Sl. 19 (3)

# Punjab Vidhan Sabha Debates

*21st March, 1978*
(*Morning Sitting*)

**Vol. II—No. 11**

OFFICIAL REPORT



**Chief Reporter**
**Punjab Vidhan Sabha**
**Chandigarh**

## CONTENTS

*Tuesday, the 21st March,* 1978
(*Morning Sitting*)



Punjab Vidhan Sabha Secretariat, Chandigarh.

Rs. 29.75 Paise

## PUNJAB VIDHAN SABHA

**Tuesday, the 21st March, 1978**

(Morning Sitting)

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 a.m. of the Clock. Mr. Speaker (Sardar Ravi Inder Singh) in the Chair.*

---

## POSTPONED STARRED QUESTIONS AND ANSWERS

**Mr. Speaker** : The House will first take up the list of Postponed Starred Questions.

**ਜ਼ਿਲ੍ਹਾ ਫਰੀਦਕੋਟ ਵਿਚ ਦਿਹਾਤੀ ਵਿਕਾਸ ਸਕੀਮ ਅਧੀਨ ਫੋਕਲ ਪੁਆਇੰਟਸ ਦੀ ਚੋਣ**

*259. **ਕਾਮਰੇਡ ਦਾਨਾ ਰਾਮ**
**ਕਾਮਰੇਡ ਸੱਤ ਪਾਲ ਡਾਂਗ** } : ਕੀ ਵਿਕਾਸ ਮੰਤਰੀ ਜੀ ਕ੍ਰਿਪਾ ਕਰਕੇ ਦੱਸਣਗੇ ਕਿ:—

(ੳ) ਦਿਹਾਤੀ ਸਮੂਹਿਕ ਵਿਕਾਸ ਸਕੀਮ ਅਧੀਨ ਜ਼ਿਲ੍ਹਾ ਫਰੀਦਕੋਟ ਵਿੱਚ ਮੂਲ ਰੂਪ ਵਿੱਚ ਕਿਹੜੇ ਕਿਹੜੇ ਪਿੰਡਾਂ ਨੂੰ (ਬਲਾਕਵਾਰ) ਫੋਕਲ ਪੁਆਇੰਟਸ ਵਜੋਂ ਚੁਣਿਆ ਗਿਆ ਸੀ;

(ਅ) ਉਨ੍ਹਾਂ ਪਿੰਡਾਂ ਦੇ ਨਾਂ (ਬਲਾਕਵਾਰ) ਕੀ ਹਨ, ਜਿਨ੍ਹਾਂ ਨੂੰ ਅੰਤਮ ਰੂਪ ਵਿੱਚ ਫੋਕਲ ਪੁਆਇੰਟਸ ਵੱਜੋਂ ਚੁਣਿਆ ਗਿਆ ਹੈ ਅਤੇ ਉਪਰੋਕਤ ਭਾਗ (ਅ) ਵਿੱਚ ਵਰਣਿਤ ਪਿੰਡਾਂ ਦੀ ਸੂਚੀ ਵਿੱਚ ਤਬਦੀਲੀ ਕਰਨ ਦੇ ਕੀ ਕਾਰਨ ਹਨ?

**ਸਰਦਾਰ ਆਤਮਾ ਸਿੰਘ** : (ੳ) ਦਿਹਾਤੀ ਸਮੂਹਿਕ ਵਿਕਾਸ ਸਕੀਮ ਅਧੀਨ ਜ਼ਿਲ੍ਹਾ ਫਰੀਦਕੋਟ ਵਿੱਚ ਮੂਲ ਰੂਪ ਵਿਚ ਫੋਕਲ ਪੁਆਇੰਟਸ (ਬਲਾਕਵਾਰ) ਵੱਜੋਂ ਚੁਣੇ ਗਏ ਪਿੰਡਾਂ ਦਾ ਵੇਰਵਾ ਇਸ ਤਰ੍ਹਾਂ ਹੈ:-

| ਕ੍ਰਮ ਨੰ: | ਬਲਾਕ ਦਾ ਨਾਂ | | ਫੋਕਲ ਪੁਆਇੰਟਸ ਪਿੰਡ ਦਾ ਨਾਂ |
|---|---|---|---|
| 1. | ਗਿਦੜਬਾਹਾ | ... | ਆਸਾ ਬੁਟਰ |
| 2. | ਫਰੀਦਕੋਟ | ... | ਮਚਾਕੀ ਕਲਾਂ |
| 3. | ਕੋਟ ਕਪੂਰਾ | ... | ਸਰਾਵਾਂ |
| 4. | ਮੋਗਾ-I | ... | ਡੱਲਾ |

[ਵਿਕਾਸ ਮੰਤਰੀ]

| ਕ੍ਰਮ ਨੰ: | ਬਲਾਕ ਦਾ ਨਾਂ | ਫੋਕਲ ਪੁਆਇੰਟਸ ਪਿੰਡ ਦਾ ਨਾਂ |
|---|---|---|
| 5. | ਮੋਗਾ-II | ... ਚੰਦ ਨਵਾ |
| 6. | ਨਿਹਾਲਸਿੰਘਵਾਲਾ | ... ਬਿਲਾਸਪੁਰ |
| 7. | ਬਾਘਾ ਪੁਰਾਣਾ | ... ਸਮਾਲਸਰ |
| 8. | ਮਲੋਟ | ... ਮਿੱਡਾ |
| 9. | ਲੰਬੀ | ... ਰੋੜਾਂ ਵਾਲੀ |

(ਅ) ਜ਼ਿਲ੍ਹਾ ਫਰੀਦਕੋਟ ਵਿਚ ਮੂਲ ਰੂਪ ਵਿਚ ਉੱਪਰ 'ੳ' ਤੇ ਦੱਸੇ ਗਏ ਫੋਕਲ ਪੁਆਇੰਟਸ ਪਿੰਡਾਂ ਦੀ ਲਿਸਟ ਵਿਚ ਕੋਈ ਤਬਦੀਲੀ ਨਹੀਂ ਕੀਤੀ ਗਈ ਹੈ ।

**ਕਾਮਰੇਡ ਦਾਨਾ ਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੜਨੀਵਾਲਾ ਪਿੰਡ ਵਿਖੇ ਜਿਥੇ ਕਿ ਜੱਥੇਦਾਰਾਂ ਨੇ ਧਰਨਾ ਵੀ ਮਾਰਿਆ ਹੋਇਆ ਹੈ, ਉਥੇ ਫੋਕਲ ਪੁਆਇੰਟ ਬਣਨਾ ਸੀ ਪਰ ਬਾਅਦ ਵਿਚ ਉੱਥੋਂ ਬਦਲ ਦਿੱਤਾ ਗਿਆ, ਇਸ ਦੇ ਕੀ ਕਾਰਨ ਹਨ?

**ਮੰਤਰੀ**: ਇਹ ਗਲਤ ਗੱਲ ਹੈ, ਕੋਈ ਬਦਲੀ ਨਹੀਂ ਕੀਤੀ ਗਈ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਇਹ ਗਲਤ ਗੱਲ ਹੈ ਔਰ ਕੋਈ ਬਦਲੀ ਨਹੀਂ ਕੀਤੀ ਗਈ। ਜੇ ਅਸੀਂ ਇਨ੍ਹਾਂ ਨੂੰ ਚਿੱਠੀਆਂ ਦੇਈਏ ਜਿਹੜੀਆਂ ਕਿ ਮਹਿਕਮੇ ਵਲੋਂ ਗਈਆਂ ਹਨ ਔਰ ਨੰਬਰ ਵੀ ਦੱਸ ਦੇਈਏ ਕਿ ਮਲੋਟ ਬਲਾਕ ਵਿਚੋਂ ਪਿੰਡ ਫੱਤੇਵਾਲ ਚੁਣਿਆ ਸੀ, ਪਰ ਬਾਅਦ ਵਿਚ ਬਦਲ ਕੇ ਪਿੰਡ ਮਿੱਢਾ ਚਲਾ ਗਿਆ ਤਾਂ ਕੀ ਇਹ ਦੱਸਣਗੇ ਕਿ ਉਸ ਦੇ ਕੀ ਕਾਰਣ ਸਨ?

**ਮੰਤਰੀ**: ਸਰਕਾਰ ਦੀ ਪੱਧਰ ਤੇ ਕੋਈ ਤਬਦੀਲੀ ਨਹੀਂ ਕੀਤੀ ਗਈ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, 1970-71 ਵਿਚ ਕਈ ਮਾਡਲ ਪਿੰਡ ਬਣਾਏ ਗਏ ਸਨ ਅਤੇ ਉਨ੍ਹਾਂ ਵਿਚ ਕਈ ਫੋਕਲ ਪੁਆਇੰਟਸ ਲਗਾਉਣ ਦਾ ਪਰੋਵੀਜ਼ਨ ਸੀ ਅਤੇ ਕਈ ਲਗੇ ਵੀ ਹਨ ਅਤੇ ਕਈ ਬਣ ਰਹੇ ਹਨ। ਪਰ ਉਨ੍ਹਾਂ ਦੀ ਰਿਪੇਅਰ ਵਾਸਤੇ ਕੋਈ ਪਰੋਵੀਜ਼ਨ ਨਹੀਂ ਰਖੀ ਗਈ। ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਮਨਿਸਟਰ ਸਾਹਿਬ ਇਸ ਲਈ ਕੋਈ ਪਰੋਵੀਜ਼ਨ ਕਰਨਗੇ?

**ਮੰਤਰੀ** : ਕੰਮ ਸ਼ੁਰੂ ਕਰ ਲਿਆ ਹੈ। ਸਕੀਮ ਸਿਰੇ ਚੜ੍ਹ ਲੈਣ ਦਿਓ। ਜਦੋਂ ਰਿਪੇਅਰ ਦਾ ਵਕਤ ਆਏਗਾ ਤਾਂ ਫਿਰ ਉਹ ਵੀ ਵੇਖ ਲਵਾਂਗੇ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਕੋਈ ਤਬਦੀਲੀ ਨਹੀਂ ਕੀਤੀ ਗਈ, ਪਰ ਸਾਡੇ ਕੋਲ ਉਨ੍ਹਾਂ ਚਿੱਠੀਆਂ ਦੇ ਨੰਬਰ ਵੀ ਹਨ, ਜਿਥੇ ਫੋਕਲ

ਪੁਆਇੰਟ ਬਣਨਾ ਸੀ, ਉਥੇ ਇੱਟਾਂ ਗਈਆਂ, ਉਥੇ ਇਸ਼ਤਿਹਾਰ ਕੱਢੇ ਗਏ, ਪਰ ਬਾਅਦ ਵਿਚ ਉਸ ਨੂੰ ਬਦਲ ਦਿੱਤਾ ਗਿਆ। ਹੁਣ ਵਜ਼ੀਰ ਸਾਹਿਬ ਕਹਿ ਰਹੇ ਹਨ ਕਿ ਉਹ ਨਹੀਂ ਬਦਲੇ ਗਏ। ਮੈਂ ਇਹ ਚਾਹੁੰਦਾ ਹਾਂ ਕਿ ਵਜ਼ੀਰ ਸਾਹਿਬ ਕਲੈਰੀਫਾਈ ਕਰਨ ਕਿ ਐਕਚੁਅਲ ਪੁਜ਼ੀਸ਼ਨ ਕੀ ਹੈ ?

**ਮੰਤਰੀ** : ਸਪੀਕਰ ਸਾਹਿਬ, ਪਿੰਡ ਮਿੱਢਾ ਬਦਲਿਆ ਗਿਆ ਸੀ ਅਤੇ ਹੋਰ ਕੋਈ ਨਹੀਂ ਬਦਲਿਆ ਗਿਆ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਜਿਹੜੀ ਫੋਕਲ ਪੁਆਇੰਟਸ ਬਣਾਉਣ ਲਈ ਪਹਿਲਾਂ ਲਿਸਟ ਬਣੀ ਸੀ, ਉਹ ਸਭ ਦੇ ਸਾਹਮਣੇ ਬਣੀ ਸੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸਨੂੰ ਬਦਲਣ ਦੀ ਲੋੜ ਕਿਉਂ ਪਈ? ਇਸ ਦੇ ਕੀ ਕਾਰਨ ਸਨ ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੂੰ ਭੁਲੇਖਾ ਹੈ। ਅਸੀਂ ਫੋਕਲ ਪੁਆਇੰਟ ਬਣਾਉਣ ਵੇਲੇ ਮੈਂਬਰਾਂ ਨੂੰ ਵੀ ਪੁਛਿਆ ਸੀ ਅਤੇ ਅਫ਼ਸਰਾਂ ਨਾਲ ਵੀ ਗੱਲਬਾਤ ਕੀਤੀ ਸੀ। ਸਮਾਂ ਥੋੜ੍ਹਾ ਸੀ ਇਸ ਲਈ ਕੰਮ ਸ਼ੁਰੂ ਕਰ ਲਿਆ। ਕੋਈ ਖਾਸ ਬਦਲੀ ਨਹੀਂ ਕੀਤੀ ਗਈ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਜਿਹੜਾ ਫੋਕਲ ਪੁਆਇੰਟ ਬਣਾਉਣ ਵਾਸਤੇ ਕਰਾਈਟੇਰੀਆ ਬਣਾਇਆ ਗਿਆ ਸੀ ਉਸ ਦੇ ਮੁਤਾਬਿਕ ਉਥੇ ਇੱਟਾਂ ਵੀ ਚਲੀਆਂ ਗਈਆਂ ਅਤੇ ਹੋਰ ਵੀ ਸਾਰਾ ਪ੍ਰਬੰਧ ਕੀਤਾ ਗਿਆ ਸੀ, ਉਸ ਤੋਂ ਬਾਅਦ ਉਸ ਨੂੰ ਬਦਲਣ ਦੀ ਲੋੜ ਕਿਉਂ ਪਈ ? ਇਸ ਵਾਸਤੇ ਜੋ ਅਫ਼ਸਰ ਸਾਹਿਬਾਨ ਜ਼ਿਮੇਵਾਰ ਹਨ, ਕੀ ਉਨ੍ਹਾਂ ਦੀ ਰਿਸਪਾਂਸੇਬਿਲਟੀ ਫਿਕਸ ਕਰਨਗੇ ਜਿਨ੍ਹਾਂ ਨੇ ਲੋਕਾਂ ਨੂੰ ਇਸ ਤਰ੍ਹਾਂ ਭੁਲੇਖੇ ਵਿਚ ਪਾਇਆ ਹੈ, ਲੋਕਾਂ ਵਿਚ ਟੈਨਸ਼ਨ ਕ੍ਰੀਏਟ ਕੀਤੀ ਹੈ ਔਰ ਉਸ ਨਾਲ ਲੋਕਾਂ ਨੂੰ ਹੁਣ ਮੁਸ਼ਕਲ ਪੇਸ਼ ਆ ਰਹੀ ਹੈ ?

**ਮੰਤਰੀ** : ਸਪੀਕਰ ਸਾਹਿਬ ਕੋਈ ਤਬਦੀਲੀ ਨਹੀਂ ਹੋਈ, ਜੇ ਕੋਈ ਤਬਦੀਲੀ ਹੋਈ ਹੈ ਤਾਂ ਮੇਰੇ ਨੋਟਿਸ ਵਿਚ ਲੈ ਆਉਣ, ਅਸੀਂ ਵੇਖ ਲਵਾਂਗੇ।

**ਗਿਆਨੀ ਕੁੰਦਨ ਸਿੰਘ ਪਤੰਗ** : ਮੈਂ ਪੁਛਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿਚ ਪਿੰਡ ਟਾਂਡੇਵਾਲ, ਦਿਵਾਨਾ ਅਤੇ ਛੀਨੇਵਾਲ ਫੋਕਲ ਪੁਆਇੰਟ ਮੁਕੱਰਰ ਹੋਏ ਸਨ, ਪਰ ਬਾਅਦ ਵਿਚ ਇਨ੍ਹਾਂ ਨੂੰ ਬਦਲ ਦਿੱਤਾ ਗਿਆ। ਹੁਣ ਜੇ ਹੇਠਲਿਆਂ ਨੂੰ ਪੁਛੋ ਤਾਂ ਉਹ ਕਹਿੰਦੇ ਹਨ ਕਿ ਉਪਰਲਿਆਂ ਨੂੰ ਪਤਾ ਹੈ ਅਤੇ ਜੇ ਉਪਰਲਿਆਂ ਨੂੰ ਪੁਛੋ ਤਾਂ ਉਹ ਕਹਿੰਦੇ ਹਨ ਕਿ ਹੇਠਲਿਆਂ ਨੂੰ ਪਤਾ ਹੋਵੇਗਾ। ਇਸ ਬਾਰੇ ਦਸਿਆ ਜਾਵੇ।

**ਸ੍ਰੀ ਸਪੀਕਰ** : ਮਨਿਸਟਰ ਸਾਹਿਬ ਨੇ ਕਹਿ ਦਿੱਤਾ ਹੈ ਕਿ ਜੇ ਕੋਈ ਇਹੋ ਜਿਹੇ ਪਿੰਡ ਹਨ ਤਾਂ ਉਨ੍ਹਾਂ ਦੇ ਨੋਟਿਸ ਵਿਚ ਲੈ ਆਓ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਫਰਮਾਇਆ ਹੈ ਕਿ ਸਾਡੇ ਨੋਟਿਸ ਵਿਚ ਲੈ ਆਓ। ਮੈਂ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਉਨ੍ਹਾਂ ਦੇ ਨੋਟਿਸ ਵਿਚ ਨਹੀਂ ਆਇਆ ਜਦੋਂ ਇੰਡੀਅਨ ਐਕਸਪਰੈਸ ਦੇ ਚੌਥੇ ਕਾਲਮ ਤੇ 3/4 ਪੇਜ ਤੇ ਇਸ ਦੇ ਬਾਰੇ ਆਰਟੀਕਲ ਦਿੱਤਾ ਗਿਆ ਸੀ ਅਤੇ ਉਸ ਵਿਚ ਦਸਿਆ ਗਿਆ ਸੀ ਕਿ ਪੰਜਾਬ ਵਿਚ ਅਨੇਕਾਂ ਬਲਾਕਾਂ ਵਿਚ ਪੁਲਿਟੀਕਲ ਪਰੈਸ਼ਰ ਦੇ ਕਾਰਨ ਫੋਕਲ ਪੁਆਇੰਟਸ ਬਦਲ ਦਿੱਤੇ ਗਏ ਹਨ ? ਇਸੇ ਕਰਕੇ ਐਜੀਟੇਸ਼ਨਾਂ ਹੋ ਰਹੀਆਂ ਹਨ। ਕੀ ਮਨਿਸਟਰ ਸਾਹਿਬ ਦੇ ਨੋਟਿਸ ਵਿੱਚ ਇਹ ਆਰਟੀਕਲ ਨਹੀਂ ਆਇਆ ?

**ਮੰਤਰੀ** : ਸਪੀਕਰ ਸਾਹਿਬ, ਇਹ ਗੱਲ ਨਹੀਂ। ਜਿਥੇ ਬਦਲੀ ਕਰਨੀ ਪਈ ਹੈ ਉਥੇ ਜਗ੍ਹਾਂ ਦੀ ਥੁੜ ਕਾਰਣ ਸੀ ਕਿਉਂਕਿ ਇਸ ਵਾਸਤੇ ਪੰਚਾਇਤਾਂ ਨੇ 10 ਏਕੜ ਜ਼ਮੀਨ ਦੇਣੀ ਸੀ। ਇਸ ਲਈ ਜਾਂ ਤਾਂ ਉਥੇ ਜ਼ਮੀਨ ਨਹੀਂ ਮਿਲੀ ਜਾਂ ਉਥੇ ਜ਼ਮੀਨ ਨੀਵੀਂ ਸੀ ਜਾਂ ਉਹ ਜ਼ਮੀਨ ਕੇਂਦਰ ਵਿੱਚ ਨਾ ਹੋਣ ਦੇ ਕਾਰਣ, ਉਹ ਬਦਲਣਾ ਪਿਆ।

**ਚੌਧਰੀ ਬਲਰਾਮ ਜਾਖੜ** : ਕੀ ਮੰਤਰੀ ਸਾਹਿਬ ਇਹ ਦਸਣ ਦੀ ਕਿਰਪਾ ਕਰਨਗੇ ਕਿ ਇਹ ਫੋਕਲ ਪੁਆਇੰਟ ਮੁਕੱਰਰ ਕਰਨ ਵੇਲੇ ਕਿਸੇ ਵਿਰੋਧੀ ਧੜੇ ਦੇ ਮੈਂਬਰ ਨੂੰ ਪੁਛਿਆ ਗਿਆ ਹੈ ਜਾਂ ਮੇਰੇ ਹਲਕੇ ਦੇ ਕਿਸੇ ਨੁਮਾਇੰਦੇ ਨੂੰ ਇਸ ਬਾਰੇ ਪੁਛਿਆ ਗਿਆ ਹੈ ? ਇਹ ਕਿਸ ਰਵਾਇਤ ਦੇ ਮੁਤਾਬਿਕ ਮੁਕੱਰਰ ਕੀਤੇ ਗਏ ਹਨ, ਕੀ ਇਹ ਦੱਸਣ ਦੀ ਕ੍ਰਿਪਾ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਕੋਈ ਪੁਲਿਟੀਕਲ ਮਸਲਾ ਨਹੀਂ ਹੈ। ਇਸ ਬਾਰੇ ਜੋ ਅਫ਼ਸਰਾਂ ਨੇ ਕੀਤਾ ਉਸ ਬਾਰੇ ਅਸੀਂ ਸਾਰਿਆਂ ਨੇ ਬੈਠ ਕੇ ਪਿੰਡ ਚੁਣ ਲਏ ਸਨ। ਵੈਸੇ ਮੈਂ ਲੀਡਰ ਆਫ਼ ਦੀ ਆਪੋਜ਼ੀਸ਼ਨ ਨੂੰ ਅਰਜ਼ ਕਰਦਾ ਹਾਂ ਕਿ ਮੈਂ ਸਾਰੇ ਪੰਜਾਬ ਦਾ ਟੂਰ ਕੀਤਾ ਸੀ ਔਰ ਹਰ ਜ਼ਿਲ੍ਹੇ ਵਿਚ ਹੈਡ ਕੁਆਟਰਜ਼ ਤੇ ਐਮ. ਐਲ. ਏਜ਼. ਨੂੰ ਬੁਲਾ ਕੇ ਇਸ ਤੇ ਵਿਚਾਰ ਕੀਤਾ ਸੀ ਅਤੇ ਉਸ ਤੋਂ ਬਾਅਦ ਫੈਸਲਾ ਕੀਤਾ ਸੀ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਲੋਕਾਂ ਦੇ ਨੁਮਾਇੰਦੇ ਅਸੀਂ ਹਾਂ, ਲੋਕਾਂ ਨੇ ਸਾਨੂੰ ਚੁਣ ਕੇ ਇਥੇ ਭੇਜਿਆ ਹੈ ਨਾ ਕਿ ਅਫ਼ਸਰਾਂ ਨੂੰ। ਅਫ਼ਸਰ ਤਾਂ ਸਾਡੀ ਪਾਲਿਸੀ ਨੂੰ ਇੰਪਲੀਮੈਂਟ ਕਰਦੇ ਹਨ। ਇਨ੍ਹਾਂ ਨੇ ਵਿਰੋਧੀ ਧੜੇ ਦੇ ਮੈਂਬਰਾਂ ਨੂੰ ਨਜ਼ਰ ਅੰਦਾਜ਼ ਕੀਤਾ, ਕੀ ਇਸ ਲਈ ਹੁਣ ਇਹ ਯਕੀਨ ਦਿਵਾਉਣਗੇ ਕਿ ਜਿਹੜੇ ਸਾਡੇ ਹਲਕੇ ਦੀ ਕਾਂਸਟੀਚੂਐਂਸੀ ਦਾ ਐਮ. ਐਲ. ਏ. ਹੋਵੇ, ਉਸ ਨੂੰ ਇਸ ਬਾਰੇ ਪੁਛਿਆ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੂੰ ਭੁਲੇਖਾ ਲੱਗਾ ਹੈ। ਸਾਹਮਣੇ ਡਾਂਗ ਸਾਹਿਬ ਬੈਠੇ ਹਨ ਉਨ੍ਹਾਂ ਨੂੰ ਪਤਾ ਹੈ ਕਿ ਜਦੋਂ ਅਸੀਂ ਉਥੇ ਗਏ ਤਾਂ ਉਥੇ ਡੀ. ਸੀ. ਨੂੰ ਕਿਹਾ ਗਿਆ ਕਿ ਸਾਰੇ ਐਮ. ਐਲ. ਏਜ਼ ਨੂੰ ਬੁਲਾਓ ਤਾਂ ਕਿ ਇਸ ਤੇ ਵਿਚਾਰ ਹੋ ਜਾਵੇ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਕਈ ਜਗ੍ਹਾਂ ਇਨ੍ਹਾਂ ਨੇ ਫੋਕਲ ਪੁਆਇੰਟਸ ਮੁਕੱਰਰ ਕੀਤੇ ਅਤੇ ਉੱਥੇ ਜਾ ਕੇ ਕਛਹਿਰੇ ਅਤੇ ਗਾਤਰੇ ਵੰਡੇ। ਇਹ ਪੰਜ ਪੰਜ ਸਾਲ ਦੇ ਮੁੰਡਿਆਂ ਨੂੰ ਦਿੱਤੇ ਗਏ, ਜਿਹੜੇ ਕਿ ਨਹੀਂ ਸੀ ਵੰਡਣੇ ਚਾਹੀਦੇ।

(ਕੋਈ ਜਵਾਬ ਨਹੀਂ ਦਿੱਤਾ ਗਿਆ)

---

**ਨਿਸ਼ਾਨ ਵਾਲੇ ਪ੍ਰਸ਼ਨ ਨੰ: 233 ਅਤੇ 246**

(ਸਬੰਧਤ ਮਾਨਯੋਗ ਮੈਂਬਰਜ਼ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਏ)

---

**ਰਾਜ ਵਿਚ ਪਟਵਾਰੀਆਂ ਦੀ ਨਿਯੁਕਤੀ**

*280. **ਚੌਧਰੀ ਬਲਰਾਮ ਜਾਖੜ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਜੂਨ, 1977 ਤੋਂ ਲੈ ਕੇ ਅੱਜ ਤਕ ਦੇ ਸਮੇਂ ਦੇ ਦੌਰਾਨ ਰਾਜ ਵਿਚ ਕਿੰਨੇ ਪਟਵਾਰੀ ਨਿਯੁਕਤ ਕੀਤੇ ਗਏ;

(ਅ) ਉਕਤ ਸਮੇਂ ਦੇ ਦੌਰਾਨ ਰਾਜ ਵਿਚ ਨਿਯੁਕਤ ਕੀਤੇ ਗਏ ਹਰੀਜਨ ਪਟਵਾਰੀਆਂ ਦੀ ਗਿਣਤੀ ਅਤੇ ਪ੍ਰਤੀਸ਼ਤਤਾ ਕਿੰਨੀ ਹੈ;

(ੲ) ਕੀ ਇਹ ਠੀਕ ਹੈ ਕਿ ਪਹਿਲੇ ਮੰਤਰੀ ਮੰਡਲ ਨੇ ਪਟਵਾਰੀਆਂ ਦੀਆਂ 50 ਪ੍ਰਤੀਸ਼ਤ ਆਸਾਮੀਆਂ ਹਰੀਜਨਾਂ ਵਾਸਤੇ ਰਾਖਵੀਆਂ ਰੱਖਣ ਦੀ ਨੀਤੀ ਅਪਣਾਈ ਹੋਈ ਸੀ;

(ਸ) ਜੇਕਰ ਉਪਰੋਕਤ ਭਾਗ (ੲ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਮੌਜੂਦਾ ਸਰਕਾਰ ਨੇ ਵੀ ਉਹੀ ਨੀਤੀ ਅਪਣਾਈ ਹੈ; ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਨ ਹਨ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ:** (ੳ) 6.

(ਅ) 1, ਪ੍ਰਤੀਸ਼ਤਤਾ $16\frac{2}{3}$.

(ੲ) ਨਹੀਂ ਜੀ।

(ਸ) ਸਰਕਾਰ ਦੀ ਨੀਤੀ ਵਿੱਚ ਕੋਈ ਬਦਲੀ ਨਹੀਂ ਕੀਤੀ ਗਈ।

**ਚੌਧਰੀ ਬਲਰਾਮ ਜਾਖੜ:** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੁੱਲ ਕਿੰਨੇ ਪਟਵਾਰੀ ਭਰਤੀ ਕੀਤੇ ਗਏ ਔਰ ਇਨ੍ਹਾਂ ਦੇ ਵਿਚੋਂ ਕਿੰਨੇ ਪਟਵਾਰੀ ਹਰੀਜਨ ਭਰਤੀ ਕੀਤੇ ਗਏ ਹਨ। ਪਿਛਲੀ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਜਦ ਹਰੀਜਨ ਪਟਵਾਰੀਆਂ ਦੀ ਗਿਣਤੀ 25 ਪ੍ਰਤੀਸ਼ਤ ਹੋ ਜਾਵੇਗੀ ਤਾਂ ਫਿਰ 50 ਪ੍ਰਤੀਸ਼ਤ ਕੋਟਾ ਹਰੀਜਨਾਂ ਦਾ ਕਰ ਦਿੱਤਾ ਜਾਵੇਗਾ। ਪਰ ਇਨ੍ਹਾਂ ਨੇ ਜਵਾਬ ਵਿਚ ਕਿਹਾ ਹੈ ਕਿ 6 ਪਟਵਾਰੀ ਲਗੇ ਹਨ ਔਰ ਇਨ੍ਹਾਂ ਦੇ ਵਿਚੋਂ ਇੱਕ ਹਰੀਜਨ ਪਟਵਾਰੀ ਲਗਾਇਆ ਗਿਆ ਹੈ। ਕੀ ਹੁਣ ਸਰਕਾਰ ਦੀ ਨੀਤੀ ਵਿਚ ਕੋਈ ਤਬਦੀਲੀ ਹੋ ਗਈ ਹੈ?

**ਮੰਤਰੀ:** ਸਪੀਕਰ ਸਾਹਿਬ, ਇਹ 6 ਪਟਵਾਰੀ ਆਰਜ਼ੀ ਤੌਰ ਤੇ ਰੱਖੇ ਗਏ ਹਨ। ਰੋਪੜ ਜ਼ਿਲ੍ਹੇ ਵਿਚ 2 ਪਟਵਾਰੀ ਰੱਖੇ ਗਏ ਹਨ ਔਰ ਇਨ੍ਹਾਂ ਦੇ ਵਿਚੋਂ ਇੱਕ ਹਰੀਜਨ ਹੈ। ਅੰਮ੍ਰਿਤਸਰ ਜ਼ਿਲ੍ਹੇ ਵਿਚ 3 ਪਟਵਾਰੀ ਲਗੇ ਹੋਏ ਹਨ ਇਨ੍ਹਾਂ ਦੇ ਵਿਚੋਂ ਇੱਕ ਪਟਵਾਰੀ 1958 ਦਾ ਅਪਰੂਵਡ ਸੀ ਔਰ 2 ਪਟਵਾਰੀ 1960 ਤੋਂ ਬੋਰਡ ਰਾਹੀਂ ਸਿਲੈਕਟ ਕੀਤੇ ਹੋਏ ਸਨ। ਬਠਿੰਡੇ ਜ਼ਿਲ੍ਹੇ ਵਿੱਚ ਇੱਕ ਪਟਵਾਰੀ ਰੱਖਿਆ ਹੋਇਆ ਹੈ। ਇਹ ਪਟਵਾਰੀ ਅਪਰੂਵਡ ਸੀ। ਚੌਧਰੀ ਸਾਹਿਬ ਦਾ ਸਵਾਲ ਟੈਕਨੀਕਲੀ ਗ਼ਲਤ ਹੈ।

**ਚੌਧਰੀ ਬਲਰਾਮ ਜਾਖੜ:** ਸਪੀਕਰ ਸਾਹਿਬ, ਇਸ ਤੋਂ ਪਹਿਲਾ ਮੈਂ ਇਕ ਸਵਾਲ ਦਿੱਤਾ ਹੋਇਆ ਸੀ। ਪਰ ਉਹ ਸਵਾਲਾਂ ਦੀ ਲਿਸਟ ਵਿਚ ਆਖਿਰ ਤੇ ਆਉਂਦਾ ਸੀ, ਜਿਸ ਕਰਕੇ ਹਾਊਸ ਦੇ ਵਿਚ ਟੇਕ ਅੱਪ ਨਹੀਂ ਹੋ ਸਕਿਆ। ਮੇਰਾ ਖਿਆਲ ਹੈ ਕਿ ਇਹ ਜਾਣ ਬੁਝ ਕੇ ਕੀਤਾ ਜਾਂਦਾ ਹੈ। ਉਸ ਸਵਾਲ ਦਾ ਜਵਾਬ ਸਰਕਾਰ ਵਲੋਂ ਆ ਗਿਆ ਪਰ ਉਸ ਸਵਾਲ ਤੇ ਵਿਚਾਰ ਨਹੀਂ ਹੋ ਸਕਿਆ। ਉਹ ਸਵਾਲ ਵੀ ਹਰੀਜਨ ਕੰਸਟੇਬਲਾਂ ਦੇ ਬਾਰੇ ਵਿੱਚ ਸੀ। ਸਰਕਾਰ ਨੇ ਕਿਹਾ ਕਿ 535 ਕੰਸਟੇਬਲਾਂ ਦੇ ਵਿਚੋਂ 134 ਕੰਸਟੇਬਲ ਹਰੀਜਨ ਹਨ। ਪਿਛਲੀ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਜਦ ਹਰੀਜਨ ਪਟਵਾਰੀ 25 ਪ੍ਰਤੀਸ਼ਤ ਤੱਕ ਪਹੁੰਚ ਜਾਣ ਤਾਂ ਉਸ ਤੋਂ ਬਾਅਦ ਇਹ ਕੋਟਾ 50 ਪ੍ਰਤੀਸ਼ਤ ਕਰ ਦਿੱਤਾ ਜਾਵੇਗਾ। ਮੇਰਾ ਸਵਾਲ ਟੈਕਨੀਕਲੀ ਠੀਕ ਹੈ। ਮਨਿਸਟਰ ਸਾਹਿਬ ਗਲਤ ਦਸ ਰਹੇ ਹਨ। ਇਹ ਮੇਰੇ ਸਵਾਲ ਦਾ ਜਵਾਬ ਦੇ ਦੇਣ ਕਿ ਇਹ ਪਾਲਿਸੀ ਕਿਉਂ ਚੇਂਜ ਕੀਤੀ ਗਈ ਹੈ?

**ਮੰਤਰੀ:** ਸਪੀਕਰ ਸਾਹਿਬ, ਇਹ ਸਵਾਲ ਟੈਕਨੀਕਲੀ ਗ਼ਲਤ ਹੈ। Technically the question is quite wrong.

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੇ ਪ੍ਰਤੀਸ਼ਤ ਹਰੀਜਨਾਂ ਨੂੰ ਰਿਜ਼ਰਵੇਸ਼ਨ ਦਿਤੀ ਜਾ ਰਹੀ ਹੈ । ਜੇਕਰ 25 ਪ੍ਰਤੀਸ਼ਤ ਦਿੱਤੀ ਜਾ ਰਹੀ ਹੈ ਤਾਂ ਕਿਉਂ, ਜਦ ਕਿ ਸਾਡੀ ਸਰਕਾਰ ਨੇ 50 ਪ੍ਰਤੀਸ਼ਤ ਦਾ ਫੈਸਲਾ ਕੀਤਾ ਸੀ ?

**ਮੰਤਰੀ** : ਸਪੀਕਰ ਸਾਹਿਬ, ਪਿਛਲੀ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਅਨੁਸੂਚਿਤ ਜਾਤੀਆਂ ਦਾ ਕੋਟਾ 25 ਪ੍ਰਤੀਸ਼ਤ ਪੂਰਾ ਹੋਣ ਤੋਂ ਬਾਅਦ 40 ਪ੍ਰਤੀਸ਼ਤ ਕੋਟਾ ਕੀਤਾ ਜਾਣਾ ਸੀ। 25 ਪ੍ਰਤੀਸ਼ਤ ਕੋਟਾ ਹਰੀਜਨਾਂ ਦਾ ਪੂਰਾ ਹੋਣ ਤੋਂ ਬਾਅਦ ਹੀ ਲਿਮਿਟ ਵੱਧਣੀ ਹੈ। ਇਸੇ ਤਰ੍ਹਾਂ ਬੈਕਵਰਡ ਕਲਾਸਿਜ਼ ਦਾ ਕੋਟਾ 10 ਪ੍ਰਤੀਸ਼ਤ ਕੀਤਾ ਗਿਆ ਸੀ। ਔਰ ਇਹ 10 ਪ੍ਰਤੀਸ਼ਤ ਕੋਟੇ ਅਨੁਸਾਰ ਬੈਕਵਰਡ ਕਲਾਸਿਜ਼ ਨੂੰ ਰਿਜ਼ਰਵੇਸ਼ਨ ਦੇਣੀ ਹੈ। ਇਸੇ ਕਰਕੇ ਮੈਂ ਕਿਹਾ ਸੀ ਕਿ ਚੌਧਰੀ ਸਾਹਿਬ ਦਾ ਸਵਾਲ ਟੈਕ-ਨੀਕਲੀ ਗਲਤ ਹੈ। ਚੌਧਰੀ ਸਾਹਿਬ ਕਹਿਣਾ ਚਾਹੁੰਦੇ ਸਨ ਕਿ ਪਿਛਲੀ ਸਰਕਾਰ ਨੇ ਪਟਵਾਰੀਆਂ ਲਈ 50 ਪ੍ਰਤੀਸ਼ਤ ਰਿਜ਼ਰਵੇਸ਼ਨ ਕੀਤੀ ਸੀ। ਮੈਂ ਦੱਸਦਾ ਹਾਂ ਕਿ ਹਰੀਜਨ ਪਟਵਾਰੀਆਂ ਦਾ ਕੋਟਾ ਹਾਲੇ 25 ਪ੍ਰਤੀਸ਼ਤ ਹੈ ਔਰ ਬੈਕਵਰਡ ਕਲਾਸਿਜ਼ ਲਈ 10 ਪ੍ਰਤੀਸ਼ਤ ਕੋਟਾ ਹੈ। ਇਸ ਕੋਟੇ ਨੂੰ ਪੂਰਾ ਕਰਨ ਲਈ ਸਰਕਾਰ ਪਾਬੰਦ ਹੈ ।

**ਵੈਦ ਕਰਤਾਰ ਸਿੰਘ** : ਸਪੀਕਰ ਸਾਹਿਬ, ਪਿਛਲੀ ਸਰਕਾਰ ਨੇ ਇਕ ਚਿੱਠੀ ਜਾਰੀ ਕੀਤੀ ਸੀ ਕਿ 50 ਪ੍ਰਤੀਸ਼ਤ ਪੋਸ਼ਟਾਂ ਹਰੀਜਨ ਪਟਵਾਰੀਆਂ ਲਈ ਰਾਖਵੀਆਂ ਰੱਖੀਆ ਜਾਣਗੀਆਂ, ਭਾਵੇਂ ਪਿਛਲੇ 30 ਸਾਲਾਂ ਦੇ ਵਿਚ ਇਸ ਨੂੰ ਪੂਰਾ ਕਰਨ ਦਾ ਯਤਨ ਕਾਂਗਰਸੀਆਂ ਨੇ ਨਹੀਂ ਕੀਤਾ। ਕੀ ਮਨਿਸ਼ਟਰ ਸਾਹਿਬ ਪਿਛਲੀ ਸਰਕਾਰ ਦਾ ਇਹ ਫੈਸਲਾ ਲਾਗੂ ਕਰਨ ਲਈ ਤਿਆਰ ਹਨ?

**ਮੰਤਰੀ** : ਸਪੀਕਰ ਸਾਹਿਬ, ਵੈਦ ਸਾਹਿਬ ਦਾ ਕਹਿਣਾ ਹੈ ਕਿ ਕਾਂਗਰਸੀ ਭਰਾ ਹਰੀਜਨਾਂ ਦੇ ਨਾਲ ਖਿਲਵਾੜ ਕਰਦੇ ਰਹੇ ਹਨ। ਪਿਛਲੀ ਸਰਕਾਰ ਨੂੰ ਹਰੀਜਨਾਂ ਦੇ ਨਾਲ ਕੋਈ ਹਮਦਰਦੀ ਨਹੀਂ ਸੀ। ਪਰ ਹੁਣ ਇਹ ਵਾਅਦਾ ਬਾਦਲ ਸਾਹਿਬ ਦੀ ਸਰਕਾਰ ਪੂਰਾ ਕਰੇਗੀ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ 6 ਦੇ ਵਿਚੋਂ ਇੱਕ ਹਰੀਜਨ ਲਿਆ ਗਿਆ ਹੈ। ਇਹ 40 ਪ੍ਰਤੀਸ਼ਤ ਕੋਟਾ ਰਿਜ਼ਰਵੇਸ਼ਨ ਦਾ ਪੂਰਾ ਨਹੀਂ ਕਰਦਾ ਹੈ। ਫਿਰ ਇਨ੍ਹਾਂ ਨੇ ਕਿਹਾ ਹੈ ਕਿ ਅੰਮ੍ਰਿਤਸਰ ਅਤੇ ਬਠਿੰਡੇ ਜ਼ਿਲ੍ਹੇ ਵਿਚ ਪਟਵਾਰੀ ਰੱਖੇ ਗਏ ਹਨ। ਇਹ ਤਾਂ ਉਹ ਪਟਵਾਰੀ ਸਨ ਜਿਹੜੇ ਬਹੁਤ ਪੁਰਾਣੇ ਸਰਵਿਸ ਸਿਲੈਕਸ਼ਨ ਬੋਰਡ ਵਲੋਂ ਅਪਰੂਵਡ ਸਨ ਔਰ ਜਿਨ੍ਹਾਂ ਦੀ ਲਿਸ਼ਟ ਇਨ੍ਹਾਂ ਦੇ ਕੋਲ ਪਈ ਸੀ ਔਰ ਇਸ ਲਿਸਟ ਦੇ ਵਿਚੋਂ ਇਕ ਹਰੀਜਨ ਪਟਵਾਰੀ ਰੱਖਿਆ ਗਿਆ। ਕੀ ਇਨ੍ਹਾਂ ਕੋਲ ਹੋਰ ਅਪਰੂਵਡ ਹਰੀਜਨ ਪਟਵਾਰੀ ਨਹੀਂ ਸਨ ?

**ਮੰਤਰੀ** : ਸਪੀਕਰ ਸਾਹਿਬ, ਹੋਰ ਕੋਈ ਨਹੀਂ ਸੀ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਗੱਲ ਨੂੰ ਮੱਦੇ-ਨਜ਼ਰ ਰੱਖਦੇ ਹੋਏ ਕਿ ਅਨੁਸੂਚਿਤ ਜਾਤੀਆਂ ਦੇ ਪਟਵਾਰੀਆਂ ਦੀ ਰਿਜ਼ਰ-ਵੇਸ਼ਨ ਬਹੁਤ ਘੱਟ ਹੈ, ਇਸ ਬਾਰੇ ਇੱਕ ਸੁਪਰੀਮ ਕੋਰਟ ਦੀ ਜਜਮੈਂਟ ਏ. ਆਈ. ਆਰ. ਸੁਪ੍ਰੀਮ ਕੋਰਟ 1976 ਦੀ ਹੈ , ਕਿ ਸਰਕਾਰ 50 ਪ੍ਰਤੀਸ਼ਤ ਰਿਜ਼ਰਵੇਸ਼ਨ ਕਰ ਸਕਦੀ ਹੈ। ਇਹ ਜਿਹੜਾ ਰਿਜ਼ਰਵੇਸ਼ਨ ਦਾ ਗੈਪ ਪਿਆ ਹੋਇਆ ਹੈ ਕੀ ਇਸ ਨੂੰ ਮਨਿਸਟਰ ਸਾਹਿਬ ਪੂਰਾ ਕਰਨ ਲਈ ਤਿਆਰ ਹਨ?

(ਕੋਈ ਜਵਾਬ ਨਹੀਂ ਦਿੱਤਾ ਗਿਆ)

---

**Grant in-aid to Voluntary Organisations in the State**

***214. Principal Om Parkash Bagga** : Will the Minister for Welfare be pleased to state:—

(a) whether during the year 1973-74 to 1976-77, the Social Welfare Department gave any grant-in-aid to any Voluntary Organisations; if so, the names of such Organisations and their office bearers together with the amount of money paid in cash out of the grant and the name of the person to whom it was given in each case ;

(b) whether the amount of grant-in-aid in cash is allowed to be given to any person according to the Government rules of grants-in-aid and other financial rules; if not, the name of the officer, if any, responsible for releasing such grant-in-aid in cash ?

**ਸਰਦਾਰਨੀ ਸਤਵੰਤ ਕੌਰ ਸੰਧੂ** : (ੳ) ਜੀ ਹਾਂ । ਸਾਲ 1973-74 ਤੱਕ ਸਮਾਜ ਭਲਾਈ ਵਿਭਾਗ ਤੋਂ ਜਿਨਾਂ ਸੰਸਥਾਵਾਂ ਨੇ ਗਰਾਂਟ-ਇਨ-ਏਡ ਪ੍ਰਾਪਤ ਕੀਤੀ ਸਮੇਤ ਉਨ੍ਹਾਂ ਦੇ ਆਫਿਸ ਬੀਅਰਰਜ਼ ਦੀਆਂ** ਸੂਚੀਆਂ ਸਦਨ ਦੀ ਮੇਜ਼ ਤੇ ਰੱਖੀਆਂ ਜਾਂਦੀਆਂ ਹਨ । ਕੋਈ ਰਕਮ ਨਕਦੀ ਵਿਚ ਅਦਾ ਨਹੀਂ ਕੀਤੀ ਗਈ ।

(ਅ) ਨਹੀਂ ਜੀ, ਪੈਦਾ ਹੀ ਨਹੀਂ ਹੁੰਦਾ ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਪੂਰਾ ਨਹੀਂ ਆਇਆ ਹੈ । ਜਿਹੜਾ ਬੈਂਕ ਡਰਾਫਟ ਦਿੰਦੇ ਹਨ ਉਹ ਵੀ ਕੈਸ਼ ਹੁੰਦਾ ਹੈ ਔਰ ਜੋ ਗਰਾਂਟ ਹੁੰਦੀ ਹੈ ਉਹ ਵੀ ਕੈਸ਼ ਹੁੰਦੀ ਹੈ । ਪਰ ਇਨ੍ਹਾਂ ਨੇ ਕਿਹਾ ਹੈ ਕਿ ਗਰਾਂਟ ਦਿੱਤੀ ਗਈ ਹੈ । ਸਵਾਲ ਦਾ ਪਾਰਟ (ਬੀ) ਇਸ ਤਰਾਂ ਹੈ :

'Whether the amount of grant-in-aid in cash is allowed to be given to any person according to the Government rules of grant-in-aid and other financial rules; if not, the name of the officer, if any, responsible for releasing such grant-in-aid in cash.'

ਸਪੀਕਰ ਸਾਹਿਬ, ਇਸ ਕੇਸ ਵਿਚ ਸਾਬਕਾ ਮਨਿਸਟਰ ਸ਼੍ਰੀਮਤੀ ਸਰਲਾ ਪ੍ਰਾਸ਼ਰ ਦਾ ਭਾਈ ਇਨਵਾਲਵਡ ਹੈ ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਪੁੱਛਿਆ ਸੀ ਕਿ ਕੀ ਗਰਾਂਟ ਕੈਸ਼ ਦਿਤੀ ਗਈ ਸੀ, ਪਰ ਇਹ ਗਰਾਂਟ ਬੈਂਕ ਡਰਾਫਟ ਰਾਹੀਂ ਦਿੱਤੀ ਗਈ ਸੀ ਔਰ ਕੈਸ਼ ਨਹੀਂ ਦਿੱਤੀ ਗਈ ਸੀ ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਸਪੀਕਰ ਸਾਹਿਬ, ਬੈਂਕ ਡਰਾਫਟ ਵੀ ਕੈਸ਼ ਹੁੰਦਾ ਹੈ । Draft is cash.

**Mr. Speaker** : Technically bank draft is not cash.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬਾ ਨੇ ਕਿਹਾ ਹੈ ਕਿ ਸਵੈ-ਇਛੁੱਕ ਭਲਾਈ ਸੰਸਥਾਵਾਂ ਨੂੰ ਬੈਂਕ ਡਰਾਫਟ ਜਾਂ ਚੈਕ ਰਾਹੀਂ ਗਰਾਂਟ ਦਿੱਤੀ ਗਈ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਕੀਕਤ ਹੈ ਕਿ ਬੱਚਿਆਂ ਨੂੰ ਨਿਊਟ੍ਰੀਟਿਵ ਫੂਡ ਦੇਣ ਵਾਸਤੇ ਕੁਝ ਸਵੈ-ਇਛੁੱਕ ਸੰਸਥਾਵਾਂ ਨੂੰ ਗੌਰਮਿੰਟ ਦੇ ਰੂਲਜ਼ ਦੀ ਵਾਇਓਲੇਸ਼ਨ ਕਰਕੇ ਗਰਾਂਟਾਂ ਦਿਤੀਆਂ ਗਈਆਂ ? ਇਹ ਨਿਊਟ੍ਰੀਟਿਵ ਫੂਡ ਬੱਚਿਆਂ ਨੂੰ ਦਿਤੀ ਜਾਣੀ ਸੀ । ਸਵੈ-ਇਛੁੱਕ ਸੰਸਥਾਵਾਂ ਨੂੰ ਕੈਸ਼ ਪੈਸੇ ਦਿੱਤੇ ਗਏ ਸਨ ਤਾਂ ਕਿ ਉਹ ਕੇਲੇ ਵਗੈਰਾ ਖਰੀਦ ਕੇ ਬੱਚਿਆ ਨੂੰ ਦੇ ਸਕਣ । ਪਰ ਅਫ਼ਸੋਸ ਹੈ ਕਿ ਇਹ ਚੀਜ਼ਾਂ ਖਰੀਦ ਕੇ ਬੱਚਿਆਂ ਤੱਕ ਨਹੀਂ ਪਹੁੰਚੀਆਂ । ਇਸ ਦੇ ਵਿਚ ਸਾਬਕਾ ਸਮਾਜ ਭਲਾਈ ਮੰਤਰੀ ਦਾ ਭਰਾ ਇਨਵਾਲਵਡ ਹੈ ।

**Placed in the Library.

**[ਕਾਮਰੇਡ ਸੱਤ ਪਾਲ ਡਾਂਗ]**

ਇਸ ਸੰਸਥਾ ਦੇ ਵਿੱਚ ਕਾਫੀ ਇੰਬੈਜ਼ਲਮੈਂਟ ਪੈਸੇ ਦੀ ਹੋਈ ਸੀ। ਕੀ ਮਨਿਸਟਰ ਸਾਹਿਬ, ਇਸ ਦੇ ਲਈ ਇਨਕੁਆਇਰੀ ਕਰਵਾਉਣ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਡਾਂਗ ਸਾਹਿਬ, ਮੈਨੂੰ ਲਿਖ ਕੇ ਭੇਜ ਦੇਣ । ਇਸ ਦੀ ਇਨਕੁਆਇਰੀ ਕਰਵਾ ਕੇ ਕਾਰਵਾਈ ਕਰ ਲਈ ਜਾਵੇਗੀ ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਸਪੀਕਰ ਸਾਹਿਬ, ਪ੍ਰਿਥਵੀ ਨਾਥ ਪ੍ਰਾਸ਼ਰ ਨੂੰ ਮਹਿਕਮੇ ਨੇ 77,000 ਰੁਪਏ ਦਿੱਤੇ ਔਰ ਉਹ ਵਾਪਸ ਨਹੀਂ ਕੀਤੇ ਗਏ । ਕੀ ਮਨਿਸਟਰ ਸਾਹਿਬਾ ਉਹ ਰੁਪਿਆ ਵਾਪਸ ਕਰਾਉਣ ਬਾਰੇ ਕੋਈ ਕਾਰਵਾਈ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, 40,000 ਅਤੇ 25,000 ਰੁਪਏ ਉਨ੍ਹਾਂ ਨੇ ਲਏ ਸੀ, ਜਿਸ ਉਤੇ ਸਰਕਾਰ ਨੇ ਕਾਰਵਾਈ ਕਰਕੇ ਐਫ. ਆਈ. ਆਰ ਨੰ: 58 ਤਰਨਤਾਰਨ ਵਿਖੇ ਦਰਜ ਕਰਵਾ ਦਿੱਤੀ ਹੈ ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ ਇੱਕ ਬਲਾਇੰਡ ਇੰਸਟੀਚਿਊਟ ਹੈ। 10,000 ਰੁਪਿਆ ਇਨ੍ਹਾਂ ਨੇ ਉਸ ਨੂੰ ਗਰਾਂਟ ਦਾ ਦਿੱਤਾ ਪਰ ਉਹ ਚੈਕ ਡਰਾ ਕਿਸੇ ਹੋਰ ਨੇ ਕਰਾ ਲਿਆ। ਕੀ ਮਨਿਸਟਰ ਸਾਹਿਬਾ, ਜਿਸ ਨੇ ਚੈੱਕ ਗ਼ਲਤ ਡਰਾ ਕੀਤਾ, ਉਸ ਦੇ ਖਿਲਾਫ ਐਕਸ਼ਨ ਲੈਣਗੇ ਔਰ ਜਿਸ ਨੂੰ 10,000 ਰੁਪਿਆ ਸਹੀ ਮਿਲਣਾ ਚਾਹੀਦਾ ਸੀ, ਕੀ ਉਸ ਨੂੰ ਇਹ ਗਰਾਂਟ ਦਿਵਾਉਣਗੇ?

**ਮੰਤਰੀ** : ਸਪੀਕਰ ਸਾਹਿਬ, ਜਿਸ ਸੰਸਥਾ ਨੂੰ ਗਰਾਂਟ ਮਿਲਣੀ ਚਾਹੀਦੀ ਸੀ ਉਸ ਨੂੰ ਦਿਵਾਈ ਜਾਵੇਗੀ ਔਰ ਜਿਸ ਨੇ ਗਲਤ ਢੰਗ ਨਾਲ ਚੈਕ ਡਰਾ ਕੀਤਾ ਹੈ, ਉਸ ਦੇ ਖਿਲਾਫ ਵੀ ਐਕਸ਼ਨ ਜ਼ਰੂਰ ਲਿੱਤਾ ਜਾਵੇਗਾ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬਾ ਨੇ ਕਿਹਾ ਹੈ ਕਿ ਸ੍ਰੀ ਪ੍ਰਿਥਵੀ ਨਾਥ ਪ੍ਰਾਸ਼ਰ ਵਿਰੁੱਧ 65,000 ਰੁਪਏ ਦਾ ਕੇਸ ਰਜਿਸਟਰ ਕੀਤਾ ਹੋਇਆ ਹੈ। ਪਰ ਪਿਛੇ ਜੋ ਸਰਕਾਰ ਸੀ ਉਸ ਵਿੱਚ ਇਕ ਮਨਿਸਟਰ ਸਾਹਿਬਾ ਉਸ ਬੰਦੇ ਦੀ ਸੱਕੀ ਭੈਣ ਜੀ ਸਨ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕੀ ਉਸ ਪਹਿਲੀ ਸਰਕਾਰ ਦੀ ਮਨਿਸਟਰ ਸ਼ਾਹਿਬਾ ਨੇ ਆਪਣੇ ਅਖਤਿਆਰਤ ਦੀ ਦੁਰਵਰਤੋਂ ਨਹੀ ਕੀਤੀ; ਜੇ ਕੀਤੀ, ਤਾਂ ਕੀ ਉਨ੍ਹਾਂ ਦੇ ਖਿਲਾਫ ਵੀ ਕੇਸ ਰਜਿਸਟਰ ਕੀਤਾ ਗਿਆ ਹੈ ਜਾਂ ਕੀਤਾ ਜਾਵੇਗਾ?

**ਮੰਤਰੀ** : ਸਪੀਕਰ ਸਾਹਿਬ, ਜੋ ਕਸੂਰਵਾਰ ਹੈ ਉਹ ਪ੍ਰਿਥਵੀ ਨਾਥ ਪ੍ਰਾਸ਼ਰ ਹੈ ਔਰ ਉਸਦੇ ਖਿਲਾਫ ਕਾਰਵਾਈ ਕੀਤੀ ਜਾਵੇਗੀ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮਨਿਸਟਰ ਸਾਹਿਬਾ ਨੇ ਫਰਮਾਇਆ ਹੈ ਕਿ ਐਕਸ਼ਨ ਲਿੱਤਾ ਜਾਵੇਗਾ । ਨਵਯੁਵਕ ਸਮਾਜ ਵਿਚ ਕਿਸੇ ਕਿਸਮ ਦੀ ਬੰਗਲਿੰਗ ਨਹੀਂ ਹੋਣੀ ਚਾਹੀਦੀ । ਆਨਰੇਬਲ ਮੈਂਬਰ ਨੇ ਕਿਹਾ ਹੈ ਕਿ ਐਕਸ-ਮਨਿਸਟਰ ਸਾਹਿਬਾ ਉਸ ਬੰਦੇ ਦੀ ਸੱਕੀ ਭੈਣ ਸੀ। ਕੀ ਇਸ ਗੱਲ ਦੀ ਵੀ ਪੜਤਾਲ ਕਰਨਗੇ? ਪਲੈਨਿੰਗ ਠੀਕ ਤਰ੍ਹਾਂ ਨਾਲ ਹੋਣੀ ਚਾਹੀਦੀ ਹੈ ਤਾਂ ਕਿ ਪੈਸਾ ਵਸੂਲ ਹੋ ਸਕੇ।

**ਮੰਤਰੀ** : ਸਪੀਕਰ ਸਾਹਿਬ, ਮਹਿਕਮੇ ਨੇ ਕੇਸ ਦਰਜ ਕਰਵਾ ਦਿੱਤਾ ਹੈ। ਜੋ ਵੀ ਫੈਸਲਾ ਹੋਵੇਗਾ ਉਸ ਤੇ ਕਾਰਵਾਈ ਕੀਤੀ ਜਾਵੇਗੀ।

(ਇਸ ਵੇਲੇ ਮਾਨਯੋਗ ਮੈਂਬਰ ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ ਬੋਲਣ ਲਈ ਖੜ੍ਹੇ ਹੋਏ)

**ਸ੍ਰੀ ਸਪੀਕਰ** : ਬੱਗਾ ਜੀ, ਆਪ ਜੀ ਨੂੰ ਪਹਿਲਾਂ ਹੀ ਤਿੰਨ ਮੌਕੇ ਦੇ ਦਿਤੇ ਹਨ ਜਦੋਂ ਕਿ ਦੋ ਦੇਣੇ ਚਾਹੀਦੇ ਹਨ ।

---

**ਰੋਪੜ ਵਿਖੇ ਮਿੰਨੀ ਸਕੱਤਰੇਤ ਵਿਚ ਜੁਡੀਸ਼ਲ ਵਿੰਗ**

*238. **ਸ੍ਰੀ ਮਦਨ ਮੋਹਨ ਮਿੱਤਲ** : ਕੀ ਲੋਕ ਨਿਰਮਾਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ;--

(ੳ) ਕੀ ਇਹ ਠੀਕ ਹੈ ਕਿ ਰੋਪੜ ਵਿਖੇ ਮਿੰਨੀ ਸਕੱਤਰੇਤ ਉਸਾਰਿਆ ਗਿਆ ਹੈ ਅਤੇ ਉਸ ਵਿਚ ਜੁਡੀਸ਼ਲ ਵਿੰਗ ਦਾ ਕੋਈ ਉਪਬੰਧ ਨਹੀਂ ਹੈ;

(ਅ) ਜੇਕਰ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ ਤਾਂ ਜੁਡੀਸ਼ਲ ਵਿੰਗ ਮੁਹੱਈਆ ਕਰਨ ਲਈ ਕੀ ਕਾਰਵਾਈ ਕੀਤੀ ਗਈ ਹੈ ਜਾਂ ਕਰਨ ਦਾ ਵਿਚਾਰ ਹੈ ਅਤੇ ਅੰਦਾਜ਼ਨ ਕਿਸ ਤਰੀਕ ਤੱਕ ਇਸ ਦਾ ਉਪਬੰਧ ਕੀਤੇ ਜਾਣ ਦੀ ਸੰਭਾਵਨਾ ਹੈ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ** (ਮਾਲ ਮੰਤਰੀ): (ੳ) ਜ਼ਿਲ੍ਹਾ ਪ੍ਰਬੰਧਕੀ ਕੰਪਲੈਕਸ, ਰੂਪਨਗਰ ਦੇ ਇਕ ਵਿੰਗ ਦੀ ਉਸਾਰੀ ਲੱਗ ਪੱਗ ਹੋ ਚੁੱਕੀ ਹੈ। ਜੁਡੀਸ਼ਲ ਵਿੰਗ ਦਾ ਉਪਬੰਧ ਕੰਪਲੈਕਸ ਦੇ ਬਾਕੀ ਰਹਿੰਦੇ ਹਿੱਸੇ ਵਿੱਚ ਹੈ।

(ਅ) ਕੰਪਲੈਕਸ ਦੇ ਬਾਕੀ ਰਹਿੰਦੇ ਹਿੱਸੇ ਦੀ ਉਸਾਰੀ ਆਰਥਿਕ ਕਾਰਨਾਂ ਕਰਕੇ ਸ਼ੁਰੂ ਨਹੀਂ ਕੀਤੀ ਗਈ ਹੈ ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਈ ਕੰਪਲੈਕਸ ਬੜੀ ਦੇਰ ਤੋਂ ਬਣਦੇ ਪਏ ਹਨ, ਜੋ ਕਿ 1972 ਵਿੱਚ ਸ਼ੁਰੂ ਕੀਤੇ ਗਏ ਸੀ, ਉਹ ਕਦੋਂ ਤੱਕ ਕੰਪਲੀਟ ਹੋ ਜਾਣਗੇ? ਕਦੋਂ ਤਕ ਇਹ ਬਿਲਡਿੰਗ ਕੰਪਲੀਟ ਕਰਕੇ ਇਸ ਦਾ ਚਾਰਜ ਸਬੰਧਤ ਮਹਿਕਮੇ ਨੂੰ ਦੇ ਦਿੱਤਾ ਜਾਵੇਗਾ ? ਕੀ ਇਸ ਬਾਰੇ ਕੋਈ ਡੇਟ ਨਿਸ਼ਚਿਤ ਕੀਤੀ ਗਈ ਹੈ?

**ਮਾਲ ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦੱਸ ਚੁੱਕਾ ਹਾਂ ਕਿ ਐਡਮਨਿਸਟ੍ਰੇਟਿਵ ਕੰਪਲੈਕਸ ਬਣ ਗਿਆ ਹੈ। ਪਿਛਲੀਆਂ ਫਾਈਲਾਂ ਵੇਖੀਆਂ ਹਨ, ਜਿਨ੍ਹਾਂ ਵਿੱਚ ਕਿ ਗੰਦ ਪਿਆ ਹੋਇਆ ਹੈ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਇਹ ਕਾਂਗਰਸ ਰਾਜ ਵਿੱਚ ਵੀ ਜੁਡੀਸ਼ਲ ਕੰਪਲੈਕਸ– ਸ਼ੁਰੂ ਨਹੀਂ ਸੀ ਹੋਇਆ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਸ ਜੁਡੀਸ਼ਲ ਵਿੰਗ ਵਿਚ ਕੰਮ ਕਦੋ ਤੱਕ ਸ਼ੁਰੂ ਕਰ ਦਿੱਤਾ ਜਾਵੇਗਾ। ਕੀ ਇਸ ਬਾਰੇ ਕੋਈ ਡੇਟ ਨਿਸ਼ਚਿਤ ਕੀਤੀ ਜਾ ਸਕਦੀ ਹੈ ?

**ਮੰਤਰੀ** : ਸਪੀਕਰ ਸਾਹਿਬ, ਸਵਾਲ ਦਾ ਜਵਾਬ ਮੈਂ ਦੇ ਚੁੱਕਾ ਹਾਂ। ਪੈਸਾ ਮਿਲਣ ਤੇ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ। ਇਸ ਵੇਲੇ ਪੈਸੇ ਨਹੀਂ ਹਨ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮਿੰਨੀ ਸਕੱਤਰੇਤ ਬਣਨ ਨਾਲ ਪਬਲਿਕ ਨੂੰ ਸਹੂਲਤ ਹੋ ਜਾਂਦੀ ਹੈ। ਇਸ ਨਾਲ ਐਫੀਸ਼ੈਂਸੀ ਵੀ ਵਧਦੀ ਹੈ। ਮੈਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੀ ਬਾਕੀ ਰਹਿੰਦੇ ਜ਼ਿਲ੍ਹਿਆਂ ਵਿਚ ਵੀ ਮਿੰਨੀ ਸੈਕ੍ਰੇਟੇਰੀਏਟ ਬਣਾਉਣ ਦੀ ਕੋਈ ਪਲੈਨ ਹੈ?

**ਮੰਤਰੀ** : ਸਪੀਕਰ ਸਾਹਿਬ, ਇਹ ਗੱਲ ਦਰੁਸਤ ਹੈ ਕਿ ਅਜਿਹੀ ਬਿਲਡਿੰਗ ਬਣਨ ਨਾਲ ਲੋਕਾਂ ਨੂੰ ਬੜੀ ਸਹੂਲਤ ਹੋ ਜਾਂਦੀ ਹੈ ਪਰ ਪਿਛਲੀ ਕਾਂਗਰਸੀ ਸਰਕਾਰ 97 ਕਰੋੜ ਰੁਪਏ ਦਾ ਘਾਟਾ ਛੱਡਕੇ ਗਈ ਹੈ। ਜਦੋਂ ਵੀ, ਸਪੀਕਰ ਸਾਹਿਬ, ਪੈਸਾ ਹੋਵੇਗਾ ਇਸ ਨੂੰ ਦੇਖ ਲਵਾਂਗੇ। (ਵਿਘਨ)

**ਸਰਦਾਰ ਬੇਅੰਤ ਸਿੰਘ** : ਮੈਂ ਸਪੀਕਰ ਸਾਹਿਬ, ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ, ਉਨ੍ਹਾਂ ਨੇ ਕੋਈ ਵੀ ਸਪੈਸੇਫਿਕ ਜਵਾਬ ਨਹੀਂ ਦਿੱਤਾ। ਇਹ ਇਧਰ ਉਧਰ ਹੀ ਹਿੱਟ ਮਾਰ ਰਹੇ ਹਨ। ਇਨ੍ਹਾਂ ਨੇ ਓਥ ਆਫ਼ ਸਿਕਰੇਸੀ ਖਾਧੀ ਹੈ। ਪਰ ਇਹ ਕਹਿੰਦੇ ਹਨ ਕਿ ਅਸੀਂ ਫਾਈਲਾਂ ਵੇਖੀਆਂ ਹਨ ਔਰ ਉਨ੍ਹਾਂ ਵਿਚ ਗੰਦ ਮਚਿਆ ਪਿਆ ਹੈ।

**ਸ਼੍ਰੀ ਸਪੀਕਰ** : ਕੁਐਸ਼ਚਨ ਕਰੋ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਮੇਰਾ ਸਵਾਲ ਹੈ ਕਿ ਲੁਧਿਆਣੇ ਵਿੱਚ ਮਿਨੀ ਸੈਕ੍ਰੇਟਰੀਏਟ ਬਣਿਆ ਪਰ ਜੁਡੀਸ਼ਲ ਵਿੰਗ ਨਹੀਂ ਬਣਿਆ। ਵਕੀਲਾਂ ਨੂੰ ਬਹੁਤ ਦੂਰ ਜਾਣਾ ਪੈਂਦਾ ਹੈ। ਕੀ ਮਨਿਸਟਰ ਸਾਹਿਬ ਉਥੇ ਜਲਦੀ ਹੀ ਜੁਡੀਸ਼ਲ ਵਿੰਗ ਬਣਾਉਣਗੇ?

**ਮੰਤਰੀ** : ਸਪੀਕਰ ਸਾਹਿਬ, ਸਵਾਲ ਦਾ ਜਵਾਬ ਆ ਚੁੱਕਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਫਤਿਹਗੜ੍ਹ ਸਾਹਿਬ ਸਬ ਡਵੀਜ਼ਨ ਵਿੱਚ ਕੰਪਲੈਕਸ ਬਣਿਆ। ਉਥੇ ਵੀ ਘੱਪਲਾ ਹੈ। ਅਜੇ ਤਕ ਕੰਮ ਆਰੰਭ ਨਹੀਂ ਹੋਇਆ। ਕੀ ਮਨਿਸਟਰ ਸਾਹਿਬ ਇਸ ਗੱਲ ਦੀ ਜਾਂਚ ਪੜਤਾਲ ਕਰਾਉਣ ਦਾ ਪ੍ਰਬੰਧ ਕਰਨਗੇ?

**ਮੰਤਰੀ**: ਸਪੀਕਰ ਸਾਹਿਬ, ਇਸ ਬਾਰੇ ਆਨਰੇਬਲ ਮੈਂਬਰ ਸਾਹਿਬ ਨੋਟਿਸ ਦੇ ਦੇਣ, ਜਵਾਬ ਦੇ ਦਿੱਤਾ ਜਾਵੇਗਾ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 236

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਕੀਤਾ ਗਿਆ)

---

**ਮਾਧੋਪੁਰ-ਰਾਣੀਪੁਰ ਸੜਕ, ਤਹਿਸੀਲ ਫਗਵਾੜਾ ਦੀ ਮੁਰੰਮਤ**

*262. **ਡਾਕਟਰ ਸਾਧੂ ਰਾਮ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਾਧੋਪੁਰ-ਰਾਣੀਪੁਰ ਸੜਕ, ਤਹਿਸੀਲ ਫਗਵਾੜਾ ਤੇ ਪੁਲਾਂ/ਪੁਲੀਆਂ, ਜੋ ਕਿ ਖਰਾਬ ਹਨ ਜਾਂ ਟੁੱਟ ਗਈਆਂ ਹਨ, ਦੀ ਕਦੋਂ ਤੱਕ ਮੁਰੰਮਤ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਰਣਧੀਰ ਸਿੰਘ ਚੀਮਾ** : ਪੁਲੀਆਂ ਦੀ ਮੁਰੰਮਤ ਮਾਰਚ, 1978 ਤੱਕ ਕਰ ਦਿੱਤੀ ਜਾਵੇਗੀ। ਜਿਥੋਂ ਤੱਕ ਇਸ ਸੜਕ ਦੇ ਕਿਲੋਮੀਟਰ ਨੰ: 2 ਵਿਚ ਪੁੱਲ ਦਾ ਸਬੰਧ ਹੈ, ਇਸ ਦੀ ਮੁਰੰਮਤ ਅਗਲੇ ਵਿੱਤੀ ਸਾਲ ਵਿੱਚ ਕਰ ਦਿੱਤੀ ਜਾਵੇਗੀ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਗਲਤ ਜਵਾਬ ਦਿੱਤਾ ਹੈ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਮਾਧੋਪੁਰ ਅਤੇ ਰਾਣੀਪੁਰ ਵਿੱਚ ਜੋ ਪੁਲੀਆਂ ਟੁੱਟੀਆਂ ਪਈਆਂ ਹਨ, ਉਹ ਕਦੋਂ ਤੱਕ ਬਣ ਜਾਣਗੀਆਂ?

**ਮੰਤਰੀ** : ਸਪੀਕਰ ਸਾਹਿਬ, ਸਵਾਲ ਸਪੱਸ਼ਟ ਹੈ। ਸਵਾਲ ਤੁਹਾਡੇ ਸਾਹਮਣੇ ਹੈ। ਮਾਧੋਪੁਰ ਅਤੇ ਰਾਣੀਪੁਰ ਸੜ੍ਹਕ ਤੇ ਪੁਲਾਂ/ਪੁਲੀਆਂ ਬਾਰੇ ਪੁਛਿਆ ਹੈ, ਜਿਸ ਦਾ ਮੈਂ ਜਵਾਬ ਦੇ ਦਿੱਤਾ ਹੈ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਦਸ ਦਸ ਹਜ਼ਾਰ ਰੁਪਿਆ ਦੋ ਵਾਰੀ ਦਿੱਤਾ ਗਿਆ ਪਰ ਉਹ ਖਾ ਲਿਆ ਗਿਆ ਅਤੇ ਉਥੇ ਪੁਲੀਆਂ ਹਾਲੇ ਤਕ ਨਹੀਂ ਬਣੀਆਂ ਹਨ। ਉਥੇ ਖੱਡੇ ਪਏ ਹੋਏ ਹਨ।

(ਕੋਈ ਉੱਤਰ ਨਹੀਂ ਦਿੱਤਾ ਗਿਆ)

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਜ਼ਿਲਾਵਾਰ ਕਮੇਟੀਆਂ ਬਣੀਆਂ ਹੋਈਆਂ ਹਨ ਔਰ ਅੰਮ੍ਰਿਤਸਰ ਜ਼ਿਲ੍ਹਾ ਪੱਧਰ ਦੀ ਕਮੇਟੀ ਦੇ ਚੇਅਰਮੈਨ ਜੱਥੇਦਾਰ ਜੀਵਨ ਸਿੰਘ ਉਮਰਾ-ਨੰਗਲ ਹਨ। ਪਿਛੇ ਜਿਹੇ ਉਥੇ ਇੱਕ ਮੀਟਿੰਗ ਰੱਖੀ ਗਈ ਸੀ। ਪਰ ਉਹ ਮੀਟਿੰਗ ਛੱਡ ਕੇ ਉਮਰਾ-ਨੰਗਲ ਸਾਹਿਬ ਚਲੇ ਆਏ। ਕੀ ਇਹ ਗਲ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਹੈ?

**ਮੰਤਰੀ**: ਇਹ ਗਲ ਮੇਰੇ ਨੋਟਿਸ ਵਿਚ ਆਈ ਸੀ। ਮੈਂ ਡਿਊਟੀ ਲਗਾ ਦਿੱਤੀ ਹੈ ਕਿ ਜਿਹੜੀਆਂ ਜਿਹੜੀਆਂ ਸੜਕਾਂ ਦੇ ਪੈਸੇ ਦਿੱਤੇ ਹੋਏ ਸੀ ਔਰ ਖਰਚਾ ਪੂਰਾ ਨਹੀਂ ਹੋਇਆ ਸੀ ਅਜਿਹੇ ਕੇਸਾਂ ਬਾਰੇ ਪਤਾ ਕੀਤਾ ਜਾਏ। ਜਿਹੜੇ ਬੰਦੇ ਇਸ ਵਿਚ ਕਸੂਰਵਾਰ ਹੋਣਗੇ ਉਨ੍ਹਾਂ ਨੂੰ ਸਜ਼ਾ ਦਿੱਤੀ ਜਾਏਗੀ ?

**ਡਾਕਟਰ ਸਾਧੂ ਰਾਮ** : ਦਸ ਹਜ਼ਾਰ ਰੁਪਿਆ ਬਲਾਕ ਸੰਮਤੀ ਤੋਂ ਉਥੇ ਮਿੱਟੀ ਪਾਉਣ ਲਈ ਲਿਆ ਗਿਆ। ਫਿਰ ਦਸ ਹਜ਼ਾਰ ਰੁਪਿਆ ਹੋਰ ਮਿੱਟੀ ਪਾਉਣ ਲਈ ਲਿਆ ਗਿਆ ਪਰ ਅਸਲ ਵਿਚ ਮਿੱਟੀ ਉਥੇ ਪਾਈ ਨਹੀਂ ਗਈ ਔਰ ਉਸ ਦਾ ਖਰਚਾ ਪਾ ਦਿੱਤਾ ਗਿਆ। ਉਥੇ ਪਲ ਵੀ ਨਹੀਂ ਬਣਿਆ। ਕੀ ਇਹ ਸਾਰੇ ਘਪਲੇ ਵਾਸਤੇ ਇਨਕੁਆਰੀ ਕਰਾਉਣਗੇ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਪੁੱਲ ਬਾਰੇ ਪੁਛਿਆ ਸੀ। ਇਹ ਪੁਲ ਸਾਡੇ ਡਿਪਾਰਟਮੈਂਟ ਦਾ ਪੁੱਲ ਨਹੀਂ ਹੈ। ਉਸ ਸੜਕ ਦੀ ਮੁਰੰਮਤ ਤੇ ਦਸ ਹਜ਼ਾਰ ਰੁਪਏ ਲਗ ਗਏ। ਅਗਲੇ ਸਾਲ ਇਹ ਕੰਮ ਕਰਵਾ ਦਿਆਂਗੇ ਔਰ ਜੇ ਇਹ ਇੰਟਰ-ਲਿੰਕਡ ਸੜਕ ਹੋਈ ਤਾਂ ਠਹਿਰ ਕੇ ਬਣਾਵਾਂਗੇ।

---

### Number of Hospitals at Sub-Divisional Headquarters

***296. Master Babu Singh** (Put by Comrade Baldev Singh Loomba) : Will the Minister for Health be pleased to state :—

(a) the total number and names of Government Hospitals at Sub Divisional Headquarters, districtwise, in the State as on 1st January, 1978;

(b) whether it is a fact that the Government is providing at least 25 bed hospitals at all Sub-divisions in the State;

(c) the number and names of such hospitals where this facility has not been provided so far ;

(d) whether it is a fact that the X-ray plant was allotted to Civil Hospital at Rampura Phul (Bhatinda) and has now been shifted to any other place in district Faridkot ; if so, the reasons therefor ?

**ਸ੍ਰੀ ਦੇਸ ਰਾਜ** : (ੳ) 72. ਸੂਚੀ ਅਨੁਲੱਗ-1 ਤੇ ਦਿੱਤੀ ਗਈ ਹੈ ।

(ਅ) ਹਾਂ ਜੀ, ਸਲਾਨਾ ਪਲਾਨ ਵਿਚ ਫੰਡਜ਼ ਉਪਲਬੰਧ ਹੋਣ ਤੇ ਦਰਜੇਬੰਦੀ ਅਨੁਸਾਰ।

(ੲ) 7. ਸੂਚੀ ਅਨੁਲੱਗ-2 ਤੇ ਦਿੱਤੀ ਗਈ ਹੈ ।

(ਸ) ਨਹੀਂ ਜੀ । ਸਵਾਲ ਨਹੀਂ ਉਠਦਾ ।

[ਸਿਹਤ ਮੰਤਰੀ]

**ਅਨੁਲੱਗ-1**

ਪੰਜਾਬ ਰਾਜ ਵਿਚ ਤਹਿਸੀਲ/ਉਪ-ਮੰਡਲ ਪੱਧਰ ਤੇ ਸਰਕਾਰੀ ਹਸਪਤਾਲਾਂ ਦੇ ਨਾਂ ਅਤੇ ਉਨ੍ਹਾਂ ਵਿਚ ਬਿਸਤਰਿਆਂ ਦੀ ਗਿਣਤੀ ਬਾਰੇ ।

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਤਹਿਸੀਲ/ਉਪ-ਮੰਡਲ ਦਾ ਨਾਂ | ਸਰਕਾਰੀ ਹਸਪਤਾਲ ਦਾ ਨਾਂ ਅਤੇ ਬਿਸਤਰਿਆਂ ਦੀ ਗਿਣਤੀ | | | | ਵਿਸ਼ੇਸ਼ ਕਥਨ |
|---|---|---|---|---|---|---|---|
| | | | ਸਟੇਟ ਪਬਲਿਕ | ਬਿਸਤਰੇ | ਸਟੇਟ ਸਪੈਸ਼ਲ | ਬਿਸਤਰੇ | |
| 1 | 2 | 3 | 4 | 5 | 6 | 7 | 8 |
| 1. | ਅੰਮ੍ਰਿਤਸਰ | (1) ਅੰਮ੍ਰਿਤਸਰ | (1) ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ | 891 | (1) ਪੁਲਿਸ ਹਸਪਤਾਲ, ਅੰਮ੍ਰਿਤਸਰ | 25 | *ਮੈਡੀਕਲ ਕਾਲਜ ਹਸਪਤਾਲ |
| | | | (2) ਪੰਜਾਬ ਮੈਂਟਲ ਹਸਪਤਾਲ, ਅੰਮ੍ਰਿਤਸਰ | 811 | (2) ਜੇਲ੍ਹ ਹਸਪਤਾਲ, ਅੰਮ੍ਰਿਤ-ਸਰ | 16 | |
| | | | (3) ਪੰਜਾਬ ਗੌਰਮਿੰਟ ਡੈਂਟਲ ਹਸਪਤਾਲ, ਅੰਮ੍ਰਿਤਸਰ | | (3) ਈ. ਐਸ. ਆਈ. ਹਸਪਤਾਲ, ਅੰਮ੍ਰਿਤਸਰ | 125 | |
| | | | (4) ਟੀ. ਬੀ. ਸੈਨੀਟੋਰੀਅਮ, ਅੰਮ੍ਰਿਤਸਰ | 255 | | | |
| | | (2) ਪੱਟੀ | (1) ਸਿਵਲ ਹਸਪਤਾਲ, ਪੱਟੀ | 50 | | | ਪਰਵਾਣਿਤ ਸਟਾਫ਼ ਨੌਰਮ ਦੇ ਅਨੁਸਾਰ ਅਪ-ਗ੍ਰੇਡ ਕੀਤਾ ਗਿਆ |

| | | | | | | |
|---|---|---|---|---|---|---|
| | (3) ਅਜਨਾਲਾ | (1) ਸਿਵਲ ਹਸਪਤਾਲ, ਅਜਨਾਲਾ | 50 | | | ——ਉਹੀ—— |
| | (4) ਤਰਨਤਾਰਨ | (1) ਸਿਵਲ ਹਸਪਤਾਲ, ਤਰਨ-ਤਾਰਨ | 50 | | | ——ਉਹੀ—— |
| 2. ਜਲੰਧਰ | (1) ਜਲੰਧਰ | *(1) ਸ਼ਹੀਦ ਬਾਬਾ ਲਾਭ ਸਿੰਘ ਸਿਵਲ ਹਸਪਤਾਲ, ਜਲੰਧਰ | 400 | (1) ਪੀ. ਏ. ਪੀ. ਹਸਪਤਾਲ, ਜਲੰਧਰ ਕੈਂਟ | 26 | * ਜ਼ਿਲ੍ਹਾ ਹਸਪਤਾਲ |
| | | **(2) ਮੋਬਾਇਲ ਹਸਪਤਾਲ, ਜਲੰਧਰ | —— | (2) ਜੇਲ੍ਹ ਹਸਪਤਾਲ, ਜਲੰਧਰ | 14 | **ਇਹ ਹਸਪਤਾਲ ਜਲੰਧਰ ਡਵੀਜ਼ਨ ਲਈ ਹੈ। ਇਸਦਾ ਹੈਡਕੁਆਟਰ ਜਲੰਧਰ ਹੈ । |
| | | | | (3) ਈ. ਐਸ. ਆਈ. ਹਸਪਤਾਲ, ਜਲੰਧਰ | 60 | |
| | | | | (4) ਕੰਟੋਨਮੈਂਟ ਜਨਰਲ ਹਸ-ਪਤਾਲ, ਜਲੰਧਰ ਕੈਂਟ | 33 | |
| | (2) ਨਵਾਂ ਸ਼ਹਿਰ | (1) ਸਿਵਲ ਹਸਪਤਾਲ, ਨਵਾਂ ਸ਼ਹਿਰ | 50 | | | ਪ੍ਰਵਾਣਿਤ ਸਟਾਫ ਨੌਰਮ ਦੇ ਅਨੁਸਾਰ ਅਪ-ਗ੍ਰੇਡ ਕੀਤਾ ਗਿਆ । |
| | (3) ਫਿਲੌਰ | (1) ਸਿਵਲ ਹਸਪਤਾਲ, ਫਿਲੌਰ | 20 | (1) ਪੁਲਿਸ ਟ੍ਰੇਨਿੰਗ ਕਾਲਜ ਅਤੇ ਹਸਪਤਾਲ, ਫਿਲੌਰ | 12 | ਅਜੇ ਪ੍ਰਵਾਣਿਤ ਸਟਾਫ਼ ਨੌਰਮ ਦੇ ਦੇ ਅਨੁਸਾਰ ਅਪ-ਗ੍ਰੇਡ ਕਰਨਾ ਹੈ । |
| | (4) ਨਕੋਦਰ | (1) ਸਿਵਲ ਹਸਪਤਾਲ, ਨਕੋਦਰ | 50 | | | ਪ੍ਰਵਾਣਿਤ ਸਟਾਫ਼ ਨੌਰਮ ਦੇ ਅਨੁਸਾਰ ਅਪ-ਗ੍ਰੇਡ ਕੀਤਾ ਗਿਆ । |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 3. | ਲੁਧਿਆਣਾ | (1) ਲੁਧਿਆਣਾ | *(1) ਲਾਰਡ ਮਹਾਵਾਰੀ ਸਿਵਲ ਹਸਪਤਾਲ, ਲੁਧਿਆਣਾ | 100 | (1) ਈ. ਐਸ. ਆਈ. ਹਸਪਤਾਲ, ਲੁਧਿਆਣਾ | 80 | *ਜ਼ਿਲ੍ਹਾ ਹਸਪਤਾਲ |
| | | | | | (2) ਪੁਲਿਸ ਹਸਪਤਾਲ, ਲੁਧਿਆਣਾ | 11 | |
| | | | | | (3) ਜੇਲ੍ਹ ਹਸਪਤਾਲ, ਲੁਧਿਆਣਾ | 22 | |
| | | (2) ਜਗਰਾਓਂ | | | | | ਨਗਰਪਾਲਿਕਾ ਦਾ 23 ਬਿਸਤਰਿਆਂ ਦਾ ਹਸਪਤਾਲ ਏਥੇ ਕੰਮ ਕਰ ਰਿਹਾ ਹੈ । |
| | | (3) ਸਮਰਾਲਾ | (1) ਸਿਵਲ ਹਸਪਤਾਲ, ਸਮਰਾਲਾ | 50 | | | ਪ੍ਰਵਾਣਿਤ ਸਟਾਫ਼ ਨੌਰਮ ਅਨੁਸਾਰ ਅਪ-ਗ੍ਰੇਡ ਕੀਤਾ ਗਿਆ ਹੈ । |
| 4. | ਕਪੂਰਥਲਾ | (1) ਕਪੂਰਥਲਾ | (1) ਸਿਵਲ ਹਸਪਤਾਲ, ਕਪੂਰਥਲਾ | 100 | | | *ਜ਼ਿਲ੍ਹਾ ਹਸਪਤਾਲ |
| | | (2) ਫਗਵਾੜਾ | (1) ਸਿਵਲ ਹਸਪਤਾਲ, ਫਗਵਾੜਾ | 50 | | | ਪ੍ਰਵਾਣਿਤ ਸਟਾਫ਼ ਨੌਰਮ ਦੇ ਅਨੁਸਾਰ ਅਪ-ਗ੍ਰੇਡ ਕੀਤਾ ਗਿਆ ਹੈ । |
| | | (3) ਸੁਲਤਾਨਪੁਰ ਲੋਧੀ | (1) ਸਿਵਲ ਹਸਪਤਾਲ, ਸੁਲਤਾਨਪੁਰ ਲੋਧੀ | 14 | | | ਇਹ ਅਜੇ ਪ੍ਰਵਾਣਿਤ ਸਟਾਫ ਨੌਰਮ ਦੇ ਅਨੁਸਾਰ ਅਪ-ਗ੍ਰੇਡ ਕਰਨਾ ਹੈ । |

| | | | | | | |
|---|---|---|---|---|---|---|
| 5. ਫਿਰੋਜ਼ਪੁਰ | (1) ਫਿਰੋਜ਼ਪੁਰ | *(1) ਸਿਵਲ ਹਸਪਤਾਲ, ਫਿਰੋਜ਼ਪੁਰ | 100 | (1) ਪੁਲਿਸ ਹਸਪਤਾਲ, ਫਿਰੋਜ਼ਪੁਰ | 15 | *ਜ਼ਿਲ੍ਹਾ ਹਸਪਤਾਲ |
| | | **(2) ਮੋਬਾਇਲ ਹਸਪਤਾਲ, ਫਿਰੋਜ਼ਪੁਰ | -- | (2) ਜੇਲ੍ਹ ਹਸਪਤਾਲ. ਫਿਰੋਜ਼-ਪੁਰ | 35 | **ਇਹ ਹਸਪਤਾਲ ਫਿਰੋਜ਼ਪੁਰ ਡਵੀਜ਼ਨ ਲਈ ਹੈ ਅਤੇ ਇਸਦਾ ਹੈਡਕੁਆਟਰ ਫਿਰੋਜ਼ਪੁਰ ਹੈ । |
| | (2) ਫਾਜ਼ਿਲਕਾ | (1) ਸਿਵਲ ਹਸਪਤਾਲ, ਫਾਜ਼ਿਲਕਾ | 50 | | | ਇਹ ਪ੍ਰਵਾਣਿਤ ਸਟਾਫ਼ ਨੌਰਮ ਦੇ ਅਨੁਸਾਰ ਅਪ-ਗ੍ਰੇਡ ਕੀਤਾ ਗਿਆ ਹੈ । |
| | (3) ਜੀਰਾ | (1) ਸਿਵਲ ਹਸਪਤਾਲ, ਜ਼ੀਰਾ | 50 | | | ਇਹ ਅਜੇ ਪ੍ਰਵਾਣਿਤ ਸਟਾਫ਼-ਨੌਰਮ ਅਨੁਸਾਰ ਅਪ-ਗ੍ਰੇਡ ਕਰਨਾ ਹੈ । |
| 6. ਬਠਿੰਡਾ | (1) ਬਠਿੰਡਾ | *(1) ਸ਼ਹੀਦ ਭਾਈ ਮਾਨ ਸਿੰਘ ਸਿਵਲ ਹਸਪਤਾਲ, ਬਠਿੰਡਾ | 100 | (1) ਜੇਲ੍ਹ ਹਸਪਤਾਲ, ਬਠਿੰਡਾ | 10 | *ਜ਼ਿਲ੍ਹਾ ਹਸਪਤਾਲ |
| | (2) ਮਾਨਸਾ | ਸਿਵਲ ਹਸਪਤਾਲ, ਮਾਨਸ਼ਾ | 50 | | | ਇਹ ਪ੍ਰਵਾਣਿਤ ਸਟਾਫ਼ ਨੌਰਮ ਦੇ ਅਨੁਸਾਰ ਅਪ-ਗ੍ਰੇਡ ਕੀਤਾ ਗਿਆ ਹੈ । |
| | (3) ਰਾਮਪੁਰਾ ਫੂਲ | (1) ਸਿਵਲ ਹਸਪਤਾਲ, ਰਾਮਪੁਰਾ ਫੂਲ | 6 | | | ਇਹ ਅਜੇ ਪ੍ਰਵਾਣਿਤ ਸਟਾਫ ਨੌਰਮ ਅਨੁਸਾਰ ਅਪ-ਗ੍ਰੇਡ ਕਰਨਾ ਹੈ । |
| | | (2) ਵੂਮੈਨ ਹਸਪਤਾਲ, ਰਾਮ-ਪੁਰਾ ਫੂਲ | 6 | | | |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 7. | ਫਰੀਦਕੋਟ | (1) ਫਰੀਦਕੋਟ | *(1) ਸਿਵਲ ਹਸਪਤਾਲ, ਫਰੀਦਕੋਟ | 200 | (1) ਜੇਲ੍ਹ ਹਸਪਤਾਲ, ਫਰੀਦ-ਕੋਟ | 12 | *ਜ਼ਿਲ੍ਹਾ ਹਸਪਤਾਲ |
| | | (2) ਮੋਗਾ | (1) ਸਿਵਲ ਹਸਪਤਾਲ, ਮੋਗਾ | 100 | | | ਇਹ ਪ੍ਰਵਾਣਿਤ ਸਟਾਫ ਨੌਰਮ ਅਨੁਸਾਰ ਅਪ-ਗ੍ਰੇਡ ਕੀਤਾ ਗਿਆ ਹੈ । |
| | | (3) ਮੁਕਤਸਰ | (1) ਸਿਵਲ ਹਸਪਤਾਲ, ਮੁਕਤ-ਸਰ | 40 | | | ––ਉਹੀ–– |
| 8. | ਪਟਿਆਲਾ | (1) ਪਟਿਆਲਾ | *(1) ਰਜਿੰਦਰਾ ਹਸਪਤਾਲ, ਪਟਿਆਲਾ | 907 | (1) ਸੈਂਟਰਲ ਜੇਲ੍ਹ ਹਸਪਤਾਲ, ਪਟਿਆਲਾ | 58 | *ਮੈਡੀਕਲ ਕਾਲਜ ਹਸਪਤਾਲ |
| | | | (2) ਮਾਤਾ ਕੁਸ਼ੱਲਿਆ ਹਸ-ਪਤਾਲ, ਪਟਿਆਲਾ | 200 | | | |
| | | | (3) ਟੀ. ਬੀ. ਸੈਂਟਰ, ਪਟਿਆਲਾ | 131 | | | |
| | | | **(4) ਮੋਬਾਇਲ ਹਸਪਤਾਲ, ਪਟਿਆਲਾ | –– | | | ** ਇਹ ਹਸਪਤਾਲ ਪਟਿਆਲਾ ਡਵੀਜ਼ਨ ਲਈ ਹੈ ਅਤੇ ਇਸ ਦਾ ਹੈਡਕੁਆਟਰ ਪਟਿਆਲਾ ਹੈ। |
| | | (2) ਫਤਿਹਗੜ੍ਹ ਸਾਹਿਬ ਜਿਸ ਦਾ ਹੈਡਕੁਆਰਟਰ ਬਸੀ-ਪਠਾਣਾ ਹੈ। | (1) ਸਿਵਲ ਹਸਪਤਾਲ, ਬਸੀ-ਪਠਾਣਾ | 16 | | | ਇਹ ਅਜੇ ਪ੍ਰਵਾਣਿਤ ਸਟਾਫ ਨੌਰਮ ਅਨੁਸਾਰ ਅਪ-ਗ੍ਰੇਡ ਕਰਨਾ ਹੈ । |

| | | | | | | |
|---|---|---|---|---|---|---|
| | (3) ਨਾਭਾ | (1) ਜਨਰਲ ਸ਼ਿਵਦੇਵ ਸਿੰਘ ਹਸਪਤਾਲ, ਨਾਭਾ | 100 | | | ਇਹ ਪ੍ਰਵਾਣਿਤ ਸਟਾਫ ਨੌਰਮ ਅਨਸਾਰ ਅਪ-ਗ੍ਰੇਡ ਕੀਤਾ ਗਿੱਆ ਹੈ । |
| | | (2) ਸਿਲਵਰ ਜੁਬਲੀ ਜਨਾਨਾ ਹਸਪਤਾਲ, ਨਾਭਾ | 32 | | | — |
| | (4) ਰਾਜਪੁਰਾ | (1) ਏ. ਪੀ. ਜੈਨ ਹਸਪਤਾਲ, ਰਾਜਪੁਰਾ | 50 | | | ਇਹ ਅਜੇ ਪ੍ਰਵਾਣਿਤ ਸਟਾਫ ਨੌਰਮ ਅਨੁਸਾਰ ਅਪ-ਗ੍ਰੇਡ ਕਰਨਾ ਹੈ । |
| | (5) ਸਮਾਨਾ | (1) ਸਿਵਲ ਹਸਪਤਾਲ, ਸਮਾਨਾ | 25 | | | ਇਹ ਪ੍ਰਵਾਣਿਤ ਸਟਾਫ ਨੌਰਮ ਅਨੁਸਾਰ ਅਪ-ਗ੍ਰੇਡ ਕੀਤਾ ਗਿਆ ਹੈ । |
| 9. ਰੂਪਨਗਰ | (1) ਰੋਪੜ | *(1) ਸਿਵਲ ਹਸਪਤਾਲ, ਰੋਪੜ | 100 | | | * ਜ਼ਿਲ੍ਹਾ ਹਸਪਤਾਲ |
| | (2) ਖਰੜ | (1) ਪੀ. ਐਚ. ਸੀ. ਖਰੜ | 22 | | | ਇਹ ਅਜੇ ਪ੍ਰਵਾਣਿਤ ਸਟਾਫ ਨੌਰਮ ਅਨੁਸਾਰ ਅਪ-ਗ੍ਰੇਡ ਕਰਨਾ ਹੈ । |
| | (3) ਅਨੰਦਪੁਰ ਸਾਹਿਬ | (1) ਭਾਈ ਜੈਤਾ ਸਿਵਲ ਹਸਪਤਾਲ, ਅਨੰਦਪੁਰ ਸਾਹਿਬ | 25 | | | ਇਹ ਪ੍ਰਵਾਣਿਤ ਸਟਾਫ ਨੌਰਮ ਅਨੁਸਾਰ ਅਪ-ਗ੍ਰੇਡ ਕੀਤਾ ਗਿਆ ਹੈ । |
| 10. ਸੰਗਰੂਰ | (1) ਸੰਗਰੂਰ | *(1) ਸਿਵਲ ਹਸਪਤਾਲ, ਸੰਗਰੂਰ | 100 | (1) ਜੇਲ੍ਹ ਹਸਪਤਾਲ, ਸੰਗਰੂਰ | 12 | *ਜ਼ਿਲ੍ਹਾ ਹਸਪਤਾਲ |
| | | (2) ਟੀ. ਬੀ. ਹਰਮਟੇਜ, ਸੰਗਰੂਰ | 100 | | | |

[ਸਿਹਤ ਮੰਤਰੀ]

| 1 | 2 | 3 | 4 | 5 | 6 | 7 | 8 |
|---|---|---|---|---|---|---|---|
| | | (2) ਬਰਨਾਲਾ | (1) ਸਿਵਲ ਹਸਪਤਾਲ, ਬਰਨਾਲਾ | 50 | | | ਇਹ ਪ੍ਰਵਾਣਿਤ ਸਟਾਫ ਨੌਰਮ ਅਨੁਸਾਰ ਅਪ-ਗ੍ਰੇਡ ਕੀਤਾ ਗਿਆ ਹੈ । |
| | | (3) ਮਾਲੇਰ ਕੋਟਲਾ | (1) ਸਿਵਲ ਹਸਪਤਾਲ, ਮਾਲੇਰ-ਕੋਟਲਾ | 50 | | | —ਓਹੀ— |
| | | (4) ਸੁਨਾਮ | (1) ਸਿਵਲ ਹਸਪਤਾਲ, ਸੁਨਾਮ | 10 | | | ਇਹ ਅਜੇ ਪ੍ਰਵਾਣਿਤ ਸਟਾਫ ਨੌਰਮ ਅਨੁਸਾਰ ਅਪ-ਗ੍ਰੇਡ ਕਰਨਾ ਹੈ। |
| 11. | ਗੁਰਦਾਸਪੁਰ | (1) ਗੁਰਦਾਸਪੁਰ | *(1) ਸਿਵਲ ਹਸਪਤਾਲ, ਗੁਰਦਾਸਪੁਰ | 100 | (1) ਪੁਲਿਸ ਹਸਪਤਾਲ, ਗੁਰਦਾਸਪੁਰ | 10 | * ਜ਼ਿਲ੍ਹਾ ਹਸਪਤਾਲ |
| | | | | | (2) ਜੇਲ੍ਹ ਹਸਪਤਾਲ, ਗੁਰਦਾਸਪੁਰ | 8 | |
| | | (2) ਬਟਾਲਾ | (1) ਸਿਵਲ ਹਸਪਤਾਲ, ਬਟਾਲਾ | 50 | | | ਇਹ ਪ੍ਰਵਾਣਿਤ ਸਟਾਫ ਨੌਰਮ ਅਨੁਸਾਰ ਅਪ-ਗ੍ਰੇਡ ਕੀਤਾ ਗਿਆ ਹੈ । |
| | | (3) ਪਠਾਨਕੋਟ | (1) ਸਿਵਲ ਹਸਪਤਾਲ, ਪਠਾਨ-ਕੋਟ | 50 | | | —ਉਹੀ— |

| | | | | | | |
|---|---|---|---|---|---|---|
| 12. ਹੁਸ਼ਿਆਰਪੁਰ | (1) ਹੁਸ਼ਿਆਰਪੁਰ | *(1) ਸਿਵਲ ਹਸਪਤਾਲ, ਹੁਸ਼ਿਆਰਪੁਰ | 100 | (1) ਪੁਲਿਸ ਹਸਪਤਾਲ, ਹੁਸ਼ਿਆਰਪੁਰ | 18 | *ਜ਼ਿਲ੍ਹਾ ਹਸਪਤਾਲ |
| | (2) ਦਸੂਹਾ | (1) ਸਿਵਲ ਹਸਪਤਾਲ, ਦਸੂਹਾ | 50 | | | ਇਹ ਪ੍ਰਵਾਣਿਤ ਸਟਾਫ ਨੌਰਮ ਅਨੁਸਾਰ ਅਪ-ਗ੍ਰੇਡ ਕੀਤਾ ਗਿਆ ਹੈ । |
| | (3) ਬਲਾਚੌਰ | (1) ਜਨਰਲ ਬਿਕਰਮ ਸਿੰਘ ਪੀ. ਐਚ. ਸੀ, ਬਲਾਚੌਰ | 12 | | | ਇਹ ਅਜੇ ਪ੍ਰਵਾਣਿਤ ਸਟਾਫ ਨੌਰਮ ਅਨੁਸਾਰ ਅਪ-ਗ੍ਰੇਡ ਕਰਨਾ ਹੈ । |
| | (4) ਗੜ੍ਹਸ਼ੰਕਰ | (1) ਸ਼ਿਵਲ ਹਸਪਤਾਲ ਗੜ੍ਹਸ਼ੰਕਰ | 50 | | | ਇਹ ਪ੍ਰਵਾਣਿਤ ਸਟਾਫ ਨੌਰਮ ਅਨੁਸਾਰ ਅਪ-ਗ੍ਰੇਡ ਕੀਤਾ ਗਿਆ ਹੈ । |
| | ਕੁਲ ਜੋੜ | ਸਟੇਟ ਪਬਲਿਕ-52 | | ਸਟੇਟ ਸਪੈਸ਼ਲ-20 | | |

[ਸਿਹਤ ਮੰਤਰੀ]

ਅਨੁਲੱਗ–2

ਉਪ-ਮੰਡਲ/ਤਹਿਸੀਲ ਪੱਧਰ ਦੇ ਹਸਪਤਾਲ, ਜਿਨ੍ਹਾਂ ਦੇ ਬਿਸਤਰਿਆਂ ਦੀ ਗਿਣਤੀ 25 ਤੋਂ ਘੱਟ ਹੈ। ਇਹ ਅਜੇ ਪ੍ਰਵਾਣਿਤ ਸਟਾਫ ਨੌਰਮ ਅਨੁਸਾਰ ਅਪ-ਗ੍ਰੇਡ ਕਰਨੇ ਹਨ ।

| 1 | 2 | 3 | 4 |
|---|---|---|---|
| (1) ਜਲੰਧਰ | ਫਿਲੌਰ | 1. ਸਿਵਲ ਹਸਪਤਾਲ, ਫਿਲੌਰ | 20 |
| (2) ਕਪੂਰਥਲਾ | ਸੁਲਤਾਨਪੁਰ ਲੋਧੀ | 2. ਸਿਵਲ ਹਸਪਤਾਲ, ਸੁਲਤਾਨਪੁਰ ਲੋਧੀ | 14 |
| (3) ਬਠਿੰਡਾ | ਰਾਮਪੁਰਾਫੂਲ | 3. (ੳ) ਸਿਵਲ ਹਸਪਤਾਲ ਰਾਮਪੁਰਾ ਫੂਲ | 6 |
| | | (ਅ) ਵੂਮੈਨ ਹਸਪਤਾਲ, ਰਾਮਪੁਰਾ ਫੂਲ | 6 |
| (4) ਪਟਿਆਲਾ | ਬਸੀ ਪਠਾਣਾ | *4. ਸਿਵਲ ਹਸਪਤਾਲ, ਬਸੀ ਪਠਾਣਾ | 16 |
| (5) | ਸੁਨਾਮ | 5. ਸਿਵਲ ਹਸਪਤਾਲ, ਸੁਨਾਮ | 10 |
| (6) ਰੋਪੜ | ਖਰੜ | 6. ਪੀ. ਐਚ. ਸੀ., ਖਰੜ | 22 |
| (7) ਹੁਸ਼ਿਆਰਪੁਰ | ਬਲਾਚੌਰ | 7. ਪੀ. ਐਚ. ਸੀ. ਬਲਾਚੌਰ | 12 |

***ਸਰਕਾਰ ਨੇ ਸਰਹਿੰਦ ਵਾਲਾ 50 ਬਿਸਤਰਿਆਂ ਵਾਲਾ ਹਸਪਤਾਲ ਫਤਿਹਗੜ੍ਹ ਸਾਹਿਬ ਤਹਿਸੀਲ ਵਿਖੇ ਸਥਾਪਤ ਕਰਨ ਦਾ ਫੈਸਲਾ ਕੀਤਾ ਹੈ।**

**ਕਾਮਰੇਡ ਬਲਦੇਵ ਸਿੰਘ ਲੂੰਬਾ:** ਮੈਂ ਸਵਾਲ ਦੇ "ੲ" ਭਾਗ ਬਾਰੇ ਪੁੱਛਿਆ ਸੀ ਕਿ ਉਨ੍ਹਾਂ ਹਸਪਤਾਲਾਂ ਦੇ ਨਾਉਂ ਅਤੇ ਨੰਬਰ ਦਸੇ ਜਾਣ ਜਿਥੇ ਇਹ ਫਸਿਲਿਟੀਜ਼ ਪਰੋਵਾਈਡ ਨਹੀਂ ਕੀਤੀਆਂ ਗਈਆਂ ਹਨ। ਬਿਸਤਰਿਆਂ ਦੀ ਗਲ ਨਹੀਂ ਪੁੱਛੀ ਗਈ ਸੀ ਕਿ ਐਨੇ ਘੱਟ ਹਨ । ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਹਸਪਤਾਲਾਂ ਵਿਚ ਦਵਾਈ ਹੈ ਜਾਂ ਨਹੀਂ, ਡਾਕਟਰਜ਼ ਹਨ ਜਾਂ ਨਹੀਂ, ਬਿਜਲੀ ਦਾ ਪਰਬੰਧ ਹੈ ਜਾਂ ਨਹੀਂ, ਉਥੇ ਪਾਣੀ ਦਾ ਪ੍ਰਬੰਧ ਹੈ ਜਾਂ ਨਹੀਂ ? ਸ਼ੁਤਰਾਣਾ ਹਸਪਤਾਲ ਵਿਚ ਡਾਕਟਰੋਂਜ਼ ਲਈ ਐਰ ਮਰੀਜ਼ਾਂ ਲਈ ਕੋਈ ਬਿਜਲੀ ਦੇ ਪੱਖੇ ਨਹੀਂ ਹਨ । ਕੀ ਇਹ ਦੱਸਣਗੇ ਕਿ ਅਜਿਹੀਆਂ ਫੈਸਿਲਿਟੀਜ਼ ਸਾਰੇ ਹਸਪਤਾਲਾਂ ਨੂੰ ਕਦੋਂ ਤਕ ਦੇ ਦਿਤੀਆਂ ਜਾਣਗੀਆਂ ?

**ਮੰਤਰੀ** : ਇਸ ਸਬੰਧੀ ਸਵਾਲ ਜੋ ਦਿਤਾ ਗਿਆ ਸੀ, ਉਹ ਇਸ ਪ੍ਰਕਾਰ ਸੀ :—

"(a) the total number and names of Government Hospitals at Sub-Divisional Head quarters, district-wise, in the State as on 1st January, 1978 :

(b) whether it is a fact that the Government is providing at least 25 bed hospitals at all Sub-Divisions in the State ;

(c) the number and names of such hospitals where this facility has not been provided so far ;"

ਇਸ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਜਿਥੇ 25 ਬੈਡਜ਼ ਦਾ ਹਸਪਤਾਲ ਹੈ ਉਥੇ ਉਸੇ ਮੁਤਾਬਿਕ ਫੈਸਿਲਿਟੀਜ਼ ਪਰੋਵਾਈਡ ਕੀਤੀਆਂ ਗਈਆਂ ਹਨ। 7 ਹਸਪਤਾਲ ਸਬ ਡਵੀਜ਼ਨਲ ਲੈਵਲ ਤੇ ਹਨ। ਬਾਕੀ ਜੋ ਇਹ ਹੁਣ ਕਹਿੰਦੇ ਪਏ ਹਨ, ਉਸ ਬਾਰੇ ਪਹਿਲਾਂ ਸਵਾਲ ਵਿਚ ਪੁਛਿਆ ਨਹੀਂ ਗਿਆ ਹੈ। ਜਿਹੜੀਆਂ ਜਿਹੜੀਆਂ ਕਮੀਆਂ ਇਹ ਜਿਥੇ ਜਿਥੇ ਮਹਿਸੂਸ ਕਰਦੇ ਹਨ ਇਹ ਮੇਰੇ ਨੋਟਿਸ ਵਿਚ ਲੈ ਆਉਣ, ਮੈਂ ਦੱਸ ਦਿਆਂਗਾ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਕਲ ਅਖਬਾਰ ਵਿਚ ਆਇਆ ਸੀ ਕਿ ਬਰਨਾਲੇ 100 ਬੈਡਜ਼ ਦਾ ਹਸਪਤਾਲ ਕੀਤਾ ਗਿਆ ਹੈ। ਕੀ ਇਹ ਗੱਲ ਠੀਕ ਹੈ ਕਿ ਬਰਨਾਲੇ 100 ਬੈਡਜ਼ ਦਾ ਹਸਪਤਾਲ ਬਣਾਇਆ ਗਿਆ ਹੈ ?

**ਮੰਤਰੀ** : ਮੈਂ ਅਖਬਾਰੀ ਗੱਲ ਤੇ ਤਾਂ ਨਹੀਂ ਜਾਂਦਾ। ਪਰ ਐਨਾ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਮੈਂ ਬਰਨਾਲੇ ਗਿਆ ਸੀ ਔਰ ਉਥੇ ਇਹ ਮੰਗ ਕੀਤੀ ਗਈ ਸੀ ਕਿ ਉਥੇ 100 ਬੈਡਜ਼ ਦਾ ਹਸਪਤਾਲ ਬਣਾਇਆ ਜਾਵੇ। 75 ਬਿਸਤਰਿਆਂ ਦੀ ਅਕਾਮੋਡੇਸ਼ਨ ਉਥੇ ਮੌਜੂਦ ਹੈ। ਮੈਂ ਕਿਹਾ ਸੀ ਕਿ ਉਥੇ ਦੀ ਜ਼ਰੂਰਤ ਦੇ ਮੁਤਾਬਿਕ ਜੋ ਵੀ ਸਹੂਲਤਾਂ ਦਿੱਤੀਆਂ ਜਾ ਸਕਦੀਆਂ ਹੋਈਆਂ, ਉਹ ਦਿਆਂਗੇ। ਪਰ ਮੈਂ 100 ਬੈਡਜ਼ ਬਾਰੇ ਕੁਝ ਨਹੀਂ ਕਿਹਾ। ਇਹ ਤਾਂ ਉਨ੍ਹਾਂ ਦੀ ਮੰਗ ਸੀ ਔਰ ਉਨ੍ਹਾਂ ਨੇ ਵਾਅਦਾ ਕੀਤਾ ਸੀ ਕਿ ਜੋ ਉਸ ਦੀ ਤਾਮੀਰ ਵਿੱਚ ਕਮੀ ਰਹਿ ਗਈ ਹੈ, ਉਹ ਅਸੀਂ ਪੂਰੀ ਕਰ ਦਿਆਂਗੇ। ਜਦ ਉਹ ਕਮੀ ਨੂੰ ਪੂਰੀ ਕਰ ਦੇਣਗੇ ਤਾਂ ਅਸੀਂ ਵੀ ਦੇਖ ਲਵਾਂਗੇ।

**ਸਰਦਾਰ ਦਲੀਪ ਸਿੰਘ ਪਾਂਧੀ** : ਪੈਪਸੂ ਵਿਚ ਜਿਹੜੇ ਪਹਿਲਾਂ ਜ਼ਿਲ੍ਹੇ ਸੀ ਉਹ ਤਹਿਸੀਲਾਂ ਬਣ ਗਈਆਂ ਔਰ ਫਿਰ ਬਾਅਦ ਵਿਚ ਉਹ ਸਬ-ਤਹਿਸੀਲਾਂ ਬਣ ਗਈਆਂ। ਇਸੇ ਤਰ੍ਹਾਂ ਹੀ ਅਮਲੋਹ ਪਹਿਲਾਂ ਤਹਿਸੀਲ ਸੀ ਜੋ ਕਿ ਬਾਅਦ ਵਿਚ ਸਬ-ਤਹਿਸੀਲ ਬਣ ਗਈ। ਕੀ ਉਥੇ ਵੀ 25 ਬੈਡਜ਼ ਦਾ ਹਸਪਤਾਲ ਬਣਾਉਣਗੇ ? ਹੋਰ ਵੀ ਪੰਜਾਬ ਵਿਚ ਅਜਿਹੀਆਂ ਥਾਵਾਂ ਤੇ ਜਿਥੇ ਲੋੜ ਹੋਵੇ, ਕੀ ਉਥੇ ਵੀ ਇਸ ਤਰ੍ਹਾਂ ਹੀ 25 ਬੈਡਜ਼ ਦੇ ਹਸਪਤਾਲ ਖੋਲ੍ਹੇ ਜਾਣਗੇ ?

**ਮੰਤਰੀ** : ਅਮਲੋਹ ਦੇ ਮੁਤਅੱਲਕ ਅਲਹਿਦਾ ਸਵਾਲ ਕੀਤਾ ਹੋਇਆ ਹੈ। ਉਹ ਸਵਾਲ ਆਉਣ ਤੇ ਮੈਂ ਜਵਾਬ ਦਿਆਂਗਾ। ਅਮਲੋਹ ਜਗ੍ਹਾ ਥੋੜ੍ਹੀ ਹੈ, ਇਸ ਲਈ ਉਥੇ 25 ਬੈਡਜ਼ ਦਾ ਹਸਪਤਾਲ ਨਹੀਂ ਬਣਾਇਆ ਗਿਆ ਸੀ। ਪਰ ਡਿਸਪੈਂਸਰੀ ਨੂੰ ਇੰਪਰੂਵ ਕਰਕੇ ਡਾਕਟਰਜ਼ ਉਥੇ ਦੋ ਲਗਾ ਦਿਤੇ ਗਏ ਹਨ।

**ਡਾਕਟਰ ਸਾਧੂ ਰਾਮ** : ਫਗਵਾੜੇ ਦੀ ਪਹਿਲਾਂ ਦਸ ਹਜ਼ਾਰ ਦੀ ਆਬਾਦੀ ਸੀ ਜੋ ਕਿ ਵਧ ਕੇ ਹੁਣ 30 ਹਜ਼ਾਰ ਦੀ ਆਬਾਦੀ ਹੋ ਗਈ ਹੈ। ਕੀ ਉਥੇ ਵੀ 50 ਬੈਡਜ਼ ਦੇ ਹਸਪਤਾਲ ਖੋਲ੍ਹਣ ਦਾ ਪ੍ਰਬੰਧ ਕੀਤਾ ਜਾਏਗਾ ?

**ਮੰਤਰੀ :** ਫਗਵਾੜੇ ਮੈਂ ਖੁਦ ਦੇਖ ਕੇ ਆਇਆ ਹਾਂ ਔਰ 50 ਬੈਡਜ਼ ਦੇ ਹਸਪਤਾਲ ਲਈ ਕਾਰਵਾਈ ਹੋ ਰਹੀ ਹੈ । ਇਸ ਵੇਲੇ ਉਥੇ 30 ਬੈਡਜ਼ ਦੀ ਗੁੰਜਾਇਸ਼ ਹੈ।

**ਕਾਮਰੇਡ ਬਲਦੇਵ ਸਿੰਘ ਲੂੰਬਾ :** ਤਿੰਨ ਚਾਰ ਮਹੀਨੇ ਹੋਏ ਜਦੋਂ ਕਿ ਸ੍ਰੀ ਬਲਰਾਮ ਜੀ ਦਾਸ ਟੰਡਨ ਕਕਰਾਲੇ ਵਿਖੇ ਮੌਕਾ ਦੇਖ ਕੇ ਆਏ ਸੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਥੇ ਹਸਪਤਾਲ ਬਣਾਉਣ ਦਾ ਕੰਮ ਕਦੋਂ ਤੋਂ ਸ਼ੁਰੂ ਹੋ ਜਾਏਗਾ ?

**ਮੰਤਰੀ :** ਇਹ ਚੀਜ਼ ਮੇਰੇ ਨੋਟਿਸ ਵਿਚ ਨਹੀਂ ਹੈ ।

**ਸ੍ਰੀ ਮਦਨ ਮੋਹਨ ਮਿੱਤਲ :** ਮੋਰਿੰਡਾ ਬਹੁਤ ਬੜਾ ਸੈਂਟਰ ਹੈ ਔਰ ਮੇਨ ਰੋਡ ਤੇ ਹੈ। ਉਥੇ ਐਕਸੀਡੈਂਟਸ ਵੀ ਕਾਫੀ ਹੁੰਦੇ ਹਨ। ਪਰ ਉਥੇ ਸਿਰਫ ਡਿਸਪੈਂਸਰੀ ਹੈ। ਹੋਰ ਕੋਈ ਮੈਡੀਕਲ ਫੈਸਿਲਟੀਜ਼ ਨਹੀਂ ਹਨ । ਐਕਸੀਡੈਂਟਸ ਹੋਣ ਕਰ ਕੇ ਕਈ ਵਾਰੀ ਮੌਤਾਂ ਹੋ ਜਾਂਦੀਆਂ ਹਨ । ਮਰੀਜ਼ਾਂ ਨੂੰ ਉਥੋਂ ਚੰਡੀਗੜ੍ਹ ਲਿਆਉਣਾ ਪੈਂਦਾ ਹੈ ਔਰ ਰਸਤੇ ਵਿਚ ਹੀ ਮਰੀਜ਼ ਕਈ ਵਾਰੀ ਦਮ ਤੋੜ ਜਾਂਦਾ ਹੈ । ਇਸ ਚੀਜ਼ ਨੂੰ ਮੱਦੇ ਨਜ਼ਰ ਰਖਦੇ ਹੋਏ ਕੀ ਉਥੇ 50-ਬੈਡਜ਼ ਦਾ ਹਸਪਤਾਲ ਜਿਸ ਦੀ ਕਿ ਉਥੇ ਬਹੁਤ ਜ਼ਿਆਦਾ ਡੀਮਾਂਡ ਹੈ, ਉਥੇ ਬਣਾ ਦਿਤਾ ਜਾਏਗਾ ? ਜੇ ਬਣਾ ਦਿਤਾ ਜਾਏਗਾ ਤਾਂ ਉਥੇ ਕਦੋਂ ਤੋਂ ਕੰਮ ਸ਼ੁਰੂ ਕਰ ਦਿਤਾ ਜਾਏਗਾ ?

**ਮੰਤਰੀ :** ਡੀਮਾਂਡ ਤਾਂ ਬਹੁਤ ਜ਼ਿਆਦਾ ਹੈ ਜਿਸ ਨੂੰ ਮੀਟ ਵਿਦ ਨਹੀਂ ਕੀਤਾ ਜਾ ਸਕਦਾ ਹੈ। ਇਹ ਠੀਕ ਹੈ ਕਿ ਮੋਰਿੰਡਾ ਵੀ ਅਜਿਹੀ ਥਾਂ ਹੈ ਜਿਥੇ ਟਰੈਫਿਕ ਵੀ ਬਹੁਤ ਜ਼ਿਆਦਾ ਹੈ । ਐਕਸੀ-ਡੈਂਟਸ ਵੀ ਉਥੇ ਕਾਫੀ ਹੁੰਦੇ ਹਨ। ਉਥੇ ਜਗ੍ਹਾ ਦੀ ਤੰਗੀ ਸੀ। ਮੈਂ ਕਿਹਾ ਸੀ ਕਿ ਜਗ੍ਹਾ ਦਾ ਇੰਤਜ਼ਾਮ ਕਰ ਦਿਉ ਤਾਂ ਫਿਰ ਅਸੀਂ ਦੇਖ ਲਵਾਂਗੇ ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ :** ਪੰਜਾਬ ਵਿਚ ਕਈ ਥਾਵਾਂ ਤੇ ਜ਼ਿਲ੍ਹਾ ਪਰੀਸ਼ਦ ਦੀਆਂ ਡਿਸ-ਪੈਂਸਰੀਆਂ ਚਲ ਰਹੀਆਂ ਹਨ । ਜ਼ਿਲ੍ਹਾ ਪਰੀਸ਼ਦ ਕੋਲ ਕੋਈ ਫੰਡਜ਼ ਨਹੀਂ ਹਨ ਔਰ ਜਿਸ ਕਰ ਕੇ ਇਨ੍ਹਾਂ ਡਿਸਪੈਂਸਰੀਆਂ ਦੀ ਹਾਲਤ ਬਹੁਤ ਮਾੜੀ ਹੈ । ਕੀ ਇਹ ਚੀਜ਼ ਤੁਹਾਡੇ ਵਿਚਾਰ ਗੋਚਰੇ ਹੈ ਕਿ ਉਨ੍ਹਾਂ ਡਿਸਪੈਂਸਰੀਆਂ ਨੂੰ ਸਰਕਾਰ ਟੇਕ ਓਵਰ ਕਰ ਲਵੇਗੀ ?

**ਮੰਤਰੀ :** ਸਪੀਕਰ ਸਾਹਿਬ, ਜਿਥੇ ਤਾਂ ਜ਼ਿਲ੍ਹਾ ਪਰੀਸ਼ਦ ਵਲੋਂ ਰੈਜ਼ੋਲੂਸ਼ਨ ਹੋ ਜਾਂਦਾ ਹੈ ਕਿ ਉਨ੍ਹਾਂ ਦੀਆਂ ਡਿਸਪੈਂਸਰੀਆਂ ਟੇਕ ਓਵਰ ਕਰ ਲਈਆਂ ਜਾਣ, ਉਥੇ ਤਾਂ ਇਸ ਤਰ੍ਹਾਂ ਹੋ ਜਾਂਦਾ ਹੈ। ਪਰ ਜਿਥੇ ਲੋਕਾਂ ਦੀ ਮੰਗ ਤਾਂ ਅਜਿਹੀ ਹੁੰਦੀ ਹੈ ਪਰ ਜ਼ਿਲ੍ਹਾ ਪਰੀਸ਼ਦ ਵਲੋਂ ਰੈਜ਼ੋਲੂਸ਼ਨ ਇਸ ਤਰ੍ਹਾਂ ਦਾ ਪਾਸ ਨਹੀਂ ਹੁੰਦਾ ਹੈ, ਉਥੇ ਮੁਸ਼ਕਲ ਪੇਸ਼ ਆਉਂਦੀ ਹੈ।

**ਸਰਦਾਰ ਮਨਮੋਹਨ ਸਿੰਘ ਬਰਾੜ :** ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੰਤਰੀ ਜੀ ਫਰੀਦਕੋਟ ਗਏ ਸੀ । ਉਥੇ ਦੇ ਹਸਪਤਾਲ ਦੀ ਹਾਲਤ ਇਨ੍ਹਾਂ ਨੇ ਦੇਖੀ ਸੀ ਜੋ ਕਿ ਬਹੁਤ ਖਰਾਬ ਸੀ। ਇਨ੍ਹਾਂ ਨੇ ਕਿਹਾ ਸੀ ਕਿ 1,500 ਬੈਡਜ਼ ਦਾ ਮੈਡੀਕਲ ਕਾਲਜ ਬਣ ਰਿਹਾ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਅਜਿਹੀ ਕੋਈ ਸਕੀਮ ਹੈ ਔਰ ਇਹ ਜਲਦੀ ਹੀ ਬਣ ਜਾਏਗਾ ਜਾਂ ਕਿ ਪਹਿਲਾਂ ਹਸਪਤਾਲ ਵੀ ਸਾਡੇ ਤੋਂ ਖੋਹ ਲਿਆ ਜਾਏਗਾ ?

**ਮੰਤਰੀ :** ਪਹਿਲਾਂ ਖੋਹੇ ਜਾਣ ਦਾ ਤਾਂ ਸਵਾਲ ਪੈਦਾ ਹੀ ਨਹੀਂ ਹੁੰਦਾ ਹੈ। ਜਦੋਂ ਮੈਡੀਕਲ ਕਾਲਜ ਬਨਾਉਣ ਦਾ ਉਥੇ ਫੈਸਲਾ ਕੀਤਾ ਹੈ ਤਾਂ ਉਸ ਨਾਲ ਹਸਪਤਾਲ ਦਾ ਵਜੂਦ ਵਿਚ ਆਉਣਾ ਜ਼ਰੂਰੀ ਹੈ। ਜਿਉਂ ਜਿਉਂ ਫੰਡਜ਼ ਅਵੇਲੇਬਲ ਹੁੰਦੇ ਜਾਣਗੇ ਤਿਉਂ ਤਿਉਂ ਇਹ ਕੰਮ ਹੁੰਦਾ ਜਾਏਗਾ।

---

## STARRED QUESTIONS AND ANSWERS

### ਕਾਪੀਆਂ ਲਈ ਕਾਗਜ਼ ਦੇ ਕੋਟੇ ਦੀ ਕੁਵਰਤੋਂ

*356. **ਸ੍ਰੀ ਓਮ ਪ੍ਰਕਾਸ਼ ਭਾਰਦਵਾਜ :** ਕੀ ਵਿਦਿਆ ਮੰਤਰੀ ਕਿਰਪਾ ਕਰ ਕੇ ਦੱਸਣਗੇ ਕਿ :—

(ੳ) ਕੀ ਕਾਪੀਆਂ ਬਣਾਉਣ ਲਈ ਏਜੰਟਾਂ/ਵਪਾਰੀਆਂ ਨੂੰ ਜਾਰੀ ਕੀਤੇ ਗਏ ਪੇਪਰ ਕੋਟੇ ਦੀ ਕੁਵਰਤੋਂ ਬਾਰੇ ਸਰਕਾਰ ਨੂੰ ਪਤਾ ਹੈ ;

(ਅ) ਕੀ ਇਹ ਠੀਕ ਹੈ ਕਿ ਕਾਪੀਆਂ ਸਕੂਲ ਦੇ ਵਿਦਿਆਰਥੀਆਂ ਨੂੰ ਕੰਟ੍ਰੋਲ/ਨਿਸ਼ਚਿਤ ਕੀਮਤ ਤੇ ਵੀ ਨਹੀਂ ਮਿਲ ਰਹੀਆਂ ;

(ੲ) ਜੇਕਰ ਉਪਰੋਕਤ ਭਾਗ (ੳ) ਅਤੇ (ਅ) ਦੇ ਉੱਤਰ ਹਾਂ ਵਿਚ ਹੋਣ ਤਾਂ ਇਸ ਕੁਵਰਤੋਂ ਨੂੰ ਰੋਕਣ ਲਈ ਸਰਕਾਰ ਨੇ ਕੀ ਕਾਰਵਾਈ ਕੀਤੀ ਹੈ ?

**ਸਰਦਾਰ ਸੁਖਜਿੰਦਰ ਸਿੰਘ ਖੈਰਾ :** (ਏ) ਸਰਕਾਰ ਨੂੰ ਪਿਛਲੀ ਸਰਕਾਰ ਦੇ ਸਮੇਂ ਹੋਈ ਕੁਵਰਤੋਂ ਬਾਰੇ ਹੀ ਸ਼ਿਕਾਇਤਾਂ ਮਿਲੀਆਂ ਹਨ ।

(ਬੀ) ਅਜਿਹੀ ਕੋਈ ਸ਼ਿਕਾਇਤ ਪ੍ਰਾਪਤ ਨਹੀਂ ਹੋਈ ।

(ਸੀ) ਦੁਰਾਚਾਰ ਦੀ ਰੋਕ ਥਾਮ ਲਈ ਨਿਯਮ ਬਣਾ ਦਿਤੇ ਗਏ ਹਨ ਅਤੇ ਕਾਪੀਆਂ ਨੂੰ ਜ਼ਰੂਰੀ ਵਸਤੂ ਘੋਸ਼ਿਤ ਕਰ ਦਿੱਤਾ ਗਿਆ ਹੈ ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਪਾਸੋਂ ਜਾਨਣਾ ਚਾਹੁੰਦਾ ਹਾਂ ਕਿ ਕੀ ਇਹ ਗੱਲ ਠੀਕ ਹੈ ਕਿ ਪਿਛਲੀ ਸਰਕਾਰ ਦੇ ਵੇਲੇ ਬਹੁਤ ਘਪਲਾ ਹੋਇਆ ਅਤੇ ਹਾਲਾਂ ਤੱਕ ਵੀ ਉਸ ਦਾ ਪੂਰਾ ਸੁਧਾਰ ਨਹੀਂ ਹੋਇਆ । ਕਾਗਜ਼ ਦਾ ਕੋਟਾ ਕੁਝ ਲੋਕਾਂ ਰਾਹੀਂ ਦਿੱਲੀ ਅਤੇ ਚੰਡੀਗੜ੍ਹ ਵਿਚ ਵਿਕਦਾ ਰਿਹਾ। ਜਿਹੜੇ ਆਰਟੀਜ਼ਨ ਜਾਂ ਛੋਟੇ ਦਸਤਕਾਰੀ ਬਣਾਉਣ ਵਾਲੇ ਸਨ ਉਨ੍ਹਾਂ ਨੂੰ ਪੂਰਾ ਕਾਗਜ਼ ਨਹੀਂ ਮਿਲਿਆ। ਇਹ ਜਿਹੜੇ ਕਹਿੰਦੇ ਹਨ ਕਿ ਕਾਨੂੰਨ ਬਣਾਏ ਹਨ, ਇਹ ਕਦੋਂ ਤੱਕ ਚਾਲੂ ਹੋ ਜਾਣਗੇ ਅਤੇ ਜਿਹੜੇ ਘਪਲੇ ਹੋਏ ਹਨ, ਕੀ ਉਨ੍ਹਾਂ ਦੇ ਖਿਲਾਫ ਐਕਸ਼ਨ ਲੈਣ ਲਈ ਕੋਈ ਇਨਕੁਆਇਰੀ ਕਮਿਸ਼ਨ ਬਿਠਾਉਣਗੇ ?

**ਮੰਤਰੀ :** ਜਿਹੜੀਆਂ ਪਿੱਛੇ ਸ਼ਿਕਾਇਤਾਂ ਆਈਆਂ ਹਨ ਉਨ੍ਹਾਂ ਬਾਰੇ ਡਿਪਟੀ ਸੈਕਟਰੀ ਇਨਕੁਆਇਰੀ ਕਰ ਰਿਹਾ ਹੈ। ਅੱਗੇ ਵਾਸਤੇ ਜਿਹੜਾ ਨਿਯਮ ਬਣਾਇਆ ਹੈ ਉਸ ਅਨੁਸਾਰ ਇਸ ਤਰ੍ਹਾਂ ਹੈ ਕਿ ਜਿਸ ਸ਼ਹਿਰ ਵਿਚ ਕਾਪੀਆਂ ਵਾਸਤੇ ਕਾਗਜ਼ ਲੈਣ ਵਾਸਤੇ ਕੋਈ ਸਨਅਤ ਹੈ, ਅਸੀਂ ਉਨ੍ਹਾਂ ਨੂੰ ਕਿਹਾ ਹੈ ਕਿ ਤੁਸੀਂ ਐਸੋਸੀਏਸ਼ਨ ਬਣਾ ਲਓ ਅਤੇ ਅਸੀਂ ਤੁਹਾਡੀ ਐਸੋਸੀਏਸ਼ਨ ਦੇ ਰਾਹੀਂ ਕਾਗਜ਼ ਦੀ ਤਕਸੀਮ ਕਰਾਂਗੇ। ਇਸ ਕਰ ਕੇ ਕੋਈ ਸ਼ਿਕਾਇਤ ਨਹੀਂ ਆਉਣੀ ਚਾਹੀਦੀ ਅਤੇ ਨਾ ਹੀ ਆਉਣ ਦਾ ਕੋਈ ਚਾਂਸ ਹੈ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਪਿਛਲੀ ਸਰਕਾਰ ਦੇ ਘਪਲੇ ਦੀ ਗੱਲ ਚਲ ਰਹੀ ਹੈ। ਉਹ ਇਸ ਤਰ੍ਹਾਂ ਹੈ ਕਿ ਕਾਪੀਆਂ ਬਣਾਉਣ ਲਈ ਕਾਗਜ਼ ਦੇ ਦਿੱਤਾ ਜਾਂਦਾ ਸੀ। ਉਹ ਸਫਿਆਂ ਦੇ ਮੁਤਾਬਿਕ ਕੀਮਤ ਫਿਕਸ਼ ਕਰਦੇ ਸੀ ਪਰ ਉਹ ਕਾਪੀਆਂ ਦੇ ਸਫੇ ਘੱਟ ਲਾਉਂਦੇ ਸੀ ਅਤੇ ਬਾਹਰ ਫਰਮ ਦਾ ਨਾਮ ਨਹੀਂ ਸੀ ਲਿਖਦੇ । ਇਹ ਜਿਹੜਾ ਕਹਿ ਰਹੇ ਹਨ ਕਿ ਅਸੀਂ ਉਨ੍ਹਾਂ ਨੂੰ ਕਿਹਾ ਹੈ ਕਿ ਉਹ ਐਸੋਸੀਏਸ਼ਨ ਬਣਾ ਲੈਣ, ਕੀ ਇਸ ਤਰ੍ਹਾਂ ਇਹ ਜਿਹੜੇ ਇਸ ਕਿਸਮ ਦੇ ਲੂਪ ਹੋਲਜ਼ ਹਨ ਉਹ ਬੰਦ ਹੋ ਜਾਣਗੇ ? ਉਹ ਹਰ ਕਾਪੀ ਤੇ ਪੇਜ ਲਿਖਣ ਅਤੇ ਜਿਸ ਫਰਮ ਨੇ ਬਣਾਈ ਹੈ ਉਹ ਫਰਮ ਆਪਣਾ ਨਾਮ ਕਾਪੀ ਤੇ ਲਿਖੇ ਤਾਕਿ ਜਿਹੜੀ ਅੱਗੇ ਹੇਰਾ ਫੇਰੀ ਹੋਈ ਹੈ, ਉਹ ਫੜੀ ਜਾ ਸਕੇ ?

**ਮੰਤਰੀ** : ਜੋ ਡਾਂਗ ਸਾਹਿਬ ਨੇ ਕਿਹਾ ਹੈ, ਇਨ੍ਹਾਂ ਗੱਲਾਂ ਦੀ ਸਾਡੇ ਕੋਲ ਸ਼ਿਕਾਇਤ ਆਈ ਸੀ। ਇਸ ਕਰ ਕੇ ਡਿਪਟੀ ਸੈਕਟਰੀ ਇਸ ਦੀ ਇਨਕੁਆਇਰੀ ਵਾਸਤੇ ਲਾਇਆ ਹੈ। ਉਸ ਦੇ ਬਾਅਦ ਐਕਸ਼ਨ ਲਵਾਂਗੇ । ਅੱਗੇ ਜੋ ਤਰੁਟੀਆਂ ਸਨ ਉਨ੍ਹਾਂ ਨੂੰ ਦੂਰ ਕੀਤਾ ਹੈ। ਪਰ ਹੁਣ ਕੋਈ ਸ਼ਿਕਾਇਤ ਨਹੀਂ ਆਈ । ਜਿਹੜੇ ਉਥੇ ਦਫਤਰ ਵਿਚ ਕੁਝ ਕਲਰਕ ਅਤੇ ਅਫ਼ਸਰ ਹਨ, ਉਹ ਬਦਲ ਦਿਤੇ ਗਏ ਹਨ ਤਾਕਿ ਕਿਸੇ ਕਿਸਮ ਦੀ ਕੋਈ ਹੇਰਾ ਫੇਰੀ ਨਾ ਹੋਵੇ । ਹੁਣ ਕੋਈ ਸ਼ਿਕਾਇਤ ਨਹੀਂ ਆਈ ਹੈ।

**ਸਰਦਾਰ ਕਿਰਪਾਲ ਸਿੰਘ** : ਜਿਹੜਾ ਹੁਣ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਐਸੋਸੀਏਸ਼ਨ ਦੇ ਰਾਹੀਂ ਪੇਪਰ ਮੁਹਈਆ ਕੀਤਾ ਜਾਵੇਗਾ, ਕੀ ਉਸ ਪੇਪਰ ਤੇ ਡਿਪਾਰਟਮੈਂਟ ਦੀ ਕੋਈ ਆਇਲ ਜਾਂ ਵਾਟਰ ਸੀਲ ਲਗੀ ਹੋਵੇਗੀ ਜਾਂ ਨਹੀਂ; ਜੇ ਨਹੀਂ, ਤਾਂ ਕੀ ਇਹ ਸੀਲ ਲਗਾਉਣਗੇ ਤਾ ਕਿ ਜੇ ਉਸ ਦੀ ਮਿਸਯੂਟੇਲਾਈਜ਼ੇਸ਼ਨ ਹੋਵੇ ਤਾਂ ਉਸ ਦਾ ਸਬੂਤ ਮਿਲ ਸਕੇ ?

**ਮੰਤਰੀ** : ਉਸ ਦਾ ਮਿਸ ਯੂਜ਼ ਹੋਣ ਦਾ ਕੋਈ ਚਾਂਸ ਨਹੀਂ ਹੈ। ਜਿੰਨਾਂ ਕੋਟਾ ਉਨ੍ਹਾਂ ਨੂੰ ਦੇਣਾ ਹੈ, ਉਸ ਦੀਆਂ ਰਸੀਦਾਂ ਉਨ੍ਹਾਂ ਕੋਲੋਂ ਲੈ ਲੈਣੀਆਂ ਹਨ । ਜੇ ਕੋਈ ਐਸੀ ਗੱਲ ਹੋਵੇਗੀ ਤਾਂ ਸਜ਼ਾ ਦੇਵਾਂ ਗੇ।

---

### ਰਾਜ ਵਿੱਚ ਸੱਨਅਤੀ ਕਸਬਿਆਂ ਦੇ ਵਿਚ ਅਤੇ ਆਲੇ ਦੁਆਲੇ ਕੁਦਰਤੀ ਪਾਣੀ ਪ੍ਰਣਾਲੀ ਦਾ ਗੰਦਾ ਹੋਣਾ

*267. **ਕਾਮਰੇਡ ਸੱਤ ਪਾਲ ਡਾਂਗ** : ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹਾਲ ਹੀ ਵਿਚ ਪਾਣੀ ਨੂੰ ਗੰਦਾ ਹੋਣ ਤੇ ਰੋਕ ਅਤੇ ਕੰਟਰੋਲ ਲਈ ਪੰਜਾਬ ਬੋਰਡ ਦੁਆਰਾ ਹਾਲ ਹੀ ਵਿਚ ਕੀਤੇ ਗਏ ਅਧਿਐਨ ਤੋਂ ਬਾਅਦ ਰਾਜ ਵਿਚ ਮੁੱਖ ਸਨਅਤੀ ਕਸਬਿਆਂ ਵਿਚ ਅਤੇ ਆਲੇ ਦੁਆਲੇ ਕੁਦਰਤੀ ਪਾਣੀ ਪ੍ਰਣਾਲੀ ਦੇ ਗੰਦਾ ਹੋਣ ਦੀ ਹੱਦ ਸਬੰਧੀ ਤਿਆਰ ਕੀਤੀ ਗਈ ਰਿਪੋਰਟ ਸਰਕਾਰ ਨੂੰ ਮਿਲ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਦਾ ਵੇਰਵਾ ਕੀ ਹੈ ਅਤੇ ਉਸ ਤੇ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰਨੀ ਸਤਵੰਤ ਕੌਰ ਸੰਧੂ** : ਨਹੀਂ ਜੀ ।

**ਕਾਮਰੇਡ ਸੱਤ ਪਾਲ ਡਾਂਗ** : ਵਜ਼ੀਰ ਸਾਹਿਬਾ ਨੇ ਕਿਹਾ ਹੈ ਕਿ ਰਿਪੋਰਟ ਹਾਲਾਂ ਸਰਕਾਰ ਨੂੰ ਨਹੀਂ ਮਿਲੀ। ਮੈਂ ਇਨ੍ਹਾਂ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਰਿਪੋਰਟ ਦੀ ਸਮਗੀ ਸਾਰੇ ਪਰੈਸ ਵਿਚ, ਖਾਸ ਕਰ ਕੇ ਇੰਗਲਿਸ਼ ਪਰੈਸ ਵਿਚ ਆ ਚੁਕੀ ਹੈ। ਉਸ ਦੀ ਸਮਗੀ ਇਹ ਹੈ ਕਿ ਵੱਡੇ ਵੱਡੇ ਸ਼ਹਿਰਾਂ ਵਿਚ ਵਾਟਰ ਪਾਲਿਊਸ਼ਨ ਲੋਕਾਂ ਦੀ ਸਿਹਤ ਦੇ ਲਈ, ਖਾਸ ਕਰ ਕੇ ਜਿਹੜੇ ਇੰਡਸਟੀਰੀਅਲ ਵਰਕਰਜ਼ ਹਨ, ਜਿਥੇ ਅਜਿਹੇ ਲੋਕ ਰਹਿੰਦੇ ਹਨ, ਉਨ੍ਹਾਂ ਲਈ ਇਹ ਬਹੁਤ ਵੱਡਾ ਖਤਰਾ ਬਣ ਗਿਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅਗਰ ਬੋਰਡ ਨੇ ਉਨ੍ਹਾਂ ਨੂੰ ਰਿਪੋਰਟ ਨਹੀਂ ਦਿੱਤੀ ਤਾਂ ਕੀ ਉਨ੍ਹਾਂ ਕੋਲੋਂ ਛੇਤੀ ਰਿਪੋਰਟ ਲੈਣ ਲਈ ਅਤੇ ਕੋਈ ਪਰੀਵੈਂਟਿਵ ਮਈਯਰਜ਼ ਛੇਤੀ ਲੈਣ ਲਈ ਸਰਕਾਰ ਕੋਈ ਯਤਨ ਕਰੇਗੀ ?

**ਮੰਤਰੀ** : ਬੋਰਡ ਪਾਸੋਂ ਇਨਫਰਮੇਸ਼ਨ ਲੈਣ ਲਈ ਸਰਕਾਰ ਨੂੰ ਕੋਈ ਕਾਰਵਾਈ ਕਰਨ ਦੀ ਲੋੜ ਨਹੀਂ ਹੈ। ਉਹ ਆਪ ਸਭ ਕੁਝ ਕਰਦੇ ਹਨ ਅਤੇ ਇਨਕੁਆਇਰੀ ਕਰਨ ਤੋਂ ਬਾਅਦ ਰੂਲਜ਼ ਦੇ ਮੁਤਾਬਿਕ ਉਹ ਆਪ ਹੀ ਕਾਰਵਾਈ ਕਰਦੇ ਹਨ ।

**ਸਰਦਾਰ ਕਿਰਪਾਲ ਸਿੰਘ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਪਾਣੀ ਹੈ, ਜਿਸ ਤਰ੍ਹਾਂ ਲੁਧਿਆਣਾ ਵਿਚ ਤਾਂ ਇਹ ਪਾਣੀ ਬੁੱਢੇ ਦਰਿਆ ਵਿਚ ਪੈਂਦਾ ਹੈ, ਪਰ ਇਸੇ ਤਰ੍ਹਾਂ ਬਾਕੀ ਸ਼ਹਿਰਾਂ ਵਿਚ ਵੀ ਜਿਥੇ ਇੰਡਸਟਰੀਅਲ ਏਰੀਆਜ਼ ਹਨ ਉਥੇ ਛੱਪੜ ਹਨ, ਉਥੇ ਤੇਜ਼ਾਬ ਵੀ ਹੁੰਦਾ ਹੈ। (ਵਿਘਨ) ਵਾਟਰ ਐਂਡ ਸੀਵਰੇਜ ਬੋਰਡ ਨੂੰ ਸ਼ਹਿਰਾਂ ਦੇ ਅਜਿਹੇ ਪਾਣੀ ਨੂੰ ਸ਼ੁਧ ਕਰਨ ਵਾਸਤੇ ਕੋਈ ਪਲਾਂਟ ਲਗਾਉਣਾ ਚਾਹੀਦਾ ਹੈ। ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅਜਿਹੇ ਪਾਣੀ ਨੂੰ ਸ਼ੁਧ ਕਰਨ ਵਾਸਤੇ ਸ਼ਹਿਰਾਂ ਵਿਚ ਕੀ ਇਹ ਕੋਈ ਅਜਿਹਾ ਪਲਾਂਟ ਲਗਾ ਰਹੇ ਹਨ, ਜੇ ਲਗਾ ਰਹੇ ਹਨ ਤਾਂ ਕਦੋਂ ਤੱਕ ਲਗਾ ਰਹੇ ਹਨ ਅਤੇ ਕੀ ਇਸ ਸਾਲ ਵਿਚ ਲਗਾ ਦੇਣਗੇ ?

**ਮੰਤਰੀ** : 390 ਇੰਡਸਟਰੀਆਂ ਨੇ ਬੋਰਡ ਦੀ ਕੰਸੈਂਟ ਲਈ ਐਪਲਾਈ ਕੀਤਾ ਸੀ। ਜ਼ਰੂਰੀ ਕਾਰ-ਵਾਈ ਕਰਨ ਤੋਂ ਬਾਅਦ 288 ਕੇਸਾਂ ਵਿਚ ਕੰਸੈਂਟ ਦਿੱਤੀ ਜਾ ਚੁੱਕੀ ਹੈ।

**ਸ੍ਰੀ ਰਮੇਸ਼ ਚੰਦਰ** : ਮੈਂ ਮਨਿਸਟਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਵਾਟਰ ਪਾਲਿਊਸ਼ਨ ਬੋਰਡ ਨੇ ਰੂਲਜ਼ ਬਣਾਏ ਹਨ ਉਸ ਦੇ ਮੁਤਾਬਿਕ ਇੰਡਸਟਰੀਅਲਿਸਟਸ ਨੂੰ ਕੁਨੈਕਸ਼ਨ ਲੈਣ ਲਈ ਬਹੁਤ ਮੁਸ਼ਕਲ ਪੇਸ਼ ਆ ਰਹੀ ਹੈ । ਬਹੁਤ ਸਾਰੇ ਇੰਡਸਟਰੀਅਲਿਸਟਸ ਜਿਹੜੇ ਹਨ ਉਹ ਕੁਨੈਕਸ਼ਨ ਲੈਣ ਤੋਂ ਵੀ ਇਤਰਾਜ਼ ਕਰਦੇ ਹਨ । ਕੀ ਬੋਰਡ ਕੋਈ ਐਸਾ ਤਰੀਕਾ ਅਪਣਾਏਗਾ ਕਿ ਮੌਕੇ ਉਤੇ ਜਾ ਕੇ, ਉਥੋਂ ਦਾ ਪਾਣੀ ਚੈਕ ਕਰ ਕੇ, ਉਥੇ ਹੀ ਉਨ੍ਹਾਂ ਨੂੰ ਕੁਨੈਕਸ਼ਨ ਦੇਣ ਦੀ ਆਗਿਆ ਦੇਵੇ ? ਜਲੰਧਰ ਦੇ ਬਾਰੇ ਮੈਨੂੰ ਤਜਰਬਾ ਹੈ । ਉਥੇ ਪਾਣੀ ਸੜਕ ਤੋਂ ਵੱਗ ਰਿਹਾ ਹੈ ਅਤੇ ਉਨ੍ਹਾਂ ਨੂੰ ਕੁਨੈਕਸ਼ਨ ਨਹੀਂ ਦਿਤੇ ਜਾ ਰਹੇ । ਇਸ ਲਈ ਕੀ ਇਹ ਕੋਈ ਐਸਾ ਪ੍ਰਬੰਧ ਕਰਨਗੇ ਕਿ ਬੋਰਡ ਵਾਲੇ ਮੌਕੇ ਤੇ ਚੈਕ ਕਰ ਕੇ ਉਨ੍ਹਾਂ ਨੂੰ ਕੁਨੈਕਸ਼ਨ ਦੇ ਦੇਣ ?

**ਮੰਤਰੀ** : ਇਸ ਤੇ ਗ਼ੌਰ ਕੀਤਾ ਜਾਵੇਗਾ।

**ਸਰਦਾਰ ਬੇਅੰਤ ਸਿੰਘ** : ਕੀ ਮਨਿਸਟਰ ਸਾਹਿਬਾ ਇਹ ਦੱਸਣਗੇ ਕਿ ਇਨ੍ਹਾਂ ਨੇ ਪਿਛਲੇ ਸੈਸ਼ਨ ਵਿਚ ਵੀ ਯਕੀਨ ਦਿਵਾਇਆ ਸੀ ਲੇਕਿਨ ਉਹ ਸਕੀਮ ਹਾਲਾਂ ਵੀ ਪੂਰੀ ਨਹੀਂ ਹੋਈ। ਗੰਦਾ ਪਾਣੀ ਉਥੇ ਖੜ੍ਹਾ ਰਹਿੰਦਾ ਹੈ। (ਵਿਘਨ) ਜਿਸ ਤਰ੍ਹਾਂ ਜੀ. ਟੀ. ਰੋਡ ਲੁਧਿਆਣਾ ਤੇ ਘਿਓ ਦਾ ਕਾਰਖਾਨਾ ਹੈ। ਉਥੇ ਗੰਦਾ ਪਾਣੀ ਖੜ੍ਹਾ ਰਹਿੰਦਾ ਹੈ। ਉਸ ਨਾਲ ਕਈਆਂ ਦੇ ਮਕਾਨ ਢਹਿ ਗਏ ਹਨ । ਉਥੋਂ ਦੇ ਰੈਜ਼ੀਡੈਂਟਸ ਜਿਹੜੇ ਨਲਕਿਆਂ ਦਾ ਪਾਣੀ ਪੀਂਦੇ ਹਨ ਉਨ੍ਹਾਂ ਵਿਚ ਵੀ ਗੰਦਾ ਪਾਣੀ ਆਉਂਦਾ ਹੈ। ਇਨ੍ਹਾਂ ਨੇ ਦਸਿਆ ਸੀ ਕਿ ਅਸੀਂ ਐਕਸ਼ਨ ਲਵਾਂਗੇ। ਇਨ੍ਹਾਂ ਨੂੰ ਜੈਨਰੇਟਰ ਲਗਾ ਕੇ ਉਥੋਂ ਪਾਣੀ ਕੱਢਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ। (ਵਿਘਨ) ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਕੋਈ ਟਾਈਮ ਲਿਮਿਟ ਮੁਕਰਰ ਕਰਨਗੇ ਜਿਸ ਦੇ ਨਾਲ ਉਥੋਂ ਉਹ ਪਾਣੀ ਜਲਦੀ ਤੋਂ ਜਲਦੀ ਕਿਸੇ ਪਾਸੇ ਕੱਢਿਆ ਜਾਵੇ ਤਾ ਕਿ ਲੋਕਾਂ ਦੀ ਸਿਹਤ ਖਰਾਬ ਨਾ ਹੋਵੇ ? ਕੀ ਉਥੋਂ ਉਹ ਪਾਣੀ ਕੱਢਣ ਦਾ ਜਲਦੀ ਤੋਂ ਜਲਦੀ ਇੰਤਜ਼ਾਮ ਕਰਨਗੇ ?

**ਮੰਤਰੀ** : ਇਸ ਬਾਰੇ ਪਿਛਲੇ ਸੈਸ਼ਨ ਵਿਚ ਵੀ ਸਵਾਲ ਆਇਆ ਸੀ ਅਤੇ ਆਸ਼ਵਾਸਨ ਦਿਤਾ ਗਿਆ ਸੀ ਕਿ ਅਕਤੂਬਰ, 1978, ਤੱਕ ਅਸੀਂ ਇਹ ਕੰਮ ਕਰ ਦਿਆਂਗੇ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮਨਿਸਟਰ ਸਾਹਿਬਾ ਨੇ ਕਿਹਾ ਹੈ ਕਿ ਵਾਟਰ ਪਾਲਿਊਸ਼ਨ ਬੋਰਡ ਜਿਹੜਾ ਹੈ ਉਸ ਨੂੰ ਆਪ ਅਖਤਿਆਰ ਹੈ ਅਤੇ ਉਹ ਇਸ ਗੱਲ ਦਾ ਸੁਧਾਰ ਕਰੇਗਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਸ਼ਹਿਰਾਂ ਵਿਚ ਜਿਥੇ ਕਾਰਖਾਨੇ ਹਨ ਉਥੇ ਗੰਦਾ ਪਾਣੀ ਚਲਦਾ ਰਹਿੰਦਾ ਹੈ, ਜਿਸ ਨਾਲ ਲੋਕਾਂ ਦੀ ਸਿਹਤ ਤੇ ਬੜਾ ਮਾੜਾ ਅਸਰ ਪੈਂਦਾ ਹੈ। ਮੈਂ ਪੁੱਛਣਾ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]
ਚਾਹੁੰਦਾ ਹਾਂ ਕਿ ਇਹ ਜਿਹੜਾ ਵਾਟਰ ਪਾਲਿਊਸ਼ਨ ਬੋਰਡ ਹੈ, ਕੀ ਉਹ ਆਪਣੀ ਡਿਊਟੀ ਨਿਭਾ ਰਿਹਾ ਹੈ ; ਜੇ ਨਹੀਂ, ਤਾਂ ਮਨਿਸਟਰ ਸਾਹਿਬਾ ਉਸ ਨੂੰ ਠੀਕ ਕਰਨ ਵਾਸਤੇ ਕੀ ਕਦਮ ਚੁੱਕਣਗੇ ?

**ਮੰਤਰੀ** : ਉਹ ਡਿਊਟੀ ਨਿਭਾ ਰਿਹਾ ਹੈ।

**ਡਾਕਟਰ ਸਾਧੂ ਰਾਮ** : ਫਗਵਾੜੇ ਵਿਚ ਪਾਈਪ ਲਾਈਨ ਦੇ ਲਾਗੇ 10-12 ਮਕਾਨ ਡਿੱਗ ਪਏ ਹਨ। ਕੀ ਉਨ੍ਹਾਂ ਨੂੰ ਮੁਆਵਜ਼ਾ ਦੇਣ ਲਈ ਇਹ ਤਿਆਰ ਹਨ ?

**ਮੰਤਰੀ** : ਇਸ ਦਾ ਇਸ ਸਵਾਲ ਨਾਲ ਕੋਈ ਸਬੰਧ ਨਹੀਂ ਹੈ। ਇਸ ਲਈ ਇਸ ਬਾਰੇ ਸੈਪਰੇਟ ਨੋਟਿਸ ਦੇ ਦੇਣਾ ਚਾਹੀਦਾ ਹੈ ।

**ਹਾਜੀ ਅਨਵਰ ਅਹਿਮਦ ਖਾਨ** : 31 ਦਸੰਬਰ ਨੂੰ ਜਦੋਂ ਇਨ੍ਹਾਂ ਨੇ ਮਾਲੇਰ ਕੋਟਲਾ ਵਿਜ਼ਿਟ ਕੀਤਾ ਸੀ ਤਾਂ ਇਨ੍ਹਾਂ ਨੇ ਵਾਅਦਾ ਕੀਤਾ ਸੀ ਕਿ ਜਿਹੜਾ ਉਥੇ ਗੰਦਾ ਪਾਣੀ ਇਕਠਾ ਹੋਇਆ ਹੋਇਆ ਹੈ ਉਹ ਕੱਢਣ ਦਾ ਇੰਤਜ਼ਾਮ ਕੀਤਾ ਜਾਵੇਗਾ ਪਰ ਹਾਲਾਂ ਤੱਕ ਉਸ ਪਾਣੀ ਨੂੰ ਕੱਢਣ ਦਾ ਇੰਤਜ਼ਾਮ ਨਹੀਂ ਕੀਤਾ ਗਿਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਸ ਪਾਣੀ ਨੂੰ ਇਹ ਕਦੋਂ ਤਕ ਉਥੋਂ ਕੱਢਣ ਦਾ ਇੰਤਜ਼ਾਮ ਕਰ ਦੇਣਗੇ ?

**ਮੰਤਰੀ** : ਇਸ ਦੇ ਉੱਤੇ ਕਾਰਵਾਈ ਹੋ ਰਹੀ ਹੈ ।

---

## Pension to the Widows

***334. Comrade Baldev Singh Loomba** : Will the Minister for Welfare be pleased to state whether the Government have received any application forms for granting pensions to the widows during the period from 30th June, 1977 to 31st December, 1977; if so, the number thereof along with the number of widows amongst them who have been granted the said pensions ?

**ਸਰਦਾਰਨੀ ਸਤਵੰਤ ਕੌਰ ਸੰਧੂ** : ਜੀ ਹਾਂ, 4,384 ਅਰਜ਼ੀਆਂ ਪ੍ਰਾਪਤ ਹੋਈਆਂ, ਜਿਨ੍ਹਾਂ ਵਿਚੋਂ 1,135 ਮਨਜ਼ੂਰ ਕਰ ਦਿੱਤੀਆਂ ਗਈਆਂ ਹਨ ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਅਰਜ਼ੀਆਂ ਮਨਜ਼ੂਰ ਹੋਈਆਂ ਹਨ ਕੀ ਉਨ੍ਹਾਂ ਨੂੰ ਪੈਸੇ ਭੇਜਣੇ ਸ਼ੁਰੂ ਕਰ ਦਿਤੇ ਹਨ ਜਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਪੈਸੇ ਇਨ੍ਹਾਂ ਕੋਲ ਅਪਰੈਲ ਦੇ ਮਹੀਨੇ ਪਹੁੰਚ ਜਾਣਗੇ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਇਸ ਵੇਲੇ ਪੈਨਸ਼ਨਾਂ ਦੇਣ ਦਾ ਜਿਹੜਾ ਢੰਗ ਹੈ ਉਸ ਵਿਚ ਸੋਧ ਕਰਨ ਦੀ ਲੋੜ ਹੈ ਔਰ ਐਸੀਆਂ ਐਪਲੀਕੇਸ਼ਨਾਂ ਵੀ ਆਉਂਦੀਆਂ ਹਨ ਜਿਹੜੀਆਂ ਕਿ ਗਲਤ ਹੁੰਦੀਆਂ ਹਨ ਔਰ ਜਾਣ ਬੁਝ ਕੇ ਕੁਝ ਲੋਕ ਜਿਹੜੇ ਖਾਂਦੇ ਪੀਂਦੇ ਹਨ ਉਹ ਐਪਲੀਕੇਸ਼ਨਾਂ ਦੇ ਦਿੰਦੇ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਅਗੇ ਨੂੰ ਇਸ ਗਲ ਦੀ ਕੋਈ ਪੜਤਾਲ ਕਰਵਾਕੇ ਪੈਨਸ਼ਨਾਂ ਦਿਆ ਕਰਨਗੇ ਕਿ ਆਇਆ ਉਹ ਪੈਨਸ਼ਨ ਲੈਣ ਦੇ ਕਾਬਲ ਵੀ ਹੈ ਜਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਐਪਲੀਕੇਸ਼ਨਾਂ ਦੇ ਬਾਰੇ ਸਵਾਲ ਕੀਤਾ ਹੈ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦੀ ਹਾਂ ਕਿ ਹਰ ਇਕ ਐਪਲੀਕੇਸ਼ਨ ਜਿਹੜੀ ਸਾਡੇ ਕੋਲ ਆਉਂਦੀ ਹੈ ਪਹਿਲਾਂ ਉਹ ਸਰਪੰਚ ਅਟੈਸਟ ਕਰਦਾ ਹੈ ਫਿਰ ਬੀ.ਡੀ.ਓ. ਅਟੈਸਟ ਕਰਦਾ ਹੈ ਅਤੇ ਸਬੰਧਤ ਹਲਕੇ ਦੇ ਐਮ. ਐਲ. ਏ. ਸਾਹਿਬ ਅਟੈਸਟ ਕਰ ਕੇ ਭੇਜਦਾ ਹੈ। ਇਸ ਦੇ ਵਿਚ ਤਾਂ ਕੋਈ ਐਸੀ ਗੱਲ ਹੈ ਹੀ ਨਹੀਂ ਜੀ।

**ਸਰਦਾਰ ਬੇਅੰਤ ਸਿੰਘ** : ਕੀ ਵਜ਼ੀਰ ਸਾਹਿਬਾ ਦੱਸਣਗੇ ਕਿ ਜਿਹੜੀ ਏਜ ਲਿਮਿਟ ਵਿਡੋਜ਼ ਵਾਸਤੇ 60 ਜਾਂ 65 ਸਾਲ ਦੀ ਹੈ....(ਵਿਘਨ)

**ਕੁਝ ਆਵਾਜ਼ਾਂ** : ਵਿੱਡੋਜ਼ ਲਈ ਕੋਈ ਏਜ ਲਿਮਿਟ ਨਹੀਂ ਹੈ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਏਜ ਲਿਮਿਟ ਵਿਡੋਜ਼ ਲਈ ਹੈ, ਜਾਂ ਨਹੀਂ ? ਜੇ ਕੋਈ ਕਿਸੇ ਵੀ ਏਜ ਵਿਚ ਵਿਡੋ ਹੋ ਜਾਵੇ ਤਾਂ ਕੀ ਉਹ ਪੈਨਸ਼ਨ ਲੈ ਸਕਦੀ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਦੇ ਲਈ ਏਜ ਲਿਮਿਟ ਕੋਈ ਨਹੀਂ ਹੈ। ਜੇ ਕੋਈ 16 ਸਾਲ ਦੀ ਏਜ ਵਿਚ ਵੀ ਵਿਡੋ ਹੋ ਜਾਵੇ ਤਾਂ ਉਸ ਨੂੰ ਵੀ ਪੈਨਸ਼ਨ ਦਿਤੀ ਜਾਂਦੀ ਹੈ। ਜੇ ਕੋਈ 30 ਸਾਲ ਦੀ ਏਜ ਵਿਚ ਵਿਡੋ ਹੋ ਜਾਵੇ ਤਾਂ ਉਸ ਨੂੰ ਵੀ ਪੈਨਸ਼ਨ ਦਿਤੀ ਜਾਂਦੀ ਹੈ।

**ਸਰਦਾਰ ਕਿਰਪਾਲ ਸਿੰਘ** : ਕੀ ਵਜ਼ੀਰ ਸਾਹਿਬਾ ਦੱਸਣ ਦੀ ਖੇਚਲ ਕਰਨਗੇ ਕਿ ਇਸ ਮਹਿਕਮੇ ਦੀ ਪ੍ਰੋਗਰੈਸ ਦੇਖਣ ਵਾਸਤੇ ਕਿ ਹਰ ਮਹੀਨੇ ਮਹਿਕਮੇਂ ਕੋਲ ਨਵੀਆਂ ਐਪਲੀਕੇਸ਼ਨਾਂ ਕਿੰਨੀਆਂ ਆਈਆਂ, ਕਿੰਨੀਆਂ ਡਿਸ-ਪੋਜ਼ ਆਫ਼ ਹੋ ਗਈਆਂ ਅਤੇ ਕਿੰਨਾਂ ਅਮਾਊਂਟ ਭੇਜਿਆ ਜਾਂਦਾ ਹੈ, ਕੀ ਇਸ ਬਾਰੇ ਇਹ ਕੋਈ ਸੂਚੀ ਲੈਂਦੇ ਹਨ ? ਦੂਜੇ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਕੈਂਪ ਵਗੈਰਾ ਕੋਈ ਲਗਦੇ ਹਨ, ਕੀ ਇਹ ਕੋਈ ਇਹੋ ਜਿਹਾ ਸਿਸਟਮ ਸ਼ੁਰੂ ਕਰਨਗੇ ਜਿਸ ਨਾਲ ਕਿ ਹਰ ਜ਼ਿਲ੍ਹੇ ਵਿਚ ਕੈਂਪ ਲਗਾ ਕੇ ਬਲੱਕ ਰੂਪ ਵਿਚ ਦਰਖਾਸਤਾਂ ਲੈ ਕੇ ਕੋਈ ਫ਼ੈਸਲਾ ਕੀਤਾ ਜਾਵੇ ?

**ਮੰਤਰੀ** : ਸਪੀਕਰ ਸਾਹਿਬ, ਕੈਂਪ ਲਗਾਉਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। ਐਪ-ਲੀਕੇਸ਼ਨਾਂ ਆ ਜਾਂਦੀਆਂ ਹਨ ਅਤੇ ਉਨ੍ਹਾਂ ਦੇ ਉਤੇ ਕਾਰਵਾਈ ਕੀਤੀ ਜਾਂਦੀ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ** : ਮੈਂ ਵਜ਼ੀਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਲੋਕਾਂ ਦੀਆਂ ਪੈਨਸ਼ਨਾਂ ਲਗੀਆਂ ਹੋਈਆਂ ਹਨ ਪਰ ਕਈਆਂ ਦੇ ਪੈਸੇ ਰੁਕ ਜਾਂਦੇ ਹਨ ਅਤੇ ਉਹ ਵਿਚਾਰੇ ਬਹੁਤ ਬਹੁਤ ਸਮਾਂ ਰੁਲਦੇ ਰਹਿੰਦੇ ਹਨ। ਕੀ ਵਜ਼ੀਰ ਸਾਹਿਬਾ ਦੱਸਣ ਦੀ ਖੇਚਲ ਕਰਨਗੇ ਕਿ ਉਸ ਦੇ ਕੀ ਕਾਰਣ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਕੁਝ ਦਿਨ ਹੋਏ ਹਾਊਸ ਵਿਚ ਇਹ ਕਿਹਾ ਸੀ ਕਿ ਜਿਹੜੀਆਂ ਪੈਨਸ਼ਨਾਂ ਰੁਕੀਆਂ ਹੋਈਆਂ ਹਨ ਉਨ੍ਹਾਂ ਨੂੰ ਅਪਰੈਲ ਦੇ ਪਹਿਲੇ ਹਫ਼ਤੇ ਪੈਨਸ਼ਨਾਂ ਦੀਆਂ ਰਕਮਾਂ ਪਹੁੰਚ ਜਾਣਗੀਆਂ।

**ਡਾਕਟਰ ਕੇਵਲ ਕ੍ਰਿਸ਼ਨ**: ਸਪੀਕਰ ਸਾਹਿਬ, ਇਹ ਆਮ ਸ਼ਿਕਾਇਤ ਹੈ ਕਿ ਲੋਕਾਂ ਨੂੰ ਪੈਨਸ਼ਨਾਂ 3-3 ਮਹੀਨੇ, 6-6 ਮਹੀਨੇ ਬਾਅਦ ਮਿਲਦੀਆਂ ਹਨ, ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਤਰ੍ਹਾਂ ਦਾ ਕੋਈ ਪ੍ਰਬੰਧ ਕਰਨਗੇ ਕਿ ਵਿਡੋਜ਼ ਨੂੰ ਮਹੀਨੇ ਦੇ ਮਹੀਨੇ ਪੈਨਸ਼ਨਾਂ ਮਿਲ ਜਾਇਆ ਕਰਨ ?

**ਮੰਤਰੀ** : ਸਪੀਕਰ ਸਾਹਿਬ, ਵਿਡੋਜ਼ ਨੂੰ 50 ਰੁਪਏ ਮਹੀਨੇ ਦੇ ਹਿਸਾਬ ਨਾਲ ਤਿੰਨ ਮਹੀਨਿਆਂ ਦੇ ਉਨ੍ਹਾਂ ਦੇ 150 ਰੁਪਏ ਬਣ ਜਾਂਦੇ ਹਨ। ਜੇ ਉਨ੍ਹਾਂ ਨੂੰ ਪੈਨਸ਼ਨ ਮੰਥਲੀ ਭੇਜਣ ਦਾ ਸੋਚੀਏ ਤਾਂ ਉਸ ਵਾਸਤੇ ਸਰਕਾਰ ਦਾ ਟਾਈਮ ਬਹੁਤ ਲਗਦਾ ਹੈ ਅਤੇ ਉਸ ਦੇ ਲਈ ਕਰਮਚਾਰੀ ਵੀ ਹੋਰ ਚਾਹੀਦੇ ਹਨ। ਸੋ ਇਸ ਸਕੀਮ ਨੂੰ ਇੱਸੇ ਤਰ੍ਹਾਂ ਚਾਲੂ ਰਖਿਆ ਜਾਵੇ ਤਾਂ ਠੀਕ ਹੈ। ਜੇ ਕੋਈ ਹੋਰ ਇਨ੍ਹਾਂ ਦੇ ਨੋਟਿਸ ਵਿਚ ਗਲ ਆਵੇ ਤਾਂ ਇਹ ਸਾਨੂੰ ਦੱਸਣ, ਉਸ ਤੇ ਧਿਆਨ ਕੀਤਾ ਜਾਵੇਗਾ।

**ਮਾਸਟਰ ਚੰਦ ਸਿੰਘ :** ਮੈਂ ਵਜ਼ੀਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਵਿਡੋਜ਼ ਜਾਂ ਓਲਡ ਏਜ ਪੈਨਸ਼ਨ ਲਈ ਅਪਲਾਈ ਕਰਦੇ ਹਨ ਤਾਂ ਉਨ੍ਹਾਂ ਦੀਆਂ ਐਪਲੀਕੇਸ਼ਨਜ਼ ਤੇ ਕਈ ਇਤਰਾਜ਼ਾਤ ਲਗਦੇ ਹਨ ਅਤੇ ਫਿਰ ਉਹ ਇਤਰਾਜ਼ ਰਿਮੂਵ ਕਰ ਕੇ ਵਾਪਸ ਭੇਜੀਆਂ ਜਾਂਦੀਆਂ ਹਨ। ਕਈ ਇਹੋ ਜਿਹੇ ਕੇਸਿਜ਼ ਵੀ ਹਨ ਜਿਥੇ 4-4, 5-5 ਵਾਰੀ ਇਤਰਾਜ਼ ਲਗੇ ਅਤੇ ਉਹ ਰਿਮੂਵ ਕਰ ਕੇ ਐਪਲੀਕੇਸ਼ਨਜ਼ ਵਾਪਸ ਭੇਜ ਚੁਕੇ ਹਨ, ਪਰ ਅਜੇ ਤਕ ਉਨ੍ਹਾਂ ਦੀ ਪੈਨਸ਼ਨ ਨਹੀਂ ਲਗੀ। ਕੀ ਮਨਿਸਟਰ ਸਾਹਿਬਾ ਇਸ ਗਲ ਦੀ ਇਨਕੁਆਇਰੀ ਕਰਾਉਣਗੇ ਕਿ ਇਤਨਾ ਚਿਰ ਕਿਉਂ ਲਗਦਾ ਹੈ ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦੇ ਨੋਟਿਸ ਵਿਚ ਜੇ ਕੋਈ ਇਹੋ ਜਿਹੀਆਂ ਐਪਲੀਕੇਸ਼ਨਜ਼ ਹੋਣ ਤਾਂ ਉਹ ਮੈਨੂੰ ਲਿਖਤੀ ਰੂਪ ਵਿਚ ਦੇ ਦੇਣ, ਉਸ ਤੇ ਕਾਰਵਾਈ ਕੀਤੀ ਜਾਵੇਗੀ।

**ਸਰਦਾਰ ਮਨਮੋਹਨ ਸਿੰਘ ਬਰਾੜ :** ਸਪੀਕਰ ਸਾਹਿਬ, ਵਜ਼ੀਰ ਸਾਹਿਬਾ ਨੇ ਦੱਸਿਆ ਹੈ ਕਿ ਵਿਡੋਜ਼ ਵਾਸਤੇ ਕੋਈ ਏਜ ਲਿਮਿਟ ਨਹੀਂ ਹੈ ਲੇਕਿਨ ਇਨ੍ਹਾਂ ਦੇ ਦਫਤਰ ਵਲੋਂ ਇਹ ਚਿਠੀਆਂ ਲਿਖੀਆਂ ਗਈਆਂ ਹਨ ਕਿ ਜਿਹੜੀਆਂ 60 ਸਾਲ ਦੀਆਂ ਔਰਤਾਂ ਹੋ ਗਈਆਂ ਹਨ ਉਨ੍ਹਾਂ ਦੀ ਪੈਨਸ਼ਨ ਬੰਦ ਕੀਤੀ ਜਾਂਦੀ ਹੈ। ਕੀ ਮਨਿਸਟਰ ਸਾਹਿਬਾ ਦੱਸਣਗੇ ਕਿ ਇਹ ਗਲ ਠੀਕ ਹੈ ?

**ਮੰਤਰੀ :** ਸਪੀਕਰ ਸਾਹਿਬ, ਇਹ ਬਿਲਕੁਲ ਠੀਕ ਹੈ ਕਿ ਕੋਈ ਵਿਡੋ 60 ਸਾਲ ਦੀ ਉਮਰ ਤਕ ਵਿਡੋ ਪੈਨਸ਼ਨ ਲੈ ਸਕਦੀ ਹੈ ਅਤੇ ਉਸ ਤੋਂ ਬਾਅਦ ਬੁਢਾਪਾ ਪੈਨਸ਼ਨ ਲੈ ਸਕਦੀ ਹੈ। (ਵਿਘਨ) ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਵਿਡੋ ਪੈਨਸ਼ਨ ਜਿਹੜੀ ਹੈ ਉਹ ਬੁਢਾਪਾ ਪੈਨਸ਼ਨ ਵਿਚ ਕਨਵਰਟ ਹੋਣੀ ਚਾਹੀਦੀ ਹੈ। ਸਪੀਕਰ ਸਾਹਿਬ, ਇਕ ਬੀਬੀ 16 ਸਾਲ ਜਾਂ 20 ਸਾਲ ਦੀ ਉਮਰ ਵਿਚ ਵਿਡੋ ਹੁੰਦੀ ਹੈ ਤਾਂ ਉਸ ਵਕਤ ਉਸ ਦੇ ਦੋ ਚਾਰ ਬੱਚੇ ਵੀ ਹੋਣਗੇ ਅਤੇ ਜਦੋਂ ਉਹ 60 ਸਾਲ ਦੀ ਉਮਰ ਵਿਚ ਪਹੁੰਚੇਗੀ ਤਾਂ ਹੋ ਸਕਦਾ ਹੈ ਕਿ ਉਸ ਦੇ ਬੱਚੇ ਕਿਸੇ ਨਾ ਕਿਸੇ ਕੰਮ ਤੇ ਲਗੇ ਹੋਣ। ਇਸ ਕਰ ਕੇ ਇਹ ਕਨਵਰਟ ਕਰਨਾ ਠੀਕ ਨਹੀਂ ਹੋਵੇਗਾ।

**ਸ੍ਰੀ ਰਮੇਸ਼ ਚੰਦਰ :** ਸਪੀਕਰ ਸਾਹਿਬ, ਵਜ਼ੀਰ ਸਾਹਿਬਾ ਨੇ ਫਰਮਾਇਆ ਹੈ ਕਿ ਜੇ ਤਿੰਨ ਮਹੀਨੇ ਦੀ ਬਜਾਏ ਇਕ ਮਹੀਨੇ ਬਾਅਦ ਪੈਨਸ਼ਨ ਦਿਤੀ ਜਾਵੇ ਤਾਂ ਸਰਕਾਰ ਦਾ ਵਕਤ ਅਤੇ ਰੁਪਿਆ ਖਰਚ ਹੁੰਦਾ ਹੈ। ਮੈਂ ਵਜ਼ੀਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਮੁਮਕਿਨ ਨਹੀਂ ਹੈ ਕਿ ਹਰ ਜ਼ਿਲ੍ਹੇ ਵਿਚ ਵਿਡੋਜ਼ ਅਤੇ ਬੁਢਾਪਾ ਪੈਨਸ਼ਨ ਲੈਣ ਵਾਲੇ ਜੋ ਹਨ ਉਨ੍ਹਾਂ ਦੇ ਲਈ ਇਹ ਕੰਮ ਡਿਸਟ੍ਰਿਕਟ ਵੈਲਫੇਅਰ ਅਫ਼ਸਰ ਨੂੰ ਟਰਾਂਸਫਰ ਕਰ ਦਿਤਾ ਜਾਵੇ ਅਤੇ ਉਥੋਂ ਹੀ ਉਸ ਜ਼ਿਲ੍ਹੇ ਦੇ ਲੋਕ ਪੈਨਸ਼ਨ ਲੈ ਜਾਇਆ ਕਰਨ ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦਾ ਸੁਝਾਵ ਬੜਾ ਅੱਛਾ ਹੈ ਔਰ ਇਸ ਤੇ ਗੌਰ ਕੀਤਾ ਜਾ ਸਕਦਾ ਹੈ ਪਰ ਜਿਹੜੇ ਡਿਸਟ੍ਰਿਕਟ ਵੈਲਫੇਅਰ ਅਫ਼ਸਰ ਹਨ ਉਨ੍ਹਾਂ ਤੇ ਕੰਮ ਦਾ ਬੋਝ ਇਤਨਾ ਹੈ ਕਿ ਜਿਸ ਦਾ ਕੋਈ ਹਿਸਾਬ ਨਹੀਂ ਹੈ। ਪਿਛਲੀ ਸਰਕਾਰ ਕੋਲ ਇਹ ਗਲ ਕੀਤੀ ਸੀ ਕਿ ਇਹ ਮਹਿਕਮਾ ਯਤੀਮ ਸਮਝਿਆ ਜਾਂਦਾ ਹੈ। ਉਨ੍ਹਾਂ ਕੋਲ ਕੋਈ ਜੀਪਾਂ ਨਹੀਂ ਅਤੇ ਆਉਣ ਜਾਣ ਦਾ ਕੋਈ ਸਾਧਨ ਨਹੀਂ ਹੈ। ਲੇਕਿਨ ਇਸ ਸੁਝਾਵ ਉਤੇ ਗੌਰ ਕੀਤਾ ਜਾ ਸਕਦਾ ਹੈ। (ਵਿਘਨ)

(ਆਪੋਜ਼ੀਸ਼ਨ ਵਲੋਂ ਇੱਕ ਆਵਾਜ਼ : ਹੁਣ ਜੀਪਾਂ ਦੇ ਦਿਉ ਫਿਰ।)

**ਡਾਕਟਰ ਸਾਧੂ ਰਾਮ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਪੈਨਸ਼ਨਾਂ ਹਨ ਉਹ ਮਨੀਆਰਡਰ ਰਾਹੀਂ ਭੇਜਦੇ ਹਨ, ਕੀ ਉਹ ਖਜ਼ਾਨੇ ਦੇ ਦਫਤਰ ਨੂੰ ਕਾਪੀ ਭੇਜ ਦਿਆ ਕਰਨਗੇ ਤਾਕਿ ਲੋਕ ਉਥੋਂ ਲੈ ਲਿਆ ਕਰਨ ਅਤੇ ਇਸ ਨਾਲ ਮਨੀਆਰਡਰ

ਦਾ ਜਿਹੜਾ ਖਰਚਾ ਹੁੰਦਾ ਹੈ ਅਤੇ ਉਹ ਓਵਰ ਟਾਈਮ ਵੀ ਲਾਉਂਦੇ ਹਨ, ਬਚ ਜਾਇਆ ਕਰੇ ? ਕੀ ਇਸ ਦਾ ਕੋਈ ਪ੍ਰਬੰਧ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਤਜਵੀਜ਼ ਬਿਲਕੁਲ ਗਲਤ ਹੈ । ਪਿੰਡਾਂ ਦੇ ਜਿਹੜੇ ਲੋਕ ਹਨ ਉਨ੍ਹਾਂ ਵਿਚੋਂ ਬਹੁਤਿਆਂ ਨੂੰ ਖਜ਼ਾਨਿਆਂ ਦਾ ਪਤਾ ਹੀ ਨਹੀਂ ਹੁੰਦਾ ਹੈ।

**ਨਿਸ਼ਾਨ ਵਾਲਾ ਸਵਾਲ ਨੰ:** *335

**ਸ੍ਰੀ ਸਪੀਕਰ** : ਇਹ ਸਵਾਲ ਅੱਗੇ ਪਾਉਣ ਲਈ ਕਿਹਾ ਗਿਆ ਹੈ ।

**Establishment of Employment Exchange at Dhar Block.**

***355. Shri Om Parkash Bhardwaj** : Will the Minsiter of State for Labour and Employment be pleased to state :—

(a) whether the Government received representation during the year 1977 for the establishment of Employment Exchange at Dhar Block;

(b) whether the Government has any proposal to fulfil the demand of the people of that area ;

(c) If the reply to para (a) and (b) be in the affirmative the time by which it is likely to be done ?

**ਸਾਥੀ ਧਰਮ ਪਾਲ ਸੱਭਰਵਾਲ** : (ੳ) ਹਾਂ ਜੀ ।

(ਅ) ਇਕ ਦਿਹਾਤੀ ਜਨ-ਸ਼ਕਤੀ ਯੂਨਿਟ ਪਹਿਲੇ ਹੀ ਉਥੇ ਕੰਮ ਕਰ ਰਿਹਾ ਹੈ । ਉਥੇ ਇਕ ਵੱਖਰਾ ਰੋਜ਼ਗਾਰ ਦਫਤਰ ਖੋਲ੍ਹਣ ਦੀ ਕੋਈ ਤਜਵੀਜ਼ ਨਹੀਂ ਹੈ ।

(ੲ) ਉਪਰੋਕਤ (ਅ) ਵਿਚ ਦੱਸੇ ਅਨੁਸਾਰ, ਸਵਾਲ ਹੀ ਪੈਦਾ ਨਹੀਂ ਹੁੰਦਾ ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਰੋਜ਼ਗਾਰ ਯੂਨਿਟ ਚਲ ਰਿਹਾ ਹੈ, ਉਹ ਕਿਹੜਾ ਚਲ ਰਿਹਾ ਹੈ ? ਮੈਨੂੰ ਤਾਂ ਕਮ-ਅਜ਼-ਕਮ ਪਤਾ ਨਹੀਂ ਕਿ ਕਿਹੜਾ ਉਥੇ ਯੂਨਿਟ ਕੰਮ ਕਰ ਰਿਹਾ ਹੈ । ਪਿਛੇ ਜਿਹੇ ਇਕ ਬੇਨਤੀ ਕੀਤੀ ਸੀ ਅਤੇ ਇਸ ਸਬੰਧੀ ਬੇਨਤੀ ਪੱਤਰ ਵੀ ਇਨ੍ਹਾਂ ਦੇ ਕੋਲ ਆਏ ਸੀ ਔਰ ਉਸ ਇਲਾਕੇ ਦੀ ਮੁੱਖ ਮੰਗ ਨੂੰ ਦੇਖਦੇ ਹੋਏ ਇਨ੍ਹਾਂ ਨੇ ਕਿਹਾ ਸੀ ਕਿ ਵਿਚਾਰ ਕਰਾਂਗੇ ਪਰ ਅੱਜ ਜਵਾਬ ਵਿਚ ਕਹਿ ਦਿਤਾ ਹੈ ਕਿ ਸਵਾਲ ਹੀ ਪੈਦਾ ਨਹੀਂ ਹੁੰਦਾ । ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਸਾਨੂੰ ਵਿਸ਼ਵਾਸ ਦਿਵਾਇਆ ਸੀ, ਕੀ ਉਸ ਤੇ ਮੁੜ ਕੇ ਵਿਚਾਰ ਕਰ ਕੇ ਉਹ ਵਿਸ਼ਵਾਸ ਪੂਰਾ ਕਰਨ ਦੀ ਕੋਸ਼ਿਸ਼ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੇ ਕਹਿਣ ਤੋਂ ਬਾਅਦ ਵਿਚਾਰ ਕੀਤਾ ਗਿਆ ਸੀ ਪਰ ਜਿਥੋਂ ਤਕ ਉਨ੍ਹਾਂ ਦੀ ਜਨ ਸੰਖਿਆ ਦਾ ਸਵਾਲ ਹੈ ਉਹ ਨਾਰਮ ਪੂਰਾ ਨਹੀਂ ਕਰਦੀ, ਇਸ ਕਰ ਕੇ ਉਥੇ ਦਫਤਰ ਖੋਲ੍ਹਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । ਮੈਂ ਇਨ੍ਹਾਂ ਨੂੰ

*Starred Question No. 335 and reply thereto appear in the Punjab Vidhan Sabha Debate dated 31-3-1978.

[ਰਾਜ ਮੰਤਰੀ, ਕਿਰਤ ਅਤੇ ਰੁਜ਼ਗਾਰ]
ਵਿਸਥਾਰ ਨਾਲ ਦੱਸਣਾ ਚਾਹੁੰਦਾ ਹਾਂ ਕਿ ਧਾਰ ਕਾਲੋਨੀ ਦੀ ਜੰਨ ਸੰਖਿਆ 5 ਹਜ਼ਾਰ ਤੋਂ ਘੱਟ ਹੈ। ਜੁਲਾਈ, 1977 ਤੋਂ ਜਨਵਰੀ, 1978 ਤਕ ਜੋ ਪ੍ਰਾਰਥੀਆਂ ਦੀ ਰਜਿਸਟਰੇਸ਼ਨ ਕੀਤੀ ਗਈ ਉਸ ਦੀ ਸੰਖਿਆ 250 ਹੈ ਜਿਹੜੀ ਕਿ 35 ਫੀ ਸਦੀ ਦੇ ਕਰੀਬ ਬਣਦੀ ਹੈ। ਪਰ ਫਿਰ ਵੀ ਉਥੇ ਜੰਨ ਸ਼ਕਤੀ ਦਾ ਯੂਨਿਟ ਕੰਮ ਕਰ ਰਿਹਾ ਹੈ । ਐਨੀ ਥੋੜ੍ਹੀ ਜੰਨ ਸੰਖਿਆ ਹੈ ਧਾਰ ਬਲਾਕ ਵਿਚ ਕਿ ਉਥੇ ਵੀ ਇਸ ਦੀ ਉਚਿਤੱਤਾ ਨਹੀਂ ਬਣਦੀ ।

**Mr. Speaker** : Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### Starred Question No. 374

(Extention has been asked for in respect of Starred Question No. 374.)

ਆਤਮਾ ਸਿੰਘ
ਮੰਤਰੀ,
ਵਿਕਾਸ ਅਤੇ ਪੰਚਾਇਤ ਵਿਭਾਗ, ਪੰਜਾਬ,
ਚੰਡੀਗੜ੍ਹ ।

ਅ:ਸ:ਪ:ਨੰ: ਡੀਪੀਸੀ-1-78/13158
ਮਿਤੀ 20 ਮਾਰਚ, 1978 ।

ਵਿਸ਼ਾ :—ਪੰਜਾਬ ਵਿਧਾਨ ਸਭਾ ਦਾ ਸਟਾਰਡ ਸਵਾਲ ਨੰ: 374.

ਪਿਆਰੇ ਸਰਦਾਰ ਜੀ,

ਪੰਜਾਬ ਵਿਧਾਨ ਸਭਾ ਤਾਰਅੰਕਤ ਸਵਾਲ ਨੰ: 374 ਜੋ ਕਿ ਮਿਤੀ 21 ਮਾਰਚ, 1978 ਲਈ ਸਵਾਲਾਂ ਦੀ ਸੂਚੀ ਵਿਚ ਸਰਦਾਰ ਕਿਰਪਾਲ ਸਿੰਘ, ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ । ਲੋੜੀਂਦੀ ਸੂਚਨਾ ਸਬੰਧਤ ਅਧਿਕਾਰੀਆਂ ਪਾਸੋਂ ਇਕੱਤਰ ਕੀਤੀ ਜਾ ਰਹੀ ਹੈ, ਜਿਸ ਦੇ ਪੂਰੇ ਹੋਣ ਵਿੱਚ ਕੁਝ ਸਮਾਂ ਲਗਣ ਦੀ ਸੰਭਾਵਨਾ ਹੈ। ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਸਵਾਲ ਦਾ ਜਵਾਬ 15 ਦਿਨਾਂ ਪਿਛੋਂ ਕਿਸੇ ਵੀ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ।

ਆਪ ਜੀ ਦਾ ਹਿਤੂ,

ਸਹੀ/-
ਆਤਮਾ ਸਿੰਘ

ਸਰਦਾਰ ਰਵੀ ਇੰਦਰ ਸਿੰਘ, ਸਪੀਕਰ,
ਪੰਜਾਬ ਵਿਧਾਨ ਸਭਾ, ਚੰਡੀਗੜ੍ਹ ।

**Declaration of the Sarawan Model Joint Farming Society Ltd., Sarawan as Defaulter.**

***371. Sardar Kirpal Singh :** Will the Minister for Co-operation be pleased to state:—

(a) whether the Sarawan Model Joint Farming Society Ltd., Sarawan, district Faridkot, was declared defaulter in June, 1972; if so, the date thereof ;

(b) the amount of loan due from each of the members of the above society on the aforesaid date ;

(c) the date on which the Arbitrator took the decision against the members ;

(d) the amount of loan realised from each of the members upto 31st March, 1977 in the light of the decision of the Arbitrator; if no recovery was effected, the reasons therefor and the action taken against the officer at fault ;

(e) the outstanding amount of the total loan upto 31st January, 1978 together with the total amount of loan realised up to date ?

**ਸਰਦਾਰ ਜਸਵਿੰਦਰ ਸਿੰਘ ਬਰਾੜ :** (ਏ) ਹਾਂ ਜੀ, ਦੀ ਸਰਾਵਾਂ ਮਾਡਲ ਕੋਆਪਰੇਟਿਵ ਜਾਇੰਟ ਫਾਰਮਿੰਗ ਸੁਸਾਇਟੀ ਲਿਮਟਿਡ, ਜ਼ਿਲ੍ਹਾ ਫਰੀਦਕੋਟ ਮਿਤੀ 30 ਜੂਨ, 1972 ਨੂੰ ਨਾਦਹਿੰਦ ਕਰਾਰ ਦਿੱਤੀ ਗਈ ਸੀ ।

(ਬੀ) ਜਾਇੰਟ ਫਾਰਮਿੰਗ ਸੁਸਾਇਟੀਆਂ ਨੂੰ ਕਰਜ਼ਾ ਉਨ੍ਹਾਂ ਦੀ ਜ਼ਮੀਨ ਨੂੰ ਗਿਰਵੀ ਰਖ ਕੇ/ਜ਼ਮਾਨਤ ਲੈ ਕੇ ਦਿੱਤਾ ਜਾਂਦਾ ਹੈ । ਇਸ ਤਰ੍ਹਾਂ ਦਾ ਕਰਜ਼ਾ ਸੁਸਾਇਟੀ ਵਲ ਹੈ ।

(ਸੀ) ਸੁਸਾਇਟੀ ਦੇ ਖਿਲਾਫ ਸਾਲਸੀ ਫੈਸਲਾ 17 ਅਗਸਤ, 1973 ਨੂੰ ਲਿਆ ਗਿਆ ਸੀ ।

(ਡੀ) ਉਪਰੋਕਤ (ਬੀ) ਦੇ ਜਵਾਬ ਵਿਚ ਮੈਂਬਰਾਂ ਵਲ ਕੋਈ ਕਰਜ਼ਾ ਨਹੀਂ ਹੈ ਅਤੇ ਵਿਅਕਤੀਗਤ ਮੈਂਬਰਾਂ ਵਲੋਂ ਕਰਜ਼ੇ ਦੀ ਵਸੂਲੀ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

(ਈ) ਸੁਸਾਇਟੀ ਤੋਂ 90,000 ਰੁ: ਆਦਿ ਦੀ ਵਸੂਲੀ ਦੀ ਕਾਰਵਾਈ ਸਿਵਲ ਕੋਰਟ ਵਿਚ ਦਾਇਰ ਕੀਤੀ ਗਈ ਸੀ । ਇਸ ਦੀ ਅਗਲੀ ਸੁਣਾਈ ਦੀ ਮਿਤੀ 14 ਮਾਰਚ, 1978 ਹੈ ।

———

**ਪਨਸਪ ਵਿਚ ਸ਼ੌਪ ਅਸਿਸਟੈਂਟਸ ਦੀਆਂ ਅਸਾਮੀਆਂ ਲਈ ਇੰਟਰਵਿਊ**

*282. **ਕਾਮਰੇਡ ਸੱਤ ਪਾਲ ਡਾਂਗ :** ਕੀ ਖ਼ੁਰਾਕ ਅਤੇ ਸਪਲਾਈਜ਼ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ :—

(ੳ) ਕੀ ਪਨਸਪ ਵਿੱਚ ਸ਼ੌਪ ਅਸਿਸਟੈਂਟਸ ਗਰੇਡ—I ਦੀਆਂ ਆਸਾਮੀਆਂ ਲਈ ਸਤੰਬਰ, 1977, ਵਿੱਚ ਲੁਧਿਆਣੇ ਵਿਖੇ ਕੋਈ ਇੰਟਰਵਿਊਜ਼ ਲਈਆਂ ਗਈਆਂ ਸਨ, ਜੇਕਰ ਅਜਿਹਾ ਹੋਵੇ ਤਾਂ ਕਿਹੜੀਆਂ ਕਿਹੜੀਆਂ ਤਰੀਕਾਂ ਨੂੰ;

(ਅ) ਕਿੰਨੀਆਂ ਆਸਾਮੀਆਂ ਸਨ ਅਤੇ ਕਿੰਨੇ ਉਮੀਦਵਾਰਾਂ ਦੀ ਇੰਟਰਵਿਊ ਲਈ ਗਈ ਅਤੇ ਹਰ ਤਰੀਕ ਨੂੰ ਉਨ੍ਹਾਂ ਤੇ ਕਿੰਨਾਂ ਕਿੰਨਾ ਸਮਾਂ ਲਾਇਆ ਗਿਆ;

(ੲ) ਚੋਣ ਕਿਸ ਅਧਿਕਾਰੀ ਨੇ ਕੀਤੀ ;

(ਸ) ਕੀ ਉਪਰੋਕਤ ਮਹੀਨੇ ਵਿਚ ਰਾਜ ਦੇ ਕਿਸੇ ਹੋਰ ਸ਼ਹਿਰ ਵਿੱਚ ਵੀ ਇਸੇ ਤਰ੍ਹਾਂ ਦੀਆਂ ਇੰਟਰਵਿਊਜ਼ ਲਈਆਂ ਗਈਆਂ ਸਨ ; ਜੇਕਰ ਅਜਿਹਾ ਹੋਵੇ ਤਾਂ ਇਸ ਤਰ੍ਹਾਂ ਦੀ ਜਾਣਕਾਰੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

**ਸਰਦਾਰ ਹਰਭਜਨ ਸਿੰਘ :** (ੳ) ਹਾਂ ਜੀ। ਮਿਤੀ 13 ਸਤੰਬਰ, 1977 ਅਤੇ 14 ਸਤੰਬਰ, 1977 ਨੂੰ ।

(ਅ) ਕੁਲ ਖਾਲੀ ਆਸਾਮੀਆਂ 30 ਸਨ । 440 ਉਮੀਦਵਾਰਾਂ ਦੀ ਇੰਟਰਵਿਊ 13 ਸਤੰਬਰ, 1977 ਨੂੰ ਲਈ ਗਈ ਜੋ ਕਿ 10 ਵਜੇ ਪੂਰਵ ਦੁਪਹਿਰ ਤੋਂ ਸ਼ਾਮ 7 ਵਜੇ ਤੱਕ ਜਾਰੀ ਰਹੀ। 370 ਉਮੀਦਵਾਰਾਂ ਦੀ ਇੰਟਰਵਿਊ 14 ਸਤੰਬਰ, 1977 ਨੂੰ ਹੋਈ। ਇਹ 10 ਵਜੇ ਪੂਰਵ ਦੁਪਹਿਰ ਤੋਂ 6.30 ਵਜੇ ਸ਼ਾਮ ਤੱਕ ਜਾਰੀ ਰਹੀ ।

(ੲ) ਮੁਢਲੀ ਇੰਟਰਵਿਊ ਡਿਸਟਰਿਕਟ ਮੈਨੇਜਰ ਨੇ ਕੀਤੀ । ਉਸ ਵਲੋਂ ਸਿਫਾਰਸ਼ ਕੀਤੇ ਗਏ ਉਮੀਦਵਾਰਾਂ ਦੀ ਦੁਬਾਰਾ ਇੰਟਰਵਿਊ ਪਨਸਪ ਹੈਡ-ਕੁਆਰਟਰ, ਚੰਡੀਗੜ੍ਹ, ਵਿਖੇ ਕਰਕੇ ਅੰਤਮ ਚੋਣ ਮੈਨੇਜਿੰਗ ਡਾਇਰੈਕਟਰ, ਪੰਜਾਬ ਸਟੇਟ ਸਿਵਲ ਸਪਲਾਈਜ਼ ਕਾਰਪੋਰੇਸ਼ਨ ਵਲੋਂ ਕੀਤੀ ਗਈ, ਜਿਹੜੇ ਇਹਨਾਂ ਆਸਾਮੀਆਂ ਲਈ ਨਿਯੁਕਤੀ ਅਧਿਕਾਰੀ ਹਨ।

(ਸ) ਹਾਂ, ਜੀ। ਵੇਰਵਾ ਅਨੈਕਸਚਰ 'ੳ' ਵਿਚ ਦਿੱਤਾ ਗਿਆਂ ਹੈ।

'ਅਨੁਲੱਗ ੳ'

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਆਸਾਮੀਆਂ ਦੀ ਸੰਖਿਆ | ਮੁਲਾਕਾਤਾਂ ਦੀ ਮਿਤੀ | ਮੁਲਾਕਾਤ ਲਈ ਲਿੱਤਾ ਸਮਾਂ | ਮੁਲਾਕਾਤ ਕੀਤੇ ਗਏ ਉਮੀਦਵਾਰਾਂ ਦੀ ਸੰਖਿਆ | ਕੁੱਲ |
|---|---|---|---|---|---|---|
| 1 | 2 | 3 | 4 | 5 | 6 | 7 |
| 1. | ਅੰਮ੍ਰਿਤਸਰ | 30 | 17-9-77 | 10.30 ਵਜੇ ਸਵੇਰ ਤੋਂ 5 ਵਜੇ ਸ਼ਾਮ ਤੱਕ | 149 | 778 |
| | | | 19-9-77 | 10.30 ਵਜੇ ਸਵੇਰ ਤੋਂ 6.30 ਵਜੇ ਸ਼ਾਮ ਤੱਕ | 207 | |
| | | | 20-9-77 | 10.30 ਵਜੇ ਸਵੇਰ ਤੋਂ 7 ਵਜੇ ਸ਼ਾਮ ਤੱਕ | 195 | |
| | | | 21-9-77 | 10.30 ਵਜੇ ਸਵੇਰ ਤੋਂ 5.30 ਵਜੇ ਸ਼ਾਮ ਤੱਕ | 129 | |
| | | | 22-9-77 | 10.30 ਵਜੇ ਸਵੇਰ ਤੋਂ 4.30 ਵਜੇ ਸ਼ਾਮ ਤੱਕ | 98 | |
| 2. | ਬਠਿੰਡਾ | 25 | 13-9-77 | 10.00 ਵਜੇ ਸਵੇਰ ਤੋਂ 8.00 ਵਜੇ ਸ਼ਾਮ ਤੱਕ | 200 | 1,050 |
| | | | 14-9-77 | 10.00 ਵਜੇ ਸਵੇਰ ਤੋਂ 8.45 ਵਜੇ ਸ਼ਾਮ ਤੱਕ | 215 | |
| | | | 15-9-77 | 10.00 ਵਜੇ ਸਵੇਰ ਤੋਂ 9.15 ਵਜੇ ਸ਼ਾਮ ਤੱਕ | 235 | |
| | | | 16-9-77 | 10.00 ਵਜੇ ਸਵੇਰ ਤੋਂ 10.00 ਵਜੇ ਸ਼ਾਮ ਤੱਕ | 208 | |
| | | | 17-9-77 | 10.00 ਵਜੇ ਸਵੇਰ ਤੋਂ 5.00 ਵਜੇ ਸ਼ਾਮ ਤੱਕ | 192 | |

[ਖੁਰਾਕ ਅਤੇ ਸਪਲਾਈਜ਼ ਮੰਤਰੀ]

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਆਸਾਮੀਆਂ ਦੀ ਸੰਖਿਆ | ਮੁਲਾਕਾਤਾਂ ਦੀ ਮਿਤੀ | ਮੁਲਕਾਤ ਲਈ ਲਿੱਤਾ ਸਮਾਂ | ਮੁਲਾਕਾਤ ਕੀਤੇ ਗਏ ਉਮੀਦਵਾਰਾਂ ਦੀ ਸੰਖਿਆ | ਕੁੱਲ |
|---|---|---|---|---|---|---|
| 1 | 2 | 3 | 4 | 5 | 6 | 7 |
| 3. | ਫਰੀਦਕੋਟ | 25 | 13—9—77 | 10.00 ਵਜੇ ਸਵੇਰ ਤੋਂ 4.00 ਵਜੇ ਸ਼ਾਮ ਤੱਕ | 70 | 242 |
| | | | 14—9—77 | 10.00 ਵਜੇ ਸਵੇਰ ਤੋਂ 4.00 ਵਜੇ ਸ਼ਾਮ ਤੱਕ | 70 | |
| | | | 15—9—77 | 10.00 ਵਜੇ ਸਵੇਰ ਤੋਂ 4.00 ਵਜੇ ਸ਼ਾਮ ਤੱਕ | 52 | |
| | | | 16—9—77 | 10.00 ਵਜੇ ਸਵੇਰ ਤੋਂ 4.00 ਵਜੇ ਸ਼ਾਮ ਤੱਕ | 50 | |
| 4. | ਫਿਰੋਜ਼ਪੁਰ | 25 | 12—9—77 | 10.00 ਵਜੇ ਸਵੇਰ ਤੋਂ 5.00 ਵਜੇ ਸ਼ਾਮ ਤੱਕ | 40 (ਈ. ਈ.) | 336 |
| | | | 13—9—77 | 10.00 ਵਜੇ ਸਵੇਰ ਤੋਂ 5.00 ਵਜੇ ਸ਼ਾਮ ਤੱਕ | 138 | |
| | | | 14—9—77 | 10.00 ਵਜੇ ਸਵੇਰ ਤੋਂ 5.00 ਵਜੇ ਸ਼ਾਮ ਤੱਕ | 158 | |
| 5. | ਗੁਰਦਾਸਪੁਰ | 25 | 13—9—77 | 10.00 ਵਜੇ ਸਵੇਰ ਤੋਂ 7.30 ਵਜੇ ਸ਼ਾਮ ਤੱਕ | 291 | 1,037 |
| | | | 14—9—77 | 11.00 ਵਜੇ ਸਵੇਰ ਤੋਂ 5.15 ਵਜੇ ਸ਼ਾਮ ਤੱਕ | 182 | |

| | | | | | |
|---|---|---|---|---|---|
| | | 15-9--77 | 10.00 ਵਜੇ ਸਵੇਰ ਤੋਂ 12.30 ਵਜੇ ਸ਼ਾਮ ਤੱਕ | 80 | |
| | | 16--9--77 | 10.00 ਵਜੇ ਸਵੇਰ ਤੋਂ 3.00 ਵਜੇ ਸ਼ਾਮ ਤੱਕ | 153 | |
| | | 17--9--77 | 11.00 ਵਜੇ ਸਵੇਰ ਤੋਂ 3.00 ਵਜੇ ਸ਼ਾਮ ਤੱਕ | 119 | |
| | | 18--9--77 | 11.00 ਵਜੇ ਸਵੇਰ ਤੋਂ 3.30 ਵਜੇ ਸ਼ਾਮ ਤੱਕ | 115 | |
| | | 19--9--77 | 10.00 ਵਜੇ ਸਵੇਰ ਤੋਂ 1.45 ਵਜੇ ਸ਼ਾਮ ਤੱਕ | 97 | |
| 6. ਹੁਸ਼ਿਆਰਪੁਰ | 25 | 19—9--77 | 10.00 ਵਜੇ ਸਵੇਰ ਤੋਂ 5.00 ਵਜੇ ਸ਼ਾਮ ਤੱਕ | 334 | 1,018 |
| | | 20--9--77 | 10.00 ਵਜੇ ਸਵੇਰ ਤੋਂ 6.45 ਵਜੇ ਸ਼ਾਮ ਤੱਕ | 449 | |
| | | 21--9--77 | 11.00 ਵਜੇ ਸਵੇਰ ਤੋਂ 6.00 ਵਜੇ ਸ਼ਾਮ ਤੱਕ | 235 | |
| 7. ਜਲੰਧਰ | 30 | 12--9--77 | 10.00 ਵਜੇ ਸਵੇਰ ਤੋਂ 1.30 ਵਜੇ ਸ਼ਾਮ ਤੱਕ | 94 | 839 |
| | | 13--9--77 | 10.00 ਵਜੇ ਸਵੇਰ ਤੋਂ 6.30 ਵਜੇ ਸ਼ਾਮ ਤੱਕ | 295 | |
| | | 14--9- 77 | 12.30 ਵਜੇ ਸ਼ਾਮ ਤੋਂ 4.30 ਵਜੇ ਸ਼ਾਮ ਤੱਕ | 95 | |
| | | 15--9--77 | 10.00 ਵਜੇ ਸਵੇਰ ਤੋਂ 6.00 ਵਜੇ ਸ਼ਾਮ ਤੱਕ | 272 | |
| | | 16--9--77 | 10.00 ਵਜੇ ਸਵੇਰ ਤੋਂ 4.15 ਵਜੇ ਸ਼ਾਮ ਤੱਕ | 83 | |
| 8. ਕਪੂਰਥਲਾ | 15 | 12--9--77 | 10.00 ਵਜੇ ਸਵੇਰ ਤੋਂ 4.00 ਵਜੇ ਸ਼ਾਮ ਤੱਕ | 130 | 405 |
| | | 13--9--77 | 10.00 ਵਜੇ ਸਵੇਰ ਤੋਂ 4.00 ਵਜੇ ਸ਼ਾਮ ਤੱਕ | 135 | |
| | | 14--9-77 | 10.00 ਵਜੇ ਸਵੇਰ ਤੋਂ 4.00 ਵਜੇ ਸ਼ਾਮ ਤੱਕ | 140 | |
| 9. ਲੁਧਿਆਣਾ | 30 | 13--9-77 | 10.00 ਵਜੇ ਸਵੇਰ ਤੋਂ 7.00 ਵਜੇ ਸ਼ਾਮ ਤੱਕ | 404 | |
| | | 14--9--77 | 10.00 ਵਜੇ ਸਵੇਰ ਤੋਂ 6.30 ਵਜੇ ਸ਼ਾਮ ਤੱਕ | 370 | |
| 10. ਪਟਿਆਲਾ | 25 | 12--9--77 | 10.00 ਵਜੇ ਸਵੇਰ ਤੋਂ 8.00 ਵਜੇ ਸ਼ਾਮ ਤੱਕ | 320 | 1,176 |
| | | 14--9--77 | 10.00 ਵਜੇ ਸਵੇਰ ਤੋਂ 8.00 ਵਜੇ ਸ਼ਾਮ ਤੱਕ | 389 | |

[ਖੁਰਾਕ ਅਤੇ ਸਪਲਾਈਜ਼ ਮੰਤਰੀ]

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਆਸਾਮੀਆਂ ਦੀ ਸੰਖਿਆ | ਮੁਲਾਕਾਤਾਂ ਦੀ ਮਿਤੀ | ਮੁਲਾਕਾਤ ਲਈ ਲਿੱਤਾ ਸਮਾਂ | ਮੁਲਾਕਾਤ ਕੀਤੇ ਗਏ ਉਮੀਦਵਾਰਾਂ ਦੀ ਸੰਖਿਆ | ਕੁੱਲ |
|---|---|---|---|---|---|---|
| 1 | 2 | 3 | 4 | 5 | 6 | 7 |
| | | | 15--9--77 | 10.00 ਵਜੇ ਸਵੇਰ ਤੋਂ 8.00 ਵਜੇ ਸ਼ਾਮ ਤੱਕ | 361 | |
| | | | 16--9--77 | 10.00 ਵਜੇ ਸਵੇਰ ਤੋਂ 4.00 ਵਜੇ ਸ਼ਾਮ ਤੱਕ | 106 (ਈ. ਈ.) | |
| 11. | ਰੋਪੜ | 20 | 15--9--77 | 10.00 ਵਜੇ ਸਵੇਰ ਤੋਂ 7.30 ਵਜੇ ਸ਼ਾਮ ਤੱਕ | 400 | 770 |
| | | | 16--9--77 | 10.00 ਵਜੇ ਸਵੇਰ ਤੋਂ 7.30 ਵਜੇ ਸ਼ਾਮ ਤੱਕ | 370 | |
| 12. | ਸੰਗਰੂਰ | 25 | 12--9- 77 | 10.00 ਵਜੇ ਸਵੇਰ ਤੋਂ 5.00 ਵਜੇ ਸ਼ਾਮ ਤੱਕ | 150 | 1,184 |
| | | | 13--9- 77 | 10.00 ਵਜੇ ਸਵੇਰ ਤੋਂ 5.00 ਵਜੇ ਸ਼ਾਮ ਤੱਕ | 277 | |
| | | | 14--9- 77 | 10.00 ਵਜੇ ਸਵੇਰ ਤੋਂ 5.00 ਵਜੇ ਸ਼ਾਮ ਤੱਕ | 386 | |
| | | | 15--9--77 | 10.00 ਵਜੇ ਸਵੇਰ ਤੋਂ 5.00 ਵਜੇ ਸ਼ਾਮ ਤੱਕ | 371 | |

## UNSTARRED QUESTIONS AND ANSWERS

### ਮਾਲ ਵਿਭਾਗ ਦੀ ਨਕਲਾਂ ਦੇਣ ਦੀ ਏਜੰਸੀ ਅਤੇ ਪਟਵਾਰੀਆਂ ਦੁਆਰਾ ਚਾਰਜ ਕੀਤੇ ਜਾਂਦੇ ਰੇਟਾਂ ਵਿਚ ਅੰਤਰ

122. **ਸਰਦਾਰ ਕਿਰਪਾਲ ਸਿੰਘ** : ਕੀ ਮਾਲ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਕੀ ਸਕੱਤਰ, ਪੰਜਾਬ ਸਰਕਾਰ, ਮਾਲ ਵਿਭਾਗ ਨੂੰ ਸਰਦਾਰ ਸੱਜਣ ਸਿੰਘ ਮਰਗਿੰਦਪੁਰੀ ਸਾਬਕਾ ਸੰਸਦੀ ਸਕੱਤਰ, ਨਿਵਾਸੀ ਪਿੰਡ ਮਰਗਿੰਦਪੁਰਾ ਜ਼ਿਲ੍ਹਾ ਅੰਮ੍ਰਿਤਸਰ ਵਲੋਂ ਕੋਈ ਸ਼ਕਾਇਤ ਨੰ: 1265 ਮਿਤੀ 20 ਅਪ੍ਰੈਲ, 1973 ਪ੍ਰਾਪਤ ਹੋਈ ਸੀ ਜਿਸ ਵਿਚ ਇਹ ਦੋਸ਼ ਲਾਇਆ ਸੀ ਕਿ ਮਾਲ ਵਿਭਾਗ ਦੀ ਨਕਲਾਂ ਦੇਣ ਦੀ ਏਜੰਸੀ ਅਤੇ ਪਟਵਾਰੀਆਂ ਦੁਆਰਾ ਬੰਸਾਵਲੀ ਗੋਸ਼ਵਾਰਾ ਦੀਆਂ ਨਕਲਾਂ ਦੇਣ ਲਈ ਵੱਖ ਵੱਖ ਰੇਟ ਚਾਰਜ ਕੀਤੇ ਜਾਂਦੇ ਹਨ ;

(ਅ) ਜੇਕਰ ਉਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਉਕਤ ਸ਼ਕਾਇਤ ਸਬੰਧੀ ਕੋਈ ਜਾਂਚ ਪੜਤਾਲ ਕੀਤੀ ਗਈ ਸੀ ; ਜੇਕਰ ਅਜਿਹਾ ਹੋਵੇ ਤਾਂ ਪੜਤਾਲੀਆ ਰਿਪੋਰਟ ਦੇ ਮੱਦੇ ਨਜ਼ਰ ਅੰਤਿਮ ਫੈਸਲਾ ਕੀ ਕੀਤਾ ਗਿਆ ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ** : (ੳ) ਜੀ ਹਾਂ ।

(ਅ) ਜਾਂਚ ਪੜਤਾਲ ਕਰ ਕੇ ਅੰਤਿਮ ਫੈਸਲੇ ਦੀ ਲੋੜ ਨਹੀਂ ਸੀ ਕਿਉਂਕਿ ਜੋ ਫੀਸ ਵਸੂਲ ਕੀਤੀ ਜਾਂਦੀ ਹੈ ਉਹ ਪਰਚਲਤ ਨਿਯਮਾਂ ਤੇ ਅਧਾਰਤ ਹੁੰਦੀ ਹੈ।

---

### Grant of Pension to the freedom fighters of village Chhan Sarja Mirja, P.O. Allago, Tehsil Patti, District Amritsar.

123. **Sardar Kirpal Singh** : Will the Minister for Food and Supplies be pleased to state whether the Deputy Commissioner, Amritsar and the Chief Secretary to Government, Punjab received any application from the freedom fighters of village Chhan Marja Sirja P.O. Allago, tehsil Patti, District Amritsar for the grant of pensions from the Union Government on 24—8—1973 and 26—8—1973, respectively; if so, a list thereof be laid on the Table of the House, showing the dates on which each of the said application was received ?

**ਸਰਦਾਰ ਹਰਭਜਨ ਸਿੰਘ** : ਨਹੀਂ ਜੀ । ਦੋ ਦਰਖਾਸਤਾਂ ਸਰਦਾਰ ਤੇਜਾ ਸਿੰਘ ਅਤੇ ਖੇਮ ਸਿੰਘ ਦੋਵੇਂ ਪੁਤਰ ਵਧਾਵਾ ਸਿੰਘ ਪਿੰਡ ਛਾਨ ਸਰਜਾ ਮਿਰਜਾ ਦੀਆਂ ਮਿਤੀ 23-8-1973 ਨੂੰ ਪ੍ਰਾਪਤ ਹੋਈਆਂ ਸਨ ! ਇਹ ਦਰਖਾਸਤਾਂ ਪ੍ਰਾਰਥੀਆਂ ਵਲੋਂ ਦਸਤਾਵੇਜ਼ੀ ਸਬੂਤ ਪੇਸ਼ ਨਾ ਕਰਨ ਕਾਰਨ ਲੰਬਿਤ ਪਈਆਂ ਹਨ ।

---

**Declaration of Agricultural Co-operative Society of Village Theh Naushehra, tehsil Patti, district Amritsar.**

**124. Sardar Kirpal Singh :** Will the Minister for Co-operation be pleased to state—

(a) whether it is a fact that the Agricultural Co-operative Society of Village, Theh Naushehra, tehsil Patti, district Amritsar has been declared a defaulter, if so, since when;

(b) the total amount of loan due from the members of the said society as on the date of its being declared a defaulter, together with the action, if any, taken up to 31st August, 1977 to recover the said amount of loans from its members and the result thereof;

(c) the total amount of loan recovered up to 31st August, 1977;

(d) whether any efforts were made to recover the entire amount of loan after declaring the said society as a defaulter, if so, the amount recovered from each of the said members of the said society up to 31st August, 1977, together with the amount still outstanding against each member and the action being taken to recover the outstanding amount ?

**ਸਰਦਾਰ ਜਸਵਿੰਦਰ ਸਿੰਘ ਬਰਾੜ :** (ੲ) ਹਾਂ ਜੀ, ਮਿਤੀ 1 ਜੁਲਾਈ, 1971 ਤੋਂ ।

(ਬੀ) ਮਿਤੀ 1 ਜੁਲਾਈ, 1971 ਨੂੰ 26 ਮੈਂਬਰਾਂ ਵੱਲ 50,675 ਰੁਪਏ ਕਰਜ਼ਾ ਲਗਦਾ ਸੀ ਜਿਸ ਵਿਚੋਂ ਮਿਤੀ 31 ਅਗਸਤ, 1977 ਤੱਕ 14,770 ਰੁਪਏ ਅਸਲ ਅਤੇ 20,104 ਰੁਪਏ ਸੂਦ ਵਸੂਲ ਹੋਇਆ । ਬਕਾਇਆ ਰਕਮ 35,905 ਰੁਪਏ ਵਸੂਲ ਕਰਨ ਲਈ ਮੈਂਬਰਾਂ ਵਿਰੁਧ ਸਾਲਸੀ ਕੇਸ ਅਤੇ ਵਾਰੰਟ ਗ੍ਰਿਫ-ਤਾਰੀ ਜਾਰੀ ਹਨ ।

(ਸੀ) ਮਿਤੀ 31 ਅਗਸਤ, 1977 ਤੱਕ ਮੈਂਬਰਾਂ ਵਲੋਂ ਕੁਲ 14,770 ਰੁਪਏ ਅਸਲ ਅਤੇ 20,104 ਸੂਦ ਦੀ ਵਸੂਲੀ ਹੋਈ ਹੈ ।

(ਡੀ) ਮੈਂਬਰਾਂ ਪਾਸੋਂ ਵਸੂਲ ਕਰਨ ਲਈ ਉਨ੍ਹਾਂ ਦੀਆਂ ਮਿਸਲਾਂ ਵਰੰਟ ਗਿਫਤਾਰੀ ਜਾਰੀ ਕੀਤੇ ਗਏ ਜਿਸ ਦੇ ਸਿੱਟੇ ਵਜੋਂ 31 ਅਗਸਤ, 1977 ਤਕ 14,770 ਅਸਲ ਅਤੇ 20,104 ਰੁਪਏ ਸੂਦ ਦੀ ਵਸੂਲੀ ਹੋਈ । ਮੈਂਬਰਾਂ ਦੀ ਲਿਸਟ ਅਨੁਲਗ 'ਏ' ਤੇ ਹੈ। ਜਿਨ੍ਹਾਂ ਮੈਂਬਰਾਂ ਵਲ ਰਕਮ ਬਕਾਇਆ ਹੈ ਜਿਸ ਦੀ ਰਕਮ 35,905 ਰੁਪਏ ਬਣਦੀ ਹੈ । ਵਸੂਲੀ ਲਈ ਕਾਰਵਾਈ ਜਾਰੀ ਹੈ ਜੋ ਕਿ ਨੱਥੀ ਲਿਸਟ ਵਿਚ ਦੱਸੀ ਗਈ ਹੈ।

## ANNEXURE A

**List of Defaulters as on 1st July, 1971 of the Theh Naushehra Co-operative Agricultural Service Society, Theh Naushehra, Tehsil Patti, District Amritsar.**

| Serial No. | Name of member | Amount due | Date of defaulter | Recovery Pl. | Recovery Intt. | Balance | Action |
|---|---|---|---|---|---|---|---|
| 1. | Shri Pritam Singh son of Meja Singh .. | 4,000 | 1-7-71 | 4 000 | 875 | .. | .. |
| 2. | Shri Nasib Singh son of Meja Singh .. | 2,900 | ,, | .. | 2,900 | 2,900 | Arbitration prepared, Warrant issued. |
| 3. | Shri Gurdeep Singh son of Meja Singh .. | 4,000 | ,, | .. | .. | 4,000 | Ditto |
| 4. | Shri Piara Singh son of Suja Singh .. | 300 | ,, | 100 | .. | 200 | Arbitration case prepared. |
| 5. | Shri Kundan Lal son of Chet Singh .. | 210 | ,, | 210 | 191 | .. | |
| 6. | Shri Naranjan Singh son of Bahal Singh .. | 2,500 | ,, | .. | .. | 2,900 | Warrant issued |
| 7. | Shri Surat Singh son of Bahal Singh .. | 2,000 | ,, | .. | .. | 2,000 | Warrant issued. |
| 8. | Shri Budh Singh son of Kirpal Singh .. | 50 | ,, | 50 | .. | .. | .. |
| 9. | Shri Meja Singh son of Mangal Singh .. | 150 | ,, | 150 | 97 | .. | .. |
| 10. | Shri Bagga Singh son of Ujagar Singh .. | 415 | ,, | 83 | 116 | 332 | Arbitration case prepared |
| 11. | Shri Mangal Singh, son of Magar Singh .. | 100 | ,, | .. | .. | 100 | Ditto |
| 12. | Shri Rur Singh son of Hazara Singh .. | 1,000 | ,, | 1,000 | 830 | .. | .. |
| 13. | Shri Meja Singh son of Gulzar Singh .. | 5,500 | ,, | .. | 2,110 | 5,500 | Disputed amount. |
| 14. | Shri Balbir Singh son of Meja Singh .. | 4,000 | ,, | .. | 2,000 | 4,000 | Warrant issued |
| 15. | Shri Fauja Sngh son of Mangal Singh .. | 362 | ,, | .. | .. | 362 | Arbitration case prepared |
| 16. | Shri Kashmir Singh son of Meja Singh .. | 3,200 | ,, | 3,200 | 2,980 | .. | .. |
| 17. | Shri Kulwant Singh son of Gurdip Singh .. | 4,793 | ,, | .. | .. | 4,793 | Arbitration case prepared |
| 18. | Shri Dibagh Singh son of Bhag Singh .. | 800 | ,, | 553 | 447 | 200 | Ditto |
| 19. | Shri Ajmer Singh son of Hari Singh .. | 647 | ,, | .. | .. | 647 | Ditto |
| 20. | Shri Gurbachan Singh son of Bhan Singh .. | 5,792 | ,, | .. | 2,530 | 5,792 | Ditto |
| 21. | Shri Jaswinder Kaur wife of Gurbachan Singh | 1,000 | ,, | 1 000 | 970 | .. | .. |
| 22. | Shri Suja Singh son of Sunder Singh .. | 3,049 | ,, | 2,979 | 1533 | 70 | Arbitration case prepared |
| 23. | Shri Mangal Singh son of Suja Singh .. | 1,207 | ,, | .. | 1,100 | 1,207 | Warrant issued. |
| 24. | Shri Gurbachan Singh son of Udham Singh | 1,000 | ,, | 1,000 | 825 | .. | .. |
| 25. | Shri Mejar Singh son of Gurnam Singh .. | 700 | ,, | .. | .. | 700 | Arbitration case prepared |
| 26. | Shri Kashmiri Lal son of Bhagat Ram .. | 1,000 | ,, | 445 | 600 | 555 | Ditto |
| | Total .. | 50,675 | | 14,770 | 20,104 | 35,905 | |

**Non-Transfer of land Acquired for Kairon Drain in Village Margindpura, Tehsil Patti, District Amritsar,**

**125. Sardar Kirpal Singh** : Will the Chief Minister be pleased to state whether the Land Acquisition Officer, Drainage Department, Amritsar, received any complaint No. 1300, dated 5th May, 1973 by registered post on 8th May, 1973 sent by Shri Sajjan Singh Margindpuri, Ex-parliamentary Secretary, resident of village Margindpura, district Amritsar, wherein it is alleged that the land acquired from the landowners of village Margindpura, tehsil Patti, for the Kairon Drain has not been transferred in the name of the Government as yet; if so, the details of action if any, taken up to November, 1977, on the said complaint, if no action has yet been taken, the reasons therefor ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** ਹਾਂ ਜੀ। ਸ੍ਰੀ ਸੱਜਣ ਸਿੰਘ ਮਰਗਿੰਦਪੁਰੀ ਤੋਂ ਸ਼ਕਾਇਤ ਨੰ: 1300, ਮਿਤੀ 5-5-1973 ਇਸ ਸਬੰਧ ਵਿਚ ਪ੍ਰਾਪਤ ਹੋਈ ਸੀ। ਸ੍ਰੀ ਮਰ-ਗਿੰਦਪੁਰੀ ਨੂੰ ਭੋਂ ਪ੍ਰਾਪਤੀ ਅਫਸਰ ਨੇ ਆਪਣੇ ਪੱਤਰ ਨੰ: 3025 ਮਿਤੀ 31-7-1973 ਰਾਹੀਂ ਸੂਚਿਤ ਕੀਤਾ ਕਿ ਜਿਹੜੀ ਜ਼ਮੀਨ ਪਿੰਡ ਮਰਗਿੰਦਪੁਰ ਪਾਸੋਂ ਕੈਰੋਂ ਡਰੇਨ ਵਾਸਤੇ ਲਈ ਸੀ ਉਹ ਇੰਤਕਾਲ ਨੰ: 247 ਮਿਤੀ 29-11-1962 ਅਤੇ ਇੰਤਕਾਲ ਨੰ: 669 ਮਿਤੀ 29-8-1967 ਨਾਲ ਪੰਜਾਬ ਸਰਕਾਰ ਦੇ ਹੱਕ ਵਿਚ ਇੰਤਕਾਲ ਹੋ ਗਿਆ ਹੈ।

**ਰਾਜ ਵਿਚ ਸਹਾਇਤਾ ਪ੍ਰਾਪਤ ਅਤੇ ਮਾਨਤਾ ਪ੍ਰਾਪਤ ਮੈਡੀਕਲ ਕਾਲਜਾਂ ਵਿਚ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਨੂੰ ਵਿਸ਼ੇਸ਼ ਰਿਆਇਤ।**

131. **ਕਾਮਰੇਡ ਸੱਤ ਪਾਲ ਡਾਂਗ** : ਕੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ,—

(ੳ) ਕੀ ਰਾਜ ਵਿਚ ਸਹਾਇਤਾ ਪ੍ਰਾਪਤ ਅਤੇ ਮਾਨਤਾ ਪ੍ਰਾਪਤ ਮੈਡੀਕਲ ਕਾਲਜਾਂ ਦੇ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਦਾਖਲੇ ਅਤੇ ਟਿਊਸ਼ਨ ਫੀਸ ਦੇ ਮਾਮਲੇ ਵਿਚ ਕਿਸੇ ਖਾਸ ਰਿਆਇਤ ਦੇ ਹੱਕਦਾਰ ਹਨ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਵੇਰਵੇ ਕੀ ਹਨ ?

(ਅ) ਪਿਛਲੇ ਤਿੰਨ ਵਿੱਤੀ ਸਾਲਾਂ ਵਿਚੋਂ ਹਰ ਇੱਕ ਦੇ ਦੌਰਾਨ ਇਸ ਸਬੰਧ ਵਿਚ ਸਰਕਾਰ ਦੁਆਰਾ ਕਿੰਨਾ ਖਰਚਾ ਕੀਤਾ ਗਿਆ ਅਤੇ ਇਸ ਸਬੰਧ ਵਿਚ ਕਾਲਜਵਾਰ ਇੱਕ ਵਿਵਰਣ ਸਦਨ ਦੀ ਮੇਜ਼ ਤੇ ਰੱਖਿਆ ਜਾਵੇ ?

**ਸਰਦਾਰ ਆਤਮਾ ਸਿੰਘ** : (ੳ) ਹਾਂ ਜੀ, ਰਾਜ ਵਿਚ ਮਾਨਤਾ ਪ੍ਰਾਪਤ ਅਤੇ ਸਹਾਇਤਾ ਪ੍ਰਾਪਤ ਕਰਨ ਵਾਲੇ ਪ੍ਰਾਈਵੇਟ ਮੈਡੀਕਲ ਕਾਲਜਾਂ ਵਿਚ ਪੜ੍ਹਨ ਵਾਲੇ ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀਆਂ ਨੂੰ ਜਿਨ੍ਹਾਂ ਦੇ ਮਾਤਾ ਪਿਤਾ/ਗਾਰਡੀਅਨ ਦੀ ਸਾਲਾਨਾ ਆਮਦਨ 9,000 ਰੁਪਏ ਤੋਂ ਘੱਟ ਹੋਵੇ, ਭਾਰਤ ਸਰਕਾਰ ਵਲੋਂ ਚਲਾਈ ਗਈ ਪੋਸਟ ਮੈਟ੍ਰਿਕ ਸਕੀਮ ਅਧੀਨ ਹੇਠ ਲਿਖੀਆਂ ਸਹੂਲਤਾਂ ਦਿੱਤੀਆਂ ਜਾਂਦੀਆਂ ਹਨ :—

(1) ਗੁਜ਼ਾਰਾ ਅਲਾਉਂਸ;

(2) ਫੀਸਾਂ ਦੀ ਪ੍ਰਤੀ ਪੂਰਤੀ;

**(ਅ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।**

**Concession allowed to S.C. Students in Private Medical Colleges under the Post Matric Scholarship Scheme.**

(A) The following concessions are allowed to Scheduled Castes students in the recognised and aided private Medical Colleges under the Post-Matric Scholarship Scheme sponsored by the Government of India.

These concessions are admissible only to those whose parents/guardians income from all sources does not exceed Rs 9,000 per annum.

**(a) Maintenance allowance.**

| Course of Study | Year of Course of study | | Rate of Maintenance Allowance per month | | | |
|---|---|---|---|---|---|---|
| | | | Hosteller | | Day Scholar | |
| MBBS | | | Boys | Girls | Boys | Girls |
| | | | Rs. | Rs. | Rs. | Rs. |
| | 1st year | .. | 125 | 135 | 75 | 85 |
| | 2nd year and thereafter | .. | 125 | 140 | 75 | 90 |

**(b) Fees**

Scholars are eligible for reimbursement of enrolment/registration, tuition, games Union, Library, Magazine, Medical Examination and such other fees.

(B) The expenditure incurred during the past three years in the two private Medical Colleges is given as under. There has been no expenditure on account of Guru Gobind Singh Medical College, Faridkot as no student has been admitted to this College so far.

**(a) Maintenance Allowance and Examination fee.**

| Year | Christian Medical College, Ludhiana | Dayanand Medical College, Ludhiana | Total |
|---|---|---|---|
| 1975-76 | Rs. 806 | Rs. 808 | Rs. 1,614 |
| 1976-77 | Rs Nil | Rs. 506 | Rs. 506 |
| 1977-78 | Rs 3,750 | Rs. 450 | Rs. 4,200 |

**(b) Fees.**

Bills for re-imbursement of tuition fees paid by the students have been received and the question of payment is under the consideration of Government.

## UNSTARRED QUESTION NO. 144

(Extension has been asked for in respect of Unstarred Question No. 144)

**Unstarred Assembly Question No 144 by Master Babu Singh, M.L.A. regarding total number of Tractors in the State due for reply on 21st March, 1978.**

The answer to Assembly Question No. 144 appearing in the list of Unstarred Question on the 21st March, 1978, in the name of Master Babu Singh, M.L.A. is not ready.

The reply will be submitted as soon as the relevant information has been collected.

Sd/- . . . .,

Agriculture and Forests Minister,
Punjab.

To

The Secretary,
Punjab Vidhan Sabha,
Chandigarh.

U.O. No. 186—Agr. II (IX) 78/Chandigarh, dated March, 1978.

## OBITUARY REFERENCE

**ਸ੍ਰੀ ਸਪੀਕਰ** : ਸ੍ਰੀ ਆਯੰਗਰ, ਜੋ ਪਹਿਲੀ ਲੋਕ ਸਭਾ ਦੇ ਮੈਂਬਰ ਸਨ, ਉਨ੍ਹਾਂ ਦਾ 19 ਮਾਰਚ, 1978 ਨੂੰ ਦਿਹਾਂਤ ਹੋ ਗਿਆ ਹੈ। ਉਹ ਲੋਕ ਸਭਾ ਦੇ ਦੂਜੇ ਸਪੀਕਰ ਸਨ ਅਤੇ ਉਹ ਉਸ ਤੋਂ ਮਗਰੋਂ ਬਿਹਾਰ ਅਤੇ ਉੜੀਸਾ ਦੇ ਗਵਰਨਰ ਵੀ ਰਹੇ । ਉਨ੍ਹਾਂ ਦਾ ਲੈਜਿਸਲੇਟਿਵ ਕੈਰੀਅਰ ਬੜਾ ਸ਼ਾਨਦਾਰ ਸੀ । ਉਨ੍ਹਾਂ ਨੇ ਆਪਣਾ ਕੈਰੀਅਰ ਸੈਂਟਰਲ ਲੈਜਿਸਲੇਟਿਵ ਅਸੈਂਬਲੀ ਵਿਚ ਸ਼ੁਰੂ ਕੀਤਾ । ਉਹ 1934 ਵਿਚ ਉਸ ਦੇ ਮੈਂਬਰ ਬਣੇ ਔਰ ਲਗਾਤਾਰ ਉਸ ਦੇ ਮਗਰੋਂ 28 ਸਾਲ ਪਾਰਲੀਆਮੈਂਟੇਰੀਅਨ ਰਹੇ । ਪਹਿਲਾਂ ਉਨ੍ਹਾਂ ਨੇ ਲੀਗਲ ਪ੍ਰੋਫ਼ੈਸ਼ਨ ਵਿਚ ਐਂਟਰ ਕੀਤਾ ਸੀ ਲੇਕਿਨ ਉਨ੍ਹਾਂ ਨੇ ਆਪਣੀ ਪ੍ਰੈਕਟਿਸ 1921 ਵਿਚ ਸੁਸਪੈਂਡ ਕਰ ਦਿੱਤੀ ਸੀ ਜਦੋਂ ਕਿ ਨਾਨ-ਕੋਆਪ੍ਰੇਟਿਵ ਮੂਵਮੈਂਟ ਹਿੰਦੁਸਤਾਨ ਦੀ ਆਜ਼ਾਦੀ ਲਈ ਚਲੀ ਸੀ । ਉਨ੍ਹਾਂ ਨੂੰ 1940 ਵਿਚ ਕੋਰਟ ਅਰੈਸਟ ਕੀਤਾ ਗਿਆ ਸੀ। 1956 ਵਿਚ ਉਨ੍ਹਾਂ ਨੇ ਆਲ ਇੰਡੀਆ ਪਾਰਲੀਆਮੈਂਟੇਰੀਅਨ ਡੈਲੀਗੇਸ਼ਨ ਚਾਈਨਾ ਵਿਚ ਲੀਡ ਕੀਤਾ ਸੀ। ਉਹ ਬੜੇ ਐਮੀਨੈਂਟ ਪਾਰਲੀਆਮੈਂਟੇਰੀਅਨ ਰਹੇ । ਜੇ ਸਾਰੇ ਮੈਂਬਰ ਸਾਹਿਬਾਨ ਦੀ ਮਨਜ਼ੂਰੀ ਹੋਵੇ ਤਾਂ ਮੈਂ ਉਨ੍ਹਾਂ ਦੇ ਪਰੀਵਾਰ ਨੂੰ ਇਹ ਜਿਹੜਾ ਸ਼ੋਕ ਦਾ ਮੱਤਾ ਹੈ ਚਿੱਠੀ ਰਾਹੀਂ ਭੇਜ ਦਿਆਂਗਾ ।

**ਅਵਾਜ਼ਾਂ** : ਭੇਜ ਦਿਓ ਜੀ ।

**ਸ੍ਰੀ ਸਪੀਕਰ** : ਮੈਂ ਹੁਣ ਬੇਨਤੀ ਕਰਾਂਗਾ ਕਿ ਸ੍ਰੀ ਆਯੰਗਰ ਦੀ ਯਾਦ ਵਿਚ ਸਾਰੇ ਮੈਂਬਰ ਸਾਹਿਬਾਨ ਦੋ ਮਿੰਟਾਂ ਲਈ ਆਪਣੀ ਸੀਟ ਤੇ ਖੜੇ ਹੋ ਜਾਣ ।

(ਇਸ ਵਕਤ ਸਾਰੇ ਹਾਜ਼ਰ ਮਾਨਯੋਗ ਮੈਂਬਰ ਸਾਹਿਬਾਨ ਦੋ ਮਿੰਟਾਂ ਲਈ ਖੜ੍ਹੇ ਹੋ ਗਏ) ।

## QUESTIONS OF PRIVILEGE

**Mr. Speaker**. On the 13th March, 1978, Dr. Kewal Krishan, M.L.A., gave notice of a Privilege Motion wherein he had alleged that an important policy statement had been made by the Development Minister of Punjab outside the House on the 11th and 12th March, 1978, in village Ajnoha, district Hoshiarpur and village Vahia near Phagwara. He stated that the Minister had announced that the Panchayat Samitis would

be abolished and in future election of Sarpanches would be held from the Panches. The Member had stated that such an announcement was improper and against the well-established Parliamentary practice, usage and convention. Thus, the Minister had breached the privilege of the House.

On that day, the Deputy Speaker gave an interim ruling that he was writing to the Minister concerned to ascertain the facts and that on receipt of his reply, he would give his ruling.

The requisite clarification has been received from the Development Minister wherein he has stated that he visited Manak Behad and Ajnoha on 11th March, 1978, addressed public meetings at these places, and what he said at those meetings was that the Government was considering the question of abolition of Panchayat Samitis and also the election of Sarpanches amongst the panches. By so doing he had merely indicated the broad outlines on which the Government was thinking and no concrete or positive statement was made as such. The Minister states that it appears that his statement was not correctly quoted by certain papers.

I have examined the matter and have arrived at the conclusion that no breach of privilege is involved. I, therefore, do not give my consent to the question of privilege being raised.

**Mr. Speaker**: On the 9th March, 1978, Comrade Satya Pal Dang, M.L.A., gave notice of a Privilege Motion wherein he had alleged that in July, 1977 Session of the Punjab Vidhan Sabha, the Education Minister made a categorical statement in the House that no nomination would be made by the Government for J.B.T. training and all admissions would be made on merits. According to the Hon'ble Member, from the hon'ble Education Minister's reply, to Unstarred Question No. 46 given on the 8th March, 1978 it had revealed that in violation of the commitment made in the House, Government had nominated as many as 89 students. The Member further stated that that constituted a clear breach of privilege of the House.

On that day I gave an interim ruling that I was writing to the Minister concerned to clarify the position and on receipt of his clarification I would give my ruling.

I have received the requisite clarification from the Education Minister who has stated that it was correct that the Education Department had discontinued the nomination system because undeserving candidates used to be selected. He has further stated that parents of the students who were detained during emergency met him and explained that during their detention their children had to look after the work and their studies suffered greatly and as such they could not secure good marks. He was convinced that they deserved help. Besides there were other sections of the society, i.e. handicapped, orphans and widows who deserved help. In these circumstances, such students were accommodated in J.B.T. admission. While giving reply to unstarred question No. 46, the above facts were kept in view. As such his both the statements one made in 1977 and the other in reply to Unstarred Question No. 46, are based on facts and are true.

I have examined the matter and have arrived at the conclusion that no breach of privilege is involved.

I, therefore, do not give my consent to the question of privilege being raised.

## CALL ATTENTION NOTICES UNDER RULE 66

(*Serial No.* 86)

**Shri Madan Mohan Mittal** : Sir, I beg to draw the attention of the Government towards a matter of urgent public importance, namely, the long awaited irrigation facilities to be provided through lift irrigation, deep tubewells and shallow tubewells in Anandpur Sahib Block and Nurpur Bedi Block of Nangal and Anandpur Sahib Constituencies in District Rupar. The people of this area have made several representations to the officers concerned and on their representations, schemes were prepared but surprisingly enough the same are not being implemented in letter and spirit. There is a widespread resentment for non-implementation of the irrigation facilities among the people of the said area. Hence, the Chief Minister to please make a statement in the House.

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਰੋਪੜ ਜ਼ਿਲ੍ਹੇ ਦੇ ਅਨੰਦਪੁਰ ਸਾਹਿਬ ਅਤੇ ਨੂਰਪੁਰ ਬੇਦੀ ਬਲਾਕਾਂ ਵਿਚ ਲਿਫਟ ਇਰੀਗੇਸ਼ਨ ਸਕੀਮਾਂ ਦੁਆਰਾ ਸਿੰਜਾਈ ਸਹੂਲਤਾਂ ਪਹੁੰਚਾਉਣ ਲਈ ਨਿਮਨਲਿਖਤ ਸਕੀਮਾਂ ਖੋਜ ਅਧੀਨ ਹਨ :—

(1) ਸਵਾਂ ਨਦੀ ਤੇ ਸਟੋਰੇਜ ਡੈਮ ।

(2) ਲਿਫਟ ਇਰੀਗੇਸ਼ਨ ਜਾਂ ਟਿਊਬਵੈਲਾਂ ਦੁਆਰਾ ਅਨੰਦਪੁਰ ਸਾਹਿਬ ਅਤੇ ਨੂਰਪੁਰ ਬੇਦੀ ਦੇ ਬਲਾਕਾਂ ਦੇ ਬੈਰਾਨੀ ਰਕਬੇ ਲਈ ਸਕੀਮ ।

(3) ਨੰਗਲ ਹਾਈਡਲ ਚੈਨਲ ਤੋਂ ਪਾਣੀ ਲੈ ਕੇ ਨੰਗਲ ਹਾਈਡਲ ਚੈਨਲ ਦੇ ਖੱਬੇ ਪਾਸੇ ਦੇ ਰਕਬੇ ਲਈ ਸਿੰਜਾਈ ਦੀ ਸਕੀਮ ।

(4) ਨੰਗਲ ਹਾਈਡਲ ਚੈਨਲ ਅਤੇ ਸਤਲੁਜ ਦਰਿਆ ਦੇ ਵਿਚਕਾਰਲੇ ਰਕਬੇ ਲਈ ਸਿੰਜਾਈ ।

ਸਵਾਂ ਨਦੀ ਦੇ ਸਟੋਰੇਜ ਡੈਮ ਬਾਰੇ ਰੋਪੜ ਜ਼ਿਲ੍ਹੇ ਦੇ ਪਿੰਡ ਸਪਲਾਵਾਨ ਦੇ ਸਾਹਮਣੇ ਅਤੇ ਨੂਰਪੁਰ ਬੇਦੀ ਤੋਂ ਲਗ ਭਗ 18 ਕਿਲੋ ਮੀਟਰ ਦੀ ਵਿੱਥ ਤੇ ਸਵਾਂ ਨਦੀ ਦੇ ਨੀਂਵੇਂ ਸਟੋਰੇਜ ਡੈਮ ਬਣਾਉਣ ਦੀ ਉਚਿਤਤਾ ਬਾਰੇ ਸਕੀਮ ਵਿਚਾਰੀ ਜਾ ਰਹੀ ਹੈ । ਮੰਤਵ ਇਹ ਹੈ ਕਿ ਇਸ ਨੀਂਵੇਂ ਡੈਮ ਦੁਆਰਾ ਰਿਜ਼ਰ-ਵਾਇਰ ਬਣਾਇਆ ਜਾਵੇ, ਤੇ 440 ਕਿਉਸਿਕਸ ਬਿਜਲੀ ਉਤਪਾਦਨ ਦੀ ਰਾਖਵੀਂ ਸਪਲਾਈ ਲਈ ਇਸ ਵਿਚੋਂ ਇਕ ਹਾਈਡਲ ਚੈਨਲ ਕੱਢੀ ਜਾਵੇ ਅਤੇ ਸਤਲੁਜ ਦਰਿਆ ਤੇ ਸਵਾਂ ਨਦੀ ਦੇ ਵਿਚਕਾਰਲੇ ਰਕਬੇ ਨੂੰ ਸਿੰਜਾਈ ਦਿੱਤੀ ਜਾਵੇ । ਸਵਾਂ ਨਦੀ ਦੇ ਰਿਜ਼ਰਵਾਇਰ ਤੋਂ ਨੂਰਪੁਰ ਬੇਦੀ ਦੇ ਕੁਝ ਰਕਬੇ ਨੂੰ ਸਿੱਧੀ ਸਿੰਜਾਈ ਵੀ ਮਿਲੇਗੀ ।

ਉਪਰੋਕਤ ਕ੍ਰਮ ਨੰਬਰ 2, 3 ਅਤੇ 4 ਸਕੀਮ ਅਧੀਨ ਟਿਊਬਵੈਲ ਲਾਉਣ ਜਾਂ ਨੰਗਲ ਹਾਈਡਲ ਚੈਨਲ ਜਾਂ ਸਵਾਂ ਨਦੀ ਤੋਂ ਪਾਣੀ ਤੇ ਸਿੰਜਾਈ ਦੇਣ ਬਾਰੇ ਕਈ ਸਕੀਮਾਂ ਖੋਜ ਅਧੀਨ ਹਨ ।

ਨੰਗਲ ਡੈਮ ਦੇ ਉਪਰਲੇ ਪਾਸੇਂ ਤੋਂ ਕੱਢੇ ਗਏ ਭੱਲਾਂ ਨਾਂ ਦੇ ਰਜਬਾਹਾ ਦੁਆਰਾ ਸਤ ਲੁਜ ਦਰਿਆ ਅਤੇ ਸਵਾਂ ਨਦੀ ਦੇ ਵਿਚਕਾਰਲੇ ਰਕਬੇ ਨੂੰ ਸਿੰਜਾਈ ਦੇਣ ਦੀ ਸਕੀਮ ਭੱਲਾਂ ਰਜਬਾਹਾ ਦੀ ਰਚਨਾ 1974 ਵਿਚ ਮਨਜ਼ੂਰ ਹੋਈ ਸੀ । ਇਸ ਨਾਲ 24 ਕਿਊਸਿਕਸ ਸਪਲਾਈ ਹੋਣੀ ਸੀ ਅਤੇ 2 78 ਏਕੜ ਰਕਬੇ

ਨੂੰ ਸਿੰਜਾਈ ਦੀਆਂ ਸਹੂਲਤਾਂ ਪ੍ਰਾਪਤ ਹੋਣੀਆਂ ਸਨ। ਸਕੀਮ ਦਾ ਅਨੁਮਾਨਿਤ ਖਰਚਾ 21.7 ਲੱਖ ਰੁਪਏ ਸੀ। ਸਕੀਮ ਲਾਗੂ ਨਾ ਹੋ ਸਕਣ ਦਾ ਕਾਰਣ ਇਹ ਸੀ ਕਿ ਤਜਵੀਜ਼ ਕੀਤੀ ਨਹਿਰ ਲਈ ਜ਼ਮੀਨ ਦੇਣ ਲਈ ਕਾਸ਼ਤਕਾਰ ਸਹਿਮਤ ਨਹੀਂ ਸਨ। ਕਿਉਂਕਿ ਉਨ੍ਹਾਂ ਦੀ ਆਪਣੀ ਜ਼ਮੀਨ ਪਹਿਲਾਂ ਹੀ ਥੋੜ੍ਹੀ ਸੀ। ਕਾਸ਼ਤਕਾਰਾਂ ਨੇ ਬੇਨਤੀ ਕੀਤੀ ਸੀ ਕਿ ਤਜਵੀਜ਼ ਕੀਤੀ ਨਹਿਰ ਦੀ ਥਾਂ ਡੂੰਘੇ ਟਿਊਬਵੈਲ ਲਗਾਏ ਜਾਣ। ਇਸ ਸੰਭਾਵਨਾ ਬਾਰੇ ਖੋਜ ਕੀਤੀ ਜਾ ਰਹੀ ਹੈ।

ਸਿੰਜਾਈ ਵਿਭਾਗ ਨੇ ਦੁਬੇਟਾ ਲਿਫਟ ਇਰੀਗੇਸ਼ਨ ਸਕੀਮ ਦੇ ਨਾਂ ਦੀ ਇਕ ਹੋਰ ਸਕੀਮ ਵੀ ਨੰਗਲ ਹਾਈਡਲ ਚੈਨਲ ਦੇ ਖੱਬੇ ਪਾਸੇ ਦੇ ਰਕਬੇ ਨੂੰ ਸਿੰਜਣ ਲਈ ਤਿਆਰ ਕੀਤੀ ਸੀ। ਇਸ ਤਜਵੀਜ਼ ਦੁਆਰਾ ਸਤਲੁਜ ਦਰਿਆ ਦੇ ਉਪਰਲੇ ਨੰਗਲ ਡੈਮ ਤੋਂ ਪਾਣੀ ਲਿਆ ਜਾਣਾ ਸੀ। ਸਕੀਮ ਵਿੱਤੀ ਪੱਖ ਤੋਂ ਠੋਸ ਨਹੀਂ ਸੀ ਅਤੇ ਸਕੀਮ ਦੇ ਖਰਚੇ ਲਈ ਲਗ ਭਗ 25 ਫੀ ਸਦੀ ਸਬਸਿਡੀ ਲੈਣੀ ਸੀ ਅਤੇ ਇਸ ਕਰ ਕੇ ਸਕੀਮ ਮਨਜ਼ੂਰ ਨਹੀਂ ਹੋਈ ਸੀ।

ਪੰਜਾਬ ਰਾਜ ਟਿਊਬ ਵੈਲ ਕਾਰਪੋਰੇਸ਼ਨ ਨੇ ਅਨੰਦਪੁਰ ਸਾਹਿਬ ਬਲਾਕ ਵਿਚ 22 ਡੂੰਘੇ ਟਿਊਬਵੈਲ ਲਗਾਉਣ ਦੀ ਸਕੀਮ ਤਿਆਰ ਕੀਤੀ ਸੀ ਜਿਹੜੀ ਕਿ ਐਗਰੀਕਲਚਰਲ ਰੀਫਾਈਨਾਂਸ ਐਂਡ ਡਿਵੈਲਪ-ਮੈਂਟ ਕਾਰਪੋਰੇਸ਼ਨ ਨੂੰ ਭੇਜੀ ਗਈ ਹੈ। ਸਕੀਮ ਦੇ ਖਰਚੇ ਦਾ ਅਨੁਮਾਨ 24.66 ਲੱਖ ਰੁਪਏ ਹੈ ਅਤੇ ਇਸ ਦਾ ਮੰਤਵ 5,400 ਏਕੜ ਰਕਬੇ ਨੂੰ ਸਿੰਚਾਈ ਦੀ ਸਹੂਲਤ ਦੇਣਾ ਹੈ। ਇਹ ਆਸ ਕੀਤੀ ਜਾਂਦੀ ਹੈ ਕਿ ਇਹ ਕੰਮ ਸਾਲ 1978-79 ਵਿੱਚ ਕੀਤਾ ਜਾਵੇਗਾ ਇਸ ਤੋਂ ਇਲਾਵਾ ਕਾਰਪੋਰੇਸ਼ਨ ਨੇ ਨੂਰਪੁਰ ਬੇਦੀ ਬਲਾਕ ਵਿੱਚ ਵੀ 12 ਡੂੰਘੇ ਟਿਊਬਵੈਲ ਲਾਉਣ ਦੀ ਸਕੀਮ ਵੀ ਮਨਜ਼ੂਰ ਕਰਵਾ ਲਈ ਹੈ ਜਿਸ ਦਾ ਖਰਚਾ 17.27 ਲੱਖ ਰੁਪਏ ਹੈ ਅਤੇ 4800 ਏਕੜ ਰਕਬੇ ਤੇ ਲਾਗੂ ਹੋਵੇਗੀ। ਇਸ ਰਕਬੇ ਲਈ ਵਿਸ਼ੇਸ਼ ਖੁਦਾਈ ਦੇ ਸਮਾਨ ਦੀ ਲੋੜ ਹੈ। ਇੱਕ ਰੋਟਰੀ-ਕਮ-ਪ੍ਰੀਕਸ਼ਨ ਰਿਗ ਪ੍ਰਾਪਤ ਕਰਨ ਲਈ ਪ੍ਰਬੰਧ ਕੀਤਾ ਜਾ ਰਿਹਾ ਹੈ। ਆਸ ਹੈ ਕਿ ਇਹ ਕੰਮ ਵੀ ਸਾਲ 1978-79 ਵਿੱਚ ਅਰੰਭ ਹੋ ਜਾਵੇਗਾ।

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਬੜੀ ਡਿਟੇਲ ਵਿੱਚ ਦੱਸਿਆ ਹੈ। 1976 ਤੋਂ ਲੈ ਕੇ ਕੁਝ ਸਕੀਮਾਂ ਲਾਗੂ ਕਰਨ ਦਾ ਪ੍ਰਯਤਨ ਹੋਇਆ ਸੀ ਲੇਕਿਨ ਕੁਝ ਲਾਗੂ ਨਹੀਂ ਹੋ ਸਕੀਆਂ। ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਦੋ ਸਕੀਮਾਂ ਲਿਫਟ ਇਰੀਗੇਸ਼ਨ ਦੀਆਂ ਦੁਬੇਟਾ ਤਲਵਾੜਾ ਤੋਂ ਲੈ ਕੇ ਬ੍ਰਹਮਪੁਰੇ ਤਕ ਬਿਲ ਕੁਲ ਤਿਆਰ ਹੋ ਚੁਕੀਆਂ ਹਨ ਅਤੇ ਉਸ ਬਾਰੇ ਵਿੱਚ ਦੋ ਤਿੰਨ ਮੀਟਿੰਗਾਂ ਹੋ ਗਈਆਂ ਹਨ, ਇਨਵੈਸਟੀਗੇਸ਼ਨ ਬਰਾਂਚ ਨੇ ਸਾਰਾ ਕੁਝ ਤਿਆਰ ਕਰਕੇ ਭੇਜ ਦਿੱਤਾ ਹੈ। ਮੇਰਾ ਸਵਾਲ ਇਹ ਹੈ ਕਿ ਕਦੋਂ ਤਕ ਇਹ ਐਨਫੋਰਸ ਹੋ ਜਾਣਗੀਆਂ। ਉਨ੍ਹਾਂ ਇਲਾਕਿਆਂ ਵਿਚ ਪਹਿਲਾਂ ਹੀ ਐਕੁਆਇਰ ਕਰ ਕੇ ਬਹੁਤ ਸਾਰੀ ਜ਼ਮੀਨ ਲੋਕਾਂ ਦੀ ਨਹਿਰਾਂ ਵਿੱਚ ਆ ਚੁਕੀ ਹੈ। ਹੋ ਸਕਦਾ ਹੈ ਕਿ ਜ਼ਮੀਨ ਘੱਟ ਹੋਣ ਕਰਕੇ ਡਿਪਾਰਟਮੈਂਟ ਵਾਲੇ ਇਸ ਸਕੀਮ ਨੂੰ ਰਿਜੈਕਟ ਕਰੀ ਜਾਂਦੇ ਹੋਣ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਕਾਰਣਾਂ ਨੂੰ ਦੂਰ ਕਰਕੇ, ਇਨ੍ਹਾਂ ਵੱਲ ਧਿਆਨ ਨਾ ਦੇ ਕੇ ਕਦੋਂ ਤਕ ਇਹ ਸਕੀਮ ਇੰਪਲੀਮੈਂਟ ਕੀਤੀ ਜਾਵੇਗੀ। ਦੂਸਰਾ ਇਨ੍ਹਾਂ ਨੇ ਦਸਿਆ ਹੈ ਕਿ ਸਤਲੁਜ ਤੋਂ ਇੱਕ ਚੈਨਲ ਨੰਗਲੋਂ ਟੂਵਾਰਡਜ਼ ਸਵਾਂ ਹੁੰਦੇ ਭੱਲਾਂ ਵਗੈਰਾ ਹੁੰਦੇ ਜਾਣਾ ਸੀ। ਲੋਕਾਂ ਨੇ ਕਿਹਾ ਕਿ ਜ਼ਮੀਨ ਥੋੜ੍ਹੀ ਹੈ, ਉਨ੍ਹਾਂ ਦੀ ਜ਼ਮੀਨ ਵਿੱਚ ਨਹਿਰ ਨਾ ਕੱਢੀ ਜਾਵੇ ਅਤੇ ਉਸ ਦੀ ਬਜਾਏ ਉਨ੍ਹਾਂ ਨੇ ਮੰਗ ਕੀਤੀ ਹੈ ਕਿ ਟਿਊਬਵੈਲ ਲਗਾਏ ਜਾਣ। ਇਨ੍ਹਾਂ ਲੋਕਾਂ ਨੇ ਟਿਊਬ ਵੈਲ ਕਾਰਪੋਰੇਸ਼ਨ ਨੂੰ ਮੈਮੋਰੰਡਮ ਦਿੱਤਾ ਹੈ ਕਿ ਉਥੇ ਡੀਪ ਟਿਊਬਵੈਲ ਦੀ ਵੀ ਜ਼ਰੂਰਤ ਨਹੀਂ, ਸ਼ੈਲੋ ਟਿਊਬ ਵੈਲ ਹੀ ਲਗਾ ਦਿਤੇ ਜਾਣ। 200 ਫੁਟ ਦੀ ਗਹਿਰਾਈ ਤੇ ਪਾਣੀ ਨਿਕਲਦਾ ਹੈ। ਸਾਰੇ ਪਿੰਡਾਂ ਦੇ ਲੋਕਾਂ ਨੇ ਰਿਪਰਜ਼ੈਂਟੇਸ਼ਨ ਦਿੱਤੀ ਸੀ ਕਿ ਉਥੇ ਸ਼ੈਲੋ ਟਿਊਬਵੈਲ ਲਗਾਏ ਜਾਣ। ਕਦੋਂ ਤਕ

[ਸ੍ਰੀ ਮਦਨ ਮੋਹਨ ਮਿੱਤਲ]

ਇਹ ਸ਼ੈਲੋ ਟਿਊਬਵੈਲ ਲਗਾਉਣ ਵਾਸਤੇ ਪ੍ਰੋਵੀਜ਼ਨ ਕੀਤਾ ਜਾਵੇਗਾ ਅਤੇ ਕਿਤਨੀ ਦੇਰ ਵਿੱਚ ਇਹ ਦੋਨੋਂ ਸਕੀਮਾਂ ਸ਼ੁਰੂ ਹੋ ਜਾਣਗੀਆਂ । ਹਿਮਾਚਲ ਦੀ ਸਰਕਾਰ ਨੇ ਤਾਂ ਸਾਡੀ ਜ਼ਮੀਨ ਵਿਚੋਂ ਪਾਈਪਾਂ ਕੱਢ ਕੇ, ਇਹ ਲਿਫਟ ਇਰੀਗੇਸ਼ਨ ਦੀ ਸਕੀਮ ਸ਼ੁਰੂ ਕਰ ਦਿੱਤੀ ਹੈ ਅਤੇ ਆਪਣੇ ਇਲਾਕੇ ਨੂੰ ਪਾਣੀ ਦੇ ਦਿੱਤਾ ਹੈ । ਉਨ੍ਹਾਂ ਨੇ ਵੀ ਸਾਡੇ ਨਾਲ ਹੀ ਇਹ ਸਕੀਮ ਸ਼ੁਰੂ ਕੀਤੀ ਸੀ । ਇਸ ਬਾਰੇ ਚੀਫ ਮਨਿਸਟਰ ਸਾਹਿਬ ਦੱਸਣ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਇੱਕ ਸਵਾਲ ਤਾਂ ਨਹੀਂ ਪੁੱਛਿਆ । ਕਾਫੀ ਸਵਾਲ ਕੀਤੇ ਹਨ । ਪਰ ਫਿਰ ਵੀ ਮੈਂ ਸਾਰਿਆਂ ਦਾ ਜਵਾਬ ਦੇ ਦਿੰਦਾ ਹਾਂ । ਤਿੰਨ ਸਕੀਮਾਂ ਹਨ । ਇੱਕ ਸਵਾਂ ਨਦੀ ਤੇ ਇੱਕ ਸਟੋਰੇਜ ਡੈਮ ਬਣਨਾ ਹੈ । ਇਹ ਸਕੀਮ ਅੰਡਰ ਕੰਸਿਡਰੇਸ਼ਨ ਹੈ ਅਤੇ ਮੈਂ ਇਨਸਟਰਕਸ਼ਨਜ਼ ਦੇ ਦਿੱਤੀਆਂ ਹਨ ਕਿ ਜਿਤਨੀ ਜਲਦੀ ਹੋ ਸਕਦਾ ਹੈ ਇਹ ਸਕੀਮ ਚਾਲੂ ਕੀਤੀ ਜਾਵੇ । ਜਿਥੋਂ ਤਕ ਭਲਾਂ ਡਿਸਟਰੀਬਊਟਰੀ ਦੀ ਗਲ ਹੈ, ਇਹ ਸਕੀਮ ਤਿਆਰ ਹੋ ਚੁਕੀ ਸੀ, ਬਜਟ ਵਿੱਚ ਵੀ ਪ੍ਰੋਵੀਜ਼ਨ ਸੀ । ਲੇਕਿਨ ਉਥੋਂ ਦੇ ਲੋਕਾਂ ਨੇ ਜ਼ਮੀਨ ਦੇਣ ਤੋਂ ਇਨਕਾਰ ਕਰ ਦਿਤਾ । ਉਹ ਕਹਿੰਦੇ ਹਨ ਕਿ ਸਾਡੀ ਜ਼ਮੀਨ ਪਹਿਲਾਂ ਹੀ ਥੋੜੀ ਹੈ ਅਤੇ ਜੇ ਕੋਈ ਕੱਸੀ ਜਾਂ ਨਹਿਰ ਨਿਕਾਲੀ ਗਈ ਤਾਂ ਕਾਫੀ ਨੁਕਸਾਨ ਹੋ ਜਾਵੇਗਾ, ਇਸ ਲਈ ਸ਼ੈਲੋ ਟਿਊਬਵੈਲ ਉਥੇ ਲਾ ਦਿਤੇ ਜਾਣ । ਇਸ ਬਾਰੇ ਸਾਰੀ ਸਕੀਮ ਟਿਊਬ ਵੈਲ ਕਾਰਪੋਰੇਸ਼ਨ ਬਣਾ ਰਹੀ ਹੈ । ਤੀਸਰੀ ਸਪੀਕਰ ਸਾਹਿਬ, ਦੁਬੇਟਾ ਲਿਫਟ ਇਰੀ-ਗੇਸ਼ਨ ਸਕੀਮ ਹੈ । ਨੰਗਲ ਹਾਈਡਲ ਚੈਨਲ ਦੇ ਖੱਬੇ ਪਾਸੇ ਦੇ ਰਕਬੇ ਨੂੰ ਪਾਣੀ ਇਸ ਦੇ ਰਾਹੀਂ ਦੇਣਾ ਹੈ । ਇਸ ਦੇ ਬਾਰੇ ਵਿੱਚ ਮਹਿਕਮੇਂ ਨੇ ਲਿਖਿਆ ਹੈ ਕਿ ਇਹ ਸਕੀਮ ਫਾਇਨਾਂਸ਼ਲੀ ਵਾਇਬਲ ਨਹੀਂ । 25 ਫੀ ਸਦੀ ਸਬਸਿਡੀ ਦੇਣੀ ਪੈਂਦੀ ਹੈ । ਮੈਂ ਇਹ ਵੀ ਕਹਿ ਦਿਆਂਗਾ ਕਿ ਜੇ 25 ਫੀ ਸਦੀ ਸਬਸਿਡੀ ਦੇ ਕੇ ਵੀ ਇਰੀਗੇਸ਼ਨ ਦੀ ਫੈਸਿਲਟੀ ਮਿਲ ਸਕਦੀ ਹੈ ਤਾਂ ਇਹ ਸਕੀਮ ਮਨਜ਼ੂਰ ਕਰ ਲਈ ਜਾਵੇ ।

(*Serial No.* 90)

**Sardar Gurdial Singh** : Sir I beg to draw the attention of the Government towards a matter of urgent public importance, namely, that last week while announcing the Industrial Policy of the State, the Industries Minister announced in the House that a Glucose factory is being set up at Sangrur, being a backward district. This announcement was welcomed by the whole district as it will provide employment opportunities to many unemployed persons and will also enable other small industries to come up in the district.

But now it is learnt that the proposed factory is being shifted to some other place and this has caused lot of resentment and disappointment among the people of the backward district. I would request the Industries Minister to make a statement in the House allaying the fears of the people and confirm that this factory is not being shifted from this district.

**Industries Minister** (Shri Balramji Dass Tandon) : The Punjab State Industrial Development Corporation Limited is holding an industrial licence for setting up a project to manufacture Maize Starch, Dextrose and Gulucose in Sangrur District. This project is being set up in collaboration with Indian Drugs and Pharmaceuticals Ltd., (IDPL-Government of India Undertaking) with a capital cost of Rs. 7·00 crores. M/s. IDPL is holding 51% shares where as PSIDC is holding 26% shares. 23%

shares will be sold to general public with particular preference to local farmers.

The Punjab Government have approved the site for location of this project at Sangrur. Now the land acquistion process is under active consideration of the Punjab Government with District authorities.

There is no proposal under consideration of the Government to shift the location of the proposed factory to any other place.

**ਸਰਦਾਰ ਗੁਰਦਿਆਲ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਫੈਕਟਰੀ ਕਦੋਂ ਤਕ ਸ਼ੁਰੂ ਹੋ ਜਾਵੇਗੀ ਅਤੇ ਕਿਤਨੇ ਲੋਕਾਂ ਨੂੰ ਇਸ ਵਿੱਚ ਇੰਪਲਾਇਮੈਂਟ ਮਿਲੇਗੀ।

**ਉਦਯੋਗ ਮੰਤਰੀ** : ਸਪੀਕਰ ਸਾਹਿਬ, ਇਹ ਗੁਲੂਕੋਜ਼ ਦੀ ਫੈਕਟਰੀ ਆਈ. ਡੀ. ਪੀ. ਐਲ. ਗੌਰਮਿਂਟ ਆਫ਼ ਇੰਡੀਆ ਅੰਡਰ ਟੇਕਿੰਗ ਤੇ ਪੀ. ਐਸ. ਆਈ. ਡੀ. ਸੀ. ਜਿਹੜੀ ਕਿ ਸਾਡੀ ਸਟੇਟ ਵਿੱਚ ਫੈਕਟਰੀਆਂ ਲਗਾਉਂਦੀ ਹੈ, ਇਨ੍ਹਾਂ ਦੋਨਾਂ ਨੇ ਮਿਲ ਕੇ ਸੰਗਰੂਰ ਵਿੱਚ ਲਾਉਣੀ ਹੈ। ਇਸ ਫੈਕਟਰੀ ਵਿੱਚ 51 ਫੀ ਸਦੀ ਹਿੱਸਾ ਗੌਰਮਿੰਟ ਆਫ਼ ਇੰਡੀਆ ਦੀ ਅੰਡਰ ਟੇਕਿੰਗ ਦਾ ਹੈ, 26 ਫੀ ਸਦੀ ਸਾਡਾ ਹਿੱਸਾ ਹੈ ਅਤੇ 23 ਫੀ ਸਦੀ ਉਥੋਂ ਦੇ ਲੋਕਲ ਫਾਰਮਰਜ਼ ਦਾ ਹਿੱਸਾ ਹੋਵੇਗਾ। ਇਹ ਫੈਕਟਰੀ ਸੰਗਰੂਰ ਵਿੱਚ ਹੀ ਲਗਾ ਰਹੇ ਹਾਂ ਅਤੇ ਸ਼ਿਫਟ ਕਰਨ ਦਾ ਸਾਡਾ ਕੋਈ ਇਰਾਦਾ ਨਹੀਂ। ਬਾਕੀ ਜਿਥੋਂ ਤਕ ਇਹ ਸਵਾਲ ਹੈ ਕਿ ਕਦੋਂ ਤਕ ਚਾਲੂ ਹੋ ਜਾਵੇਗੀ, ਸਰਕਾਰ ਦੀ ਇੱਛਾ ਹੈ ਕਿ ਜਲਦੀ ਤੋਂ ਜਲਦੀ ਜ਼ਮੀਨ ਐਕੁਆਇਰ ਕਰਕੇ ਜਿਸ ਵੇਲੇ ਇਹ ਕੰਮ ਮੁਕੰਮਲ ਹੋ ਜਾਵੇਗਾ ਤਾਂ ਅਸੀਂ ਕਨਸਟਰੱਕਸ਼ਨ ਦਾ ਕੰਮ ਚਾਲੂ ਕਰ ਦਿਆਂਗੇ।

**Chaudhri Bal Ram Jakhar** : On a point of order, Sir.

**Mr. Speaker** : Chaudhri Bal Ram is on a point of order.

**ਚੌਧਰੀ ਬਲ ਰਾਮ ਜਾਖੜ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਤੁਸੀਂ ਮੇਰੀ ਇੱਕ ਐਡਜਰਨਮੈਂਟ ਮੋਸ਼ਨ ਰਿਜੈਕਟ ਕੀਤੀ ਹੈ। ਮੋਸ਼ਨਾਂ ਤਾਂ ਰਿਜੈਕਟ ਹੁੰਦੀਆਂ ਰਹਿੰਦੀਆਂ ਹਨ. . . . .।

**ਸ੍ਰੀ ਸਪੀਕਰ** : ਤੁਸੀਂ ਮੇਰੇ ਚੈਂਬਰ ਵਿੱਚ ਆ ਕੇ ਮੇਰੇ ਨਾਲ ਗਲ ਕਰ ਲੈਣਾ। ਐਵੇਂ ਹਾਊਸ ਦਾ ਟਾਈਮ ਕਿਉਂ ਜ਼ਾਇਆ ਕਰੀ ਜਾਈਏ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਇਹ ਪੰਜਾਬ ਦੇ ਹਿੱਤਾਂ ਦੀ ਗਲ ਹੈ। ਮੈਂ ਆਪਣੀ ਸਪੀਚ ਵਿੱਚ ਬੋਲਦਿਆਂ ਵੀ ਕਿਹਾ ਸੀ ਕਿ ਖਟਕਲ ਕਲਾਂ ਵਿੱਚ ਖੂਨ ਖਰਾਬਾ ਹੋਣ ਦਾ ਅੰਦੇਸ਼ਾ ਹੈ। ਉਥੇ ਝੰਡਾ ਗੱਡ ਦਿੱਤਾ ਗਿਆ ਹੈ। ਮੈਂ ਚੀਫ ਮਨਿਸਟਰ ਸਾਹਿਬ ਦੇ ਨੋਟਿਸ ਵਿੱਚ ਵੀ ਇਹ ਚੀਜ਼ ਲਿਆਂਦੀ ਹੈ। ਅੱਜ ਅਖਬਾਰਾਂ ਵਿੱਚ ਫਿਰ ਆਇਆ ਹੈ। ਮਿਲਾਪ ਵਿੱਚ ਵੀ ਆਇਆ ਹੈ। ਪ੍ਰਤਾਪ ਵਿੱਚ ਵੀ ਇਹ ਲਿਖਿਆ ਹੈ ਕਿ ਲੁਧਿਆਣੇ ਵਿੱਚ ਗੜ ਬੜ ਹੋ ਸਕਦੀ ਹੈ। 23 ਤਾਰੀਖ ਨੂੰ ਉਥੇ ਜਲਸਾ ਹੋਣਾ ਹੈ। ਉਥੇ ਖੂਨ ਖਰਾਬਾ ਹੋਵੇਗਾ। ਕਿਉਂ ਨਾ ਪਾਣੀ ਆਉਣ ਤੋਂ ਪਹਿਲਾਂ ਹੀ ਬੰਨ੍ਹ ਲਾ ਦਿੱਤਾ ਜਾਵੇ। ਮੈਂ ਇਹ ਅਸੋਰੈਂਸ ਚਾਹੁੰਦਾ ਹਾਂ। ਸੀ. ਐਮ. ਸਾਹਿਬ ਇਥੇ ਬੈਠੇ ਹਨ। ਉਹ ਐਲਾਨ ਕਰਨ ਕਿ ਉਥੇ ਬੰਦੋਬਸਤ ਕੀਤਾ ਜਾਵੇਗਾ। ਨਾਜਾਇਜ਼ ਕਬਜ਼ਾ ਕੀਤਾ ਹੋਇਆ ਹੈ। ਇਨ੍ਹਾਂ ਨੇ ਕੋਈ ਠੇਕਾ ਤਾਂ ਨਹੀਂ ਲਿਆ ਕਿ ਜਿਥੇ ਕਿਤੇ ਗੁਰਦਵਾਰੇ ਅਤੇ ਮੰਦਰ ਢਾਹ ਕੇ ਕਬਜ਼ਾ ਕਰ ਲੈਣ।

**Principal Om Parkash Bagga** : ** ** **

**Not recorded as ordered by the Chair.

**Mr. Speaker**: I am sorry to say that whatever the hon'ble Member is saying without the permission of the Chair should not be recorded.

**प्रिंसिपल ओम प्रकाश बग्गा** ** ** **

**ਸ਼੍ਰੀ ਸਪੀਕਰ** : ਬੱਗਾ ਸਾਹਿਬ, ਮੈਂ ਇਸ ਤਰ੍ਹਾਂ ਡਿਸਕਸ਼ਨ ਹਾਊਸ ਵਿਚ ਅਲਾਓ ਨਹੀਂ ਕਰ ਸਕਦਾ। ਤੁਸੀਂ ਆਪਣੀ ਪਾਰਟੀ ਦੇ ਲੀਡਰ ਨਾਲ ਗੱਲ ਕਰ ਲਵੋ। This should not form part of the proceedings.

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੈਂ ਗੁਜ਼ਾਰਿਸ਼ ਕਰਾਂਗਾ ਕਿ ਇਹ ਬੜਾ ਹੀ ਪਬਲਿਕ ਇੰਪਾਰਟੈਂਸ ਦਾ ਮਸਲਾ ਹੈ, ਇਸ ਲਈ ਤੁਸੀਂ ਸਾਨੂੰ ਵੀ ਬੁਲਾ ਲਵੋ ਔਰ ਚੀਫ ਮਨਿਸਟਰ ਸਾਹਿਬ ਨੂੰ ਵੀ ਬੁਲਾ ਲਵੋ ਉਥੇ ਅਸੀਂ ਗੱਲ ਕਰ ਲਵਾਂਗੇ। ਇਹ ਪਬਲਿਕ ਇੰਪਾਰਟੈਂਸ ਦਾ ਮਸਲਾ ਹੈ ਇਸ ਲਈ ਤੁਸੀਂ ਚੀਫ ਮਨਿਸਟਰ ਸਾਹਿਬ ਨੂੰ ਰਿਕੁਐਸਟ ਕਰੋ ਕਿ ਉਹ ਵੀ ਉਥੇ ਆ ਜਾਣ।

**ਸ਼੍ਰੀ ਸਪੀਕਰ** : ਨਹੀਂ ਜੀ, ਪਹਿਲਾਂ ਤੁਸੀਂ ਤੇ ਚੌਧਰੀ ਸਾਹਿਬ ਆ ਜਾਓ।

**Dr. Kewal Krishan**: Point of order, Sir.

**Mr. Speaker**: No discussion please.

**Dr. Kewal Krishan**: I am raising a point of order.

**Mr. Speaker**: This will not formally become a point of order. ਡਾਕਟਰ ਕੇਵਲ ਕ੍ਰਿਸ਼ਨ ਜੀ ਤੁਸੀਂ ਕਿਉਂ ਹਾਊਸ ਦਾ ਟਾਈਮ ਜ਼ਾਇਆ ਕਰਦੇ ਹੋ। ਬਜਟ ਤੇ ਡਿਸਕਸ਼ਨ ਕਰਨੀ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਨਹੀਂ ਜੀ, ਮੈਂ ਤਾਂ ਪੁਆਇੰਟ ਆਫ਼ ਆਰਡਰ ਤੇ ਗੱਲ ਕਰਨੀ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਚੌਧਰੀ ਸਾਹਿਬ ਦੀ ਪ੍ਰੋਪੋਜ਼ਲ ਰਿਜੈਕਟ ਕਰ ਦਿੱਤੀ ਹੈ ਇਹ ਕਹਿ ਕੇ ਕਿ ਤੁਹਾਡੀ ਕਨਵੈਨਸ਼ਨ ਨਹੀਂ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਤੁਹਾਡੀ ਰਿਜੈਕਸ਼ਨ ਠੀਕ ਹੋਵੇਗੀ ਪਰ ਇਹ ਕਨਵੈਨਸ਼ਨ ਜ਼ਰੂਰ ਹੈ

**ਸ਼੍ਰੀ ਸਪੀਕਰ** : ਡਾਕਟਰ ਸਾਹਿਬ, ਤੁਹਾਡੀਆਂ ਹੀ ਬਣਾਈਆਂ ਹੋਈਆਂ ਕਨਵੈਨਸ਼ਨਜ਼ ਹਨ, ਮੇਰੀਆਂ ਨਹੀਂ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਇਹ ਕਨਵੈਨਸ਼ਨ ਜ਼ਰੂਰ ਹੈ ਕਿ ਕੋਈ ਲਾਅ ਐਂਡ ਆਰਡਰ ਦਾ ਮਸਲਾ ਆ ਗਿਆ ਹੈ ਤਾਂ ਚੀਫ ਮਨਿਸਟਰ ਸਾਹਿਬ ਨੇ ਬਿਆਨ ਦਿੱਤਾ ਹੈ। ਇਹੋ ਜਿਹੀਆਂ ਕਨਵੈਨਸ਼ਨਜ਼ ਕਿਤਨੀਆਂ ਹੀ ਹਨ। ਭਗਤ ਸਿੰਘ ਜੀ ਦਾ ਬੁੱਤ ਲੱਗਿਆ ਹੋਇਆ ਹੈ, ਉਸ ਤੇ ਵੀ ਕਬਜ਼ਾ ਹੋ ਗਿਆ ਹੈ। ਆਪੋਜ਼ੀਸ਼ਨ ਨੇ ਵਿਚਾਰ ਪ੍ਰਗਟ ਕੀਤਾ ਹੈ।

**ਸ਼੍ਰੀ ਸਪੀਕਰ** : ਤੁਹਾਡੇ ਲੀਡਰ ਸਾਹਿਬ ਬੈਠੇ ਹਨ, ਉਹ ਗੱਲ ਕਰ ਲੈਣਗੇ। ਉਹ ਮੰਨ ਗਏ ਹਨ। ਤੁਸੀਂ ਬੈਠੋ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਲੀਡਰ ਆਫ ਦੀ ਹਾਊਸ ਨੂੰ ਜੇਕਰ ਪਤਾ ਹੈ ਕਿ ਉਥੇ ਨਜਾਇਜ਼ ਕਬਜ਼ਾ ਹੋਇਆ ਹੈ ਤਾਂ ਇਨ੍ਹਾਂ ਨੂੰ ਬਿਆਨ ਦੇਣਾ ਚਾਹੀਦਾ ਹੈ।

## RESUMPTION OF GENERAL DISCUSSION ON THE BUDGET ESTIMATES FOR THE YEAR 1978-79

**Mr. Speaker** : Now the House will resume discussion on the Budget Estimates for the year 1978-79. Shri Harbans Lal Khanna was on his legs when the House adjourned last.

** Expunged as ordered by the Chair.

(ਇਸ ਸਮੇਂ ਮਾਨਯੋਗ ਮੈਂਬਰ ਚੌਧਰੀ ਬਲਰਾਮ ਜਾਖੜ ਔਰ ਸਰਦਾਰ ਉਮਰਾਓ ਸਿੰਘ ਆਪਣੀਆਂ ਸੀਟਾਂ ਤੇ ਖੜ੍ਹੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ)

**Mr. Speaker**: No point of order at this stage please. ਚੌਧਰੀ ਸਾਹਿਬ, ਆਪਾਂ ਉਥੇ ਗੱਲ ਕਰ ਲਵਾਂਗੇ। ਸਰਦਾਰ ਉਮਰਾਓ ਸਿੰਘ ਜੀ ਤੁਸੀਂ ਵੀ ਆ ਜਾਓ ਤਾਂ ਅਸੀਂ ਚੀਫ ਮਨਿਸਟਰ ਸਾਹਿਬ ਨਾਲ ਗੱਲ ਕਰ ਲਵਾਂਗੇ। I am sorry I cannot allow point of order at this stage.

(ਇਸ ਸਮੇਂ ਸ੍ਰੀ ਹਰਬੰਸ ਲਾਲ ਖੰਨਾ ਜੀ ਬੋਲਣ ਲਈ ਖੜ੍ਹੇ ਹੋਏ।) (ਵਿਘਨ)

**ਸਰਦਾਰ ਦਰਸ਼ਨ ਸਿੰਘ ਕੇ. ਪੀ.**: ਸਪੀਕਰ ਸਾਹਿਬ, ਮਸਲਾ ਬੜਾ ਅਹਿਮ ਹੈ ਜੀ।

**ਸ੍ਰੀ ਸਪੀਕਰ**: ਉਹ ਗੱਲ ਹੋ ਗਈ ਹੈ ਜੀ। ਤੁਸੀਂ ਬੈਠੋ। ਖੰਨਾ ਸਾਹਿਬ ਸ਼ੁਰੂ ਕਰੋ।

**ਸ੍ਰੀ ਹਰਬੰਸ ਲਾਲ ਖੰਨਾ** (ਅੰਮ੍ਰਿਤਸਰ ਉੱਤਰ): ਸਪੀਕਰ ਸਾਹਿਬ, ਕੱਲ੍ਹ ਮੈਂ ਕਹਿ ਰਿਹਾ ਸੀ ਕਿ ਸ਼ਿਕਸ਼ਾ ਵਿੱਚ ਤਬਦੀਲੀ ਆਉਣੀ ਚਾਹੀਦੀ ਹੈ। ਪੰਜਾਬ ਦੇ ਵਿਚ, ਦੇਸ਼ ਦੇ ਵਿਚ ਸਟੂਡੈਂਟਸ ਜਿਹੜੇ ਹਨ ਉਨ੍ਹਾਂ ਵਿਚ ਜਿਸ ਢੰਗ ਨਾਲ ਤਬਦੀਲੀ ਆਉਣੀ ਚਾਹੀਦੀ ਸੀ, ਉਹ ਨਹੀਂ ਆ ਸਕੀ। ਕਿਉਂ ਨਹੀਂ ਆ ਸਕੀ? ਸਪੀਕਰ ਸਾਹਿਬ, ਅਸੀਂ ਇੱਕ ਪਾਸੇ ਤਾਂ ਕਰਿੰਦੇ ਹਾਂ ਕਿ ਸਸਤੀ ਸਿਕਸ਼ਾ ਦੇਣੀ ਹੈ, ਕਲ੍ਹ ਵੀ ਰੈਜ਼ੋਲਿਊਸ਼ਨ ਆਇਆ ਸੀ ਕਿ ਦਸਵੀਂ ਜਮਾਤ ਤੱਕ ਮੁਫਤ ਸਿਕਸ਼ਾ ਦੇਣੀ ਚਾਹੀਦੀ ਹੈ।

**ਚੌਧਰੀ ਬਲਰਾਮ ਜਾਖੜ**: ** ** **

**Mr. Speaker**: This is no point of order. ਇਕ ਘੰਟੇ ਬਾਦ ਮੇਰੇ ਚੈਂਬਰ ਵਿਚ ਆ ਜਾਣਾ।

**ਸ੍ਰੀ ਹਰਬੰਸ ਲਾਲ ਖੰਨਾ**: ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਇੱਕ ਪਾਸੇ ਤਾਂ ਅਸੀਂ ਕਰਿੰਦੇ ਹਾਂ ਕਿ ਸਟੂਡੈਂਟਸ ਨੂੰ ਔਰ ਟੀਚਰਜ਼ ਨੂੰ ਡਿਸਿਪਲਨ ਦੇਣਾ ਹੈ। ਠੀਕ ਹੈ, ਉਨ੍ਹਾਂ ਵਿੱਚ ਤਾਲ-ਮੇਲ ਹੋਵੇਗਾ ਤਾਂ ਹੀ ਉਹ ਚੰਗੀ ਤਰ੍ਹਾਂ ਨਾਲ ਪੜ੍ਹ ਪੜ੍ਹਾ ਸਕਣਗੇ। ਲੇਕਿਨ, ਸਪੀਕਰ ਸਾਹਿਬ, ਹੁੰਦਾ ਕੀ ਹੈ? ਇੱਕ ਕਿਤਾਬ ਬੋਰਡ ਵਲੋਂ ਹੁੰਦੀ ਹੈ ਉਸ ਦੀ ਕੀਮਤ 4 ਰੁਪਏ 80 ਪੈਸੇ ਪਰ ਅਗਰ ਉਹ ਬੋਰਡ ਵੱਲੋਂ ਅਪਰੂਵ ਹੋ ਜਾਂਦੀ ਹੈ ਤਾਂ ਉਸੇ ਹੀ ਕਿਤਾਬ ਦੀ ਕੀਮਤ ਸਾਢੇ ਸੱਤ ਰੁਪਏ ਹੋ ਜਾਂਦੀ ਹੈ। ਤਿੰਨ ਤਿੰਨ ਰੁਪਏ ਇਮੀਜੀਏਟਲੀ ਉਸ ਦੀ ਕੀਮਤ ਵਧ ਜਾਂਦੀ ਹੈ। ਇਸ ਤਰ੍ਹਾਂ ਨਾਲ ਸਟੂਡੈਂਟਸ ਦੇ ਮਾਤਾ ਪਿਤਾ ਤੇ ਵਾਧੂ ਦਾ ਬੋਝ ਪੈਂਦਾ ਹੈ। ਇਹ ਚੀਜ਼ ਮਹਿੰਗਾਈ ਨੂੰ ਵਧਾਉਣ ਵਿਚ ਮੱਦਦ ਦਿੰਦੀ ਹੈ, ਕੁਰੱਪਸ਼ਨ ਇਸ ਨਾਲ ਵੱਧਦੀ ਹੈ। ਇਸ ਤਰ੍ਹਾਂ ਕਿਉਂ ਹੁੰਦਾ ਹੈ? ਇਸ ਵਾਸਤੇ ਹੁੰਦਾ ਹੈ ਕਿ ਜਿਹੜਾ ਡਿਪਾਰਟਮੈਂਟ ਹੈ ਉਸ ਵਿਚ ਬਹੁਤ ਸਾਰੀਆਂ ਇਰਰੈਗੂਲੈਰਿਟੀਜ਼ ਹਨ। ਜਿਹੜੇ ਅਫਸਰ ਉਪਰ ਬੈਠੇ ਹਨ ਜਿਨ੍ਹਾਂ ਨੇ ਕਿਤਾਬ ਪਾਸ ਕਰਨੀ ਹੁੰਦੀ ਹੈ ਉਹ ਪੰਜਾਹ ਪੰਜਾਹ ਸੱਠ ਸੱਠ ਹਜ਼ਾਰ ਰੁਪਏ ਲੈ ਕੇ ਕਿਤਾਬ ਨੂੰ ਅਪਰੂਵ ਕਰਦੇ ਹਨ ਔਰ ਅਗੋਂ ਦੁਕਾਨਦਾਰ ਉਸਦੀ ਕੀਮਤ ਵਧਾ ਦਿੰਦੇ ਹਨ। ਇਸ ਤਰ੍ਹਾਂ ਨਾਲ ਬੋਰਡ ਵਿਚ ਕੁਰੱਪਸ਼ਨ ਵਧ ਰਹੀ ਹੈ। ਅਗਰ, ਸਪੀਕਰ ਸਾਹਿਬ, ਇਹ ਅੱਗੇ ਤੋਂ ਇਸ ਤਰ੍ਹਾਂ ਹੀ ਕੰਮ ਚਲਦਾ ਰਿਹਾ ਤਾਂ ਸਟੂਡੈਂਟਸ ਵਿਚ ਅਨਰੈਸਟ ਵਧੇਗੀ ਔਰ ਜਿਹੜਾ ਅਸੀਂ ਉਨ੍ਹਾਂ ਨੂੰ ਸੋਸ਼ਲ ਜਸਟਿਸ ਦੇਣਾ ਹੈ, ਜਿਸ ਵਾਸਤੇ ਅਸੀਂ ਕਮਿਟਿਡ ਹਾਂ, ਜਿਹੜੀ ਬਦਲੀ ਲਿਆਉਣੀ ਹੈ, ਉਹ ਨਹੀਂ ਲਿਆ ਸਕਾਂਗੇ। ਇਸ ਲਈ ਮੈਂ ਕਹਿੰਦਾ ਹਾਂ ਕਿ ਐਜੂਕੇਸ਼ਨ ਦੇ ਢਾਂਚੇ ਵਿਚ ਤਬਦੀਲੀ ਆਵੇ ਤਾਕਿ

**Expunged as ordered by the Chair.

[ਸ਼੍ਰੀ ਹਰਬੰਸ ਲਾਲ ਖੰਨਾ]

ਲੋਕ ਇਹ ਮਹਿਸੂਸ ਕਰਨ, ਉਨ੍ਹਾਂ ਨੂੰ ਪਤਾ ਲੱਗੇ ਕਿ there is a visible change. ਸਪੀਕਰ ਸਾਹਿਬ, ਮੇਰੇ ਪਾਸ ਫਿੱਗਰਜ਼ ਹਨ। ਉਸ ਦੇ ਮੁਤਾਬਿਕ ਇਹ ਹੈ ਕਿ ਇਕ ਕਿਤਾਬ ਜਿਸ ਦਾ ਨਾਉਂ ਹੈ New Mathematics/Arithmatics ਜਦੋਂ ਉਹ ਬੋਰਡ ਵੱਲੋਂ ਨਹੀਂ ਸੀ ਤਾਂ ਉਸਦੀ ਕੀਮਤ ਸੀ 4 ਰੁਪਏ 82 ਪੈਸੇ। ਪਰ ਜਦੋਂ ਉਸਨੂੰ ਬੋਰਡ ਨੇ ਅਪਰੂਵ ਕਰ ਦਿੱਤਾ ਤਾਂ ਉਸਦੀ ਕੀਮਤ 7 ਰੁਪਏ 55 ਪੈਸੇ ਔਰ ਫਿਰ 8 ਰੁਪਏ 50 ਪੈਸੇ ਹੋ ਗਈ। ਇਹ ਕਿਤਾਬ 9ਵੀਂ ਔਰ ਦਸਵੀਂ ਜਮਾਤ ਦੀ ਹੈ। ਇਹ ਉਸ ਵਕਤ ਦੀ ਗੱਲ ਹੈ ਜਦੋਂ ਸਰਦਾਰ ਉਮਰਾਓ ਸਿੰਘ ਜੀ ਐਜੂਕੇਸ਼ਨ ਮਨਿਸਟਰ ਸਨ। ਇਹ ਉਸ ਵਕਤ ਦੀਆਂ ਗੱਲਾਂ ਚਲਦੀਆਂ ਪਈਆਂ ਹਨ। ਇਹ ਕਾਂਗਰਸ ਦੇ ਵੇਲੇ ਦੀਆਂ ਗੱਲਾਂ ਹਨ।

ਫਿਰ, ਸਪੀਕਰ ਸਾਹਿਬ, ਐਜੂਕੇਸ਼ਨ ਵਿਚ ਹੋਰ ਵੀ ਬਹੁਤ ਜ਼ਰੂਰੀ ਗੱਲਾਂ ਕਰਨ ਵਾਲੀਆਂ ਹਨ। ਸਾਡੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਤੇ ਤੁਸੀਂ ਅੰਦਾਜ਼ਾ ਕਰੋ ਕਿ ਕਿਤਨਾ ਪੈਸਾ ਖਰਚ ਹੁੰਦਾ ਹੈ ਪਰ ਉਥੇ ਕੀ ਹੋ ਰਿਹਾ ਹੈ। ਕਿਸ ਤਰੀਕੇ ਨਾਲ ਉਥੇ ਕੰਮ ਹੋ ਰਿਹਾ ਹੈ। ਮੈਂ ਤੁਹਾਨੂੰ ਇਕ ਮਿਸਾਲ ਦੱਸਦਾ ਹਾਂ ਕਿ ਉਥੇ ਇਕ ਡਾਕਟਰ ਜੇ ਪ੍ਰਕਾਸ਼ ਹੈ, ਜਿਹੜਾ ਕਿ ਸੀਨੀਅਰ ਮੋਸਟ ਹੈ। ਉਸ ਦੀ ਰੀਡਰ ਦੀ ਜਗਾਹ ਐਪੁਆਇੰਟਮੈਂਟ ਹੋਣੀ ਸੀ ਪਰ ਜਿਹੜਾ ਜੂਨੀਅਰ ਮੋਸਟ ਬੰਦਾ ਸੀ ਉਸਨੂੰ ਉਥੇ ਲਗਾ ਦਿਤਾ ਗਿਆ ਔਰ ਜਿਹੜਾ ਸੀਨੀਅਰ ਮੋਸਟ ਸੀ ਉਸ ਦੀ ਸੀਨੀਆਰਿਟੀ ਨੂੰ ਪਿੱਛੇ ਸੁੱਟ ਦਿੱਤਾ ਗਿਆ। ਦੂਸਰੇ ਨੂੰ ਰੱਖਿਆ ਗਿਆ। ਮੈਰਿਟ ਕੀ ਉਥੇ ਗਲ ਨਹੀਂ ਹੈ, ਜੋ ਕਿਸੇ ਨੂੰ ਪਿਆਰਾ ਲਗਦਾ ਹੈ, ਉਸ ਨੂੰ ਲਗਾ ਲਿਆ ਜਾਂਦਾ ਹੈ। ਪਰ ਜਿਹੜਾ ਇੰਟੈਲੀਜੈਨਸ਼ੀਆ ਹੈ, ਜਿਹੜਾ ਕੁਆਲਟੀਜ਼ ਰੱਖਦਾ ਹੈ, ਉਸ ਦੇ ਵਿਚ ਫਰੱਸਟਰੇਸ਼ਨ ਆਉਂਦੀ ਹੈ ਕਿ ਹਿੰਦੁਸਤਾਨ ਦੀ ਆਜ਼ਾਦੀ ਤੋਂ ਬਾਅਦ ਵੀ ਅਗਰ ਕੋਈ ਚਾਹੁੰਦਾ ਹੈ ਕਿ ਮੈਰਿਟ ਦੇ ਹਿਸਾਬ ਨਾਲ ਉਹ ਅੱਗੇ ਆ ਜਾਵੇ ਤਾਂ ਉਸਨੂੰ ਇਗਨੋਰ ਕੀਤਾ ਜਾਂਦਾ ਹੈ। ਇਹੋ ਜਿਹੀਆਂ ਚੀਜ਼ਾਂ ਹੋ ਰਹੀਆਂ ਹਨ। ਇਸ ਲਈ ਸਰਕਾਰ ਨੂੰ ਇਸ ਤਰ੍ਹਾਂ ਦੀਆਂ ਗੱਲਾਂ ਵਾਸਤੇ ਵਿਚਾਰ ਕਰਨਾ ਚਾਹੀਦਾ ਹੈ। ਇਕ ਪਾਸੇ ਤਾਂ ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਖਰਚ ਘੱਟ ਕੀਤਾ ਜਾਵੇ, ਖਰਚ ਵਿਚ ਬੱਚਤ ਕੀਤੀ ਜਾਵੇ ਪਰ ਦੂਸਰੇ ਪਾਸੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਕੀ ਹੋ ਰਿਹਾ ਹੈ। ਇੱਕ ਆਦਮੀ ਜਿਹੜਾ ਉਥੇ ਵਾਈਸ ਚਾਂਸਲਰ ਹੈ, ਉਹ ਸਾਢੇ ਨੌਂ ਹਜ਼ਾਰ ਰੁਪਏ ਪਰ ਮੰਥ ਤਨਖਾਹ ਲੈਂਦਾ ਹੈ। ਮੇਰਾ ਖਿਆਲ ਹੈ ਕਿ ਇਤਨੀ ਤਨਖਾਹ ਪੰਜਾਬ ਵਿਚ ਨਹੀਂ ਬਲਿਕ ਸਾਰੇ ਹਿੰਦੁਸਤਾਨ ਵਿਚ ਵੀ ਕਿਸੇ ਦੀ ਨਹੀਂ ਹੈ। ਪਰ ਉਸਨੂੰ ਸਾਢੇ ਤਿੰਨ ਹਜ਼ਾਰ ਰੁਪਏ ਤਨਖਾਹ ਦੇ ਮਿਲਦੇ ਹਨ ਔਰ ਛੇ ਛੇ ਹਜ਼ਾਰ ਰੁਪਏ ਉਹ ਟੀ. ਏ. ਲੈ ਰਿਹਾ ਹੈ। ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਇਹ ਵੇਖਣਾ ਹੈ ਕਿ ਉੱਚੀਆਂ ਪਦਵੀਆਂ ਵਾਲੇ ਕੀ ਕਰ ਰਹੇ ਹਨ ? ਉਹ ਕਿਸ ਤਰ੍ਹਾਂ ਨਾਲ ਪੈਸਾ ਕਮਾ ਰਹੇ ਹਨ। ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ।

ਫਿਰ ਮੈਂ ਕਾਲਜਿਜ਼ ਦੇ ਬਾਰੇ ਕਹਾਂਗਾ ਕਿ ਪੰਜਾਬ ਗੌਰਮਿੰਟ ਕਾਲਜਿਜ਼ ਤੇ ਪੰਜ ਕਰੋੜ ਰੁਪਿਆ ਲਗਾ ਰਹੀ ਹੈ। 70% ਕਾਲਜਿਜ਼ ਪ੍ਰਾਈਵੇਟ ਹਨ ਔਰ 30% ਗੌਰਮਿੰਟ ਦੇ ਹਨ। 70% ਸਿਕਸ਼ਾ ਪ੍ਰਾਈਵੇਟ ਕਾਲਜ ਦਿੰਦੇ ਹਨ। ਪਰ ਜਿਹੜੇ ਗੌਰਮਿੰਟ ਦੇ ਕਾਲਜਿਜ਼ ਹਨ ਔਰ ਜੋ 30% ਵਿਦਿਆਰਥੀਆਂ ਨੂੰ ਸਿਕਸ਼ਾ ਦੇ ਰਹੇ ਹਨ, ਉਨ੍ਹਾਂ ਤੇ ਤਾਂ ਸਰਕਾਰ ਦਾ ਚਾਰ ਪੁਆਇੰਟ ਕੁਝ ਕਰੋੜ ਰੁਪਏ ਖਰਚ ਆ ਰਿਹਾ ਹੈ ਔਰ ਜਿਹੜੇ ਪ੍ਰਾਈਵੇਟ ਕਾਲਜਿਜ਼ 70% ਸਿਕਸ਼ਾ ਦੇ ਰਹੇ ਹਨ, ਉਨ੍ਹਾਂ ਨੂੰ ਸਿਰਫ ਇੱਕ ਪੁਆਇੰਟ ਕੁਝ ਕਰੋੜ ਰੁਪਿਆ ਹੀ ਦਿੱਤਾ ਜਾ ਰਿਹਾ ਹੈ। ਇਸ ਲਈ ਮੈਂ ਇਹ ਸੁਝਾਓ ਦੇਵਾਂਗਾ ਕਿ ਉਨ੍ਹਾਂ ਪ੍ਰਾਈਵੇਟ ਕਾਲਿਜਾਂ ਨੂੰ ਜ਼ਿਆਦਾ ਗਰਾਂਟ ਦੇਣੀ ਚਾਹੀਦੀ ਹੈ। ਇਸ ਦੇ ਬਾਰੇ ਵੀ ਵਿਚਾਰ ਕਰਨੀ ਚਾਹੀਦੀ ਹੈ। ਫਿਰ ਇਕ ਗੱਲ ਹੋਰ ਵੀ ਜਿਸ ਪਾਸੇ ਧਿਆਨ ਦੇਣ ਦੀ ਲੋੜ ਹੈ। ਉਹ ਇਹ

ਹੈ ਕਿ ਜਿਹੜੇ ਬੀ.ਈ.ਓਜ਼ ਔਰ ਡੀ.ਈ.ਓਜ਼ ਹਨ ਉਨ੍ਹਾਂ ਨੂੰ ਲਾਇਬਰੇਰੀ ਬੁਕਸ ਵਾਸਤੇ ਗਰਾਂਟ ਮਿਲਦੀ ਹੈ। ਪਰ ਉਸ ਦਾ ਕਿਸ ਤਰ੍ਹਾਂ ਮਿਸਯੂਜ਼ ਹੋ ਰਿਹਾ ਹੈ, ਉਸ ਦਾ ਕਿਸ ਤਰ੍ਹਾਂ ਨਾਲ ਦੁਰਉਪਯੋਗ ਹੋ ਰਿਹਾ ਹੈ, ਉਹ ਮੈਂ ਦਸਦਾ ਹਾਂ। ਜਿਸ ਜਿਸ ਸਕੂਲ ਵਿਚ ਗਰਾਂਟ ਮਿਲਦੀ ਹੈ ਉਥੇ ਕੀ ਹੁੰਦਾ ਹੈ ਕਿ ਜਿਹੜੀ ਕਿਤਾਬ ਤਿੰਨ ਤਿੰਨ ਰੁਪਏ ਕੀਮਤ ਦੀ ਹੁੰਦੀ ਹੈ ਉਸ ਦੇ ਚਾਰ ਚਾਰ ਰੁਪਏ ਦੇ ਹਿਸਾਬ ਨਾਲ ਚਾਰਜ ਕੀਤਾ ਜਾਂਦਾ ਹੈ। 31 ਮਾਰਚ, ਆਉਣ ਵਾਲੀ ਹੈ ਇਸ ਲਈ ਬੀ. ਈ. ਓਜ਼. ਔਰ ਡੀ.ਈ.ਓਜ਼. ਪਾਸ ਜਿਹੜੇ ਇਸ ਤਰ੍ਹਾਂ ਨਾਲ ਪੈਸੇ ਜਾਂਦੇ ਰਹਿੰਦੇ ਹਨ, ਉਸ ਵੱਲ ਡੀ.ਪੀ.ਆਈ. ਆਈ. ਸਾਹਿਬ ਨੂੰ ਧਿਆਨ ਦੇਣਾ ਚਾਹੀਦਾ ਹੈ। ਡੀ.ਪੀ.ਆਈ., ਸਾਹਿਬ ਨੇ ਇਹ ਪੈਸਾ ਸੈਂਕਸ਼ਨ ਕਰਨਾ ਹੈ। ਇਸ ਲਈ ਉਨ੍ਹਾਂ ਨੂੰ ਇਹੋ ਜਿਹੀਆਂ ਗੱਲਾਂ ਦੀ ਪੜਤਾਲ ਕਰਨੀ ਚਾਹੀਦੀ ਹੈ ਤਾਂਕਿ ਲੋਕਾਂ ਦਾ ਜਿਹੜਾ ਪੈਸਾ ਹੈ ਜਿਹੜਾ ਗਰੀਬ ਜਨਤਾ ਤੇ ਟੈਕਸ ਲਾਕੇ ਇਕੱਠਾ ਕੀਤਾ ਗਿਆ ਹੈ, ਉਸ ਦਾ ਠੀਕ ਫਾਇਦਾ ਹੋ ਸਕੇ ਅਤੇ ਉਹ ਪੈਸਾ ਐਜੂਕੇਸ਼ਨ ਤੇ ਹੀ ਖਰਚ ਕੀਤਾ ਜਾ ਸਕੇ।

ਇਸ ਤੋਂ ਬਾਅਦ ਸਪੀਕਰ ਸਾਹਿਬ, ਮੈਂ ਪੁਲਿਸ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ। ਪੁਲਿਸ ਦਾ ਇਕ ਬਹੁਤ ਵੱਡਾ ਅਦਾਰਾ ਹੈ। ਅਸੀਂ ਮਹਿਸੂਸ ਕਰਦੇ ਹਾਂ ਕਿ ਪੁਲਿਸ ਦੀਆਂ ਵੀ ਕਈ ਮੰਗਾਂ ਹਨ, ਕੁਝ ਡੀਮਾਂਡਜ਼ ਹਨ ਅਤੇ ਉਹ ਜਾਇਜ਼ ਹਨ, ਇਸ ਲਈ ਮੈਂ ਮੰਤਰੀ ਮਹੋਦਯ ਨੂੰ ਕਹਾਂਗਾ ਕਿ ਪੁਲਿਸ ਦੀਆਂ ਜਿਹੜੀਆਂ ਮੁਸ਼ਕਿਲਾਂ ਹਨ ਉਨ੍ਹਾਂ ਨੂੰ ਦੂਰ ਕਰਨਾ ਚਾਹੀਦਾ ਹੈ ਅਤੇ ਉਸਤੋਂ ਬਾਅਦ ਉਨ੍ਹਾਂ ਨੂੰ ਇਹ ਕਹਿ ਦੇਣਾ ਚਾਹੀਦਾ ਹੈ ਕਿ ਜਨਤਾ ਵਲੋਂ ਕੋਈ ਸ਼ਿਕਾਇਤ ਨਹੀਂ ਲਿਆਉਣੀ ਚਾਹੀਦੀ। ਅੱਜੇ ਵੀ ਬਹੁਤ ਸਾਰੀਆਂ ਸ਼ਿਕਾਇਤਾਂ ਆ ਰਹੀਆਂ ਹਨ। ਮੈਂ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਪੁਲਿਸ ਦਾ ਜਨਤਾ ਦੇ ਨਾਲ ਕੀ ਰਵੱਈਆ ਹੈ? ਮੈਂ ਅੰਮ੍ਰਿਤਸਰ ਦੀ ਇਕ ਮਿਸਾਲ ਦਿੰਦਾ ਹਾਂ। ਉਥੇ ਡੇਢ ਲੱਖ ਦੀ ਇੱਕ ਚੋਰੀ ਹੋ ਗਈ ਅਤੇ ਇਸ ਚੋਰੀ ਨੂੰ ਤਿੰਨ ਮਹੀਨੇ ਹੋ ਗਏ ਹਨ ਪਰ ਹਾਲੇ ਤੱਕ ਕੋਈ ਪਤਾ ਨਹੀਂ ਲੱਗਿਆ। ਔਰ ਮੈਂ ਦੱਸਦਾ ਹਾਂ ਕਿ ਇਸ ਚੋਰੀ ਨੂੰ ਲੱਭਣ ਵਾਸਤੇ ਲਾਇਆ ਕਿਸ ਨੂੰ ਗਿਆ ਹੈ? ਇੱਕ ਇਨਸਪੈਕਟਰ ਨੂੰ ਲਗਾਇਆ ਗਿਆ ਹੈ। ਜਦੋਂ ਉਹ ਚੋਰੀ ਨਾ ਲੱਭ ਸਕਿਆ ਤਾਂ ਫਿਰ ਲਾਉਣਾ ਤਾਂ ਡੀ. ਐਸ. ਪੀ. ਨੂੰ ਚਾਹੀਦਾ ਸੀ ਪਰ ਇਨਸਪੈਕਟਰ ਤੋਂ ਥੱਲੇ ਐਸ. ਐਚ. ਓ. ਨੂੰ ਇਸ ਕੰਮ ਵਾਸਤੇ ਲਗਾ ਦਿੱਤਾ ਗਿਆ ਅਤੇ ਜਦੋਂ ਉਹ ਵੀ ਚੋਰੀ ਨਾ ਲਭ ਸਕਿਆ ਤਾਂ ਫਿਰ ਇਹ ਕੇਸ ਏ. ਐਸ. ਆਈ. ਨੂੰ ਦੇ ਦਿੱਤਾ ਗਿਆ। ਇਸ ਤਰ੍ਹਾਂ ਨਾਲ ਜੇ ਇਹ ਵੀ ਨਾ ਲੱਭ ਸਕੇ ਤਾਂ ਫਿਰ ਹਵਾਲਦਾਰ ਨੂੰ ਹੀ ਦਿੱਤਾ ਜਾ ਸਕਦਾ ਹੈ। ਇਹ ਹਾਲ ਹੈ ਪੁਲਿਸ ਦਾ ਜਿਹੜਾ ਕਿ ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ਹੈ ਅੱਜ ਜੇ ਕੋਈ ਆਦਮੀ, ਜਿਸ ਦੀ ਚੋਰੀ ਹੁੰਦੀ ਹੈ, ਥਾਣੇ ਜਾਂਦਾ ਹੈ ਤਾਂ ਪਹਿਲੇ ਉਸ ਦੀ ਰਿਪੋਰਟ ਲਿਖੀ ਜਾਂਦੀ ਹੈ ਅਤੇ ਉਸ ਤੋਂ ਬਾਅਦ ਇਕ ਅੱਧ ਦਿਨ ਉਸ ਚੋਰੀ ਨੂੰ ਲੱਭਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਅਤੇ ਜਦੋਂ ਚੋਰੀ ਨਹੀਂ ਲਭਦੀ ਅਤੇ ਜਿਸ ਦੀ ਚੋਰੀ ਹੋਈ ਹੁੰਦੀ ਹੈ ਉਹ ਥਾਣੇ ਵਿਚ ਪਰਸੂ ਕਰਦਾ ਹੈ ਤਾਂ ਥਾਣੇ ਵਾਲੇ ਉਸ ਨੂੰ ਕਹਿ ਦਿੰਦੇ ਹਨ ਕਿ ਤੁਹਾਡੇ ਘਰ ਵਿਚੋਂ ਹੀ ਕਿਸੇ ਨੇ ਚੋਰੀ ਨਾ ਕੀਤੀ ਹੋਵੇ ਅਤੇ ਫਿਰ ਉਸ ਦੇ ਘਰ ਵਾਲਿਆਂ ਨੂੰ ਬੁਲਾਕੇ ਉਨ੍ਹਾਂ ਨੂੰ ਇੰਟੈਰੋਗੇਟ ਕਰਨਾ ਸ਼ੁਰੂ ਕਰ ਦਿੰਦੇ ਹਨ। ਇਹ ਤਾਂ ਪੁਲਿਸ ਦਾ ਰਵੱਈਆ ਹੈ। ਜਦੋਂ ਪੁਲਿਸ ਵਾਲੇ ਉਸ ਦੇ ਘਰ ਵਾਲਿਆਂ ਨੂੰ ਹੀ ਇੰਟੈਰੋਗੇਟ ਕਰਨਾ ਸ਼ੁਰੂ ਕਰਦੇ ਹਨ ਤਾਂ ਜਿਸ ਦੀ ਚੋਰੀ ਹੁੰਦੀ ਹੈ ਉਹ ਕਹਿੰਦਾ ਹਾਂ ਕਿ ਮੈਂ ਅਪਣਾ ਕੇਸ ਵਾਪਸ ਲੈਂਦਾ ਹਾਂ। ਇਸ ਤਰੀਕੇ ਨਾਲ ਲੋਕਾਂ ਨੂੰ ਹਰਾਸਮੈਂਟ ਕੀਤੀ ਜਾਂਦੀ ਹੈ। ਅੱਜ ਹਰ ਆਦਮੀ ਨੂੰ ਕਿਸੇ ਨਾ ਕਿਸੇ ਕੰਮ ਵਾਸਤੇ ਪੁਲਿਸ ਸਟੇਸ਼ਨ ਜਾਣਾ ਪੈਂਦਾ ਹੈ ਪਰ ਪੁਲਿਸ ਦਾ ਰਵੱਈਆ ਠੀਕ ਨਾ ਹੋਣ ਕਰਕੇ ਉਹ ਨਿਰਾਸ਼ ਹੋ ਜਾਂਦਾ ਹੈ। ਇਸ ਲਈ ਮੇਰੀ ਬੇਨਤੀ ਹੈ ਕਿ

[ਸ੍ਰੀ ਹਰਬੰਸ ਲਾਲ ਖੰਨਾ]
ਪੁਲਿਸ ਦੀਆਂ ਮੰਗਾਂ ਨੂੰ ਮੰਨ ਕੇ ਉਨ੍ਹਾਂ ਦੀ ਰਿਸਪਾਂਸੇਬਿਲਿਟੀ ਵੀ ਫਿਕਸ ਕਰਨੀ ਚਾਹੀਦੀ ਹੈ ਤਾਂਕਿ ਲੋਕਾਂ ਨੂੰ ਉਨ੍ਹਾਂ ਤੋਂ ਕੋਈ ਸ਼ਿਕਾਇਤ ਨਾ ਰਹੇ।

ਹੁਣ ਮੈਂ ਮੈਡੀਕਲ ਦੇ ਬਾਰੇ ਵੀ ਅਰਜ਼ ਕਰਨੀ ਚਾਹੁੰਦਾ ਹਾਂ। ਅੰਮ੍ਰਿਤਸਰ ਦਾ ਇਕ ਮੈਡੀਕਲ ਕਾਲਿਜ ਹੈ ਜਿਹੜਾ ਕਿ ਕਿਸੇ ਵੇਲੇ ਬਹੁਤ ਵੱਡਾ ਸਮਝਿਆ ਜਾਂਦਾ ਸੀ। ਲੇਕਿਨ ਅੱਜ ਉਸ ਦੀ ਹਾਲਤ ਵੇਖੋ ਕਿ ਕੀ ਹੋ ਰਹੀ ਹੈ। ਉਹ ਪੁਲਿਟੀਕਲ ਡਿਸਕਸ਼ਨ ਦਾ ਇਕ ਅੱਡਾ ਬਣਿਆ ਹੋਇਆ ਹੈ। ਸਾਰਾ ਦਿਨ ਉਥੇ ਪੋਲੇਟਿਕਸ ਡਿਸਕਸ ਹੁੰਦੀ ਰਹਿੰਦੀ ਹੈ। ਸਟੂਡੈਂਟਸ ਦਾ ਵੀ ਅਤੇ ਮਰੀਜ਼ਾਂ ਦਾ ਵੀ ਉਥੇ ਬਹੁਤ ਬੁਰਾ ਹਾਲ ਹੈ ਇਸ ਲਈ ਮੇਰੀ ਬੇਨਤੀ ਹੈ ਕਿ ਮੰਤਰੀ ਮਹੋਦਯ ਨੂੰ ਇਸ ਹਸਪਤਾਲ ਵਿਚ ਇਮੀਜੀਏਟਲੀ ਇੰਟਰਵੀਨ ਕਰਕੇ ਜਿਹੜੇ ਅਜਿਹੇ ਪ੍ਰੋਫੈਸਰਜ਼ ਹਨ ਜਾਂ ਬਿਗ ਬਾਸ ਹਨ ਉਨ੍ਹਾਂ ਨੂੰ ਬਦਲਣਾ ਚਾਹੀਦਾ ਹੈ। ਜੇ ਕੋਈ ਛੋਟਾ ਆਦਮੀ ਗਲਤੀ ਕਰਦਾ ਹੈ ਤਾਂ ਉਸ ਦੇ ਖਿਲਾਫ਼ ਇਮੀਜੀਏਟਲੀ ਐਕਸ਼ਨ ਲਿਆ ਜਾਂਦਾ ਹੈ ਅਤੇ ਜਦੋਂ ਕੋਈ ਵੱਡਾ ਅਫ਼ਸਰ ਚੀਟਿੰਗ ਕਰਦਾ ਹੈ ਤਾਂ ਉਸ ਦੇ ਖਿਲਾਫ਼ ਵੀ ਇਮੀਜੀਏਟਲੀ ਐਕਸ਼ਨ ਲੈਣਾ ਚਾਹੀਦਾ ਹੈ। ਉਥੇ ਗੁਰੂ ਤੇਗ ਬਹਾਦੁਰ ਹਸਪਤਾਲ ਵਿੱਚ ਇੱਕ ਵਡੇ ਅਫ਼ਸਰ ਨੇ ਜਿਸ ਨੇ ਚੀਟਿੰਗ ਕਰਕੇ ਆਪਣਾ ਰਿਕਾਰਡ ਹੀ ਗੁੰਮ ਕਰ ਦਿੱਤਾ, ਉਸ ਦਾ ਜਨਮ 1919 ਵਿਚ ਹੋਇਆ ਸੀ। ਪਰ ਉਹ ਕਹਿੰਦਾ ਹੈ ਕਿ ਮੇਰਾ ਜਨਮ 1920 ਵਿਚ ਹੋਇਆ ਹੈ। ਰਿਕਾਰਡ ਗੁੰਮ ਕਰ ਦਿੱਤਾ ਗਿਆ ਹੈ। ਇਸ ਵਾਸਤੇ ਕਿਸੇ ਦੀ ਰਿਸਪਾਂਸੇਬਿਲਟੀ ਫਿਕਸ ਨਹੀਂ ਕੀਤੀ ਅਤੇ ਚਾਰ ਮਹੀਨੇ ਹੋ ਗਏ ਹਨ ਫਾਈਲ ਇਧਰ ਦੀ ਉਧਰ ਅਤੇ ਉਧਰ ਦੀ ਇਧਰ ਚਲਦੀ ਰਹਿੰਦੀ ਹੈ ਪਰ ਕੋਈ ਐਕਸ਼ਨ ਨਹੀਂ ਲਿਆ ਗਿਆ ਅਤੇ ਉਹ ਅਫਸਰ ਇਨਜੁਆਏ ਕਰ ਰਿਹਾ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਜਿਵੇਂ ਛੋਟੇ ਮੁਲਾਜ਼ਮਾਂ ਦੇ ਖਿਲਾਫ਼ ਇਮੀਜੀਏਟਲੀ ਐਕਸ਼ਨ ਲਿਆ ਜਾਂਦਾ ਹੈ ਉਸੇ ਤਰਾਂ ਹੀ ਇਹ ਜਿਹੜੇ ਬਿੱਗ ਬਾਸਿਜ਼ ਦੇ ਕਾਰਨਾਮੇ ਹਨ ਉਨ੍ਹਾਂ ਦੇ ਖਿਲਾਫ਼ ਵੀ ਇਮੀਜੀਏਟਲੀ ਐਕਸ਼ਨ ਲੈਣਾ ਚਾਹੀਦਾ ਹੈ ਤਾਂਕਿ ਐਡਮਨਿਸਟ੍ਰੇਸ਼ਨ ਦਾ ਇੰਤਜ਼ਾਮ ਠੀਕ ਹੋ ਸਕੇ।

ਇੱਕ ਹਸਪਤਾਲਾਂ ਦੇ ਬਾਰੇ ਮੈਂ ਹੋਰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਗੌਰਮਿੰਟ ਹਸਪਤਾਲਾਂ ਨੂੰ ਐਨੀ ਏਡ ਵੀ ਦਿੰਦੀ ਹੈ ਪਰ ਉਥੇ ਜਿਹੜੇ ਮਰੀਜ਼ ਹਨ ਉਨ੍ਹਾਂ ਨੂੰ ਇਸ ਦਾ ਕੋਈ ਫਾਇਦਾ ਨਹੀਂ ਹੁੰਦਾ ਅਤੇ ਨਾ ਹੀ ਡਾਕਟਰ ਉਨ੍ਹਾਂ ਨੂੰ ਚੰਗੀ ਤਰ੍ਹਾਂ ਵੇਖਦੇ ਹਨ। ਛੋਟੀਆਂ ਛੋਟੀਆਂ ਦਵਾਈਆਂ ਵੀ ਮਰੀਜ਼ਾਂ ਨੂੰ ਬਾਜ਼ਾਰੋਂ ਖਰੀਦਣੀਆਂ ਪੈਂਦੀਆਂ ਹਨ। ਜਿਹੜੇ ਗਰੀਬ ਹਨ ਅਤੇ ਦਵਾਈਆਂ ਨਹੀਂ ਖਰੀਦ ਸਕਦੇ ਉਨ੍ਹਾਂ ਦਾ ਇਲਾਜ ਵੀ ਨਹੀਂ ਹੋ ਸਕਦਾ। ਇਸ ਲਈ ਮੇਰੀ ਅਰਜ਼ ਹੈ ਕਿ ਇਸ ਦਾ ਪ੍ਰਬੰਧ ਵੀ ਜਲਦੀ ਕਰਨਾ ਚਾਹੀਦਾ ਹੈ ਤਾਂਕਿ ਜਿਹੜੇ ਮਰੀਜ਼ ਹਸਪਤਾਲ ਵਿਚ ਜਾਣ ਉਨ੍ਹਾਂ ਦਾ ਟਰੀਟਮੈਂਟ ਹੋ ਸਕੇ ਅਤੇ ਉਹ ਖੁਸ਼ ਰਹਿ ਸਕਣ।

ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਇਸ ਹਾਊਸ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ, ਉਹ ਇਹ ਹੈ ਕਿ ਸੈਂਟਰਲ ਗੌਰਮਿੰਟ ਨੇ ਫਾਰਮਾਸਿਸਟ ਐਕਟ ਵਿਚ ਅਮੈਂਡਮੈਂਟ ਲਿਆਂਦੀ ਹੈ ਅਤੇ ਉਸ ਅਮੈਂਡਮੈਂਟ ਦੇ ਮੁਤਾਬਕ 1980 ਤਕ ਜਿੰਨੇ ਵੀ ਕੈਮਿਸਟ ਹਨ ਉਨ੍ਹਾਂ ਨੂੰ ਦੁਕਾਨ ਤੇ ਇੱਕ ਫਾਰਮਾ-ਸਿਸਟ ਰੱਖਣਾ ਪਵੇਗਾ। ਕਿਉਂਕਿ ਫਾਰਮਾਸਿਸਟ ਤੋਂ ਬਗੈਰ ਉਹ ਦੁਕਾਨ ਨਹੀਂ ਚਲਾ ਸਕਦੇ। ਸਪੀਕਰ

ਸਾਹਿਬ, ਅੰਮ੍ਰਿਤਸਰ ਵਿੱਚ 2,000 ਕੈਮਿਸਟਾਂ ਦੀਆਂ ਸ਼ਾਪਸ ਹਨ। ਇਸ ਦਾ ਮਤਲਬ ਇਹ ਹੋਇਆ ਕਿ 7,8 ਹਜ਼ਾਰ ਆਦਮੀਆਂ ਪਿਛੇ ਇੱਕ ਦਵਾਈਆਂ ਦੀ ਦੁਕਾਨ ਹੈ ਔਰ ਜਿਹੜਾ ਹੁਣ ਫਾਰਮਾਸਿਸਟ ਨਹੀਂ ਰੱਖ ਸਕੇਗਾ ਤਾਂ ਉਸ ਦੀ ਦੁਕਾਨ ਬੰਦ ਹੋ ਜਾਵੇਗੀ ਇਸ ਨਾਲ ਲੋਕਾਂ ਨੂੰ ਕਿੰਨਾ ਨੁਕਸਾਨ ਹੋਵੇਗਾ। ਉਨ੍ਹਾਂ ਨੂੰ ਦਵਾਈ ਨਹੀਂ ਮਿਲ ਸਕੇਗੀ। ਇਸ ਲਈ ਮੇਰੀ ਬੇਨਤੀ ਹੈ ਕਿ ਜਿਵੇਂ ਹੋਰ ਸਟੇਟਾਂ ਦੇ ਵਿਚ ਆਂਧਰਾ ਦੇ ਵਿਚ, ਦਿੱਲੀ ਦੇ ਵਿਚ ਔਰ ਮਹਾਂਰਾਸ਼ਟਰਾ ਦੇ ਵਿਚ ਫਾਰਮਾਸਿਸਟ ਵਾਸਤੇ ਰਿਫਰੈਸ਼ਰ ਕੋਰਸ ਦੀਆਂ ਕਲਾਸਾਂ ਖੋਲ੍ਹੀਆਂ ਹਨ ਅਤੇ ਉਥੇ ਉਨ੍ਹਾਂ ਦੇ ਬੱਚੇ ਜਿਹੜੇ ਪੜ੍ਹੇ ਲਿਖੇ ਹੁੰਦੇ ਹਨ ਜਾਂ ਇੰਪਲਾਈ ਜਿਹੜੇ ਉਨ੍ਹਾਂ ਦੀ ਦੁਕਾਨ ਤੇ ਕੰਮ ਕਰਦੇ ਹਨ ਜਿਨ੍ਹਾਂ ਨੂੰ ਕਿ ਇਸ ਲਾਈਨ ਦਾ ਕਾਫੀ ਤਜਰਬਾ ਹੋ ਜਾਂਦਾ ਹੈ, ਉਨ੍ਹਾਂ ਨੂੰ ਉਥੇ ਰਿਫਰੈਸ਼ਰ ਕੋਰਸ ਦੀ ਸਿਖਲਾਈ ਦਿੱਤੀ ਜਾਂਦੀ ਹੈ ਤਾਂ ਕਿ ਉਹ ਉਥੋਂ ਟ੍ਰੇਨਿੰਗ ਲੈ ਕੇ ਆਪਣੀਆਂ ਦੁਕਾਨਾਂ ਤੇ ਕੰਮ ਕਰ ਸਕਣ ਅਤੇ ਉਨ੍ਹਾਂ ਦਾ ਫਿਊਚਰ ਡਾਰਕ ਵਿਚ ਨਾ ਰਹੇ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਸੇ ਕਿਸਮ ਦਾ ਪ੍ਰਬੰਧ ਇਥੇ ਸਾਡੀ ਸਟੇਟ ਵਿਚ ਵੀ ਹੋਣਾ ਚਾਹੀਦਾ ਹੈ ਇਸ ਤਰ੍ਹਾਂ ਕਰਨ ਨਾਲ ਲੋਕਾਂ ਨੂੰ ਵੀ ਤਕਲੀਫ ਨਹੀਂ ਹੋਵੇਗੀ ਅਤੇ ਕੈਮਿਸਟਾਂ ਨੂੰ ਵੀ ਉਨ੍ਹਾਂ ਦੀ ਸੇਵਾ ਕਰਨ ਦਾ ਮੌਕਾ ਮਿਲਦਾ ਰਹੇਗਾ। ਇਹ ਚੀਜ਼ ਮੈਂ ਸਾਰੇ ਸਦਨ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਸੀ। ਆਨਰੇਬਲ ਮਨਿਸਟਰ ਸਾਹਿਬ ਇਸ ਤੇ ਵਿਚਾਰ ਕਰ ਲੈਣ ਅਤੇ ਜਿਸ ਤਰ੍ਹਾਂ ਦੂਸਰੀਆਂ ਸਟੇਟਸ ਵਿਚ ਕੀਤਾ ਗਿਆ ਹੈ ਉਸੇ ਪੈਟਰਨ ਤੇ ਇਥੇ ਵੀ ਰਿਫਰੈਸ਼ਰ ਕੋਰਸ ਸ਼ੁਰੂ ਕਰ ਦੇਣੇ ਚਾਹੀਦੇ ਹਨ।

ਹੁਣ ਇੱਕ ਗੱਲ ਮੈਂ ਪੀ. ਡਬਲਿਊ. ਡੀ. ਦੇ ਬਾਰੇ ਵਿਚ ਵੀ ਕਰਨੀ ਚਾਹੁੰਦਾ ਹਾਂ। ਪਿਛਲੇ ਕਈ ਸਾਲਾਂ ਤੋਂ ਸਾਡੇ ਪੰਜਾਬ ਵਿਚ ਟਰੈਫਿਕ ਕਾਫੀ ਵੱਧਦਾ ਗਿਆ ਹੈ ਪਰੰਤੂ ਇਸ ਦੇ ਮੁਤਾਬਿਕ ਸੜਕਾਂ ਜਿਹੜੀਆਂ ਹਨ ਇਹ ਬਹੁਤ ਛੋਟੀਆਂ ਹਨ ਜਿਸ ਕਰਕੇ ਐਕਸੀਡੈਂਟ ਵੀ ਜ਼ਿਆਦਾ ਹੋ ਜਾਂਦੇ ਹਨ। ਮੇਰੀ ਬੇਨਤੀ ਹੈ ਕਿ ਇਸ ਪਾਸੇ ਇਮਿਜੀਏਟਿਲੀ ਤਵੱਜੋ ਦੇਣੀ ਚਾਹੀਦੀ ਹੈ ਤਾਕਿ ਐਕਸੀਡੈਂਟਸ ਤੋਂ ਲੋਕਾਂ ਦਾ ਬਚਾਵ ਹੋ ਸਕੇ। ਇਕ ਗੱਲ ਮੈਂ ਇਸ ਮਹਿਕਮੇ ਦੀ ਇਸ ਸਦਨ ਦੇ ਨੋਟਿਸ ਵਿਚ ਹੋਰ ਲਿਆਉਣਾ ਚਾਹੁੰਦਾ ਹਾਂ। ਉਹ ਇਹ ਹੈ ਕਿ ਅੰਮ੍ਰਿਤਸਰ ਵਿਚ ਅਤੇ ਗੁਰਦਾਸਪੁਰ ਵਿਚ ਬਾਰਡਰ ਤੇ ਜਿਹੜੇ ਡੀਮਾਰਕੇਸ਼ਨ ਲਈ ਪਿਲਰਜ਼ ਲਗਾਏ ਗਏ ਹਨ ਉਹ ਕਾਗਜ਼ਾਂ ਦੇ ਮੁਤਾਬਕ 80 ਫੁੱਟ ਗਹਿਰੇ ਹੋਣੇ ਚਾਹੀਦੇ ਹਨ ਪਰ ਇਸ ਦੀ ਬਜਾਏ ਉਥੇ ਇਹ ਪਿਲਰਜ਼ 35 ਫੁਟ, 40 ਫੁਟ ਜਾਂ 60 ਫੁਟ ਗਹਿਰੇ ਰੱਖੇ ਗਏ ਹਨ। ਅਤੇ ਕਾਗਜ਼ਾਂ ਵਿਚ ਇਹ 80 ਫੁਟ ਹੀ ਵਿਖਾਏ ਗਏ ਹਨ ਅਤੇ ਪੈਸੇ ਵੀ 80 ਫੁਟ ਦੇ ਹਿਸਾਬ ਨਾਲ ਲਏ ਗਏ ਹਨ। ਇਸ ਲਈ ਇਹ ਜਿਹੜੀ ਕੁਰੱਪਸ਼ਨ ਹੈ, ਇਸ ਵਲ ਸਾਡੀ ਸਰਕਾਰ ਨੂੰ ਜਲਦੀ ਧਿਆਨ ਦੇਣਾ ਚਾਹੀਦਾ ਹੈ। ਕਿਸ ਤਰ੍ਹਾਂ ਪਬਲਿਕ ਦੇ ਪੈਸੇ ਨੂੰ ਇਹ ਮਹਿਕਮੇ ਵਾਲੇ ਲੁਟ ਰਹੇ ਹਨ। ਮੈਂ ਆਪ ਦੇ ਧਿਆਨ ਵਿਚ ਇਹ ਲਿਆਉਣਾ ਚਾਹੁੰਦਾ ਸੀ ਤਾਕਿ ਜ਼ਿਮੇਵਾਰ ਆਦਮੀਆਂ ਨੂੰ ਕਟਹਿਰਿਆਂ ਵਿਚ ਖੜ੍ਹਾ ਕਰਕੇ ਉਨ੍ਹਾਂ ਨੂੰ ਸਜ਼ਾ ਮਿਲ ਸਕੇ ਔਰ ਇਹ ਜਿਹੜੀ ਕੁਰੱਪਸ਼ਨ ਫੈਲ ਰਹੀ ਹੈ ਇਹ ਵੀ ਦੂਰ ਹੋ ਸਕੇ।

ਸਪੀਕਰ ਸਾਹਿਬ ਸੇਲਜ਼ ਟੈਕਸ ਦੇ ਬਾਰੇ ਐਕਸਾਈਜ਼ ਡਿਪਾਰਟਮੈਂਟ ਨੇ ਬਹੁਤ ਕੁਝ ਕੀਤਾ ਹੈ। ਠੀਕ ਹੈ, ਪਰੋਹਿਬਸ਼ਨ ਵੀ ਲਿਆਉਣੀ ਚਾਹੀਦੀ ਹੈ ਪਰ ਜਿਹੜੇ ਛੋਟੇ ਛੋਟੇ ਦੁਕਾਨਦਾਰ ਹਨ ਉਨ੍ਹਾਂ ਨੂੰ ਸੇਲਜ਼ ਟੈਕਸ ਤੋਂ ਰਾਹਤ ਦੇਣੀ ਚਾਹੀਦੀ ਹੈ। ਅਸੀਂ ਇਸ ਦੇ ਵਾਸਤੇ ਕਮਿਟਿਡ ਹਾਂ, ਜਿਹੜਾ ਇਨਸਪੈਕਟਰੀ ਰਾਜ ਹੈ ਇਸ ਨੂੰ ਖ਼ਤਮ ਕਰਨਾ ਹੈ। ਇਹ ਸੇਲਜ਼ ਟੈਕਸ ਵੀ ਬੰਦ ਹੋਣਾ ਚਾਹੀਦਾ ਹੈ। ਪਰ ਇਸ ਨੂੰ ਕਿਸੇ ਹੋਰ ਤਰੀਕੇ ਦੇ

[ਸ੍ਰੀ ਹਰਬੰਸ ਲਾਲ ਖੰਨਾ]

ਨਾਲ ਲਾਇਆ ਵੀ ਜਾ ਸਕਦਾ ਹੈ ਜਿਸ ਨਾਲ ਇਨਸਪੈਕਟਰੀ ਰਾਜ ਵੀ ਖ਼ਤਮ ਹੋ ਜਾਵੇ ਅਤੇ ਰੈਵੇਨਿਊ ਵੀ ਬਣਦਾ ਰਹੇ ਤਾਕਿ ਸਰਕਾਰ ਨੂੰ ਘਾਟਾ ਵੀ ਨਾ ਪਵੇ। ਲੋਕ ਵੀ ਬਦਮਾਸ਼ ਨਾ ਹੋਣ, ਇਨਸਪੈਕਟਰੀ ਰਾਜ ਤੋਂ ਵੀ ਲੋਕਾਂ ਨੂੰ ਨਜਾਤ ਮਿਲ ਸਕੇ ਅਤੇ ਕੁਰੱਪਸ਼ਨ ਵੀ ਦੂਰ ਹੋ ਸਕੇ।

ਸਪੀਕਰ ਸਾਹਿਬ, ਇਹ ਜਿਹੜਾ ਸੇਲਜ਼ ਟੈਕਸ ਹੈ ਇਸ ਨੂੰ ਖ਼ਤਮ ਕਰ ਦੇਣਾ ਚਾਹੀਦਾ ਹੈ। ਇਸ ਇੰਸਪੈਕਟਰੀ ਰਾਜ ਨੂੰ ਖ਼ਤਮ ਕਰ ਦੇਣਾ ਚਾਹੀਦਾ ਹੈ। ਹਰ ਮਹਿਕਮੇ ਵਿਚ ਇੰਸਪੈਕਟਰੀ ਰਾਜ ਚਲ ਰਿਹਾ ਹੈ ਭਾਵੇਂ ਕੋਈ ਫੂਡ ਐਂਡ ਸਪਲਾਈ ਮਹਿਕਮਾ ਹੈ ਭਾਵੇਂ ਸੇਲਜ਼ ਟੈਕਸ ਦਾ ਮਹਿਕਮਾ ਹੈ। ਇਹ ਸਾਰੇ ਇੰਸਪੈਕਟਰਜ਼ ਮਿਲ ਜੁਲ ਕੇ ਪੈਸਾ ਖਾਈ ਜਾ ਰਹੇ ਹਨ। ਜਨਤਾ ਨੂੰ ਇਹ ਇੰਸਪੈਕਟਰਜ਼ ਲੁੱਟ ਰਹੇ ਹਨ। ਸਰਕਾਰ ਨੂੰ ਇਸ ਬਾਰੇ ਸੋਚਣਾ ਚਾਹੀਦਾ ਹੈ। ਇਹ ਇੰਸਪੈਕਟਰਜ਼ ਸਾਡੀ ਸਰਕਾਰ ਨੂੰ ਬਦਨਾਮ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਸਪੀਕਰ ਸਾਹਿਬ, ਪਿਛਲੇ ਦਿਨਾਂ ਤੋਂ ਅੰਮ੍ਰਿਤਸਰ ਨੂੰ ਇਕ ਗੁਰੂ ਕੀ ਨਗਰੀ ਕਿਹਾ ਜਾਂਦਾ ਹੈ। ਅੰਮ੍ਰਿਤਸਰ ਦੇ ਵਿਚ 400 ਸਾਲਾ ਦਿਵਸ ਮਨਾਇਆ ਗਿਆ ਸੀ। 1965 ਅਤੇ 1971 ਦੀ ਜੰਗ ਨਾਲ ਅੰਮ੍ਰਿਤਸਰ ਦੇ ਲੋਕਾਂ ਨੂੰ ਕਿੰਨਾ ਨੁਕਸਾਨ ਹੋਇਆ ਪਰ ਫਿਰ ਵੀ ਸਾਡੇ ਅੰਮ੍ਰਿਤਸਰ ਦੇ ਸ਼ਹਿਰੀਆਂ ਨੇ, ਬਹਾਦਰਾਂ ਨੇ, ਨੌਜਵਾਨਾਂ ਨੇ ਜਿਸ ਦਲੇਰੀ ਦੇ ਨਾਲ ਕੰਮ ਦੀ ਹਿਫਾਜ਼ਤ ਕੀਤੀ ਦੇਸ਼ ਦੀ ਸੇਵਾ ਕੀਤੀ ਔਰ ਆਪਣੇ ਸ਼ਹਿਰ ਦੇ ਲਈ ਕੁਰਬਾਨੀਆਂ ਦਿੱਤੀਆਂ ਉਸ ਬਾਰੇ ਜਿੰਨਾ ਕਿਹਾ ਜਾਏ ਥੋੜ੍ਹਾ ਹੈ। ਇਸ ਦਾ ਸਬੂਤ ਮਿਲ ਸਕਦਾ ਹੈ ਕਿ ਅੰਮ੍ਰਿਤਸਰ ਨੂੰ ਗੇਟ ਆਫ਼ ਇੰਡੀਆ ਕਿਹਾ ਜਾਂਦਾ ਹੈ। ਇਥੇ ਤੱਕ ਕਿ ਅੰਮ੍ਰਿਤਸਰ ਦੇ ਲੋਕਾਂ ਨੂੰ ਬਹਾਦਰ ਅੰਮ੍ਰਿਤਸਰੀ ਕਿਹਾ ਗਿਆ ਪਰ ਇਸ ਦੇ ਬਦਲੇ ਵਿਚ ਉਨ੍ਹਾਂ ਨੂੰ ਕੋਈ ਸਰਕਾਰ ਵਲੋਂ ਮਦਦ ਨਹੀਂ ਮਿਲੀ। ਉਨ੍ਹਾਂ ਲੋਕਾਂ ਦਾ ਜਿਨ੍ਹਾਂ ਜੰਗਾਂ ਦੇ ਵਿਚ ਨੁਕਸਾਨ ਹੋਇਆ ਹੈ ਉਤਨਾ ਕਿਸੇ ਹੋਰ ਜ਼ਿਲ੍ਹੇ ਦਾ ਨਹੀਂ ਹੋਇਆ ਹੋਣਾ, ਜਿਸ ਕਰਕੇ ਉਹ ਲੋਕ ਤਰੱਕੀ ਨਹੀਂ ਕਰ ਸਕੇ। ਕਿਸੇ ਸ਼ਹਿਰ ਦੀ ਆਬਾਦੀ 70 ਹਜ਼ਾਰ ਜਾਂ ਇੱਕ ਜਾਂ ਦੋ ਲੱਖ ਹੋ ਸਕਦੀ ਹੈ ਪਰ ਅੰਮ੍ਰਿਤਸਰ ਦੀ ਆਬਾਦੀ 4-5 ਲੱਖ ਦੀ ਹੈ। ਜਿੰਨ੍ਹਾਂ ਖਤਰਾ ਅੰਮ੍ਰਿਤਸਰ ਦੇ ਲੋਕਾਂ ਨੂੰ ਜੰਗ ਦੇ ਨਾਲ ਹੁੰਦਾ ਹੈ ਉਤਨਾ ਖ਼ਤਰਾ ਹੋਰ ਕਿਸੇ ਜ਼ਿਲ੍ਹੇ ਨੂੰ ਨਹੀਂ ਹੁੰਦਾ। ਪਰ ਫਿਰ ਵੀ ਅੰਮ੍ਰਿਤਸਰ ਦੇ ਲੋਕਾਂ ਨੂੰ ਨਾ ਕੋਈ ਰਾਹਤ ਇੰਡਸਟਰੀ ਦੇ ਵਿਚ ਹੈ, ਨਾ ਸੇਲਜ਼ ਟੈਕਸ ਦੇ ਵਿਚ ਹੈ ਨਾ ਇਲੈਕਟ੍ਰਿਸਿਟੀ ਦੇ ਵਿਚ ਹੈ?" ਨਾਂ ਚੁੰਗੀ ਟੈਕਸ ਦੇ ਵਿਚ ਹੈ, ਔਰ ਨਾ ਹੀ ਕਿਸੇ ਹੋਰ ਆਈਟਮ ਵਿਚ ਕੋਈ ਰਾਹਤ ਹੈ। ਅੰਮ੍ਰਿਤਸਰ ਵਿਚ ਬਹੁਤ ਸਾਰੇ ਵੀ. ਆਈ. ਪੀਜ਼ ਜੰਗ ਤੋਂ ਬਾਅਦ ਜਾਂਦੇ ਰਹੇ ਹਨ। ਔਰ ਸਾਰੇ ਇਹੋ ਹੀ ਕਹਿੰਦੇ ਹੁੰਦੇ ਸਨ ਕਿ ਅੰਮ੍ਰਿਤਸਰ ਦੇ ਲੋਕਾਂ ਨੂੰ ਇਸ ਬਹਾਦਰੀ ਦੇ ਲਈ ਕੋਈ ਰਾਹਤ ਦਿੱਤੀ ਜਾਣੀ ਚਾਹੀਦੀ ਹੈ, ਭਾਵੇਂ ਉਨ੍ਹਾਂ ਵੀ. ਆਈ. ਪੀਜ਼, ਵਿਚ ਰਾਸ਼ਟਰਪਤੀ ਸੀ, ਜਾਂ ਕੋਈ ਸੈਂਟਰ ਦਾ ਮਨਿਸਟਰ ਸੀ ਜਾਂ ਕੋਈ ਚੀਫ਼ ਮਨਿਸਟਰ ਸੀ ਪਰ ਰਾਹਤ ਕੋਈ ਨਹੀਂ ਦਿੱਤੀ ਗਈ ਹੈ, ਇਸ ਬਹਾਦਰੀ ਦੇ ਬਦਲੇ ਅੰਮ੍ਰਿਤਸਰ ਦੇ ਲੋਕਾਂ ਨੂੰ ਕੀ ਮਿਲਿਆ ਹੈ, ਉਨ੍ਹਾਂ ਤੇ ਹਾਊਸ ਟੈਕਸ, ਇੰਡਸਟਰੀ ਟੈਕਸ ਅਤੇ ਹੋਰ ਕਈ ਟੈਕਸ ਲਗਾਏ ਹੋਏ ਹਨ। ਇੰਡਸਟਰੀ ਤੇ ਟੈਕਸ ਲਗਣ ਨਾਲ ਅੰਮ੍ਰਿਤਸਰ ਦੀ ਇੰਡਸਟਰੀ ਤਬਾਹ ਹੋ ਜਾਵੇਗੀ। ਜਦ ਕਿ ਅਸੀਂ ਬਾਹਰਲੇ ਇੰਡਸਟਰੀਅਲਿਸਟਾਂ ਨੂੰ ਕਹਿੰਦੇ ਹਾਂ ਕਿ ਇਥੇ ਇੰਡਸਟਰੀ ਲਗਾਓ। ਜਿਸ ਤਰੀਕੇ ਨਾਲ ਅੰਮ੍ਰਿਤਸਰ ਵਿਚ ਹਾਊਸ ਟੈਕਸ ਲਗਾਇਆ ਜਾ ਰਿਹਾ ਹੈ ਅਤੇ ਹੋਰ ਇੰਡਸਟਰੀ ਤੇ ਟੈਕਸ ਲਗਾਇਆ ਜਾ ਰਿਹਾ ਹੈ ਇਸ ਤਰੀਕੇ ਨਾਲ ਅੰਮ੍ਰਿਤਸਰ ਦੇ ਲੋਕਾਂ

ਨੂੰ ਬੜਾ ਨੁਕਸਾਨ ਹੋਵੇਗਾ। ਅੰਮ੍ਰਿਤਸਰ ਦੀ ਇੰਡਸਟਰੀ ਖ਼ਤਮ ਹੋ ਰਹੀ ਹੈ। ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਇਸ ਦੇ ਵਿਚ ਸਰਕਾਰ ਵਲੋਂ ਕੋਈ ਰਿਲੀਫ ਮਿਲਣਾ ਚਾਹੀਦਾ ਹੈ। ਅੰਮ੍ਰਿਤਸਰ ਦੇ ਲੋਕਾਂ ਨੂੰ ਹਾਊਸ ਟੈਕਸ ਤੋਂ ਰਾਹਤ ਮਿਲਣੀ ਚਾਹੀਦੀ ਹੈ। ਸਪੀਕਰ ਸਾਹਿਬ, ਇਕ ਨਵਾਂ ਨੋਟੀਫਿਕੇਸ਼ਨ ਜਾਰੀ ਕੀਤਾ ਗਿਆ ਹੈ ਕਿ ਪਾਣੀ ਦਾ ਰੇਟ ਦੁੱਗਣਾ ਹੋ ਗਿਆ ਹੈ। ਇਹ ਰੇਟ ਐਮਰਜੈਂਸੀ ਦੇ ਦਿਨਾਂ ਵਿਚ ਵੱਧਾਇਆ ਗਿਆ ਸੀ ਪਰ ਇਸ ਨਵੇਂ ਨੋਟੀਫਿਕੇਸ਼ਨ ਰਾਹੀਂ ਵਾਟਰ ਰੇਟ ਅਤੇ ਫਾਇਰ ਰੇਟ ਆਦਿ ਵਿਚ ਵਾਧਾ ਕਰ ਦਿੱਤਾ ਗਿਆ ਹੈ। ਲੋਕਾਂ ਦੇ ਵਿਚ ਬੜੀ ਬੇਚੈਨੀ ਪੈਦਾ ਹੋ ਗਈ ਹੈ। ਅੰਮ੍ਰਿਤਸਰ ਦੇ ਲੋਕ ਤਰੱਕੀ ਨਹੀਂ ਕਰ ਰਹੇ। ਮੈਂ ਸਰਕਾਰ ਨੂੰ ਅਪੀਲ ਕਰਾਂਗਾ ਕਿ ਇਸ ਸ਼ਹਿਰ ਨੂੰ ਡੀਫੈਂਸ ਪੁਆਇੰਟ ਆਫ ਵਿਊ ਨਾਲ, ਗੁਰੂ ਦੀ ਨਗਰੀ ਹੋਣ ਕਰਕੇ, ਬਾਰਡਰ ਏਰੀਆ ਹੋਣ ਕਰਕੇ, ਇਸ ਸ਼ਹਿਰ ਦੀ ਤਰੱਕੀ ਵੱਲ ਸਰਕਾਰ ਨੂੰ ਖਾਸ ਧਿਆਨ ਦੇਣਾ ਚਾਹੀਦਾ ਹੈ। (ਘੰਟੀ) ਅੰਮ੍ਰਿਤਸਰ ਵਿਖੇ ਇੰਡਸਟਰੀ ਦੀ ਤਰੱਕੀ ਹੋਣੀ ਚਾਹੀਦੀ ਹੈ। ਮੈਂ ਇਕ ਗੱਲ ਮੁਲਾ-ਜ਼ਮਾਂ ਦੇ ਬਾਰੇ ਕਹਿ ਦੇਣੀ ਚਾਹੁੰਦਾ ਹਾਂ ਕਿ ਗੌਰਮਿੰਟ ਮੁਲਾਜ਼ਮ ਇਸ ਸਰਕਾਰ ਦੇ ਪਾਰਟ ਐਂਡ ਪਾਰਸਲ ਹਨ। ਸਰਕਾਰ ਉਨ੍ਹਾਂ ਨੂੰ ਆਪਣੇ ਇਕ ਪਰਿਵਾਰ ਦਾ ਹਿੱਸੇਦਾਰ ਸਮਝਦੀ ਹੈ। ਪਰ ਦੂਸਰੀ ਔਰ ਮੈਂ ਮੁਲਾਜ਼ਮਾਂ ਨੂੰ ਵੀ ਕਹਾਂਗਾ ਕਿ ਉਹ ਵੀ ਇਸ ਸਰਕਾਰ ਦੇ ਕੰਮ ਨੂੰ ਆਪਣਾ ਕੰਮ ਸਮਝਣ ਔਰ ਦਿੱਲੋਂ ਜਾਣ ਨਾਲ ਕੰਮ ਕਰਨ। ਇਸ ਤਰ੍ਹਾਂ ਦਾ ਵਾਤਾਵਰਣ ਪੈਦਾ ਕਰ ਦੇਣਾ ਚਾਹੀਦਾ ਹੈ। ਮੁਲਾਜ਼ਮਾਂ ਦੀਆਂ ਮੁਸ਼ਕਿਲਾਂ ਨੂੰ ਮੇਰੀ ਸਰਕਾਰ ਹਮਦਰਦੀ ਨਾਲ ਹੱਲ ਕਰਦੀ ਹੈ। ਇਸੇ ਤਰ੍ਹਾਂ ਮੁਲਾਜ਼ਮਾਂ ਨੂੰ ਵੀ ਸਰਕਾਰ ਦੇ ਨਾਲ ਪ੍ਰੇਮ ਹੋਣਾ ਚਾਹੀਦਾ ਹੈ। ਜਿਹੜੀਆਂ ਮੁਲਾਜ਼ਮਾਂ ਦੀਆਂ ਜਾਇਜ਼ ਮੰਗਾਂ ਹੁੰਦੀਆਂ ਹਨ ਸਰਕਾਰ ਇਨ੍ਹਾਂ ਮੰਗਾਂ ਨੂੰ ਮੰਨ ਲੈਂਦੀ ਹੈ। ਇਸੇ ਤਰ੍ਹਾਂ ਮੁਲਾਜ਼ਮਾਂ ਨੂੰ ਵੀ ਪੰਜਾਬ ਦੀ ਜਨਤਾ ਦੀ ਸੇਵਾ ਕਰਨੀ ਚਾਹੀਦੀ ਹੈ। ਕੰਮ ਵਿੱਚ ਜਿਹੜੀ ਮੁਲਾਜ਼ਮਾਂ ਵੱਲੋਂ ਦੇਰੀ ਕੀਤੀ ਜਾਂਦੀ ਹੈ, ਇਹ ਤਰੀਕਾ ਉਨ੍ਹਾਂ ਦਾ ਠੀਕ ਨਹੀਂ ਹੈ। ਪਿਛਲੇ ਥੋੜੇ ਦਿਨਾਂ ਵਿਚ ਕੁਝ ਮੁਲਾਜ਼ਮਾਂ ਵਲੋਂ ਗੜਬੜ ਕੀਤੀ ਗਈ ਸੀ। ਸਾਨੂੰ ਮੁਲਾਜ਼ਮਾਂ ਦੇ ਨਾਲ ਪੂਰੀ ਹਮਦਰਦੀ ਹੈ। ਇਸ ਦੇ ਨਾਲ ਹੀ ਮੈਂ ਸਰਕਾਰ ਨੂੰ ਵੀ ਅਪੀਲ ਕਰਾਂਗਾ ਕਿ ਨਰਮੀ ਵਾਲੇ ਰਵੱਈਏ ਨਾਲ ਮੁਲਾਜ਼ਮਾਂ ਦੀਆਂ ਜਿਹੜੀਆਂ ਮੁਸ਼ਕਿਲਾਂ ਹਨ, ਉਨ੍ਹਾਂ ਨੂੰ ਦੂਰ ਕਰ ਦੇਣਾ ਚਾਹੀਦਾ ਹੈ ਤਾਂ ਕਿ ਮੁਲਾਜ਼ਮਾਂ ਦੇ ਦਿਲਾਂ ਵਿਚ ਜਿਹੜੀ ਬੇਚੈਨੀ ਹੈ, ਉਹ ਦੂਰ ਹੋ ਸਕੇ। (ਘੰਟੀ) ਸਪੀਕਰ ਸਾਹਿਬ, ਬਸ ਮੈਂ ਖ਼ਤਮ ਕਰਨ ਵਾਲਾ ਹਾਂ ਇੱਕ ਜ਼ਰੂਰੀ ਗੱਲ ਕਹਿ ਲੈਣ ਦਿਓ। ਇਹ ਗੱਲ ਇਰੀਗੇਸ਼ਨ ਦੇ ਬਾਰੇ ਵਿੱਚ ਹੈ। ਕਿਸਾਨਾਂ ਨੂੰ ਹਰ 6 ਮਹੀਨੇ ਬਾਅਦ ਜਾਂ ਸਾਲ ਬਾਅਦ ਹੜ੍ਹਾਂ ਦੇ ਕਾਰਨ ਨੁਕਸਾਨ ਉਠਾਉਣਾ ਪੈਂਦਾ ਹੈ। ਫਿਰ ਸਰਕਾਰ ਨੂੰ ਕੰਪਨਸੇਸ਼ਨ ਦੇਣਾ ਪੈਂਦਾ ਹੈ। ਇਹ ਕੰਪਨਸੇਸ਼ਨ ਕਿਸਾਨਾਂ ਨੂੰ ਦੇਣਾ ਵੀ ਚਾਹੀਦਾ ਹੈ ਪਰ ਇਸ ਦੇ ਨਾਲ ਹੀ ਹੜ੍ਹਾਂ ਦਾ ਇਲਾਜ ਵੀ ਚੰਗਾ ਜਿਹਾ ਕਰ ਦੇਣਾ ਚਾਹੀਦਾ ਹੈ ਤਾਂਕਿ ਇਹ ਜਿਹੜਾ ਕੰਪਨਸੇਸ਼ਨ ਦੇਣਾ ਪੈਂਦਾ ਹੈ, ਉਹ ਨਾ ਦੇਣਾ ਪਵੇ। ਇਹ ਕੋਈ ਆਲਟਰਨੇਟਿਵ ਨਹੀਂ ਹੈ। ਇਸ ਦਾ ਇਲਾਜ ਪੱਕਾ ਹੋਣਾ ਚਾਹੀਦਾ ਹੈ। ਇਸ ਕੰਮ ਨੂੰ ਵਾਰ ਫੁਟਿੰਗ ਤੇ ਕਰਨਾ ਚਾਹੀਦਾ ਹੈ। ਕੰਪਨਸੇਸ਼ਨ ਨਾਲ ਸਰਕਾਰ ਤੇ ਵੀ ਬੋਝ ਪੈਂਦਾ ਹੈ। ਇਹ ਹੜ੍ਹਾਂ ਦੇ ਕਾਰਨ ਕਿਸਾਨਾਂ ਨੂੰ ਬੜਾ ਨੁਕਸਾਨ ਹੋ ਰਿਹਾ ਹੈ, ਇਸ ਗੱਲ ਵੱਲ ਵੀ ਵਿਸ਼ੇਸ਼ ਧਿਆਨ ਦਿੱਤਾ ਜਾਣਾ ਚਾਹੀਦਾ ਹੈ। (ਘੰਟੀ) ਸਪੀਕਰ ਸਾਹਿਬ, ਮੈਂ ਐਡਮਨਿਸਟਰੇਸ਼ਨ ਦੇ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ ਐਡਮਨਿਸਟਰੇਸ਼ਨ ਦੇ ਕੰਮ ਵਿਚ ਥੱਲੇ ਤੋਂ ਲੈ ਕੇ ਉੱਪਰ ਤੱਕ ਅਲਾਟਮੈਂਟ ਆਫ਼ ਵਰਕ ਹੋਣਾ ਚਾਹੀਦਾ ਹੈ। ਅਲਾਟਮੈਂਟ ਆਫ਼ ਵਰਕ ਕਰਨ ਨਾਲ ਕੰਮ ਚਲ ਸਕਦਾ ਹੈ, ਨਹੀਂ ਤਾਂ ਠੀਕ ਤਰ੍ਹਾਂ ਨਾਲ ਕੰਮ ਨਹੀਂ ਚਲ ਸਕਦਾ। ਇਸ ਪ੍ਰੋਸੀਜਰ ਨੂੰ ਸਿੰਪਲੀਫਾਈ ਕਰਨਾ ਚਾਹੀਦਾ ਹੈ। (ਘੰਟੀ)

**ਸ੍ਰੀ ਸਪੀਕਰ :** ਖੰਨਾ ਸਾਹਿਬ, ਕਾਫੀ ਟਾਈਮ ਤੁਹਾਨੂੰ ਦੇ ਦਿੱਤਾ ਹੈ। ਕਾਫੀ ਮੈਂਬਰ ਬੋਲਣ ਲਈ ਖੜ੍ਹੇ ਹਨ ਇਸ ਲਈ ਹੁਣ ਤੁਸੀਂ ਆਪਣੀ ਸਪੀਚ ਨੂੰ ਵਾਈਂਡ ਅਪ ਕਰ ਦਿਓ। ਸਾਡੇ ਕੋਲ

[ਸ੍ਰੀ ਸਪੀਕਰ]
ਦੋ ਘੰਟੇ ਬਾਕੀ ਹਨ ਪਰ ਸਾਡੇ ਆਪੋਜ਼ੀਸ਼ਨ ਦੇ ਹੋਰ ਕਈ ਮੈਂਬਰ ਬੋਲਣ ਲਈ ਖੜ੍ਹੇ ਹਨ। ਇਸ ਲਈ ਮੈਂ ਸਿਰਫ 10-10 ਮਿੰਟ ਹੋਰ ਦੇਣੇ ਹਨ। ਤੁਸੀਂ ਵਾਈਂਡ ਅੱਪ ਕਰੋ।

**ਸ੍ਰੀ ਹਰਬੰਸ ਲਾਲ ਖੰਨਾਂ** : ਸਪੀਕਰ ਸਾਹਿਬ, ਪਿਛਲੇ ਦਿਨਾਂ ਦੇ ਵਿਚ ਅਡੱਲਟਰੇਸ਼ਨ ਕਰਨ ਵਾਲਾ, ਨਕਲੀ ਦਵਾਈਆਂ ਵੇਚਣ ਵਾਲਾ ਪਕੜਿਆ ਗਿਆ ਹੈ। ਪਰ ਸਾਡੇ ਕਾਨੂੰਨ ਐਸੇ ਹਨ ਕਿ ਅਸੀਂ ਉਸ ਦੇ ਖ਼ਿਲਾਫ ਕੋਈ ਐਕਸ਼ਨ ਨਹੀਂ ਲੈ ਸਕਦੇ। ਸਪੀਕਰ ਸਾਹਿਬ, ਇਸ ਤਰ੍ਹਾਂ ਦਾ ਇੰਤਜ਼ਾਮ ਕੀਤਾ ਜਾਣਾ ਚਾਹੀਦਾ ਹੈ। ਜਿਸ ਨਾਲ ਕਿ ਲੋਕਾਂ ਨੂੰ ਸਖਤ ਤੋਂ ਸਖਤ ਸਜ਼ਾ ਦਿਤੀ ਜਾ ਸਕੇ।

**ਸ੍ਰੀ ਸਪੀਕਰ** : ਹੁਣ ਸ੍ਰੀ ਖੁਸ਼ਹਾਲ ਬਹਿਲ ਬੋਲਣਗੇ। ਮੇਰੀ ਬੇਨਤੀ ਇਹ ਹੈ ਕਿ ਤੁਸੀਂ 10 ਮਿੰਟ ਦੇ ਵਿੱਚ ਆਪਣੀ ਸਪੀਚ ਖ਼ਤਮ ਕਰ ਦੇਣਾ। ਸਾਰੇ ਮੈਂਬਰਾਂ ਨੂੰ 10-10 ਮਿੰਟ ਟਾਈਮ ਦਿੱਤਾ ਜਾਵੇਗਾ ਔਰ ਇਸ ਤੋਂ ਵੱਧ ਨਹੀਂ ਮਿਲ ਸਕਦਾ, ਕਿਉਂਕਿ ਟਾਈਮ ਥੋੜ੍ਹਾ ਹੈ।

**ਸ੍ਰੀ ਖੁਸ਼ਹਾਲ ਬਹਿਲ** (ਗੁਰਦਾਸਪੁਰ) : ਸਪੀਕਰ ਸਾਹਿਬ, 1978-79 ਦਾ ਜਿਹੜਾ ਬਜਟ ਹੈ। ਇਹ ਅਕਾਲੀ ਜਨਤਾ ਸਰਕਾਰ ਦਾ ਪਹਿਲਾ ਬਜਟ ਹੈ। ਸਪੀਕਰ ਸਾਹਿਬ, ਇਹ ਬਜਟ ਪੁਲਿਟੀਕਲ ਡਾਕੂਮੈਂਟ ਦੇ ਹਜ਼ਾਰਾਂ ਬੰਦਿਆਂ ਦੇ ਪਸੰਦ ਵਾਲਾ ਬਜਟ ਹੈ। ਕਈਆਂ ਨੇ ਤਰਜਮਾਨੀ ਵੀ ਕਰ ਦਿੱਤੀ ਹੈ। ਪਰ ਸਪੀਕਰ ਸਾਹਿਬ, ਇਸ ਸਰਕਾਰ ਨੇ ਕੀ ਕਰਨਾ ਹੈ ? ਇਰਾਦਿਆਂ ਦੀ ਇਕ ਝਲਕ ਨਜ਼ਰ ਆਉਂਦੀ ਹੈ। ਜੇਕਰ ਬਜਟ ਨੂੰ ਵੇਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਇਹ ਇੱਕ ਜਨ-ਸੰਘ ਪਾਰਟੀ ਨਾਲ ਤੁਅੱਲਕ ਰਖਦਾ ਬਜਟ ਹੈ ਔਰ ਬਾਕੀਆਂ ਸਾਰਿਆਂ ਨਾਲ ਇਸਦਾ ਕੋਈ ਤੁਅੱਲਕ ਨਹੀਂ ਹੈ। ਪੰਜਾਬ ਦੀ ਇਕਾਨੌਮੀ ਲੌਪ ਸਾਈਡਿਡ ਗਰੋਥ ਹੈ। ਇਸ ਦੀ ਡਿਵੈਲਪਮੈਂਟ ਹੋਣੀ ਚਾਹੀਦੀ ਹੈ। ਇੰਡਸਟਰੀ ਬੜੀ ਕੁਇੱਕ ਹੋਣੀ ਚਾਹੀਦੀ ਹੈ। ਰੁਪਿਆ ਬਜਟ ਵਿੱਚ ਕਿਸ ਢੰਗ ਨਾਲ ਹੋਣਾ ਚਾਹੀਦਾ ਹੈ, ਇਸ ਦਾ ਕੋਈ ਜ਼ਿਕਰ ਨਹੀਂ ਹੈ। ਪੁਲਿਟੀਕਲ ਲੈਵਲ ਉੱਤੇ ਇਹ ਕੋਈ ਵੀ ਨਿਰਣਾ ਨਹੀਂ ਕਰ ਸਕੇ। ਇੰਡਸਟਰੀ ਦਾ ਪੈਟਰਨ ਕੀ ਹੋਣਾ ਚਾਹੀਦਾ ਹੈ, ਕਿਤਨਾ ਪੈਸਾ ਇੰਡਸਟਰੀ ਵਾਸਤੇ ਲਾਉਣਾ ਚਾਹੀਦਾ ਹੈ ਇਨ੍ਹਾਂ ਚੀਜ਼ਾਂ ਦਾ ਖਿਅ;ਲ ਨਹੀਂ ਰੱਖਿਆ ਗਿਆ। ਇਸ ਵਿੱਚ ਪਾਲਿਸੀ ਮੈਟਰ ਕੋਈ ਨਹੀਂ ਹੈ। ਐਡਮਨਿਸਟਰੇਸ਼ਨ ਕਿਸ ਢੰਗ ਨਾਲ ਚਲਾਉਣੀ ਚਾਹੀਦੀ ਹੈ, ਉਸ ਬਾਰੇ ਕੋਈ ਜ਼ਿਕਰ ਨਹੀਂ ਹੈ।

ਰੈਵੇਨਿਉ ਬਜਟ ਦਾ ਇੰਡਸਟਰੀ ਲਈ ਸਿਰਫ 1% ਰਖਿਆ ਗਿਆ ਹੈ। ਪਲੈਨ ਵਿਚ ਦੇਖਿਆ ਜਾਏ ਤਾਂ ਸਿਰਫ 4.8% ਹੈ। ਮੈਨੂੰ ਸਮਝ ਨਹੀਂ ਆਉਂਦੀ, ਸਪੀਕਰ ਸਾਹਿਬ, ਇਸ ਤਰ੍ਹਾਂ ਨਾਲ ਇੰਡਸਟਰੀ ਕੀ ਵਾਧਾ ਕਰੇਗੀ ? ਇਨ੍ਹਾਂ ਨੇ ਕਿਹਾ ਹੈ ਕਿ ਕੰਬਾਈਨ ਹਾਰਵੇਸਟਰ ਬਣਾਉਣੇ ਹਨ। ਉਨ੍ਹਾਂ ਨੂੰ ਐਕਸਪੋਰਟ ਕਰਨਗੇ ਜਾਂ ਉਨ੍ਹਾਂ ਦਾ ਅੰਦਰੂਨੀ ਇਸਤੇਮਾਲ ਕਰਨਗੇ, ਉਸ ਦੇ ਲਈ ਇਨਾ ਪੈਸਾ ਰੱਖਿਆ ਗਿਆ ਹੈ ਪਰ ਉਸ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ ਹੈ। ਜੇਕਰ ਇੰਨ੍ਹਾਂ ਦਾ ਇਸਤੇਮਾਲ ਹਿੰਦੁਸਤਾਨ ਵਿੱਚ ਕੀਤਾ ਜਾਏਗਾ ਤਾਂ ਹਜ਼ਾਰਾਂ ਬੰਦੇ ਜੋ ਹੁਣ ਹਾੜ੍ਹੀ ਅਤੇ ਸਾਉਣੀ ਦੀਆਂ ਫਸਲਾਂ ਕਟਦੇ ਹਨ, ਉਹ ਵੇਹਲੇ ਹੋ ਜਾਣਗੇ। । ਸਪੀਕਰ ਸਾਹਿਬ, ਇਸ ਵੱਲ ਵੀ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ।

10.52 ਸਵੇਰੇ (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਡਿਪਟੀ ਸਪੀਕਰ ਸਾਹਿਬ, ਇਥੇ ਚਰਨ ਸਿੰਘ ਤੋਂ ਲੈ ਕੇ ਥੱਲੇ ਤੱਕ ਦਾ ਬੜਾ ਜ਼ਿਕਰ ਕੀਤਾ ਗਿਆ ਹੈ ਕਿ ਉਹ ਕਾਟੇਜ ਇੰਡਸਟਰੀ ਵਿੱਚ ਬੜਾ ਵਾਧਾ ਕਰਨਾ ਚਾਹੁੰਦੇ ਹਨ। ਪਰ ਕਾਟੇਜ

ਇੰਡਸਟਰੀ ਲਈ 4.80 ਕਰੋੜ ਰੁਪਿਆ ਸਾਰੇ ਬਜਟ ਵਿਚ ਰੱਖਿਆ ਗਿਆ ਹੈ। ਔਰ ਇਹ ਜਿਹੜਾ ਰੁਪਿਆ ਰੱਖਿਆ ਗਿਆ ਹੈ, ਇਹ ਸਿਰਫ ਪੁਰਾਣੀਆਂ ਸਕੀਮਾਂ ਤੇ ਹੀ ਖਰਚ ਕਰਨ ਲਈ ਰੱਖਿਆ ਗਿਆ ਹੈ। ਕੋਈ ਵੀ ਨਵੀਂ ਸਕੀਮ ਬਾਰੇ ਜ਼ਿਕਰ ਨਹੀਂ ਕੀਤਾ ਗਿਆ ਹੈ। ਇੱਕ ਰੌਰ ਲੌਪ ਸਾਈਡਿਡ ਗਰੋਥ ਹੈ, ਜੋ ਕਿ ਬੈਕਵਰਡ ਅਤੇ ਪਿਛੜੇ ਇਲਾਕਿਆਂ ਹੀ ਤੱਕ ਮਹਿਦੂਦ ਹੈ। ਜਿਹੜੀ, ਡਿਪਟੀ ਸਪੀਕਰ ਸਾਹਿਬ, ਇੰਡਸਟਰੀ ਹੈ ਉਹ ਸਿਰਫ ਤਿੰਨ ਜ਼ਿਲ੍ਹੇ ਜਲੰਧਰ, ਲੁਧਿਆਣਾ ਅਤੇ ਅੰਮ੍ਰਿਤਸਰ ਵਿੱਚ 50% ਹੈ ਔਰ ਬਾਕੀ ਸਾਰੇ ਜ਼ਿਲ੍ਹਿਆਂ ਵਿੱਚ ਕੁਲ ਮਿਲਾ ਕੇ 50% ਹੈ। ਅਗਰ ਇਰੀਗੇਸ਼ਨ ਦੇ ਲਿਹਾਜ਼ ਨਾਲ ਵੀ ਵੇਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ 90% ਤੋਂ 95% ਇਰੀਗੇਟਿਡ ਲੈਂਡ ਇਨ੍ਹਾਂ ਤਿੰਨਾ ਜ਼ਿਲ੍ਹਿਆਂ ਵਿਚ ਹੈ। ਰੋਪੜ, ਗੁਰਦਾਸਪੁਰ ਅਤੇ ਹੁਸ਼ਿਆਰਪੁਰ ਜ਼ਿਲ੍ਹਿਆਂ ਵਿਚ ਬੈਕਵਰਡਨੈਸ ਦਾ ਮਸਲਾ ਹੈ। ਇਸ ਵੱਲ ਵੀ ਕੋਈ ਧਿਆਨ ਨਹੀਂ ਦਿੱਤਾ ਗਿਆ ਹੈ।

ਡਿਪਟੀ ਸਪੀਕਰ ਸਾਹਿਬ, ਇਸ ਤੋਂ ਇਲਾਵਾ ਜਿੱਥੋਂ ਤੱਕ ਫੂਡ ਗਰੇਨਜ਼ ਦੀ ਤਰੱਕੀ ਹੋਈ ਹੈ ਉਸ ਬਾਰੇ ਤੁਹਾਨੂੰ ਪਤਾ ਹੀ ਹੈ। ਕਪਾਹ ਜੋ ਹੈ, ਉਸਦਾ ਰਕਬਾ ਘਟਿਆ ਹੈ। ਦਾਲਾਂ ਦਾ ਰਕਬਾ ਘਟਿਆ ਹੈ। ਮੂੰਗਫਲੀ ਦੇ ਵਿਚ ਵੀ ਕਾਫੀ ਥੁੜ ਆਈ ਹੈ। ਮਾਂਹ, ਮੋਠ ਔਰ ਬਾਜਰੇ ਦੀਆਂ ਫਸਲਾਂ ਘਟੀਆਂ ਹਨ, ਜਿਨ੍ਹਾਂ ਨੂੰ ਮੈਂ ਕੈਸ਼ ਕਰਾਪਸ ਕਹਿੰਦਾ ਹਾਂ। ਕੈਸ਼ ਕਰਾਪਸ ਵਿੱਚ ਕੋਈ ਇਨਸੈਨਟਿਵ ਨਹੀਂ ਦਿੱਤਾ ਗਿਆ ਹੈ। ਮਾਰਜਿਨਲ ਗਰੋਥ ਹੈ, ਜੋ ਕਿ ਫਾਈਨਾਂਸ ਮਨਿਸਟਰ ਸਾਹਿਬ ਨੇ ਲਿਆਂਦੀ ਹੈ। ਡਿਪਟੀ ਸਪੀਕਰ ਸਾਹਿਬ, ਇਕਾਨੌਮੀ ਪੈਟਰਨ ਦਾ ਢੰਗ ਠੀਕ ਨਹੀਂ ਹੈ। ਬੇਸਿਕ ਪਰੋਡਕਸ਼ਨ ਕੋਈ ਨਹੀਂ ਹੈ। ਖਾਸ ਕਰਕੇ ਜਿਹੜੇ ਵਿਚਕਾਰਲੇ ਬੰਦੇ ਬੈਠੇ ਹਨ, ਉਨ੍ਹਾਂ ਨੂੰ ਹੀ ਪੈਸੇ ਬਣਦੇ ਹਨ। ਕਨਜ਼ਿਊਮਰ ਵੀ ਖਤਮ ਹੋ ਜਾਂਦਾ ਹੈ। ਡਿਪਟੀ ਸਪੀਕਰ ਸਾਹਿਬ, ਟਰੇਡ ਨੂੰ ਸਰਕਾਰ ਆਪਣੇ ਹੱਥ ਵਿਚ ਲਵੇ ਨਹੀਂ ਤਾਂ ਵਿਚਕਾਰਲਾ ਹੀ ਪੈਸਾ ਕਮਾਏਗਾ। ਪੰਜਾਬ ਦੇ ਵਿੱਚ ਜਿਹੜੇ ਪਛੜੇ ਇਲਾਕੇ ਹਨ, ਉਨ੍ਹਾਂ ਵੱਲ ਵੀ ਧਿਆਨ ਦਿੱਤਾ ਜਾਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਅਨਇੰਪਲਾਇਮੈਂਟ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਇਹ ਇਕ ਚੰਗੀ ਗੱਲ ਕੀਤੀ ਗਈ ਹੈ ਕਿ ਅਨਇੰਪਲਾਇਮੈਂਟ ਅਲਾਊਂਸ ਦਿੱਤਾ ਗਿਆ ਹੈ। ਪਰ ਇਹ ਅਲਾਊਂਸ ਦੀ ਰਕਮ ਘੱਟ ਦਿੱਤੀ ਗਈ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਸਮਝਦਾ ਹਾਂ ਕਿ ਮਸਲਾ ਸਿਰਫ ਇਸ ਨਾਲ ਹੀ ਹੱਲ ਨਹੀਂ ਹੋਵੇਗਾ। 40 ਜਾਂ 50 ਰੁਪਏ ਦੇਣ ਨਾਲ ਇਹ ਮਸਲਾ ਹੱਲ ਨਹੀਂ ਹੁੰਦਾ ਹੈ। ਇਸਦਾ ਅਸਲ ਮਕਸਦ ਕੁਝ ਹੋਰ ਹੀ ਹੈ। ਇਤਨੀ ਵੱਡੀ ਪਰਾਬਲਮ ਨੂੰ ਇਹ ਇਸ ਤਰ੍ਹਾਂ ਹੱਲ ਨਹੀਂ ਕਰ ਸਕਦੇ। ਡਿਪਟੀ ਸਪੀਕਰ ਸਾਹਿਬ, ਮਹਾਂਰਾਸ਼ਟਰ ਦੇ ਵਿਚ ਇੱਕ ਅਨਇੰਪਲਾਇਮੈਂਟ ਗਰਾਂਟਿਡ ਸਕੀਮ ਚਲਾਈ ਗਈ ਹੈ, ਜਿਸ ਸਕੀਮ ਅਧੀਨ 50 ਕਰੋੜ ਰੁਪਿਆ ਰਖਿਆ ਗਿਆ ਹੈ। ਪਿੰਡਾਂ ਦੇ ਵਿੱਚ 32 ਕੰਪਰੀਹੈਂਸਿਵ ਸਕੀਮਾਂ ਚਾਲੂ ਕੀਤੀਆਂ ਹਨ। ਉਥੇ ਇਹ ਸਵਾਲ ਨਹੀਂ ਕਿ ਪੜ੍ਹਿਆ ਲਿਖਿਆ ਹੀ ਹੋਵੇ। ਚਾਹੇ ਪੜ੍ਹਿਆ ਲਿਖਿਆ ਹੋਵੇ ਜਾਂ ਅਨਪੜ੍ਹ ਹੋਵੇ ਕੰਪਲਸਰੀ ਕੰਮ ਦੇਣ ਲਈ ਉਥੇ ਸਰਕਾਰ ਤਿਆਰ ਹੁੰਦੀ ਹੈ। ਇਹ ਠੀਕ ਹੈ ਕਿ ਵੇਜਿਜ਼ ਘੱਟ ਰੱਖੇ ਹਨ। ਵੇਜਿਜ਼ ਵਧਾਏ ਵੀ ਜਾ ਸਕਦੇ ਹਨ। ਪਿੰਡਾਂ ਦੇ ਵਿਚ ਬਹੁਤ ਕੰਮ ਹਨ ਜਿਵੇਂ ਕਿ ਸੈਨੀਟੇਸ਼ਨ ਹੈ, ਸੜਕਾਂ ਹਨ, ਨਾਲਿਆਂ ਦਾ ਕੰਮ ਹੈ। 40 ਜਾਂ 50 ਰੁਪਏ ਦੇਣ ਨਾਲ ਅਨਇੰਪਲਾਇਮੈਂਟ ਦਾ ਮਸਲਾ ਹੱਲ ਨਹੀਂ ਹੁੰਦਾ ਹੈ, ਇਸ ਨਾਲ ਇਕਾਨੌਮੀ ਸਾਊਂਡ ਨਹੀਂ ਹੁੰਦੀ।

ਡਿਪਟੀ ਸਪੀਕਰ ਸਾਹਿਬ, ਫਿਰ ਵੀਕਰ ਸੈਕਸ਼ਨ ਦੀ ਬੜੀ ਗੱਲ ਕੀਤੀ ਗਈ ਹੈ। ਵੀਕਰ ਸੈਕਸ਼ਨ ਦੀਆਂ ਕਮਜ਼ੋਰੀਆਂ ਸਾਰਿਆਂ ਦੇ ਸਾਹਮਣੇ ਨਹੀਂ ਆਉਂਦੀਆਂ। ਡਿਪਟੀ ਸਪੀਕਰ ਸਾਹਿਬ,

[ਸ੍ਰੀ ਖੁਸ਼ਹਾਲ ਬਹਿਲ]
ਇਨ੍ਹਾਂ ਨੇ ਜਿਹੜਾ ਰੁਪਿਆ ਵੀਕਰ ਸੈਕਸ਼ਨ ਵਾਸਤੇ ਰੱਖਿਆ ਹੈ, ਉਹ ਪਿਛਲੇ ਸਾਲ ਨਾਲੋਂ ਵੀ ਅੱਧਾ ਕਰ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਫਿਰ ਇਹ ਕਿਹਾ ਗਿਆ ਹੈ ਕਿ 1700 ਪਿੰਡਾਂ ਵਿਚੋਂ ਸਿਰਫ 50 ਪਿੰਡਾਂ ਨੂੰ ਪੀਣ ਦਾ ਪਾਣੀ ਦਿੱਤਾ ਜਾਵੇਗਾ। ਇਸ ਤਰ੍ਹਾਂ ਨਾਲ ਤਾਂ ਸਾਰੇ ਪਿੰਡਾਂ ਨੂੰ ਪੀਣ ਦਾ ਪਾਣੀ ਦੇਣ ਵਾਸਤੇ 30 ਸਾਲ ਹੋਰ ਲਗ ਜਾਣਗੇ।

**ਡਾਕਟਰ ਕੇਵਲ ਕ੍ਰਿਸ਼ਨ :** ** ** **

**ਸ੍ਰੀ ਡਿਪਟੀ ਸਪੀਕਰ :** ਡਾਕਟਰ ਸਾਹਿਬ ਇੱਕ ਮਨਿਸਟਰ ਸਾਹਿਬ ਤਾਂ ਬੈਠੇ ਹਨ ਪਰ ਤੁਸੀਂ ਕਹਿੰਦੇ ਹੋ ਕਿ ਕੋਈ ਮਨਿਸਟਰ ਬੈਠਾ ਹੀ ਨਹੀਂ ਹੈ। ਇਸ ਲਈ ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਖੁਸ਼ਹਾਲ ਬਹਿਲ :** ਡਿਪਟੀ ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ (ਵਿਘਨ) ਜਿਥੋਂ ਤੱਕ ਵੀਕਰ ਸੈਕਸ਼ਨ ਦਾ ਸਵਾਲ ਹੈ ਸਰਕਾਰ ਦੀ ਸੋਚ ਵਿਚ ਇਹ ਸੈਕਸ਼ਨ ਪੰਜਾਬ ਵਿਚ ਐਗਜ਼ਿਸਟ ਹੀ ਨਹੀਂ ਕਰਦਾ ਹੈ। ਪੀਣ ਦੇ ਪਾਣੀ ਲਈ ਇਨ੍ਹਾਂ ਨੇ ਕਿਹਾ ਹੈ ਕਿ ਅਗਲੇ ਸਾਲ 50 ਪਿੰਡਾਂ ਨੂੰ ਪਾਣੀ ਦੇਣਾ ਹੈ। ਇਸ ਹਿਸਾਬ ਨਾਲ ਤਾਂ ਜਿਨ੍ਹਾਂ ਪਿੰਡਾਂ ਵਿੱਚ ਪਾਣੀ ਦਰਕਾਰ ਹੈ ਉਥੇ ਪਾਣੀ ਪਹੁੰਚਾਉਣ ਵਿਚ 30 ਸਾਲ ਹੋਰ ਲਗ ਜਾਣਗੇ। ਜੇ ਇਸੇ ਢੰਗ ਨਾਲ ਹੀ ਇਨ੍ਹਾਂ ਨੇ ਕੰਮ ਕਰਨੇ ਹਨ ਤਾਂ ਫਿਰ ਇਹ ਪਰੋਗਰਾਮ ਕਾਮਯਾਬ ਨਹੀਂ ਹੋ ਸਕਦੇ ਹਨ।

ਲੇਬਰ ਐਂਪਲਾਇਮੈਂਟ ਲਈ ਬਜਟ ਵਿਚ 1% ਰੁਪਿਆ ਰੱਖਿਆ ਗਿਆ ਹੈ। 1% ਰੁਪਏ ਨਾਲ ਇਹ ਕੀ ਕਰ ਲੈਣਗੇ। ਜੇ ਇਨ੍ਹਾਂ ਦੇ ਮਨ ਵਿਚ ਕੁਝ ਪਲੈਨ ਹੈ ਤਾਂ ਇਹ ਸਾਨੂੰ ਦੱਸਣ (ਵਿਘਨ) ਪੰਜਾਬ ਦਾ ਅਸਲ ਮਸਲਾ ਇਥੇ ਖੇਤੀਬਾੜੀ ਦੀ ਡਾਈਵਰਸੀਫਿਕੇਸ਼ਨ ਲਿਆਉਣੀ ਹੈ। ਪਿਛੇ ਜਿਹੇ ਗੁਰਦਾਸਪੁਰ ਵਿਖੇ ਡਾਇਰੀ ਇੰਡਸਟਰੀ ਲਗਾਉਣ ਦਾ ਪ੍ਰੋਗਰਾਮ ਸੀ। ਉਸ ਵਾਸਤੇ ਜੇ ਉਥੇ ਮਿਲਕ ਪਲਾਂਟ ਲਗਾਇਆ ਜਾਂਦਾ ਤਾਂ ਮਾਰਜਿਨਲ ਫਾਰਮਰਜ਼ ਨੂੰ, ਹਰੀਜਨਾਂ ਨੂੰ, ਇਨ੍ਹਾਂ ਦੀ ਸਾਰਿਆਂ ਦੀ ਇਕਾਨੋਮੀ ਗੈਲਵੇਨਾਈਜ਼ਡ ਹੋਣੀ ਸੀ। ਇਨ੍ਹਾਂ ਲੋਕਾਂ ਨੂੰ ਡੰਗਰ ਮਿਲਣੇ ਸੀ ਔਰ ਉਸ ਨਾਲ ਰੁਜ਼ਗਾਰ ਵੀ ਮਿਲਣਾ ਸੀ। ਉਹ ਸਕੀਮ ਇਨ੍ਹਾਂ ਨੇ ਡਰਾਪ ਕਰ ਦਿੱਤੀ। ਮੈਂ ਮਹਿਸੂਸ ਕਰਦਾ ਹਾਂ ਕਿ ਉਹ ਬਾਰਡਰ ਦਾ ਇਲਾਕਾ ਹੈ ਔਰ ਉਥੇ ਕਿੰਨੇ ਗਰੀਬ ਔਰ ਪਛੜੇ ਹੋਏ ਲੋਕ ਵਸਦੇ ਹਨ। ਮੈਂ ਸਮਝਦਾ ਹਾਂ ਕਿ ਜਿੰਨਾ ਚਿਰ ਤੱਕ ਉਸ ਗਰੀਬ ਲਈ ਬਜਟ ਵਿਚ ਕੁਝ ਨਹੀਂ ਆਉਂਦਾ ਉਨੇ ਚਿਰ ਤਕ ਉਹ ਬਜਟ ਰੀਐਕਸ਼ਨਰੀ ਬਜਟ ਹੈ, ਜਿਹੜਾ ਕਿ ਮੈਂ ਪਹਿਲਾਂ ਕਹਿ ਚੁੱਕਾ ਹਾਂ। (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਵਾਈਂਡ ਅੱਪ ਕਰਨ ਲੱਗਾ ਹਾਂ। ਤਿੰਨ ਚੀਜ਼ਾਂ ਤੇ ਸਾਡੀ ਤਰੱਕੀ ਨਿਰਭਰ ਹੈ। ਇੱਕ ਅੰਗ ਹੈ ਇਕਨਾਮਿਕ ਗੇਨਜ਼ ਥਲੇ ਤੱਕ ਜਾਣ, ਲੋਕਾਂ ਨੂੰ ਇਕਨਾਮਿਕ ਆਰਥਿਕ ਅਪਰਚੂਨਿਟੀ ਮਿਲੇ। ਇਸ ਬਜਟ ਵਿਚ ਕੀ ਅਪਰਚੂਨਿਟੀ ਮਿਲਣੀ ਹੈ, ਇਸ ਬਾਰੇ ਇਸ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ ਹੈ। ਦੂਸਰੀ ਗੱਲ ਇਹਦੇ ਵਿਚ ਇਕਾਨੋਮਿਕ ਅਪਰਚੂਨਿਟੀ ਵਿਚ ਪ੍ਰੋਤਸਾਹਨ ਕਰਨ। ਪੰਜਾਬ ਵਿਚ ਇਸ ਵੇਲੇ ਦਹਿਸ਼ਤ ਦਾ ਮਾਹੌਲ ਹੈ। ਕਲਾਸ ਵਾਰ ਪਤਾ ਨਹੀਂ ਕਦੋਂ ਆਉਣੀ ਹੈ ਲੇਕਿਨ ਕਾਸਟ ਵਾਰ ਤੁਰੀ ਹੋਈ ਹੈ। ਪਿੰਡਾਂ ਵਿਚ ਕਾਨੂੰਨੀ

---

**Expunged as ordered by the Chair.

ਤੌਰ ਤੇ ਪੁਲਿਸ ਹੱਥ ਨਹੀਂ ਪਾਉਂਦੀ ਹੋਵ। ਹਰੀਜਨਾਂ ਦੀ ਔਰ ਹੋਰ ਗਰੀਬ ਆਦਮੀਆਂ ਦੀ ਜ਼ਿੰਦਗੀ ਸਿਕਿਉਰ ਨਹੀਂ ਹੈ। ਜਿਥੇ ਜ਼ਿੰਦਗੀ ਦੀ ਸਿਕਿਉਰਟੀ ਨਾ ਹੋਵੇ ਉਥੇ ਇਕਤਸਾਦੀ ਤਰੱਕੀ ਦੀ ਗੱਲ ਕਰ ਲੈਣੀ ਬਿਲਕੁਲ ਮੁਨਾਸਿਬ ਨਹੀਂ ਹੈ। ਪਿਛੇ ਜਿਹੇ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਇਸ ਪਾਸੇ ਅਸੀਂ ਠੋਸ ਕਦਮ ਚੁੱਕ ਰਹੇ ਹਾਂ। ਇਸ ਸਬੰਧ ਵਿਚ ਅਸੀਂ ਜੁਲਾਈ, ਵਿਚ ਔਰ ਫਿਰ ਅਗਸਤ ਵਿਚ ਮੈਮੋਰੰਡਮ ਦਿੱਤੇ ਔਰ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਦੇ ਹੋਏ ਵੀ ਮੈਂ ਕਿਹਾ ਸੀ ਕਿ ਲਾਅ ਐਂਡ ਆਰਡਰ ਦੀ ਸਿਚੂਏਸ਼ਨ ਨੂੰ ਇਹ ਸੰਭਾਲਣ। ਜਿੰਨਾ ਚਿਰ ਲਾਅ ਐਂਡ ਆਰਡਰ ਦੀ ਸਿਚੂਏਸ਼ਨ ਇਨ੍ਹਾਂ ਕੋਲੋਂ ਨਹੀਂ ਸੰਭਲਦੀ ਉਨਾ ਚਿਰ ਇਹ ਕੁਝ ਸੁਧਾਰ ਨਹੀਂ ਕਰ ਸਕਦੇ ਹਨ।

ਹੁਣ ਮੈਂ ਐਡਮਨਿਸਟਰੇਸ਼ਨ ਦੇ ਮਾਮਲੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਸਕੱਤਰੇਤ ਤੋਂ ਲੈਕੇ ਹੇਠਲੇ ਪੱਧਰ ਤਕ ਐਡਮਨਿਸਟ੍ਰੇਸ਼ਨ ਦਾ ਭੱਠਾ ਬੈਠਿਆ ਹੋਇਆ ਹੈ। ਜਿੰਨੀ ਦੇਰ ਤਕ ਐਡਮਨਿਸ-ਟ੍ਰੇਸ਼ਨ ਨੂੰ ਠੀਕ ਨਹੀਂ ਕਰੋਗੇ ਉਨੀ ਦੇਰ ਤੱਕ ਹੋਰ ਤਰੱਕੀ ਕਿਸ ਤਰ੍ਹਾਂ ਤੁਸੀਂ ਕਰ ਸ਼ਕਦੇ ਹੋ। ਜ਼ਿਲ੍ਹਾ ਪੱਧਰ ਤੇ ਐਡਮਨਿਸਟ੍ਰੇਸ਼ਨ ਦਾ ਤਾਂ ਹੋਰ ਵੀ ਬਹੁਤ ਬੁਰਾ ਹਾਲ ਹੈ। ਹਰ ਮਹਿਕਮੇ ਵਿਚ ਐਨੀ ਕੁਰੱਪਸ਼ਨ ਪਈ ਹੋਈ ਹੈ। ਵਿਕਟੇਮਾਈਜੇਸ਼ਨ ਹੋ ਰਹੀ ਹੈ। ਅੰਮ੍ਰਿਤਸਰ ਵਿਚ ਸਰਦਾਰ ਜੈ ਇੰਦਰ ਸਿੰਘ ਦਾ ਮਕਾਨ ਜਲਿਆ ਸੀ। ਇਨ੍ਹਾਂ ਨੇ ਕਿਹਾ ਸੀ ਕਿ ਉਹਦੀ ਇਨਕੁਆਇਰੀ, ਉਹਨੂੰ ਕੰਪੈਨਸੇਸ਼ਨ ਦੇਵਾਂਗੇ ਪਰ ਹਾਲੇ ਤੱਕ ਹੋਇਆ ਕੁਝ ਵੀ ਨਹੀਂ ਹੈ। ਜੇ ਸੋਸ਼ਲ ਜਸਟਿਸ ਨਾ ਮਿਲੇ; ਜੇ ਕਿਸੇ ਨੂੰ ਇਨਸਾਫ ਨਾ ਮਿਲੇ ਤਾਂ ਮੈਂ ਸਮਝਦਾ ਹਾਂ ਕਿ (ਵਿਘਨ)

**ਸ੍ਰੀ ਡਿਪਟੀ ਸਪੀਕਰ :** ਤੁਹਾਡਾ ਸਮਾਂ ਹੋ ਗਿਆ ਹੈ। ਹੁਣ ਤੁਸੀਂ ਵਾਈਂਡ ਅੱਪ ਕਰੋ।

**ਸ੍ਰੀ ਖੁਸ਼ਹਾਲ ਬਹਿਲ :** ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਜਨਤਾ ਸਰਕਾਰ ਸੈਂਟਰ ਵਿਚ ਆਈ ਤਾਂ ਉਸ ਵੇਲੇ ਇੱਕ ਸਰਕੂਲਰ ਕਢਿਆ ਗਿਆ ਸੀ ਔਰ ਪਾਲਿਸੀ ਸਟੇਟਮੈਂਟ ਵੀ ਦਿੱਤੀ ਗਈ ਸੀ ਕਿ ਕਾਂਗਰਸ ਸਰਕਾਰ ਵੇਲੇ ਡੈਫੀਸਿਟ ਬੱਜਿਟਿੰਗ ਬਹੁਤ ਹੋਈ ਔਰ ਸਾਰੀ ਇਕਾਨੋਮੀ ਡੈਫੀਸ਼ਿਟ ਬਜਿਟਿੰਗ ਕਰਕੇ ਤਬਾਹ ਹੋਈ ਹੈ। ਪਰ ਅੱਜ ਜਿਸ ਵੇਲੇ ਮੈਂ ਇਸ ਸਬੰਧੀ ਦੇਖਦਾ ਹਾਂ ਤਾਂ ਪਤਾ ਲਗਦਾ ਹੈ ਕਿ ਸੈਂਟਰ ਵਿਚ ਵੀ ਡੈਫੀਸਿਟ ਬਜਟ ਹੈ ਔਰ ਹਰ ਸੂਬੇ ਵਿਚ ਵੀ ਡੈਫੀਸਿਟ ਬਜਟ ਹੈ। ਪੰਜਾਬ ਵਿਚ ਵੀ ਡੈਫਿਸ਼ਿਟ ਬਜਟ ਹੈ ਔਰ ਡਰ ਹੈ ਕਿ ਇਸ ਨੂੰ ਇਨ੍ਹਾਂ ਨੇ ਕਵਰ ਵੀ ਨਹੀਂ ਕਰਨਾ ਔਰ ਇਹ ਅਨਕਵਰਡ ਹੀ ਰਹਿਣਾ ਹੈ। ਇਸ ਬਾਰੇ ਦੋ ਖਦਸ਼ੇ ਹਨ ਇੱਕ ਤਾਂ ਇਹ ਕਿ ਪਲੈਨ ਇੰਪਲੀਮੈਂਟ ਨਹੀਂ ਕਰਨੀ ਹੈ। ਫਾਈਨੈਂਸ ਡਿਪਾਰਟਮੈਂਟ ਬੜਾ ਤਕੜਾ ਹੈ ਜਿਥੇ ਪੈਸੇ ਰੱਖਣੇ ਹੁੰਦੇ ਹਨ ਉਥੇ ਰੱਖ ਲਏ ਜਾਂਦੇ ਹਨ ਔਰ ਬਾਅਦ ਵਿਚ ਕਹਿ ਦਿੱਤਾ ਜਾਂਦਾ ਹੈ ਕਿ ਕਿਉਂਕਿ ਪਲੈਨ ਇੰਪਲੀਮੈਂਟ ਨਹੀਂ ਹੋਈ ਇਸ ਲਈ ਉਹ ਪੈਸੇ ਬੱਚ ਗਏ ਹਨ। ਪਲੈਨ ਇੰਪਲੀਮੈਂਟ ਹੋਣ ਨਾਲ ਗਰੀਬਾਂ ਦਾ, ਪਛੜਿਆ ਹੋਇਆਂ ਲੋਕਾਂ ਦਾ ਭਲਾ ਹੁੰਦਾ ਹੈ ਔਰ ਪਲੈਨ ਨਾ ਇੰਪਲੀਮੈਂਟ ਹੋਣ ਕਰਕੇ ਇਨ੍ਹਾਂ ਗਰੀਬਾਂ ਨਾਲ ਧੱਕਾ ਹੁੰਦਾ ਹੈ। ਜੇ ਪਲੈਨ ਨੂੰ ਇਨ੍ਹਾਂ ਨੇ ਇੰਪਲੀਮੈਂਟ ਕੀਤਾ ਤਾਂ ਫਿਰ ਇਨ੍ਹਾਂ ਨੇ ਡੋਜ਼ ਆਫ ਟੈਕਸਿਜ਼ ਦੇਣੀ ਹੈ।

ਟੈਕਸਿਜ਼ ਦੇ ਬਾਰੇ ਵਿਚ ਲੈ ਲਓ। ਇਨ੍ਹਾਂ ਦਾ ਡਾਇਰੈਕਟ ਟੈਕਸ ਤਾਂ 43 ਪੈਸੇ ਵਧਾਇਆ ਹੈ ਔਰ ਇਨਡਾਇਰੈਕਟ ਟੈਕਸ 10 ਰੁਪਏ ਵਧਾਇਆ ਹੈ। ਇਹ ਪਰ ਹੈਡ ਟੈਕਸ ਦੱਸਿਆ ਗਿਆ ਹੈ। ਇਨ੍ਹਾਂ ਦੇ ਟੈਕਸੇਸ਼ਨ ਦਾ ਸਟਰੱਕਚਰ ਇਸ ਤਰ੍ਹਾਂ ਦਾ ਹੈ ਕਿ ਹੇਠਲੇ ਤਬਕੇ ਨੂੰ ਇਹ ਮਾਰੂ ਹੈ ਔਰ

[ਸ੍ਰੀ ਖੁਸ਼ਹਾਲ ਬਹਿਲ]

ਉਪਰਲਾ ਤਬਕਾ ਇਸ ਨਾਲ ਫਾਇਦੇ ਵਿਚ ਰਹੇਗਾ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਬਜਟ ਨੂੰ ਰੀ-ਕਾਸਟ ਕਰਨ ਦੀ ਲੋੜ ਹੈ। ਇਸਨੂੰ ਰੀ-ਕਾਸਟ ਕਰਕੇ ਜਿਹੜੇ ਇਨ੍ਹਾਂ ਨੇ ਥੋੜੇ ਬਹੁਤ ਵਾਅਦੇ ਕੀਤੇ ਹਨ ਉਨ੍ਹਾਂ ਵਾਅਦਿਆਂ ਦੇ ਮੁਤਾਬਿਕ ਇਨ੍ਹਾਂ ਨੂੰ ਪੰਜਾਬ ਵਿਚ ਜੋ 40% ਤੋਂ ਉਪਰ ਲੋਕ ਗਰੀਬੀ ਲਾਈਨ ਤੋਂ ਥੱਲੇ ਇਥੇ ਵਸਦੇ ਹਨ ਇਨ੍ਹਾਂ ਲਈ ਇਕ ਫੰਡ ਕਰੀਏਟ ਕਰਨਾ ਚਾਹੀਦਾ ਹੈ ਔਰ ਪ੍ਰੋਗਰੇਸਿਵ ਮੱਯੀਅਰਜ਼ ਲੈਣੇ ਚਾਹੀਦੇ ਹਨ।

**ਸਰਦਾਰ ਗੁਰਦੇਵ ਸਿੰਘ ਬਾਦਲ** ((ਪੰਜਗਰਾਈਂ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ (ਵਿਘਨ)

**ਚੌਧਰੀ ਸੁੰਦਰ ਸਿੰਘ :** ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ**: ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਇਸ ਬਜਟ ਦਾ ਧੰਨਵਾਦ ਕਰਨ ਵਾਸਤੇ ਟਾਈਮ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਸਾਡਾ ਦੇਸ਼ ਖੇਤੀਬਾੜੀ ਪਰਧਾਨ ਦੇਸ਼ ਹੈ। ਇਸੇ ਕਰਕੇ ਹੀ ਅਸੀਂ ਇਸ ਸੂਬੇ ਵਿਚ ਵਸਣ ਵਾਲੇ ਲੋਕ ਧਰਮ ਨੂੰ ਜ਼ਿਆਦਾ ਮੰਨਦੇ ਹਨ। ਗੁਰੂ ਨਾਨਕ ਦੇਵ ਜੀ ਨੇ ਖੇਤੀ ਨੂੰ ਸਭ ਤੋਂ ਵੱਧ ਪ੍ਰਧਾਨਗੀ ਦਿੱਤੀ ਹੈ:—

ਮਨ ਹਾਲੀ ਕਿਰਸਾਨੀ ਕਰਨੀ ਧਰਮ ਪਾਣੀ ਤਨ ਖੇਤ,
ਨਾਂਉਂ ਬੀਜ ਸੰਤੋਖ ਸੁਹਾਗਾ ਰੱਖ ਗਰੀਬੀ ਵੇਸ।

ਸਾਡੇ ਦੇਸ਼ ਵਿਚ ਖੇਤੀ ਪ੍ਰਧਾਨ ਹੈ। ਜਿੱਥੋਂ ਦਾ ਕਿਸਾਨ ਤਕੜਾ ਹੋਵੇ ਉਥੋਂ ਦਾ ਹਰੀਜਨ ਤਕੜਾ ਹੋ ਜਾਂਦਾ ਹੈ। ਜਿਥੋਂ ਦਾ ਕਿਸਾਨ ਤਕੜਾ ਹੋਵੇ ਉਥੋਂ ਦਾ ਰਿਕਸ਼ਾ ਵਾਹੁਣ ਵਾਲਾ ਤਕੜਾ ਹੋ ਜਾਂਦਾ ਹੈ। ਜਿਥੋਂ ਦਾ ਕਿਸਾਨ ਤਕੜਾ ਹੋਵੇ ਉਥੋਂ ਦਾ ਜਿਹੜਾ ਛੋਟਾ ਦੁਕਾਨਦਾਰ ਹੈ ਉਹ ਤਕੜਾ ਹੋ ਜਾਂਦਾ ਹੈ। ਜਿਥੋਂ ਦਾ ਕਿਸਾਨ ਤਕੜਾ ਹੋਵੇ ਉਥੋਂ ਦਾ ਆੜ੍ਹਤੀਆ ਤਕੜਾ ਹੋ ਜਾਂਦਾ ਹੈ। ਜਿਥੋਂ ਦਾ ਕਿਸਾਨ ਤਕੜਾ ਹੋਵੇ ਉਥੋਂ ਦਾ ਵਪਾਰੀ ਤਕੜਾ ਹੋ ਜਾਂਦਾ ਹੈ। ਜਿਥੋਂ ਦਾ ਕਿਸਾਨ ਤਕੜਾ ਹੋਵੇ ਉਹ ਸਾਰਾ ਸੂਬਾ ਖੁਸ਼ਹਾਲ ਹੋ ਜਾਂਦਾ ਹੈ। ਜਿਥੋਂ ਦਾ ਕਿਸਾਨ ਕਮਜ਼ੋਰ ਹੋ ਜਾਵੇ ਉਥੋਂ ਦਾ ਸਾਰਾ ਸੂਬਾ ਹੀ ਕਮਜ਼ੋਰ ਹੋ ਜਾਂਦਾ ਹੈ। ਇਸ ਲਈ ਸਾਡਾ ਦੇਸ਼ ਜਿਸ ਦਾ ਪੁਰਾਣਾ ਇਤਿਹਾਸ ਗਵਾਹ ਹੈ, ਇਹ ਚੀਜ਼ ਦਸਦਾ ਹੈ ਕਿ ਸਾਡੇ ਸੂਬੇ ਦੇ ਲੋਕ ਮਿਹਨਤੀ ਹਨ, ਦਿਨ ਰਾਤ ਕੰਮ ਕਰਦੇ ਹਨ। ਜਦੋਂ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸੀ ਤਾਂ ਉਦੋਂ ਵੀ ਦਿਨ ਰਾਤ ਇੱਕ ਕਰਕੇ ਖੇਤੀ ਕਰਦੇ ਸੀ। ਇਸ ਬਾਰੇ ਮਿਸਾਲਾਂ ਬੜੀਆਂ ਇਤਿਹਾਸਕ ਹਨ। ਡਿਪਟੀ ਸਪੀਕਰ ਸਾਹਿਬ, ਲੋਕ ਜਦੋਂ ਫੇਰੀਆਂ ਪਾਉਣ ਵਾਲੇ ਜਾਂਦੇ ਸਨ ਤਾਂ ਗਲੀਆਂ ਬਾਜ਼ਾਰਾਂ ਵਿਚ ਲੋਕ ਹੋਕੇ ਦਿੰਦੇ ਹੁੰਦੇ ਸਨ। 'ਵੇਚ ਲਉ ਹੀਰੇ ਜਵਾਹਰ, ਮੋਤੀ, ਲਾਲ, ਤਾਂਬਾ, ਪਿਤਲ ਵੇਚ ਲਉ।' ਇਹ ਹੋਕੇ ਉਦੋਂ ਆਉਂਦੇ ਹੁੰਦੇ ਸਨ।

ਡਿਪਟੀ ਸਪੀਕਰ ਸਾਹਿਬ, ਫਿਰ ਰਾਜ ਆ ਗਿਆ ਅੰਗਰੇਜ਼ਾਂ ਦੇ ਹੱਥ ਵਿਚ। ਅੰਗਰੇਜ਼ਾਂ ਦੇ ਰਾਜ ਵਿਚ ਵੀ ਮੈਂ ਆਪਣੇ ਕੰਨਾਂ ਨਾਲ ਸੁਣਿਆ ਹੈ, ਉਦੋਂ ਵੀ ਫੇਰੀ ਪਾਉਣ ਵਾਲੇ ਕਹਿੰਦੇ ਸੀ ਕਿ 'ਵੇਚ

---

**Expunged as ordered by the Chair.

ਲਵੋ ਤਾਂਬਾ, ਪਿੱਤਲ। ਇਸ ਤਰ੍ਹਾਂ ਉੱਚੀ ਉੱਚੀ ਹੋਕਾ ਦਿੱਤਾ ਜਾਂਦਾ ਸੀ। ਪਰ ਡਿਪਟੀ ਸਪੀਕਰ ਸਾਹਿਬ, ਬਦਕਿਸਮਤੀ ਨਾਲ ਇਹ ਰਾਜ ਉਸ ਦੇ ਬਾਅਦ ਆ ਗਿਆ ਕਾਂਗਰਸ ਦੇ ਹੱਥ ਵਿਚ। ਇਨ੍ਹਾਂ ਲੋਕਾਂ ਦੇ ਰਾਜ ਵਿਚ ਮੈਂ ਹੋਕੇ ਆਪਣੇ ਕੰਨਾਂ ਨਾਲ ਸੁਣੇ ਹਨ। ਹੋਕੇ ਲੱਗਦੇ ਰਹੇ ਸੀ ਇਨ੍ਹਾਂ ਦੇ ਰਾਜ ਵਿਚ 'ਪੀਪੇ, ਪੀਪੀਆਂ, ਪੁਰਾਣਾ ਲੋਗੜ ਵੇਚ ਲਵੋ।' ਇਥੇ ਹੀ ਬੱਸ ਨਹੀਂ ਟੁੱਟੀਆਂ ਹੋਈਆਂ ਚੱਪਲਾਂ ਵੇਚ ਲਵੋ' ਦੇ ਹੋਕੇ ਸੁਣਦੇ ਰਹੇ ਹਾਂ। (ਵਿਘਨ) ਇਹ ਸਭ ਇਨ੍ਹਾਂ ਲੋਕਾਂ ਦੀ ਮਿਹਰਬਾਨੀ ਸੀ। ਇਨ੍ਹਾਂ ਲੋਕਾਂ ਨੇ ਪੰਜਾਬ ਨੂੰ ਲੁੱਟਕੇ ਖਾਧਾ ਅਤੇ ਇਨ੍ਹਾਂ ਲੋਕਾਂ ਨੇ ਆਪਣੀ ਹੀ ਡਿਵੈਲਪਮੈਂਟ ਕੀਤੀ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਆਪਣੀ ਸਰਕਾਰ ਨੂੰ ਕੁੱਝ ਰਾਇ ਦੇਣੀ ਚਾਹੁੰਦਾ ਹਾਂ। ਮੈਂ ਆਪਣੀ ਸਰਕਾਰ ਦਾ ਧੰਨਵਾਦ ਵੀ ਕਰਦਾ ਹਾਂ ਜਿਸ ਨੇ ਬਿਜਲੀ ਦਾ ਰੇਟ ਘਟਾਇਆ ਹੈ। ਇਸ ਤਰ੍ਹਾਂ 6 ਕਰੋੜ ਰੁਪਏ ਦਾ ਪੰਜਾਬ ਦੇ ਕਿਸਾਨ ਦਾ ਫਾਇਦਾ ਹੋਇਆ ਹੈ। ਸਰਕਾਰ ਨੇ ਕਣਕ ਦਾ 5 ਰੁਪਏ ਰੇਟ ਵਧਾਇਆ ਹੈ ਜਿਸ ਦੇ ਨਾਲ ਕਿਸਾਨ ਨੂੰ 17 ਕਰੋੜ ਰੁਪਏ ਦਾ ਫਾਇਦਾ ਹੋਇਆ ਹੈ।

**ਸਰਦਾਰ ਬੇਅੰਤ ਸਿੰਘ :** ** ** **

**Mr. Deputy Speaker** : I am sorry. This is no point of order,

**ਸਾਥੀ ਰੂਪ ਲਾਲ :** ** ** **

**Mr. Deputy Speaker:** This is no point of order.

**ਸਰਦਾਰ ਗੁਰਦੇਵ ਸਿੰਘ ਬਾਦਲ:** ਜਿਨ੍ਹਾਂ ਲੋਕਾਂ ਨੇ 30 ਸਾਲ ਵਿੱਚ ਕੁੱਝ ਨਹੀਂ ਕੀਤਾ ਅੱਜ ਉਹ ਬੜੇ ਹਿਤੈਸ਼ੀ ਬਣਦੇ ਹਨ। ਇਹ ਬੜੇ ਅੰਕੜੇ ਪੇਸ਼ ਕਰਨ ਦੀ ਕੋਸ਼ਿਸ਼ ਕਰਦੇ ਹਨ। ਜਿਨ੍ਹਾਂ ਲੋਕਾਂ ਨੇ ਕਿਸਾਨਾਂ ਦਾ ਕੁੱਝ ਨਹੀਂ ਕੀਤਾ, ਹਰੀਜਨਾਂ ਦਾ ਕੁੱਝ ਨਹੀਂ ਕੀਤਾ ਅੱਜ ਉਹ ਲੋਕ ਉਨ੍ਹਾਂ ਦੇ ਬੜੇ ਹਿਤੈਸ਼ੀ ਬਣਦੇ ਹਨ। (ਵਿਘਨ) ਮੈਂ ਅਰਜ਼ ਕਰ ਰਿਹਾ ਸੀ ਕਿ ਗੰਨੇ ਦਾ ਰੇਟ ਵਧਾਇਆ ਅਤੇ ਇਸ ਤਰ੍ਹਾਂ ਪੰਜਾਬ ਦੇ ਕਿਸਾਨ ਨੂੰ 1 ਕਰੋੜ ਰੁਪਏ ਦਾ ਫਾਇਦਾ ਪਹੁੰਚਿਆ। ਕਣਕ ਦਾ ਰੇਟ ਵਧਾਉਣ ਨਾਲ ਕਿਸਾਨ ਨੂੰ 17 ਕਰੋੜ ਰੁਪਏ ਦਾ ਫਾਇਦਾ ਹੋਇਆ।

**ਸਰਦਾਰ ਬੇਅੰਤ ਸਿੰਘ :** ਪੁਆਇੰਟ ਆਫ਼ ਆਰਡਰ, ਸਰ।

**ਸ੍ਰੀ ਡਿਪਟੀ ਸਪੀਕਰ:** ਮੈਂ ਬੇਨਤੀ ਕਰਾਂਗਾ ਕਿ ਕੋਈ ਵੈਲਿਡ ਚੀਜ਼ ਹੋਵੇ ਤਾਂ ਉਹ ਰੇਜ਼ ਕਰੋ ਨਹੀਂ ਤਾਂ ਸਦਨ ਦਾ, ਹਾਉਸ ਦਾ ਕੀਮਤੀ ਸਮਾਂ ਅਨਨਸੈਸਰਲੀ ਪੁਆਇੰਟ ਆਫ਼ ਆਰਡਰ ਉਠਾਕੇ ਜ਼ਾਇਆ ਨਾ ਕੀਤਾ ਜਾਵੇ।

**ਸਰਦਾਰ ਬੇਅੰਤ ਸਿੰਘ :** ** ** **

**Mr. Deputy Speaker:** This is no point of order.

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ:** ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਸਰਦਾਰ ਬੇਅੰਤ ਸਿੰਘ ਦਾ ਸਦਾ ਹੀ ਪੁਆਇੰਟ

**Expunged as ordered by the Chair.

[ਸਰਦਾਰ ਪ੍ਰਕਾਸ਼ ਸਿੰਘ ਮਜੀਠਾ]
ਆਫ਼ ਡਿਸਆਰਡਰ ਹੁੰਦਾ ਹੈ। ਇਨ੍ਹਾਂ ਨੂੰ ਅਲਾਓ ਨਹੀਂ ਕਰਨਾ ਚਾਹੀਦਾ। ਇਹ ਸਦਨ ਦਾ ਵਕਤ ਜ਼ਾਇਆ ਕਰਦੇ ਹਨ।

**ਸ੍ਰੀ ਡਿਪਟੀ ਸਪੀਕਰ:** ਤੁਹਾਡੇ ਕਹਿਣ ਤੋਂ ਪਹਿਲਾਂ ਹੀ ਮੈਂ ਉਨ੍ਹਾਂ ਨੂੰ ਰਿਕੁਐਸਟ ਕੀਤੀ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ:** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ **

**ਸਰਦਾਰ ਬੇਅੰਤ ਸਿੰਘ:** ਡਿਪਟੀ ਸਪੀਕਰ ਸਾਹਿਬ, ਇਹ ਲਫਜ਼ ਅਨਪਾਰਲੀਮੈਂਟਰੀ ਹੈ।

**ਡਾਕਟਰ ਕੇਵਲ ਕ੍ਰਿਸ਼ਨ:** ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਨੇ ਸਾਡੇ ਸਾਰਿਆਂ ਵੱਲ ਇਸ਼ਾਰਾ ਕਰਦੇ ਹੋਏ ਕਿਹਾ ਹੈ ਕਿ ਇਨ੍ਹਾਂ ਨੂੰ ** **

**ਸ੍ਰੀ ਡਿਪਟੀ ਸਪੀਕਰ:** ਉਨ੍ਹਾਂ ਨੇ ਕਿਸੇ ਦਾ ਨਾਮ ਨਹੀਂ ਲਿਆ।

**ਡਾਕਟਰ ਕੇਵਲ ਕ੍ਰਿਸ਼ਨ:** ਇਸਦਾ ਮਤਲਬ ਹੈ ਕਿ ਉਨ੍ਹਾਂ ਨੇ ਸਾਨੂੰ ਸਾਰਿਆਂ ਨੂੰ ਕਿਹਾ ਹੈ।

**ਸ੍ਰੀ ਡਿਪਟੀ ਸਪੀਕਰ:** ਇਹ ਲਫਜ਼ ਐਕਸਪੰਜ ਕੀਤੇ ਜਾਣ।

**ਸਰਦਾਰ ਗੁਰਦੇਵ ਸਿੰਘ ਬਾਦਲ:** ਮੈਂ ਕਿਹਾ ਹੈ ਕਿ ਪੌੜੀ ਲਾ ਕੇ ਵੀ ਅਕਲ ਉਥੋਂ ਤੱਕ ਨਹੀਂ ਪਹੁੰਚਣੀ। ਇਹ ਹੁਣ ਸੁਣਨ ਦੀ ਖੇਚਲ ਕਰਨ।

ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਜੋ ਖਾਦ ਦੀ ਸਬਸਿਡੀ ਦਿੱਤੀ ਹੈ, ਉਸ ਨਾਲ 26 ਕਰੋੜ ਰੁਪਿਆ ਪੰਜਾਬ ਦੇ ਕਿਸਾਨ ਨੂੰ ਫਾਇਦਾ ਪਹੁੰਚਿਆ ਹੈ। ਡਿਪਟੀ ਸਪੀਕਰ ਸਾਹਿਬ, ਇਸ ਤੋਂ ਮੇਰੇ ਇਹ ਸਾਥੀ ਮੁਨਕਰ ਨਹੀਂ ਹੋ ਸਕਦੇ। ਸੜਕਾਂ ਵਾਸਤੇ 20 ਕਰੋੜ ਰੁਪਿਆ ਰੱਖਿਆ ਹੈ। 4000 ਕਿਲੋ ਮੀਟਰ ਪੱਕੇ ਖਾਲ ਬਣਾਉਣੇ ਹਨ ਉਹ ਇਸ ਕਰਕੇ ਕਿ ਜਿੰਨਾਂ ਪਾਣੀ ਮੋਘੇ ਵਿਚੋਂ ਨਿਕਲੇਗਾ ਉਤਨਾ ਪਾਣੀ ਅੱਗੇ ਕਿਸਾਨ ਦੇ ਨੱਕੇ ਤੱਕ ਜਾਵੇਗਾ ਅਤੇ ਜਿਸ ਤਰ੍ਹਾਂ ਪਹਿਲਾਂ ਵੱਡੇ ਵੱਡੇ ਮੋੜਾਂ ਤੇ ਪਾਣੀ ਟੁੱਟ ਜਾਂਦਾ ਸੀ ਉਹ ਹੁਣ ਪਾਣੀ ਨੱਕੇ ਤੱਕ ਜਾਵੇਗਾ ਅਤੇ ਰਸਤੇ ਵਿਚ ਖ਼ਰਾਬ ਨਹੀਂ ਹੋਵੇਗਾ। ਇਸ ਲਈ 4000 ਕਿਲੋ ਮੀਟਰ ਪੱਕੇ ਖਾਲੇ ਸਾਡੀ ਸਰਕਾਰ ਕਰ ਰਹੀ ਹੈ। ਇਸੇ ਤਰ੍ਹਾਂ ਹੀ ਕੱਲਰ ਵਾਲੀ ਜ਼ਮੀਨ ਦੀ ਗੱਲ ਹੈ, ਜਿਸ ਜ਼ਮੀਨ ਵੱਲ ਇਨ੍ਹਾਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਨੇ 30 ਸਾਲ ਤੱਕ ਧਿਆਨ ਨਹੀਂ ਦਿੱਤਾ। ਡਿਪਟੀ ਸਪੀਕਰ ਸਾਹਿਬ, 80 ਹਜ਼ਾਰ ਹੈਕਟੇਅਰ ਜ਼ਮੀਨ ਵਾਹੀਯੋਗ ਬਣਾ ਰਹੇ ਹਾਂ। ਅਜਿਹੇ ਚੰਗੇ ਕੰਮਾਂ ਵਾਸਤੇ ਸਰਦਾਰ ਬਲਵੰਤ ਸਿੰਘ ਨੇ ਇਹ ਜੋ ਬਜਟ ਪੇਸ਼ ਕੀਤਾ ਹੈ, ਮੈਂ ਕਹਿੰਦਾ ਹਾਂ ਕਿ ਪੰਜਾਬ ਦੇ ਲੋਕਾਂ ਦੀ ਖੁਸ਼ਕਿਸਮਤੀ ਹੈ ਜਿਨ੍ਹਾਂ ਨੂੰ ਐਨਾ ਸੁਲਝਿਆ ਹੋਇਆ ਅਤੇ ਅਕਲਮੰਦ, ਸਿਆਣਾ ਖਜ਼ਾਨਾ ਮੰਤਰੀ ਮਿਲਿਆ ਹੈ। ਹੁਣ ਬੜੇ ਅੱਛੇ ਕੰਮ ਹੋ ਰਹੇ ਹਨ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਹਰੀਜਨਾਂ ਦੇ ਬਾਰੇ ਕੁੱਝ ਬੇਨਤੀਆਂ ਕਰਨਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਹਰੀਜਨ ਭਰਾਵਾਂ ਵਾਸਤੇ ਸਾਡੇ ਖਜ਼ਾਨਾ ਮੰਤਰੀ ਜੀ ਨੇ ਬੜੇ ਸੋਹਣੇ ਢੰਗ ਨਾਲ ਪੈਸੇ ਰੱਖੇ ਹਨ ਅਤੇ ਇਸ ਤਰ੍ਹਾਂ ਕੀਤਾ ਹੈ ਕਿ ਜਿਹੜਾ ਹਰੀਜਨਾਂ ਦਾ ਮੁੰਡਾ 10ਵੀਂ ਪਾਸ

**Expunged as ordered by t e Chair.

ਟਾਈਪ ਸਿੱਖੇਗਾ ਅਤੇ ਜਿੰਨਾਂ ਚਿਰ ਉਹ ਟਾਈਪ ਸਿੱਖੇਗਾ ਉਤਨਾ ਟਾਈਮ ਉਸ ਨੂੰ ਸਾਡੀ ਸਰਕਾਰ 100 ਰੁਪਿਆ ਦੇਵੇਗੀ। ਇਸੇ ਤਰ੍ਹਾਂ ਹੀ, ਡਿਪਟੀ ਸਪੀਕਰ ਸਾਹਿਬ, ਹਰੀਜਨਾਂ ਦਾ ਜਿਹੜਾ ਕੋਈ ਮੁੰਡਾ ਬਾਹਰ ਜਾਣਾ ਚਾਹੁੰਦਾ ਹੋਵੇ ਤਾਂ ਉਸ ਦਾ ਸਾਰਾ ਖਰਚਾ ਸਰਕਾਰ ਉਸ ਨੂੰ ਬਿਨਾਂ ਵਿਆਜ ਤੇ ਦੇਵੇਗੀ। ਇਸ ਤਰ੍ਹਾਂ ਸਾਡੀ ਸਰਕਾਰ ਨੇ ਗਰੀਬ ਲੋਕਾਂ ਦੀ ਭਲਾਈ ਲਈ ਪੂਰਾ ਪੂਰਾ ਧਿਆਨ ਦਿੱਤਾ ਹੈ।

ਡਿਪਟੀ ਸਪੀਕਰ ਸਾਹਿਬ, ਅੱਗੇ ਹਰੀਜਨ ਭਰਾਵਾਂ ਦੀਆਂ ਬਸਤੀਆਂ ਦੇ ਨਾਮ ਤੇ ਬੜੀ ਲੁੱਟ ਮਾਰ ਹੋਈ। ਇਕ ਆਵਾ ਬਸਤੀ ਹੈ ਬਠਿੰਡਾ ਵਿਚ ਉਸ ਦੀ ਅਸੀਂ ਚੈਕਿੰਗ ਕੀਤੀ। ਦੱਸਿਆ ਗਿਆ ਕਿ ਉਥੇ ਹਰੀਜਨਾਂ ਦੇ ਨਾਮ ਤੇ 1 ਲੱਖ ਰੁਪਿਆ ਖਰਚ ਕਰ ਚੁੱਕੇ ਹਾਂ। ਉਥੇ ਨਾਲੀਆਂ ਅਤੇ ਸੜਕਾਂ ਬਣਾਉਣੀਆਂ ਹਨ। ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ 1 ਲੱਖ ਰੁਪਿਆ ਇਕੱਠਾ ਕਰ ਲਿਆ, ਪਰ ਉਥੇ ਇਕ ਇੱਟ ਵੀ ਨਹੀਂ ਲੱਗੀ। ਇਕ ਹੋਰ ਬਸਤੀ ਦੀ ਮੈਂ ਤੇ ਡਾਕਟਰ ਭਗਤ ਸਿੰਘ ਨੇ ਚੈਕਿੰਗ ਕੀਤੀ। ਉਥੇ ਵੀ ਅਜਿਹਾ ਕੰਮ ਕਰਨਾ ਸੀ। ਮਿਊਨਿਸਪਲ ਕਮੇਟੀ ਵਾਲੇ ਕਹਿੰਦੇ ਹਨ ਕਿ ਅਸੀਂ 50 ਹਜ਼ਾਰ ਰੁਪਿਆ ਖਰਚ ਕੀਤਾ ਹੈ। ਸਾਢੇ 14 ਹਜ਼ਾਰ ਰੁਪਿਆ ਹਰੀਜਨਾਂ ਦੀਆਂ ਨਾਲੀਆਂ ਪੱਕੀਆਂ ਕਰਨ ਤੇ ਖਰਚ ਕੀਤਾ। ਪਰ ਡਿਪਟੀ ਸਪੀਕਰ ਸਾਹਿਬ, ਪਤਾ ਲੱਗਾ ਕਿ ਇਹ ਨਿਰਾ ਫਰਾਡ ਹੀ ਹੈ। ਹਰੀਜਨਾਂ ਦਾ ਕੁੱਝ ਨਹੀਂ ਕੀਤਾ ਗਿਆ। ਇਨ੍ਹਾਂ ਨੇ ਇਕ ਕੰਮ ਕੀਤਾ ਕਿ ਜਿਹੜੇ ਹਰੀਜਨ ਸ਼ਹਿਰਾਂ ਵਿਚ ਵੱਸਦੇ ਸੀ ਚਾਹੇ ਕੋਈ ਝਾੜੂ ਲਾਉਂਦਾ ਸੀ, ਰਿਕਸ਼ਾ ਚਲਾਉਂਦਾ ਸੀ, ਨਾਲੀਆਂ ਸਾਫ਼ ਕਰਦਾ ਸੀ ਜਾਂ ਜੁੱਤੀਆਂ ਜਾਂ ਬੂਟ ਸਿਊਂਦਾ ਸੀ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਉਨ੍ਹਾਂ ਨੂੰ ਇਕੋ ਗੱਲ ਦੱਸੀ ਕਿ ਹਰੀਜਨ ਭਰਾਵੋ ਤੁਹਾਨੂੰ ਜ਼ਮੀਨ ਦੇਣੀ ਹੈ। ਜਿਸ ਨੂੰ ਉਪਰਲੇ ਅਤੇ ਹੇਠਲੇ ਬਲਦ ਦਾ ਨਹੀਂ ਪਤਾ, ਜਿਸ ਨੂੰ ਪੰਜਾਲੀ ਦਾ ਨਹੀਂ ਪਤਾ ਉਨ੍ਹਾਂ ਦੇ ਦਿਮਾਗ ਵਿਚ ਇਕੱਲੀ ਜ਼ਮੀਨ ਭਰ ਦੇਣੀ ਤਾਂ ਸਿਰਫ ਉਨ੍ਹਾਂ ਹਰੀਜਨ ਭਰਾਵਾਂ ਨੂੰ ਪੇਂਡੂਆਂ ਨਾਲ ਲੜਾਈ ਕਰਾਉਣ ਵਾਲੀ ਗੱਲ ਹੈ।

**ਸ੍ਰੀ ਚਮਨ ਲਾਲ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਬਾਦਲ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ.. .. .. .. (ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਹ ਕੁਐਸਚਨ ਆਵਰ ਨਹੀਂ ਹੈ, ਤੁਸੀਂ ਕੋਈ ਸਵਾਲ ਨਹੀਂ ਪੁੱਛ ਸਕਦੇ। ਬੈਠੋ।

**ਸਰਦਾਰ ਗੁਰਦੇਵ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਮੇਰੇ ਕਹਿਣ ਦਾ ਭਾਵ ਇਹ ਹੈ ਕਿ ਇਹ ਜਿਹੜੇ ਝਾੜੂ ਲਾਉਣ ਵਾਲੇ ਜਾਂ ਜੋੜੇ ਗੰਢਣ ਵਾਲੇ ਸੀ, ਕਿੰਨਾਂ ਚੰਗਾ ਹੁੰਦਾ ਜੇ ਇਹ ਉਨ੍ਹਾਂ ਨੂੰ ਬਾਟੇ ਦੇ ਕਾਰਖਾਨੇ ਵਿਚ ਹਿੱਸਾ ਦਿਵਾ ਦਿੰਦੇ, ਕਿੰਨਾਂ ਚੰਗਾ ਹੁੰਦਾ ਜਿਹੜੇ ਸ਼ਹਿਰਾਂ ਵਿਚ ਝਾੜੂ ਲਾਉਂਦੇ ਹਨ ਜੇ ਉਨ੍ਹਾਂ ਨੂੰ ਫਗਵਾੜਾ ਮਿੱਲ ਵਿਚ, ਕੱਪੜੇ ਦੀ ਮਿੱਲ ਵਿਚ ਕੋਈ ਹਿੱਸਾ ਦਿਵਾਉਂਦੇ। ਕਿੰਨਾਂ ਚੰਗਾ ਹੁੰਦਾ ਜੇ ਇਹ ਉਨ੍ਹਾਂ ਨੂੰ ਇਹ ਕਹਿੰਦੇ ਕਿ ਸ਼ੂਗਰ ਮਿੱਲਾਂ ਵਿਚ ਅਸੀਂ ਤੁਹਾਨੂੰ ਹਿੱਸਾ ਦਿਵਾਉਂਦੇ ਹਾਂ ਜਾਂ ਹੋਰ ਮਿੱਲਾਂ ਵਿਚ ਹਿੱਸਾ ਦੁਆਵਾਂਗੇ ਪਰ ਉਨ੍ਹਾਂ ਨੂੰ ਕਿਹਾ ਕੀ ? ਉਨ੍ਹਾਂ ਨੂੰ ਇਹ ਕਿਹਾ ਗਿਆ ਕਿ ਨੱਥਾ ਸਿੰਘ ਦੀ ਜ਼ਮੀਨ ਤੇਰੇ ਤੋਂ ਵਹਾਵਾਂਗੇ, ਝੰਡਾ ਸਿੰਘ ਦੀ ਜ਼ਮੀਨ ਤੇਰੇ ਤੋਂ ਵਹਾਵਾਂਗੇ। ਕਿਸਾਨਾਂ ਦੇ ਵਿਰੋਧੀ ਕਰਨ ਵਾਸਤੇ ਉਨ੍ਹਾਂ ਦੇ ਦਿਲਾਂ ਵਿਚ ਇਹ ਚੀਜ਼ ਭਰੀ ਗਈ। (ਵਿਘਨ) (ਘੰਟੀ) ਮੈਂ ਆਪਣੀ ਸਰਕਾਰ ਨੂੰ ਪੁਰ ਜ਼ੋਰ ਸ਼ਬਦਾਂ ਵਿਚ ਬੇਨਤੀ ਕਰਾਂਗਾ ਕਿ ਉਨ੍ਹਾਂ

[ਸਰਦਾਰ ਗੁਰਦੇਵ ਸਿੰਘ ਬਾਦਲ]

ਹਰੀਜਨਾਂ ਨੂੰ ਜ਼ਮੀਨ ਦੇਵੋਂ ਜਿਹੜੇ ਹਰੀਜਨ ਖੇਤੀਬਾੜੀ ਕਰਨਾ ਚਾਹੁੰਦੇ ਹਨ । (ਘੰਟੀ) ਮੈਂ ਹਾਲੀ ਹੋਰ ਬੋਲਣਾ ਹੈ ਜੀ ।

**ਸ੍ਰੀ ਡਿਪਟੀ ਸਪੀਕਰ** : ਮੈਂ ਇਹ ਸੋਚ ਕੇ ਘੰਟੀ ਮਾਰੀ ਹੈ ਕਿ ਤੁਸੀਂ ਦੋ ਮਿੰਟ ਵਿਚ ਵਾਈਂਡ-ਅੱਪ ਕਰ ਦਿਓ ।

**ਸਰਦਾਰ ਗੁਰਦੇਵ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਤੁਸੀਂ ਫਿਕਰ ਨਾ ਕਰੋ ਮੈਂ ਆਪਣੇ ਟਾਈਮ ਤੇ ਬਿਲਕੁਲ ਬੋਲਣ ਤੋਂ ਹੱਟ ਜਾਵਾਂਗਾ ।

ਮੈਂ ਆਪਣੀ ਸਰਕਾਰ ਨੂੰ ਪੁਰਜ਼ੋਰ ਸ਼ਬਦਾਂ ਵਿਚ ਇਹ ਬੇਨਤੀ ਕਰਾਂਗਾ ਕਿ ਹੁਣ ਕੋਈ ਬਹੁਤੀ ਲਿਖਾ ਪੜ੍ਹੀ ਦੀ ਗੱਲ ਨਹੀਂ ਰਹਿ ਗਈ । ਸਾਡੀ ਸਰਕਾਰ ਨੇ ਜੇ ਹਰੀਜਨਾਂ ਨੂੰ ਉਚਾ ਚੁੱਕਣਾ ਹੈ ਤਾਂ ਮੈਂ ਪੁਰਜ਼ੋਰ ਸ਼ਬਦਾਂ ਵਿਚ ਕਹਾਂਗਾ ਕਿ ਜਿਹੜੀ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਹੈ ਉਸ ਤੇ ਫੌਰੀ ਤੌਰ ਤੇ ਐਕਸ਼ਨ ਹੋਣਾ ਚਾਹੀਦਾ ਹੈ । ਨਾ ਇਸ ਦੇ ਵਿਚ ਹੁਣ ਕੋਈ ਪੜਤਾਲ ਕਰਨ ਦੀ ਲੋੜ ਹੈ, ਨਾ ਕੋਈ ਇਨਕੁਆਇਰੀ ਕਰਨ ਦੀ ਲੋੜ ਹੈ । ਇਸ ਲਈ ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਦੀ ਇਹ ਬੜੀ ਢਿੱਲ ਹੈ ਜਿਨ੍ਹਾਂ ਨੇ ਅੱਜ ਤੱਕ ਉਨ੍ਹਾਂ ਨੂੰ ਇਹ ਕਹਿਣ ਦਾ ਮੌਕਾ ਦਿੱਤਾ ਹੈ ਅਤੇ ਇਸ ਤੇ ਪੂਰਾ ਅਮਲ ਨਹੀਂ ਕੀਤਾ ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਾਂਗਾ ਕਿ ਜ਼ਮੀਨ ਜਿਹੜੀ ਬੇਟ ਦੇ ਇਲਾਕੇ ਵਿਚ ਪਈ ਹੈ, ਉਹ ਛੇਤੀ ਹਰੀਜਨਾਂ ਵਿਚ ਵੰਡੀ ਜਾਵੇ, ਪੰਚਾਇਤਾਂ ਦੀ ਜਿਹੜੀ ਜ਼ਮੀਨ ਹੈ, ਉਹ ਹਰੀਜਨਾਂ ਵਿਚ ਵੰਡੀ ਜਾਵੇ । ਮੈਂ ਸਰਕਾਰ ਨੂੰ ਇਹ ਵੀ ਬੇਨਤੀ ਕਰਾਂਗਾ ਕਿ ਜਿਹੜੇ ਸਰਕਾਰ 6 ਕਾਰਖਾਨੇ, ਸ਼ੂਗਰ ਮਿੱਲਾਂ ਲਾ ਰਹੀ ਹੈ, ਉਨ੍ਹਾਂ ਵਿਚ ਵੀ ਹਰੀਜਨਾਂ ਦਾ ਚੌਥਾ ਹਿੱਸਾ ਰੱਖਿਆ ਜਾਵੇ ਤਾਂ ਕਿ ਹਰੀਜਨ ਰੱਜ ਕੇ ਰੋਟੀ ਖਾ ਸਕਣ । ਮੈਂ ਬੇਨਤੀ ਕਰਾਂਗਾ ਕਿ ਇਕੱਲੀ ਜ਼ਮੀਨ ਨਾਲ ਹਰੀਜਨਾਂ ਦਾ ਮਸਲਾ ਹੱਲ ਨਹੀਂ ਹੋ ਸਕਦਾ । ਸਰਕਾਰ ਕੋਈ ਨਵੀਆਂ ਮਾਰਕਿਟਾਂ ਬਣਾਉਂਦੀ ਹੈ ਤਾਂ ਉਨ੍ਹਾਂ ਮਾਰਕਿਟਾਂ ਵਿਚ ਵੀ ਹਰੀਜਨਾਂ ਦਾ ਚੌਥਾ ਹਿੱਸਾ ਰੱਖਣਾ ਚਾਹੀਦਾ ਹੈ, ਜਿੰਨੇ ਮਾਡਲ ਟਾਊਨ ਵੱਡੇ ਸ਼ਹਿਰਾਂ ਵਿਚ ਬਣਦੇ ਹਨ ਉਨ੍ਹਾਂ ਵਿਚ ਜਿੰਨੇ ਪਲਾਟ ਦਿੱਤੇ ਜਾਂਦੇ ਹਨ, ਉਨ੍ਹਾਂ ਵਿਚ ਵੀ ਚੌਥਾ ਹਿੱਸਾ ਹਰੀਜਨਾਂ ਨੂੰ ਪਲਾਟ ਦਿੱਤੇ ਜਾਣੇ ਚਾਹੀਦੇ ਹਨ । ਨੌਕਰੀਆਂ ਵਿਚ ਚੌਥਾ ਹਿੱਸਾ ਹਰੀਜਨਾਂ ਨੂੰ ਬਿਨਾਂ ਪੁੱਛ ਗਿੱਛ ਦੇ ਦਿੱਤਾ ਜਾਵੇ । ਡਿਪਟੀ ਸਪੀਕਰ ਸਾਹਿਬ, ਪਿਛਲੀ ਸਰਕਾਰ ਨੇ ਸਾਡੇ ਨਾਲ ਵਾਇਦਾ ਕੀਤਾ ਸੀ ਕਿ ਪਟਵਾਰੀਆਂ ਵਿਚ 50 ਪ੍ਰਤੀਸ਼ਤ ਭਰਤੀ ਕੀਤੀ ਜਾਵੇਗੀ ਪਰ ਉਨ੍ਹਾਂ ਵਿਚ 5 ਪ੍ਰਤੀਸ਼ਤ ਵੀ ਭਰਤੀ ਹਰੀਜਨਾਂ ਦੀ ਨਹੀਂ ਹੋਈ । ਮੈਂ ਆਪਣੀ ਸਰਕਾਰ ਨੂੰ ਕਹਾਂਗਾ ਕਿ ਇਹ ਨੇਕ ਨਾਮੀ ਸਾਡੀ ਸਰਕਾਰ ਖੱਟ ਲਵੇ । ਫਿਰ ਪਿਛਲੀ ਸਰਕਾਰ ਨੇ ਪੁਲਿਸ ਬਾਰੇ ਕਿਹਾ ਸੀ ਕਿ ਉਨ੍ਹਾਂ ਵਿਚ ਵੀ 50 ਪ੍ਰਤੀਸ਼ਤ ਲਵਾਂਗੇ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਪ੍ਰਾਰਥਨਾ ਕਰਾਂਗਾ ਕਿ ਉਹ ਹੁਣ ਵਾਈਂਡ ਅੱਪ ਕਰਨ ।

**ਸਰਦਾਰ ਗੁਰਦੇਵ ਸਿੰਘ ਬਾਦਲ** : ਬੱਸ ਜੀ, ਇੱਕ ਮਿੰਟ ਵਿਚ ਮੈਂ ਖ਼ਤਮ ਕਰ ਦਿੰਦਾ ਹਾਂ । ਮੈਂ ਆਪਣੀ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਛੇਤੀ ਤੋਂ ਛੇਤੀ 50 ਪ੍ਰਤੀਸ਼ਤ ਭਰਤੀ ਪੁਲਿਸ ਵਿੱਚ ਕਰਨ ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਜ਼ਿਮੀਦਾਰਾਂ ਦੀ ਗੱਲ ਕਰਦਾ ਹਾਂ । ਜਦੋਂ ਰਜਿਸਟਰੀਆਂ ਹੁੰਦੀਆਂ ਹਨ ਤਾਂ ਮੈਂ ਸਰਕਾਰ ਨੂੰ ਇਹ ਬੇਨਤੀ ਕਰਾਂਗਾ ਕਿ ਰਜਿਸਟਰੀਆਂ ਦੇ ਨਾਲ ਹੀ ਜ਼ਿਮੀਦਾਰਾਂ ਦੇ ਇੰਤਕਾਲ ਹੋ ਜਾਣੇ ਚਾਹੀਦੇ ਹਨ । (ਵਿਘਨ) (ਇੱਕ ਆਵਾਜ਼ ਜ਼ਿਮੀਦਾਰਾਂ ਦੇ ਇੰਤਕਾਲ)

ਮੇਰਾ ਮਤਲਬ ਹੈ ਕਿ ਜ਼ਮੀਨ ਦੇ ਇੰਤਕਾਲ ਹੋਣੇ ਚਾਹੀਦੇ ਹਨ । ਮੈਂ ਸਰਕਾਰ ਨੂੰ ਇਹ ਵੀ ਬੇਨਤੀ ਕਰਾਂਗਾ ਕਿ ਜਿਸ ਤਰ੍ਹਾਂ ਰੇੜ੍ਹੀ ਵਾਲਿਆਂ ਦਾ, ਟਰੱਕ ਵਾਲਿਆਂ ਦਾ, ਬੱਸ ਵਾਲਿਆਂ ਦਾ ਜਾਂ ਹੋਰਾਂ ਦਾ ਬੀਮਾ ਹੁੰਦਾ ਹੈ, ਇਸੇ ਤਰ੍ਹਾਂ ਜ਼ਿਮੀਦਾਰ ਦੀ ਫਸਲ ਦਾ ਵੀ ਬੀਮਾਂ ਹੋਣਾ ਚਾਹੀਦਾ ਹੈ । ਇਸੇ ਤਰ੍ਹਾਂ ਜਿਵੇਂ ਕੋਈ ਸ਼ਹਿਰੀ ਭਰਾ ਜਿੰਨਾਂ ਨਲਕੇ ਵਿਚੋਂ ਪਾਣੀ ਲੈਂਦਾ ਹੈ, ਪੀਪੇ ਭਰਦਾ ਹੈ, ਜਾਂ ਤੌੜੀਆਂ ਭਰਦਾ ਹੈ, ਉਸ ਦਾ ਉਤਨਾ ਬਿਲ ਹੀ ਉਸ ਨੂੰ ਦੇਣਾ ਪੈਂਦਾ ਹੈ, ਉਸ ਤੋਂ ਉਤਨੇ ਹੀ ਪਾਣੀ ਦੇ ਪੈਸੇ ਲਏ ਜਾਂਦੇ ਹਨ । ਪਰ ਜ਼ਿਮੀਦਾਰ ਕੋਈ ਇਕ ਪਾਣੀ ਲਾਵੇ ਜਾਂ ਨਾ ਲਾਵੇ, ਬੰਨਾ ਦੇ ਦੇਵੇ ਜਾਂ ਕਿਸ ਤਰ੍ਹਾਂ ਕਰੇ ਪਰ ਉਸ ਤੋਂ ਮਾਮਲਾ ਉਤਨਾ ਹੀ ਲਿਆ ਜਾਂਦਾ ਹੈ । ਇਸ ਕਰਕੇ ਮੇਰੀ ਇਹ ਵੀ ਬੇਨਤੀ ਹੈ ਕਿ ਜਿੰਨਾ ਪਾਣੀ ਉਹ ਲੈਂਦਾ ਹੈ ਉਸੇ ਹਿਸਾਬ ਨਾਲ ਮਾਮਲਾ ਸਰਕਾਰ ਜ਼ਿਮੀਦਾਰ ਤੋਂ ਲਵੇ (ਵਿਘਨ) ਡਿਪਟੀ ਸਪੀਕਰ ਸਾਹਿਬ, ਹਿੰਦੂ ਕੋਡ ਬਿਲ ਜਿਹੜਾ ਇਥੇ ਪਾਸ ਕਰਕੇ ਸੈਂਟਰ ਨੂੰ ਭੇਜਣਾ ਹੈ, ਉਹ ਛੇਤੀ ਭੇਜਿਆ ਜਾਵੇ ਤਾਕਿ ਕਿਸਾਨ ਨੂੰ ਜਿਹੜੀ ਰਾਤ ਦਿਨ ਨੀਂਦ ਨਹੀਂ ਆਉਂਦੀ ਉਹ ਸੁੱਖ ਦੀ ਨੀਂਦ ਸੌਂ ਸਕੇ । ਹਿੰਦੂ ਕੋਡ ਬਿਲ ਪਾਸ ਕੀਤਾ ਜਾਵੇ ਤਾਕਿ ਭੈਣ ਨੂੰ ਹਿੱਸਾ ਸਹੁਰਿਆਂ ਦੀ ਪ੍ਰਾਪਰਟੀ ਵਿਚੋਂ ਮਿਲ ਸਕੇ । (ਵਿਘਨ) ਬਸ ਜੀ, ਇਤਨਾ ਕਹਿ ਕੇ ਤੁਹਾਡਾ ਧੰਨਵਾਦ ਕਰਦਾ ਹਾਂ ।

(ਇਸ ਵਕਤ ਬਹੁਤ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਸਨ । ਪਰ ਸ੍ਰੀ ਡਿਪਟੀ ਸਪੀਕਰ ਨੇ ਮਾਨਯੋਗ ਮੈਂਬਰ ਸ੍ਰੀ ਰਮੇਸ਼ ਚੰਦਰ ਜੀ ਨੂੰ ਬੋਲਣ ਦੀ ਇਜਾਜ਼ਤ ਦਿੱਤੀ)

**ਸ੍ਰੀ ਡਿਪਟੀ ਸਪੀਕਰ** : ਹੁਕਮ ਚੰਦ ਜੀ ਮੈਂ ਪ੍ਰਾਰਥਨਾ ਕਰਦਾ ਹਾਂ ਕਿ ਤੁਹਾਨੂੰ ਚੇਅਰ ਦੀ ਆਈ ਕੈਚ ਕਰਨੀ ਚਾਹੀਦੀ ਸੀ । ਮੈਂ ਸਾਰੇ ਪਾਸੇ ਦੇਖ ਕੇ ਅਤੇ ਧਿਆਨ ਕਰਕੇ ਫਿਰ ਬੋਲਣ ਲਈ ਕਹਿੰਦਾ ਹਾਂ । (ਵਿਘਨ) (ਇਸ ਵਕਤ ਬਹੁਤ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਇਜਾਜ਼ਤ ਮੰਗ ਰਹੇ ਸਨ) ਮੈਂ ਸਦਨ ਦੇ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਅੱਗੇ ਇਹ ਪ੍ਰਾਰਥਨਾ ਕਰਾਂਗਾ ਕਿ ਜਿਸ ਤਰ੍ਹਾਂ ਆਨਰੇਬਲ ਸਪੀਕਰ ਸਾਹਿਬ ਨੇ ਕਿਹਾ ਹੈ ਕਿ ਅਸੀਂ 10-10 ਮਿੰਟ ਤੋਂ ਜ਼ਿਆਦਾ ਸਮਾਂ ਨਾ ਲਾਈਏ ਮੈਂ ਵੀ ਪ੍ਰਾਰਥਨਾ ਕਰਾਂਗਾ ਕਿ ਅਸੀਂ ਸਾਰੇ ਕੋਸ਼ਿਸ਼ ਕਰੀਏ ਕਿ ਉਸੇ ਟਾਈਮ ਵਿਚ ਆਪਣੇ ਭਾਸ਼ਣ ਨੂੰ ਸਮਾਪਤ ਕਰ ਦੇਈਏ ਤਾਂ ਮੈਂ ਸਮਝਦਾ ਹਾਂ ਕਿ ਬਹੁਤ ਸਾਰੇ ਬੋਲਣ ਵਾਲਿਆਂ ਨੂੰ ਸਮਾਂ ਮਿਲ ਸਕਦਾ ਹੈ ।

**ਚੌਧਰੀ ਸੁੰਦਰ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਬਹੁਤ ਸਾਰੇ ਆਨਰੇਬਲ ਮੈਂਬਰਜ਼ ਹਨ ਜਿਹੜੇ ਨਹੀਂ ਬੋਲੇ, ਇਕੱਲੇ ਤੁਸੀਂ ਹੀ ਨਹੀਂ ਹੋ । ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । ਮੈਂ ਹੁਣ ਮਾਨਯੋਗ ਮੈਂਬਰ ਸਾਹਿਬਾਨ ਨੂੰ ਪ੍ਰਾਰਥਨਾ ਕਰਾਂਗਾ ਕਿ ਉਹ ਅਨਨਸੈਸਰੀ ਪੁਆਇੰਟ ਆਫ਼ ਆਰਡਰ ਰੇਜ਼ ਕਰਕੇ ਸਦਨ ਦਾ ਸਮਾਂ ਨਾ ਜ਼ਾਇਆ ਕਰਨ ਅਤੇ ਨਾਲ ਹੀ ਸ੍ਰੀ ਰਮੇਸ਼ ਚੰਦਰ ਜੀ ਨੂੰ ਰਿਕੁਐਸਟ ਕਰਾਂਗਾ ਕਿ ਉਹ ਆਪਣੀ ਸਪੀਚ ਸਟਾਰਟ ਕਰਨ । (ਇਸ ਵਕਤ ਕਈ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਇਜਾਜ਼ਤ ਮੰਗ ਰਹੇ ਸਨ ਅਤੇ ਕੁੱਝ ਬਿਨਾਂ ਇਜਾਜ਼ਤ ਬੋਲ ਵੀ ਰਹੇ ਸਨ । ** **) ਚੌਧਰੀ ਸਾਹਿਬ, ਤੁਹਾਨੂੰ ਟਾਈਮ ਮਿਲੇਗਾ । (ਵਿਘਨ) ਜੋ ਕੁੱਝ ਮਾਨਯੋਗ ਮੈਂਬਰ ਸਾਹਿਬਾਨ ਮੇਰੀ ਆਗਿਆ ਤੋਂ ਬਗੈਰ ਬੋਲ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ)

**Expunged/not recorded as ordered by the Chair.

**ਸ੍ਰੀ ਰਮੇਸ਼ ਚੰਦਰ (ਜਲੰਧਰ ਉੱਤਰ)** : ਡਿਪਟੀ ਸਪੀਕਰ ਸਾਹਿਬ, ਵਜ਼ੀਰ ਖਜ਼ਾਨਾ, ਸਰਦਾਰ ਬਲਵੰਤ ਸਿੰਘ ਜੀ ਨੇ ਨਵੇਂ ਸਾਲ ਦਾ ਜੋ ਬਜਟ ਪੇਸ਼ ਕੀਤਾ ਹੈ, ਉਹ ਬੜਾ ਹੀ ਗੈਰ-ਮਾਮੂਲੀ ਹਾਲਾਤ ਵਿਚ ਪੇਸ਼ ਕੀਤਾ ਗਿਆ ਹੈ। ਉਨ੍ਹਾਂ ਹਾਲਾਤ ਨੂੰ ਮੱਦੇ ਨਜ਼ਰ ਰਖਦੇ ਹੋਏ ਮੈਂ ਸਮਝਦਾ ਹਾਂ ਕਿ ਇਸ ਤੋਂ ਬੇਹਤਰ ਬਜਟ ਉਹ ਪੇਸ਼ ਨਹੀਂ ਸੀ ਕਰ ਸਕਦੇ ਕਿਉਂਕਿ ਸਭ ਤੋਂ ਵਡੀ ਉਨ੍ਹਾਂ ਦੇ ਰਸਤੇ ਵਿਚ ਰੁਕਾਵਟ ਇਹ ਸੀ ਕਿ ਪਿਛਲੀ ਗੌਰਮਿੰਟ 97 ਕਰੋੜ ਰੁਪਏ ਦਾ ਜਿਹੜਾ ਘਾਟਾ ਛੱਡ ਕੇ ਗਈ ਸੀ ਸਭ ਤੋਂ ਪਹਿਲਾਂ ਉਸ ਨੂੰ ਉਨ੍ਹਾਂ ਨੇ ਪੂਰਾ ਕਰਨਾ ਸੀ ਔਰ ਇਸ ਸਾਲ ਵਿਚ ਜਿਹੜਾ ਗੁਜ਼ਰ ਰਿਹਾ ਹੈ ਉਨ੍ਹਾਂ ਨੇ ਇਸ ਮਕਸਦ ਨੂੰ ਹਾਸਲ ਕਰਨ ਵਿਚ ਕਾਫੀ ਕਾਮਯਾਬੀ ਹਾਸਲ ਕੀਤੀ ਹੈ। ਉਨ੍ਹਾਂ ਨੇ 61 ਕਰੋੜ ਰੁਪਿਆ ਵਾਪਸ ਕੀਤਾ ਹੈ ਜਿਹੜਾ ਕਿ ਪਿਛਲੀ ਸਰਕਾਰ ਓਵਰ ਡਰਾਫਟ ਕਰ ਗਈ ਸੀ। 21 ਕਰੋੜ ਰੁਪਿਆ ਜਿਹੜਾ ਕਾਰਪੋਰੇਸ਼ਨਾਂ ਕੋਲੋਂ ਡਿਪਾਜ਼ਿਟ ਦੀ ਸ਼ਕਲ ਵਿਚ ਲਿਆ ਹੈ ਉਸ ਦੇ ਵਿਚੋਂ 11 ਕਰੋੜ ਰੁਪਿਆ ਵਾਪਿਸ ਕੀਤਾ ਹੈ। ਇਹੀ ਵਜ੍ਹਾ ਹੈ ਕਿ ਨਵੇਂ ਬਜਟ ਵਿਚ ਘਾਟੇ ਨੂੰ ਕਾਫੀ ਰੇਡਿਊਸ ਕੀਤਾ ਹੈ ਔਰ ਇਸ ਤੋਂ ਇਲਾਵਾ ਕਈ ਐਸੇ ਇੰਤਜ਼ਾਮਾਤ ਕੀਤੇ ਹਨ ਜਿਨ੍ਹਾਂ ਨੂੰ ਦੇਖਕੇ ਅਸੀਂ ਕਹਿ ਸਕਦੇ ਹਾਂ ਕਿ ਬੜਾ ਤਰੱਕੀ ਪਸੰਦ ਬਜਟ ਹੈ। ਸਾਡੇ ਅਪੋਜ਼ੀਸ਼ਨ ਦੇ ਆਨਰੇਬਲ ਮੈਂਬਰ ਸਾਹਿਬਾਨ, ਜਿਨ੍ਹਾਂ ਵਿਚ ਸ੍ਰੀ ਹੰਸ ਰਾਜ ਜੀ ਸ਼ਰਮਾ ਵੀ ਸਨ, ਨੇ ਬਜਟ ਤੇ ਕਾਫੀ ਨੁਕਤਾਚੀਨੀ ਕੀਤੀ ਹੈ ਔਰ ਇਹ ਕਿਹਾ ਹੈ ਕਿ ਇਹ ਸਰਮਾਇਦਾਰਾਨਾ ਬਜਟ ਹੈ, ਇੰਡਸਟਰੀ ਨੂੰ ਨਜ਼ਰ ਅੰਦਾਜ਼ ਕੀਤਾ ਗਿਆ ਹੈ ਵਗੈਰਾ, ਵਗੈਰਾ। ਲੇਕਿਨ ਮੈਨੂੰ ਇਸ ਗਲ ਦੀ ਖੁਸ਼ੀ ਹੁੰਦੀ ਜੇ ਉਹ ਕੋਈ ਇਸ ਦੇ ਨਾਲ ਸੁਝਾਵ ਵੀ ਦਿੰਦੇ ਜਿਸ ਨਾਲ ਆਮਦਨੀ ਵੀ ਵੱਧਦੀ ਅਤੇ ਘਾਟਾ ਵੀ ਘੱਟਦਾ ਪਰ ਉਨ੍ਹਾਂ ਨੇ ਇਸ ਦੇ ਬਾਰੇ ਕੁਝ ਨਹੀਂ ਕਿਹਾ ਔਰ ਸਿਰਫ ਨੁਕਤਾਚੀਨੀ ਹੀ ਕੀਤੀ ਹੈ। ਇਸ ਨਾਲੋਂ ਅੱਛਾ ਹੋਰ ਕਿਹੜਾ ਬਜਟ ਹੋ ਸਕਦਾ ਹੈ ਜਿਸ ਨਾਲ ਆਮਦਨੀ ਵੀ ਵੱਧੀ ਹੈ ਤੇ ਘਾਟਾ ਵੀ ਘੱਟਿਆ ਹੈ। ਤਸਵੀਰ ਤਾਂ ਕਿਸੇ ਕਿਸੇ ਨੂੰ ਬਣਾਉਣੀ ਆਉਂਦੀ ਹੈ ਪਰ ਨੁਕਸ ਤਾਂ ਆਮ ਆਦਮੀ ਵੀ ਆਸਾਨੀ ਨਾਲ ਕਢ ਸਕਦਾ ਹੈ। ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਕੁਝ ਬਜਟ ਸਪੀਚ ਵਿਚ ਕਿਹਾ ਗਿਆ ਹੈ ਉਨ੍ਹਾਂ ਦੇ ਜਵਾਬ ਵਿਚ ਸ੍ਰੀ ਸ਼ਰਮਾ ਅਤੇ ਹੋਰ ਅਪੋਜ਼ੀਸ਼ਨ ਦੇ ਆਨਰੇਬਲ ਮੈਂਬਰਜ਼ ਨੇ ਕੋਈ ਠੋਸ ਗੱਲ ਨਹੀਂ ਕੀਤੀ। ਇਨ੍ਹਾਂ ਦੇ ਰਾਜ ਵਿਚ ਚੀਜ਼ ਇਹ ਸੀ ਕਿ ਪੰਜਾਬ ਵਿਚ ਪਰ ਕੈਪੀਟਾ ਇਨਕਮ ਪਹਿਲੀ ਪੋਜ਼ੀਸ਼ਨ ਤੋਂ ਡਿਗ ਕੇ ਤੀਜੀ ਪੋਜ਼ੀਸ਼ਨ ਤੇ ਆ ਗਈ। ਕੀ ਇਸ ਦਾ ਕੋਈ ਜਵਾਬ ਹੈ ਇਨ੍ਹਾਂ ਕੋਲ ? ਇਸ ਤੋਂ ਇਲਾਵਾ ਐਗਰੀਕਲਚਰ ਵਿਚ ਗਰੋਥ ਰੇਟ ਜਿਹੜਾ 1966 ਤੋਂ 1972 ਤਕ 5.7% ਸੀ ਉਹ 1976 ਵਿਚ ਘੱਟ ਕੇ 2.4% ਹੋ ਗਿਆ। ਇਹ ਤਰੱਕੀ ਇਨ੍ਹਾਂ ਨੇ ਆਪਣੇ ਵਕਤ ਵਿੱਚ ਕੀਤੀ। ਇਸ ਤੋਂ ਇਲਾਵਾ ਇੰਡਸਟਰੀ ਵਿਚ ਸਟੇਟ ਨੂੰ ਜਿਹੜੀ ਇਨਕਮ ਸੀ, ਉਹ 1975-76 ਵਿਚ 12% ਸੀ ਜਦ ਕਿ ਮਹਾਰਾਸ਼ਟਰਾ ਵਿਚ ਇਹ 26% ਸੀ ਔਰ ਆਲ ਇੰਡੀਆ ਵਿਚ ਇਹ 16% ਸੀ। ਯਾਨੀ ਆਲ ਇੰਡੀਆ ਪਰਸੈਂਟੇਜ ਨਾਲੋਂ ਵੀ ਇਥੇ ਦੀ ਪਰਸੈਂਟੇਜ ਘੱਟ ਰਹੀ। ਇਸ ਤੋਂ ਇਲਾਵਾ, ਇੰਡਸਟਰੀਅਲ ਐਂਪਲਾਇਮੈਂਟ ਵਿਚ ਵੀ ਪੰਜਾਬ ਦਾ ਨੰਬਰ ਕਿਥੇ ਹੈ, ਉਹ ਮੈਂ ਦੱਸਦਾ ਹਾਂ। ਪਹਿਲਾਂ ਪੰਜਾਬ ਵਿਚ ਇਕ ਲੱਖ ਪਿੱਛੇ 800 ਸੀ, ਬੰਗਾਲ ਔਰ ਤਾਮਲ ਨਾਡੂ ਵਿਚ 2000 ਸੀ ਔਰ ਆਲ ਇੰਡੀਆ ਵਿਚ 940 ਸੀ। ਇਸ ਤਰ੍ਹਾਂ ਕਰਕੇ ਇਨ੍ਹਾਂ ਦੇ ਰਾਜ ਵਿਚ ਪੰਜਾਬ ਵਿਚ 1.84 ਲੱਖ ਆਦਮੀ ਬੇਕਾਰ ਹੋਏ। ਇਸ ਤਰ੍ਹਾਂ ਪ੍ਰਾਈਸ ਇੰਡੈਕਸ 1972 ਵਿਚ 136 ਸੀ ਜਿਹੜਾ ਕਿ ਵੱਧ ਕੇ 220 ਹੋ ਗਿਆ। ਗਰੋਥ ਰੇਟ ਦੀ ਐਵਰੇਜ 17% ਸੀ ਜਦੋਂ ਕਿ ਪਿਛਲੇ ਸਾਲ ਇਹ ਘੱਟ ਕੇ 7% ਰਹਿ ਗਈ। ਇਹ ਕੁਝ ਗੱਲਾਂ ਸਨ, ਜਿਨ੍ਹਾਂ ਦਾ ਜਵਾਬ ਇਨ੍ਹਾਂ ਨੂੰ ਦੇਣਾ ਚਾਹੀਦਾ ਸੀ, ਲੇਕਿਨ ਇਨ੍ਹਾਂ ਨੇ ਇਧਰ ਉਧਰ ਦੀਆਂ ਗੱਲਾਂ ਹੀ ਕੀਤੀਆਂ। ਇਸ ਤੋਂ ਇਲਾਵਾ, ਨਵੀਂ ਸਰਕਾਰ ਨੇ ਜੋ ਕਾਮਯਾਬੀ ਹਾਸਲ ਕੀਤੀ ਉਹ ਇਹ ਹੈ ਕਿ 1.93 ਲੱਖ ਟਨ ਅਨਾਜ ਸੈਂਟਰਲ ਪੂਲ ਵਿੱਚ ਦਿੱਤਾ, ਗਰੋਥ ਰੇਟ ਐਗਰੀਕਲਚਰ ਦਾ 9% ਹੋ ਗਿਆ ਜਿਹੜਾ ਕਿ ਇਨ੍ਹਾਂ ਦੇ ਰਾਜ ਵਿਚ 5% ਸੀ ਅਤੇ ਧਾਨ ਵਿਚ 40% ਦਾ ਵਾਧਾ ਹੋਇਆ ਵਾਟਰ ਲਾਈਨਿੰਗ 1,270 ਕਿਲੋਮੀਟਰ ਸੀ ਜਿਹੜੀ ਕਿ 2,000 ਕਿਲੋਮੀਟਰ ਹੋਈ ਅਤੇ ਅਗਲੇ ਸਾਲ

4,000 ਕਿਲੋਮੀਟਰ ਹੋ ਜਾਵੇਗੀ। ਥੇਂਈ ਡੈਮ ਦੀ ਮਨਜ਼ੂਰੀ, ਰੋਪੜ ਵਿਚ ਥਰਮਲ ਪਲਾਂਟ, ਮੁਹਾਲੀ ਵਿਚ ਇਲੈਕਟਰਾਨਿਕਸ ਕੰਪਲੈਕਸ ਲਗਾਉਣਾ, ਇਹ ਕਦਮ ਹੁਣ ਉਠਾਏ ਗਏ ਹਨ। ਮੈਂ ਖ਼ਜ਼ਾਨਾ ਮੰਤਰੀ ਜੀ ਨੂੰ ਇਨ੍ਹਾਂ ਗੱਲਾਂ ਤੇ ਮੁਬਾਰਕਬਾਦ ਦਿੰਦਾ ਹਾਂ। ਇਸ ਤੋਂ ਇਲਾਵਾ ਬਜਟ ਵਿਚ ਹੋਰ ਵੀ ਕਈ ਪੁਆਇੰਟਸ ਹਨ ਜਿਨ੍ਹਾਂ ਦਾ ਜ਼ਿਕਰ ਆਪੋਜ਼ੀਸ਼ਨ ਨੂੰ ਕਰਨਾ ਚਾਹੀਦਾ ਸੀ, ਜਿਸ ਤਰ੍ਹਾਂ ਕਿ ਬੇਰੁਜ਼ਗਾਰੀ ਅਲਾਊਂਸ ਦੇਣਾ, ਕਿਸਾਨਾਂ ਨੂੰ ਕਰਜ਼ਿਆਂ ਤੇ 2% ਦੀ ਛੋਟ ਦੇਣਾ, ਫਰੀਦਕੋਟ ਵਿੱਚ ਮੈਡੀਕਲ ਕਾਲਜ ਦਾ ਟੇਕ ਓਵਰ ਕਰਨਾ, ਇੰਟੈਗਰੇਟਿਡ ਰੂਰਲ ਸਕੀਮ ਜਿਸ ਵਿਚ ਕਿ 302 ਕਰੋੜ ਰੁਪਿਆ ਖਰਚ ਹੋਣਾ ਹੈ। ਮੈਂ ਸਮਝਦਾ ਹਾਂ ਕਿ ਇਨ੍ਹਾਂ 30 ਸਾਲਾਂ ਵਿਚ ਇਹ ਹਿੰਦੁਸਤਾਨ ਦੀ ਤਾਰੀਖ਼ ਵਿਚ ਪਹਿਲਾ ਮੌਕਾ ਹੈ ਕਿ ਦਿਹਾਤਾਂ ਦੀ ਡਿਵੈਲਪਮੈਂਟ ਵਾਸਤੇ ਠੋਸ ਕਦਮ ਉਠਾਇਆ ਹੈ। ਇਸ ਤੋਂ ਇਲਾਵਾ ਬੇਜ਼ਮੀਨੇ ਗਰੀਬਾਂ ਨੂੰ ਮਕਾਨ ਬਣਾਉਣ ਲਈ 1.50 ਕਰੋੜ ਰੁਪਏ ਰੱਖੇ ਗਏ ਹਨ ਅਤੇ ਨਾਲ ਹੀ ਉਨ੍ਹਾਂ ਨੂੰ ਪਲਾਟ ਵੀ ਦੇਣੇ ਹਨ। ਐਕਸ ਸਰਵਿਸ ਮੈਨ ਕਾਰਪੋਰੇਸ਼ਨ ਬਣਾਈ ਜਾ ਰਹੀ ਹੈ ਅਤੇ ਦਸਮੇਸ਼ ਅਕਾਡਮੀ ਖੋਲ੍ਹੀ ਜਾ ਰਹੀ ਹੈ। ਇਸ ਦੇ ਨਾਲ ਹੀ ਰੋਡਵੇਜ਼ ਐਂਪਲਾਈਜ਼ ਨੂੰ ਬੋਨਸ ਦਿੱਤਾ ਹੈ ਅਤੇ ਪ੍ਰਾਈਵੇਟ ਸਕੂਲ ਟੀਚਰਜ਼ ਨੂੰ 9 ਕਿਸ਼ਤਾਂ ਦਿੱਤੀਆਂ ਹਨ। ਸਰਕਾਰੀ ਮੁਲਾਜ਼ਮਾਂ ਨੂੰ ਜਿਹੜੇ ਕਿ ਰਿਟਾਇਰ ਹੋਣੇ ਹਨ ਉਨ੍ਹਾਂ ਨੂੰ 6 ਮਹੀਨੇ ਦੀ ਨਕਦ ਛੁੱਟੀ ਦੇਣ ਦਾ ਐਲਾਨ ਕੀਤਾ ਹੈ। ਇੰਨੇ ਥੋੜ੍ਹੇ ਸਮੇਂ ਵਿਚ ਇਹ ਜਿੰਨੇ ਕਦਮ ਉਠਾਏ ਗਏ ਹਨ, ਇਹ ਸਰਾਹਨਾਯੋਗ ਹਨ। ਇਨ੍ਹਾਂ ਦਾ ਜ਼ਿਕਰ ਸਿਹਤਮੰਦ ਆਪੋਜ਼ੀਸ਼ਨ ਨੂੰ ਕਰਨਾ ਚਾਹੀਦਾ ਸੀ ਔਰ ਜੇਕਰ ਕੋਈ ਖਾਮੀਆਂ ਸਨ ਤਾਂ ਉਨ੍ਹਾਂ ਬਾਰੇ ਕੋਈ ਸੁਝਾਵ ਵੀ ਦੇਣੇ ਚਾਹੀਦੇ ਸਨ। ਇਸ ਤੋਂ ਇਲਾਵਾ ਜਿਥੇ ਮੈਂ ਇਹ ਸਮਝਦਾ ਹਾਂ ਕਿ ਕਾਫ਼ੀ ਕਦਮ ਉਠਾਏ ਗਏ ਹਨ, ਉਥੇ ਮੈਂ ਆਪਣੀ ਸਰਕਾਰ ਦਾ ਧਿਆਨ ਕੁੱਝ ਐਸੇ ਮਾਮਲਿਆਂ ਵੱਲ ਦਿਵਾਉਣਾ ਚਾਹੁੰਦਾ ਹਾਂ ਜਿਹੜੇ ਕਿ ਧਿਆਨ ਦੇ ਮੁਹਤਾਜ ਹਨ। ਇਹ ਜਿਹੜਾ ਕੀਮਤਾਂ ਦਾ ਇਜ਼ਾਫ਼ਾ 17% ਚੱਲ ਰਿਹਾ ਸੀ ਔਰ ਜਿਹੜਾ ਕਿ ਹੁਣ 7% ਰਹਿ ਗਿਆ ਹੈ

(At this stage Comrade Dalip Singh Tapiala passed between the Chair and the Member who was speaking.)

**Mr. Deputy Speaker** : Comrade Dalip Singh Tapiala, you should not pass between the Chair and the Member who is speaking. Please take your seat.

**ਸ੍ਰੀ ਰਮੇਸ਼ ਚੰਦਰ** : ਲੇਕਿਨ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਸਮਝਦਾ ਹਾਂ ਕਿ ਇਹ ਜਿਹੜਾ ਇਜ਼ਾਫ਼ਾ ਹੈ ਇਹ ਵੀ ਕਰੈਡਿਟੇਬਲ ਨਹੀਂ ਹੈ। ਕੋਸ਼ਿਸ਼ ਇਹ ਹੋਣੀ ਚਾਹੀਦੀ ਹੈ ਕਿ ਨਵੇਂ ਸਾਲ ਵਿਚ ਨਾ ਸਿਰਫ ਇਹ ਇਜ਼ਾਫ਼ਾ ਕਵਰ ਹੋਵੇ ਬਲਕਿ ਪ੍ਰਾਈਸ ਇੰਡੈਕਸ ਨੂੰ ਹੋਰ ਥੱਲੇ ਲਿਆਂਦਾ ਜਾਵੇ ਤਾਂਕਿ ਲੋਕਾਂ ਵੱਲੋਂ ਸੁਰਖ਼ਰੂ ਹੋ ਸਕੀਏ।

**ਸ੍ਰੀ ਚਮਨ ਲਾਲ:** ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਮੈਂ ਕੋਈ ਚੀਜ਼ ਪੁੱਛਣ ਦੀ ਇਜਾਜ਼ਤ ਨਹੀਂ ਦੇ ਸਕਦਾ। ਇਹ ਕੋਈ ਕੁਐਸਚਨ ਆਵਰ ਨਹੀਂ ਹੈ। ਜੇ ਤੁਹਾਨੂੰ ਕੋਈ ਆਪੱਤੀ ਹੈ, ਤਾਂ ਤੁਸੀਂ ਦੱਸ ਸਕਦੇ ਹੋ।

**ਸ੍ਰੀ ਰਮੇਸ਼ ਚੰਦਰ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਜਿਹੜਾ ਟਾਈਮ ਜ਼ਾਇਆ ਹੋ ਰਿਹਾ ਹੈ, ਇਹ ਨੋਟ ਕੀਤਾ ਜਾਏ।

ਡਿਪਟੀ ਸਪੀਕਰ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਲੋਕਾਂ ਨੂੰ ਰਿਲੀਫ ਦੇਣ ਵਾਸਤੇ ਪਨਸੱਪ ਦੀਆਂ ਦੁਕਾਨਾਂ ਖੋਲ੍ਹੀਆਂ ਗਈਆਂ ਹਨ। ਇਹ ਇੱਕ ਅੱਛਾ ਕਦਮ ਹੈ, ਪਰ ਉਹ ਦੁਕਾਨਾਂ ਨਾ ਕਾਫ਼ੀ ਹਨ ਔਰ ਜਦ ਤੱਕ ਅਸੀਂ ਹਰ ਇੱਕ ਆਬਾਦੀ ਨੂੰ ਇਸ ਤਰ੍ਹਾਂ ਦੀਆਂ ਦੁਕਾਨਾਂ ਨਹੀ ਦਿਆਂਗੇ ਉਨੀ ਦੇਰ ਤੱਕ

**Expunged as ordered by the Chair.

[ਸ੍ਰੀ ਰਮੇਸ਼ ਚੰਦਰ]

ਲੋਕਾਂ ਨੂੰ ਪੂਰੀ ਰਿਲੀਫ ਨਹੀਂ ਮਿਲ ਸਕਦੀ। ਸਾਨੂੰ ਇਨ੍ਹਾਂ ਦੁਕਾਨਾਂ ਨੂੰ ਸੈਲਫ ਸਫੀਸੈਂਟ ਬਣਾ ਦੇਣਾ ਚਾਹੀਦਾ ਹੈ ਤਾਕਿ ਇਹ ਸਰਕਾਰ ਤੇ ਬੋਝ ਨਾ ਬਣਨ ਅਤੇ ਸਾਡਾ ਮੰਤਵ ਵੀ ਪੂਰਾ ਹੋ ਜਾਵੇ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਸ ਸਦਨ ਵਿਚ ਅਤੇ ਇਸ ਸਦਨ ਦੇ ਬਾਹਰ ਵੀ ਇਹ ਗੱਲਾਂ ਚੱਲ ਰਹੀਆਂ ਹਨ ਕਿ ਸੈਂਟਰ ਔਰ ਸਟੇਟ ਦੇ ਰਿਲੇਸ਼ਨ ਕਿਸ ਤਰ੍ਹਾਂ ਦੇ ਹੋਣੇ ਚਾਹੀਦੇ ਹਨ ਅਤੇ ਮਾਲੀ ਅਖਤਿਆਰ ਸਟੇਟਾਂ ਨੂੰ ਜ਼ਿਆਦਾ ਦੇਣ ਵਾਸਤੇ ਚਰਚੇ ਹੋ ਰਹੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਥੋਂ ਤੱਕ ਸੂਬੇ ਦੀ ਇਕਤਸਾਦੀ ਤਰੱਕੀ ਦਾ ਤੁਅੱਲਕ ਹੈ, ਇਸ ਨੂੰ ਮਾਲੀ ਅਖਤਿਆਰ ਜ਼ਿਆਦਾ ਮਿਲਣ, ਇਸ ਵਿਚ ਕੋਈ ਦੋ ਰਾਵਾਂ ਨਹੀ (ਥੰਪਿੰਗ)। ਇਹ ਮਸਲਾ ਪਿਛਲੇ 30 ਸਾਲਾਂ ਵਿਚ ਕਾਂਗਰਸ ਰਾਜ ਦੇ ਵੇਲੇ ਦਾ ਚਲਦਾ ਆ ਰਿਹਾ ਹੈ। ਸਾਨੂੰ ਆਪਣੀ ਸਟੇਟ ਜ਼ਿਆਦਾ ਵਾਇਬਲ ਬਣਾਉਣ ਵਾਸਤੇ ਜ਼ਿਆਦਾ ਮਾਲੀ ਅਖਤਿਆਰ ਚਾਹੀਦੇ ਹਨ। ਅਗਰ ਕੋਈ ਸੂਬਾ ਇਸ ਵਾਸਤੇ ਐਸੀ ਮੰਗ ਕਰਦਾ ਹੈ ਤਾਂ ਇਸ ਵਿੱਚ ਕੋਈ ਇਤਰਾਜ਼ ਵਾਲੀ ਗੱਲ ਨਹੀਂ, ਇਤਰਾਜ਼ ਉਥੇ ਹੁੰਦਾ ਹੈ ਜਿਥੇ ਇਸ ਮੰਗ ਦੀ ਆੜ ਵਿਚ ਕੋਈ ਐਸੀਆਂ ਮੰਗਾਂ ਮੰਗੀਆਂ ਜਾਂਦੀਆਂ ਹਨ ਜਿਸ ਦੇ ਨਾਲ ਦੇਸ਼ ਦੀ ਏਕਤਾ ਕਮਜ਼ੋਰ ਹੁੰਦੀ ਹੋਵੇ ਮੈਂ ਇਹ ਕਹਾਂਗਾ ਕਿ ਸੂਬੇ ਦੀ ਤਰੱਕੀ ਵਾਸਤੇ ਜੇ ਕੋਈ ਮਾਲੀ ਅਖਤਿਆਰ ਜ਼ਿਆਦਾ ਮੰਗੇਗਾ ਤਾਂ ਅਸੀਂ ਪੂਰਾ ਸਹਿਯੋਗ ਦਿਆਂਗੇ ਪਰ ਇਸ ਆੜ ਵਿਚ ਕੋਈ ਆਦਮੀ ਐਸੀ ਮੰਗ ਕਰੇਗਾ ਕਿ ਜਿਸ ਦੇ ਨਾਲ ਦੇਸ਼ ਦੀ ਏਕਤਾ ਕਮਜੋਰ ਹੋਵੇਗੀ ਤਾਂ ਅਸੀਂ ਬਿਲਕੁਲ ਪਾਰਟੀ ਨਹੀਂ ਬਣਾਂਗੇ (ਵਿਘਨ)

**ਮਾਲ ਮੰਤਰੀ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਰਮੇਸ਼ ਚੰਦਰ :** ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਮਾਲੀ ਅਖਤਿਆਰ ਹਾਸਲ ਕਰਨ ਵਾਸਤੇ ਨੈਸ਼ਨਲ ਡਿਵੈਲਪਮੈਂਟ ਕੌਂਸਲ ਦੀ ਇੱਕ ਮੀਟਿੰਗ ਹੋਈ ਉਸ ਦੀ ਇੱਕ ਕਮੇਟੀ ਬਣੀ ਜਿਸ ਤਰਾਂ ਸਾਡੇ ਵਜ਼ੀਰ ਖਜ਼ਾਨਾ ਸਾਹਿਬ ਨੇ ਦੱਸਿਆ (ਵਿਘਨ)

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ** ** **

**Mr. Deputy Speaker** : I have already declered ਕਿ ਉਹ ਕੋਈ ਪੁਆਇੰਟ ਆਫ ਆਰਡਰ ਨਹੀਂ ਅਤੇ ਇਹ ਵੀ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਾਥੀ ਰੂਪ ਲਾਲ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਰਮੇਸ਼ ਚੰਦਰ :** ਮੈਂ ਕਹਿਣਾ ਚਾਹੁੰਦਾ ਹਾਂ ਕਿ ਮਾਲੀ ਵਸੀਲੇ ਜ਼ਿਆਦਾ ਸਟੇਟ ਨੂੰ ਜਾਣ, ਇਸ ਬਾਰੇ ਮਰਕਜ਼ੀ ਸਰਕਾਰ ਨਾਲ ਵਿਚਾਰ ਕਰਕੇ ਗੱਲ ਬਾਤ ਰਾਹੀਂ ਅਸੀਂ ਕੁੱਝ ਲੈ ਸਕਦੇ ਹਾਂ। ਸਾਡੀ ਸੈਂਟਰ ਦੀ ਸਰਕਾਰ ਪੰਜਾਬ ਦੀ ਸਰਕਾਰ ਨਾਲ ਬਹੁਤ ਹੀ ਅੱਛਾ ਰਵੱਈਆ ਰੱਖਦੀ ਹੈ। ਅੱਜ ਤੱਕ ਜਿਹੜੀ ਵੀ ਮੰਗ ਪੰਜਾਬ ਦੀ ਸਰਕਾਰ ਨੇ ਰੱਖੀ ਹੈ, ਸੈਂਟਰ ਦੀ ਸਰਕਾਰ ਨੇ ਮੰਨੀ ਹੈ। ਡਿਵੈਲਪਮੈਂਟ ਕੌਂਸਲ ਵਿੱਚ ਵੀ ਸਾਡੇ ਪ੍ਰਾਈਮ ਮਨਿਸਟਰ ਸਾਹਿਬ ਨੇ ਸਾਰੇ ਚੀਫ ਮਨਿਸਟਰਾਂ ਨੂੰ ਕਿਹਾ ਹੈ ਕਿ ਤੁਸੀਂ ਖੁਲ੍ਹ ਕੇ ਆਪਣਾ ਨੁਕਤਾ ਨਿਗਾਹ ਰੱਖੋ।

**Expunged as ordered by the Chair.

ਡਿਪਟੀ ਸਪੀਕਰ ਸਾਹਿਬ, ਇਸ ਤੋਂ ਇਲਾਵਾ ਉਥੇ ਇੱਕ ਕਮੇਟੀ ਬਣੀ ਜਿਹੜੀ ਕਿ ਅੱਗੋਂ ਸੈਂਟਰ ਸਟੇਟਸ ਦੇ ਰਿਲੇਸ਼ਨਜ਼ ਖਾਸ ਕਰਕੇ ਫਿਸਕਲ ਪਾਵਰਜ਼ ਦੇ ਮਾਮਲੇ ਵਿੱਚ ਦੇਖੇਗੀ ਅਤੇ ਉਸਦੀ ਰਾਇ ਤੋਂ ਬਾਅਦ ਨਵਾਂ ਪਲਾਨ ਪੇਸ਼ ਕੀਤਾ ਜਾਵੇਗਾ। ਜਿਹੜਾ ਮੁਸ਼ਤਰਕਾ ਐਲਾਨ ਛਾਇਆ ਹੋਇਆ ਹੈ, ਉਸ ਦੇ ਵਿੱਚ ਸਟੇਟਾਂ ਦੇ ਨੁਕਤਾਨਿਗਾਹ ਨੂੰ ਬਰਾਬਰ ਸਾਹਮਣੇ ਰੱਖਿਆ ਗਿਆ ਹੈ। ਇਹ ਸਭ ਕੁੱਝ ਹੁੰਦੇ ਹੋਏ ਵੀ ਫਿਰ ਕੋਈ ਐਜੀਟੇਸ਼ਨਲ ਐਪਰੋਚ ਇਸ ਮਾਮਲੇ ਤੇ ਹੋਣੀ ਠੀਕ ਨਹੀਂ। ਬਾਕੀ ਦੇ ਸੂਬਿਆਂ ਦੇ ਚੀਫ ਮਨਿਸਟਰਾਂ ਨਾਲ ਮਿਲ ਕੇ ਕੋਈ ਐਸੀ ਪਾਲਿਸੀ ਬਣਾਉਣੀ ਅਤੇ ਕਾਨਫਰੰਸ ਸੱਦਣੀ ਸਾਡੇ ਪੰਜਾਬ ਦੇ ਮੁਫਾਦ ਵਾਸਤੇ ਹਾਨੀਕਾਰਕ ਹੈ। ਮੈਂ ਸਮਝਦਾ ਹਾਂ ਕਿ ਇਸ ਮੀਟਿੰਗ ਦਾ ਜ਼ਿਕਰ ਜਿਹੜਾ ਅਖਬਾਰਾਂ ਵਿੱਚ ਆਇਆ ਹੈ ਕਿ 12 ਚੀਫ ਮਨਿਸਟਰਾਂ ਦੀ ਬੁਲਾਈ ਜਾ ਰਹੀ ਹੈ, ਇਸ ਸਾਰੀ ਬੈਕਗਰਾਊਂਡ ਨੂੰ ਸਾਹਮਣੇ ਰੱਖਦੇ ਹੋਏ, ਇਸ ਦੀ ਕੋਈ ਜ਼ਰੂਰਤ ਨਹੀਂ। ਪੰਜਾਬ ਸਰਕਾਰ ਨੂੰ ਦੋਸਤਾਨਾ ਰਵੀਏ ਨਾਲ ਕੰਮ ਲੈਂਦੇ ਹੋਏ ਸੈਂਟਰ ਨਾਲ ਗੱਲ ਬਾਤ ਰਾਹੀਂ ਆਪਣੇ ਕੰਮ ਲੈਣੇ ਚਾਹੀਦੇ ਹਨ। ਅਸੀਂ ਜੰਤਾ ਪਾਰਟੀ ਦੇ ਮੈਂਬਰ ਚੁਣ ਕੇ ਆਏ ਹਾਂ। ਅਸੀਂ ਇਸ ਕਰਕੇ ਨਹੀਂ ਆਏ ਕਿ ਅਸੀਂ ਦੇਸ਼ ਦੀ ਅਖੰਡਤਾ ਨੂੰ ਭਿੰਨ ਭਿੰਨ ਕਰਨ ਦੀ ਤਜਵੀਜ਼ ਤੇ ਦਸਤਖਤ ਕਰੀਏ। ਮੈਂ ਕਹਿੰਦਾ ਹਾਂ ਕਿ---

**ਵੈਦ ਕਰਤਾਰ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਡਾਕਟਰ ਕੇਵਲ ਕ੍ਰਿਸ਼ਨ** ** ** **

**ਸ੍ਰੀ ਡਿਪਟੀ ਸਪੀਕਰ** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਰਮੇਸ਼ ਚੰਦਰ :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਵਸਾਤਤ ਨਾਲ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਇੱਕ ਸਾਲ ਵਿੱਚ ਅਗਰਚੇ ਬਹੁਤ ਸਾਰੇ ਕਦਮ ਸਾਡੀ ਸਰਕਾਰ ਨੇ ਉਠਾਏ ਹਨ ਐਡਮਨਿਸਟਰੇਸ਼ਨ ਨੂੰ ਦਰੁਸਤ ਕਰਨ ਵਾਸਤੇ.....

**ਸ੍ਰੀ ਡਿਪਟੀ ਸਪੀਕਰ:** ਤੁਸੀਂ ਹੁਣ ਵਾਈਂਡ ਅੱਪ ਕਰੋ ਜੀ।

**ਸ੍ਰੀ ਰਮੇਸ਼ ਚੰਦਰ :** ਜਿਹੜਾ ਮੇਰਾ ਟਾਈਮ ਜ਼ਾਇਆ ਹੋਇਆ ਹੈ, ਉਹ ਤੁਸੀਂ ਨਾ ਗਿਣੀ ਜਾਓ।

**ਸ੍ਰੀ ਡਿਪਟੀ ਸਪੀਕਰ:** ਉਹ ਤਾਂ ਮੈਂ ਇਨਕਲੂਡ ਨਹੀਂ ਕਰ ਰਿਹਾ।

**ਸ੍ਰੀ ਰਮੇਸ਼ ਚੰਦਰ :** ਭਾਵੇਂ ਐਡਮਨਿਸਟਰੇਸ਼ਨ ਨੂੰ ਸੁਧਾਰਨ ਲਈ ਕੁੱਝ ਕਦਮ ਉਠਾਏ ਗਏ ਹਨ ਪਰ ਕੋਈ ਖਾਸ ਤਬਦੀਲੀ ਨਹੀਂ ਆਈ ਜਿਹੜੀ ਕਿ ਲੋਕਾਂ ਨੇ ਮਹਿਸੂਸ ਕੀਤੀ ਹੋਵੇ। ਇਹ ਤਬਦੀਲੀ ਤਦ ਹੀ ਆ ਸਕਦੀ ਹੈ ਅਗਰ ਸਾਡੇ ਵਜ਼ੀਰ ਚੰਡੀਗੜ੍ਹ ਤੋਂ ਥੱਲੇ ਉਤਰ ਕੇ ਜ਼ਿਲ੍ਹਿਆਂ ਵਿੱਚ ਆਪਣੀਆਂ ਕੈਬਨਿਟ ਮੀਟਿੰਗਾਂ ਕਰਨ ਅਤੇ ਸਾਰੇ ਜ਼ਿਲ੍ਹੇ ਦੀ ਐਡਮਨਿਸਟਰੇਸ਼ਨ ਨੂੰ ਦੋ ਤਿੰਨ ਦਿਨਾਂ ਦੇ ਵਿੱਚ ਓਵਰ-ਹਾਲ ਕਰਨ ਦੀ ਕੋਸ਼ਿਸ਼ ਕਰਨ ਤਾਂ ਹੀ ਲੋਕ ਮਹਿਸੂਸ ਕਰਨਗੇ ਕਿ ਹਕੂਮਤ ਚੰਡੀਗੜ੍ਹ ਵਿੱਚ ਬੈਠ ਕੇ ਨਹੀਂ ਹੋ ਰਹੀ ਬਲਕਿ ਜ਼ਿਲ੍ਹਿਆਂ ਵਿੱਚ ਆ ਰਹੀ ਹੈ। ਇਸ ਦੇ ਇਲਾਵਾ ਵਜ਼ੀਰਾਂ ਨੂੰ ਸਾਦਗੀ ਔਰ ਬੱਚਤ ਦਾ ਮਾਹੌਲ ਪੈਦਾ ਕਰਨਾ ਚਾਹੀਦਾ ਹੈ ਅਤੇ ਲੋਕਾਂ ਦੇ ਜਮਘਟਿਆਂ ਵਿਚੋਂ ਨਿਕਲ ਕੇ ਅਖਰਾਜਾਤ ਵਿੱਚ ਕਮੀ ਕਰਨੀ ਚਾਹੀਦੀ ਹੈ (ਘੰਟੀ)।

**ਸ੍ਰੀ ਡਿਪਟੀ ਸਪੀਕਰ :** ਤੁਸੀਂ ਹੁਣ ਇੱਕ ਮਿੰਟ ਵਿਚ ਵਾਈਂਡ ਅੱਪ ਕਰ ਦਿਓ।

**ਸ੍ਰੀ ਰਮੇਸ਼ ਚੰਦਰ :** ਦਫਤਰਾਂ ਵਿੱਚ ਛਾਪੇ ਮਾਰੇ ਜਾਣ ਅਤੇ ਐਸਾ ਮਾਹੌਲ ਪੈਦਾ ਕੀਤਾ ਜਾਵੇ ਕਿ ਲੋਕਾਂ ਦਾ ਕੰਮ ਖੁਦ-ਬਖੁਦ ਹੋਵੇ। ਸਭ ਤੋਂ ਜ਼ਿਆਦਾ ਅੜਿਕਾ ਲੋਕਾਂ ਦੇ ਕੰਮਾਂ ਵਿੱਚ ਪੀ. ਡਬਲਿਊ. ਡੀ. ਦੇ ਮਹਿਕਮੇ ਦੇ ਕਾਰਣ ਹੈ। ਜਿਹੜਾ ਰੁਪਿਆ ਕਿਸੇ ਮਹਿਕਮੇ ਦਾ ਸੈਂਕਸ਼ਨ ਹੁੰਦਾ ਹੈ ਉਹ ਪੀ. ਡਬਲਿਊ ਡੀ. ਦੇ ਮਹਿਕਮੇ ਕੋਲ ਚਲਾ ਜਾਂਦਾ ਹੈ ਅਤੇ ਉਹ ਅੱਗੇ ਕੰਮ ਕਰਦਾ ਹੈ। ਤੁਸੀਂ ਦੇਖਿਆ ਹੋਵੇਗਾ ਕਿ

**Expunged as ordered by the Chair.

[ਸ਼੍ਰੀ ਰਮੇਸ਼ ਚੰਦਰ]

ਹਰ ਮਹਿਕਮੇ ਵਿੱਚ ਇਹ ਸ਼ਿਕਾਇਤ ਹੈ ਕਿ ਪੀ. ਡਬਲਿਊ ਡੀ. ਵਾਲੇ ਕੰਮ ਨਹੀਂ ਕਰਦੇ। ਮੈਂ ਸੁਜੈਸ਼ਨ ਦਿੰਦਾ ਹਾਂ ਕਿ ਹਰ ਮਹਿਕਮੇ ਵਿੱਚ ਜਿਸ ਤਰ੍ਹਾਂ ਕਿ ਐਜੂਕੇਸ਼ਨ ਦਾ ਮਹਿਕਮਾ ਹੈ, ਇਸ ਦੇ ਵਿੱਚ ਸਕੂਲਾਂ ਦੀਆਂ ਬਿਲਡਿੰਗਾਂ ਬਣਦੀਆਂ ਹਨ, ਇਸੇ ਤਰ੍ਹਾਂ ਸਿਹਤ ਦਾ ਮਹਿਕਮਾ ਹੈ, ਇਸ ਦੇ ਵਿੱਚ ਵੀ ਹਸਪਤਾਲਾਂ ਦੀਆਂ ਬਿਲਡਿੰਗਾਂ ਬਣਦੀਆਂ ਹਨ, ਇਸ ਲਈ ਹਰ ਮਹਿਕਮੇ ਵਿੱਚ ਇਕ ਪੀ. ਡਬਲਿਊ. ਡੀ. ਦਾ ਵੱਖਰਾ ਸੈਕਸ਼ਨ ਰੱਖਿਆ ਜਾਵੇ ਤਾਂ ਕਿ ਜਿਹੜਾ ਰੁਪਿਆ ਮਨਜ਼ੂਰ ਹੋਵੇ ਉਹ ਰੁਪਿਆ ਸਿੱਧਾ ਉਸ ਸੈਕਸ਼ਨ ਕੋਲ ਆ ਜਾਵੇ ਤਾਂ ਕਿ ਕੰਮ ਫੌਰਨ ਸ਼ੁਰੂ ਹੋ ਜਾਵੇ। ਆਖਰੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਲੇਵੀਜ਼ ਲਗਾਈਆਂ ਗਈਆਂ ਹਨ ਜਿਵੇਂ ਕਿ ਐਂਟਰਟੇਨਮੈਂਟ ਟੈਕਸ ਲਗਾਇਆ ਗਿਆ ਹੈ, ਇਸ ਨੂੰ ਦੁਬਾਰਾ ਦੇਖਣ ਦੀ ਜ਼ਰੂਰਤ ਹੈ। ਜਿਹੜਾ ਸ਼ੋਅ ਟੈਕਸ ਪਹਿਲਾ 100 ਸੀਟਾਂ ਦੇ ਮਗਰ 8 ਰੁਪਏ ਹੁੰਦਾ ਸੀ ਹੁਣ ਇਹ 10% ਕਰ ਦਿੱਤਾ ਹੈ। ਭਾਵੇਂ ਇਨ੍ਹਾਂ ਨੇ ਕਿਹਾ ਹੈ ਕਿ ਇਸ ਨਾਲ 20 ਲੱਖ ਰੁਪਏ ਦੀ ਆਮਦਨ ਹੋਣੀ ਹੈ ਲੇਕਿਨ ਫਿਲਮ ਡਿਸਟਰੀਬਿਊਟਰਾਂ ਦਾ ਅੰਦਾਜ਼ਾ ਹੈ ਕਿ ਇਸ ਨਾਲ ਲਗਭਗ 8 ਕਰੋੜ ਰੁਪਏ ਦੀ ਆਮਦਨ ਸਰਕਾਰ ਨੂੰ ਹੋਵੇਗੀ। ਅਗਰ ਇਹ ਗੱਲ ਸਹੀ ਹੋਵੇ ਤਾਂ ਵਜ਼ੀਰ ਖਜ਼ਾਨਾ ਨੂੰ ਇਹ ਦੁਬਾਰਾ ਰਿਵਿਊ ਕਰਨੀ ਚਾਹੀਦੀ ਹੈ ਅਤੇ ਜਿਹੜੀ ਜ਼ਿਆਦਤੀ ਹੋਈ ਹੈ ਇਸ ਨੂੰ ਦੂਰ ਕਰਨਾ ਚਾਹੀਦਾ ਹੈ।

**ਸ਼੍ਰੀ ਡਿਪਟੀ ਸਪੀਕਰ**: ਮੈਂ ਬੜੇ ਅਦਬ ਨਾਲ ਤੁਹਾਨੂੰ ਰਿਕੁਐਸਟ ਕਰਾਂਗਾ ਕਿ ਤੁਸੀਂ ਹੁਣ ਆਪਣੀ ਸੀਟ ਲੈ ਲਓ।

**ਸ਼੍ਰੀ ਰਮੇਸ਼ ਚੰਦਰ** : ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ ਇਹ ਗੱਲ ਕਹਿ ਕੇ ਖਤਮ ਕਰਦਾ ਹਾਂ ਕਿ ਜਿਹੜੀ ਸਾਡੀ ਪ੍ਰੋਹੀਬਿਸ਼ਨ ਦੀ ਨੀਤੀ ਪੰਜਾਬ ਸਰਕਾਰ ਨੇ ਬਣਾਈ ਹੈ, ਮੈਂ ਸਮਝਦਾ ਹਾਂ ਕਿ ਇਸ ਨਾਲ ਪ੍ਰੋਹੀਬਿਸ਼ਨ ਬਿਲਕੁਲ ਨਹੀਂ ਹੋਵੇਗੀ। ਇੱਕ ਦੀ ਬਜਾਏ ਦੋ ਦਿਨ ਡਰਾਈ ਮੁਕੱਰਰ ਕਰ ਦੇਣ ਨਾਲ ਪ੍ਰੋਹੀਬਿਸ਼ਨ ਨਹੀਂ ਹੋਵੇਗੀ। ਇਹ ਤਦ ਹੀ ਹੋਵੇਗੀ ਜੇ ਅਸੀਂ ਕਲੱਬਾਂ, ਰੈਸਟੋਰੇਂਟਾਂ ਵਿੱਚ ਸ਼ਰਾਬ ਵੇਚਣੀ ਬੰਦ ਕਰ ਦਈਏ, ਸ਼ਰਾਬ ਦੀਆਂ ਦੁਕਾਨਾਂ ਘਟਾਈਏ ਤਦ ਹੀ ਸਹੀ ਮਾਹਨਿਆਂ ਵਿੱਚ ਪ੍ਰੋਹੀਬਿਸ਼ਨ ਇਥੇ ਹੋ ਸਕਦੀ ਹੈ ਵਰਨਾਂ ਨਵੀਂ ਪਾਲਿਸੀ ਦੇ ਮੁਤਾਬਿਕ ਜਿਹੜੀਆਂ ਸ਼ਰਾਬ ਦੀਆਂ ਦੁਕਾਨਾਂ ਨਿਲਾਮ ਹੋ ਰਹੀਆਂ ਹਨ, ਇਸ ਦੇ ਨਾਲ ਅੱਗੇ ਨਾਲੋਂ ਵੀ ਜ਼ਿਆਦਾ ਆਮਦਨ ਸਰਕਾਰ ਨੂੰ ਹੋ ਰਹੀ ਹੈ। ਠੇਕੇਦਾਰ ਸਮਝਦੇ ਹਨ ਕਿ ਨਵੀਂ ਪਾਲਿਸੀ ਨਾਲ ਸ਼ਰਾਬ ਜ਼ਿਆਦਾ ਵਿਕਣੀ ਹੈ। ਜੇ ਪ੍ਰੋਹੀਬਿਸ਼ਨ ਦੀ ਪਾਲਿਸੀ ਨੂੰ ਇਸ ਤਰੀਕੇ ਨਾਲ ਅਪਣਾਇਆ ਜਾਵੇ ਕਿ ਸਹੀ ਮਾਹਨਿਆਂ ਵਿੱਚ ਇਹ ਇਥੇ ਲਾਗੂ ਹੋਵੇ।

**ਸ਼੍ਰੀ ਡਿਪਟੀ ਸਪੀਕਰ** : ਚੌਧਰੀ ਸੁੰਦਰ ਸਿੰਘ ਜੀ, ਤੁਸੀਂ 10 ਮਿੰਟਾਂ ਵਿੱਚ ਆਪਣੀ ਸਪੀਚ ਖਤਮ ਕਰ ਦੇਣਾ। ਸ਼ਰਮਾ ਜੀ ਤਾਂ ਵਾਅਦਾ ਕਰਕੇ ਗਏ ਸੀ ਕਿ ਉਨ੍ਹਾਂ ਤੋਂ ਬਾਅਦ ਹੋਰ ਕੋਈ ਮੈਂਬਰ ਨਹੀਂ ਬੋਲੇਗਾ। ਇਸ ਲਈ ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਤੁਸੀਂ 10 ਮਿੰਟਾਂ ਵਿੱਚ ਆਪਣੀ ਸਪੀਚ ਵਾਈਂਡ ਅੱਪ ਕਰ ਦੇਣਾ।

**ਚੌਧਰੀ ਸੁੰਦਰ ਸਿੰਘ** (ਨਰੋਟ ਮਹਿਰਾ, ਐਸ ਸੀ) : ਡਿਪਟੀ ਸਪੀਕਰ ਸਾਹਿਬ, ਇਥੇ ਤਾਰੀਫਾਂ ਹੋਈਆਂ ਹਨ, ਵਧਾਈਆਂ ਮਿਲੀਆਂ ਹਨ। ਮੈਂ ਕਹਿੰਦਾ ਹਾਂ ਕਿ ਠੀਕ ਹੈ ਕਿ ਅਕਾਲੀ ਮੈਂਬਰ ਵੀ ਵਧਾਈਆਂ ਦੇਣ, ਜੰਤਾ ਪਾਰਟੀ ਵਾਲੇ ਵੀ ਦੇਣ ਪਰ ਮੈਨੂੰ ਹੈਰਾਨੀ ਹੁੰਦੀ ਹੈ ਕਿ......

**ਸਰਦਾਰ ਗਰਧਾਰਾ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਫਿਰੋਜ਼ਪੁਰ ਸ਼ਹਿਰ ਪਾਕਿਸਤਾਨ ਦੇ ਬਾਰਡਰ ਤੇ ਹੈ। ਉਥੇ ਬਜਟ ਵਿਚੋਂ ਕੋਈ ਪੈਸਾ ਲਗਦਾ ਨਹੀਂ। ਸਾਰਾ ਹੀ ਮੋਗੇ ਤੱਕ ਲੱਗ ਕੇ ਖਤਮ ਹੋ ਜਾਂਦਾ ਹੈ। ਸਾਨੂੰ ਸੀਟ ਵੀ ਬਾਰਡਰ ਤੇ ਮਿਲੀ ਹੈ, ਇਸ ਲਈ ਸਾਨੂੰ ਟਾਈਮ ਵੀ ਨਹੀਂ ਮਿਲਦਾ ਬੋਲਣ ਲਈ। ਪਤਾ ਨਹੀਂ ਅਸੀਂ ਤੁਹਾਡੀ ਨਜ਼ਰ ਵਿੱਚ ਆਉਂਦੇ ਨਹੀਂ। ਸਾਨੂੰ ਵੀ ਟਾਈਮ ਦਿੱਤਾ ਜਾਵੇ।

**ਸ਼੍ਰੀ ਡਿਪਟੀ ਸਪੀਕਰ** : ਮੈਂ ਕੋਸ਼ਿਸ਼ ਕਰਾਂਗਾ ਕਿ ਤੁਹਾਨੂੰ ਵੀ ਟਾਈਮ ਮਿਲੇ।

---

**Expunged as ordered by the Chair.

**ਚੌਧਰੀ ਸੁੰਦਰ ਸਿੰਘ** : ਡਿਪਟੀ ਸਪੀਕਰ ਸਾਹਿਬ, 1350 ਕਰੋੜ ਰੁਪਏ ਦੇ ਬਜਟ ਵਿਚੋਂ 1% ਵੀ ਹਰੀਜਨਾਂ ਨੂੰ ਨਾ ਮਿਲੇ, ਫਿਰ ਵੀ ਇਹ ਵਧਾਈਆਂ ਦੇ ਰਹੇ ਹਨ। ਇਥੇ ਤਾਂ ਉਮਰਾਨੰਗਲ ਵਰਗੇ, ਬਲਵੰਤ ਸਿੰਘ ਵਰਗੇ ਅਤੇ ਟੰਡਨ ਵਰਗੇ ਤਕੜੇ ਵਜ਼ੀਰ ਬੈਠੇ ਹਨ। ਸਾਨੂੰ ਮਨਿਸਟਰੀ ਵਿੱਚ ਕੀ ਰਿਪਰਜ਼ੈਂਟੇਸ਼ਨ ਦਿੱਤੀ ਹੈ ? ਸਾਡੇ ਨਾਲ ਮਖੌਲ ਕੀਤਾ ਹੈ। ਡੇਢ ਮਨਿਸਟਰੀ ਸਾਨੂੰ ਦਿੱਤੀ ਹੈ। ਉਹ ਵੀ ਵੈਲਫੇਅਰ ਅਤੇ ਲੇਬਰ ਐਂਡ ਇੰਪਲਾਇਮੈਂਟ। ਸਾਡੀ ਕਾਂਗਰਸ ਦੀ ਸਰਕਾਰ ਨੇ ਐਜੂਕੇਸ਼ਨ ਤੇ ਐਗਰੀਕਲਚਰ ਦੇ ਫੁਲ-ਫਲੈਜਡ ਦੋ ਮਹਿਕਮੇ ਦਿੱਤੇ ਸਨ ਹਰੀਜਨਾਂ ਨੂੰ। ਪਰ ਇਨ੍ਹਾਂ ਨੇ ਸਾਨੂੰ ਕੀ ਦਿੱਤਾ ਹੈ। ਅਸੀਂ ਕਿਥੇ ਮਰੀਏ। ਜਦੋਂ ਬਜਟ ਦੀ ਵੰਡ ਹੁੰਦੀ ਹੈ ਜੇ ਕੋਈ ਤਕੜਾ ਮਨਿਸਟਰ ਸਾਡਾ ਵੀ ਹੋਵੇ ਤਾਂ ਠੀਕ ਵੰਡ ਕਰਾ ਸਕਦਾ ਹੈ। ਵੇਲਫੇਅਰ ਮਨਿਸਟਰ ਕਹਿੰਦੀ ਹੈ ਕਿ ਮੈਨੂੰ ਤਾਂ ਯਤੀਮਖਾਨਾ ਦਿੱਤਾ ਹੈ। ਇੱਕ ਵਿਚਾਰੇ ਨੂੰ ਇੰਪਲਾਇਮੈਂਟ ਐਕਸਚੇਂਜਾਂ ਦਾ ਮਹਿਕਮਾ ਦਿੱਤਾ ਹੈ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ**: ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਚੌਧਰੀ ਸੁੰਦਰ ਸਿੰਘ** : ਡਿਪਟੀ ਸਪੀਕਰ ਸਾਹਿਬ, ਕੱਲ੍ਹ ਹਰੀਜਨਾਂ ਨੇ ਮੰਗ ਕੀਤੀ ਹੈ ਕਿ ਇਹ ਵੈਲਫੇਅਰ ਦਾ ਮਹਿਕਮਾ ਬਾਦਲ ਸਾਹਿਬ ਨੂੰ ਦੇ ਦਿਓ। ਬਾਕੀ ਤਾਂ ਗੱਲ ਕਿਤੇ ਰਹੀ ਮੈਂ ਸਮਝਦਾ ਹਾਂ ਕਿ ਪਹਿਲਾਂ ਜਿਹੜੀ ਬੇਇਨਸਾਫੀ ਕੀਤੀ ਹੈ, ਉਸ ਨੂੰ ਠੀਕ ਕਰੋ। ਜੇਕਰ ਕੋਈ ਸਾਊ ਆਦਮੀ ਨਹੀਂ ਹੋਵੇਗਾ ਤਾਂ ਅਸੀਂ ਅੱਗੇ ਨਹੀਂ ਵਧਾਂਗੇ। ਇਸ ਤਰ੍ਹਾਂ ਨਾਲ ਇਕ ਆਦਮੀ ਸਾਡਾ ਸਾਊ ਦਾ ਅੱਗੇ ਬੈਠਾ ਹੋਵੇਗਾ। ਉਹ ਪੈਸੇ ਦੀ ਵੀ ਠੀਕ ਵੰਡ ਕਰਵਾਏਗਾ ਔਰ ਤਕਲੀਫਾਂ ਵੀ ਦੱਸੇਗਾ। ਬੀਬੀ ਤਕਲੀਫ ਕੀ ਦੱਸੇਗੀ। ਔਰ ਉਸ ਨੂੰ ਤੁਸੀਂ ਮਹਿਕਮਾ ਵੀ ਕਿਹੜਾ ਦਿੱਤਾ ਹੈ ? ਵੈਲਫੇਅਰ ਦਾ। ਉਹਦੇ ਵੀ ਹੁਣ ਮਗਰ ਲੱਗੇ ਹੋਏ ਹਨ ਕਿ ਇਸ ਨੂੰ ਵਜ਼ੀਰ ਕਿਉਂ ਬਣਾਇਆ ਹੈ। ਇਸ ਲਈ ਮੈਂ ਕਹਾਂਗਾ ਕਿ ਤੁਸੀਂ ਕੈਬਨਿਟ ਵਿਚ ਸਾਡੀ ਗਿਣਤੀ ਪੂਰੀ ਕਰੋ, ਪਹਿਲਾਂ ਬਿਸਮਿੱਲਾ ਠੀਕ ਕਰੋ ਫਿਰ ਕਹਿ ਸਕਾਂਗੇ ਕਿ ਕੋਈ ਹਰੀਜਨਾਂ ਲਈ ਸਾਫਟ ਕਾਰਨਰ ਹੈ। ਤੁਹਾਡਾ ਤਾਂ ਬਿਸਮਿੱਲਾ ਹੀ ਗੱਲਤ ਹੈ ਤੇ ਤੁਸੀ ਹੋਰ ਕੀ ਕਰਨਾ ਹੈ। ਜੋ ਕੁੱਝ ਸਾਨੂੰ ਦਿੱਤਾ ਹੈ ਇਹ ਬਹੁਤ ਹੀ ਥੋੜ੍ਹਾ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਜਿਹੜਾ ਇਹ ਕਹਿੰਦੇ ਹਨ ਕਿ ਬਹੁਤ ਚੀਜ਼ਾਂ ਦਿੱਤੀਆਂ ਹਨ, ਇਹ ਠੀਕ ਨਹੀਂ ਹੈ। ਸਾਨੂੰ ਕੀ ਦਿੱਤਾ ਹੈ ? ਕੋਈ ਸ਼ੈ ਨਹੀਂ ਦਿੱਤੀ।

**ਸ੍ਰੀ ਡਿਪਟੀ ਸਪੀਕਰ** : ਚੌਧਰੀ ਸਾਹਿਬ, ਦਸ ਮਿੰਟ ਹੋ ਗਏ ਹਨ। ਇਕ ਮਿੰਟ ਵਿਚ ਖਤਮ ਕਰੋ।

**ਚੌਧਰੀ ਸੁੰਦਰ ਸਿੰਘ** : ਫਿਰ ਡਿਪਟੀ ਸਪੀਕਰ ਸਾਹਿਬ, ਇਹ ਹਰੀਜਨਾਂ ਦਾ ਰਿਕਾਰਡ ਪਹਿਲਾਂ ਹੀ ਖਰਾਬ ਕਰ ਦਿੰਦੇ ਹਨ ਤਾਕਿ ਉਹ ਅੱਗੇ ਤਰੱਕੀ ਨਾ ਕਰ ਸਕਣ। ਕੋਈ ਪੁੱਛਦਾ ਗਿੱਛਦਾ ਨਹੀਂ ਹੈ। ਹਰੀਜਨਾਂ ਦੀ ਅੱਜ ਕੀ ਹਾਲਤ ਹੈ ? ਇਕ ਹਰੀਜਨ ਰੋਜ਼ ਕਤਲ ਹੁੰਦਾ ਹੈ। ਇਹ ਲਾਅ ਐਂਡ ਆਰਡਰ ਦੀ ਗੱਲ ਕਰਦੇ ਹਨ। ਡਿਪਟੀ ਸਪੀਕਰ ਸਾਹਿਬ, ਸਾਡੇ 37 ਕਤਲ ਹੋਏ ਔਰ ਇਹ ਕਹਿੰਦੇ ਹਨ ਕਿ ਉਨ੍ਹਾਂ ਵਿਚੋਂ 27 ਹਰੀਜਨਾਂ ਨੇ ਆਪ ਹੀ ਕਰ ਲਏ। ਇਹ ਜਿਸ ਤਰ੍ਹਾਂ ਬਾਹਰ ਮੈਂਬਰਾਂ ਨੂੰ ਐਕਸਪਲਾਇਟ ਕਰਦੇ ਹਨ, ਉਸ ਤਰ੍ਹਾਂ ਹੀ ਹਰੀਜਨਾਂ ਨੂੰ ਵੀ ਐਕਸਪਲਾਇਟ ਕਰਦੇ ਹਨ। ਮੇਰੇ ਹਲਕੇ ਵਿਚ ਇਕ ਕਤਲ ਚਾਂਗ ਵਿਚ ਹੋਇਆ ਹੈ ਪਰ ਉਸ ਦੀ ਲਾਸ਼ ਦਾ ਹੀ ਪਤਾ ਨਹੀਂ ਹੈ। ਇਸ ਤਰ੍ਹਾਂ ਹੀ ਇਕ ਹੱਡਾਰੋੜੀ ਦਾ ਕੰਮ ਕਰਦਾ ਹੁੰਦਾ ਸੀ ਉਸ ਦਾ ਕਤਲ ਹੋਇਆ ਹੈ, ਉਸ ਨੂੰ ਮਾਰ ਸੁੱਟਿਆ ਹੈ। ਪਰ ਇਨ੍ਹਾਂ ਨੂੰ ਪਤਾ ਵੀ ਨਹੀਂ ਲੱਗ ਸਕਿਆ ਕਿ ਕਿਸ ਨੇ ਮਾਰਿਆ ਹੈ। ਇਹ ਤੁਸੀਂ (ਸਰਕਾਰੀ ਬੈਂਚਾਂ ਵੱਲ ਇਸ਼ਾਰਾ) ਲਾਅ ਐਂਡ ਆਰਡਰ ਲਈ ਫਿਰਦੇ ਹੋ।

**ਸਰਦਾਰ ਬਲਦੇਵ ਸਿੰਘ ਮਾਨ** : ** ** **

**Mr. Deputy Speaker** : This is no point of order.

**Expunged as ordered by the Chair.

**ਚੌਧਰੀ ਸੁੰਦਰ ਸਿੰਘ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦਾ ਇਹ ਲਾਅ ਐਂਡ ਆਰਡਰ ਹੈ ਕਿ ਕਦੇ ਅਕਾਲੀਆਂ ਨੂੰ ਕੁੱਟ ਪਈ ਹੈ, ਕਦੇ ਸਾਥੀ ਨੂੰ ਕੁੱਟ ਪਈ ਹੈ। ਇਸੇ ਤਰ੍ਹਾਂ ਸਾਨੂੰ ਵੀ ਕੁੱਟ ਪੈ ਜਾਵੇਗੀ। ਇਸ ਲਈ ਇਨ੍ਹਾਂ ਦਾ ਲਾਅ ਐਂਡ ਆਰਡਰ ਕੀ ਹੈ ? ਜਿਹੜੀਆਂ ਹਰੀਜਨਾਂ ਦੀਆਂ ਔਰਤਾਂ ਉਠਾ ਲਈਆਂ ਗਈਆਂ ਹਨ, ਉਹ ਵੀ ਰਿਕਵਰ ਨਹੀਂ ਹੋਈਆਂ ਹਨ। ਹੱਦ ਹੋਈ ਹੋਈ ਹੈ, ਕਮਾਲ ਕਰਦੇ ਪਏ ਹਨ ਇਹ (ਹਾਸਾ) ਇਹ ਤਾਰੀਫ਼ਾਂ ਕਿਸ ਤਰ੍ਹਾਂ ਕਰਦੇ ਪਏ ਹਨ ? ਮੇਰੇ ਹਲਕੇ ਵਿਚ ਬਾਦਲ ਸਾਹਿਬ ਗਏ ਸਨ। ਉਥੇ ਪਤਾ ਕੀ ਹੋਇਆ, ਡਿਪਟੀ ਸਪੀਕਰ ਸਾਹਿਬ। ਜਿਹੜਾ ਮੈਂਬਰ ਫੇਲ੍ਹ ਹੋ ਗਿਆ ਹੈ, ਇਹ ਕਹਿੰਦੇ ਹਨ ਉਸ ਨੂੰ ਮੈਂਬਰ ਸਮਝੋ। ਜਿਹੜੇ ਮੈਂਬਰ ਚੁਣੇ ਹੋਏ ਹਨ, ਉਨ੍ਹਾਂ ਨੂੰ ਕਹਿੰਦੇ ਹਨ ਮੈਂਬਰ ਨਾ ਮੰਨੋ। ਮੈਂ ਤਾਂ ਸਾਰੀ ਉਮਰ ਹੀ ਖੜ੍ਹਾ ਹੁੰਦਾ ਆਇਆ ਹਾਂ। ਅਗਰ ਇਹ ਵੀ (ਮੁੱਖ ਮੰਤਰੀ ਵੱਲ ਇਸ਼ਾਰਾ) ਉਥੇ ਖੜ੍ਹਾ ਹੋ ਜਾਏ, ਮੇਰੇ ਹਲਕੇ ਵਿਚ ਮੈਂ ਤਾਂ ਵੀ ਕਾਮਯਾਬ ਹੋ ਜਾਣਾ ਹੈ। ਮੈਂ ਕਹਿੰਦਾ ਹਾਂ ਕਿ ਮੈਂਬਰ ਇਲਾਕੇ ਦਾ ਇਨ੍ਹਾਂ ਦੇ ਕੋਲ ਹੈ ਔਰ ਇਹ ਕਹਿੰਦੇ ਹਨ ਕਿ ਮੈਂਬਰ ਹੀ ਨਹੀਂ ਹੈ। ਬਾਕੀ ਜਿਥੋਂ ਤੱਕ ਸਵਾਲ ਹੈ ਬਾਦਲ ਸਾਹਿਬ ਦਾ, ਬਾਦਲ ਸਾਹਿਬ ਤਾਂ ਜਦੋਂ ਦਾ ਆਇਆ ਹੈ ਸਾਡੀ ਬਦਲਾਂ ਨੇ ਖਿਲਾਸੀ ਨਹੀਂ ਕੀਤੀ, ਕਿਤਨੇਂ ਗੜੇ ਪਏ ਹਨ, ਮੀਂਹ ਪਿਆ ਹੈ। (ਹਾਸਾ) ਮੇਰੇ ਹਲਕੇ ਵਿਚ ਤਾਂ ਕਿਤਨਾਂ ਹੀ ਇਲਾਕਾ ਰੁੜ੍ਹ ਗਿਆ ਹੈ। ਇਹ ਬਾਦਲ ਦੀ ਵਜਾਹ ਕਰਕੇ ਹੈ।

**ਸਾਥੀ ਰੂਪ ਲਾਲ :** ** ** **

**Mr. Deputy Speaker** : This is no point of order.

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ :** ** ** **

**Mr. Deputy Speaker** : This is no point of order.

**ਚੌਧਰੀ ਸੁੰਦਰ ਸਿੰਘ :** ਮੈਂ, ਤਾਂ ਡਿਪਟੀ ਸਪੀਕਰ ਸਾਹਿਬ, ਇਹ ਵੀ ਕਹਾਂਗਾ ਕਿ ਜੇਕਰ ਇਹ ਮੇਰੇ ਹਲਕੇ ਵਿਚ ਮੈਨੂੰ ਜਿਤਨ ਨਹੀਂ ਦੇਣਾ ਚਾਹੁੰਦੇ ਤਾਂ ਵੀ ਮੈਂ ਖੁਸ਼ ਹਾਂ। ਜੇਕਰ ਇਹ ਉਥੋਂ ਹੋਰ ਕਿਸੇ ਨੂੰ ਖੜ੍ਹਾ ਕਰ ਦਿੰਦੇ ਤਾਂ ਮੈਂ ਬੈਠ ਜਾਂਦਾ ਪਰ ਉਥੇ ਤਾਂ ਕੋਈ ਜੱਥੇਦਾਰ ਖੜ੍ਹਾ ਹੀ ਨਹੀਂ ਹੋਇਆ। (ਹਾਸਾ)

**ਹਾਜੀ ਅਨਵਰ ਅਹਿਮਦ ਖਾਨ :** ** ** **

**Mr. Deputy Speaker** : This is no point of order.

**ਚੌਧਰੀ ਸੁੰਦਰ ਸਿੰਘ :** ਡਿਪਟੀ ਸਪੀਕਰ ਸਾਹਿਬ, ਇਹ ਗੱਲਾਂ ਡਹੇ ਹਨ ਮਾਰਨ, ਸਾਡੀ ਗੌਰਮਿੰਟ ਵੇਲੇ ਦੀ ਇਕ ਲੱਖ ਏਕੜ ਜ਼ਮੀਨ ਹਰੀਜਨਾਂ ਨੂੰ ਮਿਲੀ ਹੋਈ ਹੈ। ਫਿਰ ਇਨ੍ਹਾਂ ਨੂੰ, ਡਿਪਟੀ ਸਪੀਕਰ ਸਾਹਿਬ, ਇਕ ਹੋਰ ਜ਼ਮੀਨ ਦੀ ਗੱਲ ਦੱਸਦਾ ਹਾਂ ਕਿ ਇਕ ਜੰਗਲਾ-ਭਵਾਨੀ ਹੈ। ਉਥੇ ਡੇਢ ਡੇਢ ਏਕੜ ਜ਼ਮੀਨ ਤਕਸੀਮ ਹੋਈ ਸੀ। ਹੁਣ ਇਨ੍ਹਾਂ ਨੇ ਆਰਡਰ ਕਰ ਦਿੱਤਾ ਹੈ ਕਿ ਉਹ ਵੀ ਨਹੀਂ ਰਹਿਣ ਦੇਣੀ। ਇਨ੍ਹਾਂ ਨੇ ਹਰੀਜਨਾਂ ਦਾ ਕੋਈ ਕੰਮ ਨਹੀਂ ਕਰਨਾ। ਇਨ੍ਹਾਂ ਨੇ ਕੀ ਕੀਤਾ ਹੈ ? ਅਸੀਂ ਤਾਂ ਹਰੀਜਨਾਂ ਕਲਿਆਣ ਫੰਡ ਕਾਇਮ ਕੀਤਾ ਸੀ ਔਰ ਇਨ੍ਹਾਂ ਨੇ ਰਫਿਊਜ਼ੀ ਫੰਡ ਕਾਇਮ ਕਰ ਦਿੱਤਾ ਹੈ। 8 ਅਕਤੂਬਰ, 1964 ਦਾ ਜੋ ਫੈਸਲਾ ਹੈ ਜਿਸ ਦੇ ਤਾਹਿਤ ਇਹ ਕਿਹਾ ਗਿਆ ਸੀ ਕਿ ਜ਼ਮੀਨ ਹਰੀਜਨਾਂ ਨੂੰ ਦਿਓ, ਉਸ ਨੂੰ ਵੀ ਇਨ੍ਹਾਂ ਨੇ ਨਜ਼ਰ ਅੰਦਾਜ਼ ਕਰ ਦਿੱਤਾ ਹੈ। ਅਸੀਂ ਕਹਿੰਦੇ ਹਾਂ ਕਿ ਜੇਕਰ ਉਹ ਜ਼ਮੀਨ ਵੀ ਨਹੀਂ ਦੇਣੀ ਤਾਂ ਤੁਸੀਂ ਜਿਹੜੀ ਇਵੈਕੂਈ ਲੈਂਡ ਹੈ ਇਹ ਹੀ ਦੇ ਦਿਓ। ਪਰ ਹੁਣ ਕਿਸ ਤਰ੍ਹਾਂ ਹੁੰਦਾ ਹੈ, ਇਹ ਕਹਿ ਦਿੰਦੇ ਹਨ ਕਿ ਕੱਟ ਲੱਗੀ ਹੋਈ ਹੈ। ਇਸ ਲਈ ਪੈਸਾ ਨਹੀਂ ਮਿਲ ਸਕਦਾ। ਮੈਂ ਕਹਿਦਾ ਹਾਂ ਕਿ ਜੇਕਰ ਕਾਂਗਰਸੀਆਂ ਨੇ ਕੁੱਝ ਨਹੀਂ ਕੀਤਾ ਤਾਂ ਤੁਸੀਂ ਕੁੱਝ ਹਰੀਜਨਾਂ ਦਾ ਕਰ ਦਿਓ। ਹੁਣ ਬਾਦਲ ਸਾਹਿਬ ਗੱਦੀ ਤੇ ਆ ਗਏ। ਇਹ ਤਾਂ, ਡਿਪਟੀ ਸਪੀਕਰ ਸਾਹਿਬ, ਉਸ ਤਰ੍ਹਾਂ ਹੋਇਆ ਜਿਸ ਤਰ੍ਹਾਂ ਕਹਿਦੇ ਹਨ ਕਿ—

"ਕਿਥੋਂ ਆ ਗਏ ਆਟੇ ਬਾਟੇ ਪਰ ਕਿਥੋਂ ਆ ਗਏ ਤਰੰਗੜ ਪਾਟੇ।" (ਹਾਸਾ) ਇਸ ਕਰਕੇ ਮੁਸਲਮਾਨਾਂ ਦੀ ਜ਼ਮੀਨ ਜਿਹੜੀ ਵਾਧੂ ਹੈ ਉਹ ਹੀ ਹਰੀਜਨਾਂ ਨੂੰ ਦੇ ਦਿਓ। ਬਾਕੀ ਰਹੀ ਇਨ੍ਹਾਂ ਦੀ ਲੈਂਡ ਰਿਫਾਰਮਜ਼ ਦੀ ਗੱਲ (ਵਿਘਨ)

**ਹਾਜੀ ਅਨਵਰ ਅਹਿਮਦ ਖਾਨ :** ** ** **

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਮੈਂ ਤੁਹਾਡਾ ਧਿਆਨ ਹਾਜੀ ਸਾਹਿਬ, ਇਸ ਗੱਲ ਵਲ ਦਿਵਾਉਂਦਾ ਹਾਂ ਕਿ ਤੁਸੀਂ ਪੁਆਇੰਟ ਆਫ ਆਰਡਰ ਹੀ ਕਰ ਸਕਦੇ ਹੋ। ਨਾ ਕੋਈ ਕਲੈਰੀਫੀਕੇਸ਼ਨ ਮੰਗ ਸਕਦੇ ਹੋ ਤੇ ਨਾ ਕੋਈ ਚੀਜ਼ ਪੁੱਛ ਸਕਦੇ ਹੋ। This is no point of order.

**ਚੌਧਰੀ ਸੁੰਦਰ ਸਿੰਘ** : ਡਿਪਟੀ ਸਪੀਕਰ ਸਾਹਿਬ, ਸਰਦਾਰ ਗੁਰਦੇਵ ਸਿਘ ਬਾਦਲ ਨੇ ਕਿਹਾ ਹੈ ਕਿ ਹਰੀਜਨਾ ਨੂੰ ਜ਼ਮੀਨ ਨਹੀਂ ਚਾਹੀਦੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਜ਼ਮੀਨ ਕਿਉਂ ਨਹੀਂ ਚਾਹੀਦੀ। ਹਰੀਜਨ ਹੀ ਗੋਡੀਆਂ ਕਰਨ, ਹਰੀਜਨ ਹੀ ਜ਼ਮੀਨ ਵਾਹੁਣ ਔਰ ਤੁਸੀਂ ਕਪੜੇ ਚਿੱਟੇ ਪਾ ਕੇ ਜਾਓ, ਇਹ ਗੱਲ ਨਹੀਂ ਬਣਦੀ। ਫਿਰ ਤੁਸੀਂ ਕਹੋ ਕਿ ਹਰੀਜਨ ਨੂੰ ਜ਼ਮੀਨ ਨਹੀਂ ਚਾਹੀਦੀ। ਦਿਹਾਤਾਂ ਵਿਚ ਤਾਂ ਜਿਸ ਆਦਮੀ ਦੇ ਕੋਲ ਜ਼ਮੀਨ ਨਹੀਂ ਹੈ, ਉਹ ਰਹਿ ਕਿਸ ਤਰ੍ਹਾਂ ਸਕਦਾ ਹੈ। ਸਾਡੇ ਹਿੰਦੋਸਤਾਨ ਦੀ ਆਬਾਦੀ ਸੰਨ 1947 ਵਿਚ 34 ਕਰੋੜ ਸੀ। 9 ਕਰੋੜ ਮੁਸਲਮਾਨਾਂ ਦੀ ਤੇ ਛੇ ਕਰੋੜ ਸਾਡੀ ਸੀ। ਜੋ ਡਾਕਟਰ ਅੰਬੇਦਕਰ ਨੇ ਕਿਹਾ ਸੀ ਔਰ ਜੇਕਰ ਉਦੋਂ ਅਸੀਂ ਮੰਨ ਜਾਂਦੇ ਤਾਂ ਇਹ ਝਗੜੇ ਹੀ ਨਾ ਹੁੰਦੇ। ਸਾਨੂੰ ਤਾਂ ਹਿੰਦੂ ਸਿੱਖ ਧਰਮ ਨੇ ਮਾਰਿਆ ਹੋਇਆ ਹੈ। ਜੇਕਰ ਉਸ ਵੇਲੇ ਮੰਨ ਜਾਂਦੇ ਤਾਂ ਸਾਨੂੰ ਕਿਸੇ ਚੀਜ਼ ਦੀ ਜ਼ਰੂਰਤ ਨਹੀਂ ਸੀ ਰਹਿ ਜਾਣੀ। ਹੁਣ ਇਹ ਕਹਿੰਦੇ ਹਨ ਕਿ ਬਾਹਰ ਚਲੇ ਜਾਓ। ਹੁਣ ਤਾਂ ਤੁਹਾਨੂੰ ਖਤਮ ਕਰਕੇ ਜਾਵਾਂਗੇ, ਇਸ ਤਰ੍ਹਾਂ ਨਹੀਂ ਅਸੀਂ ਜਾਂਦੇ। (ਹਾਸਾ)

**ਸ੍ਰੀ ਡਿਪਟੀ ਸਪੀਕਰ** : ਚੌਧਰੀ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਇੱਕ ਮਿੰਟ ਵਿਚ ਖਤਮ ਕਰੋ।

**ਚੌਧਰੀ ਸੁੰਦਰ ਸਿੰਘ** : ਡਿਪਟੀ ਸਪੀਕਰ ਸਾਹਿਬ, ਮੇਰਾ ਟਾਈਮ ਬਹੁਤ ਜ਼ਾਇਆ ਹੋ ਗਿਆ ਹੈ ਜੀ ਪੁਆਇੰਟ ਆਫ ਆਰਡਰਾਂ ਕਰਕੇ। ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕਹ ਾਂਗਾ ਕਿ ਇਸ ਵਾਸਤੇ ਤੁਸੀਂ ਮਿਹਰਬਾਨੀ ਕਰਕੇ ਹਿੰਦੋਸਤਾਨ ਤੋਂ ਬਾਹਰ ਚਲੇ ਜਾਓ। ਇਹ ਤੁਹਾਡਾ ਕੋਈ ਤਰੀਕਾ ਹੈ ? ਇਸ ਤਰ੍ਹਾਂ ਤੁਹਾਨੂੰ ਕੋਈ ਵੋਟ ਨਹੀਂ ਮਿਲੇਗਾ। ਮੈਨੂੰ ਇਹ ਹੈਰਾਨੀ ਹੈ ਕਿ ਇਹ ਕਹਿੰਦੇ ਹਨ ਕਿ ਸਾਨੂੰ ਹਰੀਜਨਾਂ ਦੀ ਜ਼ਰੂਰਤ ਨਹੀਂ ਹੈ, ਉਹ ਸਾਨੂੰ ਵੋਟ ਨਹੀਂ ਦਿੰਦੇ। ਤੁਹਾਨੂੰ ਵੋਟ ਹਰੀਜਨਾਂ ਦੇ ਨਹੀਂ ਮਿਲ ਸਕਦੇ। ਜਿਸ ਤਰ੍ਹਾਂ ਦੀ ਹਾਲਤ ਹਰੀਜਨਾਂ ਦੀ ਹੈ, ਰੋਜ਼ ਇੱਕ ਕਤਲ ਹੁੰਦਾ ਹੈ, ਔਰ ਤੁਸੀਂ ਲਾਅ-ਐਂਡ ਆਰਡਰ ਦੀ ਗੱਲ ਕਰਦੇ ਹੋ, ਉਹ ਤੁਹਾਨੂੰ ਕਿਸ ਤਰ੍ਹਾਂ ਵੋਟ ਦੇਣਗੇ। ਤੁਹਾਡੇ ਆਪਣੇ ਆਦਮੀਆਂ ਨੇ ਕਿਹਾ ਹੈ ਕਿ ਲਾਅ ਐਂਡ ਆਰਡਰ ਦੀ ਬੁਰੀ ਹਾਲਤ ਹੈ। ਤੁਸੀਂ ਕਰਦੇ ਕੀ ਫਿਰਦੇ ਹੋ ? ਤੁਸੀਂ ਜਿੱਥੇ ਜਿੱਥੇ ਜਾਂਦੇ ਹੋ ਝੰਡਾ ਗੱਡੀ ਜਾਂਦੇ ਹੋ। ਜਿਸ ਤਰ੍ਹਾਂ ਮੁਸਲਮਾਨਾਂ ਦੀਆਂ ਮਸਜਦਾਂ ਬਣਾਈਆਂ ਜਾਂਦੀਆਂ ਸਨ ਉਸੇ ਤਰ੍ਹਾਂ ਹੀ ਇਨ੍ਹਾਂ ਦੇ ਹੁਣ ਝੰਡੇ ਗੱਡੇ ਜਾਂਦੇ ਹਨ। ਇਸ ਲਈ ਤੁਸੀਂ ਸਾਰੇ ਪੰਜਾਬ ਦਾ ਖਿਆਲ ਕਰੋ। ਜੇ ਪੰਜਾਬ ਹੀ ਨਹੀਂ ਰਹੇਗਾ ਤਾਂ ਤੁਸੀਂ ਹਿੰਦੁਸਤਾਨ ਦਾ ਕੀ ਕਰੋਗੇ।

**ਸ੍ਰੀ ਡਿਪਟੀ ਸਪੀਕਰ** : ਚੌਧਰੀ ਸਾਹਿਬ, ਤੁਹਾਡਾ ਸਮਾਂ ਹੋ ਗਿਆ ਹੈ। ਮੈਂ ਪ੍ਰਾਰਥਨਾ ਕਰਾਂਗਾ ਕਿ ਤੁਸੀਂ ਆਪਣੀ ਸੀਟ ਤੇ ਬੈਠੋ। (ਵਿਘਨ) Please take your seat.

ਸਾਥੀ ਜੀ, ਮੈਂ ਇਕ ਰਿਕੁਐਸਟ ਕਰਾਂਗਾ ਕਿ ਤੁਸੀਂ 10 ਮਿੰਟਾਂ ਵਿਚ ਹੀ ਸਮਾਪਤ ਕਰ ਦੇਣਾ।

**ਸਾਥੀ ਰੂਪ ਲਾਲ** (ਮੋਗਾ) : ਡਿਪਟੀ ਸਪੀਕਰ ਸਾਹਿਬ, ਵਜ਼ੀਰ ਖਜ਼ਾਨਾ ਨੇ ਜੋ ਇਸ ਹਾਊਸ ਵਿਚ ਬਜਟ ਪੇਸ਼ ਕੀਤਾ ਹੈ, ਉਹ ਮਾਹੌਲ ਦੇ ਮੁਤਾਬਕ ਬੜਾ ਪਰਾਗ੍ਰੈਸਿਵ ਬਜਟ ਪੇਸ਼ ਕੀਤਾ ਹੈ। ਜੋ ਹਾਲਾਤ ਪਿਛਲੀ ਕਾਂਗਰਸ ਗੌਰਮਿੰਟ ਛੱਡ ਗਈ ਸੀ, ਉਸ ਦੇ ਮੁਤਾਬਕ ਇਸ ਤੋਂ ਵਧੀਆ ਬਜਟ ਪੇਸ਼ ਨਹੀਂ ਸੀ ਹੋ ਸਕਦਾ। ਵਜ਼ੀਰ ਖਜ਼ਾਨਾਂ ਨੇ ਬਜਟ ਦੇ ਹਰ ਪੱਖ ਨੂੰ ਚੰਗੀ ਤਰ੍ਹਾਂ ਨਾਲ ਵਿਚਾਰਿਆ ਹੈ। ਮੈਂ ਜ਼ਿਆਦਾ ਤਾਰੀਫ ਨਹੀਂ ਕਰਦਾ, ਉਹ ਇਸ ਲਈ ਨਹੀਂ ਕਰਦਾ ਕਿਉਂਕ ਵਜ਼ੀਰ ਖਜ਼ਾਨਾ ਦਾ ਇਹ ਫਰਜ਼ ਸੀ ਕਿ ਉਹ ਆਪਣੀ ਅਕਲਮੰਦੀ ਦਾ ਸਬੂਤ ਦਿੰਦੇ। ਉਨ੍ਹਾਂ ਨੇ ਆਪਣੀ ਅਕਲ ਦੇ ਨਾਲ ਬੜੇ ਚੰਗੇ ਢੰਗ ਨਾਲ ਇਹ ਬਜਟ ਸਾਡੇ ਸਾਹਮਣੇ ਰੱਖਿਆ ਹੈ।

**ਸ੍ਰੀ ਚਮਨ ਲਾਲ** : ** ** **

**Expunged as ordered by the Chair.

**Mr. Deputy Speaker** : This is no point of order.

**ਸਾਥੀ ਰੂਪ ਲਾਲ** : ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਕਾਰੀ ਬੈਂਚਾਂ ਵਾਲਿਆਂ ਨੂੰ ਬਾਰ ਬਾਰ ਇਸ ਪਾਸੇ ਵੱਲ (ਕਾਂਗਰਸ ਵੱਲ ਇਸ਼ਾਰਾ ਕਰਦੇ ਹੋਏ) ਦੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ। ਇਹ ਇਨ੍ਹਾਂ ਦੇ 30 ਸਾਲ ਦੇ ਰਾਜ ਦੇ ਬਾਰੇ ਬਾਰ ਬਾਰ ਕਹਿ ਕੇ ਗੱਲਾਂ ਕਰਦੇ ਹਨ। ਮੈਂ ਸਮਝਦਾ ਹਾਂ ਕਿ ਇਹ ਗੱਲਾਂ ਹੁਣ ਨਹੀਂ ਕਰਨੀਆਂ ਚਾਹੀਦੀਆਂ। ਸਾਨੂੰ ਹੁਣ ਆਪਣੀ ਕਾਰਕਰਦਗੀ ਵੇਖਣੀ ਚਾਹੀਦੀ ਹੈ। ਮਰੇ ਨੂੰ ਮਾਰਨ ਦਾ ਕੋਈ ਫਾਇਦਾ ਨਹੀਂ ਹੈ। ਜਿਹੜਾ ਮਰ ਗਿਆ ਹੈ, ਉਸ ਦੀ ਗ਼ੱਲ ਕਰਨ ਦਾ ਕੋਈ ਫਾਇਦਾ ਨਹੀਂ ਹੈ। ਇਸ ਲਈ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਸਾਨੂੰ ਹੁਣ ਆਪਣੀ ਕਾਰਕਰਦਗੀ ਵੇਖਣੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਇੱਕ ਇਹੋ ਜਿਹਾ ਪਹਿਲਵਾਨ ਹੈ ਜਿਸ ਦਾ ਐਨਾ ਭਾਰ ਹੈ ਕਿ ਸਾਨੂੰ ਡਰ ਹੈ ਕਿ ਉਹ ਆਪਣੇ ਭਾਰ ਨਾਲ ਆਪ ਹੀ ਨਾ ਡਿਗ ਪਵੇ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਅਕਾਲੀ ਪਾਰਟੀ ਨੇ ਕੌਮ ਪ੍ਰਸਤੀ ਦਾ ਬਹੁਤ ਵੱਡਾ ਸਬੂਤ ਦਿੱਤਾ ਹੈ ਔਰ ਮੈਂ ਤਾਂ ਸਮਝਦਾ ਹਾਂ ਕਿ ਹਿੰਦੁਸਤਾਨ ਦੇ ਵਿਚ ਸਭ ਤੋਂ ਜ਼ਿਆਦਾ ਜਜ਼ਬਾ ਕੌਮ ਪ੍ਰਸਤੀ ਦਾ ਇਸ ਅਕਾਲੀ ਪਾਰਟੀ ਨੂੰ ਹੀ ਹੈ। ਇਨ੍ਹਾਂ ਨੇ ਕੌਮ ਦੇ ਵਾਸਤੇ ਬੜੀ ਲੜਾਈ ਲੜੀ। ਅਜ਼ਾਦੀ ਦੇ ਵਿਚ ਸਭ ਤੋਂ ਜ਼ਿਆਦਾ ਇਨ੍ਹਾਂ ਨੇ ਹਿੱਸਾ ਪਾਇਆ। ਮਗਰ ਮੈਂ ਬੇਨਤੀ ਕਰਦਾ ਹਾਂ ਕਿ ਹੁਣ ਇਹ ਸਾਡੀਆਂ ਜੇਲ੍ਹਾਂ ਕੱਟੀਆਂ ਹੋਈਆਂ ਅਤੇ ਸਾਡੇ ਕੀਤੇ ਹੋਏ ਕੰਮਾਂ ਨੂੰ ਇਹ ਭੁਲਦੇ ਜਾਂਦੇ ਹਨ। ਇਹ ਇਸ ਤਰ੍ਹਾਂ ਭੁਲਦੇ ਜਾਂਦੇ ਹਨ ਕਿ ਮੈਂ ਹੁਸ਼ਿਆਰਪੁਰ ਦੇ ਕਾਂਡ ਦਾ ਇਕ ਵਾਕਿਆ ਇਥੇ ਦੱਸਦਾ ਹਾਂ। ਉਹ ਇਹ ਹੈ ਕਿ ਜਦੋਂ ਹੁਸ਼ਿਆਰਪੁਰ ਦੇ ਅੰਦਰ ਦਫਤਰ ਦਾ ਉਦਘਾਟਨ ਹੋਣਾ ਸੀ ਤਾਂ ਉਸ ਤੋਂ 7 ਦਿਨ ਪਹਿਲਾਂ ਉਥੇ ਪੁਲਿਸ ਇੱਕਠੀ ਹੁੰਦੀ ਰਹੀ। ਸਾਰੀ ਆਲੇ ਦੁਆਲੇ ਦੀ ਪੁਲਿਸ ਉਥੇ ਬੁਲਾ ਲਈ ਗਈ। ਫਿਰ ਸਰਕਾਰੀ ਪਾਰਟੀ ਦੀ ਪੁਲਿਸ ਨੇ ਹੀ ਸਰਕਾਰੀ ਪਾਰਟੀ ਦੇ ਬੰਦਿਆਂ ਨੂੰ ਕੁੱਟਿਆ (ਸ਼ੇਮ, ਸ਼ੇਮ ਦੀਆਂ ਅਵਾਜ਼ਾ)। ਡਿਪਟੀ ਸਪੀਕਰ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਸਾਡੀ ਸਰਕਾਰ ਬਾਦਲ ਸਾਹਿਬ ਦੀ ਸਰਕਾਰ, ਇਸ ਵੇਲੇ ਨੌਕਰਸ਼ਾਹੀ ਦੇ ਹੱਥਾਂ ਵਿਚ ਖੇਡ ਰਹੀ ਹੈ, ਨਹੀਂ ਤਾਂ ਇਹ ਵਾਕਿਆ ਕਦੇ ਨਹੀਂ ਸੀ ਹੋ ਸਕਦਾ ਔਰ ਨਾ ਹੋਣਾ ਚਾਹੀਦਾ ਸੀ। ਜਿੱਥੋਂ ਤੱਕ ਮੇਰਾ ਤੁਅੱਲਕ ਹੈ, ਮੈਂ ਆਪਣੀ ਕੋਈ ਗ਼ੱਲ ਨਹੀਂ ਕਰਨਾ ਚਾਹੁੰਦਾ ਕਿਉਂਕਿ ਕਿਸੇ ਵੀ ਆਦਮੀ ਨੂੰ ਕੁੱਟ ਖਾਕੇ, ਮਾਰ ਖਾਣ ਤੋਂ ਬਾਅਦ, ਆਪਣੀ ਗੱਲ ਆਪ ਨਹੀਂ ਕਰਨੀ ਚਾਹੀਦੀ। ਇਸ ਲਈ ਮੈਂ ਇਸ ਨੂੰ ਹੁਣ ਦੁਹਰਾਉਣਾ ਨਹੀਂ ਚਾਹੁੰਦਾ।

ਜਿੱਥੋਂ ਤੱਕ ਇਸ ਸਰਕਾਰ ਦਾ ਤੁਅੱਲਕ ਹੈ, ਬਾਦਲ ਸਾਹਿਬ ਨੇ ਕਿਹਾ ਹੈ ਅਤੇ ਉਹ ਬਾਰ ਬਾਰ ਡੀਸੈਂਟ-ਰੇਲਾਈਜ਼ੇਸ਼ਨ ਦੀ ਗੱਲ ਕਰਦੇ ਹਨ। ਅਸੀਂ ਵੀ ਸੈਂਟਰ ਤੋਂ ਪਾਵਰ ਮੰਗਦੇ ਹਾਂ। ਇਕਤਸਾਦੀ ਤੌਰ ਤੇ ਸਾਡਾ ਪੰਜਾਬ ਤਾਂ ਹੀ ਤਰੱਕੀ ਕਰ ਸਕਦਾ ਹੈ ਜੇ ਪਾਵਰ ਸਾਨੂੰ ਮਿਲੇ, ਜਿਸ ਨਾਲ ਕਿ ਸਟੇਟ ਆਪਣੀ ਮਰਜ਼ੀ ਦੇ ਨਾਲ ਰਾਜ ਚਲਾ ਸਕੇ। ਮੈਂ ਕਹਿੰਦਾ ਹਾਂ ਕਿ ਇਹ ਠੀਕ ਹੈ ਅਤੇ ਇਹ ਪਾਵਰਜ਼ ਸਾਨੂੰ ਮਿਲਣੀਆਂ ਚਾਹੀਦੀਆਂ ਹਨ। ਪਰ ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਨੇ ਆਪਣੇ ਕੋਲ 13 ਮਹਿਕਮੇ ਰੱਖੇ ਹੋਏ ਹਨ। ਮੈਂ ਸਮਝਦਾ ਹਾਂ ਕਿ ਇਨ੍ਹਾਂ 13 ਮਹਿਕਮਿਆਂ ਦੇ ਨਾਲ ਇਹ ਆਪਣੀ ਪਾਰਟੀ ਤੇ ਕੰਟਰੋਲ ਨਹੀਂ ਰੱਖ ਸਕਦੇ। ਇਸ ਲਈ ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਜਿਹੜੇ ਇਨ੍ਹਾਂ ਨੇ 13 ਮਹਿਕਮੇ ਰੱਖੇ ਹਨ ਉਹ ਹੋਰ ਵਜ਼ੀਰਾਂ ਵਿਚ ਵੰਡ ਦੇਣ ਜਾਂ ਕੋਈ ਹੋਰ ਵਜ਼ੀਰ ਬਣਾ ਲੈਣ। ਜਿਹੜੇ ਇਨ੍ਹਾਂ ਕੋਲ ਹੋਰ ਕੰਮ ਹਨ, ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਰੋਜ਼ 100, 200 ਆਦਮੀਆਂ ਨੂੰ ਮਿਲਣਾ ਪੈਂਦਾ ਹੈ, ਉਨ੍ਹਾਂ ਨਾਲ ਗੱਲਾਂ ਕਰਨੀਆਂ ਪੈਂਦੀਆਂ ਹਨ ਇਸ ਲਈ ਇਨ੍ਹਾਂ ਕੋਲ ਐਨਾ ਟਾਇਮ ਨਹੀਂ ਕਿ ਉਹ ਆਪਣੇ ਵਜ਼ੀਰਾਂ ਦੀ ਕਾਰਕਰਦਗੀ ਤੇ ਨਿਗਾਹ ਰੱਖ ਸਕਣ। ਇਸ ਲਈ ਮੈਂ ਸਮਝਦਾ ਹਾਂ ਕਿ ਕਿਤੇ ਫਿਰ ਉਹ ਪਰੰਪਰਾ ਨਾ ਪੈ ਜਾਵੇ ਜਿਹੜੀ ਸਾਡੇ ਕਾਂਗਰਸੀ ਭਰਾਵਾਂ ਨੇ ਪੈਦਾ ਕੀਤੀ ਸੀ। ਇਸ ਲਈ ਮੈਂ ਸਮਝਦਾ ਹਾਂ ਕਿ ਸਾਡੇ ਵਜ਼ੀਰਾਂ ਨੂੰ ਠੀਕ ਢੰਗ ਨਾਲ ਚਲਣ ਚਾਹੀਦਾ ਹੈ ਅਤੇ ਬਾਦਲ ਸਾਹਿਬ ਨੂੰ ਉਨ੍ਹਾਂ ਤੇ ਨਿਗਾਹ

ਰੱਖਣੀ ਚਾਹੀਦੀ ਹੈ। ਜੇ ਤੁਸੀਂ ਆਪਣੀ ਕਾਰਕਰਦਗੀ ਮੁਨਾਸਬ ਨਹੀਂ ਰੱਖੋਗੇ ਤਾਂ ਜੋ ਹਾਲ ਕਾਂਗਰਸੀਆਂ ਦਾ ਹੋਇਆ ਸੀ. ਉਹ ਸਾਡਾ ਵੀ ਹੋ ਸਕਦਾ ਹੈ। ਮੈਂ ਸਮਝਦਾ ਹਾਂ ਕਿ ਹਾਲੇ ਵੀ ਉਨ੍ਹਾਂ ਦੇ ਲਾਏ ਹੋਏ ਅਫਸਰ ਪੁਲਿਸ ਵਿਚ ਅਤੇ ਹੋਰ ਕਈ ਆਈ. ਏ. ਐਸ. ਅਫਸਰ ਬੈਠੇ ਹਨ, ਜਿਹੜੇ ਕਿ ਠੀਕ ਕੰਮ ਨਹੀਂ ਕਰਦੇ ਔਰ ਜਿਹੜੇ ਕਿ ਇਮਾਨਦਾਰ ਨਹੀਂ ਹਨ । ਇਸ ਲਈ ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਅਫਸਰਾਂ ਨੂੰ ਜਿਹੜੇ ਕਿ ਇਮਾਨਦਾਰ ਨਹੀਂ ਹਨ, ਉਨ੍ਹਾਂ ਨੂੰ ਪੀ. ਏ. ਪੀ. ਵਿਚ ਸੁੱਟੋ ਅਤੇ ਜਿਹੜੇ ਪੀ. ਏ. ਪੀ. ਵਿਚ ਇਮਾਨਦਾਰ ਅਫਸਰ ਹਨ, ਉਨ੍ਹਾਂ ਨੂੰ ਇਥੇ ਲੈ ਆਓ। ਇਸੇ ਤਰ੍ਹਾਂ ਜਿਹੜੇ ਡੀ. ਸੀ. ਲੱਗੇ ਹੋਏ ਹਨ ਅਤੇ ਉਨ੍ਹਾਂ ਦੀ ਕਾਰਕਰਦਗੀ ਠੀਕ ਨਹੀਂ ਹੈ, ਉਨ੍ਹਾਂ ਨੂੰ ਵਾਪਸ ਬੁਲਾ ਲੈਣਾ ਚਾਹੀਦਾ ਹੈ ਅਤੇ ਇਹੋ ਜਿਹੀ ਜਗ੍ਹਾ ਤੇ ਸੁੱਟਣਾ ਚਾਹੀਦਾ ਹੈ ਜਿਥੇ ਉਹ ਠੀਕ ਹੋਕੇ ਕੰਮ ਕਰ ਸਕਣ ਤਾਕਿ ਸਾਡੀ ਐਡਮਨਿਸਟ੍ਰੇਸ਼ਨ ਵਿਚ ਕੁੱਝ ਸੁਧਾਰ ਹੋ ਸਕੇ। (ਘੰਟੀ) ਮੇਰੇ 10 ਮਿੰਟ ਤਾਂ ਹੋਏ ਨਹੀਂ। ਮੈਨੂੰ ਬੜੇ ਦੁੱਖ ਦੇ ਨਾਲ ਕਹਿਣਾ ਪੈਂਦਾ ਹੈ ਕਿ ਸਾਡੇ ਜਿਹੜੇ ਸਿਵਲ ਸਪਲਾਈ ਦੇ ਮਨਿਸਟਰ ਹਨ, ਉਨ੍ਹਾਂ ਦੀ ਕਾਰਕਰਦਗੀ ਬਿਲਕੁਲ ਘਟੀਆ ਹੈ। ਮੈਂ ਇਸ ਕਾਰਕਰਦਗੀ ਨੂੰ ਪਸੰਦ ਨਹੀਂ ਕਰਦਾ। ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਕਿਸੇ ਮਨਿਸਟਰ ਦਾ ਬਣਾਇਆ ਜਾਣਾ ਔਰ ਉਸ ਦੀ ਕਾਰਕਰਦਗੀ ਵੇਖਣਾ, ਇਸ ਦੀ ਜ਼ਿਮੇਵਾਰੀ ਚੀਫ ਮਨਿਸਟਰ ਦੀ ਹੈ। ਮੈਂ ਦੱਸਦਾ ਹਾਂ ਕਿ ਸੀਮਿੰਟ ਦੀ ਹਾਲੇ ਵੀ ਬਲੈਕ ਹੋ ਰਹੀ ਹੈ ਕਾਂਗਰਸ ਰਾਜ ਨਾਲੋਂ ਵੱਧ ਬਲੈਕ ਹੋ ਰਹੀ ਹੈ। (ਤਾੜੀਆਂ) ਇਹ ਜਿਹੜੇ ਤਾੜੀਆਂ ਮਾਰਦੇ ਹਨ, ਮੈਂ ਇਨ੍ਹਾਂ ਦੀ ਗੱਲ ਨਹੀਂ ਕਰਦਾ। ਇਹ ਤਾਂ ਮਰੇ ਹੋਏ ਹਨ। ਇਨ੍ਹਾਂ ਦੀ ਗੱਲ ਤਾਂ ਮੈਂ ਕਰਨੀ ਨਹੀਂ ਚਾਹੁੰਦਾ। ਕੋਲੇ ਦੀ ਅੱਜ ਵੀ ਬਲੈਕ ਹੈ। (ਘੰਟੀ)

ਡਿਪਟੀ ਸਪੀਕਰ ਸਾਹਿਬ, ਕੋਲੇ ਦੀ ਬਲੈਕ ਹੋ ਰਹੀ ਹੈ। ਮੈਨੂੰ ਇਹ ਗੱਲ ਬੜੇ ਸ਼ਰਮ ਨਾਲ ਕਹਿਣੀ ਪੈ ਰਹੀ ਹੈ। ਇਹ ਠੀਕ ਹੈ ਕਿ ਸਾਡੀ ਸਰਕਾਰ ਨੇ ਕਿਸਾਨਾਂ ਦੀ ਭਲਾਈ ਲਈ ਕਾਫੀ ਕੰਮ ਕੀਤੇ ਹਨ। ਬਿਜਲੀ ਦਾ ਰੇਟ ਸਾਡੀ ਸਰਕਾਰ ਨੇ ਘਟਾਇਆ ਹੈ, ਜਿਸ ਦੇ ਨਾਲ ਕਿਸਾਨਾਂ ਨੂੰ 6 ਕਰੋੜ ਰੁਪਏ ਦੀ ਰਾਹਤ ਮਿਲੀ ਹੈ। ਇਸ ਦੇ ਨਾਲ ਕਣਕ ਦਾ ਭਾਅ ਵਧਾਇਆ ਹੈ। ਇਸ ਦੇ ਨਾਲ ਕਿਸਾਨਾਂ ਨੂੰ ਫਾਇਦਾ ਹੋਇਆ ਹੈ। ਪਰ ਸਾਡੀ ਇਕ ਅਣਗਹਿਲੀ ਨਾਲ, ਇਕ ਛੋਟੀ ਜਿਹੀ ਗਲਤੀ ਨਾਲ ਸਾਰਾ ਮਲੀਆਮੇਟ ਹੋ ਗਿਆ ਹੈ। ਜਦੋਂ ਝੋਨੇ ਦੀ ਫਸਲ ਆਈ ਤਾਂ ਸਾਡੇ ਕਿਸਾਨਾਂ ਨੂੰ ਭਾਅ ਘੱਟ ਮਿਲੇ ਹਨ, ਜਿਸ ਦੇ ਨਾਲ ਕਿਸਾਨਾਂ ਨੂੰ 20 ਕਰੋੜ ਰੁਪਏ ਦਾ ਨੁਕਸਾਨ ਉਠਾਉਣਾ ਪਿਆ ਹੈ। ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਵਿਚ ਝੋਨਾ ਕਾਫੀ ਮਾਤਰਾ ਦੇ ਵਿਚ ਪੈਦਾ ਹੋਇਆ। ਝੋਨਾ ਕਾਫੀ ਮਾਤਰਾ ਵਿਚ ਮੰਡੀਆਂ ਵਿਚ ਆਇਆ, ਪਰ ਸਾਡੇ ਵਜ਼ੀਰ ਵੱਲੋਂ ਇਕ ਬਿਆਨ ਜਾਰੀ ਕੀਤਾ ਗਿਆ ਜਿਸ ਦੇ ਨਾਲ ਕਿਸਾਨਾਂ ਨੂੰ ਨੁਕਸਾਨ ਉਠਾਉਣਾ ਪਿਆ। ਪੰਜਾਬ ਸਰਕਾਰ ਨੇ ਮੰਡੀਆਂ ਵਿਚੋਂ ਧਾਨ ਖਰੀਦਣ ਤੇ ਪਾਬੰਦੀ ਲਗਾ ਦਿੱਤੀ ਅਤੇ ਹੁਣ ਕਹਿੰਦੇ ਹਨ ਕਿ ਲਾਇਸੈਂਸ ਹੋਲਡਰ ਸੈਲਰ ਹੀ ਧਾਨ ਖਰੀਦ ਸਕਦਾ ਹੈ। ਇਹ ਬਿਆਨ ਸਰਦਾਰ ਹਰਭਜਨ ਸਿੰਘ ਫੂਡ ਐਂਡ ਸਪਲਾਈ ਮਨਿਸਟਰ ਦਾ ਆਇਆ ਸੀ। ਜਿਸ ਸਮੇਂ ਰਾਈਸ ਸ਼ੈਲਰ ਅਸੋਸੀਏਸ਼ਨ ਵਾਲੇ ਮਨਿਸਟਰ ਸਾਹਿਬ ਨੂੰ ਮਿਲੇ ਸਨ ਤਾਂ ਇਨ੍ਹਾਂ ਨੇ ਕਿਹਾ ਸੀ ਕਿ ਕੇਂਦਰ ਸਰਕਾਰ ਨੇ ਲਾਈਸੈਂਸ ਦੀ ਮਨਜ਼ੂਰੀ ਲਈ ਐਕਟ ਵਿਚ ਤਰਮੀਮ ਕਰ ਦਿੱਤੀ ਹੈ (ਵਿਘਨ), ਜਿਸ ਦੇ ਨਾਲ ਕੋਈ ਡੀਲਰ ਧਾਨ ਨਹੀਂ ਖਰੀਦ ਸਕਦਾ। ਇਸ ਧਾਨ ਦੇ ਖਰੀਦਣ ਲਈ ਪਰਚੇਜ਼ਿੰਗ ਸੈਂਟਰ ਕਾਇਮ ਕਰ ਦਿੱਤੇ ਹਨ। (ਘੰਟੀ)

**ਸ੍ਰੀ ਡਿਪਟੀ ਸਪੀਕਰ** : ਸਾਥੀ ਸਾਹਿਬ ਤੁਹਾਡਾ ਟਾਈਮ ਹੋ ਚੁਕਾ ਹੈ, ਇਸ ਲਈ ਤੁਸੀਂ ਹੁਣ ਵਾਈਂਡ ਅੱਪ ਕਰ ਦਿਓ।

**ਚੌਧਰੀ ਬਲ ਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਗੱਲ ਇਹ ਹੈ ਕਿ ਸਾਥੀ ਸਾਹਿਬ ਅਕਾਲੀ-ਜਨਤਾ ਪਾਰਟੀ ਦੇ ਮੈਂਬਰ ਹਨ ਔਰ ਉਹ ਇਕ ਮਨਿਸਟਰ ਦੇ ਖਿਲਾਫ ਇਕ ਕਿਸਮ ਦਾ ਐਲੀਗੇਸ਼ਨ ਲਗਾ ਰਹੇ ਹਨ। ਕੀ ਮਨਿਸਟਰ ਸਾਹਿਬ ਅਸਤੀਫਾ ਦੇਣਗੇ ?

**ਸ੍ਰੀ ਡਿਪਟੀ ਸਪੀਕਰ :** ਚੌਧਰੀ ਸਾਹਿਬ, ਸਾਥੀ ਸਾਹਿਬ ਗਲਤ ਨੀਤੀ ਤਾਂ ਜ਼ਿਕਰ ਕਰ ਰਹੇ ਹਨ। ਐਲੀਗੇਸ਼ਨ ਵਾਲੀ ਕੋਈ ਗੱਲ ਨਹੀਂ ਹੈ।

**ਸਾਥੀ ਰੂਪ ਲਾਲ :** ਡਿਪਟੀ ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਇਹ ਆਰਡਰ ਸੈਂਟਰ ਸਰਕਾਰ ਦੀ ਮਨਜ਼ੂਰੀ ਨਾਲ ਕੀਤੇ ਗਏ ਸਨ। ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ ਇਕ ਅਖਬਾਰ ਦੀ ਕਟਿੰਗ ਹੈ, ਇਸ ਦੇ ਬਾਰੇ ਵਿਚ ਮੈਂ ਪੜ੍ਹ ਦਿੰਦਾ ਹਾਂ। ਉਥੇ ਹੈਡਿੰਗ ਵਿਚ ਦਿੱਤਾ ਹੋਇਆ ਹੈ ਕਿ "ਪੰਜਾਬ ਮੇਂ ਮੰਡੀਉਂ ਸੇ ਵਪਾਰੀਉਂ ਕੋ ਧਾਨ ਖਰੀਦਣੇ ਪਰ ਪਾਬੰਦੀ" ਆਦਿ ਡੀਲਰਜ਼ ਤੋਂ ਡੀਲਰਜ਼ ਔਰ ਰਾਈਸ ਸ਼ੈਲਰ ਤੋਂ ਰਾਈਸ ਸ਼ੈਲਰ ਧਾਨ ਨਹੀਂ ਖਰੀਦ ਸਕੇਗੇਂ। ਪੰਜਾਬ ਸਰਕਾਰ ਦੇ ਵਪਾਰੀਆਂ ਤੇ ਸੂਬੇ ਦੀਆਂ ਮੰਡੀਆਂ ਤੋਂ ਧਾਨ ਖਰੀਦਣੇ ਤੇ ਪਾਬੰਦੀ ਲਗਾ ਦਿੱਤੀ ਹੈ। ਹੁਣ ਸਿਰਫ ਰਾਈਸ ਸ਼ੈਲਰਜ਼ ਹੀ ਧਾਨ ਦੀ ਖਰੀਦ ਕਰ ਸਕਣਗੇ। ਇਹ ਗੱਲ ਅੱਜ ਵਜ਼ੀਰ ਖੁਰਾਕ ਅਤੇ ਸਪਲਾਈ, ਸਰਦਾਰ ਹਰਭਜਨ ਸਿੰਘ ਨੇ ਕੀਤੀ ਹੈ। ਇਸ ਸਿਲਸਿਲੇ ਵਿਚ ਅੱਜ ਰਾਈਸ ਡੀਲਰ ਲਾਈਸੈਂਸਿੰਗ ਆਰਡਰ ਵਿੱਚ ਸੈਂਟਰ ਦੀ ਸਰਕਾਰ ਦੀ ਮੰਜ਼ੂਰੀ ਨਾਲ ਤਰਮੀਮ ਕਰ ਦਿਤੀ ਗਈ ਹੈ। ਇਸ ਅਨੁਸਾਰ ਹੁਣ ਕੋਈ ਵੀ ਡੀਲਰ ਧਾਨ ਨਹੀਂ ਖਰੀਦ ਸਕੇਗਾ, ਨਾ ਹੀ ਡੀਲਰ ਤੋਂ ਡੀਲਰ ਔਰ ਨਾ ਹੀ ਰਾਈਸ ਸ਼ੈਲਰ ਤੋਂ ਰਾਈਸ ਸ਼ੈਲਰ ਧਾਨ ਦੀ ਖਰੀਦ ਕਰ ਸਕੇਗਾ। ਇਸ ਵਕਤ 567 ਧਾਨ ਦੇ ਲਈ ਪਰਚੇਜ਼ਿੰਗ ਸੈਂਟਰਜ਼ ਕਾਇਮ ਕੀਤੇ ਹੋਏ ਹਨ। ਉਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਵਿਚ ਚਾਵਲ ਦੀ ਲੈਵੀ 80% ਔਰ ਬਾਸਮਤੀ ਚਾਵਲ ਦੀ ਲੈਵੀ 30% ਕਰ ਦਿੱਤੀ ਗਈ ਹੈ ਜਦੋਂ ਕਿ ਪਿਛਲੇ ਸਾਲ ਇਹ 90% ਸੀ।

ਡਿਪਟੀ ਸਪੀਕਰ ਸਾਹਿਬ, ਮੈਂ ਇਸ ਸਬੰਧ ਵਿਚ ਸਰਦਾਰ ਸੁਰਜੀਤ ਸਿੰਘ ਬਰਨਾਲਾ ਜੀ ਨੂੰ ਮਿਲਿਆ ਸੀ ਔਰ ਮੈਂ ਉਨ੍ਹਾਂ ਕੋਲੋਂ ਪੁੱਛਿਆ ਸੀ ਕਿ ਮੈਨੂੰ ਇਹ ਗੱਲ ਦੱਸੋ। ਮੈਂ ਕਾਫੀ ਜ਼ੋਰ ਦੇ ਕੇ ਬਰਨਾਲਾ ਸਾਹਿਬ ਤੋਂ ਇਹ ਗੱਲ ਪੁੱਛੀ ਸੀ ਕਿ ਕੀ ਪੰਜਾਬ ਸਰਕਾਰ ਐਸੀ ਕੋਈ ਤਬਦੀਲੀ ਕਰ ਸਕਦੀ ਹੈ ? ਭਾਵੇਂ ਕੋਈ ਵੀ ਫਸਲ ਹੋਵੇ ਉਸ ਦਾ ਸਾਰਾ ਕੰਟਰੋਲ ਸੈਂਟਰ ਦੀ ਸਰਕਾਰ ਦਾ ਹੁੰਦਾ ਹੈ। ਸਾਡੀ ਪੰਜਾਬ ਸਰਕਾਰ ਤਾਂ ਇਕ ਏਜੰਟ ਦੇ ਤੌਰ ਤੇ ਕੰਮ ਕਰਦੀ ਹੈ। (ਵਿਘਨ) (ਘੰਟੀ) ਡਿਪਟੀ ਸਪੀਕਰ ਸਾਹਿਬ, ਬੱਸ ਮੈਂ ਖਤਮ ਕਰਨ ਵਾਲਾ ਹਾਂ। ਇਕ ਛੋਟੀ ਜਿਹੀ ਗਲਤੀ ਨਾਲ ਪੰਜਾਬ ਦੇ ਕਿਸਾਨਾਂ ਨੂੰ 20 ਕਰੋੜ ਰੁਪਏ ਦਾ ਨੁਕਸਾਨ ਹੋਇਆ ਹੈ। ਮੈਂ ਆਪਣੇ ਚੀਫ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਆਪਣੇ ਇਕ ਮਨਿਸਟਰ ਦੀ ਕਾਰਗੁਜ਼ਾਰੀ ਵੇਖ ਲਵੋ, ਕਿੰਨੀ ਹੈ। ਇਹ ਕੰਮ ਕਿੰਨਾ ਗਲਤ ਹੋਇਆ। ਡਿਪਟੀ ਸਪੀਕਰ ਸਾਹਿਬ, ਦਿਨਾਂ ਦੇ ਵਿਚ ਹੀ ਹਨੇਰ ਪੈ ਗਿਆ। ਸ਼ੈਲਰਾਂ ਵਾਲਿਆਂ ਨੇ 10 ਲੱਖ ਰੁਪਏ ਦਾ ਧਾਨ ਖਰੀਦ ਲਿਆ। (ਵਿਘਨ) (ਘੰਟੀ)।

**ਸ੍ਰੀ ਡਿਪਟੀ ਸਪੀਕਰ :** ਸਾਥੀ ਸਾਹਿਬ, ਆਪ ਦਾ ਟਾਈਮ ਹੋ ਚੁੱਕਾ ਹੈ, ਇਸ ਲਈ ਆਪ ਹੁਣ ਵਾਈਂਡ ਅੱਪ ਕਰ ਦਿਓ। ਹੁਣ ਐਫ. ਐਮ. ਸਾਹਿਬ ਨੇ ਜਵਾਬ ਦੇਣਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਸਪੀਚ ਨੂੰ ਵਾਇੰਡ ਅੱਪ ਕਰੋ।

(ਇਸ ਸਮੇਂ ਕਾਫੀ ਮਾਨਯੋਗ ਮੈਂਬਰਜ਼ ਬੋਲਣ ਲਈ ਖੜ੍ਹੇ ਹੋ ਗਏ)

**ਕਾਮਰੇਡ ਦਰਸ਼ਨ ਸਿੰਘ ਝਬਾਲ :** ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਹਾਊਸ ਦਾ ਟਾਈਮ ਐਕਸਟੈਂਡ ਕਰ ਦਿੱਤਾ ਜਾਵੇ ਕਿਉਂਕਿ ਹਾਲੇ ਕਾਫੀ ਮੈਂਬਰ ਸਾਹਿਬਾਨ ਬੋਲਣਾ ਚਾਹੁੰਦੇ ਹਨ।

**ਸਾਥੀ ਰੂਪ ਲਾਲ :** ** ** **

**ਸ੍ਰੀ ਡਿਪਟੀ ਸਪੀਕਰ :** ਸਾਥੀ ਸਾਹਿਬ, ਜੋ ਕੁਝ ਵੀ ਮੇਰੀ ਪਰਮਿਸ਼ਨ ਤੋਂ ਬਗੈਰ ਬੋਲ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਵੇ।

**ਕਾਮਰੇਡ ਬਲਦੇਵ ਸਿੰਘ ਲੂੰਬਾ :** ਡਿਪਟੀ ਸਪੀਕਰ ਸਾਹਿਬ, ਸਾਥੀ ਪਾਰਟੀ ਦਾ ਇੱਕ ਹੀ ਮੈਂਬਰ ਬੋਲਿਆ ਹੈ, ਇਸ ਲਈ ਸਾਨੂੰ ਬੋਲਣ ਲਈ ਵਕਤ ਮਿਲਣਾ ਚਾਹੀਦਾ ਹੈ। ਹਾਊਸ ਦਾ ਟਾਈਮ ਹੋਰ ਐਕਸਟੈਂਡ ਕਰ ਦਿੱਤਾ ਜਾਵੇ।

**Not recorded as ordered by the Chair.

**ਸ੍ਰੀ ਡਿਪਟੀ ਸਪੀਕਰ** : ਮੇਰੀ ਮੈਂਬਰ ਸਾਹਿਬਾਨ ਨੂੰ ਇਹ ਬੇਨਤੀ ਹੈ ਕਿ ਪਾਰਟੀ ਦੀ ਗਿਣਤੀ ਤੋਂ ਜ਼ਿਆਦਾ ਟਾਈਮ ਉਨ੍ਹਾਂ ਨੂੰ ਮਿਲ ਚੁੱਕਾ ਹੈ। ਇਸ ਲਈ ਹੁਣ ਫਾਈਨੈਂਸ ਮਨਿਸਟਰ ਸਾਹਿਬ ਨੂੰ ਜਵਾਬ ਦੇਣ ਦਿਓ। ਹੋਰ ਕਈ ਮੌਕੇ ਆਉਣਗੇ ਜਿਸ ਤੇ ਤੁਸੀਂ ਆਪਣੇ ਵਿਚਾਰ ਪ੍ਰਗਟ ਕਰ ਸਕਦੇ ਹੋ। ਇਹ ਹੀ ਪੁਜ਼ੀਸ਼ਨ ਸੀ. ਪੀ. ਐਮ. ਦੀ ਹੈ। ਮੇਰੀ ਬੇਨਤੀ ਹੈ ਕਿ ਤੁਸੀਂ ਹੁਣ ਆਪਣੀ ਸੀਟ ਦੇ ਬੈਠ ਜਾਓ ।

**ਵਿੱਤ ਮੰਤਰੀ (ਸਰਦਾਰ ਬਲਵੰਤ ਸਿੰਘ)** : ਡਿਪਟੀ ਸਪੀਕਰ ਸਾਹਿਬ, ਇਸ ਹਾਊਸ ਦੇ ਵਿਚ ਪਿਛਲੇ ਪੰਜ ਦਿਨਾਂ ਤੋਂ ਜਨਰਲ ਡਿਸਕਸ਼ਨ ਆਨ ਦੀ ਬਜਟ ਤੇ ਬਹਿਸ ਹੋ ਰਹੀ ਹੈ । ਮੈਂ ਬੜੇ ਧਿਆਨ ਨਾਲ ਮੈਂਬਰ ਸਾਹਿਬਾਨ ਦੇ ਵਿਚਾਰ ਸੁਣੇ ਹਨ। ਮੈਨੂੰ ਬੜੀ ਖੁਸ਼ੀ ਹੈ ਕਿ ਇਸ ਪੰਜਾਬ ਦੀ ਅਸੈਂਬਲੀ ਵਿੱਚ ਇਹ ਇਕ ਪਹਿਲਾ ਮੌਕਾ ਹੈ ਕਿ ਬਜਟ ਤੇ ਡਿਸਕਸ਼ਨ ਪੰਜ ਦਿਨਾਂ ਤੋਂ ਚਲ ਰਹੀ ਹੈ, ਜਦੋਂ ਕਿ ਪਹਿਲਾਂ ਕਦੇ ਵੀ ਇਤਨਾ ਸਮਾਂ ਬਜਟ ਤੇ ਡਿਸਕਸ਼ਨ ਲਈ ਨਹੀਂ ਦਿੱਤਾ ਜਾਂਦਾ ਸੀ। ਆਮ ਤੌਰ ਤੇ ਤਿੰਨ ਦਿਨ ਬਜਟ ਡਿਸਕਸ਼ਨ ਤੇ ਰਖੇ ਜਾਂਦੇ ਸੀ। ਕਈ ਵਾਰ ਚਾਰ ਦਿਨ ਤੱਕ ਜ਼ਿਆਦਾ ਤੋਂ ਜ਼ਿਆਦਾ ਟਾਈਮ ਦਿੱਤਾ ਗਿਆ ਹੈ, ਪਰ ਇਹ ਪਹਿਲਾ ਮੌਕਾ ਹੈ ਕਿ ਪੰਜ ਦਿਨ ਜਨਰਲ ਡਿਸਕਸ਼ਨ ਆਨ ਦੀ ਬਜਟ ਤੇ ਟਾਈਮ ਦਿੱਤਾ ਗਿਆ ਹੈ। ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਇੱਕ ਦਿਨ ਹੋਰ ਵਧਾ ਦਿੱਤਾ ਜਾਵੇ ਔਰ ਅਸੀਂ ਕਿਹਾ ਸੀ ਕਿ ਇਸ ਤੇ ਸਾਨੂੰ ਕੋਈ ਇਤਰਾਜ਼ ਨਹੀਂ ਹੈ ਅਸੀਂ ਬਜਟ ਤੇ ਡਿਸਕਸ਼ਨ ਪੰਜ ਦਿਨ ਕਰਵਾਉਣ ਲਈ ਤਿਆਰ ਹਾਂ। ਇਸ ਗੱਲ ਤੋਂ ਸਾਡੀ ਅਕਾਲੀ ਜਨਤਾ ਪਾਰਟੀ ਦੀ ਸਰਕਾਰ ਬਾਰੇ ਡੀਪ ਰੂਟਿਡ ਡੈਮੋਕਰੇਸੀ ਦਾ ਸਬੂਤ ਮਿਲਦਾ ਹੈ । ਇਸ ਤੋਂ ਪਤਾ ਲਗਦਾ ਹੈ ਕਿ ਸਾਡਾ ਡੈਮੋਕਰੇਸੀ ਦੇ ਵਿਚ ਕਿੰਨਾ ਵਿਸ਼ਵਾਸ਼ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਜਿਹੜਾ ਬਜਟ ਮੈਂ ਇਸ ਹਾਊਸ ਦੇ ਵਿਚ ਪੇਸ਼ ਕੀਤਾ ਸੀ। ਇਸ ਬਜਟ ਦੀ ਨਾ ਕੇਵਲ ਮੇਰੀ ਹੀ ਪਾਰਟੀ ਦੇ ਮੈਂਬਰਾਂ ਨੇ ਸ਼ਲਾਘਾ ਕੀਤੀ ਹੈ ਬਲਕਿ ਦੂਜੀ ਆਪੋਜ਼ੀਸ਼ਨ ਪਾਰਟੀਆਂ ਦੇ ਮੈਂਬਰ ਜਿਵੇਂ ਕਿ ਸ਼ਰਮਾ ਸਾਹਿਬ, ਡਾਂਗ ਸਾਹਿਬ, ਸਰਦਾਰ ਉਮਰਾਓ ਸਿੰਘ ਅਤੇ ਚੌਧਰੀ ਸਾਹਿਬ ਨੇ ਵੀ ਇਸ ਬਜਟ ਦੀ ਸ਼ਲਾਘਾ ਕੀਤੀ ਹੈ। ਸਾਡੀ ਪਾਰਟੀ ਦੇ ਮੈਂਬਰਾਂ ਤੋਂ ਰਿਹਾ ਨਹੀਂ ਗਿਆ ਔਰ ਉਨ੍ਹਾਂ ਨੇ ਇਸ ਬਜਟ ਨੂੰ ਪ੍ਰੋਗਰੈਸਿਵ ਕਿਹਾ ਹੈ ਅਤੇ ਕਾਫੀ ਸ਼ਲਾਘਾ ਕੀਤੀ ਹੈ। ਇਸ ਗੱਲ ਦੀ ਮੈਨੂੰ ਬੜੀ ਖੁਸ਼ੀ ਹੈ। ਇਸ ਬਜਟ ਦੇ ਵਿਚ ਪ੍ਰੋਗਰੈਸਿਵ ਪਾਲਿਸੀਜ਼ ਦੀ ਸ਼ਲਾਘਾ ਕੀਤੀ ਗਈ ਹੈ। ਫਿਸਕਲ ਫਾਈਨੈਂਸ ਪੁਆਇੰਟ ਵਾਸਤੇ ਸੱਭ ਤੋਂ ਪਹਿਲਾਂ ਪੰਜਾਬ ਸਰਕਾਰ ਨੇ ਆਵਾਜ਼ ਉਠਾਈ ਸੀ। ਪੰਜਾਬ ਸਰਕਾਰ ਨੇ ਕਿਹਾ ਸੀ ਕਿ ਸਟੇਟਾਂ ਨੂੰ ਜ਼ਿਆਦਾ ਤੋਂ ਜ਼ਿਆਦਾ ਵਿੱਤੀ ਅਧਿਕਾਰ ਦਿੱਤੇ ਜਾਣੇ ਚਾਹੀਦੇ ਹਨ। ਇਸ ਬਾਰੇ ਹੁਣ ਹਿੰਦੁਸਤਾਨ ਦੇ ਵਿਚ ਚਰਚਾ ਹੋ ਰਹੀ ਹੈ । ਹੁਣ ਮੁਲਕ ਦੇ ਕੋਨੇ ਕੋਨੇ ਤੋਂ ਇਹ ਡੀਮਾਂਡ ਆ ਰਹੀ ਹੈ। ਇਸ ਡੀਮਾਂਡ ਬਾਰੇ ਸੱਭ ਤੋਂ ਪਹਿਲਾਂ ਬਾਦਲ ਸਾਹਿਬ ਨੇ ਦਿੱਲੀ ਨੈਸ਼ਨਲ ਡਿਵੈਲਪਮੈਂਟ ਕੌਂਸਿਲ ਦੇ ਵਿਚ ਇਸ ਨੀਤੀ ਦੇ ਉਤੇ ਜ਼ੋਰ ਦਿੱਤਾ ਔਰ ਡਿਸਕਸ਼ਨ ਕੀਤੀ। ਇਸ ਗੱਲ ਨੂੰ ਨੈਸ਼ਨਲ ਲੈਵਲ ਤੇ ਲਿਆਉਣ ਵਾਲੀ ਪੰਜਾਬ ਸਰਕਾਰ ਹੈ। ਓਪਨ ਡਿਸਕਸ਼ਨ ਹੋਈ। ਉਥੇ ਸਾਡੇ ਮੁਲਕ ਦੇ ਪ੍ਰਾਈਮ ਮਨਿਸਟਰ ਮੁਰਾਰ ਜੀ ਡਿਸਾਈ ਅਤੇ ਹੋਰ ਕਈ ਮੈਂਬਰਾਂ ਨੇ ਆਪਣੇ ਆਪਣੇ ਖਿਆਲਾਤ ਰੱਖੇ। (ਵਿਘਨ) ਡਿਪਟੀ ਸਪੀਕਰ ਸਾਹਿਬ, ਪਰ ਕਾਂਗਰਸ ਦੇ ਵਕਤ ਕੁਝ ਵੀ ਨਹੀਂ ਹੋਇਆ। ਮੈਂ ਕਹਿਣਾ ਚਾਹੁੰਦਾ ਹਾਂ ਕਿ, ਡਿਪਟੀ ਸਪੀਕਰ ਸਾਹਿਬ, ਸਾਡੇ ਜਿਹੜੇ ਪਹਿਲਾਂ ਨੇਤਾ ਰਾਜ ਕਰਦੇ ਰਹੇ ਉਹ ਇਸ ਸਾਡੇ ਸੂਬੇ ਦੀ ਪ੍ਰਾਬਲਮ ਨੂੰ ਸਮਝ ਹੀ ਨਹੀਂ ਸਕੇ ਕਿ ਆਰਥਕ ਮੁਸ਼ਕਲਾਂ ਕੀ ਹਨ ? ਪ੍ਰਾਬਲਮ ਕੀ ਹਨ ? ਜੇਕਰ ਉਨ੍ਹਾਂ ਨੂੰ ਪ੍ਰਾਬਲਮਜ਼ ਦਾ ਪਤਾ ਹੁੰਦਾ ਤਾਂ ਇਹ

[ਵਿੱਤ ਮੰਤਰੀ]

ਹਾਲਤ ਨਾ ਹੁੰਦੀ। ਪੰਜਾਬ ਲੰਗੜਾ ਨਾ ਹੁੰਦਾ। ਸਾਡੇ ਵਾਸਤੇ ਡਿਪਟੀ ਸਪੀਕਰ ਸਾਹਿਬ, ਬੜੀਆਂ ਮੁਸ਼ਕਿਲਾਂ ਪੈਦਾ ਕਰ ਦਿੱਤੀਆਂ ਗਈਆਂ ਹਨ । ਕਾਂਗਰਸ ਵੇਲੇ ਨੇਤਾਵਾਂ ਦੀ ਸਾਜਸ਼ ਸੀ ਕਿ ਪੰਜਾਬ ਨੂੰ ਕਾਲੋਨੀ ਬਣਾ ਕੇ ਰੱਖਿਆ ਜਾਵੇ ਔਰ ਪੰਜਾਬ ਨੂੰ ਕਮਜ਼ੋਰ ਕੀਤਾ ਜਾਵੇ । ਮੈਂ ਕਹਾਂਗਾ ਕਿ ਇਨ੍ਹਾਂ ਨੇ ਗਲਤੀ ਕੀਤੀ ਹੈ। ਪਾਣੀ ਦੀ ਗਲ ਕੀਤੀ ਗਈ ਔਰ ਹੈਡ ਵਰਕਸ ਦੀ ਗੱਲ ਕੀਤੀ ਗਈ। ਇਹ ਪ੍ਰਾਬਲਮਜ਼ ਕਿਸ ਨੇ ਕਰੀਏਟ ਕੀਤੀਆਂ ? 1955 ਦੇ ਵਿਚ ਐਗਰੀਮੈਂਟ ਵੇਲੇ ਕਿਸ ਦੀ ਸਰਕਾਰ ਸੀ ? ਰਾਵੀ ਬਿਆਸ ਦਾ ਐਗਰੀਮੈਂਟ ਹੋਇਆ। ਇਨ੍ਹਾਂ ਨੇ 15.82 ਮਿਲੀਅਨ ਏਕੜ ਫੀਟ ਪਾਣੀ ਦਿੱਤਾ। ਉਸ ਵੇਲੇ ਉਨ੍ਹਾਂ ਨੇ ਇਹ ਐਗਰੀਮੈਂਟ ਦੇਖਿਆ ਹੋਵੇਗਾ ਜੇਕਰ ਇਹ ਐਗਰੀਮੈਂਟ ਨਹੀਂ ਦੇਖਿਆ ਤਾਂ ਹੁਣ ਵੇਖ ਲੈਣ । ਐਗਰੀਮੈਂਟ ਜੋ 1955 ਵਿਚ ਹੋਇਆ ਸੀ, ਉਸਦੀ ਕਾਪੀ ਮੇਰੇ ਕੋਲ ਪਈ ਹੈ। ਡਿਪਟੀ ਸਪੀਕਰ ਸਾਹਿਬ, ਫੈਸਲਾ ਹੋਇਆ ਕਿ ਪੰਜਾਬ ਨੂੰ 2 ਮਿਲੀਅਨ ਏਕੜ ਫੀਟ, ਜੰਮੂ ਕਸ਼ਮੀਰ ਨੂੰ 0.65 ਮਿਲੀਅਨ ਫੀਟ, ਰਾਜਸਥਾਨ ਨੂੰ 8 ਮਿਲੀਅਨ ਏਕੜ ਫੀਟ ਪਾਣੀ ਦਿਤਾ ਜਾਏ। ਮੈਂ ਪੁੱਛਦਾ ਹਾਂ ਕਿ ਰਾਜਸਥਾਨ ਨੂੰ ਪਾਣੀ ਕਿਉਂ ਦਿੱਤਾ ਗਿਆ ? ਰਾਜਸਥਾਨ ਦਾ ਕੋਈ ਰੈਪੇਰੀਅਨ ਰਾਈਟ ਨਹੀਂ ਸੀ। ਜਿਹੜਾ ਕਾਨੂੰਨ ਸੀ ਉਸਨੂੰ ਟੱਚ ਨਹੀਂ ਕੀਤਾ ਗਿਆ। ਸਾਡੇ ਦੇਸ਼ ਦੇ ਵਿਚ ਕਿਤਨੇ ਹੀ ਫੈਸਲੇ ਹੋਏ ਜਿਵੇਂ ਕਿ ਕਾਵੇਰੀ ਦਾ ਫੈਸਲਾ ਹੋਇਆ, ਤਾਮਲਨਾਡੂ ਦਾ ਫੈਸਲਾ ਹੋਇਆ। (ਵਿਘਨ) ਸਾਡੇ ਸ਼ਰਮਾ ਜੀ ਉਸ ਵੇਲੇ ਚੀਫ ਪਾਰਲੀਮੈਂਟਰੀ ਸੈਕਟਰੀ ਸਨ ਔਰ ਸਰਦਾਰ ਪ੍ਰਤਾਪ ਸਿੰਘ ਸੀ. ਐਮ. ਸਨ।

(ਮਾਨਯੋਗ ਮੈਂਬਰ ਸ੍ਰੀ ਹੰਸ ਰਾਜ ਸ਼ਰਮਾ ਵੱਲੋਂ ਵਿਘਨ)

**ਸ੍ਰੀ ਡਿਪਟੀ ਸਪੀਕਰ :** ਸ਼ਰਮਾ ਜੀ ਇੰਟਰੱਪਟ ਨਾ ਕਰੋ।

**ਵਿੱਤ ਮੰਤਰੀ :** ਡਿਪਟੀ ਸਪੀਕਰ ਸਾਹਿਬ, ਠੀਕ ਹੈ ਜੀ, ਉਸ ਵੇਲੇ ਸੀ. ਐਮ. ਸੱਚਰ ਜੀ ਸਨ। ਉਸ ਵੇਲੇ 8. ਕੁਝ ਪੁਆਇੰਟਸ ਮਿਲੀਅਨ ਏਕੜ ਫੀਟ ਰਾਜਸਥਾਨ ਨੂੰ ਪਾਣੀ ਦੇਕੇ ਅਤੇ ਗਲਤ ਐਗਰੀਮੈਂਟ ਕਰਕੇ, ਪੰਜਾਬ ਨੂੰ ਹਮੇਸ਼ਾ ਲਈ ਵਾਂਝਿਆਂ ਕਰ ਦਿੱਤਾ ਗਿਆ। (ਆਪੋਜੀਸ਼ਨ ਪਾਰਟੀ ਵਲੋਂ ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲ ਕਰ ਰਿਹਾ ਸੀ ਕਿ ਕਸੂਰ ਕਿਸ ਦਾ ਹੈ ? ਕਿਉਂ ਇਸ ਤਰ੍ਹਾਂ ਹੁੰਦਾ ਰਿਹਾ ਹੈ ? ਡਿਪਟੀ ਸਪੀਕਰ ਸਾਹਿਬ, 1969 ਵਿੱਚ ਅਕਾਲੀ ਸਰਕਾਰ ਸੀ, ਪਰ ਹਰਿਆਣੇ ਵਿਚ ਸ੍ਰੀ ਬੰਸੀ ਲਾਲ ਮੁੱਖ ਮੰਤਰੀ ਸਨ ਅਤੇ ਉਨ੍ਹਾਂ ਨੇ ਦਿੱਲੀ ਨੂੰ ਕਿਹਾ ਕਿ ਕਿਉਂ ਜੋ ਰੀਆਰਗੇਨਾਈਜੇਸ਼ਨ ਹੋ ਗਈ ਹੈ ਇਸ ਲਈ ਹਰਿਆਣਾ ਨੂੰ 4.8 ਮਿਲੀਅਨ ਏਕੜ ਫੀਟ ਪਾਣੀ ਦਿੱਤਾ ਜਾਵੇ। ਪਰ ਅਕਾਲੀ ਸਰਕਾਰ ਨੇ ਕਿਹਾ ਕਿ ਇਹ ਬਿਲਕੁਲ ਨਹੀਂ ਹੋ ਸਕਦਾ । ਅਗਰ ਅਸਲੀਅਤ ਦੇਖੋ ਤਾਂ 0.09 ਮਿਲੀਅਨ ਏਕੜ ਬਣਦਾ ਸੀ ਅਤੇ ਅਸੀਂ ਇਸ ਤੋਂ ਵੱਧ ਨਹੀਂ ਦੇ ਸਕਦੇ। ਫਿਰ ਐਮਰਜੈਂਸੀ ਆ ਗਈ । ਡਿਪਟੀ ਸਪੀਕਰ, ਸਾਹਿਬ, ਫਿਰ ਤਾਂ ਸਾਨੂੰ ਸਭ ਨੂੰ ਜੇਲ੍ਹਾਂ ਵਿਚ ਸੁੱਟ ਦਿੱਤਾ ਗਿਆ ਕਿਉਂਕਿ ਪੰਜਾਬ ਦੇ ਬਰਖਿਲਾਫ ਫੈਸਲੇ ਕਰਨੇ ਸੀ। ਸਾਨੂੰ ਜੇਲ੍ਹਾਂ ਵਿਚ ਸੁੱਟਿਆ ਗਿਆ। ਡਿਪਟੀ ਸਪੀਕਰ ਸਾਹਿਬ, ਮਿਤੀ 24 ਮਾਰਚ, 1976 ਨੂੰ ਇਨ੍ਹਾਂ ਨੇ 7.2 ਮਿਲੀਅਨ ਏਕੜ ਫੀਟ ਪਾਣੀ ਹਰਿਆਣੇ ਨੂੰ ਦਿੱਤਾ। ਪੰਜਾਬ ਦੀ ਤਸਵੀਰ ਕਿਸ ਨੇ ਬਗਾੜੀ ਹੈ ? ਇਨ੍ਹਾਂ ਨੂੰ ਆਰਥਕ ਸਥਿਤੀ ਦਾ ਪਤਾ ਨਹੀਂ ਹੈ। ਜੇਕਰ ਪਤਾ ਹੁੰਦਾ ਤਾਂ ਐਗਰੀਮੈਂਟ ਕਿਉਂ ਕਰਦੇ ? ਗਿਆਨੀ ਜ਼ੈਲ ਸਿੰਘ ਜੀ ਕਹਿੰਦੇ ਹਨ ਮੈਂ ਪਰੋਟੈਸਟ ਕੀਤਾ ਸੀ। ਮੈਂ ਡਿਪਟੀ ਸਪੀਕਰ ਸਾਹਿਬ, ਕਹਿੰਦਾ ਹਾਂ ਕਿ ਰਿਜ਼ਾਈਨ ਕਿਉਂ ਨਹੀਂ ਕੀਤਾ ? ਕਾਂਗਰਸ ਨੇ ਕੈਬਨਿਟ ਵਿਚ ਰੈਜ਼ੋਲਿਊਸ਼ਨ ਕਿਉਂ ਨਹੀਂ ਪਾਸ ਕੀਤਾ ?

**ਚੌਧਰੀ ਬਲਰਾਮ ਜਾਖੜ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਵਿੱਤ ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਕੋਲੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਸੈਂਟਰਲ ਗੌਰਮਿੰਟ ਨੇ ਫੈਸਲਾ ਕੀਤਾ ਸੀ ਤਾਂ ਸਰਦਾਰ ਗੁਰਦਿਆਲ ਸਿੰਘ ਢਿੱਲੋਂ ਅਤੇ ਬੂਟਾ ਸਿੰਘ ਉਦੋਂ ਮਨਿਸਟਰ ਸਨ, 12 ਸੀ. ਪੀ. ਆਈ. ਦੇ ਮੈਂਬਰਜ਼ ਸਨ, ਉਸ ਵੇਲੇ ਜਦੋਂ ਪੰਜਾਬ ਲੁੱਟਿਆ ਜਾ ਰਿਹਾ ਸੀ, ਕਾਂਗਰਸ ਨੇ ਕਿਉਂ ਨਹੀਂ ਰੀਜ਼ਾਈਨ ਕੀਤਾ। ਮੈਂ ਡਿਪਟੀ ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਇਹ ਕੁਰਸੀਆਂ ਦੇ ਭੁੱਖੇ ਹਨ। ਇਹ ਕੁਰਸੀਆਂ ਤੇ ਸਵਾਰ ਰਹਿਣਾ ਚਾਹੁੰਦੇ ਸਨ। ਉਸ ਸਮੇਂ ਸੈਂਟਰ ਵਿਚ ਕਿਸ ਦੀ ਸਰਕਾਰ ਸੀ ਅਤੇ ਸੂਬੇ ਵਿਚ ਕਿਸ ਦੀ ਸਰਕਾਰ ਸੀ ? ਰੀਆਰ-ਗੇਨਾਈਜ਼ੇਸ਼ਨ ਐਕਟ ਬਣਿਆ। ਲੋਕ ਸਭਾ ਦੇ ਵਿਚ ਸਾਡੇ ਸਰਦਾਰ ਕਪੂਰ ਸਿੰਘ ਸਨ। ਉਨ੍ਹਾਂ ਨੇ ਉਸ ਵੇਲੇ ਮੁਖਾਲਫਤ ਕੀਤੀ ਸੀ। ਇਨ੍ਹਾਂ ਕਾਂਗਰਸੀਆਂ ਨੇ ਗੰਦ ਪਾ ਦਿੱਤਾ। ਕਾਨੂੰਨੀ ਤੌਰ ਤੇ ਲੀਗਲ ਪੋਜ਼ੀਸ਼ਨ ਕਰੀਏਟ ਕਰ ਦਿੱਤੀ। ਸਰਦਾਰ ਉਮਰਾਓ ਸਿੰਘ ਕਾਨੂੰਨ ਨੂੰ ਜਾਣਦੇ ਹਨ ਪਰ ਇਨ੍ਹਾਂ ਦੇ ਹੁੰਦੇ ਹੋਇਆਂ ਵੀ ਪੰਜਾਬ ਦੇ ਹੱਥੋਂ ਕਾਨੂੰਨ ਖੋਹੇ ਜਾ ਰਹੇ ਸਨ। ਜਦੋਂ ਕਾਨੂੰਨ ਦੀ ਧਾਰਾ ਬਦਲੀ ਜਾ ਰਹੀ ਸੀ ਤਾਂ ਕਾਂਗਰਸ ਦੇ ਮੈਂਬਰ ਸਰਦਾਰ ਸਵਰਨ ਸਿੰਘ ਕਾਂਗਰਸ ਵਾਲੇ ਉਸ ਵੇਲੇ ਕਿਧਰ ਚਲੇ ਗਏ ਸਨ। ਉਸ ਵੇਲੇ ਇਨ੍ਹਾਂ ਨੇ ਰੀਜ਼ਾਈਨ ਕਿਉਂ ਨਹੀਂ ਕੀਤਾ ?' (ਇਸ ਵੇਲੇ ਆਪੋਜ਼ੀਸ਼ਨ ਵਲੋਂ ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਰੇ ਪੰਜਾਬ ਦੇ ਵਿੱਚ, ਜੋ ਪ੍ਰਾਬਲਮਜ਼ ਕਰੀਏਟ ਹੋਈਆਂ ਹਨ, ਉਸ ਵਿਚ ਕਸੂਰ ਕਿਸ ਦਾ ਹੈ ? ਇਨ੍ਹਾਂ ਨੇ ਸਾਰੇ ਪੰਜਾਬ ਦੇ ਵਿਚ ਗੰਦ ਪਾ ਦਿੱਤਾ ਹੈ । ਅਸੀਂ ਉਸ ਗੰਦ ਨੂੰ ਸਾਫ ਕਰ ਰਹੇ ਹਾਂ (ਇੱਕ ਆਵਾਜ਼ : ਟੋਕਰੀਆਂ ਚੁੱਕੋਗੇ) ਹਾਂ ਅਸੀਂ ਟੋਕਰੀਆਂ ਵੀ ਚੁੱਕਾਂਗੇ ਔਰ ਸਾਰੇ ਪੰਜਾਬ ਨੂੰ ਉੱਚਾ ਲੈ ਕੇ ਜਾਵਾਂਗੇ। (ਥੰਪਿੰਗ)

**ਚੌਧਰੀ ਬਲਰਾਮ ਜਾਖੜ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਡਾਕਟਰ ਕੇਵਲ ਕ੍ਰਿਸ਼ਨ :** ਆਨ ਏ ਪੁਆਇੰਟ ਆਫ ਆਰਡਰ। ਗੰਦ ਪਾਇਆ ਗਿਆ ਹੈ ਔਰ ਅਸੀਂ ਹੂੰਜਿਆ ਹੈ, ਇਹ ਇਨ੍ਹਾਂ ਵਲੋਂ ਅਨਪਾਰਲੀਮੈਂਟਰੀ ਲਫਜ਼ਾਂ ਦੀ ਵਰਤੋਂ ਕੀਤੀ ਗਈ ਹੈ। ਇਹ ਲਫਜ਼ ਐਕਸਪੰਜ ਹੋਣੇ ਚਾਹੀਦੇ ਹਨ।

**ਸ੍ਰੀ ਡਿਪਟੀ ਸਪੀਕਰ :** ਇਹ ਅਨਪਾਰਲੀਮੈਂਟਰੀ ਲਫਜ਼ ਨਹੀਂ ਹਨ । ਐਫ. ਐਮ. ਸਾਹਿਬ, ਤੁਸੀਂ ਬੋਲੀ ਚੱਲੋ ।

**ਵਿੱਤ ਮੰਤਰੀ :** ਡਿਪਟੀ ਸਪੀਕਰ ਸਾਹਿਬ, ਟੈਕਸਾਂ ਬਾਰੇ ਇਨ੍ਹਾਂ ਨੇ ਬਹੁਤ ਬੁਰਾ ਮਨਾਇਆ ਹੈ। ਸ਼ੋ ਟੈਕਸ ਲਗਾਇਆ ਗਿਆ ਹੈ। ਟਰਾਂਸਪੋਰਟਰਜ਼ ਤੇ ਵੈਸਟਿਡ ਇੰਟ੍ਰਸੱਟ ਤੇ ਟੈਕਸ ਲਗਾਇਆ ਗਿਆ ਹੈ ਇਨ੍ਹਾਂ ਟੈਕਸਾਂ ਦਾ ਇਨ੍ਹਾਂ ਨੂੰ ਬੜਾ ਦੁੱਖ ਹੋਇਆ ਹੈ (ਵਿਘਨ) ਸਿਨਮਿਆਂ ਵਾਲਿਆਂ ਨੂੰ ਇਨ੍ਹਾਂ ਨੇ ਬਲੈਕਮੇਲ ਕੀਤਾ ਸੀ। ਇਨ੍ਹਾਂ ਨੇ ਕਿਹਾ ਸੀ ਕਿ ਸਿਨਮਿਆਂ ਨੂੰ ਅਸੀਂ ਕੌਮੀਕਰਣ ਕਰਾਂਗੇ। ਇਸ ਸਬੰਧੀ ਇਨ੍ਹਾਂ ਨੇ ਕੈਬਨਿਟ ਵਿਚ ਫੈਸਲਾ ਵੀ ਕਰ ਦਿੱਤਾ ਸੀ ਕਿ ਸਿਨਮਿਆਂ ਨੂੰ ਨੈਸ਼ਨੇਲਾਈਜ਼

---

**Expunged as ordered by the Chair.

[ਵਿੱਤ ਮੰਤਰੀ]

ਕਰ ਦਿੱਤਾ ਹੈ। ਪਰ ਉਸਤੋਂ ਬਆਦ ਉਨ੍ਹਾਂ ਨੂੰ ਨੈਸ਼ਨੇਲਾਈਜ਼ ਨਹੀਂ ਕੀਤਾ ਗਿਆ। ਜੇ ਕੀਤਾ ਹੁੰਦਾ ਤਾਂ ਕਾਂਗਰਸ ਭਵਨ ਨਾ ਦਿਸਦੇ, ਜੇ ਸਿਨਮੇ ਨੈਸ਼ਨਾਲਾਈਜ਼ ਕੀਤੇ ਹੁੰਦੇ ਤਾਂ ਮਟੌਰ ਸੈਸ਼ਨ ਨਾ ਹੁੰਦੇ। (ਸ਼ੇਮ ਸ਼ੇਮ) ਇਨ੍ਹਾਂ ਨੇ ਹੋਰ ਬਲੈਕਮੇਲ ਕਰਨ ਵਾਸਤੇ ਫਿਲਮ ਕਾਰਪੋਰੇਸ਼ਨ ਬਣਾਈ। ਜੇ ਮੈਂ ਇਸ ਬਾਰੇ ਕਹਾਣੀ ਦੱਸਾਂ ਤਾਂ ਤੁਸੀਂ ਹੈਰਾਨ ਹੋ ਜਾਓਗੇ। ਇਸ ਲਈ 91.50 ਲੱਖ ਦਾ ਸ਼ੇਅਰ ਕੈਪੀਟਲ ਸਰਕਾਰ ਨੇ ਦਿੱਤਾ ਔਰ ਜਦ ਕਿ ਪਿੱਛੇ ਜਿਹੇ ਇਸ ਕਾਰਪੋਰੇਸ਼ਨ ਕੋਲ ਉਥੇ ਦੇ ਮੁਲਾਜ਼ਮਾਂ ਨੂੰ ਤਨਖਾਹ ਦੇਣ ਵਾਸਤੇ ਪੈਸੇ ਨਹੀਂ ਸਨ। ਉਥੇ ਬੁਰਾ ਹਾਲ ਹੈ ਪਤਾ ਨਹੀਂ ਪੈਸੇ ਕਿਥੇ ਚਲੇ ਗਏ ਹਨ। ਫਿਲਮ ਕਾਰ-ਪੋਰੇਸ਼ਨ ਦਾ ਦਫਤਰ ਜਾਕੇ ਦੇਖੋ ਉਥੇ ਕਲੀਨ ਵਿਛੇ ਹੋਏ ਹਨ ਔਰ ਕਮਰੇ ਏਅਰ ਕੰਡੀਸ਼ਨ ਹਨ। ਜੇ ਉਥੇ ਤੁਸੀਂ ਚਲੇ ਜਾਉ ਤਾਂ ਆਪਣੇ ਦਫਤਰ ਵਿਚ ਆਉਣ ਨੂੰ ਦਿਲ ਨਹੀਂ ਕਰੇਗਾ। (ਵਿਘਨ) ਮੈਂ ਤਾਂ ਫਿਲਮ ਕਾਰਪੋਰੇਸ਼ਨ ਤੋੜ੍ਹ ਹਾਂ। ਸਰ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਉਹ ਟੈਕਸ ਲਗਾਏ ਹਨ ਜਿਹੜੇ ਇਨ੍ਹਾਂ ਦੀਆਂ ਨੀਤੀਆਂ ਕਾਰਣ ਪਿਛਲੇ ਕਈ ਸਾਲਾਂ ਵਿਚ ਜਿਹੜੇ ਕੈਪੀਟਿਲਿਸਟ ਬਣੇ ਸਨ ਉਹ ਪੁਲੀਟੀਕਲ ਪਾਰਟੀਜ਼ ਨੂੰ ਫੰਡਜ਼ ਦਿੰਦੇ ਸਨ। ਅਸੀਂ ਤਾਂ ਇਹ ਕੀਤਾ ਹੈ ਕਿ ਜਿਨ੍ਹਾਂ ਕੋਲ ਪੈਸੇ ਵਧ ਆਏ ਹਨ ਉਨ੍ਹਾਂ ਕੋਲੋਂ ਲੈ ਕੇ ਗਰੀਬਾਂ ਨੂੰ ਦਿੱਤੇ ਜਾਣ (ਥੰਪਿੰਗ) ਅਸੀਂ ਨਾ ਅਕਾਲੀ ਪਾਰਟੀ ਦਾ ਦਫਤਰ ਬਨਾਉਣਾ ਹੈ ਔਰ ਨਾ ਹੀ ਜਨਤਾ ਪਾਰਟੀ ਦਾ ਦਫਤਰ ਬਨਾਉਣਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਟੈਕਸਾਂ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ। ਸ਼ੋ ਟੈਕਸ ਅਸੀਂ ਲਗਾਇਆ ਹੈ, ਇਸ ਦਾ ਕੀਮਤਾਂ ਚੜ੍ਹਨ ਤੇ ਕੋਈ ਅਸਰ ਨਹੀਂ ਪਏਗਾ। ਮੇਰੇ ਫਾਜ਼ਲ ਦੋਸਦ ਸ਼ਰਮਾ ਸਾਹਿਬ ਨੇ ਜੋ ਕਿ ਮੇਰੇ ਬੜੇ ਭਾਈ ਨੇ ਔਰ ਜੋ ਬੜੇ ਕਾਮਯਾਬ ਫਾਈਨਾਂਸ ਮਨਿਸਟਰ ਰਹੇ ਹਨ, ਇਨ੍ਹਾਂ ਨੇ ਕਿਹਾ ਕਿ ਸਰਦਾਰ ਬਲਵੰਤ ਸਿੰਘ ਹੋਰਾਂ ਦੇ ਟੈਕਸਿਜ਼ ਲਗਾਉਣ ਨਾਲ 10 ਫੀਸਦੀ ਚੀਜ਼ਾਂ ਦੇ ਭਾਅ ਪੰਜਾਬ ਵਿਚ ਵਧ ਗਏ ਹਨ। ਮੈਂ ਇਹ ਕਹਿੰਦਾ ਹਾਂ ਕਿ ਇੱਕ ਵੀ ਟੈਕਸ ਇਹ ਦੱਸ ਦੇਣ ਜਿਸ ਨਾਲ ਕਿ ਭਾਅ ਵਧੇ ਹਨ। ਇੱਕ ਸ਼ੋ ਟੈਕਸ ਲਗਾਇਆ ਗਿਆ ਹੈ। ਐਂਟਰਟੇਨਮੈਂਟ ਟੈਕਸ ਇਨ੍ਹਾਂ ਟੈਕਸਾਂ ਦਾ ਕਨਜ਼ਿਊਮਰ ਤੇ ਕੋਈ ਬੋਝ ਨਹੀਂ ਪੈਣਾ ਹੈ। ਟਰਾਂਸਪੋਰਟਰਜ਼ ਤੇ ਟੈਕਸ ਜੋ ਲਗਾਏ ਗਏ ਹਨ, ਉਸ ਦਾ ਬਸ ਫੇਅਰ ਤੇ ਕੋਈ ਬੋਝ ਨਹੀਂ ਪੈਣਾ ਹੈ। ਇਨ੍ਹਾਂ ਟੈਕਸਾਂ ਦਾ ਕੋਈ ਪਰਾਈਸ ਇਨਕਰੀਜ਼ ਤੇ ਅਸਰ ਨਹੀਂ ਪੈਣਾ ਹੈ। ਸ਼ਰਾਬ ਤੇ ਟੈਕਸ ਲਗਾਏ ਗਏ ਹਨ ਇਸ ਦਾ ਪਰਾਈਸ ਇਨਕਰੀਜ਼ ਤੇ ਕੋਈ ਅਸਰ ਨਹੀਂ ਪੈਣਾ ਹੈ। ਭੱਠਿਆਂ ਵਾਲਿਆਂ ਤੇ ਇਕ ਹਜ਼ਾਰ ਰੁਪਏ ਲਗਾਏ ਗਏ ਹਨ, ਇਸ ਨਾਲ ਵੀ ਪਰਾਈਸ ਇਨਕਰੀਜ਼ ਤੇ ਕੋਈ ਬੋਝ ਨਹੀਂ ਪੈਣਾ ਹੈ। ਇਨ੍ਹਾਂ ਨੇ ਕਿਹਾ ਹੈ ਕਿ ਪਰਾਈਸਿਜ਼ ਬੜ੍ਹ ਰਹੀਆਂ ਹਨ। ਮੇਰੇ ਕੋਲ ਡਿਪਾਰਟਮੈਂਟ ਵਲੋਂ ਤਿਆਰ ਕੀਤਾ ਹੋਇਆ ਪ੍ਰਾਈਸ ਇੰਡੈਕਸ ਹੈ। ਇਥੇ ਮੇਰੇ ਫਾਜ਼ਲ ਦੋਸਤ ਡਾਂਗ ਸਾਹਿਬ ਨੇ ਵੀ ਕਿਹਾ ਸੀ ਕਿ ਬਲਵੰਤ ਸਿੰਘ ਹੋਰੀਂ ਪਰਾਈਸ ਇੰਡੈਕਸ ਬਨਾਉਣ ਵੇਲੇ ਪਨਸੱਪ ਦੀਆਂ ਦੁਕਾਨਾਂ ਧਿਆਨ ਵਿਚ ਰਖਦੇ ਹਨ। ਇਹ ਮੇਰੇ ਕੋਲ 153 ਚੀਜ਼ਾਂ ਦੀ ਲਿਸਟ ਮੌਜੂਦ ਹੈ। ਇਹ ਜੋ ਪਰਾਈਸਿਜ਼ ਇੰਡੈਕਸ ਬਣਾਇਆ ਗਿਆ ਹੈ, ਇਹ ਜੋ 1966 ਵਿਚ ਤੁਹਾਡੇ ਜ਼ਮਾਨੇ ਵਿਚ ਜਿਹੜੀਆਂ ਸ਼ਾਪਸ ਡਿਕਲੇਅਰ ਹੋਈਆਂ ਸਨ, ਉਨ੍ਹਾਂ ਦੇ ਬੇਸ ਤੇ ਨੰਗਲ, ਧਾਰੀਵਾਲ ਲੁਧਿਆਣਾ, ਪਟਿਆਲਾ ਔਰ ਫਗਵਾੜਾ ਇਨ੍ਹਾਂ ਸ਼ਾਪਸ ਦੇ ਬੇਸਿਜ਼ ਤੇ ਜੋ ਕਿ ਪਿਛਲੇ 12-13 ਸਾਲਾਂ ਤੋਂ ਚਲ ਰਹੀਆਂ ਹਨ, ਉਨ੍ਹਾਂ ਦੇ ਬੇਸ ਤੇ ਇਹ ਪ੍ਰਾਈਸ ਇੰਡੈਕਸ ਬਣਾਇਆ ਗਿਆ ਹੈ। ਮੈਨੂੰ ਇਹ ਦੱਸਣ ਵਿੱਚ ਖੁਸ਼ੀ ਹੋ ਰਹੀ ਹੈ ਕਿ ਪ੍ਰਾਈਸ ਇੰਡੈਕਸ ਥਲੇ ਨੂੰ ਜਾ ਰਿਹਾ ਹੈ (ਵਿਘਨ) ਇਸ ਬਾਰੇ ਮੈਂ ਫਿਗਰਜ਼ ਦੇ ਰਿਹਾ ਹਾਂ ਔਰ ਜੇ ਮੈਂ ਗਲਤ ਹੋਵਾਂ ਤਾਂ ਮੈਂ ਇਸ ਚੀਜ਼ ਲਈ ਰਿਸਪਾਂਸੇਬਲ ਹੋਵਾਂਗਾ। ਇਸ ਬਾਰੇ ਇਕ **ਸਟੇਟਮੈਂਟ ਮੈਂ ਹਾਊਸ ਦੀ ਟੇਬਲ ਤੇ ਵੀ ਲੇਕਰ ਰਿਹਾ ਹਾਂ।

---

**Please see Appendix to this Debate.

ਮੈਂ ਪ੍ਰਾਈਸ ਇੰਡੈਕਸ ਦੱਸਣਾ ਚਾਹੁੰਦਾ ਹਾਂ। ਇਹ ਇਸ ਪ੍ਰਕਾਰ ਹੈ:--

| | |
|---|---|
| ਸਤੰਬਰ ਵਿਚ | 228 |
| ਅਕਤੂਬਰ ਵਿਚ | 228 |
| ਨਵੰਬਰ ਵਿਚ | 228 |
| ਦਸੰਬਰ ਵਿਚ | 227 |
| ਜਨਵਰੀ ਵਿਚ | 227 |

ਮਾਰਚ ਵਿਚ ਜਦੋਂ ਮੈਂ ਬਜਟ ਪੇਸ਼ ਕਰ ਚੁੱਕਾ ਸੀ ਤਾਂ ਇਹ 226 ਹੋ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਸੀ ਕਿ ਇਹ ਟੈਕਸ ਲਗਾ ਰਹੇ ਹਨ ਅੌਰ ਅਸੀਂ ਬਗੈਰ ਟੈਕਸ ਲਗਾਉਣ ਦੇ ਡਿਵੈਲਪਮੈਂਟ ਕੀਤੀ। ਸ਼ਰਮਾ ਜੀ ਨੂੰ ਡਿਪਟੀ ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਇਸ ਲਈ ਮੈਂ ਇਨ੍ਹਾਂ ਦੇ ਖਿਲਾਫ ਕੋਈ ਪ੍ਰਿਵਲਿਜ ਮੋਸ਼ਨ ਨਹੀਂ ਲਿਆਉਣਾ ਚਾਹੁੰਦਾ ਹਾਂ ਕਿਉਂਕਿ ਜੇ ਇਸ ਤਰ੍ਹਾਂ ਕੀਤਾ ਜਾਵੇ ਤਾਂ ਰੋਜ਼ ਹੀ ਇਸ ਤਰ੍ਹਾਂ ਕਰਨਾ ਪਏਗਾ। ਸ਼ਰਮਾ ਜੀ ਕਹਿੰਦੇ ਹਨ ਕਿ ਇਨ੍ਹਾਂ ਨੇ ਕਦੇ ਟੈਕਸ ਨਹੀਂ ਲਗਾਏ। (ਵਿਘਨ) ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ 1974-75 ਵਿਚ ਇਨ੍ਹਾਂ ਨੇ 30 ਕਰੋੜ ਰੁਪਏ ਦੇ ਟੈਕਸ ਲਗਾਏ। ਇੱਕ ਟੈਕਸ ਲਗਾਇਆ ਗਿਆ-ਸਟੈਂਪ ਡਿਊਟੀ ਇਨਕਰੀਜ਼ ਕੀਤੀ ਗਈ ਸੀ ਦੂਜੇ ਬਿਜਲੀ ਦੇ ਰੇਟ ਵਿਚ ਵਾਧਾ ਕੀਤਾ ਗਿਆ ਸੀ, ਤੀਜੇ ਬਸ ਫੇਅਰ ਵਿਚ ਵਾਧਾ ਕੀਤਾ ਗਿਆ ਸੀ, ਚੌਥੇ ਸੇਲਜ਼ ਟੈਕਸ ਵਧਾਇਆ ਗਿਆ ਸੀ ਅੌਰ ਕਮਰਸ਼ੀਅਲ ਕਰਾਪ ਸੈਸ ਜੋ ਕਿ ਅਸੀਂ ਛਡ ਗਏ ਸੀ ਉਹ ਇਨ੍ਹਾਂ ਨੇ ਫਿਰ ਲਗਾ ਦਿੱਤਾ ਸੀ। 1975-76 ਵਿਚ ਇਨ੍ਹਾਂ ਨੇ 20.15 ਕਰੋੜ ਰੁਪਏ ਦੇ ਟੈਕਸ ਲਗਾਏ ਸਨ। ਪਹਿਲੇ ਸਾਲ ਵਿਚ ਇਨ੍ਹਾਂ ਨੇ ਬਸ ਫੇਅਰ ਵਿਚ 20% ਦਾ ਵਾਧਾ ਕੀਤਾ ਸੀ ਅੌਰ ਉਸ ਤੋਂ ਅਗਲੇ ਸਾਲ 25% ਬਸ ਫੇਅਰ ਵਿਚ ਵਾਧਾ ਕੀਤਾ ਸੀ। ਪਰ ਜਦੋਂ ਬਾਦਲ ਸਾਹਿਬ ਵੇਲੇ ਬਸਾਂ ਵਾਲਿਆਂ ਤੋਂ 2.94 ਕਰੋੜ ਰੁਪਏ ਲਏ ਗਏ ਤਾਂ ਬਸ ਫੇਅਰ ਵਿਚ ਕੋਈ ਇਨਕਰੀਜ਼ ਨਹੀਂ ਕੀਤੀ ਗਈ। ਮੈਨੂੰ ਪਤਾ ਨਹੀਂ ਲਗਦਾ ਕਿ ਡਾਂਗ ਸਾਹਿਬ ਕਿਸ ਤਰ੍ਹਾਂ ਨਾਲ ਤੁਹਾਡੀ ਟੈਕਸਾਂ ਦੀ ਸਪੋਰਟ ਕਰਦੇ ਰਹੇ ਹਨ। ਮੈਂ ਹੈਰਾਨ ਹਾਂ ਕਿ ਇਹ ਆਪਣੇ ਆਪ ਨੂੰ ਪਰੋਗਰੈਸਿਵ ਕਹਿੰਦੇ ਹਨ ਸ਼ਾਇਦ ਅਲਾਇੰਸ ਕਰਕੇ ਇਨ੍ਹਾਂ ਦਾ ਮੂੰਹ ਬੰਦ ਹੋਇਆ ਹੈ। ਐਨੇ ਰੀਐਕਸ਼ਨਰੀ ਟੈਕਸਿਜ਼ ਇਨ੍ਹਾਂ ਨੇ ਲਗਾਏ। ਮੈਂ ਦਸਣਾ ਚਾਹੁੰਦਾ ਹਾਂ ਕਿ 1971 ਵਿਚ ਜੋ ਡਾਇਰੈਕਟ ਟੈਕਸ ਲਗਾਏ ਗਏ ਸੀ, ਉਹ 8.61 ਸਨ ਅੌਰ ਜਦੋਂ ਇਹ ਸਰਕਾਰ ਛਡ ਕੇ ਗਏ ਤਾਂ ਉਹ 14.40 ਹੋ ਗਿਆ ਸੀ। ਇਸੇ ਤਰ੍ਹਾਂ ਹੀ ਇਨਡਾਇਰੈਕਟ ਟੈਕਸਿਜ਼ ਦੇ ਬਾਰੇ ਵਿਚ ਵੀ ਮੈਂ ਦੱਸਣਾ ਚਾਹੁੰਦਾ ਹਾਂ। ਇਹ ਇਨਡਾਇਰੈਕਟ ਟੈਕਸ 1971 ਵਿਚ 69 ਸੀ ਅੌਰ ਜਦੋਂ ਛੱਡ ਕੇ ਗਏ ਤਾਂ ਇਹ 156 ਰੁਪਏ ਸੀ। ਡਾਇਰੈਕਟ ਟੈਕਸੇਸ਼ਨ ਨਾਲ ਇਨ੍ਹਾਂ ਦੇ ਵੇਲੇ 163% ਵਾਧਾ ਹੋਇਆ ਅੌਰ ਇਨਡਾਇਰੈਕਟ ਟੈਕਸੇਸ਼ਨ ਨਾਲ 226% ਦਾ ਵਾਧਾ ਹੋਇਆ। ਮੈਂ ਹੈਰਾਨ ਹਾਂ ਕਿ ਡਾਂਗ ਸਾਹਿਬ ਕਿਸ ਤਰ੍ਹਾਂ ਨਾਲ ਇਨ੍ਹਾਂ ਦੀ ਸਪੋਰਟ ਕਰਦੇ ਰਹੇ ਹਨ। (ਵਿਘਨ)

ਡਿਪਟੀ ਸਪੀਕਰ ਸਾਹਿਬ, ਸ਼ਰਮਾ ਸਾਹਿਬ ਨੇ ਇੱਕ ਬਹੁਤ ਅੱਛੀ ਗੱਲ ਕੀਤੀ ਇਨ੍ਹਾਂ ਨੇ ਕਿਹਾ ਕਿ ਬਲਵੰਤ ਸਿੰਘ ਨੇ ਸੋਸ਼ਲਿਜ਼ਮ ਦਾ ਲਫਜ਼ ਆਪਣੀ ਤਕਰੀਰ ਵਿਚ ਨਹੀਂ ਵਰਤਣ ਦਿੱਤਾ ਹੈ। ਮੈਂ ਸੋਚ ਕੇ ਹੀ ਇਸ ਲਫਜ਼ ਨੂੰ ਇਸ ਵਿਚ ਨਹੀਂ ਵਰਤਿਆ ਹੈ ਮੈਨੂੰ ਪਤਾ ਸੀ ਕਿ ਅਕਾਲੀ ਪਾਰਟੀ

[ਵਿੱਤ ਮੰਤਰੀ]

ਔਰ ਜਨਤਾ ਪਾਰਟੀ ਦੀਆਂ ਨੀਤੀਆਂ ਰੈਡੀਕਲ ਹਨ। ਮੈਂ ਇਸ ਬਜਟ ਵਿਚ ਸੋਸ਼ਲਿਜ਼ਮ ਦਾ ਲਫਜ਼ ਜਾਣ ਬੁਝ ਕੇ ਨਹੀਂ ਲਿਆਂਦਾ ਕਿਉਂਕਿ ਪਿਛਲੇ 30 ਸਾਲਾਂ ਵਿਚ ਇਨ੍ਹਾਂ ਨੇ ਸੋਸ਼ਲਿਜ਼ਮ ਦੇ ਲਫ਼ਜ਼ ਨੂੰ ਬਦਨਾਮ ਕੀਤਾ ਹੈ। ਹਰ ਕਾਂਗਰਸ ਸੈਸ਼ਨ ਵਿਚ ਸੋਸ਼ਲਿਜ਼ਮ ਉਤੇ ਰੈਜੋਲੂਸ਼ਨ ਆਏ। ਕਦੇ ਇਹ ਆਇਆ ਕਿ ਸੋਸ਼ਲਿਸਟਿਕ ਪੈਟਰਨ ਆਫ ਸੋਸਾਇਟੀ ਅਪਨਾਉਣਾ ਹੈ। ਕਦੇ ਆਇਆ ਕਿ ਬੈਂਕਾਂ ਦਾ ਕੌਮੀਕਰਨ ਕਰਨਾ ਹੈ। ਇਨ੍ਹਾਂ ਨੇ ਰੇਟ ਆਫ ਇੰਟ੍ਰੈਸਟ 16 ਫੀਸਦੀ ਕਰ ਦਿੱਤਾ। ਐਮਰਜੈਂਸੀ ਵੀ ਸੋਸ਼ਲਿਜ਼ਮ ਦੇ ਨਾਅਰੇ ਥਲੇ ਹੀ ਲਗਾਈ ਗਈ ਸੀ। ਐਮਰਜੈਂਸੀ ਵਿਚ ਇਨ੍ਹਾਂ ਦੇ ਸੋਸ਼ਲਿਜ਼ਮ ਵਿਚੋਂ ਮਾਰੂਤੀ ਨਿਕਲੀ। ਹੋਰ ਕੁਝ ਨਹੀਂ ਨਿਕਲਿਆ। ਇਨ੍ਹਾਂ ਦੇ ਸੋਸ਼ਲਿਜ਼ਮ ਨੇ ਗਰੀਬ ਮਜ਼ਦੂਰਾਂ ਦਾ ਬੋਨਸ ਬੰਦ ਕਰ ਦਿੱਤਾ। ਜਿਹੜਾ ਅਸੀਂ ਆਕੇ ਸ਼ੁਰੂ ਕੀਤਾ। ਡਿਪਟੀ ਸਪੀਕਰ ਸਾਹਿਬ, ਮੇਰੇ ਪਾਸ ਇਕ ਕਿਤਾਬ ਹੈ ਜਿਸ ਵਿਚੋਂ ਮੈਂ ਦੱਸਦਾ ਹਾਂ ਕਿ ਇਨ੍ਹਾਂ ਦੇ ਸੋਸ਼ਲਿਜ਼ਮ ਥੱਲੇ ਕਿਹੜੀ ਚੀਜ਼ ਡਿਵੈਲਪ ਕੀਤੀ। ਡਿਪਟੀ ਸਪੀਕਰ ਸਾਹਿਬ, ਮਨਾਪਲੀ ਹਾਊਸਿਜ਼ ਤਕੜੇ ਹੋਏ, ਇਜਾਰੇਦਾਰੀ ਵਧੀ, ਕੈਪੀਟਿਲਿਸਟ ਵਧੇ, ਬਲੈਕ ਮਨੀ ਵਧੀ ਅਤੇ ਰਿਸ਼ਵਤਖੋਰੀ ਵਧੀ। ਇਸ ਕਿਤਾਬ ਦਾ ਨਾਮ ਹੈ

'Economic Independence Surveys Basic Statistics relating to the Indian Economy'.

ਡਿਪਟੀ ਸਪੀਕਰ ਸਾਹਿਬ, 1951 ਵਿਚ ਸਾਡੇ ਦੇਸ਼ ਵਿਚ ਸਿਰਫ ਦੋ ਮਨਾਪਲੀ ਹਾਊਸਿਜ਼ ਸਨ। ਕੈਪੀਟਿਲਿਸਟਸ ਹਾਊਸਿਜ਼ ਸਨ। ਇੱਕ ਬਿਰਲਾ ਅਤੇ ਦੂਜਾ ਟਾਟਾ। ਇਸ ਕਿਤਾਬ ਦੇ ਟੇਬਲ 9-10 ਤੇ ਇਸ ਬਾਰੇ ਦੱਸਿਆ ਗਿਆ ਹੈ। 1951 ਵਿਚ ਬਿਰਲੇ ਦੇ 153 ਕਰੋੜ ਦੇ ਅਸੈਟਸ ਸੀ ਅਤੇ ਟਾਟੇ ਦੇ 116 ਕਰੋੜ ਦੇ ਅਸੈਟਸ ਸਨ। 1951 ਤੋਂ ਲੈ ਕੇ 1975-76 ਤੱਕ ਕੇਂਦਰ ਵਿਚ ਇਨ੍ਹਾਂ ਦੀ ਸਰਕਾਰ ਅਨਇੰਟਰੱਪਟਿੱਡ ਰਹੀ ਹੈ ਅਤੇ ਉਥੇ ਹੋਰ ਕੋਈ ਸਰਕਾਰ ਨਹੀਂ ਆਈ। ਉਸ ਦੇ ਬਾਅਦ ਪਹਿਲੀ ਵਾਰ ਸ਼੍ਰੀ ਡਿਸਾਈ ਜੀ ਦੀ ਸਰਕਾਰ ਕੇਂਦਰ ਵਿਚ ਬਣੀ। ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ 1951 ਵਿਚ ਬਿਰਲੇ ਦੇ ਜਿਹੜੇ 153 ਕਰੋੜ ਦੇ ਅਸੈਟਸ ਸਨ, ਉਹ 1975-76 ਵਿਚ 1065 ਕਰੋੜ ਦੇ ਅਸੈਟਸ ਹੋ ਗਏ। ਇਸੇ ਤਰ੍ਹਾਂ ਹੀ ਟਾਟੇ ਦੇ ਜਿਹੜੇ 1951 ਵਿਚ 116 ਕਰੋੜ ਦੇ ਅਸੈਟਸ ਸਨ ਉਹ 1975-76 ਵਿਚ 975 ਕਰੋੜ ਦੇ ਹੋਏ। ਕੀ ਇਹ ਹੀ ਇਨ੍ਹਾਂ ਦਾ ਸੋਸ਼ਲਿਜ਼ਮ ਹੈ? (ਵਿਘਨ) ਪਹਿਲੇ 1951 ਵਿਚ ਜਦ ਇਹ ਦੋ ਬਿੱਗ ਹਾਊਸਿਜ਼ ਸਨ ਤਾਂ 1975-76 ਤੱਕ ਹਿੰਦੁਸਤਾਨ ਵਿੱਚ 75 ਬਿੱਗ ਹਾਊਸਿਜ਼ ਬਣੇ, ਮਨਾਪਲੀ ਹਾਊਸਿਜ਼ ਇਤਨੇ ਵੱਧ ਗਏ। ਇਨ੍ਹਾਂ ਸਾਰੇ ਹਾਊਸਿਜ਼ ਦੀ, ਵੱਡੇ ਵੱਡੇ ਅਤੇ ਛੋਟੇ ਮਿਲਾਕੇ 1951 ਵਿਚ 648 ਕਰੋੜ ਦੇ ਅਸੈਟ ਸੀ ਜੋ ਕਿ 1975-76 ਤੱਕ 648 ਕਰੋੜ ਤੋਂ ਵਧਕੇ 5,111 ਕਰੋੜ ਰੁਪਏ ਦੇ ਅਸੈਟਸ ਹੋ ਗਏ। ਕੀ ਇਹ ਹੀ ਇਨ੍ਹਾਂ ਦਾ ਸੋਸ਼ਲਿਜ਼ਮ ਹੈ? ਪਰ ਅਜਿਹਾ ਸੋਸ਼ਲਿਜ਼ਮ ਸਾਨੂੰ ਮਨਜ਼ੂਰ ਨਹੀਂ ਅਤੇ ਇਸੇ ਕਰਕੇ ਮੈਂ ਇਸ ਦੀ ਜਗ੍ਹਾ ਡੀਪ ਰੂਟਿੱਡ ਡੈਮੋਕਰੇਸੀ ਦਾ ਲਫਜ਼ ਲਿਖਿਆ ਹੈ। ਇਨ੍ਹਾਂ ਦੇ ਸੋਸ਼ਲਿਜ਼ਮ ਦੇ ਚਾਰ ਪਾਵੇ, ਫੋਰ ਪਿੱਲਰਜ਼ ਹਨ। ਪਹਿਲਾ ਪਾਵਾ ਇਜਾਰੇਦਾਰੀ ਮਨਾਪਲੀ ਦਾ, ਦੂਜਾ ਪਾਵਾ ਸਰਮਾਏਦਾਰੀ, ਕੈਪਿਟਿਲਿਜ਼ਮ ਦਾ, ਤੀਜਾ ਪਾਵਾ ਕੁਰੱਪਸ਼ਨ ਦਾ ਅਤੇ ਚੌਥਾ ਪਾਵਾ ਬਲੈਕ ਮਨੀ ਦਾ। (ਵਿਘਨ)

**ਸ਼੍ਰੀ ਡਿਪਟੀ ਸਪੀਕਰ:** ਮੈਂ ਰਿਕੁਐਸਟ ਕਰਾਂਗਾ ਕਿ ਇੰਟਰੱਪਟ ਨਾ ਕੀਤਾ ਜਾਵੇ।

**ਵਿੱਤ ਮੰਤਰੀ:** ਹੁਣ ਮੈਂ ਸੈਂਟਰਲ ਅਸਿਸਟੈਂਸ ਦੇ ਬਾਰੇ ਦੱਸਣਾ ਚਾਹੁੰਦਾ ਹਾਂ। ਫਿਰ ਮੈਂ ਫਾਈਨੈਂਸ਼ਲ ਪਾਵਰ ਤੇ ਆਉਣਾ ਚਾਹੁੰਦਾ ਹਾਂ। ਇਨ੍ਹਾਂ ਨੇ ਬੜਾ ਪ੍ਰਾਪੇਗੰਡਾ ਕੀਤਾ, ਇਨ੍ਹਾਂ ਵੱਲੋਂ ਬੜਾ ਕਿਹਾ ਗਿਆ ਕਿ ਜਦ ਪੰਜਾਬ ਵਿਚ ਅਕਾਲੀਆਂ ਅਤੇ ਜਨਸੰਘ ਦੀ ਸਰਕਾਰ ਸੀ ਤਾਂ ਉਸ ਸਮੇਂ

ਪੰਜਾਬ ਨਾਲ ਬੜਾ ਵਿਤਕਰਾ ਹੁੰਦਾ ਸੀ। ਇਨ੍ਹਾਂ ਬੜਾ ਪ੍ਰਾਪੇਗੰਡਾ ਕੀਤਾ ਕਿ ਸੈਂਟਰ ਵਾਲੇ ਅਕਾਲੀ-ਜਨਸੰਘ ਸਰਕਾਰ ਦੀ ਕੋਈ ਗੱਲ ਨਹੀਂ ਸੀ ਸੁਣਦੇ ਅਤੇ ਇਹ ਐਵੇਂ ਸਿੰਗ ਫਸਾ ਲੈਂਦੇ ਹਨ। ਇਹ ਕਹਿੰਦੇ ਰਹੇ ਕਿ ਸੂਬਿਆਂ ਵਿਚ ਵੀ ਉਹੀ ਸਰਕਾਰ ਹੋਣੀ ਚਾਹੀਦੀ ਹੈ ਜਿਹੜੀ ਸੈਂਟਰ ਵਿਚ ਹੈ ਤਾਂ ਹੀ ਸੂਬਿਆਂ ਨੂੰ ਕੁਝ ਮਿਲ ਸਕੇਗਾ। (ਵਿਘਨ) ਚੌਧਰੀ ਸੁੰਦਰ ਸਿੰਘ ਜੀ ਬੜਾ ਰੌਲਾ ਪਾਉਂਦੇ ਹੁੰਦੇ ਸੀ। ਅਸੀਂ ਵੀ ਸੋਚਦੇ ਸੀ ਕਿ ਚਲੋ ਅਸੀਂ ਜੇ ਨਹੀਂ ਲੈ ਸਕੇ ਤਾਂ ਇਨ੍ਹਾਂ ਨੂੰ ਮੌਕਾ ਦਿੰਦੇ ਹਾਂ ਭਲਾ ਜੇ ਇਹ ਹੀ ਪੰਜਾਬ ਵਾਸਤੇ ਕੁਝ ਸਹਾਇਤਾ ਲੈ ਸਕਣ। ਅਸੀਂ ਤਾਂ ਕਹਿੰਦੇ ਸੀ ਕਿ ਪੰਜਾਬ ਦਾ ਭਲਾ ਕਿਸੇ ਤਰ੍ਹਾਂ ਹੋਣਾ ਚਾਹੀਦਾ ਹੈ। ਪਰ ਤੁਹਾਨੂੰ ਪਤਾ ਹੈ ਪਿਛਲੇ 5-6 ਸਾਲਾਂ ਵਿਚ ਦਿੱਲੀ ਦੀ ਸਰਕਾਰ ਨੇ ਇਨ੍ਹਾਂ ਨੂੰ ਮੂੰਹ ਨਹੀਂ ਲਾਇਆ। ਇਹ ਉਨ੍ਹਾਂ ਤੋਂ ਕੁਝ ਨਹੀਂ ਲੈ ਸਕੇ ਸੀ। ਜਿਸ ਤਰ੍ਹਾਂ ਮੈਂ ਪਹਿਲਾਂ ਕਿਹਾ ਹੈ ਕਿ ਇਹ ਤਾਂ ਕੁਰਸੀਆਂ ਲਈ ਲੜਦੇ ਸੀ ਅਤੇ ਹਿੱਤਾਂ ਲਈ ਨਹੀਂ ਲੜਦੇ ਸੀ (ਵਿਘਨ) ਮੈਂ ਸਮਝਦਾ ਹਾਂ ਕਿ ਹੁਣ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਿੱਲੀ ਜਾ ਕੇ ਕੇਵਲ ਪੰਜਾਬ ਦੇ ਹਿਤਾਂ ਲਈ ਨਹੀਂ ਲੜਦੇ ਬਲਕਿ ਹਿੰਦੁਸਤਾਨ ਦੇ ਸਾਰੇ ਸੂਬਿਆਂ ਦੇ ਹਿੱਤਾਂ ਲਈ ਲੜੇ ਹਨ। (ਤਾੜੀਆਂ) ਜੇ ਸੈਂਟਰ ਵਿਚ ਜਾ ਕੇ ਗੂੰਗੇ ਬਣਕੇ ਬੈਠੇ ਰਹੀਏ ਤਾਂ ਫਿਰ ਕੁਝ ਨਹੀਂ ਮਿਲਦਾ। ਜੇ ਉਥੇ ਜਾ ਕੇ ਕਿਹਾ ਜਾਵੇ ਕਿ ਬੀਬੀ ਜੀ ਮੇਰੀ ਕੁਰਸੀ ਬਚੀ ਰਹੇ ਤਾਂ ਫਿਰ ਇਸ ਤਰ੍ਹਾਂ ਕੁਝ ਨਹੀਂ ਹੋ ਸਕਦਾ। ਤੁਸੀਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਸਾਡੇ ਇਕ ਸਾਲ ਦੀ ਪ੍ਰੋਗਰੈਸ ਦੇਖ ਲਈ ਹੋਣੀ ਹੈ ਅਤੇ ਤੁਸੀਂ ਜੋ ਕੁਝ 5-6 ਸਾਲਾਂ ਵਿਚ ਕੀਤਾ ਉਸ ਦਾ ਤੁਸੀਂ ਸਾਡੇ ਇਸ ਇਕ ਸਾਲ ਨਾਲ ਕੰਪੈਰੇਜ਼ਨ ਕਰਕੇ ਦੇਖ ਲਵੋ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ 1974-75 ਵਿੱਚ ਸੈਂਟਰਲ ਅਸਿਸਟੈਂਸ 20 ਕਰੋੜ 52 ਲੱਖ ਦੀ ਮਿਲੀ। 1975-76 ਵਿਚ ਸੈਂਟਰਲ ਅਸਿਸਟੈਂਸ 25 ਕਰੋੜ 64 ਲੱਖ ਦੀ ਮਿਲੀ ਸੀ। ਉਦੋਂ ਕੇਂਦਰ ਵਿਚ ਇਨ੍ਹਾਂ ਦੀ ਆਪਣੀ ਸਰਕਾਰ ਸੀ। 1976-77 ਵਿਚ ਸੈਂਟਰਲ ਅਸਿਸਟੈਂਸ 29 ਕਰੋੜ 20 ਲੱਖ ਦੀ ਮਿਲੀ ਸੀ। ਫਿਰ ਇਹ (ਆਪੋਜ਼ੀਸ਼ਨ ਵੱਲ ਇਸ਼ਾਰਾ) ਚਲੇ ਗਏ ਅਤੇ ਇਥੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਆਈ। ਹੁਣ ਸੈਂਟਰਲ ਅਸਿਸਟੈਂਸ 66 ਕਰੋੜ 20 ਲੱਖ ਰੁਪਏ ਦੀ ਇਸ ਸਾਲ ਮਿਲੀ ਹੈ। (ਤਾੜੀਆਂ) (ਵਿਘਨ)

**ਸ੍ਰੀ ਡਿਪਟੀ ਸਪੀਕਰ:** ਤੁਸੀਂ ਇੰਟਰੱਪਟ ਨਾ ਕਰੋ।

**ਵਿੱਤ ਮੰਤਰੀ:** ਡਿਪਟੀ ਸਪੀਕਰ ਸਾਹਿਬ, ਬੜੇ ਪਲਾਨ ਦੇ ਗੀਤ ਗਾਏ ਗਏ। ਇਥੇ ਕਿਹਾ ਗਿਆ ਕਿ ਪਲਾਨ ਨੀਵੀਂ ਕਰ ਦਿਤੀ ਹੈ। ਸਾਡੀ 257 ਕਰੋੜ ਦੀ ਪਲਾਨ ਸੀ ਅਤੇ ਇਨ੍ਹਾਂ ਨੇ ਘਟਾਕੇ 212 ਕਰੋੜ ਕਰ ਦਿਤੀ। ਇਸ ਤਰ੍ਹਾਂ ਇਹ ਥੱਲੇ ਚਲੇ ਗਏ। ਇਨ੍ਹਾਂ ਨੇ ਪੰਜਾਬ ਦਾ ਬੇੜਾ ਗਰਕ ਕਰ ਦਿਤਾ (ਵਿਘਨ) ਇਹ ਠੀਕ ਹੈ ਕਿ ਖਰਚ ਕਰਨ ਦੇ ਮਾਮਲੇ ਵਿਚ ਇਹ ਮਾਹਿਰ ਹਨ ਪਰ ਨਤੀਜਾ ਕੁਝ ਨਹੀਂ ਨਿਕਲਿਆ। ਇਸ ਚੀਜ਼ ਦਾ ਇਨ੍ਹਾਂ ਨੂੰ ਕੋਈ ਫਰਕ ਨਹੀਂ ਪੈਂਦਾ। ਮੌਜ ਮੇਲਾ ਕਰਨ ਵਾਲਾ ਜ਼ਿਆਦਾ ਖਰਚ ਕਰਦਾ ਹੈ। (ਵਿਘਨ) ਇਹਨਾਂ ਨੇ ਖਰਚ ਜ਼ਿਆਦਾ ਕੀਤਾ ਪਰ ਨਤੀਜਾ ਕੁਝ ਨਹੀਂ ਨਿਕਲਿਆ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਫੈਕਟਸ ਦੱਸ ਰਿਹਾ ਹਾਂ 1971-72 ਦੇ ਤਾਂਕਿ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਇਸ ਦਾ ਪਤਾ ਲਗ ਜਾਵੇ ਅਤੇ ਉਹ ਸੋਚਣ ਤੇ ਮਜਬੂਰ ਹੋ ਜਾਣ ਕਿ ਕੀ ਨੁਕਸ ਸੀ। ਉਨ੍ਹਾਂ ਨੂੰ ਪਤਾ ਲਗ ਸਕੇ ਕਿ ਕਿਉਂ ਉਹ ਪੰਜਾਬ ਦੀ ਤਰੱਕੀ ਨਹੀਂ ਕਰ ਸਕੇ ਅਤੇ ਕਿਉਂ ਪੰਜਾਬ ਕਮਜ਼ੋਰ ਹੋਇਆ। ਇਸ ਬਾਰੇ ਇਨ੍ਹਾਂ ਨੂੰ ਸੋਚਣਾ ਪਵੇਗਾ। ਹੁਣ ਅਸੀਂ ਕਿਉਂ ਉਪਰ ਜਾ ਰਹੇ ਹਾਂ, ਇਸ ਬਾਰੇ ਇਨ੍ਹਾਂ ਨੂੰ ਸੋਚਣਾ ਪਵੇਗਾ। ਡਿਪਟੀ ਸਪੀਕਰ ਸਾਹਿਬ, 1971-72 ਵਿਚ ਜਦ ਬਾਦਲ ਸਾਹਿਬ ਦੀ ਸਰਕਾਰ ਸੀ ਤਾਂ ਸਾਡੀ ਪਲਾਨ 78 ਕਰੋੜ ਦੀ ਸੀ

[ਵਿੱਤ ਮੰਤਰੀ]

(ਵਿਘਨ) ਜਦ 1972-73 ਵਿਚ ਇਹ ਆ ਗਏ ਤਾਂ ਇਨ੍ਹਾਂ ਨੇ ਇਹ ਪਲਾਨ 99 ਕਰੋੜ ਦੀ ਕਰ ਦਿੱਤੀ ਸੀ। 1973-74 ਵਿਚ 123 ਕਰੋੜ ਦੀ ਕਰ ਦਿੱਤੀ ਸੀ। ਇਸ ਤਰ੍ਹਾਂ ਕਰਦੇ ਕਰਦੇ ਇਹ 1976-77 ਤੱਕ 257 ਕਰੋੜ ਤੇ ਲੈ ਗਏ। ਰੁਪਿਆ ਤਾਂ ਜ਼ਿਆਦਾ ਖਰਚ ਕੀਤਾ ਪਰ ਉਸ ਦਾ ਅਰਥ ਕੁਝ ਨਹੀਂ ਹੋਇਆ। ਲੀਡਰ ਆਫ ਦੀ ਆਪੋਜ਼ੀਸ਼ਨ ਨੇ ਕਿਹਾ ਕਿ ਅਸੀਂ ਐਗਰੀਕਲਚਰ ਇੰਪਲੀ-ਮੈਂਟਸ ਬਹੁਤ ਜ਼ਿਆਦਾ ਦਿੱਤੇ। ਇਨ੍ਹਾਂ ਨੇ ਕਿਹਾ ਕਿ ਅਸੀਂ ਬਿਜਲੀ ਦੀਆਂ ਤਾਰਾਂ ਵੀ ਜ਼ਿਆਦਾ ਲਾਈਆਂ। ਹੋ ਸਕਦਾ ਹੈ ਕਿ ਐਗਰੀਕਲਚਰ ਇੰਪਲੀਮੈਂਟਸ ਜ਼ਿਆਦਾ ਦਿੱਤੇ ਹੋਣ ਅਤੇ ਉਹ ਜ਼ਿਮੀ-ਦਾਰਾਂ ਪਾਸ ਨਾ ਪਹੁੰਚੇ ਹੋਣ ਅਤੇ ਕਿਤੇ ਹੋਰ ਪਾਸੇ ਚਲੇ ਗਏ ਹੋਣ। ਇਹ ਕਹਿੰਦੇ ਹਨ ਕਿ ਖਾਦ ਦੀ ਸਬਸਿੱਡੀ ਦਿਤੀ ਪਰ ਉਸਦਾ ਨਤੀਜਾ ਕੀ ਨਿਕਲਿਆ ? ਪੰਜਾਬ ਦੀ ਗਰੋਥ ਕਿੱਥੇ ਗਈ ? ਪਰੋਡਕਸ਼ਨ ਕਿੰਨੀ ਹੋਈ ? 1971-72 ਵਿਚ ਐਗਰੀਕਲਚਰ ਪਰੋਡਕਸ਼ਨ, ਦਾਲਾਂ ਆਦਿ ਪਾ ਕੇ 79 ਲੱਖ ਮੀਟਰਿਕ ਟਨ ਸੀ। ਜਦ ਇਨ੍ਹਾਂ ਨੇ ਪਲਾਨ ਵਧਾ ਦਿਤੀ ਤਾਂ ਫਿਰ 76 ਲੱਖ ਮੀਟਰਿਕ ਟਨ ਹੋ ਗਈ। ਪਲਾਨ ਵਧਾ ਦਿਤੀ ਪਰ ਪਰੋਡਕਸ਼ਨ ਘਟ ਗਈ। ਇਸ ਤਰ੍ਹਾਂ ਗਰੋਥ ਘਟ ਗਈ। (ਵਿਘਨ) ਡਿਪਟੀ ਸਪੀਕਰ ਸਾਹਿਬ, ਇਹ ਫੈਕਟਸ ਹਨ ਜੋ ਮੈਂ ਤੁਹਾਨੂੰ ਦੱਸ ਰਿਹਾ ਹਾਂ। ਇਹ ਮੈਂ ਇਥੇ ਸਦਨ ਦੀ ਟੇਬਲ ਤੇ ਪਲੇਸ ਕਰਾਂਗਾ। ਇਸ ਤਰ੍ਹਾਂ ਇਹ ਪ੍ਰੋਡਕਸ਼ਨ ਮਾਈਨਸ 2.9 ਹੋਈ। (ਵਿਘਨ) ਪਤਾ ਨਹੀਂ ਇਹ ਰੁਪਿਆ ਖਰਚਦੇ ਤਾਂ ਰਹੇ ਪਰ ਥੱਲੇ ਨਹੀਂ ਸੀ ਪਹੁੰਚਦੇ। (ਵਿਘਨ) ਇਸ ਵਿਚ ਫਾਈਨੈਂਸ ਮਨਿਸਟਰ ਸ੍ਰੀ ਸ਼ਰਮਾ ਦਾ ਕੋਈ ਕਸੂਰ ਨਹੀਂ ਸੀ। ਉਨ੍ਹਾਂ ਨੇ ਹਿੰਮਤ ਕੀਤੀ ਅਤੇ ਟੈਕਸ ਲਗਾ ਦਿੱਤੇ ਪਰ ਉਨ੍ਹਾਂ ਵਿਚ ਐਡਮਨਿਸਟਰੇਟਿਵ ਕਪੈਸਟੀ ਨਹੀਂ ਸੀ। ਉਨ੍ਹਾਂ ਨੂੰ ਕੰਮ ਨਹੀਂ ਸੀ ਚਲਾਉਣਾ ਆਉਂਦਾ। (ਵਿਘਨ) ਇਸ ਕਰਕੇ ਇਸ ਰੁਪਏ ਨਾਲ ਤਰੱਕੀ ਦਾ ਕੰਮ ਨਹੀਂ ਹੋ ਸਕਿਆ। ਇਨ੍ਹਾਂ ਦਾ ਪੈਸਾ ਫੀਲਡ ਵਿਚ ਨਹੀਂ ਸੀ ਪਹੁੰਚਦਾ। ਪਲਾਨ ਦਾ ਸਹੀ ਰਿਫਲੈਕਸ਼ਨ ਗਰੋਥ ਰੇਟ ਹੈ। ਇਹ ਕਹਿੰਦੇ ਹਨ ਕਿ ਅਸੀਂ ਤਾਰਾਂ ਲਾ ਦਿਤੀਆਂ, ਟਿਊਬਵੈਲ ਲਗਾ ਦਿੱਤੇ। ਪਰ ਇਨ੍ਹਾਂ ਨੂੰ ਇਹ ਕੋਈ ਫਿਕਰ ਨਹੀਂ ਸੀ ਕਿ ਤਾਰਾਂ ਨਾਲ ਕੋਈ ਬੰਦਾ ਭਾਵੇਂ ਲਟਕ ਕੇ ਮਰ ਜਾਂਦਾ। ਡਿਪਟੀ ਸਪੀਕਰ ਸਾਹਿਬ, ਬਗੈਰ ਤਾਰਾਂ ਦੇ ਬਿਜਲੀ ਦਿੱਤੀ ਗਈ।

**ਚੌਧਰੀ ਬਲਰਾਮ ਜਾਖੜ** ** ** **

**Mr. Deputy Speaker**: This is no point of order.

**ਵਿੱਤ ਮੰਤਰੀ**: ਮੈਂ ਇਨ੍ਹਾਂ ਦੀ ਪਰਫਾਰਮੈਂਸ ਬਾਰੇ ਦੱਸਣਾ ਛੱਡ ਦਿੰਦਾ ਹਾਂ ਕਿਉਂਕਿ ਇਨ੍ਹਾਂ ਨੂੰ ਸੁਣਕੇ ਸ਼ਰਮ ਆਉਂਦੀ ਹੈ। ਇਨ੍ਹਾਂ ਨੇ ਰੁਪਿਆ ਤਾਂ ਬਹੁਤ ਖਰਚ ਕੀਤਾ ਪਰ ਗਰੋਥ ਰੇਟ ਨਹੀਂ ਵਧਿਆ। ਗਰੋਥ ਨਹੀਂ ਵਧੀ। ਡਿਪਟੀ ਸਪੀਕਰ ਸਾਹਿਬ, ਪਲਾਨਿੰਗ ਕਮਿਸ਼ਨ ਨੇ ਡਰਾਫਟ ਰਿਪੋਰਟ ਬਣਾਈ, ਉਸ ਦੇ ਵਿਚ ਉਨ੍ਹਾਂ ਨੇ ਲਿਖਿਆ ਹੈ। ਉਹ ਪੈਰਾ ਮੈਨੂੰ ਇਸ ਵੇਲੇ ਮਿਲ ਨਹੀਂ ਰਿਹਾ। ਮੈਂ ਦੱਸ ਦੇਵਾਂ ਕਿ ਉਨ੍ਹਾਂ ਨੇ ਕਿਹਾ ਹੈ ਕਿ ਰੂਰਲ ਏਰੀਆ ਵਿਚ 48 ਫੀਸਦੀ ਬੀਲੋਅ ਪਾਵਰਟੀ ਲਾਈਨ ਹਨ। ਜਿੱਥੇ ਡਿਪਟੀ ਸਪੀਕਰ ਸਾਹਿਬ, 48 ਫੀ ਸਦੀ ਲੋਕ ਬੀਲੋਅ ਪਾਵਰਟੀ ਲਾਈਨ ਤੇ ਹੋਣ ਤਾਂ ਫਿਰ ਇਨ੍ਹਾਂ ਦੀਆਂ ਕੀ ਪਲੈਨਜ਼ ਸਨ ? ਕੀ ਇਨ੍ਹਾਂ ਨੇ ਤਰੱਕੀ ਕੀਤੀ ਹੈ ? ਅੱਜ ਅਸੀਂ ਕਿਸ ਪਾਸੇ ਨੂੰ ਤੁਰ ਰਹੇ ਹਾਂ।

ਡਿਪਟੀ ਸਪੀਕਰ ਸਾਹਿਬ, ਮੇਰੇ ਮਿੱਤਰ ਟਪਿਆਲਾ ਸਾਹਿਬ ਨੇ ਲੈਂਡ ਪਾਲਿਸੀ ਦੀ ਗੱਲ ਕੀਤੀ ਹੈ। ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਪ੍ਰੈਜ਼ੈਂਟ ਗੌਰਮਿੰਟ ਡਿਟਰਮਿੰਡ ਹੈ ਕਿ ਜਿਹੜੀ ਲੈਂਡ ਪਾਲਿਸੀ ਹੈ, ਉਸ ਨੂੰ ਪੂਰੇ ਤੌਰ ਤੇ ਇੰਪਲੀਮੈਂਟ ਕੀਤਾ ਜਾਵੇ। (ਥੰਪਿੰਗ) ਸਰਦਾਰ ਉਮਰਾਓ

**Expunged as ordered by the Chair.

ਸਿੰਘ ਜੀ 4,150 ਹੈਕਟੇਅਰ ਜ਼ਮੀਨ ਅਨਪਲਾਊਡ ਛੱਡ ਕੇ ਗਏ ਸੀ। ਮੈਂ ਦੱਸਣਾ ਚਾਹੁੰਦਾ ਹਾਂ ਕਿ ਅੱਜ 2,011 ਹੈਕਟੇਅਰ ਅਨਪਲਾਊਡ ਹੈ ਅਤੇ ਉਹ ਵੀ ਅਸੀਂ ਪਲਾਊਡ ਕਰ ਦੇਵਾਂਗੇ। (ਥੰਪਿੰਗ) ਬਾਦਲ ਸਾਹਿਬ ਦੀ, ਡਿਪਟੀ ਸਪੀਕਰ ਸਾਹਿਬ, ਇਹ ਪਾਲਿਸੀ ਹੈ ਕਿ ਜਿਹੜੇ ਆਬਾਦਕਾਰ ਬੈਠੇ ਹਨ ਕਿਸੇ ਨੂੰ ਨਹੀਂ ਉਜਾੜਿਆ ਜਾਵੇਗਾ। (ਥੰਪਿੰਗ) ਆਬਾਦਕਾਰਾਂ ਨੂੰ 5 ਏਕੜ ਜ਼ਮੀਨ ਉਨ੍ਹਾਂ ਨੂੰ ਰਹਿਣ ਵਾਸਤੇ ਓਨਰਸ਼ਿਪ ਦੇ ਰਾਈਟਸ ਦਿੱਤੇ ਜਾਣਗੇ।

ਫਿਰ ਡਿਪਟੀ ਸਪੀਕਰ ਸਾਹਿਬ, ਇਥੇ ਅਨੰਦਪੁਰ ਸਾਹਿਬ ਦੇ ਰੈਜ਼ੋਲਿਊਸ਼ਨ ਦਾ ਜ਼ਿਕਰ ਆਇਆ ਹੈ। ਅਨੰਦਪੁਰ ਸਾਹਿਬ ਦੇ ਰੈਜ਼ੋਲਿਊਸ਼ਨ ਦੇ ਬਾਵਜੂਦ ਇਨ੍ਹਾਂ ਨੇ ਸਾਨੂੰ ਕਿਹਾ ਕਿ ਅਕਾਲੀਓ ਤੁਸੀਂ ਜੈ ਪ੍ਰਕਾਸ਼ ਨਾਰਾਇਣ ਦੇ ਮਗਰ ਕਿਉਂ ਜਾਂਦੇ ਹੋ, ਤੁਸੀਂ ਬਾਜਪਾਈ ਸਾਹਿਬ ਦੇ ਮਗਰ ਕਿਉਂ ਜਾਂਦੇ ਹੋ। ਇਸ ਤਰ੍ਹਾਂ ਦੀਆਂ ਕਈ ਗੱਲਾਂ ਕੀਤੀਆਂ ਗਈਆਂ। ਉਥੇ ਰੈਜ਼ੋਲਿਊਸ਼ਨ ਕਰਨ ਦੇ ਬਾਅਦ ਅਕਾਲੀ ਦਲ ਨੇ ਐਮਰਜੈਂਸੀ ਦੇ ਦੌਰਾਨ ਗਿਫਤਾਰੀਆਂ ਦਿਤੀਆਂ। ਜਦੋਂ ਪੰਜਾਬ ਦੇ ਸ਼ੇਰ ਲੀਡਰਾਂ ਨੂੰ, ਟੰਡਨ ਸਾਹਿਬ ਨੂੰ ਅਤੇ ਹੋਰ ਬਹੁਤ ਸਾਰੇ ਲੀਡਰਾਂ ਨੂੰ ਗ੍ਰਿਫਤਾਰ ਕਰ ਲਿਆ ਗਿਆ ਸੀ ਤਾਂ ਉਦੋਂ ਅਨੰਦਪੁਰ ਸਾਹਿਬ ਦੇ ਰੈਜ਼ੋਲਿਊਸ਼ਨ ਦੇ ਬਾਵਜੂਦ ਸਾਨੂੰ ਇਨ੍ਹਾਂ ਨੇ ਕਿਹਾ ਕਿ ਕਾਂਗਰਸ ਨਾਲ ਕੁਲੀਸ਼ਨ ਗੌਰਮਿੰਟ ਬਣਾ ਲਓ। ਤੁਸੀਂ ਆਪਣਾ ਡਿਪਟੀ ਚੀਫ ਮਨਿਸਟਰ ਬਣਾ ਲਓ ਜੇ ਤੁਸੀਂ ਇਹ ਗੱਲ ਨਹੀਂ ਮੰਨਦੇ ਤਾਂ ਫੁੱਲ ਚੀਫ ਮਨਿਸਟਰੀ ਤੁਸੀਂ ਲਓ ਅਤੇ ਬਾਕੀ ਅਸੀਂ ਲਵਾਂਗੇ। ਇਹ ਡਿਪਟੀ ਸਪੀਕਰ ਸਾਹਿਬ, ਅਨੰਦਪੁਰ ਸਾਹਿਬ ਦੇ ਰੈਜ਼ੋਲਿਊਸ਼ਨ ਦੇ ਬਾਵਜੂਦ ਇਨ੍ਹਾਂ ਨੇ ਕਿਹਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਕੁਰਬਾਨੀਆਂ ਕਰਨ ਵਿਚ ਕਦੇ ਕਿਸੇ ਗੱਲੋਂ ਪਿਛੇ ਨਹੀਂ ਰਿਹਾ। ਅਸੀਂ ਅਨੰਦਪੁਰ ਸਾਹਿਬ ਦੇ ਰੈਜ਼ੋਲਿਊਸ਼ਨ ਤੋਂ ਜਜ਼ਬਾ ਲੈ ਕੇ ਕਰਨਾਲ ਵਿਚ ਮੋਰਚਾ ਲਾਇਆ ਸੀ ਔਰ ਅਸੀਂ ਇਸੇ ਰੈਜ਼ੋਲਿਊਸਨ ਤੋਂ ਜਜ਼ਬਾ ਲੈ ਕੇ ਐਮਰਜੈਂਸੀ ਵਿਚ ਜੂਝੇ ਸੀ ਔਰ ਅਸੀਂ ਡਿਕਟੇਟਰਸ਼ਿਪ ਦੇ ਖਿਲਾਫ ਲੜੇ ਸੀ। ਅਕਾਲੀ ਦਲ ਨੇ ਮੋਰਚਾ ਲਗਾਇਆ ਅਤੇ ਅਕਾਲੀ ਦੱਲ ਨੇ ਹਿੰਦੁਸਤਾਨ ਦਾ ਇਤਿਹਾਸ ਬਦਲਿਆ। (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਅਕਾਲੀ ਦੱਲ ਦਾ ਜਬਰੀ ਬਾਬਿਆਂ ਤੋਂ ਲੈ ਕੇ ਬਾਬਾ ਖੜਕ ਸਿੰਘ ਤੋਂ ਲੈਕੇ ਮਾਸਟਰ ਤਾਰਾ ਸਿੰਘ, ਸੰਤ ਬਾਬਾ ਫਤਿਹ ਸਿੰਘ ਔਰ ਜਗਦੇਵ ਸਿੰਘ ਜੀ ਤਲਵੰਡੀ ਤਕ ਅਕਾਲੀ ਦੱਲ ਦਾ ਸਾਰਾ ਇਤਹਾਸ ਪੇਟ੍ਰੀਆਟ ਦਾ ਇਤਿਹਾਸ ਹੈ, ਕੁਰਬਾਨੀਆਂ ਦਾ ਇਤਿਹਾਸ ਹੈ। ਕਦੇ ਵੀ ਦੇਸ਼ ਤੇ ਕੋਈ ਮੁਸੀਬਤ ਆਵੇ ਅਕਾਲੀ ਦੱਲ ਸੱਭ ਤੋਂ ਪਹਿਲਾਂ ਕੁਰਬਾਨੀਆਂ ਵਾਸਤੇ ਤਿਆਰ ਹੋਵੇਗਾ। (ਥੰਪਿੰਗ)। ਇਹ ਅਕਾਲੀ ਦਲ ਦਾ ਇਤਿਹਾਸ ਹੈ। ਇਸ ਤੋਂ ਵੱਧ ਮੈਂ ਕੁਝ ਨਹੀਂ ਕਹਿਣਾ ਚਾਹੁੰਦਾ।

ਇੱਕ, ਡਿਪਟੀ ਸਪੀਕਰ ਸਾਹਿਬ, ਸਾਡੇ ਸਾਹਮਣੇ ਬੜਾ ਇਮਪਾਰਟੈਂਟ ਮਸਲਾ ਹੈ, ਅਤੇ ਉਹ ਹੈ ਫਾਈਨੈਂਸ਼ਲ ਪਾਵਰ ਦਾ। ਫਾਈਨੈਂਸ਼ਲ ਪਾਵਰਜ਼ ਕੀ ਹੁੰਦੀਆਂ ਹਨ ਅਤੇ ਫਾਈਨੈਂਸ਼ਲ ਪਾਵਰਜ਼ ਅਸੀਂ ਕੀ ਚਾਹੁੰਦੇ ਹਾਂ ? ਡਿਪਟੀ ਸਪੀਕਰ ਸਾਹਿਬ, ਜੋ ਬਾਦਲ ਸਾਹਿਬ ਦੀ ਤਕਰੀਰ ਹੈ ਜਿਹੜੀ ਉਨ੍ਹਾਂ ਨੇ ਨੈਸ਼ਨਲ ਡਿਵੈਲਪਮੈਂਟ ਕੌਂਸਲ ਵਿਚ ਪੇਸ਼ ਕੀਤੀ ਔਰ ਇਸ ਦੇ ਨਾਲ ਜੋ ਅਸੀਂ ਚਾਹੁੰਦੇ ਹਾਂ, ਜੋ ਪੰਜਾਬ ਦੀ ਸਰਕਾਰ ਚਾਹੁੰਦੀ ਹੈ ਉਹ ਵੀ ਇਸ ਦੇ ਵਿਚ ਲਿਖਿਆ ਹੈ ਉਹ ਮੈਂ ਤੁਹਾਡੀ ਇਜਾਜ਼ਤ ਦੇ ਨਾਲ ਸਦਨ ਦੀ **ਮੇਜ਼ ਤੇ ਰਖਦਾ ਹਾਂ।

**ਕੁਝ ਆਵਾਜ਼ਾਂ :** ਇਹ ਸਰਕੂਲੇਟ ਹੋਣੀ ਚਾਹੀਦੀ ਹੈ।

**ਵਿੱਤ ਮੰਤਰੀ :** ਮੈਂ ਬੇਨਤੀ ਕਰਾਂਗਾ ਕਿ ਇਹ ਸ਼ਰਕੂਲੇਟ ਕਰ ਦਿੱਤੀ ਜਾਵੇ। ਡਿਪਟੀ ਸਪੀਕਰ ਸਾਹਿਬ, ਇਹ ਬੜਾ ਇਮਪਾਰਟੈਂਟ ਇਸ਼ੂ ਹੈ। ਜਿਸ ਤਰ੍ਹਾਂ ਮੈਂ ਪਹਿਲਾਂ ਵੀ ਕਿਹਾ ਸੀ ਕਿ

**Please see Appendix to this Debate.

[ਵਿੱਤ ਮੰਤਰੀ]

ਮੈਨੂੰ ਇਸ ਗੱਲ ਦਾ ਫ਼ਖਰ ਹੈ ਕਿ ਸਾਰੇ ਪੰਜਾਬ ਵਿੱਚੋਂ ਜੋ ਆਵਾਜ਼ ਉੱਠੀ ਉਹ ਆਵਾਜ਼ ਸਾਰੇ ਦੇਸ਼ ਦੀ ਆਵਾਜ਼ ਹੋ ਗਈ ਅਤੇ ਇਹ ਇਸ਼ੂ ਹੁਣ ਨੈਸ਼ਨਲ ਇਸ਼ੂ ਹੋ ਗਿਆ ਹੈ। ਸਾਡੇ ਪ੍ਰਾਈਮ ਮਨਿਸਟਰ ਸਾਹਿਬ ਜਿਹੜੇ ਬੜੇ ਵੱਡੇ ਡੈਮੋਕਰੇਟਿਕ ਹਨ ਉਨ੍ਹਾਂ ਨੇ ਨੈਸ਼ਨਲ ਡਿਵੈਲਪਮੈਂਟ ਕੌਂਸਲ ਦੀ ਇਕ ਸਬ ਕਮੇਟੀ ਬਣਾ ਦਿੱਤੀ। ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ 30 ਸਾਲਾਂ ਦਾ ਤਜਰਬਾ ਜੋ ਫਾਈਨੈਂਸ਼ਲ ਪਾਵਰ ਦੇ ਸਿਲਸਿਲੇ ਵਿਚ ਹੈ, ਉਹ ਬੜਾ ਮਾਯੂਸਕੁਨ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸੈਂਟਰਲ ਅਸਿਸਟੈਂਸ ਦੇਣ ਵਾਲੀਆਂ ਤਿੰਨ ਏਜੰਸੀਜ਼ ਹਨ। ਇਕ ਏਜੰਸੀ ਹੈ ਸਟੇਚੂਟਰੀ ਜਿਸ ਨੂੰ ਫਾਈਨਾਂਸ ਕਮਿਸ਼ਨ ਕਹਿੰਦੇ ਹਨ। ਇਹ ਪੰਜ ਸਾਲ ਬਾਅਦ ਬਣਦੀ ਹੈ ਅਤੇ ਫਿਰ ਇਸ ਦੀ ਛੁੱਟੀ ਹੋ ਜਾਂਦੀ ਹੈ। ਦੂਸਰੀ ਏਜੰਸੀ ਪਲੈਨਿੰਗ ਕਮਿਸ਼ਨ ਹੈ ਅਤੇ ਤੀਸਰੀ ਏਜੰਸੀ ਹੈ ਸੈਂਟਰਲ ਸਰਕਾਰ ਦੀਆਂ ਡਿਸਕਰਿਸ਼ਨਰੀ ਗਰਾਂਟਸ। ਇਹ ਤਿੰਨ ਏਜੰਸੀਆਂ ਹਨ ਜਿਨ੍ਹਾਂ ਰਾਹੀਂ ਸੈਂਟਰਲ ਅਸਿਸਟੈਂਸ ਤਕਸੀਮ ਹੁੰਦੀ ਹੈ। ਮੈਨੂੰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਇਨ੍ਹਾਂ ਤਿੰਨੇ ਏਜੰਸੀਜ਼ ਨੇ ਪੰਜਾਬ ਨਾਲ ਕਦੇ ਕੋਈ ਇਨਸਾਫ ਨਹੀਂ ਕੀਤਾ, ਪੰਜਾਬ ਨੂੰ ਕਦੇ ਇਨ੍ਹਾਂ ਤੋਂ ਇਨਸਾਫ ਨਹੀਂ ਮਿਲਿਆ। ਇਸੇ ਤਰ੍ਹਾਂ ਹੋਰ ਵੀ ਬਹੁਤ ਸਾਰੇ ਸੂਬੇ ਹਨ ਜਿਨ੍ਹਾਂ ਨੂੰ ਇਨਸਾਫ ਨਹੀਂ ਮਿਲਿਆ। ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ 1969-74 ਵਿਚ ਸਾਨੂੰ ਜੋ ਕੁਝ ਅਸਿਸਟੈਂਸ ਸੈਂਟਰਲ ਫਾਈਨਾਂਸ ਕਮਿਸ਼ਨ ਤੋਂ ਮਿਲੀ, ਉਹ ਸਿਰਫ 1.76 ਫੀਸਦੀ ਮਿਲੀ। 1964-69 ਵਿਚ 9,609 ਕਰੋੜ ਰੁਪਿਆ ਫਾਈਨਾਂਸ ਕਮਿਸ਼ਨ ਨੇ ਸਾਰੇ ਹਿੰਦੁਸਤਾਨ ਵਿਚ ਵੰਡਿਆ, ਪਰ ਸਾਨੂੰ ਸਿਰਫ 169 ਕਰੋੜ ਰੁਪਿਆ ਮਿਲਿਆ ਹੈ। ਫਿਰ 2,510 ਕਰੋੜ ਰੁਪਏ ਦੀ ਸਪੈਸ਼ਲ ਗਰਾਂਟ ਫਾਈਨਾਂਸ ਕਮਿਸ਼ਨ ਕੋਲ ਸੀ, ਜਿਸ ਦੀਆਂ ਕੋਈ ਸਪੈਸ਼ਲ ਪ੍ਰਾਬਲਮਜ਼ ਹੁੰਦੀਆਂ ਹਨ ਉਨ੍ਹਾਂ ਨੂੰ ਇਹ ਪੈਸਾ ਦਿੱਤਾ ਜਾਂਦਾ ਹੈ। ਪੰਜਾਬ ਦੀ ਵੀ ਸਪੈਸ਼ਲ ਪ੍ਰਾਬਲਮ ਹੈ। ਪੰਜਾਬ ਇਕ ਬਾਰਡਰ ਦਾ ਸੂਬਾ ਹੈ ਅਤੇ ਗੁਰਦਾਸਪੁਰ, ਫਿਰੋਜ਼ਪੁਰ ਤੇ ਅੰਮ੍ਰਿਤਸਰ ਸਾਰਾ ਬਾਰਡਰ ਦਾ ਇਲਾਕਾ ਹੈ। ਸਾਨੂੰ ਬਾਰਡਰ ਦੇ ਇਲਾਕੇ ਵਿਚ ਇੰਡਸਟਰੀ ਵਾਸਤੇ ਅਤੇ ਹੋਰ ਲੱਖਾਂ ਰੁਪਏ ਦੀ ਰਿਆਇਤ ਦੇਣੀ ਪੈਂਦੀ ਹੈ ਜਿਸ ਦੇ ਵਿਚ ਇੰਟ੍ਰਸਟ ਫਰੀ ਲੋਨ ਹੈ, ਮਾਮਲਾ ਘੱਟ ਚਾਰਜ ਕਰਦੇ ਹਾਂ, ਪੱਟੀ ਦੇ ਏਰੀਏ ਬਾਰੇ ਤਾਂ ਸ਼ਰਮਾ ਸਾਹਿਬ ਨੂੰ ਪਤਾ ਹੋਣਾ ਹੈ ਕਿ ਕਿੰਨੀਆਂ ਰਿਆਇਤਾਂ ਦਿੱਤੀਆਂ ਜਾਂਦੀਆਂ ਹਨ, ਇਥੋਂ ਤੱਕ ਕਿ ਸਟੂਡੈਂਟਸ ਦੀ ਫੀਸ ਵੀ ਨਹੀਂ ਹੁੰਦੀ, ਨਹਿਰਾਂ ਦੇ ਪਾਣੀ ਦਾ ਰੇਟ ਘੱਟ ਹੁੰਦਾ ਹੈ, ਇਸੇ ਤਰ੍ਹਾਂ ਇਲੈਕਟਰੀਸਿਟੀ ਡਿਊਟੀ ਨਹੀਂ 50% ਸਬਸਿਡੀ ਦਿੱਤੀ ਜਾਂਦੀ ਹੈ। ਬਾਰਡਰ ਦੇ ਏਰੀਏ ਨੂੰ ਦੇਸ਼ ਦੀ ਸਰਹੱਦ ਨੂੰ ਮਜ਼ਬੂਤ ਕਰਨ ਵਾਸਤੇ ਪੰਜਾਬ ਦਾ ਹੀ ਇਹ ਬਾਰਡਰ ਨਹੀਂ ਹੈ ਸਗੋਂ ਹਿੰਦੁਸਤਾਨ ਦਾ ਬਾਰਡਰ ਹੈ, ਭਾਰਤ ਦਾ ਬਾਰਡਰ ਹੈ ਅਤੇ ਅਸੀਂ ਭਾਰਤ ਦਾ ਹਿੱਸਾ ਹਾਂ ਔਰ ਅਸੀਂ ਭਾਰਤ ਦਾ ਹਿੱਸਾ ਹੁੰਦਿਆਂ ਹੋਇਆਂ ਇਨ੍ਹਾਂ ਬਾਰਡਰ ਦੇ ਇਲਾਕਿਆਂ ਤੇ ਬਹੁਤ ਪੈਸਾ ਖਰਚ ਕਰਦੇ ਹਾਂ। ਤਕਰੀਬਨ 4-5 ਕਰੋੜ ਰੁਪਿਆ ਇਸ ਤੇ ਅਸੀਂ ਖਰਚ ਕਰਦੇ ਹਾਂ ਪਰ ਫਾਈਨਾਂਸ ਕਮਿਸ਼ਨ ਨੇ ਕਿਹਾ ਹੈ Border problem is no special problem. ਇਸ ਲਈ ਉਨ੍ਹਾਂ ਨੇ ਪੰਜਾਬ ਨੂੰ ਇਕ ਧੇਲਾ ਨਹੀਂ ਦਿੱਤਾ।

ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਮਾਰਕਿਟ ਬਾਰੋਇੰਗ ਹੁੰਦੀ ਹੈ। ਇਸ ਦੇ ਵਿਚ ਬੈਂਕਸ ਪੈਸਾ ਦਿੰਦੇ ਹਨ (ਵਿਘਨ)

**ਚੌਧਰੀ ਬਲਰਾਮ ਜਾਖੜ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਤਸ਼ਰੀਫ ਰੱਖੋ।

**Expunged as ordered by the Chair.

**ਵਿੱਤ ਮੰਤਰੀ :** ਡਿਪਟੀ ਸਪੀਕਰ ਸਾਹਿਬ, ਅਸੀਂ ਲੜਾਈ ਦਾ ਮੁਆਵਜ਼ਾ ਨਹੀਂ ਚਾਹੁੰਦੇ। ਮੈਂ ਕਿਹਾ ਹੈ ਕਿ Border problem is special problem.

ਡਿਪਟੀ ਸਪੀਕਰ ਸਾਹਿਬ, 2500 ਕਰੋੜ ਰੁਪਿਆ ਸਪੈਸ਼ਲ ਗਰਾਂਟ ਦਾ ਰੱਖਿਆ ਗਿਆ ਹੈ। ਉਹ ਬਾਰਡਰ ਪ੍ਰਾਬਲਮਜ਼ ਨੂੰ ਕੰਸਿਡਰ ਕਰਦੇ। ਜੰਮੂ ਕਸ਼ਮੀਰ ਨੂੰ ਉਨ੍ਹਾਂ ਨੇ ਸਪੈਸ਼ਲ ਪ੍ਰਾਬਲਮਜ਼ ਵਿਚ ਕੰਸਿਡਰ ਕੀਤਾ ਹੈ ਪਰ ਪੰਜਾਬ ਵਿਚ ਉਹ ਨਹੀਂ ਕਰਦੇ ਕਿਉਂ ਕਿ ਪੰਜਾਬ ਵਿਚ ਦਿੱਲੀ ਦੀ ਸ਼ਰਕਾਰ ਨੇ ਹਰ ਗੱਲ ਵਿਚ ਵਿਤੱਕਰਾ ਕਰਨਾ ਹੁੰਦਾ ਹੈ, ਇਸ ਕਰਕੇ ਇਹ ਕੰਸਿਡਰ ਨਹੀਂ ਹੁੰਦਾ। (ਵਿਘਨ) ਮੈਂ ਇਹ ਤੁਹਾਡੇ ਜ਼ਮਾਨੇ ਦੀ ਗੱਲ ਕਰ ਰਿਹਾ ਹਾਂ। ਹੁਣ ਦੀ ਦਿੱਲੀ ਦੀ ਸਰਕਾਰ ਇਹ ਵਿਤੱਕਰਾ ਦੂਰ ਕਰ ਰਹੀ ਹੈ। (ਵਿਘਨ) (ਥੰਪਿੰਗ)।

ਡਿਪਟੀ ਸਪੀਕਰ ਸਾਹਿਬ, ਮੈਂ ਮਾਰਕਿਟ ਬਾਰੋਇੰਗ ਦੀ ਗੱਲ ਕਰ ਰਿਹਾ ਸੀ। 1973-78 ਵਿਚ 5,942 ਕਰੋੜ ਰੁਪਿਆ ਮਾਰਕਿਟ ਬਾਰੋਇੰਗ ਵਾਸਤੇ ਸੀ। ਇਸ ਵਿਚੋਂ 1,360 ਕਰੋੜ ਰੁਪਿਆ ਸੂਬਿਆਂ ਨੂੰ ਮਿਲਿਆ ਹੈ, ਸਿਰਫ 22% ਜੋ ਬਣਦਾ ਹੈ। ਅਸੀਂ ਕਹਿੰਦੇ ਹਾਂ ਕਿ ਇਹ ਗਲਤ ਹੈ। ਅਸੀਂ ਕਹਿੰਦੇ ਹਾਂ ਕਿ ਇਹ 50% ਮਿਲਣਾ ਚਾਹੀਦਾ ਹੈ। ਪਤਾ ਨਹੀਂ ਇਹ ਕਿਉਂ ਨਹੀਂ ਬੋਲਦੇ ਰਹੇ। ਇੰਟਰਨੈਸ਼ਨਲ ਡਿਵੈਲਪਮੈਂਟ ਏਜੰਸੀ ਤੋਂ ਅਤੇ ਬਾਹਰਲੇ ਮੁਲਕਾਂ ਤੋਂ ਪੈਸਾ ਆਉਂਦਾ ਹੈ। ਵਰਲਡ ਬੈਂਕ ਤੋਂ ਜਾਂ ਹੋਰ ਏਜੰਸੀਆਂ ਹਨ, ਜਿਨ੍ਹਾਂ ਤੋਂ ਪੈਸਾ ਆਉਂਦਾ ਹੈ, ਪਰ ਦਿੱਲੀ ਦੀ ਸਰਕਾਰ ਕੀ ਕਰਦੀ ਰਹੀ ?

ਜਦੋਂ ਪੈਸਾ ਆਇਆ ਅੱਧਾ ਉਨ੍ਹਾਂ ਨੇ ਆਪ ਰੱਖ ਲਿਆ ਅਤੇ ਬਾਕੀ ਦਾ ਅੱਧਾ ਸੂਬਿਆਂ ਨੂੰ ਪ੍ਰੋਜੈਕਟਸ ਲਈ ਦੇ ਦਿੱਤਾ। ਜਿਹੜਾ ਵਰਲਡ ਬੈਂਕ ਹੈ ਉਹ ਕਿਸੇ ਤੇ ਪੌਣਾ ਕਿਸੇ ਤੇ ਇਕ ਫੀ ਸਦੀ ਦੀ ਦਰ ਨਾਲ ਰਕਮ ਦਿੰਦਾ ਹੈ। ਪਰ ਜਿਹੜਾ ਅਸੀਂ ਥੀਨ ਡੈਮ ਲਈ ਜਾਂ ਹੋਰ ਐਸੇ ਪ੍ਰੋਗਰੈਸ ਦੇ ਕੰਮਾਂ ਲਈ ਪੈਸਾ ਲੈ ਰਹੇ ਹਾਂ ਉਨ੍ਹਾਂ ਤੇ ਦਿੱਲੀ ਦੀ ਸਰਕਾਰ ਪੌਣਾ ਪ੍ਰਤੀਸ਼ਤ ਦਰ ਤੇ ਨਹੀਂ ਦਿੰਦੀ ਬਲਕਿ ਉਨ੍ਹਾਂ ਤੋਂ ਤਾਂ 8% ਤਕ ਲੈਂਦੀ ਰਹੀ ਹੈ। ਹੁਣ ਉਹ ਰਕਮ ਨਵੀਂ ਸਰਕਾਰ ਨੇ 70% ਦੇਣੀ ਸ਼ੁਰੂ ਕੀਤੀ ਹੈ। ਆਈ. ਡੀ. ਏ. ਦੇ ਜਿੰਨੇ ਲੋਨਜ਼ ਹਨ, ਉਹ 100% ਸੂਬਿਆਂ ਨੂੰ ਮਿਲਣੇ ਚਾਹੀਦੇ ਹਨ ਅਤੇ ਉਸ ਉਤੇ ਸੂਦ ਤੇ ਦਿਤੇ ਜਾਣੇ ਚਾਹੀਦੇ ਹਨ, ਜਿਹੜੇ ਤੇ ਲਿੱਤੇ ਜਾਂਦੇ ਹਨ। ਦਿੱਲੀ ਦੀ ਸਰਕਾਰ ਨੂੰ ਮਨੀ ਲੈਂਡਰ ਨਹੀਂ ਬਣਨਾ ਚਾਹੀਦਾ। ਇਹ ਫਾਈਨੈਂਸ਼ਲ ਪਾਵਰਜ਼ ਅਸੀਂ ਮੰਗਦੇ ਹਾਂ। ਡਿਪਟੀ ਸਪੀਕਰ ਸਾਹਿਬ, ਇੱਕ ਗੈਡਗਿਲ ਫਾਰਮੂਲਾ ਬਣਿਆ ਸੀ. ਅਸੀਂ ਉਸ ਵਿਚ ਚੇਂਜ ਚਾਹੁੰਦੇ ਹਾਂ। ਪਲਾਨਿੰਗ ਕਮਿਸ਼ਨ ਜਿਸ ਢੰਗ ਨਾਲ ਪੈਸੇ ਦਿੰਦਾ ਹੈ ਉਹ ਪੰਜਾਬ ਲਈ ਇੰਜੂਰੀਅੱਸ ਹੈ, ਅਸੀਂ ਉਸ ਵਿਚ ਚੇਂਜ਼ ਚਾਹੁੰਦੇ ਹਾਂ। ਉਹ 60% ਪਾਪੂਲੇਸ਼ਨ ਦੇ ਬੇਸ ਤੇ ਪੈਸੇ ਦਿੰਦਾ ਹੈ। ਇਸ ਹਿਸਾਬ ਨਾਲ ਬਿਹਾਰ ਔਰ ਉੜੀਸਾ ਸੱਭ ਤੋਂ ਜ਼ਿਆਦਾ ਪੈਸੇ ਲਈ ਜਾਂਦੇ ਹਨ। ਸਾਡੀ ਪਰਕੈਪਿਟਾ ਇਨਕਮ 10% ਹੈ ਪਰ ਸਾਨੂੰ ਕੁਝ ਨਹੀਂ ਮਿਲਦਾ। ਸਾਡੀਆਂ ਪ੍ਰਾਬਲਮਜ਼ 10% ਵੱਧ ਹਨ ਪਰ ਉਸਦੇ ਲਈ ਵੀ ਸਾਨੂੰ ਕੋਈ ਸਪੈਸ਼ਲ ਫੰਡਜ਼ ਨਹੀਂ ਮਿਲੇ। ਮੈਂ ਇਸ ਕਰਕੇ ਕਹਿਣਾ ਚਾਹੁੰਦਾ ਹਾਂ ਕਿ ਇਸ ਫਾਰਮੂਲੇ ਨੂੰ ਚੇਂਜ ਕੀਤਾ ਜਾਏ ਤਾਂਕਿ ਫਾਈਨਾਂਸ਼ਿਅਲ ਪਾਵਰਜ਼ ਬਦਲਣ ਔਰ ਜਿਹੜੀ ਬੁਨਿਆਦੀ ਚੀਜ਼ ਹੈ, ਉਹ ਹੋਣੀ ਚਾਹੀਦੀ ਹੈ। ਜਿਹੜਾ ਡਿਵੀਜ਼ੀਬਲ ਪੂਲ ਹੈ ਉਹ ਬਦਲਣਾ ਚਾਹੀਦਾ ਹੈ। ਇਸ ਵੇਲੇ ਸਾਨੂੰ ਕੇਵਲ ਇਨਕਮ ਟੈਕਸ ਤੋਂ ਹਿੱਸਾ ਮਿਲਦਾ ਹੈ। ਉਹ ਮੈਂ ਦੱਸਦਾ ਹਾਂ ਕਿ ਕਿਸ ਤਰ੍ਹਾਂ ਮਿਲਦਾ ਹੈ। ਇਨਕਮ ਟੈਕਸ ਦੇ ਦੋ ਹਿੱਸੇ ਹਨ; ਇੱਕ ਕਾਰਪੋਰੇਸ਼ਨ ਟੈਕਸ ਅਤੇ ਦੂਜਾ ਇੰਡੀ-ਵਿਜੁਅਲ ਟੈਕਸ। ਜਿਹੜਾ ਕਾਰਪੋਰੇਸ਼ਨ ਟੈਕਸ ਵਜੋਂ 1,140 ਕਰੋੜ ਰੁਪਏ ਦਾ ਟੈਕਸ ਹੈ, ਉਸ ਦੇ ਵਿਚੋਂ

[ਵਿੱਤ ਮੰਤਰੀ]

ਸਾਨੂੰ ਕੋਈ ਹਿੱਸਾ ਨਹੀਂ ਮਿਲਦਾ ਹੈ। ਸਾਨੂੰ ਕੇਵਲ ਇੰਡੀਵਿਜੁਅਲ ਟੈਕਸ ਵਿਚੋਂ ਹਿੱਸਾ ਦਿੰਦੇ ਹਨ। ਉਨ੍ਹਾਂ ਦਾ ਕੁਝ ਪ੍ਰੋਸੀਜ਼ਰ ਹੀ ਐਸਾ ਬਣਾਇਆ ਹੋਇਆ ਹੈ। 1,140 ਕਰੋੜ ਰੁਪਏ ਉਹ ਹਨ, ਫਿਰ ਯੂਨੀਅਨ ਸਰਚਾਰਜ ਨਹੀਂ ਮਿਲਦਾ ਫਿਰ ਕਹਿੰਦੇ ਹਨ ਕਿ ਦਿੱਲੀ ਦੀ ਸਰਕਾਰ ਦੇ ਜਿਹੜੇ ਮੁਲਾਜ਼ਮ ਲੱਗੇ ਹੋਏ ਹਨ, ਉਨ੍ਹਾਂ ਦੀ ਤਨਖਾਹ ਤੇ ਜਿਹੜਾ ਟੈਕਸ ਹੈ ਉਹ ਨਹੀਂ ਦੇਣਾ। ਫਿਰ ਕਾਸਟ ਆਫ ਕੁਲੈਕਸ਼ਨ ਕੱਢ ਲੈਂਦੇ ਹਨ। ਇਸ ਤਰ੍ਹਾਂ 940 ਕਰੋੜ ਰਹਿ ਜਾਂਦੇ ਹਨ। ਫਿਰ ਡਿਵੀਜ਼ੀਬਲ ਪੂਲ ਵਿਚ ਐਕਸਾਈਜ਼ ਡਿਊਟੀ ਹੈ, ਉਹ ਵੀ ਸਾਰੀ ਆਪ ਰੱਖ ਲੈਂਦੇ ਹਨ। ਇਸ ਤਰ੍ਹਾਂ 20% ਸਟੇਟ ਨੂੰ ਮਿਲਦਾ ਹੈ। ਪੰਜਾਬ ਨੂੰ ਪਿਛਲੀ ਦਫਾ ਕੇਵਲ 1.87% ਮਿਲਿਆ ਜਿਹੜਾ ਕਿ ਪਹਿਲੇ 2.75 ਮਿਲਦਾ ਸੀ। ਅਸੀਂ ਚਾਹੁੰਦੇ ਹਾਂ ਕਿ ਇਸ ਪੂਲ ਨੂੰ ਕੋਈ ਕਨਕਰੀਟ ਸ਼ੇਪ ਦਿੱਤੀ ਜਾਏ। ਫਿਰ ਪੈਟਰੋਲ ਐਂਡ ਲੁਬਰੀਕੇਂਟਸ ਦਾ 1300 ਕਰੋੜ ਰੁਪਿਆ ਬਣਦਾ ਹੈ। ਅਸੀਂ ਕਹਿੰਦੇ ਹਾਂ ਕਿ ਉਸ ਵਿਚੋਂ ਵੀ ਸਾਨੂੰ ਹਿੱਸਾ ਦਿਓ ਕਿਉਂਕਿ ਸਟੇਟਾਂ ਵੀ ਕਨਜ਼ਿਊਮ ਕਰਦੀਆਂ ਹਨ ਐਂਡ ਸਾਰੇ ਡਿਵੈਲਪਮੈਂਟ ਦੇ ਕੰਮ ਸੂਬਿਆਂ ਨੂੰ ਕਰਨੇ ਪੈਂਦੇ ਹਨ। ਭਾਵੇਂ ਐਗਰੀਕਲਚਰ ਦੀ ਤਰੱਕੀ ਲਈ ਹੋਣ, ਭਾਵੇਂ ਸਕੂਲ ਵਧਾਉਣੇ ਹੋਣ ਅਤੇ ਭਾਵੇਂ ਨਵੇਂ ਹਸਪਤਾਲ ਖੋਲਣੇ ਹੋਣ ਆਦਿ। ਪ੍ਰਾਈਵੇਟ ਟੀਚਰਜ਼ ਹੁਣ ਸਰਦਾਰ ਸੁਖਜਿੰਦਰ ਸਿੰਘ ਤੋਂ ਪੈਸਿਆਂ ਦੀ ਡੀਮਾਂਡ ਕਰਦੇ ਹਨ। ਥੀਨ ਡੈਮ ਬਣਾਉਣਾ ਹੈ ਇੱਕ ਪੈਸਾ ਸੈਂਟਰ ਸਰਕਾਰ ਨਹੀਂ ਦੇ ਰਹੀ।

(1-00 ਬਾਅਦ ਦੁਪਹਿਰ) (ਇਸ ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

**ਸਰਦਾਰ ਬੇਅੰਤ ਸਿੰਘ:** ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ .........

**ਸ੍ਰੀ ਸਪੀਕਰ:** ਕੋਈ ਪੁਆਇੰਟ ਆਫ ਆਰਡਰ ਰੇਜ਼ ਨਹੀਂ ਕੀਤਾ ਜਾ ਸਕਦਾ। ਅਗਰ ਕੋਈ ਕਲੈਰੀਫੀਕੇਸ਼ਨ ਚਾਹੁੰਦੇ ਹੋ ਤਾਂ ਬਾਅਦ ਵਿਚ ਟਾਈਮ ਮਿਲ ਜਾਏਗਾ।

**ਵਿੱਤ ਮੰਤਰੀ:** ਅਸੀਂ ਸਾਰੇ ਲੋਕ ਭਲਾਈ ਦੇ ਕੰਮ ਕਰਨੇ ਹਨ। ਰੋਪੜ ਵਿਚ ਥਰਮਲ ਪਲਾਂਟ ਲਾਉਣਾ ਹੈ। ਬਠਿੰਡਾ ਵਿਚ ਥਰਮਲ ਪਲਾਂਟ ਦੀ ਐਕਸਟੈਂਨਸ਼ਨ ਕਰਨੀ ਹੈ ਪਰ ਦਿੱਲੀ ਸਰਕਾਰ ਇੱਕ ਪੈਸਾ ਨਹੀਂ ਦੇਵੇਗੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿੰਨੀ ਵੀ ਸੂਬੇ ਦੀ ਤਰੱਕੀ ਹੋਵੇ, ਉਹ ਦੇਸ਼ ਦੀ ਤਰੱਕੀ ਨਾਲ ਸਬੰਧਤ ਹੁੰਦੀ ਹੈ। ਚਾਹੇ ਇੰਡਸਟਰੀ ਦੀ ਤਰੱਕੀ ਹੈ ਜਾਂ ਐਗਰੀਕਲਚਰ ਦੀ ਉਹ ਸਭ ਸੂਬਿਆਂ ਨੂੰ ਕਰਨੀ ਪੈਂਦੀ ਹੈ। ਪਰ ਪੈਸੇ ਸਾਰੇ ਸੈਂਟਰ ਵਾਲੇ ਆਪਣੇ ਕੋਲ ਰੱਖ ਲੈਂਦੇ ਹਨ। ਸ਼ੂਗਰ ਤੋਂ 150 ਕਰੋੜ ਰੁਪਏ ਦੀ ਐਕਸਾਈਜ਼ ਡਿਊਟੀ ਆਉਂਦੀ ਹੈ, ਫਰਟੇਲਾਈਜ਼ਰ ਤੋਂ 140 ਕਰੋੜ ਰੁਪਏ ਦੀ, ਆਇਰਨ ਸਟੀਲ ਤੋਂ 250 ਕਰੋੜ ਰੁਪਏ ਦੀ ਅਤੇ ਸੀਮਿੰਟ ਤੋਂ 132 ਕਰੋੜ ਰੁਪਏ ਦੀ ਦਿੱਲੀ ਦੀ ਸਰਕਾਰ ਨੂੰ ਆਮਦਨ ਹੈ। ਇਸ ਤਰ੍ਹਾਂ ਟੈਕਸ ਰੈਵੇਨਿਊ 10 ਹਜ਼ਾਰ ਕਰੋੜ ਰੁਪਏ ਹੋ ਜਾਂਦਾ ਹੈ। ਇਸ ਦੇ ਇਲਾਵਾ ਨਾਨ-ਟੈਕਸ ਰੈਵੇਨਿਊ ਹੋਰ ਹੈ ਜਿਹੜਾ ਕਿ ਪੇਮੈਂਟ ਆਫ ਇੰਟਰੈਸਟ ਦਾ ਹੁੰਦਾ ਹੈ। ਫਾਰਨ ਏਡ ਅਤੇ ਡੈਫਿਸਿਟ ਫਿਨਾਂਸਿੰਗ ਦਾ ਹੋਰ ਸੋਰਸ ਵੀ ਹੈ ਇਨ੍ਹਾਂ ਕੋਲ। ਅਸੀਂ ਚਾਹੁੰਦੇ ਹਾਂ ਕਿ ਫਿਨਾਂਸ਼ਲ ਪਾਵਰਜ਼ ਵਿਚ ਚੇਂਜ਼ ਆਉਣੀ ਚਾਹੀਦੀ ਹੈ। ਜਿਹੜੀ ਟੈਕਸ ਕੁਲੈਕਸ਼ਨ ਹੈ ਪੰਜਾਬ ਦੀ, ਉਹ ਸਵਾ ਚਾਰ ਸੌ ਕਰੋੜ ਰੁਪਏ ਹੈ। ਦਿੱਲੀ ਦੀ ਸਰਕਾਰ ਕੋਲ 10 ਹਜ਼ਾਰ ਕਰੋੜ ਰੁਪਏ ਹਨ, ਇਨ੍ਹਾਂ ਵਿਚੋਂ ਸਟੇਟਾਂ ਨੂੰ ਕੇਵਲ 20 ਪ੍ਰਤੀਸ਼ਤ ਦਾ ਹਿੱਸਾ ਦਿਤਾ ਜਾਂਦਾ ਹੈ। ਡਿਵੀਜ਼ੀਬਲ ਪੂਲ ਵਿਚ ਕਾਰਪੋਰੇਸ਼ਨ ਟੈਕਸ ਦੇ 1,420 ਰੁਪਏ ਹਨ। ਇਸੇ ਤਰ੍ਹਾਂ ਪੇਮੈਂਟ ਆਫ ਇੰਟਰੈਸਟ ਦੇ 130 ਕਰੋੜ ਰੁਪਏ ਹਨ, ਗਿਫਟ ਟੈਕਸ ਹੈ, ਕਸਟਮ ਟੈਕਸ ਦੇ 1850 ਕਰੋੜ ਰੁਪਏ ਹਨ। ਇਸੇ ਤਰ੍ਹਾਂ ਬੇਸਿਕ ਐਕਸਾਈਜ਼ ਡਿਊਟੀ ਹੈ। ਬਹੁਤ ਸਾਰੇ ਆਈਟਮਜ਼ ਡਿਵੀਜ਼ੀਬਲ ਪੂਲ ਵਿਚ ਨਹੀਂ ਹਨ। ਅਸੀਂ ਨੈਸ਼ਨਲ ਡਿਵੈਲਪਮੈਂਟ ਕਾਰਪੋਰੇਸ਼ਨ ਨੂੰ ਇਹੀ ਕਹਿੰਦੇ ਹਾਂ ਕਿ ਇਹ ਜਿਹੜੇ

10 ਹਜ਼ਾਰ ਕਰੋੜ ਰੁਪਏ ਹਨ ਸੈਂਟਰਲ ਗੌਰਮਿੰਟ ਕੋਲ ਟੈਕਸ ਰੈਵੇਨਿਊ ਦੇ, ਉਸ ਵਿਚੋਂ ਕਮ-ਅਜ਼-ਕੰਮ 50 ਪ੍ਰਤੀਸ਼ਤ ਸੂਬਿਆਂ ਨੂੰ ਮਿਲਣੇ ਚਾਹੀਦੇ ਹਨ । ਜੇਕਰ ਇਹ ਰੁਪਿਆ ਨਹੀਂ ਮਿਲੇਗਾ ਤਾਂ ਸੂਬੇ ਤਰੱਕੀ ਨਹੀਂ ਕਰ ਸਕਣਗੇ । ਸੂਬਿਆਂ ਕੋਲ ਟੈਕਸ ਲਾਉਣ ਦੀ ਗੁੰਜਾਇਸ਼ ਨਹੀਂ ਹੁੰਦੀ, ਕਿਉਂਕਿ ਡਾਇਰੈਕਟ ਟੈਕਸ ਲੋਕਾਂ ਨੂੰ ਹਿੱਟ ਕਰਦੇ ਹਨ । ਪਿੱਛੇ ਜਿਹੇ ਇਨ੍ਹਾਂ ਨੇ ਬੈਟਰਮੈਂਟ ਲੈਵੀ ਲਾਈ ਸੀ ਅਤੇ ਲੋਕਾਂ ਨੇ ਐਜ਼ੀਟੇਸ਼ਨ ਕੀਤੀ । ਲੋਕਾਂ ਨੇ ਡਾਂਗਾਂ ਖਾਧੀਆਂ ਔਰ ਜੇਲ੍ਹਾਂ ਵਿਚ ਗਏ। ਇਸ ਤਰ੍ਹਾਂ ਪੈਸੰਜਰ ਟੈਕਸ ਹਨ ਜਾਂ ਹੋਰ ਟੈਕਸ ਹਨ, ਇਹ ਸਾਰੇ ਡਾਇਰੈਕਟ ਟੈਕਸ ਹਨ । ਜੇ ਸੀਵਰੇਜ ਲਗਾਉਣ ਲਈ ਵਾਟਰ ਰੇਟ ਵਧਾਉਣ ਦੀ ਗੱਲ ਕਰਦੇ ਹਾਂ ਤਾਂ ਸਾਰੇ ਮੈਂਬਰ ਸਾਹਿਬਾਨ ਆ ਕੇ ਕਹਿੰਦੇ ਹਨ ਕਿ ਸਰਦਾਰ ਬਲਵੰਤ ਸਿੰਘ ਇਹ ਨਹੀਂ ਵਧਾਉਣਾ ਚਾਹੀਦਾ ਕਿਉਂਕਿ ਸਾਡਾ ਸੂਬਾ ਹਿੱਟ ਹੁੰਦਾ ਹੈ । ਮੈਂ ਕਹਿੰਦਾ ਹਾਂ ਕਿ ਸੈਂਟਰ ਕੋਲ ਕਈ ਐਸੇ ਟੈਕਸ ਹਨ ਜਿਹੜੇ ਕਿ ਡਾਇਰੈਕਟਲੀ ਹਿੱਟ ਨਹੀਂ ਕਰਦੇ, ਜਿਵੇਂ ਕਿ ਕਸਟਮ ਡਿਊਟੀ ਹੈ, ਐਕਸਾਈਜ਼ ਡਿਊਟੀ ਹੈ । ਇਹ ਹਿੱਟ ਨਹੀਂ ਕਰਦੇ ਔਰ ਕਿਸੇ ਨੂੰ ਪਤਾ ਹੀ ਨਹੀਂ ਲੱਗਦਾ ਕਿ ਟੈਕਸ ਲੱਗਾ ਵੀ ਹੈ ਜਾਂ ਨਹੀਂ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਰੂਲ 104 ਥੱਲੇ ਮੈਂ ਵੀ ਇਨਫ਼ਰਮੇਸ਼ਨ ਲੈਣੀ ਚਾਹੁੰਦਾ ਹਾਂ ।

**ਸ੍ਰੀ ਸਪੀਕਰ** : ਤੁਹਾਨੂੰ ਵੀ ਟਾਈਮ ਮਿਲੇਗਾ ।

**ਵਿੱਤ ਮੰਤਰੀ** : ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਜਿਹੜੇ 10 ਹਜ਼ਾਰ ਕਰੋੜ ਰੁਪਏ ਹਨ ਇਨ੍ਹਾਂ ਦਾ ਅੱਧਾ ਹਿੱਸਾ ਸੂਬਿਆਂ ਨੂੰ ਦੇਣਾ ਚਾਹੀਦਾ ਹੈ । ਇਹ ਫਿਫਟੀ ਫਿਫਟੀ ਹੋਣਾ ਚਾਹੀਦਾ ਹੈ।, ਦਿੱਲੀ ਦੀ ਸਰਕਾਰ ਕੋਲ ਹੋਰ ਵੀ ਸੋਰਸਿਜ਼ ਹਨ ਜਿਵੇਂ ਕਿ ਫਾਰਨ ਏਡ ਹੈ ਜਾਂ ਇੰਡਸਟਰੀ ਦੀ ਡਿਵੈਲਪਮੈਂਟ ਵਾਸਤੇ ਏਡ ਮਿਲਦੀ ਹੈ । ਇਸੇ ਤਰ੍ਹਾਂ ਫਾਰਨ ਐਕਸਚੇਂਜ਼ ਰੈਮਿਟੈਂਸ ਹੈ, ਇਹ ਕੋਈ 800 ਕਰੋੜ ਰੁਪਏ ਸੈਂਟਰ ਵਾਸਤੇ ਅਵੇਲੇਬਲ ਹੈ । ਇਸੇ ਤਰ੍ਹਾਂ ਇੰਟਰੈਸਟ ਦੀ ਪੇਮੈਂਟ ਹੈ । ਜਿੰਨਾਂ ਅਸੀਂ ਹਰ ਸਾਲ ਕਰਜ਼ਾ ਲੈਂਦੇ ਹਾਂ ਉਨਾਂ ਇੰਟਰੈਸਟ ਦੇ ਤੌਰ ਤੇ ਅਸੀਂ ਰੀਪੇ ਕਰਦੇ ਹਾਂ । ਅਸੀਂ ਚਾਹੁੰਦੇ ਹਾਂ ਕਿ ਇਹ ਜਿਹੜੀਆਂ ਫਾਈਨੈਂਸ਼ਲ ਪਾਵਰਜ਼ ਹਨ, ਇਨ੍ਹਾਂ ਦੀ ਰੂਪ ਰੇਖਾ ਬਦਲਣੀ ਚਾਹੀਦੀ ਹੈ । The relation between the Centre and the States should be recast. ਔਰ ਮੈਨੂੰ ਖੁਸ਼ੀ ਹੈ ਕਿ ਬਾਦਲ ਸਾਹਿਬ ਨੇ ਇਸ ਸਬੰਧੀ ਨੈਸ਼ਨਲ ਡਿਵੈਲਪਮੈਂਟ ਕੌਂਸਲ ਵਿੱਚ ਗੱਲ ਕੀਤੀ ਹੈ । ਇਹ ਨੈਸ਼ਨਲ ਡਿਵੈਲਪਮੈਂਟ ਦੀ ਜਿਹੜੀ ਬਾਡੀ ਹੈ ਇਹ ਪੁਲਿਟੀਕਲ ਔਰ ਐਕਨਾਮਿਕ ਬਾਡੀ ਹੈ । ਮੈਂ ਐਕਨਾਮਿਕ ਬਾਡੀ ਤਾਂ ਕਹਿੰਦਾ ਹਾਂ ਕਿਉਂਕਿ The National Development Council represents the political and economic will of the people of the country. ਅਸੀਂ ਫੈਸਲਾ ਕੀਤਾ ਹੈ ਕਿ ਇਹ ਫਾਈਨੈਂਸ਼ਲ ਪਾਵਰਜ਼ ਰੀਕਾਸਟ ਕਰਨੀਆਂ ਹਨ ਔਰ ਇਸ ਦੇ ਲਈ ਇਕ ਸਬ-ਕਮੇਟੀ ਕੰਸਟੀਚਿਊਟ ਕੀਤੀ ਹੈ । ਜਿਹੜੀ ਲਹਿਰ ਸਾਰੇ ਪੰਜਾਬ ਵਿਚ ਉਠੀ ਸੀ ਉਹ ਦੇਸ਼ ਵਿਚ ਫੈਲੀ ਹੈ। ਅਸੀਂ ਚਾਹੁੰਦੇ ਹਾਂ ਕਿ ਸੈਂਟਰਲ ਪਾਵਰਜ਼ ਡੀਸੈਂਟਰੇਲਾਈਜ਼ ਹੋਣੀਆਂ ਚਾਹੀਦੀਆਂ ਹਨ ਔਰ ਸਾਨੂੰ ਆਪਣੀਆਂ ਪਾਵਰਜ਼ ਵੀ ਡੀਸੈਂ-ਟਰੇਲਾਈਜ਼ ਕਰਨੀਆਂ ਚਾਹੀਦੀਆਂ ਹਨ ।

ਇਸ ਕਰਕੇ ਮੈਂ ਆਪਣੀ ਬਜਟ ਸਪੀਚ ਵਿਚ ਲਿਆਂਦਾ ਹੈ ਅਤੇ ਫਾਈਨੈਂਸ਼ਲ ਪਾਵਰਜ਼ ਅਤੇ ਐਡਮਨਿਸਟਰੇਟਿਵ ਪਾਵਰਜ਼ ਦੇ ਬਾਰੇ ਇਕ ਪੈਰਾ ਦਿੱਤਾ ਹੈ । ਸਟੋਰ ਪਰਚੇਜ਼ ਦੀਆਂ ਪਾਵਰਜ਼ ਵੀ ਡੀਸੈਂਟਰੇਲਾਈਜ਼ ਕਰਾਂਗੇ । ਅਸੀਂ ਇਕ ਕਮੇਟੀ ਬਣਾਈ ਹੈ ਜਿਹੜੀ ਕਿ ਇਸ ਤੇ ਗੌਰ ਕਰ ਰਹੀ ਹੈ ਕਿ ਕਿਹੜੀਆਂ ਕਿਹੜੀਆਂ ਪਾਵਰਜ਼ ਡੀਸੈਂਟਰੇਲਾਈਜ਼ ਕੀਤੀਆਂ ਜਾਣ ।

[ਵਿੱਤ ਮੰਤਰੀ]

The real power should go to the villages and towns and that should not remain in the Capital.

ਜਿਤਨਾ ਚਿਰ ਹਿੰਦੁਸਤਾਨ ਦੇ ਸੂਬੇ ਮਜ਼ਬੂਤ ਨਹੀਂ ਹੁੰਦੇ ਉਤਨਾ ਚਿਰ ਭਾਰਤ ਮਜ਼ਬੂਤ ਨਹੀਂ ਹੁੰਦਾ । ਜਿਹੜੇ ਲੋਕ ਸੈਂਟਰੇਲਾਈਜ਼ੇਸ਼ਨ ਦੇ ਹੱਕ ਵਿਚ ਨਾਹਰੇ ਲਾਉਂਦੇ ਸਨ, ਉਹ ਲੋਕ ਅੱਜ ਕਹਿੰਦੇ ਹਨ ਕਿ ਸਟਰੌਂਗ ਸੈਂਟਰ ਦੇ ਨਾਲ ਸਟਰੌਂਗ ਸਟੇਟਸ ਹੋਣੀਆਂ ਚਾਹੀਦੀਆਂ ਹਨ । ਉਨ੍ਹਾਂ ਦੇ ਵਿਚ ਇਹ ਤਬਦੀਲੀ ਆਈ ਹੈ । ਜਿਹੜੇ ਐਮਰਜੈਂਸੀ ਵੇਲੇ ਰਿਕਸ਼ੇ ਵਾਲਿਆਂ, ਬਸਾਂ ਵਾਲਿਆਂ ਅਤੇ ਟਰੱਕਾਂ ਵਾਲਿਆਂ ਨੂੰ ਫੜ ਕੇ ਸਾਬਕਾ ਪ੍ਰਾਈਮ ਮਨਿਸਟਰ ਸ਼੍ਰੀਮਤੀ ਇੰਦਰਾ ਗਾਂਧੀ ਦੀ ਕੋਠੀ ਦੇ ਸਾਹਮਣੇ ਨਾਹਰੇ ਲਵਾਉਣ ਲਈ ਲੈ ਜਾਂਦੇ ਸਨ ਅਤੇ ਦੇਸ਼ ਵਿਚ ਪਰਸਨੈਲਿਟੀ ਕਲਟ ਦੀ ਤਸਵੀਰ ਬਿਲੱਟ ਕਰਨਾ ਚਾਹੁੰਦੇ ਸਨ ਅਤੇ ਦੇਸ਼ ਦੇ ਵਿਚ ਸਟਰੌਂਗ ਸੈਂਟਰ ਦੀਆਂ ਗੱਲਾਂ ਕਰਦੇ ਸਨ ਅਤੇ ਇਥੇ ਡਿਕਟੇਟਰਸ਼ਿਪ ਕਾਇਮ ਕਰਨਾ ਚਾਹੁੰਦੇ ਸਨ, ਮੈਨੂੰ ਖੁਸ਼ੀ ਹੈ ਕਿ ਉਨ੍ਹਾਂ ਭਰਾਵਾਂ ਵਿਚ ਵੀ ਅੱਜ ਤਬਦੀਲੀ ਆਈ ਹੈ । ਉਹ ਵੀ ਅੱਜ ਕਹਿੰਦੇ ਹਨ ਕਿ ਫਾਈਨੈਂਸ਼ਲ ਪਾਵਰਜ਼ ਸਟੇਟਾਂ ਨੂੰ ਜ਼ਿਆਦਾ ਮਿਲਣੀਆਂ ਚਾਹੀਦੀਆਂ ਹਨ । ਮੈਨੂੰ ਖੁਸ਼ੀ ਹੈ ਕਿ ਡਾਂਗ ਸਾਹਿਬ, ਸ਼ਰਮਾ ਜੀ ਹੋਰਾਂ ਨੇ ਵੀ ਇਸ ਨੂੰ ਸਪੋਰਟ ਕੀਤਾ ਹੈ । ਮੈਂ ਸਮਝਦਾ ਹਾਂ ਕਿ ਜੇ ਸਵੇਰ ਦਾ ਭੁਲਿਆ ਸ਼ਾਮ ਨੂੰ ਘਰ ਵਾਪਸ ਆ ਜਾਵੇ ਤਾਂ ਕੋਈ ਮਾੜੀ ਗੱਲ ਨਹੀਂ । ਮੇਰੇ ਕੁਝ ਦੋਸਤਾਂ ਨੇ ਇੰਪਲਾਈਜ਼ ਦੀ ਗੱਲ ਕੀਤੀ ਹੈ । ਬਹੁਤ ਰੋਣਾ ਹੋਇਆ ਹੈ। ਮੈਂ ਉਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਹ ਮੇਰੇ ਭਰਾ ਐਮਰਜੈਂਸੀ ਵੇਲੇ ਕਿਥੇ ਸਨ, ਜਿਸ ਵੇਲੇ ਬੋਨਸ ਇੰਪਲਾਈਜ਼ ਦਾ ਖੋਹ ਲਿਆ ਗਿਆ ਸੀ । ਪੀ. ਆਰ. ਟੀ. ਸੀ. ਅਤੇ ਪੰਜਾਬ ਰੋਡਵੇਜ਼ ਦਾ ਬੋਨਸ ਜਿਸ ਵੇਲੇ ਖੋਹ ਲਿਆ ਸੀ, ਉਸ ਵੇਲੇ ਇਨ੍ਹਾਂ ਨੇ ਸਾਨੂੰ ਜੇਲ੍ਹਾਂ ਵਿਚ ਭੇਜ ਕੇ ਇਹ ਫੈਸਲਾ ਕੀਤਾ ਸੀ ਅਤੇ ਇੰਪਲਾਈਜ਼ ਕੋਲੋਂ ਟਰੇਡ ਯੂਨੀਅਨ ਦੇ ਰਾਈਟਸ ਖੋਹ ਲਏ ਸਨ, ਉਦੋਂ ਇਹ ਇੰਪਲਾਈਜ਼ ਦਾ ਰੋਣਾ ਰੋਣ ਵਾਲੇ ਕਿਥੇ ਗਏ ਸਨ । ਜਦੋਂ ਪ੍ਰਾਈਵੇਟ ਟੀਚਰਜ਼ ਨੂੰ 9 ਕਿਸ਼ਤਾਂ ਨਹੀਂ ਸਨ ਦਿਤੀਆਂ, ਉਨ੍ਹਾਂ ਦੀ ਪੇ ਪੈਰਿਟੀ ਡਿਸਟਰਬ ਕਰ ਦਿਤੀ ਸੀ, ਉਦੋਂ ਉਹ ਕਿਥੇ ਗਏ ਸਨ । ਉਦੋਂ ਕੁਝ ਨਹੀਂ ਸੀ ਇਹ ਗੱਲ ਕਰਦੇ । ਅੱਜ ਜਦੋਂ ਨਵੀਂ ਸਰਕਾਰ ਆਈ ਹੈ ਤਾਂ ਉਸਨੇ ਆਪਣੇ ਮੈਨੀਫੈਸਟੋ ਦੇ ਮੁਤਾਬਿਕ ਇੰਪਲਾਈਜ਼ ਦੀਆਂ ਗੱਲਾਂ ਮੰਨਣੀਆਂ ਸ਼ੁਰੂ ਕਰ ਦਿਤੀਆਂ। ਅਸੀਂ ਆਪਣੇ ਮੈਨੀਫੈਸਟੋ ਵਿਚ ਕਿਹਾ ਸੀ ਕਿ ਪ੍ਰਾਈਵੇਟ ਟੀਚਰਜ਼ ਦੀ ਪੇ ਪੈਰਿਟੀ ਬਹਾਲ ਕਰਾਂਗੇ ਅਤੇ ਪ੍ਰਾਈਵੇਟ ਟੀਚਰਜ਼ ਨੂੰ ਉਨ੍ਹਾਂ ਦੀਆਂ ਕਿਸ਼ਤਾਂ ਦੇਵਾਂਗੇ । ਮੈਨੂੰ ਖੁਸ਼ੀ ਹੈ ਕਿ ਬਾਦਲ ਸਰਕਾਰ ਨੇ ਆਪਣਾ ਵਾਅਦਾ ਪੂਰਾ ਕੀਤਾ ਹੈ । ਅਸੀਂ ਪ੍ਰਾਈਵੇਟ ਟੀਚਰਜ਼ ਨੂੰ ਪੇ-ਪੈਰਿਟੀ ਦਿਤੀ ਹੈ । ਐਡੀਸ਼ਨਲ ਡੀਅਰਨੈਸ ਅਲਾਊਂਸ ਇੰਪਲਾਈਜ਼ ਨੂੰ ਦਿੱਤਾ ਹੈ ਅਤੇ ਇਸ ਤਰ੍ਹਾਂ ਤਿੰਨ ਕਰੋੜ ਰੁਪਿਆ ਦਿੱਤਾ ਹੈ । ਇਸੇ ਤਰ੍ਹਾਂ ਅਸੀਂ ਆਪਣੇ ਮੈਨੀਫੈਸਟੋ ਵਿਚ ਲਿਖਿਆ ਸੀ ਕਿ ਅਸੀਂ ਪੇ-ਕਮਿਸ਼ਨ ਬਿਠਾਵਾਂਗੇ । ਅਸੀਂ ਸਮਝਦੇ ਸੀ ਕਿ ਇੰਪਲਾਈਜ਼ ਦੀ ਇਹ ਮੰਗ ਕਿ ਨਵੇਂ ਸਿਰਿਉਂ ਉਨ੍ਹਾਂ ਦੇ ਤਨਖਾਹ ਦੇ ਸਕੇਲ ਰਿਵੀਊ ਕੀਤੇ ਜਾਣ, ਜਾਇਜ਼ ਹੈ । ਸਾਡੀ ਸਰਕਾਰ ਨੇ ਇਹ ਮੰਗ ਮੰਨ ਲਈ। ਪਹਿਲੀ ਸਰਕਾਰ ਨੇ ਇਹ ਨਹੀਂ ਸੀ ਮੰਨੀ । ਪੈਨਸ਼ਨਰਜ਼ ਦੇ ਕਹੇ ਬਗੈਰ ਉਨ੍ਹਾਂ ਨੂੰ ਬਹੁਤ ਸਾਰੀਆਂ ਸਹੂਲਤਾਂ ਦਿਤੀਆਂ ਜਿਵੇਂ ਕਿ ਮੈਡੀਕਲ ਦੀ ਸਹੂਲਤ ਦਿਤੀ ਹੈ, ਦੰਦਾਂ ਦੇ ਇਲਾਜ ਦੀ ਸਹੂਲਤ ਦਿੱਤੀ ਹੈ । 8 ਕਰੋੜ ਰੁਪਏ ਅਸੀਂ ਇੰਪਲਾਈਜ਼ ਨੂੰ ਦਿੱਤੇ ਹਨ (ਤਾੜੀਆਂ) ਪਰ ਇਸ ਦੇ ਬਾਵਜੂਦ ਸਰਕਾਰ ਦੇ ਦਰਵਾਜ਼ੇ ਇੰਪਲਾਈਜ਼ ਵਾਸਤੇ ਹਮੇਸ਼ਾਂ ਖੁਲ੍ਹੇ ਹਨ । ਇੰਪਲਾਈਜ਼ ਸਾਡਾ ਹਿੱਸਾ ਹਨ, ਇੰਪਲਾਈਜ਼ ਦੇ ਥਰੂ ਅਸੀਂ ਆਪਣੀਆਂ ਸਕੀਮਾਂ ਐਗਜ਼ੀਕਿਊਟ ਕਰਦੇ ਹਾਂ । ਸਾਨੂੰ ਉਨ੍ਹਾਂ ਦੇ ਨਾਲ ਪੂਰੀ ਹਮਦਰਦੀ ਹੈ । ਅਸੀਂ ਇੰਪਲਾਈਜ਼ ਵਾਸਤੇ ਹਰ ਚੀਜ਼ ਕਰਨ ਲਈ ਤਿਆਰ ਹਾਂ । ਉਥੇ ਇਸ ਦੇ ਨਾਲ ਹੀ ਮੈਂ ਇਹ ਵੀ ਕਰਾਂਗਾ ਕਿ ਇੰਪਲਾਈਜ਼ ਨੂੰ ਕਿਸੇ ਸਿਆਸੀ ਪਾਰਟੀ ਦੇ ਹੱਥ ਠੋਕੇ ਨਹੀਂ

ਬਣਨਾ ਚਾਹੀਦਾ । ਮੈਂ ਇਨ੍ਹਾਂ ਭਰਾਵਾਂ ਨੂੰ ਵੀ ਕਹਾਂਗਾ ਕਿ ਆਪਣੀ ਪਾਲਿਟਿਕਸ ਇੰਪਲਾਈਜ਼ ਨਾਲ ਨਾ ਖੇਲਣ । ਬਲਵੰਤ ਸਿੰਘ ਜਾਂ ਬਾਦਲ ਸਾਹਿਬ ਨੇ ਇੰਪਲਾਈਜ਼ ਨੂੰ ਆਪਣੀ ਜੇਬ ਵਿਚੋਂ ਪੈਸਾ ਨਹੀਂ ਦੇਣਾ । ਇਹ ਜਨਤਾ ਦਾ ਪੈਸਾ ਹੈ । ਇਸ ਲਈ ਜਨਤਾ ਪ੍ਰਤੀ ਇੰਪਲਾਈਜ਼ ਦੀ ਵੀ ਆਪਣੀ ਡਿਊਟੀ ਹੈ । ਸਰਕਾਰ ਆਪਣੀ ਡਿਊਟੀ ਨਿਭਾਏਗੀ । ਸਾਡੀ ਪੂਰੀ ਤਰ੍ਹਾਂ ਨਾਲ ਉਨ੍ਹਾਂ ਨਾਲ ਹਮਦਰਦੀ ਹੈ । ਸਾਡੇ ਦਰਵਾਜ਼ੇ ਹਰ ਸਮੇਂ ਉਨ੍ਹਾਂ ਲਈ ਖੁਲ੍ਹੇ ਹਨ ਅਤੇ ਖੁਲ੍ਹੇ ਰਹਿਣਗੇ । ਮੈਂ ਬਹੁਤ ਕੁਝ ਨਾ ਕਹਿੰਦਾ ਹੋਇਆ ਇਤਨਾ ਕਹਿਣਾ ਚਾਹੁੰਦਾ ਹਾਂ ਕਿ ਜਿਸ ਦਿਨ ਮੈਂ ਬਜਟ ਪੇਸ਼ ਕੀਤਾ ਉਸ ਤੋਂ ਅਗਲੇ ਦਿਨ ਦੀਆਂ ਅਖਬਾਰਾਂ ਵੇਖੀਆਂ । ਕੇਵਲ ਪੰਜਾਬ ਦੀਆਂ ਅਖਬਾਰਾਂ ਨੇ ਹੀ ਨਹੀਂ ਬਲਕਿ ਦਿੱਲੀ ਦੀਆਂ ਬਹੁਤ ਸਾਰੀਆਂ ਅਖਬਾਰਾਂ ਨੇ ਵੀ ਇਸ ਬਜਟ ਦੀ ਸਪੋਰਟ ਕੀਤੀ । ਮੈਨੂੰ ਇਸ ਗੱਲ ਦੀ ਖੁਸ਼ੀ ਹੈ । ਟਰੀਬਿਊਨ ਨੇ ਵੀ ਆਰਟੀਕਲ ਲਿਖਿਆ, ਇੰਡੀਅਨ ਐਕਸਪਰੈਸ ਨੇ ਵੀ ਆਰਟੀਕਲ ਲਿਖਿਆ, ਮਿਲਾਪ ਅਖਬਾਰ ਜਿਸ ਤੋਂ ਮੈਨੂੰ ਆਸ ਨਹੀਂ ਸੀ ਉਸ ਨੇ ਵੀ ਆਰਟੀਕਲ ਇਸਦੇ ਹੱਕ ਵਿਚ ਲਿਖਿਆ । ਪਰਤਾਪ ਅਤੇ ਅਕਾਲੀ ਪੱਤ੍ਰਿਕਾ ਨੇ ਵੀ ਇਸ ਦੇ ਹੱਕ ਵਿਚ ਲਿਖਿਆ । ਹਿੰਦ ਸਮਾਚਾਰ ਵਾਲੇ ਹੁਣੇ ਸਪੋਰਟ ਕਰ ਗਏ ਹਨ । ਇਸ ਬਜਟ ਵਿਚ ਬੜੀਆਂ ਬੁਨਿਆਦੀ ਰੈਵੋਲਿਊਸ਼ਨਰੀ ਚੀਜ਼ਾਂ ਲਿਆਂਦੀਆਂ ਹਨ । ਸਾਡੇ ਮੈਨੀਫੈਸਟੋ ਵਿਚ ਅਨ-ਇੰਪਲਾਇਮੈਂਟ ਅਲਾਊਂਸ ਦੇਣ ਲਈ ਲਿਖਿਆ ਸੀ । ਅਸੀਂ ਆਪਣਾ ਵਾਅਦਾ ਪੂਰਾ ਕੀਤਾ ਹੈ । ਗਰੀਬ ਹਰੀਜਨ ਵਾਸਤੇ ਬਾਹਰ ਜਾਣ ਵਾਸਤੇ ਪੈਸੇ ਰੱਖਣੇ ਇਕ ਰੈਵੋਲਿਊਸ਼ਨਰੀ ਸਟੈਪ ਹੈ । ਹਰੀਜਨਾਂ ਨੂੰ ਪਲਾਟ ਦੇਣੇ, ਮਕਾਨ ਬਣਾ ਕੇ ਦੇਣੇ, ਇਹ ਵੀ ਇਕ ਰੈਵੋਲਿਊਸ਼ਨਰੀ ਸਟੈਪ ਹੈ । ਮੈਨੂੰ ਆਸ ਹੈ ਕਿ ਇਸ ਬਜਟ ਦੀ ਇੰਪਲੀਮੈਂਟੇਸ਼ਨ ਦੇ ਬਾਅਦ ਜਦੋਂ ਅਗਲੇ ਸਾਲ ਇਥੇ ਬਜਟ ਪੇਸ਼ ਕੀਤਾ ਜਾਵੇਗਾ ਤਾਂ ਪੰਜਾਬ ਦੀ ਤਸਵੀਰ ਤੁਹਾਨੂੰ ਬਦਲੀ ਹੋਈ ਨਜ਼ਰ ਆਵੇਗੀ । ਇਨ੍ਹਾਂ ਸ਼ਬਦਾਂ ਨਾਲ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**चौधरी बलराम जाखड़** : स्पीकर साहिब, मैं आप के द्वारा पूछना चाहता हूं कि unemployment allowance जो इन्होंने देना है, पांच साल से जिनका नाम दर्ज है उनका नम्बर कितना है असलियत में कुछ काम करना है तो बताएं ।

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਉਹ ਤਾਂ ਸਾਹਮਣੇ ਆ ਜਾਣਾ ਹੈ । ਮੇਰੀ ਬੇਨਤੀ ਸੁਣ ਲਓ । ਜੋ ਸਪੀਚ ਫਾਇਨੈਂਸ ਮਨਿਸਟਰ ਸਾਹਿਬ ਨੇ ਦਿਤੀ ਹੈ, ਇਸ ਦੇ ਬੜੇ ਫਾਰ-ਰੀਚਿੰਗ ਕਨਸੀਕੁਐਂਸਿਜ਼ ਹਨ । ਇਸ ਦੇ ਮੁਤੱਲਕ ਕੋਈ ਕਲੈਰੀਫੀਕੇਸ਼ਨ ਮੰਗੋ ਤਾਂ ਇਹ ਯੂਜ਼ਫੁਲ ਹੋਵੇਗੀ ।

**चौधरी बलराम जाखड़** : मेरे कहने का भाव यह है कि जो पांच साल वालों को इन्होंने unemployment allowauce देना है उससे तो कुछ बनता बनाता नहीं । बात ऐसी करो जिससे कोई फायदा हो । कहने से कुछ नही होता काम करने से बात बनती है । दूसरा इन्होंने कहा है कि शहरों में 50 गज के पलाट इन्होंनें देने है । 50 गज के पलाट में कितने आदमी रहेंगे ? अगर पलाट देना ही है तो 100 गज का पलाट दो, ता कि कोई बात तो बने ।

**ਸ੍ਰੀ ਸਪੀਕਰ** : ਇਸ ਵਿਚ ਕਲੈਰੀਫੀਕੇਸ਼ਨ ਤਾਂ ਕੋਈ ਨਹੀਂ ਤੁਸੀਂ ਮੰਗੀ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਫਾਈਨੈਂਸ ਮਨਿਸਟਰ ਸਾਹਿਬ ਨੇ ਆਪਣੀ ਬਜਟ ਸਪੀਚ ਵਿਚ ਜ਼ਿਕਰ ਕੀਤਾ ਹੈ ਕਿ ਇਸ ਸਾਲ ਜਿਹੜੀ ਪਲਾਨ ਚੱਲ ਰਹੀ ਹੈ, ਇਸ ਵਿਚ ਸੋਰਸਿਜ਼

[ਸਰਦਾਰ ਉਮਰਾਓ ਸਿੰਘ]
176 ਕਰੋੜ ਰੁਪਏ ਦੇ ਹਨ ਅਤੇ ਅਗਲੇ ਸਾਲ ਵਿਚ ਇਹ ਪਲਾਨ 260 ਕਰੋੜ ਰੁਪਏ ਦੀ ਹੋ ਜਾਣੀ ਹੈ । ਇਹ ਜਿਹੜਾ 84 ਕਰੋੜ ਰੁਪਏ ਦਾ ਡਿਫਰੈਂਸ ਹੈ, ਇਹ ਕਿਥੋਂ ਪੂਰਾ ਕਰਨਗੇ, ਉਹ ਐਕਸਪਲੇਨ ਨਹੀਂ ਕੀਤਾ । ਇਹ ਐਕਸਪਲੇਨ ਕਰ ਦੇਣ ।

**ਸ੍ਰੀ ਸਪੀਕਰ** : ਸਰਦਾਰ ਬਲਵੰਤ ਸਿੰਘ ਜੀ, ਤੁਸੀਂ ਸਾਰੇ ਪੁਆਇੰਟ ਨੋਟ ਕਰ ਲਓ ਅਤੇ ਬਾਅਦ ਵਿੱਚ ਇਕੱਠਾ ਇਨ੍ਹਾਂ ਦਾ ਜਵਾਬ ਦੇ ਦੇਣਾ ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਸਟੇਟਾਂ ਨੂੰ ਫਾਈਨੈਂਸ਼ਲ ਪਾਵਰਜ਼ ਮਿਲਣ ਬਾਰੇ ਕੁਝ ਕਿਹਾ ਹੈ । ਸਾਡੀ ਪਾਲਿਸੀ ਪਹਿਲਾਂ ਵੀ ਇਹੀ ਸੀ ਅਤੇ ਹੁਣ ਵੀ ਅਸੀਂ ਇਸ ਨੂੰ ਸਪੋਰਟ ਕਰਦੇ ਹਾਂ । ਮੈਂ ਇਹ ਕਲੈਰੀਫਿਕੇਸ਼ਨ ਲੈਣਾ ਚਾਹੁੰਦਾ ਹਾਂ ਕਿ ਸੈਂਟਰ ਨੇ ਜਿਹੜਾ ਪ੍ਰੋਸੈਸ ਰਿਵਰਸ ਕਰ ਦਿਤਾ ਹੈ, ਕੋਲੇ ਦੇ ਨਾਲ ਬਿਜਲੀ ਉਤੇ ਵੀ ਐਕਸਾਈਜ਼ ਡਿਊਟੀ ਵਧਾਈ ਹੈ ਜਿਸ ਦੇ ਕਾਰਣ ਸਟੇਟ ਗੌਰਮਿੰਟ ਨੂੰ ਸੈਂਟਰਲ ਗੌਰਮਿੰਟ ਨੂੰ ਵੱਧ ਪੈਸੇ ਦੇਣੇ ਪੈਣੇ ਹਨ । ਮੈਂ ਇਹ ਕਲੈਰੀਫਿਕੇਸ਼ਨ ਚਾਹੁੰਦਾ ਹਾਂ ਕਿ ਇਸ ਦਾ ਅਸਰ ਪੰਜਾਬ ਤੇ ਕੀ ਪਵੇਗਾ ਅਤੇ ਪੰਜਾਬ ਨੂੰ ਕਿਤਨਾ ਪੈਸਾ ਸੈਂਟਰ ਨੂੰ ਦੇਣਾ ਪਵੇਗਾ ਅਤੇ ਇਸਦਾ ਬਿਜਲੀ ਤੇ ਕੀ ਅਸਰ ਪਵੇਗਾ ?

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਜਾਣਨਾ ਚਾਹਾਂਗਾ ਕਿ ਫਾਈਨੈਂਸ ਮਨਿਸਟਰ ਨੇ ਤਕਰੀਰ ਕਰਦੇ ਹੋਏ ਕਿਹਾ ਹੈ ਕਿ 'ਮੋਰ ਪਾਵਰਜ਼ ਟੂ ਦੀ ਸਟੇਟਸ', ਸਟੇਟਾਂ ਤਕੜੀਆਂ ਹੋਣ । ਜੇ ਸਟੇਟਾਂ ਤਕੜੀਆਂ ਹੋਣਗੀਆਂ ਤਾਂ ਹੀ ਸੈਂਟਰ ਤਕੜਾ ਹੋਵੇਗਾ । ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਹ ਫਾਈਨੈਂਸ਼ਲ ਪਾਵਰਜ਼ ਹੀ ਲੈਣਾ ਚਾਹੁੰਦੇ ਹਨ ਜਾਂ ਐਡਮਨਿਸਟਰੇਟਿਵ ਪਾਵਰਜ਼ ਵੀ ਹੋਰ ਗੇਨ ਕਰਨਾ ਚਾਹੁੰਦੇ ਹਨ । ਇਹ ਕਹਿੰਦੇ ਹਨ ਕਿ ਪ੍ਰੋਵਿੰਸ ਮਜ਼ਬੂਤ ਹੋਣਗੇ ਤਾਂ ਸੈਂਟਰ ਵੀ ਮਜ਼ਬੂਤ ਹੋਵੇਗਾ । ਕੀ ਇਹ ਫਾਈਨੈਂਸ਼ਲ ਪਾਵਰਜ਼ ਤੱਕ ਹੀ ਮਹਿਦੂਦ ਰਹਿਣਾ ਚਾਹੁੰਦੇ ਹਨ ?

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਸਪੀਕਰ ਸਾਹਿਬ, ਸ਼੍ਰੋਮਣੀ ਅਕਾਲੀ ਦਲ ਦੇ ਮੈਨੀਫੈਸਟੋ ਵਿਚ ਜ਼ਮੀਨੀ ਸੁਧਾਰਾਂ ਬਾਰੇ ਇਹ ਗੱਲ ਕਹੀ ਗਈ ਸੀ ਕਿ ਸ਼੍ਰੋਮਣੀ ਅਕਾਲੀ ਦਲ ਜ਼ਮੀਨੀ ਸੁਧਾਰ ਕਰਨ ਲਈ ਪਹਿਲ-ਕਦਮੀ ਕਰੇਗਾ, ਜਿਸ ਨਾਲ ਜ਼ਮੀਨ ਮਾਲਕੀ ਵਿਚ ਤਫਕਰਾਤ ਘਟਣਗੇ ਔਰ ਪੈਦਾਵਾਰ ਵਧੇਗੀ । ਔਰ ਇਕ ਸਾਲ ਦੇ ਅੰਦਰ ਅੰਦਰ ਹਰੀਜਨਾਂ ਔਰ ਰਾਏ ਸਿੱਖਾਂ ਨੂੰ ਜਿਤਨੀ ਸਰਪਲੱਸ ਜ਼ਮੀਨ ਹੈ, ਜਿਤਨੀ ਬੰਜਰ ਜ਼ਮੀਨ ਹੈ, ਨਜ਼ੂਲ ਜ਼ਮੀਨ ਹੈ, ਉਹ ਤਕਸੀਮ ਕਰ ਦੇਵੇਗਾ ।

ਇਹ ਇਨ੍ਹਾਂ ਦੀ ਕਮਿਟਮੈਂਟ ਸੀ, ਪਰ ਇਸ ਦੇ ਬਾਰੇ ਬੱਜਟ ਵਿਚ ਕੋਈ ਜ਼ਿਕਰ ਨਹੀਂ ਹੈ। ਇਸ ਤਰ੍ਹਾਂ ਹੀ ਇਕ ਗੱਲ ਹੋਰ ਹੈ ਕਿ ਕਾਂਗਰਸ ਰਾਜ ਵਿਚ ਤਾਂ ਠੀਕ ਹੈ ਜੋ ਕੁਝ ਹੋਇਆ ਸੱਭ ਨੂੰ ਪਤਾ ਹੈ ਬਿਰਲੇ ਟਾਟੇ ਕਿਤਨੇ ਅਮੀਰ ਹੋ ਗਏ ਹਨ, ਪਰ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਪਿਛਲੇ ਇਕ ਸਾਲ ਵਿਚ ਟਾਟਿਆਂ ਬਿਰਲਿਆਂ ਤੇ ਰੋਕ ਕੀ ਲਗਾਈ ਗਈ ਹੈ ? ਜੇਕਰ ਸੈਂਟਰ ਦੀ ਸਰਕਾਰ ਨੇ ਲਗਾਉਣੀ ਸੀ ਤਾਂ ਕੀ ਸਾਡੀ ਸਰਕਾਰ ਨੇ ਕੋਈ ਸੁਝਾਓ ਉਸ ਨੂੰ ਭੇਜਿਆ ਹੈ ?

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਫਾਈਨੈਂਸ ਮਨਿਸਟਰ ਸਾਹਿਬ ਨੇ ਬੋਲਦਿਆਂ ਹੋਇਆਂ ਕਿਹਾ ਹੈ ਕਿ ਸਾਡੇ ਔਰ ਸੈਂਟਰ ਦੇ ਰਿਲੇਸ਼ਨਜ਼ ਖਾਸ ਤੌਰ ਤੇ ਫਾਇਨੈਂਸ਼ ਦੇ ਮਾਮਲੇ ਵਿਚ ਬੜ੍ਹਾਉਣਾ ਚਾਹੁੰਦੇ ਹਾਂ । ਇਸ ਦੇ ਬਾਰੇ ਮੈਂ ਇਹ ਕਹਿੰਦਾ ਹਾਂ ਕਿ ਦਸ ਚੀਫ ਮਨਿਸਟਰਾਂ ਦੀ ਇਥੇ ਮੀਟਿੰਗ ਸੱਦੀ ਗਈ ਹੈ । ਮੇਰਾ ਸਵਾਲ ਇਹ ਹੈ ਕਿ ਕਿਉਂਕਿ ਇਹ ਗੱਲ ਪ੍ਰਾਇਮ ਮਨਿਸਟਰ ਦੀ ਵਿਸ਼ਿਜ਼ ਦੇ ਅਗੇਂਸਟ ਹੈ, ਕੀ ਇਸ ਤਰ੍ਹਾਂ ਕਰਨ ਨਾਲ

ਸਾਡੇ ਸੈਂਟਰ ਦੇ ਨਾਲ ਰਿਲੇਸ਼ਨ ਟੁੱਟ ਨਹੀਂ ਜਾਣਗੇ ? ਜਿਹੜੇ ਅਸੀਂ ਚੰਗੇ ਤੁਅੱਲਕਾਤ ਪੈਦਾ ਕਰਨਾ ਚਾਹੁੰਦੇ ਹਾਂ, ਕੀ ਉਹ ਟੁੱਟ ਨਹੀਂ ਜਾਣਗੇ ?

**ਸ੍ਰੀ ਖੁਸ਼ਹਾਲ ਬਹਿਲ** : ਸਪੀਕਰ ਸਾਹਿਬ, ਫਾਈਨੈਂਸ ਮਨਿਸਟਰ ਸਾਹਿਬ ਨੇ ਆਪਣੀ ਸਪੀਚ ਵਿਚ ਕਿਹਾ ਹੈ ਕਿ ਪੌਂਗ ਡੈਮ ਲਈ ਸੈਂਟਰ ਦੀ ਸਰਕਾਰ ਕੋਈ ਮੱਦਦ ਨਹੀਂ ਦੇਵੇਗੀ । ਮੇਰਾ ਮਤਲਬ ਹੈ ਕਿ ਸਾਡੀ ਸਰਕਾਰ ਇਸ ਤਰ੍ਹਾਂ ਕਿਥੋਂ ਪੈਸਾ ਲਵੇਗੀ, ਕਿਵੇਂ ਐਗਜ਼ੀਕਿਊਟ ਕਰੇਗੀ ? ਔਰ ਦੂਸਰਾ ਇਹ ਕਿ ਇਨ੍ਹਾਂ ਨੇ ਸੈਂਟਰਲ ਅਸਿਸਟੈਂਟ ਬਾਰੇ ਕਿਹਾ ਹੈ ਸੈਂਟਰ ਅਸਿਸਟੈਂਸ ਦੇਵੇਗਾ, ਇਸ ਦੇ ਬਾਰੇ ਮੈਂ ਇਹ ਪੁੱਛਦਾ ਹਾਂ ਕਿ ਕਿਤਨਾ ਲੋਨ ਹੋਵੇਗਾ ਔਰ ਕਿਤਨੀ ਗਰਾਂਟ ਹੋਵੇਗੀ ?

**ਸ੍ਰੀ ਰਮੇਸ਼ ਚੰਦਰ** : ਮੈਂ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਸ਼ੋ-ਟੈਕਸ 100 ਪ੍ਰਤੀਸ਼ਤ ਕੀਤਾ ਹੈ, ਉਸ ਦੇ ਬਾਰੇ ਤੁਸੀਂ ਕਹਿੰਦੇ ਹੋ ਕਿ ਸਿਰਫ 20 ਲੱਖ ਰੁਪਿਆ ਇਕੱਠਾ ਕਰਨਾ ਹੈ, ਪਰ ਸਿਨੇਮੇ ਵਾਲੇ ਕਹਿੰਦੇ ਹਨ ਕਿ ਸਰਕਾਰ ਨੂੰ ਅੱਠ ਕਰੋੜ ਰੁਪਏ ਦੀ ਆਮਦਨ ਹੋਵੇਗੀ, ਕੀ ਇਹ ਠੀਕ ਹੈ ? ਜੇਕਰ ਠੀਕ ਹੈ, ਤਾਂ ਕੀ ਇਹ ਉਸ ਟੈਕਸ ਤੇ ਦੁਬਾਰਾ ਸੋਚਣ ਦਾ ਵਿਚਾਰ ਰੱਖਦੇ ਹਨ ?

**ਵਿੱਤ ਮੰਤਰੀ** : ਸਪੀਕਰ ਸਾਹਿਬ, ਜਿਹੜੀ ਗੱਲ ਸ੍ਰੀ ਰਮੇਸ਼ ਚੰਦਰ ਜੀ ਨੇ ਕੀਤੀ ਹੈ, ਇਹ ਮੇਰੇ ਨੋਟਿਸ ਵਿਚ ਲਿਆਂਦੀ ਗਈ ਹੈ, ਚੀਫ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਵੀ ਲਿਆਂਦੀ ਗਈ ਹੈ । ਸਿਨਮਾਂ ਹਾਊਸਿਜ਼ ਦਾ ਡੈਪੂਟੇਸ਼ਨ ਮਿਲਿਆ ਸੀ । ਉਨ੍ਹਾਂ ਨੇ ਕਿਹਾ ਸੀ ਕਿ ਤੁਸੀਂ 20 ਲੱਖ ਰੁਪਏ ਦਾ ਜਾਇਜ਼ਾ ਲਗਾਇਆ ਹੈ, ਪਰ ਸਾਡੇ ਤੇ ਕੋਈ ਕਰੋੜ, ਡੇਢ੍ਹ ਕਰੋੜ ਰੁਪਏ ਦਾ ਭਾਰ ਪੈ ਜਾਣਾ ਹੈ । ਅਸੀਂ ਉਸ ਨੂੰ ਐਗਜ਼ਾਮਿਨ ਕਰ ਰਹੇ ਹਾਂ । ਮੈਂ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਉਨ੍ਹਾਂ ਤੇ ਟੈਕਸ 20 ਲੱਖ ਤੋਂ ਵੱਧ ਦਾ ਨਹੀਂ ਲਗਦਾ (ਵਿਘਨ) ।

ਸਰ, ਇਸ ਤਰ੍ਹਾਂ ਸਰਦਾਰ ਬੇਅੰਤ ਸਿੰਘ ਹੋਰਾਂ ਨੇ ਕਿਹਾ ਹੈ ਔਰ ਐਕਸ-ਸਪੀਕਰ ਸਾਹਿਬ ਨੇ ਵੀ ਗੱਲ ਕੀਤੀ ਹੈ for more powers to the States. ਮੈਂ ਕਹਾਂਗਾ ਕਿ ਜੋ ਮੈਂ ਸਪੀਚ ਕੀਤੀ ਹੈ recasting of financial relationship between the Centre and States ਇਹ ਬਾਦਲ ਸਾਹਿਬ ਦੀ ਸਪੀਚ ਤੇ ਬੇਸ ਕਰਦੀ ਹੈ ਔਰ ਉਹ ਮੈਂ ਬਾਦਲ ਸਾਹਿਬ ਦੀ ਸਪੀਚ ਸਰਕੂਲੇਟ ਵੀ ਕੀਤੀ ਹੈ । ਇਸ ਲਈ ਇਸ ਦੇ ਗਲਤ ਮਹਿਨੇ ਨਾ ਕੱਢੋ । ਇਸ ਕਰਕੇ ਸਰਕੂਲੇਟ ਕੀਤੀ ਹੈ ਕਿ ਮੈਨੂੰ ਪਤਾ ਸੀ ਕਿ ਇਸ ਤਰ੍ਹਾਂ ਸ਼ੰਕੇ ਪ੍ਰਗਟ ਕੀਤੇ ਜਾਣਗੇ । ਇਨ੍ਹਾਂ ਨੇ ਕਿਹਾ ਹੈ ਕਿ ਇਹ ਗੱਲ ਪ੍ਰਾਇਮ ਮਨਿਸਟਰ ਸਾਹਿਬ ਦੇ ਵਿਊਜ਼ ਦੇ ਖਿਲਾਫ ਹੈ । ਸਪੀਕਰ ਸਾਹਿਬ, ਪ੍ਰਾਇਮ ਮਨਿਸਟਰ ਸਾਹਿਬ ਨੇ ਆਪ ਹੀ ਨੈਸ਼ਨਲ ਡਿਵੈਲਪਮੈਂਟ ਕੌਂਸਲ ਦੀ ਸਬ-ਕਮੇਟੀ ਬਣਾਈ ਹੈ । ਸੋ, ਇਸ ਲਈ ਇਹ ਉਨ੍ਹਾਂ ਦੇ ਵਿਯੂਜ਼ ਦੇ ਉਲਟ ਨਹੀਂ ਹੈ। ਮੈਂ ਸਮਝਦਾ ਹਾਂ ਕਿ ਜੋ ਸਵਾਲ ਡਾਂਗ ਸਾਹਿਬ ਨੇ ਕੀਤਾ ਹੈ, ਉਹ ਠੀਕ ਹੈ । ਉਨ੍ਹਾਂ ਨੇ ਕਿਹਾ ਹੈ ਕਿ ਗੌਰਮਿੰਟ ਆਫ ਇੰਡੀਆ ਦੇ ਇਲੈਕਟ੍ਰੀਸਿਟੀ ਔਰ ਕੋਲੇ ਤੇ ਟੈਕਸ ਲਗਾਉਣ ਕਰਕੇ ਸਾਡੇ ਤੇ ਕਿਤਨਾ ਭਾਰ ਪਵੇਗਾ । ਅਸੀਂ ਇਸ ਚੀਜ਼ ਤੋਂ ਜਾਣੂ ਹਾਂ ਔਰ ਅਸੀਂ ਇਹ ਚੀਜ਼ ਨੈਸ਼ਨਲ ਡਿਵੈਲਪਮੈਂਟ ਕੌਂਸਲ ਵਿਚ ਰੇਜ਼ ਕੀਤੀ ਹੈ ਔਰ ਗੌਰਮਿੰਟ ਆਫ ਇੰਡੀਆ ਨੂੰ ਚਿੱਠੀ ਵੀ ਲਿਖੀ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਬੋਝ ਕਿਤਨਾ ਪਵੇਗਾ, ਇਹ ਵੀ ਦੱਸੋ ?

**ਵਿੱਤ ਮੰਤਰੀ** : ਉਹ ਵੀ ਮੈਂ ਦੱਸ ਰਿਹਾ ਹਾਂ ਜੀ । ਅਸੀਂ ਇਸ ਦੇ ਬਾਰੇ ਚਿੱਠੀ ਵੀ ਲਿਖੀ ਹੈ । ਅਸੀਂ ਟੈਂਟੇਟਿਵ ਅਨੈਲੇਸਿਜ਼ ਕੀਤਾ ਹੈ । ਉਸ ਦੇ ਮੁਤਾਬਿਕ ਇਲੈਕਟ੍ਰਿਸਿਟੀ ਦਾ ਬੋਝ ਜੋ ਹੈ, ਕੋਲੇ ਦਾ ਬੋਝ ਜੋ ਹੈ, ਉਹ ਅੱਠ ਕਰੋੜ 25 ਲੱਖ ਰੁਪਏ ਹੈ । ਮੈਂ ਤੁਹਾਡੀ ਇਜਾਜ਼ਤ ਨਾਲ ਸਪੀਕਰ ਸਾਹਿਬ, ਹਾਊਸ ਦੇ ਮੈਂਬਰਜ਼ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਸਬ-ਕਮੇਟੀ ਫਿਸਕਲ ਰਿਲੇਸ਼ਨਜ਼ ਨੂੰ ਰੀਕਾਸਟ ਕਰਨ ਵਾਸਤੇ ਬਣੀ ਹੈ, ਉਸ ਨੇ ਓਵਰ ਆਲ ਕਨਸਿਡਰੇਸ਼ਨ ਕਰਨੀ ਹੈ ਤਾਂ ਮੇਰੀ ਰਾਏ ਹੈ ਕਿ ਉਸ ਵੇਲੇ ਇਹ ਚੀਜ਼ ਵੀ ਉਹ ਕਮੇਟੀ ਕਨਸਿਡਰ ਕਰੇਗੀ ।

**Mr. Speaker** : The House stands adjourned till 2·30 P.M. today, the 21st March, 1978.

* 1.25 P.M.

(*The Sabha then *adjourned till* 2·30 *P.M. the same day, the* 21*st March*, 1978).

# APPENDIX-I
TO
# PUNJAB VIDHAN SABHA DEBATE
**Dated 21st March, 1978 (Morning sitting)**

*Vol. II No. 11*

**Consumer price index Numbers for the working Class in Punjab**

(Base: 1966=100)

| Centre | | January, 1978 | February, 1978 | (+)Increase (—)Decrease |
|---|---|---|---|---|
| 1. Nangal | .. | 226 | 226 | — |
| 2. Dhariwal | .. | 248 | 246 | (—)2 |
| 3. Abohar | .. | 222 | 222 | — |
| 4. Ludhiana | .. | 224 | 224 | — |
| 5. Patiala | .. | 219 | 218 | (—)1 |
| 6. Phagwara | .. | 225 | 222 | (—)3 |
| Average | .. | 227 | 226 | (—)1 |

In the Budget speech, I mentioned that the Consumer Price Index, Number of working class was 227 in January, 1978. Now in February, 1978, it has further come down to 226. This index is based upon the prices of 153 commodities collected from the open market (shops) and not from PUNSUP shops or Co-operative Stores as mentioned by Comrade S.P. Dang, M.L.A., in his speech in the Vidhan Sabha on 14th March, 1978.

**Average Consumer Price Index Numbers showing increase in Retail Prices in Punjab (Base : 1966=100)**

| Period | | Index | Percentage Increase over the previous period | Average Anual Increase |
|---|---|---|---|---|
| 1960-61 | .. | 65 | .. | .. |
| 1968-69 | | 128 | 96·92 | 12·1% |
| June, 1971 | .. | 133 | 3·91 | 1·7% |
| June, 1977 | .. | 223 | 67·67 | 11·3% |
| August, 1977 | .. | 228 | 2·24 | .. |

**II. Possible Fall with Average Consumer Price Index of August, 1977 with the introductions of subsidized rates in Punjab.**

| Average Index at old rates | Average Index at subsidized rates | Fall in points | %age Fall |
|---|---|---|---|
| 228 | 224 | 4 | 1·8 |

It has been estimated that had the subsidized rates of wheat atta, vanaspati ghee and pulses been substituted for the rates of these commodities prevailing in the month of August, 1977, the average consumer price index number would have recorded a fall of 4 points from 220 to 224 i.e. 1·8.%

**APPENDIX -II**

To

PUNJAB VIDHAN SABHA DEBATE

**Dated 21st March, 1978 (Morning Sitting)**

*Vol II No.* 11

**SPEECH OF S. PARKASH SINGH BADAL, CHIEF MINISTER, PUNJAB, AT THE MEETING OF THE NATIONAL DEVELOPMENT COUNCIL, MARCH, 18-19, 1978.**

Respected Prime Minister ! Distinguished Deputy Chairman and Members of the Planning Commission ! I offer my sincere congratulations to you and your colleagues for working out the, Draft Five Year Plan 1978-83 in such a short time and with such consummate skill. Within the time at our disposal it has not been possible to undertake a thorough examination of the Document. However, I would like to put forth our views before this august assembly on certain features of the Draft Plan.

2. The economic policy statement of the Janata Party had set the goal of 7 per-cent rate of growth. True, this is much higher than the rate actually achieved in the past. But we have certain favourable factors now which were missing earlier. The most notable among these are: large and swelling foreign exchange reserves ; massive food stocks, more optimistic outlook on agriculture than ever before ; a large and fairly sophisticated industrial base capable of providing a high proportion of machinery and other requirement of accelerated investment ; substantial increase in domestic production of oil ; and the availability of vast numbers of all types of skilled personnel. The Draft Plan has, however, set the rate of growth at only 4.7 percent. In the Document certain constraints have been mentioned, mostly deficienceis in planning and implementation. These are, I submit , remediable maladies. These call for redoubled efforts rather than lowering of sights. Another constraint seems to be the view that more equitable distribution of income goes with a lower rate of growth. I would submit that growth and fair distribution are not competitive but complementary goals. Growth alone provides the State with resources and instruments for the uplift of the masses. Among the market economies all over the world, the poorer countries generally have a more unequal distribution of income. It is only in the advanced countries that the minimum needs of the masses are generally met and inequalty has been, for the most part, reduced to tolerable and manageable proportions. I would, therefore, urge the Planning Commission to overcome any lurking fear that growth necessarily produces ineqaulity. Given progressive public policies, growth would facilitate greater quality. It will be pity if, out of unjustifiable inhabitions or because of our failure to aim high and exert fully, we miss the present unprecedented opportuntiy to accelerate the growth of the economy . As for Punjab, we are determined to realise at least 7 per-cent rate of growth during the next five years. We expect the Centre to lend due support to our endeavours.

3. In the Draft Plan Document a comparison has been made with the Fifth Five Year Plan with regard to public sector provision for rural development. Of the items mentioned only the first two relate to agriculture. The others fall in other sectors. If we take only the provision for agriculture, it is 25 percent of the total public sector close outlay as against 20 per cent in the Fifth Plan. It is certainly a step up, but never the less, falls short of the declared target of 40 per cent by wide margin.

4. Further , it may be noticed that import projections for the Sixth Plan include a provision of Rs. 2,515, crores for contingency imports of agricultural commodities. Self-sufficiency in agricultural necessarily refers to good and bad years taken together It requires provision of adequate stocks to supplement output in poor seasons. If, in fact, it is the considered view of the Planning Commission that the provision for agriculture is insufficient to ensure true self-suffcieicny, there is an obvious case for further stepping up agricultural development and for making the necessary additional financial provision. I would, therefore, urge the National Development Council to give serious thought to this submission.

5. The Draft envisages massive foreign aid of the order of Rs. 8,000 crores. Allowing for repayment of around Rs. 3,000 crores, the net aid amounts to about Rs. 5,000 crores. In no previous Plan the foreign aid envisaged or materialised has been of this order. Such large foreign aid has been justified by projecting

(ਅ) ਜੇਕਰ ਉਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੈ ਤਾਂ ਕੀ ਉਕਤ ਸਕੂਲ ਅਪਗ੍ਰੇਡ ਕੀਤਾ ਗਿਆ ਹੈ; ਜੇਕਰ ਨਹੀਂ ਤਾਂ ਉਸਦੇ ਕੀ ਕਾਰਣ ਹਨ?

**ਸਰਦਾਰ ਸੁਖਜਿੰਦਰ ਸਿੰਘ ਖੈਰਾ** : (ੳ) ਹਾਂ ਜੀ।

(ਅ) ਨਹੀਂ ਜੀ ਪਿੰਡ ਦਫਤਰੀ ਵਾਲਾ ਦੇ ਅਪਗਰੇਡਿੰਗ ਦੇ ਹੁਕਮ ਸਾਬਕਾ ਸਰਕਾਰ ਵਲੋਂ ਮੰਤਰੀ ਮੰਡਲ ਭੰਗ ਹੋਣ ਤੋਂ ਕੁਝ ਦਿਨ ਪਹਿਲਾਂ ਹੀ ਦਿੱਤੇ ਗਏ ਹਨ। ਇਹ ਹੁਕਮ ਬਿਨਾਂ ਸੋਚ ਵਿਚਾਰ ਤੋਂ ਪਾਰਟਿੰਗ ਗਿਫਟ ਦੇ ਤੌਰ ਤੇ ਦਿੱਤੇ ਗਏ ਸਨ ਜਿਸ ਕਰਕੇ ਰਾਜਪਾਲ ਜੀ ਨੇ ਕਾਰਵਾਈ ਰੋਕ ਦਿੱਤੀ ਸੀ। ਇਸ ਸਰਕਾਰ ਨੇ ਇਨ੍ਹਾਂ ਹੁਕਮਾਂ ਨੂੰ ਰੱਦ ਕਰ ਦਿੱਤਾ ਸੀ। ਇਸ ਕਰਕੇ ਪਿੰਡ ਦਫਤਰੀ ਵਾਲ ਦੇ ਸਕੂਲ ਦਾ ਪੱਧਰ ਮਿਡਲ ਤੋਂ ਹਾਈ ਨਹੀਂ ਸੀ ਕੀਤਾ ਗਿਆ।

**ਕਾਮਰੇਡ ਬਲਦੇਵ ਸਿੰਘ ਲੁੰਬਾ** : ਸਪੀਕਰ ਸਾਹਿਬ, ਇਹ ਤਾਂ ਠੀਕ ਹੈ ਕਿ ਵਿਦਿਆ ਮੰਤਰੀ ਜੀ ਨੇ ਕਿਹਾ ਹੈ ਕਿ ਕਈ ਗਿਫ਼ਟ ਦਿੱਤੇ ਗਏ ਹਨ। ਚਿੱਠੀ ਚਲੀ ਗਈ, ਹੈਡਮਾਸਟਰ ਚਲਾ ਗਿਆ ਔਰ ਹੋਰ ਸਟਾਫ਼ ਚਲਾ ਗਿਆ ਔਰ ਉਸ ਤੋਂ ਬਾਅਦ ਫਿਰ ਉਹ ਸਕੂਲ ਅੱਪਗਰੇਡ ਕਰਨ ਤੋਂ ਰੋਕ ਦਿੱਤਾ ਹੈ। ਜਿਹੜੇ ਬੱਚੇ ਉਥੇ ਦਾਖਲ ਹੋਣ ਲੱਗੇ ਸੀ ਉਨ੍ਹਾਂ ਦਾ ਕੀ ਕਸੂਰ ਹੈ? ਕਸੂਰ ਤਾਂ ਇਨ੍ਹਾਂ ਦਾ (ਅਪੋਜ਼ੀਸ਼ਨ ਬੈਂਚਿਜ-ਕਾਂਗਰਸ ਪਾਰਟੀ ਵੱਲ ਇਸ਼ਾਰਾ ਕਰਦੇ ਹੋਏ) ਹੈ, ਇਨ੍ਹਾਂ ਨੂੰ ਸਜ਼ਾ ਦੇ ਦਿਓ ਲੇਕਿਨ ਉਨ੍ਹਾਂ ਬੱਚਿਆਂ ਦਾ ਕੀ ਕਸੂਰ ਸੀ ਉਨ੍ਹਾਂ ਨੂੰ ਸਜ਼ਾ ਮਿਲ ਰਹੀ ਹੈ?

**ਮੰਤਰੀ** : ਸਪੀਕਰ ਸਾਹਿਬ, ਸਜ਼ਾ ਤਾਂ ਇਨ੍ਹਾਂ ਨੂੰ ਵੀ ਮਿਲ ਗਈ ਹੈ। ਇਸ ਦਾ ਜਵਾਬ ਹੋਰ ਕੀ ਦੇ ਸਕਦੇ ਹਾਂ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਜਿਹੜੇ ਸਕੂਲ ਪਿਛਲੀ ਸਰਕਾਰ ਵੱਲੋਂ ਅੱਪਗਰੇਡ ਹੋਏ ਸੀ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਉਹ ਗਵਰਨਰ ਸਾਹਿਬ ਨੇ ਰੋਕ ਦਿੱਤੇ ਸੀ। ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਹੁਣ ਉਹ ਇਹ ਸਕੂਲ ਅੱਪਗਰੇਡ ਕਰ ਦੇਣਗੇ?

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਬੜਾ ਮੁਸ਼ਕਲ ਹੈ ਅਤੇ ਇਸ ਤਰ੍ਹਾਂ ਐਸ਼ੋਰੈਂਸ ਤਾਂ ਮੈਂ ਨਹੀਂ ਦੇ ਸਕਦਾ। ਦੇਖਣਾ ਪੈਂਦਾ ਹੈ ਕਿ ਇਥੇ ਕਿੰਨੀ ਜ਼ਰੂਰਤ ਹੈ, ਬਿਲਡਿੰਗ ਹੈ ਜਾਂ ਨਹੀਂ ਅਤੇ ਹੋਰ ਸਾਰੀਆਂ ਗੱਲਾਂ ਨੂੰ ਮੁੱਖ ਰੱਖ ਕੇ ਸਕੂਲ ਅੱਪਗਰੇਡ ਕੀਤਾ ਜਾਂਦਾ ਹੈ। ਇਸ ਤਰ੍ਹਾਂ ਤਾਂ ਜਨਰਲ ਐਸ਼ੋਰੈਂਸ ਨਹੀਂ ਦਿੱਤੀ ਜਾ ਸਕਦੀ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਈ ਵਾਰੀ ਆਪਣੇ ਲੈਕਚਰਾਂ ਵਿਚ ਕਿਹਾ ਹੈ ਕਿ ਅਸੀਂ ਮਿਡਲ ਸਕੂਲ ਕੋਈ ਨਹੀਂ ਰਹਿਣ ਦੇਣਾ, ਜਾਂ ਪ੍ਰਾਇਮਰੀ ਸਕੂਲ ਹੋਣਗੇ ਜਾਂ ਹਾਈ ਸਕੂਲ ਹੋਣਗੇ। ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਸਾਲ ਵਿਚ ਇਹ ਸਾਰੇ ਮਿਡਲ ਸਕੂਲਾਂ ਨੂੰ ਹਾਈ ਸਕੂਲ ਬਣਾ ਦੇਣਗੇ?

**ਮੰਤਰੀ** : ਸਪੀਕਰ ਸਾਹਿਬ, ਇਸ ਤਰ੍ਹਾਂ ਮੈਂ ਕਦੇ ਨਹੀਂ ਕਿਹਾ। ਅਸੀਂ ਇਹ ਕਿਹਾ ਹੈ ਕਿ ਮਿਡਲ ਸਕੂਲ ਦਾ ਸਿਸਟਮ ਜੋ ਹੈ ਇਹ ਵਰਚਿਉਲੀ ਵਰਕ ਨਹੀਂ ਕਰਦਾ, ਉਥੇ ਸਟੈਂਡਰਡ ਆਫ਼ ਐਜੂਕੇਸ਼ਨ ਠੀਕ ਨਹੀਂ। ਇਸ ਲਈ ਫੇਜ਼ਡ ਪ੍ਰੋਗਰਾਮ ਦੇ ਮੁਤਾਬਕ ਇਸ ਨੂੰ ਇਲੀਮੀਨੇਟ ਕਰਾਂਗੇ।

**ਕਾਮਰੇਡ ਬਲਦੇਵ ਸਿੰਘ ਲੁੰਬਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੇ ਪਾਰਟਿੰਗ ਗਿਫ਼ਟ ਦੇ ਕਿੰਨੇ ਕੁ ਸਕੂਲ ਸਨ ਜਿਨ੍ਹਾਂ ਨੂੰ ਸਟੇਅ ਆਰਡਰ ਗਏ ਅਤੇ ਕਾਰਵਾਈ ਰੋਕ ਦਿੱਤੀ ਗਈ। ਉਨ੍ਹਾਂ ਦੀ ਗਿਣਤੀ ਕਿੰਨੀ ਸੀ?

**ਮੰਤਰੀ**: ਸਪੀਕਰ ਸਾਹਿਬ, ਇਸ ਦੇ ਵਾਸਤੇ ਸੈਪਰੇਟ ਨੋਟਿਸ ਚਾਹੀਦਾ ਹੈ।

**ਕਾਮਰੇਡ ਸੰਪੂਰਣ ਸਿੰਘ ਧੌਲਾ**: ਕੀ ਮਨਿਸਟਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਜਿਹੜੇ ਸਕੂਲ ਪੁਰਾਣੀ ਸਰਕਾਰ ਨੇ ਅੱਪਗਰੇਡ ਕੀਤੇ ਸੀ ਉਥੇ ਮਾਸਟਰ ਵੀ ਚਲੇ ਗਏ ਅਤੇ ਕਲਾਸ IV ਵਗੈਰਾ ਵੀ ਚਲੇ ਗਏ ਸੀ ਪਰ ਉਨ੍ਹਾਂ ਦੀਆਂ ਤਨਖਾਹਾਂ ਦਾ ਫੈਸਲਾ ਨਹੀਂ ਹੋਇਆ। ਕੀ ਹੁਣ ਉਨ੍ਹਾਂ ਦੀ ਤਨਖਾਹ ਦਾ ਕੋਈ ਫੈਸਲਾ ਹੋ ਜਾਵੇਗਾ ?

**ਮੰਤਰੀ**: ਸਪੀਕਰ ਸਾਹਿਬ, ਇਸ ਦਾ ਤਾਂ ਕੋਈ ਝਗੜਾ ਨਹੀਂ ਹੈ, ਜੀ।

---

## ਜ਼ਿਲ੍ਹਾ ਪਟਿਆਲਾ ਵਿਚ ਪ੍ਰਾਇਮਰੀ, ਮਿਡਲ ਅਤੇ ਹਾਈ ਸਕੂਲਾਂ ਦੀ ਗਿਣਤੀ

*406. **ਕਾਮਰੇਡ ਬਲਦੇਵ ਸਿੰਘ ਲੂੰਬਾ**: ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਪਟਿਆਲਾ ਵਿਚ ਸਰਕਾਰੀ ਪ੍ਰਾਇਮਰੀ, ਮਿਡਲ ਅਤੇ ਹਾਈ ਸਕੂਲਾਂ ਦੀ ਉਪ-ਮੰਡਲ ਵਾਰ ਗਿਣਤੀ ਕਿੰਨੀ ਕਿੰਨੀ ਹੈ ?

**ਸਰਦਾਰ ਸੁਖਜਿੰਦਰ ਸਿੰਘ ਖੈਰਾ**: ਜ਼ਿਲ੍ਹਾ ਪਟਿਆਲਾ ਵਿੱਚ ਸਰਕਾਰੀ ਪ੍ਰਾਇਮਰੀ, ਮਿਡਲ ਅਤੇ ਹਾਈ ਸਕੂਲਾਂ ਦੀ ਉਪ-ਮੰਡਲ ਵਾਰ ਗਿਣਤੀ ਇਸ ਪ੍ਰਕਾਰ ਹੈ:—

| ਸਬ-ਡਿਵੀਜ਼ਨ | | ਸਰਕਾਰੀ ਪ੍ਰਾਇਮਰੀ ਸਕੂਲਜ਼ | ਸਰਕਾਰੀ ਮਿਡਲ ਸਕੂਲਜ਼ | ਸਰਕਾਰੀ ਹਾਈ ਸਕੂਲਜ਼ | ਜੋੜ |
|---|---|---|---|---|---|
| 1. ਫਤਿਹਗੜ੍ਹ ਸਾਹਿਬ | .. | 245 | 30 | 17 | 292 |
| 2. ਪਟਿਆਲਾ | .. | 210 | 26 | 28 | 264 |
| 3. ਰਾਜਪੁਰਾ | .. | 304 | 52 | 29 | 385 |
| 4. ਸਮਾਣਾ | .. | 103 | 18 | 13 | 134 |
| 5. ਨਾਭਾ | .. | 137 | 27 | 15 | 179 |
| ਕੁੱਲ ਜੋੜ | .. | 999 | 153 | 102 | 1254 |

**ਕਾਮਰੇਡ ਬਲਦੇਵ ਸਿੰਘ ਲੂੰਬਾ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਮਾਣਾ ਸਬ-ਡਵੀਜ਼ਨ ਵਿਚ 138 ਪਿੰਡ ਹਨ ਅਤੇ ਉਥੇ 103 ਪ੍ਰਾਈਮਰੀ ਸਕੂਲਜ਼ ਹਨ। ਇਹ ਇਲਾਕਾ ਬੜਾ ਬੈਕਵਰਡ ਹੈ ਅਤੇ ਇਸ ਬੈਕਵਰਡ ਇਲਾਕੇ ਨਾਲ ਇਹ ਬੜਾ ਧੱਕਾ ਹੈ ਕਿ 35 ਪਿੰਡ ਐਸੇ ਹਨ ਜਿਥੇ ਸਕੂਲ ਹੀ ਨਹੀਂ ਉਥੇ ਕੋਈ ਸਕੂਲ ਖੋਲ੍ਹਣ ਵਾਸਤੇ ਧਿਆਨ ਹੀ

ਨਹੀਂ ਦਿੱਤਾ ਗਿਆ। ਕੀ ਵਜ਼ੀਰ ਸਾਹਿਬ ਹੁਣ ਇਸ ਬੈਕਵਰਡ ਇਲਾਕੇ ਵੱਲ ਉਚੇਚੇ ਤੌਰ ਤੇ ਕੋਈ ਧਿਆਨ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਸਮਾਣਾ ਸਬ-ਡਵੀਜ਼ਨ, ਪਟਿਆਲਾ ਜ਼ਿਲ੍ਹਾ ਵਿਚ ਹੈ ਅਤੇ ਇਥੇ ਸਭ ਨਾਲੋਂ ਘੱਟ ਪਿੰਡ ਹਨ। ਉਸ ਸਬ-ਡਵੀਜ਼ਨ ਵਿਚ 138 ਪਿੰਡ ਹਨ ਅਤੇ ਉਥੇ 134 ਸਕੂਲ ਹਨ। (ਵਿਘਨ) 103 ਪ੍ਰਾਇਮਰੀ ਸਕੂਲ ਹਨ। ਉਥੇ ਸਪੀਕਰ ਸਾਹਿਬ, ਕਈਆਂ ਪਿੰਡਾਂ ਦੇ ਵਿਚਾਲੇ ਸਿਰਫ਼ ਇਕ ਗਲੀ ਦਾ ਹੀ ਫਰਕ ਹੈ ਅਤੇ ਕਈਆਂ ਪਿੰਡਾਂ ਵਿਚ ਅਬਾਦੀ ਐਸੀ ਹੈ ਕਿ ਉਹ ਪ੍ਰਾਇਮਰੀ ਸਕੂਲ ਖੁਲ੍ਹਾਉਣਾ ਨਹੀਂ ਚਾਹੁੰਦੀ। ਜੇ ਇਹ ਖੁਲ੍ਹਾਉਣਾ ਚਾਹੁੰਣ ਤਾਂ ਸਾਨੂੰ ਦੱਸ ਦੇਣ। ਅਸੀਂ ਦੇਖ ਲਵਾਂਗੇ ਕਿ ਆਬਾਦੀ ਦੇ ਹਿਸਾਬ ਨਾਲ ਅਤੇ ਹੋਰ ਸਾਰੀਆਂ ਗੱਲਾਂ ਠੀਕ ਹਨ ਤਾਂ ਅਸੀਂ ਉਥੇ ਸਕੂਲ ਖੋਲ੍ਹ ਦੇਵਾਂਗੇ।

**ਸਰਦਾਰ ਸਰਵਣ ਸਿੰਘ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿਚ ਇਕ ਬਾਂਗਰ ਬਡਾਲਾ ਸਕੂਲ ਹੈ ਉਸ ਦੀ ਜ਼ਮੀਨ ਵੀ ਇੰਤਕਾਲ ਹੋ ਗਈ ਹੈ ਅਤੇ ਕੁਝ ਕਾਗਜ਼ਾਤ ਵੀ ਬਣ ਗਏ ਹਨ। ਕੀ ਸਰਕਾਰ ਉਸ ਨੂੰ ਟੇਕ ਓਵਰ ਕਰਨ ਦਾ ਖਿਆਲ ਰੱਖਦੀ ਹੈ, ਜਾਂ ਨਹੀਂ (ਵਿਘਨ)।

**ਮੰਤਰੀ**: ਸਪੀਕਰ ਸਾਹਿਬ, ਇਹ ਤਾਂ ਪਟਿਆਲਾ ਜ਼ਿਲ੍ਹੇ ਦੇ ਸਕੂਲਾਂ ਦੀ ਗੱਲ ਚੱਲ ਰਹੀ ਹੈ ਅਤੇ ਪਟਿਆਲਾ ਜ਼ਿਲ੍ਹੇ ਦੇ ਸਬ-ਡਵੀਜ਼ਨਾਂ ਦੇ ਸਕੂਲਾਂ ਦਾ ਜਵਾਬ ਦੇ ਰਹੇ ਹਾਂ। ਇਹ ਸਵਾਲ ਤਾਂ ਇਸ ਦੇ ਵਿਚੋਂ ਪੈਦਾ ਨਹੀਂ ਹੁੰਦਾ, ਜੀ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਇਹ ਪਾਰਟਿੰਗ ਗਿਫਟਸ ਦੇ ਐਕਸਪਰਟ ਲਗਦੇ ਹਨ। ਕੀ ਇਹ ਦੱਸਣਗੇ ਕਿ ਜਦੋਂ ਇਹ ਇਥੋਂ ਜੁਦਾ ਹੋਣਗੇ ਤਾਂ ਇਹ ਕੀ ਕੀ ਕਰਕੇ ਜਾਣਗੇ?

(ਕੋਈ ਉੱਤਰ ਨਹੀਂ ਦਿੱਤਾ ਗਿਆ)

**Mr. Speaker** : Question Hour is over.

## UNSTARRED QUESTIONS AND ANSWERS

### ਪਟਿਆਲਾ ਅਤੇ ਸੰਗਰੂਰ ਜ਼ਿਲ੍ਹਿਆਂ ਵਿਚ ਰਜਿਸਟਰਡ ਟਰੇਡ ਯੂਨੀਅਨਾਂ ਦੇ ਨਾਂ ਅਤੇ ਮੈਂਬਰ

129. **ਕਾਮਰੇਡ ਬਲਦੇਵ ਸਿੰਘ ਲੂੰਬਾ** : ਕੀ ਰੋਜ਼ਗਾਰ ਅਤੇ ਕਿਰਤ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਟਿਆਲਾ ਅਤੇ ਸੰਗਰੂਰ ਜ਼ਿਲ੍ਹਿਆਂ ਵਿਚ ਰਜਿਸਟਰਡ ਟਰੇਡ ਯੂਨੀਅਨਾਂ ਦੇ ਨਾਂ ਕੀ ਕੀ ਹਨ ਅਤੇ ਉਨ੍ਹਾਂ ਦੀ ਮੈਂਬਰਸ਼ਿਪ ਕਿੰਨੀ ਹੈ ਅਤੇ ਉਨ੍ਹਾਂ ਦਾ ਕਿਸ ਕਿਸ ਨਾਲ ਸਬੰਧ ਹੈ।

**ਸਾਥੀ ਧਰਮ ਪਾਲ ਸੱਭਰਵਾਲ** : ਲੋੜੀਂਦੀ ਸੂਚਨਾ ਅਨੁਲੱਗ 'ੳ' ਤੇ ਦਿੱਤੀ ਜਾਂਦੀ ਹੈ।

**ਅਨੁਲੱਗ-ੳ**

ਜ਼ਿਲ੍ਹਾ ਪਟਿਆਲਾ

| ਯੂਨੀਅਨ ਦਾ ਨਾਂ | ਮੈਂਬਰਾਂ ਦੀ ਗਿਣਤੀ | ਇਲਹਾਕ |
|---|---|---|
| 1. ਬੈਂਕ ਆਫ ਪਟਿਆਲਾ ਆਫੀਸਰਜ਼ ਐਸੋਸੀਏਸ਼ਨ ਮਾਰਫਤ ਸਟੇਟ ਬੈਂਕ ਆਫ ਪਟਿਆਲਾ, ਦੀ ਮਾਲ, ਪਟਿਆਲਾ। | 56 | ਇੰਡੀਅਨ ਨੈਸ਼ਨਲ ਟਰੇਡ ਯੂਨੀਅਨ ਕਾਂਗਰਸ। |

[ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ]

| 1 | 2 | 3 | 4 |
|---|---|---|---|
| 2. | ਔਰੀਐਂਟਲ ਬੈਂਕ ਇੰਮਪਲਾਈਜ਼ ਯੂਨੀਅਨ, 1555, ਪੁਰਾਨਾ ਗੱਡਾ ਥਾਨਾ, ਪਟਿਆਲਾ ਨੰ. 86, ਮਿਤੀ 11 ਜਨਵਰੀ, 1960 | 701 | ਆਲ ਇੰਡੀਆ ਬੈਂਕ ਇਮਪਲਾਈਜ਼ ਐਸੋਸੀਏਸ਼ਨ |
| 3. | ਸਟੇਟ ਬੈਂਕ ਆਫ ਪਟਿਆਲਾ ਕਲਾਸ-4 ਇੰਪਲਾਈਜ਼ ਯੂਨੀਅਨ, ਪਟਿਆਲਾ ਨੰ. 7 ਮਿਤੀ 5 ਜਨਵਰੀ, 1973 | 216 | ਆਲ ਇੰਡੀਆ ਟਰੇਡ ਯੂਨੀਅਨ ਕਾਂਗਰਸ |
| 4. | ਸਟੇਟ ਬੈਂਕ ਆਫ ਪਟਿਆਲਾ ਸਟਾਫ ਐਸੋਸੀਏਸ਼ਨ 5113/1, ਟਰੀਬਰੀ ਚੌਕ ਪਟਿਆਲਾ, ਨੰ. 7, ਮਿਤੀ 20 ਨਵੰਬਰ, 1973 | ਸੂਚਨਾ ਪ੍ਰਾਪਤ ਨਹੀਂ ਹੋਈ | ਜਾਣਕਾਰੀ ਨਹੀਂ |
| 5. | ਐਨ.ਆਈ.ਐਸ. ਫੋਰਥ ਕਲਾਸ ਇੰਮਪਲਾਈਜ਼ ਯੂਨੀਅਨ, ਮਾਰਫਤ ਗੁਰਚਰਨ ਸਿੰਘ ਸਟੋਰਮੈਨ, ਨੈਸ਼ਨਲ ਇਨਸਟੀਚੀਊਟ ਆਫ ਸਪੋਰਟਸ, ਮੋਤੀ ਬਾਗ, ਪਟਿਆਲਾ ਨੰ. 16, ਮਿਤੀ 1974 | 10 | ਜਾਣਕਾਰੀ ਨਹੀਂ |
| 6. | ਹੋਰਟੀਕਲਚਰ ਫੋਰਥ ਕਲਾਸ ਇੰਮਪਲਾਈਜ਼ ਯੂਨੀਅਨ, ਪਟਿਆਲਾ ਨੰ. 42, ਮਿਤੀ 31 ਜੁਲਾਈ, 1974 | 80 | ਜਾਣਕਾਰੀ ਨਹੀਂ |
| 7. | ਪੰਜਾਬ ਗੌਰਮਿੰਟ ਪ੍ਰੈਸ ਵਰਕਰਜ਼ ਯੂਨੀਅਨ ਚੌਕ ਆਰੀਆ ਸਮਾਜ ਪਟਿਆਲਾ, ਨੰ: 59, ਮਿਤੀ 23 ਅਕਤੂਬਰ, 1969 | 150 | ਭਾਰਤੀ ਮਜ਼ਦੂਰ ਸੰਘ |
| 8. | ਪੀ.ਡਬਲਯੂ. ਡੀ. ਲੇਬਰ ਯੂਨੀਅਨ ਆਰੀਆ ਸਮਾਜ ਚੌਕ, ਪਟਿਆਲਾ ਨੰ. 59, ਮਿਤੀ 8 ਨਵੰਬਰ, 1967 | 879 | ਭਾਰਤੀਆ ਮਜ਼ਦੂਰ ਸੰਘ |
| 9. | ਟੈਕਨੀਕਲ ਇੰਪਲਾਈਜ਼ ਯੂਨੀਅਨ, ਪਟਿਆਲਾ ਨੰ. 24, ਮਿਤੀ 18 ਮਈ, 1967 | 410 | ਜਾਣਕਾਰੀ ਨਹੀਂ |
| 10. | ਪੰਜਾਬ ਟਿਊਬਵੈਲ੍ਹ ਇੰਪਲਾਈਜ਼ ਯੂਨੀਅਨ ਮਹਿਲਪੁਰ, ਮਾਰਫਤ ਸ੍ਰੀ ਭਾਗ ਸਿੰਘ, ਮਹਿਲਪੁਰ, ਪਟਿਆਲਾ । | 277 | ਆਲ ਇੰਡੀਆ ਟਰੇਡ ਯੂਨੀਅਨ ਕਾਂਗਰਸ |

| 1 | 2 | 3 | 4 |
|---|---|---|---|
| 11. | ਪੰਜਾਬ ਸਟੇਟ ਟਿਊਬਵੈਲ ਕਾਰਪੋਰੇਸ਼ਨ ਵਰਕਰਜ਼ ਯੂਨੀਅਨ, ਰਾਜਪੁਰਾ ਨੰ 19, ਮਿਤੀ 15 ਦਸੰਬਰ, 1976 । | 256 | ਜਾਣਕਾਰੀ ਨਹੀਂ |
| 12. | ਪੀ. ਆਰ.ਟੀ.ਸੀ. ਵਰਕਰਜ਼ ਯੂਨੀਅਨ, ਪਟਿਆਲਾ, ਨੰ. 24., ਮਿਤੀ 9 ਦਸੰਬਰ, 1956 | 1800 | ਆਲ ਇੰਡੀਆ ਟਰੇਡ ਯੂਨੀਅਨ ਕਾਂਗਰਸ |
| 13 | ਪੀ. ਆਰ. ਟੀ.ਸੀ. ਇੰਪਲਾਈਜ਼ ਯੂਨੀਅਨ ਨੀਅਰ ਰੇਲਵੇ ਸਟੇਸ਼ਨ, ਪਟਿਆਲਾ | 2600 | ਇੰਡੀਅਨ ਨੈਸ਼ਨਲ ਟਰੇਡ ਯੂਨੀਅਨ ਕਾਂਗਰਸ |
| 14 | ਪੰਜਾਬ ਸਟੇਟ ਕੋਆਪਰੇਟਿਵ ਲੈਂਡ ਮਾਰਗੇਜ ਪ੍ਰੋਗ੍ਰੈਸਿਵ ਇੰਪਲਾਈਜ਼ ਐਸੋਸੀਏਸ਼ਨ, ਪਟਿਆਲਾ, ਨੰ 69, ਮਿਤੀ 24 ਅਕਤੂਬਰ, 1973 | 179 | ਜਾਣਕਾਰੀ ਨਹੀਂ |
| 15 | ਪਟਿਆਲਾ ਸੈਂਟਰਲ ਕੋਆਪਰੇਟਿਵ ਇੰਪਲਾਈਜ਼ ਯੂਨੀਅਨ, ਪਟਿਆਲਾ, ਨੰ 31, ਮਿਤੀ 31 ਮਾਰਚ, 1973 | ਸੂਚਨਾ ਪ੍ਰਾਪਤ ਨਹੀਂ ਹੋਈ | ਜਾਣਕਾਰੀ ਨਹੀਂ |
| 16 | ਪਟਿਆਲਾ ਸੈਂਟਰਲ ਕੋਆਪਰੇਟਿਵ ਬੈਂਕ ਫੀਲਡ ਸ਼ਟਾਫ ਯੂਨੀਅਨ, ਮਾਰਫਤ ਬੁਧ ਰਾਜ, ਪਾਹਵਾ ਹਾਊਸ, ਪਟਿਆਲਾ, ਨੰ 28, ਮਿਤੀ 3 ਮਈ, 1974 | –ਉਹੀ– | –ਉਹੀ– |
| 17 | ਮੱਛੀ ਪਾਲਨ ਵਿਭਾਗ ਕਲਾਸ ਫੋਰਥ ਕਰਮਚਾਰੀ ਯੂਨੀਅਨ, ਮਾਰਫਤ ਬ੍ਰਿਜ ਮੋਹਨ, ਨੀਅਰ ਰੇਲਵੇ ਸਟੇਸ਼ਨ, ਨਾਭਾ, ਨੰ 61, ਮਿਤੀ 5 ਨਵੰਬਰ, 1969 | 124 | ਜਾਣਕਾਰੀ ਨਹੀਂ |
| 18 | ਫੋਰਥ ਕਲਾਸ ਇਮਪਲਾਈਜ਼ ਯੂਨੀਅਨ, ਮਾਰਫਤ ਚੀਫ ਇੰਜਨੀਅਰ, ਪੀ. ਡਬਲਯੂ. ਡੀ. ਬੀ. ਐਂਡ ਆਰ. ਪਟਿਆਲਾ, ਨੰ: 33, ਮਿਤੀ 3 ਜੁਲਾਈ, 1975 | 45 | –ਉਹੀ– |
| 19 | ਮਿਉਂਸੀਪਲ ਇੰਪਲਾਈਜ਼ ਯੂਨੀਅਨ, ਅਮਲੋਹ ਨੰ: 41, ਮਿਤੀ 27 ਨਵੰਬਰ, 1970 | ਸੂਚਨਾ ਪ੍ਰਾਪਤ ਨਹੀਂ ਹੋਈ | –ਉਹੀ– |

[ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ]

| 1 | 2 | 3 | 4 |
|---|---|---|---|
| 20 | ਔਕਟਰਾਏ ਇੰਪਲਾਈਜ਼ ਯੂਨੀਅਨ, ਰਾਜਪੁਰਾ, ਨੰ: 39, ਮਿਤੀ 9 ਨਵੰਬਰ, 1970 | 23 | ਭਾਰਤੀ ਮਜ਼ਦੂਰ ਸੰਘ |
| 21. | ਮਿਊਂਸਪਲ ਇੰਪਲਾਈਜ਼ ਯੂਨੀਅਨ, ਗੋਬਿੰਦਗੜ੍ਹ, ਨੰ: 1, ਮਿਤੀ 19 ਅਪ੍ਰੈਲ, 1962 | 64 | ਭਾਰਤੀ ਮਜ਼ਦੂਰ ਸੰਘ |
| 22. | ਮਿਊਂਸਪਲ ਇੰਮਪਲਾਈਜ਼ ਯੂਨੀਅਨ, ਪਟਿਆਲਾ, ਨੰ. 88, ਮਿਤੀ 31 ਦਸੰਬਰ, 1962 | 75 | ਆਲ ਇੰਡੀਆ ਟਰੇਡ ਯੂਨੀਅਨ ਕਾਂਗਰਸ |
| 23. | ਸਮਾਨਾ ਮਿਊਂਸਪਲ ਕਰਮਚਾਰੀ ਯੂਨੀਅਨ, ਸਮਾਨਾ | 58 | ਜਾਣਕਾਰੀ ਨਹੀਂ |
| 24. | ਮਿਊਂਸਪਲ ਇੰਪਲਾਈਜ਼ ਯੂਨੀਅਨ, ਸਰਹੰਦ | 10 | ਪੰਜਾਬ ਮਿਊਂਸੀਪਲ ਇੰਪਲਾਈਜ਼ ਯੂਨੀਅਨ |
| 25. | ਨਗਰ ਪਾਲਿਕਾ ਕਰਮਚਾਰੀ ਸੰਘ, ਡੇਰਾ ਬੱਸੀ | ਸੂਚਨਾ ਪ੍ਰਾਪਤ ਨਹੀਂ ਹੋਈ | ਜਾਣਕਾਰੀ ਨਹੀਂ |
| 26. | ਮਿਊਂਸਪਲ ਇੰਮਪਲਾਈਜ਼ ਯੂਨੀਅਨ, ਬੱਸੀ ਪਠਾਨਾ | –ਉਹੀ | –ਉਹੀ– |
| 27. | ਮਿਊਂਸਪਲ ਵਰਕਰਜ਼ ਯੂਨੀਅਨ, ਪਟਿਆਲਾ | 196 | ਭਾਰਤੀ ਮਜ਼ਦੂਰ ਸੰਘ |
| 28. | ਪਟਿਆਲਾ ਕੋਆਪਰੇਟਿਵ ਸੁਸਾਇਟੀ ਸੈਕਟਰੀਜ਼ ਯੂਨੀਅਨ, ਪਟਿਆਲਾ । | ਸੂਚਨਾ ਪ੍ਰਾਪਤ, ਨਹੀਂ ਹੋਈ | ਜਾਣਕਾਰੀ ਨਹੀਂ |
| 29. | ਸਵੀਪਰ ਯੂਨੀਅਨ, ਪਟਿਆਲਾ | 543 | ਜਾਣਕਾਰੀ ਨਹੀਂ |
| 30. | ਸਵੀਪਰ ਯੂਨੀਅਨ, ਸਰਹੰਦ | 60 | ਜਾਣਕਾਰੀ ਨਹੀਂ |
| 31. | ਰਾਜਿੰਦਰਾ ਹੌਸਪੀਟਲ ਕਲਾਸ ਫੋਰਥ ਇੰਮਪਲਾਈਜ਼ ਯੂਨੀਅਨ, ਪਟਿਆਲਾ | 350 | –ਉਹੀ– |
| 32. | ਪੰਜਾਬ ਦਿਹਾਤੀ ਮਜ਼ਦੂਰ ਕਾਂਗਰਸ, ਮੰਡੀ ਗੋਬਿੰਦਗੜ੍ਹ | 1008 | ਇੰਡੀਅਨ ਨੈਸ਼ਨਲ ਟਰੇਡ ਯੂਨੀਅਨ ਕਾਂਗਰਸ |

| 1 | 2 | 3 | 4 |
|---|---|---|---|
| 33. | ਮਿਲਕ ਫੂਡ ਫੈਕਟਰੀ ਵਰਕਰਜ਼ ਯੂਨੀਅਨ, ਨਾਭਾ | 135 | ਇੰਡੀਅਨ ਨੈਸ਼ਨਲ ਟਰੇਡ ਯੂਨੀਅਨ ਕਾਂਗਰਸ |
| 34. | ਹਿੰਦੁਸਤਾਨ ਮਿਲਕ ਫੂਡ ਇਮਪਲਾਈਜ਼ ਯੂਨੀਅਨ, ਨਾਭਾ | 25 | ਜਾਣਕਾਰੀ ਨਹੀਂ |
| 35. | ਫਲੌਰ ਮਿਲ ਵਰਕਰਜ਼ ਯੂਨੀਅਨ, ਪਟਿਆਲਾ | 60 | ਜਾਣਕਾਰੀ ਨਹੀਂ |
| 36. | ਮੋਦੀ ਫਲੌਰ ਐਂਡ ਆਇਲ ਕਰਮਚਾਰੀ ਸੰਘ, ਪਟਿਆਲਾ | 40 | ਭਾਰਤੀ ਮਜ਼ਦੂਰ ਸੰਘ |
| 37. | ਬਿਸਕੁਟ ਫੈਕਟਰੀ ਵਰਕਰਜ਼ ਯੂਨੀਅਨ, ਰਾਜਪੁਰਾ | 400 | ਆਲ ਇੰਡੀਆ ਟਰੇਡ ਯੂਨੀਅਨ ਕਾਂਗਰਸ |
| 38. | ਰੀਟਾ ਬਿਸਕੁਟ ਫੈਕਟਰੀ ਵਰਕਰਜ਼ ਯੂਨੀਅ , ਪਟਿਆਲਾ | 29 | –ਉਹੀ– |
| 39. | ਬਨਾਸਪਤੀ ਵਰਕਰਜ਼ ਯੂਨੀਅਨ, ਰਾਜਪੁਰਾ | ਸੂਚਨਾ ਪ੍ਰਾਪਤ ਨਹੀਂ ਹੋਈ | ਜਾਣਕਾਰੀ ਨਹੀਂ |
| 40. | ਘੀ ਮਿਲ ਕਰਮਚਾਰੀ ਸੰਘ, ਰਾਜਪੁਰਾ .. | 180 | ਭਾਰਤੀ ਮਜ਼ਦੂਰ ਸੰਘ |
| 41. | ਮਾਲਟੈਕਸ ਵਰਕਰਜ਼ ਯੂਨੀਅਨ, ਪਟਿਆਲਾ .. | 20 | ਜਾਣਕਾਰੀ ਨਹੀਂ |
| 42. | ਭਾਰਤ ਕਾਮਰਸ ਮਜ਼ਦੂਰ ਸੰਘ, ਰਾਜਪੁਰਾ .. | 1250 | ਇੰਡੀਅਨ ਨੈਸ਼ਨਲ ਟਰੇਡ ਯੂਨੀਅਨ ਕਾਂਗਰਸ |
| 43. | ਭਾਰਤ ਕਾਮਰਸ ਵਰਕਰਜ਼ ਯੂਨੀਅਨ, ਰਾਂਜਪੁਰਾ | 390 | ਭਾਰਤੀ ਮਜ਼ਦੂਰ ਸੰਘ |
| 44. | ਧਾਰ ਮਿਲ ਮਜ਼ਦੂਰ ਯੂਨੀਅਨ, ਰਾਜਪੁਰਾ .. | 80 | ਜਾਣਕਾਰੀ ਨਹੀਂ |
| 45. | ਵਰਕਰ ਸੈਂਟਰ ਵਰਕਰ ਯੂਨੀਅਨ, ਰਾਜਪੁਰਾ। | 63 | ਭਾਰਤੀ ਮਜ਼ਦੂਰ ਸੰਘ |
| 46. | ਪ੍ਰੈਸ ਵਰਕਰਜ਼ ਯੂਨੀਅਨ, ਰਾਜਪੁਰਾ .. | 10 | ਜਾਣਕਾਰੀ ਨਹੀਂ |
| 47. | ਭੁਪਿੰਦਰਾ ਸਟੇਟ ਪ੍ਰੈਸ ਵਰਕਰਜ਼ ਯੂਨੀਅਨ, ਪਟਿਆਲਾ | ਸੂਚਨਾ ਪ੍ਰਾਪਤ ਨਹੀਂ ਹੋਈ | ਜਾਣਕਾਰੀ ਨਹੀਂ |
| 48. | ਪ੍ਰਾਈਵੇਟ ਪ੍ਰੈਸ ਵਰਕਰਜ਼ ਯੂਨੀਅਨ, .. ਪੀਟਆਲਾ | 84 | ਭਾਰਤੀ ਮਜ਼ਦੂਰ ਸੰਘ |

[ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ]

| 1 | 2 | 3 | 4 |
|---|---|---|---|
| 49. | ਪਟਿਆਲਾ ਫਾਰਮੇਸੀ ਵਰਕਰਜ਼ ਯੂਨੀਅਨ, .. ਸਰਹੰਦ | 20 | ਭਾਰਤੀ ਮਜ਼ਦੂਰ ਸੰਘ |
| 50. | ਇੰਡੀਅਨ ਹਿਯੂਮ ਪਾਈਪ ਵਰਕਰਜ਼ ਯੂਨੀਅਨ, ਰਾਜਪੁਰਾ | 35 | ਉਹੀ |
| 51. | ਆਇਲ ਐਂਡ ਸਟੀਲ ਕਰਮਚਾਰੀ ਸੰਘ, .. ਗੋਬਿੰਦਗੜ੍ਹ | 125 | ਉਹੀ |
| 52. | ਮੈਟਲ ਲੇਬਰ ਯੂਨੀਅਨ, ਮੰਡੀ ਗੋਬਿੰਦਗੜ੍ਹ .. | 1024 | ਇੰਡੀਅਨ ਨੈਸ਼ਨਲ ਟਰੇਡ ਯੂਨੀਅਨ ਕਾਂਗਰਸ |
| 53. | ਡਿਸਟ੍ਰਿਕਟ-ਆਇਲ ਐਂਡ ਸਟੀਲ ਵਰਕਰਜ਼ ਯੂਨੀਅਨ, ਮੰਡੀ ਗੋਬਿੰਦਗੜ੍ਹ | ਸੂਚਨਾ ਪ੍ਰਾਪਤ ਨਹੀਂ ਹੋਈ | ਜਾਣਕਾਰੀ ਨਹੀਂ |
| 54. | ਸਟੀਲ ਇੰਡਸਟਰੀਜ਼ ਲੇਬਰ ਯੂਨੀਅਨ, .. ਗੋਬਿੰਦਗੜ੍ਹ | 350 | ਸੈਂਟਰਲ ਇੰਡੀਅਨ ਟਰੇਡ ਯੂਨੀਅਨ |
| 55. | ਲੋਹਾ ਫੈਕਟਰੀ ਕਰਮਚਾਰੀ ਸੰਘ, ਗੋਬਿੰਦਗੜ੍ਹ | 675 | ਭਾਰਤੀ ਮਜ਼ਦੂਰ ਸੰਘ। |
| 56. | ਲੋਹਾ ਮਜ਼ਦੂਰ ਸੰਘ, ਅਮਲੋਹ .. | 80 | ਭਾਰਤੀ ਮਜ਼ਦੂਰ ਸੰਘ। |
| 57. | ਬੀ.ਟੀ. ਸੀ ਵਰਕਰਜ਼ ਯੂਨੀਅਨ, ਪਟਿਆਲਾ .. | 20 | ਆਲ ਇੰਡੀਆ ਟਰੇਡ ਯੂਨੀਅਨ ਕਾਂਗਰਸ |
| 58. | ਇੰਜਿਨੀਅਰਿੰਗ ਵਰਕਰਜ਼ ਯੂਨੀਅਨ, ਪਟਿਆਲਾ | 160 | ਆਲ ਇੰਡੀਆ ਟਰੇਡ ਯੂਨੀਅਨ ਕਾਂਗਰਸ |
| 59. | ਇੰਜਿਨੀਅਰਿੰਗ ਵਰਕਰਜ਼ ਐਸੋਸੀਏਸ਼ਨ, .. ਪਟਿਆਲਾ | 130 | ਭਾਰਤੀ ਮਜ਼ਦੂਰ ਸੰਘ |
| 60. | ਹਿੰਦ ਵਾਇਰ ਵਰਕਰਜ਼ ਯੂਨੀਅਨ, ਪਟਿਆਲਾ | 400 | ਉਹੀ |
| 61. | ਇੰਜਿਨੀਅਰਿੰਗ ਮਜ਼ਦੂਰ ਯੂਨੀਅਨ, ਰਾਜਪੁਰਾ | 400 | ਆਲ ਇੰਡੀਆ ਟਰੇਡ ਯੂਨੀਅਨ ਕਾਂਗਰਸ |
| 62. | ਸੀਵਿੰਗ ਮਸ਼ੀਨ ਵਰਕਰਜ਼ ਯੂਨੀਅਨ, ਬੱਸੀ ਪਠਾਣਾ | 20 | ਜਾਣਕਾਰੀ ਨਹੀਂ। |

| 1 | 2 | 3 | 4 |
|---|---|---|---|
| 63. | ਬੀ.ਜੀ. ਵਰਕਰਜ਼ ਯੂਨੀਅਨ, ਪਟਿਆਲਾ .. | 120 | ਜਾਣਕਾਰੀ ਨਹੀਂ |
| 64. | ਮਜ਼ਦੂਰ ਯੂਨੀਅਨ ਇੰਡਸਟਰੀਅਲ ਕੇਬਲ, ਰਾਜਪੁਰਾ | 231 | ਉਹੀ |
| 65. | ਇਮਪਲਾਈਜ਼ ਯੂਨੀਅਨ ਇੰਡਸਟਰੀਅਲ ਕੇਬਲ (ਇੰਡੀਆ), ਰਾਜਪੁਰਾ | ਸੂਚਨਾ ਪ੍ਰਾਪਤ ਨਹੀਂ ਹੋਈ | ਉਹੀ |
| 66. | ਗੌਇੰਟਜ਼ ਇਮਪਲਾਈਜ਼ ਯੂਨੀਅਨ, ਪਟਿਆਲਾ | ਉਹੀ | ਉਹੀ |
| 67. | ਐਸਕਾਰਟਸ ਇਮਪਲਾਈਜ਼ ਯੂਨੀਅਨ, ਪਟਿਆਲਾ | ਉਹੀ | ਉਹੀ |
| 68. | ਰੋਡ ਮਾਸਟਰ ਵਰਕਰਜ਼ ਯੂਨੀਅਨ, ਰਾਜਪੁਰਾ | ਉਹੀ | ਉਹੀ |
| 69. | ਮਿਸਤਰੀ ਮਜ਼ਦੂਰ ਯੂਨੀਅਨ, ਨਾਭਾ .. | ਉਹੀ | ਉਹੀ |
| 70. | ਟਰੇਡ ਇਮਪਲਾਈਜ਼ ਯੂਨੀਅਨ, ਪਟਿਆਲਾ .. | 20 | ਆਲ ਇੰਡੀਆ ਟਰੇਡ ਯੂਨੀਅਨ ਕਾਂਗਰਸ |
| 71. | ਸ਼ਾਪ ਟਰੇਡ ਇੰਪਲਾਈਜ਼ ਯੂਨੀਅਨ, ਪਟਿਆਲਾ | 80 | ਭਾਰਤੀ ਮਜ਼ਦੂਰ ਸੰਘ |
| 72. | ਪਟਿਆਲਾ ਸੈਂਟਰਲ ਕੋ-ਆਪਰੇਟਿਵ .. ਕਨਜ਼ਿਉਮਰ ਸਟੋਰ ਇਮਪਲਾਈਜ਼ ਯੂਨੀਅਨ, ਪਟਿਆਲਾ | 108 | ਇੰਡੀਅਨ ਨੈਸ਼ਨਲ ਟਰੇਡ ਯੂਨੀਅਨ ਕਾਂਗਰਸ |
| 73. | ਪਟਿਆਲਾ ਰੇਹੜੀ ਆਪਰੇਟਰਜ਼ ਯੂਨੀਅਨ, ਪਟਿਆਲਾ | ਸੂਚਨਾ ਪ੍ਰਾਪਤ ਨਹੀਂ ਹੋਈ | ਜਾਣਕਾਰੀ ਨਹੀਂ। |
| 74. | ਪਟਿਆਲਾ ਮਿਲਕ ਵੈਂਡਰ ਯੂਨੀਅਨ, ਪਟਿਆਲਾ | ਸੂਚਨਾ ਪ੍ਰਾਪਤ ਨਹੀਂ ਹੋਈ | ਜਾਣਕਾਰੀ ਨਹੀਂ |
| 75. | ਮੋਟਰ ਟਰਾਂਸਪੋਰਟ ਵਰਕਰਜ਼ ਯੂਨੀਅਨ, ਨਾਭਾ | 45 | ਇੰਡੀਅਨ ਨੈਸ਼ਨਲ ਟਰੇਡ ਯੂਨੀਅਨ ਕਾਂਗਰਸ |
| 76. | ਡਿਸਟ੍ਰਿਕਟ ਪ੍ਰਾਈਵੇਟ ਟਰਾਂਸਪੋਰਟ ਵਰਕਰਜ਼ ਯੂਨੀਅਨ, ਪਟਿਆਲਾ | ਸੂਚਨਾ ਪ੍ਰਾਪਤ ਨਹੀਂ ਹੋਈ | ਜਾਣਕਾਰੀ ਨਹੀਂ |

[ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ]

| 1 | 2 | 3 | 4 |
|---|---|---|---|
| 77. | ਟਰੱਕ ਆਪਰੇਟਰਜ਼ ਯੂਨੀਅਨ, ਪਟਿਆਲਾ .. | ਸੂਚਨਾ ਪ੍ਰਾਪਤ ਨਹੀਂ ਹੋਈ | ਜਾਣਕਾਰੀ ਨਹੀਂ |
| 78. | ਜੰਤਾ ਟਰੱਕ ਆਪਰੇਟਰਜ਼ ਯੂਨੀਅਨ, ਨਾਭਾ .. | ਉਹੀ | ਉਹੀ |
| 79. | ਟਰੱਕ ਆਪਰੇਟਰਜ਼ ਯੂਨੀਅਨ, ਭਾਦਸੋਂ .. | ਉਹੀ | ਉਹੀ |
| 80. | ਟਰੱਕ ਆਪਰੇਟਰਜ਼ ਯੂਨੀਅਨ, ਰਾਜਪੁਰਾ .. | ਉਹੀ | ਉਹੀ |
| 81. | ਲੇਬਰ ਯੂਨੀਅਨ, ਪਟਿਆਲਾ .. | 245 | ਭਾਰਤੀ ਮਜ਼ਦੂਰ ਸੰਘ। |
| 82. | ਰਿਕਸ਼ਾ ਵਰਕਰਜ਼ ਯੂਨੀਅਨ, ਨਾਭਾ .. | 150 | ਲੇਬਰ ਜਨਰਲ ਕੌਂਸਲ। |
| 83. | ਰਿਕਸ਼ਾ ਡਰਾਈਵਰਜ਼ ਯੂਨੀਅਨ, ਪਟਿਆਲਾ | ਸੂਚਨਾ ਪ੍ਰਾਪਤ ਨਹੀਂ ਹੋਈ | ਜਾਣਕਾਰੀ ਨਹੀਂ |
| 84. | ਲੇਬਰ ਯੂਨੀਅਨ, ਮੰਡੀ ਗੋਬਿੰਦਗੜ੍ਹ .. | 150 | ਆਲ ਇੰਡੀਆ ਟਰੇਡ ਯੂਨੀਅਨ ਕਾਂਗਰਸ। |
| 85. | ਜ਼ਿਲ੍ਹਾ ਮੁਨੀਮ, ਸੰਘ ਸਰਹਿੰਦ .. | ਸੂਚਨਾ ਪ੍ਰਾਪਤ ਨਹੀਂ ਹੋਈ | ਜਾਣਕਾਰੀ ਨਹੀਂ। |
| 86. | ਆਰਕੋਮੈਡਿਕ ਵਰਕਸ਼ਾਪ ਵਰਕਰਜ਼ ਯੂਨੀਅਨ, ਪਟਿਆਲਾ। | ਉਹੀ | ਉਹੀ |
| 87. | ਸਿਨਮਾ ਕਰਮਚਾਰੀ ਸੰਘ, ਪਟਿਆਲਾ .. | 27 | ਭਾਰਤੀ ਮਜ਼ਦੂਰ ਸੰਘ। |
| 88. | ਪੈਪਸੂ ਮੋਟਰ ਯੂਨੀਅਨ, ਪਟਿਆਲਾ .. | 45 | ਜਾਣਕਾਰੀ ਨਹੀਂ। |
| 89. | ਰਿਕਸ਼ਾ ਮਾਲਿਕ ਯੂਨੀਅਨ, ਪਟਿਆਲਾ .. | 100 | ਇੰਡੀਅਨ ਨੈਸ਼ਨਲ ਟਰੇਡ ਯੂਨੀਅਨ ਕਾਂਗਰਸ। |
| 90. | ਪੰਜਾਬ ਪ੍ਰਦੇਸ਼ ਬਿਉਪਾਰ ਮੰਡਲ, ਪਟਿਆਲਾ | 1311 | ਜਾਣਕਾਰੀ ਨਹੀਂ। |
| 91. | ਪੰਜਾਬ ਸਟੇਟ ਇਲੈਕਟਰੀਸਿਟੀ ਬੋਰਡ ਇਮਪਲਾਈਜ਼ ਫੈਡਰੇਸ਼ਨ, ਪਟਿਆਲਾ .. | 6767 | ਇੰਡੀਅਨ ਨੈਸ਼ਨਲ ਯੂਨੀਅਨ ਕਾਂਗਰਸ |

| 1 | 2 | 3 | 4 |
|---|---|---|---|
| 92. | ਐਚ.ਐਮ.ਐਮ. ਫੀਲਡ ਸਟਾਫ ਐਸੋਸੀਏਸ਼ਨ ਨਾਭਾ। | ਯੂਨੀਅਨ 1977 ਵਿਚ ਰਜਿਸਟਰ ਹੋਈ ਸੂਚਨਾ ਪ੍ਰਾਪਤ ਨਹੀਂ ਹੋਈ | ਜਾਣਕਾਰੀ ਨਹੀਂ। |
| 93. | ਪਾਨ ਬੀੜੀ ਸਿਗਰਿਟ ਮਰਚੈਂਟ ਐਸੋਸੀਏਸ਼ਨ, ਪਟਿਆਲਾ | ਉਹੀ | ਉਹੀ |
| 94. | ਰਾਸ਼ਟਰੀਆ ਮੈਟਲ ਮਜ਼ਦੂਰ ਯੂਨੀਅਨ ਮੰਡੀ.. ਗੋਬਿੰਦਗੜ੍ਹ | ਉਹੀ | ਉਹੀ |
| 95. | ਟਰਾਂਸਪੋਰਟ ਵਰਕਰਜ਼ ਯੂਨੀਅਨ, ਪਟਿਆਲਾ.. | ਉਹੀ | ਉਹੀ |
| 96. | ਮਿਲਕਫੂਡ ਇਮਪਲਾਈਜ਼ ਯੂਨੀਅਨ, .. ਬਹਾਦਰਗੜ੍ਹ | ਉਹੀ | ਉਹੀ |
| 97. | ਮਾਊਂਟਸ਼ਿਵਾਲਿਕ ਬ੍ਰੀਵਰੀਜ਼ ਕਰਮਚਾਰੀ ਸੰਘ ਭਾਖਰਪੁਰ | ਉਹੀ | ਉਹੀ |
| 98. | ਮਾਊਂਟ ਸ਼ਿਵਾਲਿਕ ਬ੍ਰੀਵਰੀਜ਼ ਵਰਕਰਜ਼, .. ਯੂਨੀਅਨ, ਭਾਖਰਪੁਰ | ਉਹੀ | ਉਹੀ |
| 99. | ਐਚ.ਟੀ.ਐਫ. ਵਰਕਰਜ਼ ਯੂਨੀਅਨ, ਰਾਜਪੁਰਾ | ਉਹੀ | ਉਹੀ |
| 100. | ਐਸਕਾਰਟਸ ਗੋਇਟਜ਼ ਇਮਪਲਾਈਜ਼ .. ਯੂਨੀਅਨ, ਬਹਾਦਰਗੜ੍ਹ | ਉਹੀ | ਉਹੀ |
| 101. | ਸਵੀਪਰਜ਼ ਯੂਨੀਅਨ, ਨਾਭਾ .. | ਉਹੀ | ਉਹੀ |
| 102. | ਵਰਕਰਜ਼ ਵੈਲਫੇਅਰ ਯੂਨੀਅਨ ਆਫ.ਐਚ. ਟੀ. ਐਫ., ਰਾਜਪੁਰਾ | ਉਹੀ | ਉਹੀ |
| 103. | ਪੰਜਾਬ ਰਾਜ ਬਿਜਲੀ ਬੋਰਡ ਪੰਜਾਬ ਕਰਮਚਾਰੀ ਯੂਨੀਅਨ, ਪਟਿਆਲਾ | ਉਹੀ | ਉਹੀ |

[ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ]

ਜ਼ਿਲ੍ਹਾ ਸੰਗਰੂਰ

| | ਯੂਨੀਅਨ ਦਾ ਨਾਂ | ਮੈਂਬਰਾਂ ਦੀ ਗਿਣਤੀ | ਇਲਹਾਕ |
|---|---|---|---|
| 1. | ਪੰਜਾਬ ਸਟੇਟ ਟਿਊਬਵੈੱਲ ਆਪਰੇਟਰਜ਼ ਐਸੋਸੀਏਸ਼ਨ ਕੈਂਪ ਕਲਾਂ, ਤਹਿਸੀਲ ਮਾਲੇਰਕੋਟਲਾ | 282 | ਇੰਡੀਅਨ ਨੈਸ਼ਨਲ ਟਰੇਡ ਯੂਨੀਅਨ ਕਾਂਗਰਸ। |
| 2. | ਸੰਗਰੂਰ ਸੈਂਟਰਲ ਕੋਆਪਰੇਟਿਵ ਬੈਂਕ ਇਮਪਲਾਈਜ਼ ਯੂਨੀਅਨ, ਸੰਗਰੂਰ | 170 | ਜਾਣਕਾਰੀ ਨਹੀਂ। |
| 3. | ਡਿਸਟ੍ਰਿਕਟ ਸੰਗਰੂਰ ਮਿਊਨਿਸਪਲ ਇਮਪਲਾਈਜ਼ ਯੂਨੀਅਨ, ਧੂਰੀ | 41 | ਜਾਣਕਾਰੀ ਨਹੀਂ। |
| 4. | ਜ਼ਿਲ੍ਹਾ ਸਹਿਕਾਰੀ ਸਕੱਤਰ ਸੰਘ, ਲਹਿਰਾਗਾਗਾ | ਸੂਚਨਾ ਪ੍ਰਾਪਤ ਨਹੀਂ ਹੋਈ | ਜਾਣਕਾਰੀ ਨਹੀਂ |
| 5. | ਮਿਊਂਸਪਲ ਸਰਵਿਸ ਯੂਨੀਅਨ, ਅਹਿਮਦਗੜ੍ਹ | 25 | ਭਾਰਤੀਆ ਮਜ਼ਦੂਰ ਸੰਘ। |
| 6. | ਡਿਸਟ੍ਰਿਕ ਸਫਾਈ ਮਜ਼ਦੂਰ ਯੂਨੀਅਨ, ਸੰਗਰੂਰ | 70 | ਇੰਡੀਅਨ ਨੈਸ਼ਨਲ ਟਰੇਡ ਯੂਨੀਅਨ ਕਾਂਗਰਸ। |
| 7. | ਮਾਲਵਾ ਸ਼ੂਗਰ ਮਿਲ ਵਰਕਰਜ਼ ਯੂਨੀਅਨ, ਧੂਰੀ | 136 | ਭਾਰਤੀਆ ਮਜ਼ਦੂਰ ਸੰਘ। |
| 8. | ਧੂਰੀ ਸ਼ੂਗਰ ਲੇਬਰ ਯੂਨੀਅਨ, ਧੂਰੀ | ਸੂਚਨਾ ਪ੍ਰਾਪਤ ਨਹੀਂ ਹੋਈ | ਜਾਣਕਾਰੀ ਨਹੀਂ। |
| 9. | ਮਾਲਵਾ ਸ਼ੂਗਰ ਮਿਲਜ਼ ਇੰਪਲਾਈਜ਼ ਯੂਨੀਅਨ, ਧੂਰੀ | 237 | ਸ਼੍ਰੋਮਣੀ ਅਕਾਲੀ ਮਜ਼ਦੂਰ ਦੱਲ |
| 10. | ਮਾਲਵਾ ਸ਼ੂਗਰ ਮਿਲ ਮਜ਼ਦੂਰ ਦੱਲ, ਧੂਰੀ | 203 | ਇੰਡੀਅਨ ਨੈਸ਼ਨਲ ਟਰੇਡ ਯੂਨੀਅਨ ਕਾਂਗਰਸ। |
| 11. | ਮਾਰਕਫੈਡ ਫਰਟੇਲਾਈਜ਼ਰ ਵਰਕਰਜ਼ ਯੂਨੀਅਨ, ਧੂਰੀ | 77 | ਮਾਰਕਫੈਡ ਇਮਪਲਾਈਜ਼ ਫੈਡਰੇਸ਼ਨ |

| 1 | | 2 3 | 4 |
|---|---|---|---|
| 12. | ਡਿਸਟ੍ਰਿਕਟ ਇੰਜਨੀਅਰਿੰਗ ਵਰਕਰਜ਼ ਯੂਨੀਅਨ, ਮਲੇਰਕੋਟਲਾ। | 205 | ਆਲ ਇੰਡੀਆ ਟਰੇਡ ਯੂਨੀਅਨ ਕਾਂਗਰਸ। |
| 13. | ਇਮਾਰਤੀ ਲੇਬਰ ਯੂਨੀਅਨ, ਬਰਨਾਲਾ .. | ਸੂਚਨਾ ਪ੍ਰਾਪਤ ਨਹੀ ਹੋਈ | ਜਾਣਕਾਰੀ ਨਹੀਂ। |
| 14. | ਵਿਸ਼ਕਰਮਾ ਇਮਾਰਤੀ ਮਜ਼ਦੂਰ ਯੂਨੀਅਨ, ਸੰਗਰੂਰ | 200 | ਇੰਡੀਅਨ ਨੈਸ਼ਨਲ ਟਰੇਡ ਯੂਨੀਅਨ ਕਾਂਗਰਸ। |
| 15. | ਡਿਸਟ੍ਰਿਕ ਟਰੇਡ ਇਮਪਲਾਈਜ਼ ਯੂਨੀਅਨ, ਮਲੇਰਕੋਟਲਾ | ਯੂਨੀਅਨ ਸਾਲ 1977 ਵਿਚ ਰਜਿਸਟਰ ਹੋਈ ਸੂਚਨਾ ਪ੍ਰਾਪਤ ਨਹੀਂ ਹੋਈ | ਜਾਣਕਾਰੀ ਨਹੀਂ। |
| 16. | ਡਿਸਟ੍ਰਿਕ ਟਰੇਡ ਇਮਲਾਈਜ਼ ਯੂਨੀਅਨ, ਧੂਰੀ | ਯੂਨੀਅਨ ਸਾਲ 1977 ਵਿਚ ਰਜਿਸਟਰ ਹੋਈ ਸੂਚਨਾ ਪ੍ਰਾਪਤ ਨਹੀਂ ਹੋਈ | ਜਾਣਕਾਰੀ ਨਹੀਂ। |
| 17. | ਰਿਕਸ਼ਾ ਵਰਕਰਜ਼ ਯੂਨੀਅਨ, ਬਰਨਾਲਾ .. | ਉਹੀ | ਉਹੀ |
| 18. | ਡਿਸਟ੍ਰਿਕ ਜਨਰਲ ਕੌਂਸਲ, ਸੁਨਾਮ .. | ਉਹੀ | ਉਹੀ |
| 19. | ਮੇਲਾ ਪੇਸ਼ਵਾਨ ਬਿਉਪਾਰ ਮੰਡਲ ਯੂਨੀਅਨ, ਸੰਗਰੂਰ। .. | ਉਹੀ | ਉਹੀ |
| 20. | ਮਾਲਵਾ ਮਿਲਕ ਪਲਾਂਟ ਵਰਕਰਜ਼ ਯੂਨੀਅਨ, ਧੂਰੀ | ਉਹੀ | ਉਹੀ |

**Factories registered in Patiala and Sangrur Districts**

**130. Comrade Baldev Singh Loomba** : Will the Minister of State for Labour and Employment be pleased to state the number and names of registered factories in Patiala and Sangrur Districts at present along with the number of employees working in each factory ?

**ਸਾਥੀ ਧਰਮ ਪਾਲ ਸੱਭਰਵਾਲ :** ਪਟਿਆਲਾ ਅਤੇ ਸੰਗਰੂਰ ਜ਼ਿਲ੍ਹਿਆਂ ਵਿਚ ਕ੍ਰਮਵਾਰ 501 ਅਤੇ 242 ਰਜਿਸਟਰਡ ਫੈਕਟਰੀਆਂ ਹਨ। ਅਜਿਹੀਆਂ ਰਜਿਸਟਰਡ ਫੈਕਟਰੀਆਂ ਦਾ ਵੇਰਵਾ ਕਿਰਤ ਕਮਿਸ਼ਨਰ, ਪੰਜਾਬ ਦੇ ਦਫ਼ਤਰ ਵਿਚ ਉਪਲਬਧ ਹੈ। ਐਪਰ ਇਨ੍ਹਾਂ ਦੀਆਂ ਲਿਸਟਾਂ ਤਿਆਰ ਕਰਨ ਅਤੇ ਹੋਰ ਸਬੰਧਤ ਸੂਚਨਾ ਇਕੱਤਰ ਕਰਨ ਵਿਚ ਜਿੰਨਾਂ ਸਮਾਂ ਅਤੇ ਮਿਹਨਤ ਦਰਕਾਰ ਹੈ, ਇਸ ਤੋਂ ਉਨਾ ਲਾਭ ਪ੍ਰਾਪਤ ਨਹੀਂ ਹੋ ਸਕੇਗਾ।

---

**ਗ੍ਰਾਮ ਪੰਚਾਇਤ ਸਭਰਾਂ ਜ਼ਿਲ੍ਹਾ ਅੰਮ੍ਰਿਤਸਰ ਦੀ ਵਾਹੀਯੋਗ ਵਾਧੂ ਸ਼ਾਮਲਾਤ ਜ਼ਮੀਨ**

133. **ਸਰਦਾਰ ਕਿਰਪਾਲ ਸਿੰਘ :** ਕੀ ਵਿਕਾਸ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਗ੍ਰਾਮ ਪੰਚਾਇਤ ਸਭਰਾਂ, ਤਹਿਸੀਲ ਪੱਟੀ, ਜ਼ਿਲ੍ਹਾ ਅੰਮ੍ਰਿਤਸਰ ਦੇ ਕਬਜ਼ੇ ਵਿਚ ਸ਼ਾਮਲਾਤ ਜ਼ਮੀਨ ਵਿਚੋਂ ਵਾਹੀਯੋਗ ਜ਼ਮੀਨ ਦਾ ਕਿੰਨਾ ਰਕਬਾ ਚੱਕਬੰਦੀ ਸਮੇਂ ਵਾਧੂ ਕਰਾਰ ਦਿੱਤਾ ਗਿਆ ;

(ਅ) ਚੱਕਬੰਦੀ ਸਮੇਂ ਉਪਰੋਕਤ ਪੰਚਾਇਤ ਲਈ ਕਿੰਨਾ ਵਾਹੀਯੋਗ ਰਕਬਾ ਰਾਖਵਾਂ ਰੱਖਿਆ ਗਿਆ ;

(ੲ) 1965-66 ਤੋਂ 1977-78 ਦੇ ਸਮੇਂ ਦੇ ਦੌਰਾਨ ਉਪਰੋਕਤ ਦੋਨੋਂ ਤਰ੍ਹਾਂ ਦੇ ਰਕਬੇ ਨੂੰ ਸਾਲਵਾਰ ਕਿਰਾਏ ਦੀ ਕਿੰਨੀ ਦਰ ਨਾਲ ਪੱਟੇ ਤੇ ਦਿਤਾ ਗਿਆ ;

(ਸ) ਹਰ ਸਾਲ ਨਿਲਾਮੀ ਸਮੇਂ ਬੋਲੀ ਦੇਣ ਵਾਲਿਆਂ ਤੋਂ ਪੱਟੇ ਦੀ ਕਿੰਨੀ ਰਕਮ ਵਸੂਲ ਕੀਤੀ ਗਈ ਅਤੇ ਹਰ ਇਕ ਸਾਲ ਦੇ ਅੰਤ ਵਿਚ ਉਨ੍ਹਾਂ ਵੱਲ ਨਿਕਲਦੇ ਬਕਾਇਆਂ ਦੀ ਰਕਮ ਕਿੰਨੀ ਸੀ ਅਤੇ ਬਕਾਇਆਂ ਦੀ ਰਕਮ ਨੂੰ ਵਸੂਲ ਕਰਨ ਲਈ ਸਰਕਾਰ ਨੇ ਕੀ ਕਾਰਵਾਈ ਕੀਤੀ ਅਤੇ ਉਸ ਦੇ ਸਿੱਟੇ ਕੀ ਨਿਕਲੇ ;

(ਹ) ਕੀ ਮੁਜ਼ਾਰਿਆਂ ਪਾਸੋਂ ਉਨ੍ਹਾਂ ਵੱਲ ਨਿਕਲਦੇ ਬਕਾਇਆਂ ਦੀ ਵਸੂਲੀ ਸਮੇਂ ਕੋਈ ਵਿਆਜ ਵੀ ਵਸੂਲ ਕੀਤਾ ਗਿਆ ਸੀ, ਜੇਕਰ ਅਜਿਹਾ ਹੋਵੇ ਤਾਂ ਉਸ ਦੀ ਦਰ ਕੀ ਸੀ; ਜੇਕਰ ਨਹੀਂ ਤਾਂ ਉਸ ਦੇ ਕੀ ਕਾਰਨ ਸਨ ?

**ਸਰਦਾਰ ਆਤਮਾ ਸਿੰਘ :** (ੳ) ਕੋਈ ਨਹੀਂ।

(ਅ) 50 ਏਕੜ 1 ਕਨਾਲ 7 ਮਰਲੇ।

(ੲ) "ਅ" ਤੇ ਦੱਸੀ ਜ਼ਮੀਨ ਦੀ ਸਾਲਵਾਰ ਪੱਟੇ ਦੀ ਦਰ ਨਿਮਨ ਲਿਖਤ ਹੈ :

| ਸਾਲ | | ਔਸਤ ਪ੍ਰਤੀ ਏਕੜ |
|---|---|---|
| | | ਰੁ : ਪੈ : |
| 1965-66 | ... | 76-00 |
| 1966-67<br>1967-68 | ... | ਰਿਕਾਰਡ ਪੁਲਿਸ ਦੇ ਕਬਜ਼ੇ ਵਿਚ ਹੈ। ਇਸ ਲਈ ਦਰ ਦਾ ਪਤਾ ਨਹੀਂ ਚਲ ਸਕਿਆ। ਅਲਬਤਾ ਇਹ ਰਕਮ ਵਸੂਲ ਹੋ ਚੁੱਕੀ ਹੈ। |

| ਸਾਲ | | ਔਸਤ ਪ੍ਰਤੀ ਏਕੜ |
|---|---|---|
| | | ਰੁ. ਪੈ. |
| 1968-69 | .. | 93-00 |
| 1969-70 | .. | 115-00 |
| 1970-71 | .. | 124-00 |
| 1971-72 | .. | 105-00 |
| 1972-73 | .. | 151-00 |
| 1973-74 | .. | 172-00 |
| 1974-75 | .. | 274-00 |
| 1975-76 | .. | 194-00 |
| 1976-77 | .. | 164-00 |
| 1977-78 | .. | 176-00 |

(ਸ)

| ਸਾਲ | | ਬੋਲੀ ਦੇਣ ਵਾਲਿਆਂ ਤੋਂ ਵਸੂਲੀ ਰਕਮ |
|---|---|---|
| 1965-66 | .. | 3832.00 |
| 1966-67 | | ਰਿਕਾਰਡ ਪੁਲਿਸ ਦੇ ਕਬਜ਼ੇ ਵਿਚ ਹੈ ਇਸ ਲਈ ਵਸੂਲੀ ਰਕਮ ਦਾ ਪਤਾ ਨਹੀਂ ਚਲ ਸਕਿਆ । |
| 1967-68 | ... | ਉਕਤ |
| 1968-69 | ... | 4,720-00 |
| 1969-70 | ... | 5,785-00 |
| 1970-71 | ... | 6,241-00 |
| 1971-72 | ... | 5,291-00 |
| 1972-73 | ... | 6,630-00 |
| 1973-74 | ... | 8,565-00 |
| 1974-75 | ... | 13,725-00 |
| 1975-76 | ... | 9,705-00 |
| 1976-77 | ... | 8,215-00 |
| 1977-78 | ... | 8,810-00 |

(ਇਸ ਪੰਚਾਇਤ ਵਿਚ ਕਿਸੇ ਵੀ ਬੋਲੀ ਦੇਣ ਵਾਲੇ ਪਾਸੋਂ ਬਕਾਇਆ ਵਸੂਲਣ ਵਾਲਾ ਨਹੀਂ ਰਹਿੰਦਾ । ਇਸ ਲਈ ਕਿਸੇ ਕਾਰਵਾਈ ਦਾ ਸਵਾਲ ਨਹੀਂ ਉਠਦਾ )

[ਵਿਕਾਸ ਮੰਤਰੀ]

(ਹ) ਆਈਟਮ "ਸ" ਦੇ ਸਾਹਮਣੇ ਦਿਤੇ ਨੋਟ ਨੂੰ ਮੁੱਖ ਰੱਖਦੇ ਹੋਏ ਕਿਸੇ ਵਿਆਜ ਦੀ ਵਸੂਲੀ ਦਾ ਸਵਾਲ ਪੈਦਾ ਨਹੀਂ ਹੁੰਦਾ।

---

**ਪਿੰਡ ਸਭਰਾਂ, ਜ਼ਿਲ੍ਹਾ ਅੰਮ੍ਰਿਤਸਰ ਦੇ ਸਰਪੰਚ ਦੁਆਰਾ ਰੱਖੇ ਗਏ ਪੰਚਾਇਤ ਫੰਡ**

134. **ਸਰਦਾਰ ਕਿਰਪਾਲ ਸਿੰਘ :** ਕੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਪਹਿਲੀ ਅਕਤੂਬਰ 1969 ਤੋਂ 31 ਸਤੰਬਰ, 1977 ਤੱਕ ਦੇ ਸਮੇਂ ਦੇ ਦੌਰਾਨ ਪਿੰਡ ਸਭਰਾਂ, ਤਹਿਸੀਲ ਪੱਟੀ, ਜ਼ਿਲ੍ਹਾ ਅੰਮ੍ਰਿਤਸਰ ਦੇ ਸਰਪੰਚ ਦੁਆਰਾ ਨਿਯਮਾਂ ਅਧੀਨ ਨਿਯਤ ਕੀਤੀ ਗਈ ਹੱਦ ਤੋਂ ਵੱਧ ਪੰਚਾਇਤ ਫੰਡਾਂ ਦੀ ਕਿੰਨੀ ਰਕਮ ਰੱਖੀ ਗਈ ਅਤੇ ਉਸ ਦੇ ਕੀ ਕਾਰਨ ਸਨ ;

(ਅ) ਕੀ ਪੰਚਾਇਤ ਰਾਜ ਅਧਿਕਾਰੀਆਂ ਨੇ ਉਪਰੋਕਤ ਸਰਪੰਚ ਨੂੰ ਵਾਧੂ ਰਕਮ ਨੂੰ ਪੰਚਾਇਤ ਫੰਡਾਂ ਵਿਚ ਜਮਾਂ ਕਰਾਉਣ ਲਈ ਕਿਹਾ ਸੀ; ਜੇ ਕਰ ਅਜਿਹਾ ਹੋਵੇ ਤਾਂ ਉਸ ਦੇ ਸਿਟੇ ਕੀ ਸਨ ਅਤੇ ਜੇ ਕਰ ਨਹੀਂ ਤਾਂ ਉਸ ਦੇ ਕੀ ਕਾਰਨ ਸਨ ;

(ੲ) ਕੀ ਜਾਂਚ ਪੜਤਾਲ ਕਰਨ ਤੋਂ ਬਾਅਦ ਉਕਤ ਸਰਪੰਚ ਤੋਂ ਵਾਧੂ ਰਕਮ ਅਤੇ ਉਸ ਤੇ ਵਿਆਜ ਨੂੰ ਵਸੂਲ ਕਰਨ ਲਈ ਕਾਰਵਾਈ ਕੀਤੀ ਗਈ ; ਜੇ ਕਰ ਅਜਿਹਾ ਹੋਵੇ ਤਾਂ ਉਸਦਾ ਵੇਰਵਾ ਕੀ ਹੈ ; ਜੇ ਕਰ ਨਹੀਂ ਤਾਂ ਕੁਤਾਹੀ ਲਈ ਕਸੂਰ ਵਾਰ ਅਫ਼ਸਰ ਦੇ ਵਿਰੁੱਧ ਕੀ ਕਾਰਵਾਈ ਕੀਤੀ ਜਾ ਰਹੀ ਹੈ ;

(ਸ) ਉਪਰੋਕਤ ਸਰਪੰਚ ਦੁਆਰਾ ਨਿਯਮਾਂ ਅਧੀਨ ਨਿਯਤ ਹੱਦ ਤੋਂ ਵਾਧੂ ਰੱਖੀ ਗਈ ਰਕਮ ਤੇ 31 ਜਨਵਰੀ, 1978 ਤੱਕ ਕਿੰਨਾਂ ਵਿਆਜ ਬਣਦਾ ਹੈ ; ਅਤੇ ਉਕਤ ਰਕਮ ਵਸੂਲ ਕਰਨ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸਰਦਾਰ ਆਤਮਾ ਸਿੰਘ :** (ੳ) ਸਰਪੰਚ ਗਰਾਮ ਪੰਚਾਇਤ ਸਭਰਾਂ, ਤਹਿਸੀਲ ਪੱਟੀ, ਜ਼ਿਲ੍ਹਾ ਅੰਮ੍ਰਿਤਸਰ ਨੇ ਪੰਜਾਬ ਗਰਾਮ ਪੰਚਾਇਤ ਨਿਯਮ, 1965 ਦੇ ਨਿਯਮ 23 ਦੀ ਉਲੰਘਣਾ ਕਰਕੇ ਜਿਹੜੀ ਰਕਮ ਹੱਦ ਤੋਂ ਵੱਧ ਬਿਨਾਂ ਕਾਰਨ ਹੱਥ ਵਿਚ ਰੱਖੀ ਸੀ, ਦਾ ਵੇਰਵਾ ਨਾਲ ਨੱਥੀ ਅਨੁਲਗ (ੲ) ਵਿਚ ਹੈ।

(ਅ) ਹਾਂ ਜੀ। ਸਰਪੰਚ ਦੇ ਹੱਥ ਵਿਚ 11/77 ਨੂੰ ਹੱਦ ਤੋਂ ਵੱਧ ਰਕਮ ਨਹੀਂ ਸੀ।

(ੲ) ਹਾਂ ਜੀ। 9/72 ਤੋਂ 12/75 ਤੱਕ ਦੇ ਸਮੇਂ ਵਿਚ ਜਿਹੜੀ ਫਾਲਤੂ ਰਕਮ ਹੱਥ ਵਿਚ ਰੱਖੀ ਸੀ, ਉਸ ਤੇ ਪੰਜਾਬ ਗਰਾਮ ਪੰਚਾਇਤ ਐਕਟ, 1952 ਦੀ ਧਾਰਾ 105 ਅਧੀਨ ਕਾਰਵਾਈ ਕਰਕੇ 1405-95 ਪੈਸੇ ਦੀ ਰਕਮ (1 ਜੂਨ, 1976 ਨੂੰ 697 ਅਤੇ 15 ਅਗੱਸਤ, 1977 ਨੂੰ 708-95) ਵਸੂਲ ਕੀਤੀ ਜਾ ਚੁਕੀ ਹੈ। 10/69 ਤੋਂ 8/72 ਅਤੇ 1/76 ਤੋਂ 31 ਜਨਵਰੀ, 1978 ਦੇ ਬਾਕੀ ਸਮੇਂ ਵਿਚ ਫਾਲਤੂ ਹੱਥ ਵਿਚ ਰੱਖੀ ਰਕਮ ਬਾਰੇ ਬਲਾਕ ਵਿਕਾਸ ਅਤੇ ਪੰਚਾਇਤ ਅਫ਼ਸਰ, ਪੱਟੀ ਕਾਰਵਾਈ ਕਰ ਰਹੇ ਹਨ।

(ਸ) ਜਿਸ ਤਰ੍ਹਾਂ ਉਪਰ (ੲ) ਵਿਚ ਹੈ।

ਸਰਪੰਚ ਗਰਾਮ ਪੰਚਾਇਤ ਸਭਰਾਂ ਦੇ ਹੱਥ ਵਿਚ ਰੱਖੀ ਗਈ ਰਕਮ ਦਾ ਵੇਰਵਾ ਬਲਾਕ ਪੱਟੀ, ਜ਼ਿਲ੍ਹਾ ਅੰਮ੍ਰਿਤਸਰ

| ਮਹੀਨਾ | ਹੱਥ ਵਿਚ ਰਖੀ ਰਕਮ ਦਾ ਵੇਰਵਾ | |
|---|---|---|
| 1 | 2 | |
| | ਰੁ: | |
| 10/69 | 4,223-35 | |
| 11/69 | 4,223-35 | 1969-70 |
| 12/69 | 4,223-35 | |
| 1/70 | 12,450-33 | |
| 2/70 | 9,671-93 | |
| 3/70 | 9,671-93 | |
| 4/70 | 8,977-80 | |
| 5/70 | 8,977-80 | |
| 6/70 | 8,977-80 | |
| 7/70 | 8,977-80 | 1970-71 |
| 8/70 | 8,740-89 | |
| 9/70 | 9,034-84 | |
| 10/70 | 5,136-84 | |
| 11/70 | 5,136-84 | |
| 12/70 | 5,136-84 | |
| 1/71 | 5,136 84 | |
| 2/71 | 8,402-69 | |
| 3/71 | 8,402-69 | |
| 4/71 | 10,118-67 | |
| 5/71 | 9,396-28 | |
| 6/71 | 9,396-28 | |
| 7/71 | 7,999-24 | |
| 8/71 | 6,995-24 | |
| 9/71 | 7,403-00 | |
| 10/71 | 7,403-00 | |
| 11/71 | 7,403-00 | |
| 12/71 | 7,559-00 | |
| 1/72 | 7,559-28 | |
| 2/72 | 7,559-28 | |
| 3/72 | 15,339-78 | |
| 4/72 | 14,335-44 | |
| 5/72 | 24,330-89 | |
| 6/72 | 2,648-67 | |
| 7/72 | 2,666-17 | |
| 8/72 | 2,677-92 | 1972/73 |
| 9/72 | 2,677-92 | |

[ਵਿਕਾਸ ਮੰਤਰੀ]

| 1 | 2 | |
|---|---|---|
| 10/72 | .. 2,677-92 | |
| 11/72 | .. 2,677-92 | |
| 12/72 | .. 2,553-01 | |
| 1/73 | .. 190-61 | |
| 2/73 | .. 2,77-37 | |
| 3/73 | .. 7,968-57 | |
| 4/73 | .. 6,978-49 | |
| 5/73 | .. 6,655-47 | |
| 6/73 | .. 6,577-89 | |
| 7/73 | .. 6,577-89 | |
| 8/73 | .. 6,577-89 | |
| 9/73 | .. 6,114-89 | 1973-74 |
| 10/73 | .. 6,305-55 | |
| 11/73 | .. 6,305-55 | |
| 12/73 | .. 6,305-55 | |
| 1/74 | .. 6,218-65 | |
| 2/74 | .. 12,023-12 | |
| 3/74 | .. 12,043-12 | |
| 4/74 | .. 12,149-95 | |
| 5/74 | .. 12,138-15 | |
| 6/74 | .. 12,113-54 | |
| 7/74 | .. 12,123-29 | |
| 8/74 | .. 12,544-94 | 1974-75 |
| 9/74 | .. 10,639-89 | |
| 10/74 | .. 9,501-99 | |
| 11/74 | .. 9,676-69 | |
| 12/74 | .. 9,661-59 | |
| 1/75 | .. 9,661-59 | |
| 2/75 | .. 7,161-59 | |
| 3/75 | .. 7,161-59 | |
| 4/75 | .. 6,419-09 | |
| 5/75 | .. 4,849-82 | 1975-76 |
| 6/75 | .. 1,849-82 | |
| 7/75 | .. 1,849-82 | |
| 8/75 ਤੋਂ 1/77 | .. ਨਿਲ | 1976-77 |
| 2/77 | .. 455-22 | |
| 3/77 | .. 403-72 | |
| 4/77 ਤੋਂ 7/77 | .. ਨਿਲ | 1977-78 |
| 8/77 | .. 447-92 | |
| 9/77 | .. 197-92 | |

**Unstarred Question No. 135****

**(Reply to Unstarred Question No. 135 has not been received).**

---

**ਈ. ਐਸ. ਆਈ. ਹਸਪਤਾਲ ਅੰਮ੍ਰਿਤਸਰ ਤੇ ਛਾਪਾ**

136. **ਕਾਮਰੇਡ ਸੱਤ ਪਾਲ ਡਾਂਗ:** ਕੀ ਸਿਹਤ ਮੰਤਰੀ 9 ਜਨਵਰੀ, 1978 ਲਈ ਨਿਸ਼ਾਨ ਵਾਲੇ ਪ੍ਰਸ਼ਨਾਂ ਦੀ ਸੂਚੀ ਵਿੱਚ ਦਰਜ ਨਿਸ਼ਾਨ ਵਾਲੇ ਪ੍ਰਸ਼ਨ ਨੰ. 19 ਦੇ ਹਵਾਲੇ ਵਿੱਚ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਬੰਧਤ ਕਰਮਚਾਰੀਆਂ ਦੇ ਨਾਮ ਅਤੇ ਅਹੁਦੇ ਕੀ ਕੀ ਹਨ ;

(ਅ) ਕੀ ਕੋਰਟ ਵਿੱਚ ਚਲਾਣ ਹੁਣ ਤਕ ਪੇਸ਼ ਕਰ ਦਿੱਤਾ ਗਿਆ ਹੈ ;

(ੲ) ਕੀ ਉਕੱਤ ਕਰਮਚਾਰੀਆਂ ਵਿਰੁੱਧ ਕੋਈ ਵਿਭਾਗੀ ਕਾਰਵਾਈ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਹਰ ਇਕ ਕੇਸ ਵਿੱਚ ਕਿਹੋ ਜਿਹੀ ਕਾਰਵਾਈ ਕੀਤੀ ਗਈ ਹੈ ?

**ਸ੍ਰੀ ਦੇਸ ਰਾਜ** : (ੳ) ਕੇਸ ਰਜਿਸਟਰਡ ਕਰਵਾ ਦਿੱਤਾ ਗਿਆ ਹੈ ਅਤੇ ਪੁਲਿਸ ਨੇ ਹੇਠ ਲਿਖੇ ਕਰਮਚਾਰੀਆਂ ਨੂੰ ਅਰੈਸਟ ਕਰ ਲਿਆ ਹੈ :-

1. ਸ੍ਰੀ ਰਾਜ ਕੁਮਾਰ ਜੋ ਕਿ ਉਸ ਵੇਲੇ ਈ. ਐਸ. ਆਈ. ਹਸਪਤਾਲ, ਅੰਮ੍ਰਿਤਸਰ ਵਿਚ ਫਾਰਮਿਸਟ ਸੀ ਅਤੇ ਹੁਣ ਸਿਵਲ ਹਸਪਤਾਲ ਬਟਾਲੇ ਵਿਚ ਪੋਸਟਿਡ ਹੈ।
2. ਜਸਵੰਤ ਸਿੰਘ ਜਿਹੜਾ ਉਸ ਵੇਲੇ ਡਰੱਗ ਡਿਪੂ ਵਿੱਚ ਅਕਾਊਂਟੈਂਟ ਸੀ ਅਤੇ ਹੁਣ ਸਿਵਲ ਹਸਪਤਾਲ, ਫਰੀਦਕੋਟ ਵਿਚ ਲਗਾ ਹੋਇਆ ਹੈ।

(ਅ) ਪੁਲਿਸ ਦੀ ਤਫ਼ਤੀਸ਼ ਤਕਰੀਬਨ ਮੁਕੰਮਲ ਹੋ ਚੁਕੀ ਹੈ ਅਤੇ ਕਚਹਿਰੀ ਵਿਚ ਚਲਾਣ ਪੇਸ਼ ਕਰਨ ਲਈ ਤਿਆਰ ਕੀਤਾ ਜਾ ਰਿਹਾ ਹੈ ।

(ੲ) ਸ੍ਰੀ ਰਾਜ ਕੁਮਾਰ ਫਾਰਮਿਸਟ ਜੋ ਕਿ ਈ. ਐਸ. ਆਈ ਹਸਪਤਾਲ, ਵਿਚ ਸਟੋਰ ਦਾ ਇੰਚਾਰਜ ਸੀ, ਨੂੰ ਮੈਡੀਕਲ ਸੁਪਰਡੈਂਟ ਈ. ਐਸ. ਆਈ. ਹਸਪਤਾਲ ਅੰਮ੍ਰਿਤਸਰ ਨੇ ਇਸ ਦਾ ਜ਼ੁਮੇਵਾਰ ਕਰਾਰ ਦਿੱਤਾ ਹੈ ਅਤੇ ਉਸ ਕੋਲੋਂ ਵਾਧੂ ਰਕਮ ਦੀ ਵਸੂਲੀ ਅਤੇ ਉਸ ਦੀ ਇਨਕਰੀਮੈਂਟ ਬੰਦ ਕਰਨ ਲਈ ਐਕਸ਼ਨ ਲਿਆ ਜਾ ਰਿਹਾ ਹੈ। ਜਸਵੰਤ ਸਿੰਘ ਦੇ ਵਿਰੁੱਧ ਐਕਸ਼ਨ ਪੁਲਿਸ ਦੀ ਰਿਪੋਰਟ ਮਿਲ ਜਾਣ ਦੇ ਮਗਰੋਂ ਲਿਆ ਜਾਵੇਗਾ।

---

**Rate of bus fare per kilometer in District Amritsar being charged by Roadways.**

138. **Sardar Kirpal Singh** : Will the Minister of State for Transport and Civil Aviation be pleased to state: —

(a) the rate of bus fare per kilometre per passenger charged in the State ;

(b) the distance from bus stand Patti, District Amritsar to bus stops at village Sabra, Margindpura, Bhikhiwind, Kacha Puca, Gharyala respectively.

---

**For Unstarred Question No. 135 and reply thereto, please see Appendix to this Debate.

[Sardar Kirpal Singh]

(c) the fare fixed according to the distance from Patti to the villages referred to in part (a) above and the fare being actually charged per passenger;

(d) whether Sardar Sajjan Singh Margindpuri former Parliamentary Secretary made any complaint to the Transport Commissioner Punjab—*vide* letter No. 3861, dated the 4th January, 1978 that the Tarn Taran Roadways Depot authority were charging bus fare in excess; if so, whether any inquiry was held into the said complaint; if so, the result thereof ?

---

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ਏ) ਰਾਜ ਵਿਚ ਸਭ ਪੱਕੀਆਂ ਸੜਕਾਂ ਲਈ ਬੱਸਾਂ ਦੇ ਕਿਰਾਏ ਪ੍ਰਤੀ ਕਿਲੋਮੀਟਰ ਪ੍ਰਤੀ ਸਵਾਰੀ ਹੇਠ ਲਿਖੇ ਰੇਟਾਂ ਦੇ ਅਨੁਸਾਰ ਨਿਯਤ ਅਤੇ ਚਾਰਜ ਕੀਤੇ ਜਾਂਦੇ ਹਨ :-

ਮਿਨੀਮਮ ਰੇਟ ਪ੍ਰਤੀ ਕਿਲੋਮੀਟਰ ਪ੍ਰਤੀ ਸਵਾਰੀ ... 2.88 ਪੈਸੇ

ਮੈਕਸੀਮਮ ਰੇਟ ਪ੍ਰਤੀ ਕਿਲੋਮੀਟਰ ਪ੍ਰਤੀ ਸਵਾਰੀ ... 3.90 ਪੈਸੇ

(ਬੀ) ਅਤੇ (ਸੀ)

| | | ਦੂਰੀ ਕਿਲੋਮੀਟਰ ਵਿੱਚ | 3.90 ਪੈਸੇ ਪ੍ਰਤੀ ਕਿਲੋ-ਮੀਟਰ ਦੇ ਹਿਸਾਬ ਨਾਲ ਕਿਰਾਇਆ | ਪਸੈਂਜਰ ਟੈਕਸ | ਪ੍ਰਤੀ ਸਵਾਰੀ ਕੁਲ ਵਸੂਲ ਕੀਤਾ ਜਾਂਦਾ ਕਿਰਾਇਆ |
|---|---|---|---|---|---|
| | | | ਰੁ: ਪੈ: | ਰੁ: ਪੈ: | ਰੁ: ਪੈ: |
| ਪੱਟੀ-ਸਭਰਾਂ | ... | 16 | 0 65 | 0 25 | 0 90 |
| ਪੱਟੀ-ਭਿੱਖੀਵਿੰਡ | ... | 22 | 0 90 | 0 30 | 1 20 |
| ਪੱਟੀ-ਘਰਿਆਲਾ | ... | 13 | 0 55 | 0 20 | 0 75 |
| ਪੱਟੀ-ਕੱਚਾ ਪੱਕਾ | ... | 12 | 0 50 | 0 20 | 0 70 |
| ਪੱਟੀ-ਮਰਗਿੰਦਪੁਰਾ/ਮੱਖੀ | ... | 17/19 | 0 75 | 0 25 | 1 00 |

ਪੱਟੀ ਮਰਗਿੰਦਪੁਰਾ/ਮਖੀ ਰੂਟ ਤੇ ਮਰਗਿੰਦਪੁਰਾ ਅਤੇ ਮਖੀ ਦੋਨਾਂ ਲਈ ਇੱਕ ਸਾਂਝੀ "ਫੇਅਰ ਸਟੇਜ" ਹੈ ਅਤੇ ਪੰਜਾਬ ਰੋਡਵੇਜ਼ ਤਰਨ-ਤਾਰਨ ਇਨ੍ਹਾਂ ਦੋਨਾਂ ਥਾਵਾਂ ਲਈ ਇਕੋ ਇੱਕ ਕਿਰਾਇਆ ਇਕ

ਰੁਪਿਆ ਪ੍ਰਤੀ ਸਵਾਰੀ ਵਸੂਲ ਕਰ ਰਹੀ ਹੈ। ਆਮ ਤੌਰ ਤੇ ਵੱਧ ਤੋਂ ਵੱਧ ਰੇਟ ਪ੍ਰਤੀ ਕਿਲੋਮੀਟਰ ਚਾਰਜ ਕੀਤਾ ਜਾਂਦਾ ਹੈ।

(ਡੀ) ਹਾਂ ਜੀ। ਪੜਤਾਲ ਕੀਤੀ ਗਈ ਹੈ। ਪੰਜਾਬ ਰੋਡਵੇਜ਼ ਤਰਨ ਤਾਰਨ ਵੱਖ ਵੱਖ ਥਾਵਾਂ ਲਈ ਬੱਸ ਕਿਰਾਇਆ ਉਸ ਦੂਰੀ ਦੇ ਹਿਸਾਬ ਨਾਲ ਚਾਰਜ ਕਰ ਰਹੀ ਹੈ, ਜੋ ਦੂਰੀ ਜੀਪ ਦੇ ਮੀਟਰ ਰਾਹੀਂ ਰਿਕਾਰਡ ਕੀਤੀ ਗਈ ਹੈ। ਪਰ ਸਰਦਾਰ ਸੱਜਨ ਸਿੰਘ ਮਰਗਿੰਦਪੁਰੀ ਦੀ ਸ਼ਿਕਾਇਤ ਦੇ ਅਨੁਸਾਰ ਪੱਟੀ ਤੋਂ ਦਿਆਲਪੁਰਾ, ਮਰਗਿੰਦਪੁਰਾ, ਕੱਚਾ ਪੱਕਾ ਅਤੇ ਭਿੱਖੀਵਿੰਡ ਦੀ ਦੂਰੀ ਪੰਜਾਬ ਰੋਡਵੇਜ਼ ਤਰਨ ਤਾਰਨ ਦੁਆਰਾ ਬੱਸ-ਕਿਰਾਏ ਲਈ ਚਾਰਜ ਕੀਤੀ ਜਾ ਰਹੀ ਦੂਰੀ ਨਾਲੋਂ ਘੱਟ ਹੈ, ਜੋ ਠੀਕ ਨਹੀਂ ਹੈ।

ਇੰਤਕਾਲਾਂ ਨੂੰ ਤਸਦੀਕ ਕਰਨ ਦੀ ਪ੍ਰਣਾਲੀ

141. **ਸਰਦਾਰ ਦਲਬੀਰ ਸਿੰਘ**: ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਕਿਸਾਨਾਂ ਦੇ ਹਿੱਤ ਵਿਚ ਰਜਿਸਟਰੀ ਤੋਂ ਤੁਰੰਤ ਬਾਅਦ ਤਿੰਨ ਮਹੀਨਿਆਂ ਦੇ ਅੰਦਰ ਅੰਦਰ ਇੰਤਕਾਲ ਨੂੰ ਤਸਦੀਕ ਕਰਨ ਲਈ ਕੋਈ ਪ੍ਰਣਾਲੀ ਨਿਯਤ ਕਰਨ ਦਾ ਵਿਚਾਰ ਰਖਦੀ ਹੈ ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ**: ਸਰਕਾਰੀ ਹਦਾਇਤਾਂ ਅਨੁਸਾਰ "ਪਰਚਾ ਯਾਦਾਸ਼ਤ" ਰਜਿਸਟਰੀ ਹੋਣ ਤੋਂ 15 ਦਿਨਾਂ ਦੇ ਅੰਦਰ ਅੰਦਰ ਪਟਵਾਰੀ ਹਲਕਾ ਕੋਲ ਪੁਜਣਾ ਲੋੜੀਂਦਾ ਹੈ ਤਾਂ ਜੋ ਸਮੇਂ ਸਿਰ ਇੰਤਕਾਲ ਦਰਜ ਹੋ ਸਕੇ। ਲੈਂਡ ਰਿਕਾਰਡ ਮੈਨੂਅਲ ਦੇ ਪੈਰਾ 7.4 (vii) ਵਿਚ ਝਗੜੇ ਵਾਲੇ ਅਤੇ ਝਗੜੇ ਤੋਂ ਰਹਿਤ ਇੰਤਕਾਲਾਂ ਨੂੰ 6 ਅਤੇ 3 ਮਹੀਨਿਆਂ (ਕਰਮਵਾਰ) ਦੇ ਅੰਦਰ ਅੰਦਰ ਤਸਦੀਕ ਕਰਨ ਸਬੰਧੀ ਉਪਬੰਧ ਕੀਤਾ ਹੋਇਆ ਹੈ। ਪਟਵਾਰੀ ਹਲਕਾ ਨੇ ਘਟਨਾ ਵਾਪਰਨ ਤੋਂ ਇਕ ਮਹੀਨੇ ਦੇ ਅੰਦਰ ਅੰਦਰ ਇੰਤਕਾਲ ਰਜਿਸਟਰ ਵਿਚ ਇੰਦਰਾਜ ਕਰਨਾ ਹੁੰਦਾ ਹੈ ਅਤੇ ਬਾਕੀ ਦੇ ਸਮੇਂ ਦੇ ਅੰਦਰ ਅੰਦਰ ਇੰਤਕਾਲ ਤੇ ਤਸਦੀਕ ਕਰਨ ਦਾ ਕੰਮ ਮੁਕੰਮਲ ਕੀਤਾ ਜਾਣਾ ਹੈ।

## DISCUSSION AND VOTING OF DEMANDS FOR GRANTS FOR THE YEAR 1978-79

**Mr. Speaker :** Now the House will take up Budget estimates for the year 1978-79.

There are two Demands which are to be discussed and voted upon. If the hon. Members agree these Demands alongwith a cut motion may be deemed to have been read and moved and may be discussed together .

(Voices : Yes, yes. )

The hon. Members, while speaking, may indicate the Demand No. on which they would like to raise discussion At the end, I shall put the Demand one by one to the vote of the House.

**Demand No. 15**

that a sum not exceeding Rs. 78,92,80,000 be granted to the Governor to defray the charges that will come in course of payment for the year 1978-79 in respect of General Education.

**Demand No. 16**

That a sum not exceeding Rs. 1,36,18,000 be granted to the Governor to defray the charges that will come in course of payment for the year 1978-79 in respect of Technical Education.

**(Demand No 15**
General Education)

Sardar Dalip Singh Pandhi :
That the demand be reduced by Re. 1

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਗੜ੍ਹਸ਼ੰਕਰ): ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਮੰਗ ਨੰਬਰ 15 ਅਤੇ 16 ਜਿਹੜੀਆਂ ਤਾਲੀਮ ਨਾਲ ਸਬੰਧਤ ਹਨ, ਬਾਰੇ ਕੁੱਝ ਕਹਿਣਾ ਚਾਹੁੰਦਾ ਹਾਂ। ਪਿਛਲਾ ਜਿਹੜਾ ਇਕ ਸਾਲ ਗਿਆ ਹੈ ਉਸ ਦੇ ਵਿਚ ਤਾਲੀਮ ਦੇ ਖੇਤਰ ਵਿਚ ਮੰਤਰੀ ਸਾਹਿਬ ਨੇ ਕੱਝ ਕਦਮ ਚੁੱਕੇ ਹਨ, ਜਿਹੜੇ ਕਿ ਸ਼ਲਾਘਾਯੋਗ ਹਨ। ਜਿਸ ਤਰ੍ਹਾਂ ਸਰਕਾਰੀ ਔਰ ਗੈਰ ਸਰਕਾਰੀ ਸਕੂਲ ਹਨ ਉਨ੍ਹਾਂ ਦੇ ਪੇ ਸਕੇਲ ਜਾਂ ਜਿਹੜਾ ਤਨਖਾਹਾਂ ਦਾ ਫਰਕ ਸੀ ਉਸ ਨੂੰ ਦੂਰ ਕੀਤਾ ਹੈ। ਪ੍ਰਾਇਮਰੀ ਸਕੂਲਾਂ ਦਾ ਡਾਇਰੈਕਟੋਰੇਟ ਕਾਇਮ ਕੀਤਾ ਹੈ। ਟਰਾਂਸਫਰਾਂ ਦੇ ਸਿਸਟਮ ਨੂੰ ਕਿਸੇ ਹੱਦ ਤੱਕ ਨਿਯਮਬੱਧ ਕੀਤਾ। 50 ਲੱਖ ਰੁਪਏ ਪ੍ਰਾਈਵੇਟ ਕਾਲਜਾਂ ਨੂੰ ਦਿੱਤੇ ਉਨ੍ਹਾਂ ਨੂੰ ਮਾਲੀ ਸੰਕਟ ਵਿਚੋਂ ਕੱਢਣ ਲਈ। ਮੈਂ ਸਮਝਦਾ ਹਾਂ ਕਿ ਇਹ ਕੁੱਝ ਕਦਮ ਹਨ ਜਿਹੜੇ ਕਿ ਪ੍ਰਸ਼ੰਸਾਯੋਗ ਹਨ। ਇਸ ਤੋਂ ਬਿਨਾਂ ਬਜਟ ਦੇ ਨਾਲ ਜਿਹੜਾ ਐਕਸਪਲੇਨੇਟਰੀ ਡਾਕੂਮੈਂਟ ਹੈ ਉਸ ਦੇ ਵਿਚ ਇਹ ਦੱਸਿਆ ਗਿਆ ਹੈ ਕਿ ਸਾਡਾ ਜਿਹੜਾ ਮੁੱਖ ਉਦੇਸ਼ ਹੈ ਉਹ ਇਹ ਹੈ ਕਿ ਜਿਹੜਾ ਵਿਦਿਆ ਦਾ ਖੇਤਰ ਹੈ ਇਸ ਵਿਚ ਬੇਹਤਰੀ ਲਿਆਉਣੀ ਹੈ। ਤਾਲੀਮ ਦਾ ਹੋਰ ਪ੍ਰਸਾਰ ਕਰਨਾ ਹੈ। ਇਹ ਉਦੇਸ਼ ਰੱਖ ਗਏ ਹਨ। ਇਸ ਬਾਰੇ ਮੇਰੀ ਬੇਨਤੀ ਇਹ ਹੈ ਕਿ ਅਸੀਂ ਆਜ਼ਾਦੀ ਤੋਂ ਤੁਰੰਤ ਬਾਦ ਜਦੋਂ ਨਵਾਂ ਵਿਧਾਨ ਬਣਾਇਆ ਸੀ ਉਸ ਵਿਚ ਆਪਣਾ ਇਹ ਨਿਸ਼ਾਨਾ, ਰਖਿਆ ਸੀ ਕਿ ਦਸ ਸਾਲਾਂ ਦੇ ਅੰਦਰ ਅੰਦਰ ਦੇਸ਼ ਦੇ ਅੰਦਰ ਰਹਿਣ ਵਾਲੇ ਹਰ ਵਿਅੱਕਤੀ ਨੂੰ ਵਿਦਿਆ ਦੀ ਪ੍ਰਾਪਤੀ ਕਰਾ ਦੇਣੀ ਹੈ। ਅੱਜ ਸਾਡੀ ਬੜੀ ਭਾਰੀ ਬਦਕਿਸਮਤੀ ਹੈ ਕਿ ਅਸੀਂ 30 ਸਾਲਾਂ ਤੋਂ ਬਾਦ ਵੀ ਸਾਰਿਆਂ ਨੂੰ ਪੜ੍ਹਾ ਲਿਖਾ ਨਹੀਂ ਸਕੇ। ਪੰਜਾਬ ਨੂੰ ਅਸੀਂ ਚਾਹੁੰਦੇ ਹਾਂ ਕਿ ਅਵੱਲ ਦਰਜੇ ਤੇ ਰਹੇ ਪਰ ਅਜ ਤੱਕ ਇਸ ਵਿਚ ਕੇਵਲ 33, $33\frac{1}{2}$ ਪ੍ਰਤੀਸ਼ਤ ਲੋਕ ਹੀ ਪੜ੍ਹੇ ਲਿਖੇ ਹਨ। ਹੋਰ ਕਈ ਖੇਤਰਾਂ ਵਿਚ ਜਿਸ ਤਰ੍ਹਾਂ ਖੇਤੀਬਾੜੀ ਹੈ ਅਸੀਂ ਕਾਫ਼ੀ ਤਰੱਕੀ ਕੀਤੀ ਹੈ ਪਰ ਤਾਲੀਮ ਦੇ

3.32 ਸ਼ਾਮ

ਖੇਤਰ ਵਿਚ ਅਸੀਂ ਕਈਆਂ ਤੋਂ ਪਿੱਛੇ ਹਾਂ। ਗੁਜਰਾਤ, ਮਹਾਰਾਸ਼ਟਰ, ਤਾਮਲਨਾਡੂ

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਕੇਰਲ ਆਦਿ ਵਿਚ ਪੜ੍ਹੇ ਲਿਖੇ ਜ਼ਿਆਦਾ ਹਨ। ਸਾਡੇ ਹਿੰਦੁਸਤਾਨ ਦੀ ਹਾਲਤ ਇਹ ਹੈ ਕਿ ਜਿੰਨੇ ਲੋਕ ਸਾਰੀ ਦੁਨੀਆਂ ਵਿਚ ਅਨਪੜ੍ਹ ਹਨ, ਉਨ੍ਹਾਂ ਵਿਚੋਂ ਅੱਧੇ ਸਿਰਫ਼ ਇੱਥੇ ਹਨ ਮੈਂ ਕਹਿੰਦਾ ਹਾਂ ਕਿ ਸਾਡੇ ਸਾਹਮਣੇ ਇਹ ਇਕ ਬੜੀ ਭਾਰੀ ਸਮੱਸਿਆ ਹੈ। ਇਹ ਸੁਆਲ ਉਠਦਾ ਹੈ ਕਿ ਅਸੀਂ 30 ਸਾਲਾਂ ਵਿਚ ਕਿਉਂ ਨਹੀਂ ਵਿਦਿਆ ਲੋਕਾਂ ਨੂੰ ਦੇ ਸਕੇ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਕੰਮ ਤਾਂ ਸੁਖਾਲਾ ਹੈ ਕਿ ਜਿਹੜੇ ਇਧਰੋਂ ਉਧਰ ਚਲੇ ਜਾਂਦੇ ਹਨ ਤਾਂ ਇਧਰ ਹੱਥ ਕਰਕੇ ਕਹਿ ਦਿੰਦੇ ਹਨ ਕਿ ਇਨ੍ਹਾਂ ਨੇ ਬੇੜਾ ਗਰਕ ਕਰ ਦਿੱਤਾ ਹੈ ਅਤੇ ਜਿਹੜੇ ਉਧਰੋਂ ਇਧਰ ਆਉਂਦੇ ਹਨ ਤਾਂ ਕਹਿ ਦਿੰਦੇ ਹਨ ਕਿ ਉਨ੍ਹਾਂ ਨੇ ਬੇੜਾ ਗਰਕ ਕਰ ਦਿੱਤਾ ਹੈ। ਜਿਹੜਾ ਬੁਨਿਆਦੀ ਕਾਰਨ ਹੈ ਜਿਸ ਕਰਕੇ ਲੋਕਾਂ ਨੂੰ ਵਿਦਿਆ ਨਹੀਂ ਮਿਲੀ ਇਨ੍ਹਾਂ 30 ਸਾਲਾਂ ਵਿਚ ਉਹ ਹੈ ਸਰਮਾਇਦਾਰੀ ਪ੍ਰਬੰਧ, ਜਿਸ ਨੇ ਲੱਖਾਂ ਕਰੋੜਾਂ ਲੋਕਾਂ ਨੂੰ ਭੁੱਖੇ ਮਾਰ ਦਿੱਤਾ। ਜ਼ੁਲਮ ਔਰ ਤਸ਼ੱਦਦ ਨੂੰ ਕਾਇਮ ਕੀਤਾ। ਉਹ ਚਾਹੁੰਦਾ ਹੈ ਕਿ ਲੋਕਾਂ ਨੂੰ ਅਨਪੜ੍ਹ ਰੱਖਿਆ ਜਾਏ। ਜੇ ਲੋਕੀਂ ਪੜ੍ਹ ਲਿਖ ਗਏ ਤਾਂ ਇਹ ਨਿਜ਼ਾਮ ਨਹੀਂ ਚੱਲ ਸਕੇਗਾ। ਚੀਨ ਵਿਚ, ਰੂਸ ਵਿਚ ਜਿਹੜੇ ਦੁਨੀਆਂ ਦੇ ਵੱਡੇ ਸੋਸ਼ਲ ਕੰਟਰੀਜ਼ ਹਨ, ਵਿਤਨਾਮ ਹੈ ਇਨ੍ਹਾਂ ਨੇ ਥੋੜ੍ਹੇ ਅਰਸੇ ਵਿਚ ਹੀ ਹਰ ਵਿਅੱਕਤੀ ਨੂੰ ਵਿਦਿਆ ਦਿੱਤੀ ਹੈ। ਪਰ ਸਾਡਾ ਜਿਹੜਾ ਨਿਜ਼ਾਮ ਹੈ ਇਸ ਵਿਚ ਜਿਹੜਾ ਸਿਸਟਮ ਹੈ ਇਹ ਖੁਦ ਚਾਹੁੰਦਾ ਹੈ ਕਿ ਲੋਕ ਵਿਦਿਆ ਹਾਸਲ ਨਾ ਕਰ ਸਕਣ, ਇਸ ਦਾ ਪੱਖ ਕਰਨ ਵਾਲੇ ਬਹੁਤ ਥੋੜ੍ਹੇ ਹੀ ਲੋਕ ਹਨ। ਇਸ ਤਰ੍ਹਾਂ ਮੈਂ ਕਹਿੰਦਾ ਹਾਂ ਕਿ ਸਾਡੇ ਦੇਸ਼ ਦੇ ਲੋਕਾਂ ਨਾਲ ਬੜਾ ਭਾਰੀ ਵਿਤਕਰਾ ਕੀਤਾ ਜਾ ਰਿਹਾ ਹੈ। ਮੈਂ ਤੁਹਾਡੇ ਸਾਹਮਣੇ ਲਿਆਉਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਵਿਦਿਆ ਦਾ ਪ੍ਰਬੰਧ ਹੈ ਇਸ ਕਿਸਮ ਦਾ ਹੈ ਜਿਹੜਾ ਗਰੀਬ ਦੇ ਖਿਲਾਫ਼ ਅਤੇ ਅਮੀਰ ਦੇ ਹੱਕ ਵਿਚ ਹੈ। ਵਿਦਿਆ ਵਿਕਦੀ ਹੈ ਮੁੱਲ। ਇਹ ਠੀਕ ਹੈ ਕਿ ਤੀਜੀ ਚੌਥੀ ਤੱਕ ਤਾਂ ਫੀਸ ਨਹੀਂ ਲਗਦੀ ਪਰ ਜਿਸ ਗਰੀਬ ਦਾ ਬੱਚਾ 7,8 ਸਾਲ ਦਾ ਹੋ ਜਾਂਦਾ ਹੈ ਪਹਿਲਾਂ ਹੀ ਆਪਣੇ ਪਰੀਵਾਰ ਨੂੰ ਰੋਟੀ ਤੱਕ ਨਹੀਂ ਦੇ ਸਕਦਾ ਉਹ

ਕਿਸ ਤਰ੍ਹਾਂ ਬੱਚੇ ਨੂੰ ਸਕੂਲ ਵਿਚ ਭੇਜੇਗਾ। ਉਹ ਤੇ ਚਾਹੁੰਦਾ ਹੈ ਕਿ ਉਸ ਦਾ ਬੱਚਾ ਕਿਸੇ ਜ਼ਿਮੀਂਦਾਰ ਦੇ ਡੰਗਰ ਚਾਰੇ ਜਾਂ ਕੋਈ ਹੋਰ ਕੰਮ ਕਰੇ ਜਿਸ ਨਾਲ ਉਸ ਦੀ ਰੋਟੀ ਦੀ ਸਮੱਸਿਆ ਹਲ ਹੋ ਸਕੇ। ਉਹ ਸਕੂਲ ਦਾ ਖਰਚ ਕਦੇ ਵੀ ਬਰਦਾਸ਼ਤ ਨਹੀਂ ਕਰ ਸਕਦਾ। ਇਸ ਲਿਹਾਜ਼ ਨਾਲ ਜਿਹੜਾ ਸਾਡਾ ਪ੍ਰਬੰਧ ਹੈ, ਜਿਹੜੀ ਸਾਡੀ ਮੁੱਢਲੀ ਵਿਦਿਆ ਹੈ ਇਸ ਦੇ ਵਿਚ ਇਹ ਹੈ ਕਿ ਇਸ ਵਿਚ ਬੱਚੇ ਜ਼ਿਆਦਾ ਪੜ੍ਹਦੇ ਹਨ ਉਸ ਦਾ ਖਰਚ ਘੱਟ ਹੈ ਔਰ ਜਿਹੜੇ ਸੈਕੰਡਰੀ ਔਰ ਮਿਡਲ ਸਕੂਲ ਹਨ ਉਨ੍ਹਾਂ ਦੇ ਖਰਚੇ ਜ਼ਿਆਦਾ ਹਨ, ਇਨ੍ਹਾਂ ਤੋਂ ਵੀ ਜ਼ਿਆਦਾ ਜਿਹੜਾ ਖਰਚਾ ਹੈ ਉਹ ਕਾਲਜਾਂ ਔਰ ਯੂਨੀਵਰਸਿਟੀ ਦੀ ਵਿਦਿਆ ਤੇ ਕੀਤਾ ਜਾਂਦਾ ਹੈ। ਮੈਂ ਸਮਝਦਾ ਹਾਂ ਕਿ ਇਸ ਲਿਹਾਜ਼ ਨਾਲ ਪ੍ਰਾਇਮਰੀ ਐਜੂਕੇਸ਼ਨ ਨਾਲ ਬੜਾ ਭਾਰੀ ਵਿੱਤਕਰਾ ਕੀਤਾ ਜਾਂਦਾ ਹੈ। ਮਿਡਲ ਤੱਕ ਦੀ ਸ਼ਿਖਸ਼ਾ ਜਿਹੜੀ ਹੈ ਉਹ ਵੀ ਪੱਛੜੇ ਹੋਏ ਲੋਕਾਂ ਨੂੰ ਨਹੀਂ ਮਿਲਦੀ। ਇਸ ਲਿਹਾਜ਼ ਨਾਲ ਮੈਂ ਥੋਹੜੇ ਜਿਹੇ ਅੰਕੜੇ ਪੇਸ਼ ਕਰਨਾ ਚਾਹੁੰਦਾ ਹਾਂ। ਸਾਡੇ ਜਿਹੜੇ ਮੁਖਤਲਿਫ ਜ਼ਿਲ੍ਹੇ ਹਨ ਉਨ੍ਹਾਂ ਵਿਚ ਕਿਸ ਤਰ੍ਹਾਂ ਹੋ ਰਿਹਾ ਹੈ ਅਤੇ ਪਛੜੇ ਹੋਏ ਇਲਾਕਿਆਂ ਨਾਲ ਕੀ ਵਿੱਤਕਰਾ ਹੋ ਰਿਹਾ ਹੈ। ਰੋਪੜ ਵਿੱਚ ਕੇਵਲ 4 ਕਾਲਜ ਹਨ, ਬਠਿੰਡਾ ਵਿਚ ਸਿਰਫ 8 ਕਾਲਜ ਹਨ, ਜਿਨ੍ਹਾਂ ਵਿਚੋਂ 7 ਪ੍ਰਾਈਵੇਟ ਅਤੇ ਇਕ ਸਰਕਾਰੀ, ਸੰਗਰੂਰ ਵਿਚ 9 ਕਾਲਜ ਹਨ 6 ਪ੍ਰਾਈਵੇਟ ਅਤੇ 3 ਸਰਕਾਰੀ, ਹੁਸ਼ਿਆਰਪੁਰ ਵਿਚ 12 ਹਨ, 10 ਪ੍ਰਾਈਵੇਟ ਅਤੇ 2 ਸਰਕਾਰੀ ਔਰ ਜਿਹੜੇ ਵਿਕਸਤ ਜ਼ਿਲ੍ਹੇ ਹਨ ਜਿਵੇਂ ਕਿ ਅੰਮ੍ਰਿਤਸਰ ਹੈ ਉਸ ਵਿਚ 20 ਕਾਲਜ ਹਨ, ਜਲੰਧਰ ਵਿਚ 25 ਕਾਲਜ ਹਨ ਅਤੇ ਲੁਧਿਆਣਾ ਵਿਚ 37 ਕਾਲਜ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਜ਼ਿਲ੍ਹੇ ਆਰਥਿਕ ਤੌਰ ਤੇ ਕਮਜ਼ੋਰ ਹਨ ਉਨ੍ਹਾਂ ਨੂੰ ਇਸ ਖੇਤਰ ਵਿਚ ਪਛੜਿਆ ਰੱਖਿਆ ਗਿਆ ਹੈ। ਮੈਂ ਕਹਿੰਦਾ ਹਾਂ ਕਿ ਜਿਹੜੇ ਪਛੜੇ ਹੋਏ ਹਨ ਉਨ੍ਹਾਂ ਦਾ ਤੇ ਵਾਲੀਵਾਰਸ ਹੀ ਕੋਈ ਨਹੀਂ ਬਣਦਾ ਔਰ ਜਿਹੜੇ ਤਕੜੇ ਜ਼ਿਲ੍ਹੇ ਹਨ ਉਨ੍ਹਾਂ ਲਈ ਕਈ ਸੰਸਥਾਵਾਂ ਵੀ ਅੱਗੇ ਆ ਜਾਂਦੀਆਂ ਹਨ। ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਪਿਛੜੇ ਇਲਾਕਿਆਂ ਵੱਲ ਜ਼ਿਆਦਾ ਧਿਆਨ ਦਿਤਾ ਜਾਵੇ। ਸਰਕਾਰ ਨੇ ਨਿਯਮ ਬਣਾਇਆ ਹੈ ਕਿ ਹਰ 3 ਕਿਲੋਮੀਟਰ ਦੇ ਫਾਸਲੇ ਤੇ ਇਕ ਮਿਡਲ ਸਕੂਲ ਔਰ ਹਰ 5 ਕਿਲੋਮੀਟਰ ਦੇ ਫਾਸਲੇ ਤੇ ਇਕ ਹਾਈ ਸਕੂਲ ਹੋਵੇਗਾ ਔਰ ਤੀਸਰੇ ਦਰਜੇ ਵਾਸਤੇ ਤਾਂ ਇਹੋ ਜਿਹੇ ਕੋਈ ਨਿਯਮ ਨਹੀਂ ਹਨ ਅਤੇ ਦੋ ਲੱਖ ਆਬਾਦੀ ਦੇ ਮਗਰੋਂ ਇਕ ਕਾਲਜ ਹੈ। ਕਈ ਥਾਵਾਂ ਤੇ ਤਾਂ 5, 5 ਕਿਲੋਮੀਟਰ ਵਿਚ 6, 6 ਹਾਈ ਸਕੂਲ ਹਨ ਦੂਸਰੀਆਂ ਕਈ ਥਾਵਾਂ ਤੇ 15 ਕਿਲੋਮੀਟਰ ਵਿਚ ਕੋਈ ਸਕੂਲ ਨਹੀਂ। ਇਹ ਫਰਕ ਦੂਰ ਕਰਨਾ ਚਾਹੀਦਾ ਹੈ। ਔਰ ਇਹ ਸਰਕਾਰ ਕਰ ਵੀ ਸਕਦੀ ਹੈ। ਮੈਂ ਦੱਸਦਾ ਹਾਂ ਕਿ ਅਗਰ ਸਰਕਾਰ ਨਹੀਂ ਕਰੇਗੀ ਤਾਂ ਪਛੜੇ ਹੋਏ ਪਛੜੇ ਹੀ ਰਹਿ ਜਾਣਗੇ। ਕਿਉਂਕਿ ਜਿਹੜੇ ਇਲਾਕੇ ਆਰਥਿਕ ਪੱਖ ਤੋਂ ਤਗੜੇ ਹੋਣਗੇ ਉਹ ਤੇ ਆਪ ਵੀ ਬਣਾ ਲੈਣਗੇ ਪਰ ਜਿਹੜੇ ਆਰਥਿਕ ਪੱਖ ਤੋਂ ਕਮਜ਼ੋਰ ਹੋਣਗੇ ਉਹ ਇਹ ਖੱਪਾ ਪੂਰਾ ਨਹੀਂ ਕਰ ਸਕਣਗੇ। ਦੂਸਰੀ ਗੱਲ ਇਹ ਹੈ ਕਿ ਜਿਸ ਹਿਸਾਬ ਨਾਲ ਖਰਚ ਵਿਦਿਆ ਤੇ ਆਉਂਦਾ ਹੈ ਮੈਂ ਉਸ ਵੱਲ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ। 20 ਲੱਖ ਪ੍ਰਾਇਮਰੀ ਸਕੂਲ ਹਨ ਖਰਚ 26 ਕਰੋੜ, 8 ਲੱਖ ਮਿਡਲ ਔਰ ਹਾਈ ਸਕੂਲ ਹਨ ਔਰ ਖਰਚ 28 ਕਰੋੜ ਔਰ ਜਿਹੜੇ ਕਾਲਜ ਹਨ ਉਹ 1.6 ਲੱਖ ਪਰ ਖਰਚ 10 ਕਰੋੜ। ਮੈਂ ਨਹੀਂ ਕਹਿੰਦਾ ਕਿ ਉਚੀ ਵਿਦਿਆ ਨਾ ਦਿਓ ਜਾਂ ਖਰਚ ਘੱਟ ਕਰੋ। ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਪਹਿਲੀ ਗੱਲ ਜਿਹੜੀ ਮੁਢਲੀ ਵਿਦਿਆ ਹੈ ਉਸ ਤੇ ਹੋਰ ਖਰਚ ਕੀਤਾ ਜਾਏ ਔਰ ਉਨ੍ਹਾਂ ਸਕੂਲਾਂ ਨੂੰ ਕਿਸੇ ਖਾਸ ਢੰਗ ਨਾਲ ਚਲਾਇਆ ਜਾਏ। ਇਥੇ ਕਹਿ ਦਿੰਦੇ ਹਨ ਕਿ 90%, 95% ਜਾਂ 99% ਬੱਚੇ ਦਾਖਲ ਕਰ ਲਏ ਪਰ ਜ਼ਰਾ ਅੰਕੜੇ ਵੇਖੋ ਕਿ ਕਿੰਨੇ ਅਗੇ 5ਵੀਂ ਤੱਕ ਚਲੇ ਗਏ ਹਨ ਜਾਂ ਲਗਾਤਾਰ ਪੜ੍ਹਦੇ ਰਹਿੰਦੇ ਹਨ। ਮੈਂ ਦੱਸਦਾ ਹਾਂ ਕਿ 20% ਪਹਿਲੀ ਜਮਾਤ ਵਿਚ ਹੀ ਰਹਿ ਜਾਂਦੇ ਹਨ, ਦੂਜੀ ਵਿਚ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

16% ਅਤੇ ਤੀਜੀ ਵਿਚ 13%, ਚੌਥੀ ਵਿਚ 12% ਅਤੇ ਪੰਜਵੀਂ ਵਿਚ 5.7% ਔਰ ਛੇਵੀਂ ਵਿਚ 4.6%। ਇਸ ਤਰ੍ਹਾਂ 6ਵੀਂ ਤੱਕ 62% ਰਹਿ ਜਾਂਦੇ ਹਨ ਕਿਉਂਕਿ ਉਨ੍ਹਾਂ ਗਰੀਬ ਮਾਪਿਆਂ ਦਾ ਘਰ ਦਾ ਖਰਚ ਨਹੀਂ ਚਲਦਾ। 6ਵੀਂ ਦੇ ਬੱਚੇ ਨੂੰ ਪਤਾ ਨਹੀਂ ਹੁੰਦਾ ਕਿ ਜ਼ਰਬ ਕੀ ਹੈ ਅਤੇ ਤਕਸੀਮ ਕੀ ਹੈ ? ਮਾਂ ਬਾਪ ਕਹਿੰਦੇ ਹਨ ਚਿੱਠੀ ਲਿਖਣ ਨੂੰ ਤੇ ਉਸਨੂੰ ਚਿੱਠੀ ਲਿਖਣੀ ਨਹੀਂ ਆਉਂਦੀ। ਜਿਹੜਾ ਦਸਵੀਂ 12ਵੀਂ ਪੜ੍ਹ ਲੈਂਦਾ ਹੈ ਉਹ ਚਿੱਠੀ ਲਿਖ ਸਕਦਾ ਹੈ। ਮੈਂ ਕਹਿੰਦਾ ਹਾਂ ਕਿ ਮੁਢਲੀ ਵਿਦਿਆ ਵੱਲ ਜ਼ਿਆਦਾ ਧਿਆਨ ਦਿੱਤਾ ਜਾਏ ਅਤੇ ਬੁਨਿਆਦ ਨੂੰ ਮਜ਼ਬੂਤ ਕਰਕੇ ਚਲੀਏ ਔਰ ਉਸ ਲਿਹਾਜ਼ ਨਾਲ ਖਰਚ ਕਰੀਏ ਤਾਕਿ ਸਾਰੀ ਨੇਸ਼ਨ ਜਿਹੜੀ ਹੈ ਉਸ ਨੂੰ ਵਿੱਦਤ ਕੀਤਾ ਜਾਵੇ। ਇਸ ਤੋਂ ਅੱਗੇ ਮੈਂ ਇਹ ਵੀ ਦੱਸ ਦੇਵਾਂ ਕਿ ਜਿਹੜੇ ਸਾਡੇ ਪ੍ਰਾਇਮਰੀ ਸਕੂਲ ਹਨ ਉਨ੍ਹਾਂ ਦੀ ਬੜੀ ਹੀ ਬੁਰੀ ਹਾਲਤ ਹੈ। ਪ੍ਰਾਇਮਰੀ ਜਾਂ ਦੂਜੇ ਸਕੂਲਾਂ ਦੀ ਕੀ ਹਾਲਤ ਹੈ, ਇਸ ਲਿਹਾਜ਼ ਨਾਲ ਮੈਂ ਬੇਨਤੀ ਕਰਾਂਗਾ ਕਿ ਗੱਲਾਂ ਤਾਂ ਸਮਾਜਵਾਦ ਦੀਆਂ ਬਹੁਤ ਹੁੰਦੀਆਂ ਹਨ, ਅਸੀਂ ਵੀ ਕਰਦੇ ਹਾਂ, ਕਾਂਗਰਸੀ ਭਾਈ ਵੀ ਕਰਦੇ ਹਨ, ਔਰ ਅਕਾਲੀ ਭਾਈ ਵੀ ਗੁਰੂ ਗੋਬਿੰਦ ਸਿੰਘ ਜੀ ਵਾਲੇ ਸਮਾਜਵਾਦ ਦੀਆਂ ਗੱਲਾਂ ਕਰਦੇ ਹਨ। ਪਰ ਮੈਂ ਇਹ ਕਹਿੰਦਾ ਹਾਂ ਕਿ ਆਓ ਅਸੀਂ ਆਪਣੇ ਸਕੂਲਾਂ ਵੱਲ ਵੀ ਨਜ਼ਰ ਮਾਰੀਏ। ਪ੍ਰਾਇਮਰੀ ਸਕੂਲ ਜਿਹੜੇ ਹਨ ਉਨ੍ਹਾਂ ਦੀਆਂ ਪੁਰਾਣੀਆਂ ਬਿਲਡਿੰਗਾਂ ਹਨ। ਜੇਕਰ ਕਿਸੇ ਪਿੰਡ ਵਿਚ ਜਾਨ ਹੈ ਤਾਂ ਉਹ ਸਕੂਲ ਦੀ ਬਿਲਡਿੰਗ ਬਣਾ ਦਿੰਦਾ ਹੈ ਔਰ ਜੇਕਰ ਨਹੀਂ ਤਾਂ ਉਥੇ ਕੀ ਹੈ ? ਛੱਪਰ ਪਾਇਆ ਹੋਇਆ ਹੈ ਜਾਂ ਪਿੱਪਲ ਹੇਠਾਂ ਹੀ ਸਕੂਲ ਖੁਲ੍ਹਿਆ ਹੋਇਆ ਹੈ। ਪਿੱਪਲ ਹੇਠਾਂ ਹੀ ਬੱਚੇ ਪੜ੍ਹ ਰਹੇ ਹਨ। ਕਿਸੇ ਸਕੂਲ ਦੀ ਬਿਲਡਿੰਗ ਅਧੂਰੀ ਹੈ, ਕਿਸੇ ਨੇ ਛੱਪਰ ਪਾਇਆ ਹੋਇਆ ਹੈ, ਕਿਤੇ ਤੱਪੜ ਟੁੱਟੇ ਫੱਟੇ ਪਏ ਹਨ, ਬੱਚਾ ਜਾਂਦਾ ਹੈ ਤਾਂ ਉਹ ਬੋਰੀ ਆਪਣੀ ਨਾਲ ਲੈ ਜਾਂਦਾ ਹੈ ਔਰ ਆਪ ਆਪਣੇ ਬੈਠਣ ਲਈ ਵਿਛਾਉਂਦਾ ਹੈ। ਫਿਰ ਉਥੇ ਖੇਡਣ ਦਾ ਸਾਮਾਨ ਕੋਈ ਨਹੀਂ ਹੈ ਔਰ ਸਾਮਾਨ ਤਾਂ ਇਕ ਪਾਸੇ ਰਿਹਾ ਬਹੁਤ ਸਕੂਲਾਂ ਪਾਸ ਤਾਂ ਗਰਾਊਂਡਾਂ ਹੀ ਬੱਚਿਆਂ ਦੇ ਖੇਡਣ ਵਾਸਤੇ ਨਹੀਂ ਹਨ। ਜੇਕਰ ਮਿਡਲ ਸਕੂਲਾਂ ਵਿਚ ਗਰਾਊਂਡਾਂ ਹਨ ਤਾਂ ਉਹ ਬੜੀਆਂ ਸੌੜੀਆਂ ਹਨ। ਇਕ ਪਾਸੇ ਤਾਂ ਇਹ ਹਾਲਤ ਹੈ ਕਿ ਗਰੀਬ ਦਾ ਬੱਚਾ ਜਿਥੇ ਪੜ੍ਹਦਾ ਹੈ, ਕਿਸਾਨ ਦਾ, ਹਰੀਜਨ ਦਾ ਬੱਚਾ ਜਿਥੇ ਪੜ੍ਹਦਾ ਹੈ ਉਥੇ ਕੋਈ ਬਿਲਡਿੰਗ ਨਹੀਂ ਹੈ, ਕੋਈ ਖੇਡਣ ਵਾਸਤੇ ਗਰਾਊਂਡ ਨਹੀਂ ਹੈ, ਕੋਈ ਪੀਣ ਵਾਸਤੇ ਪਾਣੀ ਦਾ ਇੰਤਜ਼ਾਮ ਨਹੀਂ ਹੈ ਔਰ ਦੂਸਰੇ ਪਾਸੇ ਬੜਾ ਅਵੱਲਾ ਖਰਚ ਹੋ ਰਿਹਾ ਹੈ। ਉਹ ਲੋਕ ਜਿਹੜੇ ਬੇਤਹਾਸ਼ਾ ਖਰਚ ਕਰਦੇ ਹਨ ਉਹ ਸਮਝਦੇ ਹਨ ਕਿ ਅਸੀਂ ਅਮਰੀਕਾ ਵਿਚ ਆ ਗਏ ਹਾਂ। ਤੁਹਾਨੂੰ, ਡਿਪਟੀ ਸਪੀਕਰ ਸਾਹਿਬ, ਮੈਂ ਮਿਸਾਲ ਦਿੰਦਾ ਹਾਂ ਪੰਜਾਬ ਯੂਨੀਵਰਸਿਟੀ ਦੀ ਕਿ ਅਸੀਂ ਕਿਸ ਤਰ੍ਹਾਂ ਖਰਚ ਕਰ ਰਹੇ ਹਾਂ। ਉਥੇ ਚਾਰ ਕਰੋੜ ਰੁਪਏ ਦਾ ਖਰਚ ਕੀਤਾ ਗਿਆ ਹੈ। ਤਿੰਨ ਕਰੋੜ ਰੁਪਏ ਦਾ ਬਜਟ ਵਿਚ ਹੁਣ ਪ੍ਰੋਵੀਜ਼ਨ ਹੈ। ਉਥੇ 1,000 ਵਿਦਿਆਰਥੀ ਪੜ੍ਹਦਾ ਹੈ ਔਰ ਤਿੰਨ ਕਰੋੜ ਰੁਪਿਆ ਹੋਣਾ ਹੈ ਖਰਚ, 363/364 ਦੇ ਕਰੀਬ ਉਥੇ ਹਨ ਟੀਚਰਜ਼, ਇਸ ਤਰ੍ਹਾਂ ਨਾਲ ਇਕ ਵਿਦਿਆਰਥੀ ਜਿਹੜਾ ਹੈ ਉਸ ਦੇ ਵਾਸਤੇ ਜਾਂ ਇਸ ਤਰ੍ਹਾਂ ਕਹਿ ਲਉ ਕਿ ਇਕ ਟੀਚਰ ਪਿੱਛੇ ਤਿੰਨ ਵਿਦਿਆਰਥੀ ਆਉਂਦੇ ਹਨ ਮੈਂ ਸਪੀਕਰ ਸਾਹਿਬ, ਇਹ ਨਹੀਂ ਕਹਿੰਦਾ ਕਿ ਉੱਚੀ ਵਿਦਿਆ ਨਾ ਹੋਵੇ ਲੇਕਿਨ ਕੋਈ ਤਵਾਜ਼ਨ ਹੋਣਾ ਚਾਹੀਦਾ ਹੈ, ਸਮਤੁਲਣ ਹੋਣਾ ਚਾਹੀਦਾ ਹੈ। ਲੇਕਿਨ ਇਕ ਪਾਸੇ ਤਾਂ ਇਹ ਹਾਲਤ ਹੋਵੇ ਕਿ ਨਾ ਪਾਣੀ ਹੈ ਸਕੂਲ ਵਿਚ ਬੱਚਿਆਂ ਲਈ, ਛੱਪਰ ਟੁੱਟਾ ਫੁੱਟਾ ਹੈ, ਵਿਦਿਆਰਥੀਆਂ ਦੀ ਗਿਣਤੀ, ਪੜ੍ਹਨ ਵਾਲਿਆਂ ਦੀ ਘਟਦੀ ਜਾਂਦੀ ਹੈ, ਉਹ ਪੜ੍ਹਦੇ ਨਹੀਂ ਹਨ ਕਿਉਂਕਿ ਉਨ੍ਹਾਂ ਲਈ ਸਹੂਲਤ ਨਹੀਂ ਹੈ, ਔਰ ਦੂਸਰੇ ਪਾਸੇ ਕੋਈ ਵਜ਼ੀਰ ਹੈ, ਕੋਈ ਜ਼ਿਮੀਦਾਰ ਹੈ ਵੱਡਾ ਔਰ ਜਾਂ ਕੋਈ ਅਫਸਰ ਹੈ ਉਸਦਾ ਬੱਚਾ ਵਿਦਿਆ ਪਰਾਪਤ ਕਰਦਾ ਹੈ, ਉਹ ਠਾਠ ਨਾਲ ਰਹਿੰਦਾ ਹੈ, ਉਸ ਦੇ ਉਪਰ

ਅੱਵਲਾ ਖਰਚ ਹੁੰਦਾ ਹੈ। ਇਸ ਲਈ ਮੈਂ ਇਹ ਗਲ ਕਹਿੰਦਾ ਹਾਂ ਕਿ ਇਹ ਕਿਉਂ ਹੋਵੇ ? ਉਹ ਲੋਕ ਚਾਹੇ ਵਜ਼ੀਰ ਹੋਣ, ਕੋਈ ਵੱਡਾ ਅਫ਼ਸਰ ਹੋਵੇ, ਆਈ. ਏ. ਐਸ. ਅਫ਼ਸਰ ਹੋਵੇ, ਵੱਡੇ ਵੱਡੇ ਲੀਡਰ ਹੋਣ, ਉਨ੍ਹਾਂ ਦੀ ਪਾਲਣਾ ਤਾਂ ਉਹ ਲੋਕ ਕਰਨ ਔਰ ਉਨ੍ਹਾਂ ਲੋਕਾਂ ਦੇ ਆਪਣੇ ਬੱਚੇ ਛੱਪਰਾਂ ਵਿਚ ਪੜ੍ਹਨ, ਇਹ ਵਿਤਕਰਾ ਹੈ ਕਿ ਵੱਡੇ ਲੋਕਾਂ ਦੇ ਬੱਚੇ ਸਨਾਵਰ ਪੜ੍ਹਨ, ਕਿਸੇ ਦੇ ਦੇਹਰਾ-ਦੂਨ ਪੜ੍ਹਨ, ਕਿਸੇ ਦੇ ਸ਼ਿਮਲੇ ਪੜ੍ਹਨ ਔਰ ਗਰੀਬ ਲੋਕਾਂ ਦੇ ਬੱਚਿਆਂ ਲਈ ਪਾਣੀ ਪੀਣ ਲਈ ਨਹੀਂ, ਜਗ੍ਹਾ ਪੜ੍ਹਨ ਲਈ ਨਹੀਂ, ਖੇਡਣ ਲਈ ਥਾਂ ਨਹੀਂ, ਮੈਂ ਸਮਝਦਾ ਹਾਂ ਕਿ ਇਹ ਕਿੱਡੀ ਬੇਸ਼ਰਮੀ ਦੀ ਗੱਲ ਹੈ। ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਇਸ ਤਰ੍ਹਾਂ ਕਿਉਂ ਹੋਵੇ। ਜਿਥੇ ਗਰੀਬ ਆਦਮੀ ਦਾ ਬੱਚਾ ਪੜ੍ਹਦਾ ਹੈ ਉਥੇ ਹੀ ਅਮੀਰ ਦਾ, ਅਫ਼ਸਰ ਦਾ, ਵਜ਼ੀਰ ਦਾ ਕਿਉਂ ਨਾ ਪੜ੍ਹੇ। ਸਪੀਕਰ ਸਾਹਿਬ, ਹੁਣ ਕੀ ਹੁੰਦਾ ਹੈ ? ਜੇਕਰ ਕੋਈ ਵਜ਼ੀਰ ਵੀ ਹੈ ਤਾਂ ਉਸ ਦਾ ਵੀ ਥੋੜੀ ਹੀ ਦੇਰ ਬਾਅਦ ਬੱਚਾ ਚੰਡੀਗੜ੍ਹ ਵਿਚ ਦਾਖਲ ਹੋ ਜਾਂਦਾ ਹੈ। ਉਹ ਕਹਿੰਦਾ ਹੈ ਕਿ ਐਮ. ਐਲ. ਏ. ਦੀ ਨੌਕਰੀ ਤਾਂ ਇਕ ਦੋ ਸਾਲ ਦੀ ਹੈ ਹੱਦ ਪੰਜ ਸਾਲ ਦੀ ਹੋ ਜਾਵੇਗੀ। ਇਸ ਕਰਕੇ ਉਸਨੂੰ ਵੀ ਸੁਪਨਾ ਆਉਂਦਾ ਹੈ ਕਿ ਮੇਰੇ ਬੱਚੇ ਵੀ ਕਿਉਂ ਨਾ ਇਥੇ ਪੜ੍ਹਨ। ਉਹ ਵੀ ਉਪਰਲੇ ਖੇਤਰ ਵਿਚ ਰੱਲ ਜਾਂਦਾ ਹੈ। ਮੈਂ ਕਹਿੰਦਾ ਹਾਂ ਕਿ ਇਹ ਜਿਹੜੇ ਇਸ ਤਰ੍ਹਾਂ ਦੇ ਸਕੂਲ ਹਨ ਉਨ੍ਹਾਂ ਨੂੰ ਬੰਦ ਕਰ ਦਿਓ। ਜਿੱਥੇ ਕਿ ਵੱਡੇ ਵੱਡੇ ਅਫ਼ਸਰਾਂ ਦੇ ਜਾਂ ਵਜ਼ੀਰਾਂ ਦੇ ਬੱਚੇ ਪੜ੍ਹਦੇ ਹਨ (ਥੰਪਿਗ) ਤਾਕਿ ਜਿਥੇ ਇਕ ਗਰੀਬ ਦਾ ਬੱਚਾ ਪੜ੍ਹੇ ਉਥੇ ਹੀ ਐਮ. ਐਲ. ਏ. ਦਾ ਬੱਚਾ ਪੜ੍ਹੇ। ਮੇਰਾ ਖਿਆਲ ਹੈ ਕਿ ਮੈਂ ਆਮ ਆਦਮੀਆਂ ਨਾਲੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜ਼ਿਆਦਾ ਆਦਰ ਕਰਦਾ ਹਾਂ। ਹੁਣ ਇਹ ਉਨ੍ਹਾਂ ਦੇ ਨਾਮ ਤੇ ਅਕੈਡਮੀ ਖੋਲ੍ਹਣੀ ਚਾਹੁੰਦੇ ਹਨ। ਠੀਕ ਹੈ, ਖੋਲੋ ਪਰ ਜੇਕਰ ਉਸਦੇ ਵਿਚ ਵੀ ਅਮੀਰਾਂ ਦੇ ਹੀ ਬੱਚੇ ਪੜ੍ਹਨੇ ਹਨ, ਅਫ਼ਸਰਾਂ ਦੇ ਹੀ ਬੱਚੇ ਪੜ੍ਹਨੇ ਹਨ ਤਾਂ ਮੈਂ ਸਮਝਦਾ ਹਾਂ ਕਿ ਫਿਰ ਸਾਡੇ ਦੇਸ਼ ਦਾ ਕੀ ਬਣੇਗਾ। ਤੁਸੀਂ ਵੇਖ ਲਵੋ ਇਤਿਹਾਸ ਕੀ ਕਹਿੰਦਾ ਹੈ ? ਜਿਹੜੇ 22 ਧਾਰ ਦੇ ਰਾਜੇ ਸਨ, ਉਹ ਗੁਰੂ ਸਾਹਿਬ ਦੇ ਨਾਲ ਨਹੀਂ ਸਨ, ਉਹ ਔਰੰਗਜ਼ੇਬ ਦੇ ਨਾਲ ਸਨ ਔਰ ਜਿਹੜੇ ਰੁਲਦੇ ਫਿਰਦੇ ਸਨ, ਗਰੀਬ ਸਨ ਉਹ ਹੀ ਗੁਰੂ ਸਾਹਿਬ ਦੇ ਨਾਲ ਖੜ੍ਹੇ ਸਨ (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਅਦਾਰਿਆਂ ਵਿਚ ਜਿਹੜੇ ਕਿ ਪਹਿਲਾਂ ਇਸ ਤਰ੍ਹਾਂ ਦੇ ਹਨ, ਕੀ ਹੁੰਦਾ ਹੈ ? ਇਹ ਕਹਿ ਦਿੱਤਾ ਜਾਂਦਾ ਹੈ, 'ਵਹਾਂ ਪਰ ਹਰੀਜਨ ਬੱਚਾ ਵੀ ਦਾਖਲ ਹੋ ਗਿਆ ਹੈ।'' ਪਰ ਅਸਲ ਵਿਚ ਹੁੰਦਾ ਕੀ ਹੈ ? ਕੋਈ ਬੱਚਾ ਭੁੱਲ ਭੁਲੇਖੇ ਦਾਖਲ ਕਰ ਲਿਆ ਜਾਂਦਾ ਹੈ ਤੇ ਕਹਿ ਦਿੱਤਾ ਜਾਂਦਾ ਹੈ ਕਿ ਹਰੀਜਨਾਂ ਦੇ ਬੱਚੇ ਵੀ ਦਾਖਲ ਹੋ ਗਏ ਹਨ। ਬਾਕੀ ਸਾਰੇ ਦੇ ਸਾਰੇ ਹੀ ਵਜ਼ੀਰਾਂ ਦੇ, ਵੱਡੇ ਵੱਡੇ ਅਫ਼ਸਰਾਂ ਦੇ ਹੀ ਬੱਚੇ ਹੁੰਦੇ ਹਨ ਜਿਹੜੇ ਕਿ ਉਥੇ ਪੜ੍ਹਦੇ ਹਨ। ਮੈਂ ਤਾਂ ਮਾਡਲ ਸਕੂਲਾਂ ਦੇ ਖਿਲਾਫ਼ ਨਹੀਂ ਹਾਂ। ਮੈਂ ਤਾਂ ਇਹ ਕਹਿੰਦਾ ਹਾਂ ਕਿ ਸਾਰਿਆਂ ਸਕੂਲਾਂ ਨੂੰ ਹੀ ਮਾਡਲ ਸਕੂਲ ਬਣਾ ਦਿਓ। ਮੇਰੀ ਭਾਵਨਾ ਹੈ ਕਿ ਸਾਰਿਆਂ ਨੂੰ ਇਕ ਪੱਧਰ ਤੇ ਲਿਆਓ, ਇਕ ਜੈਸੀ ਵਿਦਿਆ ਦਿਓ।

ਹੁਣ ਕੁਝ ਗੱਲਾਂ ਮੈਂ ਹੋਰ ਵੀ ਤੁਹਾਡੇ ਚਰਨਾਂ ਵਿਚ, ਡਿਪਟੀ ਸਪੀਕਰ ਸਾਹਿਬ, ਰੱਖਣੀਆਂ ਚਾਹੁੰਦਾ ਹਾਂ। ਉਹ ਇਹ ਹੈ ਕਿ ਸਕੂਲਾਂ ਔਰ ਕਾਲਜਾਂ ਦਾ ਵੀ ਮਸਲਾ ਹੈ। ਸਕੂਲਾਂ ਔਰ ਕਾਲਜਾਂ ਵਿਚ ਤਾਲੀਮ ਉਹ ਹੋਣੀ ਚਾਹੀਦੀ ਹੈ ਜਿਹੜੀ ਕਿ ਨੇਸ਼ਨ ਨੂੰ, ਕੌਮ ਨੂੰ, ਜਨਤਾ ਨੂੰ ਅੱਗੇ ਲੈ ਜਾ ਸਕੇ। ਜਦੋਂ ਕੋਈ ਆਦਮੀ ਪੜ੍ਹਕੇ ਸੁਸਾਇਟੀ ਵਿਚ ਆਵੇ ਤਾਂ ਉਹ ਉਸ ਦੇ ਕੰਮ ਆ ਸਕੇ, ਉਹ ਸੁਸਾਇਟੀ ਦਾ ਅੰਗ ਬਣ ਸਕੇ ਲੇਕਿਨ ਇਹ ਚੀਜ਼ ਨਿਰਭਰ ਕਰਦੀ ਹੈ ਕਿ ਕਿਸੇ ਨੂੰ ਕਿਸ ਕਿਸਮ ਦਾ ਢਾਲਿਆ ਗਿਆ ਹੈ। ਮੈਂ ਅੰਗਰੇਜ਼ਾਂ ਦੇ ਵੇਲੇ ਦੀ ਆਪਣੀ ਮਿਸਾਲ ਦੱਸਦਾ ਹਾਂ। ਮੈਂ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਵੀ ਪੜ੍ਹਿਆ ਹਾਂ। ਲਓ ਜੀ, ਅਸੀਂ ਪਹਿਲੀ ਜਮਾਤ ਵਿਚ ਦਾਖਲ ਹੋ ਗਏ ਤਾਂ ਉਥੇ ਸਾਨੂੰ ਉਰਦੂ ਪੜ੍ਹਨਾ ਪਿਆ। ਉਰਦੂ ਵਿਚ ਉਥੇ ਮਾਸਟਰ ਗੱਲਾਂ ਕਰਦਾ ਹੁੰਦਾ ਸੀ। ਦੋ ਤਿੰਨ ਸਾਲ ਉਥੇ ਪੜ੍ਹਨਾ ਪਿਆ। ਫਿਰ ਕਹਿਣ ਲੱਗੇ ਕਿ ਕਾਕਾ ਤੁਸੀਂ ਹੁਣ ਗਰੈਜੂਏਟ ਹੋ ਗਏ ਹੋ ਇਸ ਲਈ ਤੁਸੀਂ ਅੰਗਰੇਜ਼ੀ ਪੜ੍ਹੋ। ਸੋ, ਅਸੀਂ ਅੰਗਰੇਜ਼ੀ ਪੜ੍ਹਨੀ ਸ਼ੁਰੂ ਕਰ ਦਿੱਤੀ। (ਹਾਸਾ) ਪੰਜਵੀਂ ਜਮਾਤ ਤੱਕ ਇਸ ਤਰ੍ਹਾਂ ਸਿਲਸਿਲਾ ਚਲਦਾ ਰਿਹਾ। ਛੇਵੀਂ ਵਿਚ ਹੋਏ ਤਾਂ ਕਹਿਣ ਲੱਗੇ ਹੁਣ ਹਿੰਦੀ ਤੇ ਪੰਜਾਬੀ ਪੜ੍ਹੋ, ਫਾਰਸੀ ਵੀ ਪੜ੍ਹੋ। ਇਸ ਤਰ੍ਹਾਂ ਅਸੀਂ ਨੌਵੀਂ ਵਿਚ ਗਏ ਤਾਂ ਹੋਰ ਵੀ ਮਜ਼ਮੂਨ ਨਾਲ ਪੜ੍ਹਨੇ ਪਏ। ਜਦੋਂ ਅਸੀਂ ਇਸ ਤਰ੍ਹਾਂ ਦਸਵੀਂ ਪਾਸ ਕਰਕੇ ਸਕੂਲੋਂ ਨਿਕਲੇ ਮੈਂ ਕਿਸੇ ਹੋਰ ਦੀ ਗੱਲ ਨਹੀਂ ਕਰਨੀ ਚਾਹੁੰਦਾ ਮੈਂ ਆਪਣੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਨਾਂ ਤਾਂ ਪੰਜਾਬੀ ਆਵੇ, ਨਾ ਅੰਗਰੇਜ਼ੀ ਆਵੇ ਤੇ ਨਾ ਉਰਦੂ ਆਵੇ ਅਸੀਂ ਗਟਗੜ੍ਹੂ ਬਣ ਕੇ ਬੈਠ ਗਏ। ਜਦੋਂ ਕੋਈ ਘਰ ਦੇ ਮਾਂ ਬਾਪ ਕਾਰਡ ਪੜ੍ਹਾਉਣ ਤਾਂ ਉਹ ਵੀ ਨਾ ਪੜ੍ਹਿਆ ਜਾਵੇ ਔਰ ਜਿਹੜੇ ਚੌਥੀ ਪੜ੍ਹੇ ਹੋਏ ਪੁਰਾਣੇ ਲੋਕ ਸਨ ਉਹ ਪੜ੍ਹ ਲਿਆ ਕਰਨ (ਹਾਸਾ)। ਜਿਹੜੇ ਚੌਥੀ ਜਮਾਤ ਤੱਕ ਉਰਦੂ ਹੀ ਪੜ੍ਹੇ ਹੋਏ ਸਨ ਉਹ ਤਾਂ ਚਿੱਠੀਆਂ ਵੀ ਪੜ੍ਹ ਲਿਆ ਕਰਨ ਔਰ ਅਸ਼ਟਾਮ ਵਗੈਰਾ ਵੀ ਲਿਖ ਲਿਆ ਕਰਨ ਪਰ ਸਾਥੋਂ ਜੇਕਰ ਕੋਈ ਕਾਰਡ ਆ ਜਾਵੇ ਤਾਂ ਉਹ ਵੀ ਨਹੀਂ ਸੀ ਪੜ੍ਹਿਆ ਜਾਂਦਾ। ਮਾਂ ਬਾਪ ਕਿਹਾ ਕਰਨ ਕਿ ਤੁਸੀਂ ਕੀ ਪੜ੍ਹੇ ਹੋ, ਖੇਹ ਪੜ੍ਹੇ ਹੋ। ਪਰ ਇਸ ਤਰ੍ਹਾਂ ਕਿਉਂ ਹੁੰਦਾ ਹੈ ? ਇਸ ਕਰਕੇ ਹੁੰਦਾ ਹੈ ਕਿ ਜਿਸ ਤਰ੍ਹਾਂ ਬੱਚੇ ਨੂੰ ਢਾਂਚੇ ਵਿਚ ਢਾਲ ਲਿਆ ਜਾਵੇ ਉਸ ਤਰ੍ਹਾਂ ਦਾ ਉਹ ਹੋ ਜਾਂਦਾ ਹੈ। ਅੰਗਰੇਜ਼ ਨੇ ਤਾਂ ਸਾਡੇ ਦੇਸ਼ ਵਿਚ ਇਸ ਕਰਕੇ ਪੜ੍ਹਾਈ ਚਾਲੂ ਕੀਤੀ ਸੀ ਕਿ ਥੋੜਾ ਬਹੁਤ ਲੋਕਾਂ ਨੂੰ ਪਤਾ ਲੱਗ ਜਾਵੇ ਕਿ ਐਂਟਰੀਆਂ ਵਗੈਰਾ ਕਿਵੇਂ ਕਰਨੀਆਂ ਹਨ। ਉਹ ਵੀ ਜ਼ਿਆਦਾ ਵਿਦਿਆ ਦੇਣ ਦੀ ਲੋੜ ਨਹੀਂ ਸੀ ਸਮਝਦੇ। ਇਹ ਤਾਂ ਸੀ ਜੀ ਅੰਗਰੇਜ਼ਾਂ ਦੇ ਵੇਲੇ ਦੀ ਗੱਲ। ਪਰ ਹੁਣ ਕੀ ਹੈ ? ਹੁਣ ਅਮੀਰ ਜਿਸ ਦਾ ਹੋਲਡ ਹੈ, ਉਹ ਕੀ ਚਾਹੁੰਦਾ ਹੈ। ਉਹ ਵੀ ਚਾਹੁੰਦਾ ਹੈ ਕਿ ਜ਼ਿਆਦਾ ਵਿਦਿਆ ਗਰੀਬਾਂ ਦੇ ਬੱਚਿਆਂ ਨੂੰ ਨਾ ਦਿੱਤੀ ਜਾਵੇ। ਉਹ ਸਿਰਫ ਮਸ਼ੀਨ ਤੇ ਖੜ੍ਹੇ ਹੋ ਕੇ ਕੰਮ ਕਰਨ ਯੋਗ ਹੋ ਜਾਣ ਜਾਂ ਪੈਸੇ ਗਿਣ ਲਿਆ ਕਰਨ। ਇਸ ਲਈ ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਤੁਹਾਡੇ ਸਿਰ ਤੇ ਇਹ ਬੜਾ ਹੀ ਮੁਸ਼ਕਿਲ ਕੰਮ ਪਿਆ ਹੈ। ਇਸ ਨੂੰ ਠੀਕ ਕਰ ਲਿਆ ਤਾਂ ਵਿਦਿਅਕ ਢਾਂਚਾ ਠੀਕ ਹੋ ਜਾਵੇਗਾ। ਨਹੀਂ ਤਾਂ ਨਹੀਂ ਹੋ ਸਕਦਾ। ਫਿਰ ਕਾਲਜਾਂ ਤੇ ਸਕੂਲਾਂ ਦੀ ਗਲ ਵੇਖ ਲਵੋ ਜਿਸ ਤਰ੍ਹਾਂ ਮੰਡੀ ਵਿਚ ਦੋ ਭਾਅ ਹੁੰਦੇ ਹਨ ਇਸ ਤਰ੍ਹਾਂ ਉਥੇ ਵੀ ਦੋ ਗਰੇਡ ਹਨ।

**ਵਿਦਿਆ ਮੰਤਰੀ :** ਇਕੋ ਹੀ ਗਰੇਡ ਕਰ ਦਿੱਤੇ ਹਨ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਠੀਕ ਹੈ, ਕਰ ਦਿੱਤੇ ਹਨ। ਸਕੂਲਾਂ ਵਿਚ ਗਰੇਡਾਂ ਬਾਰੇ ਪੈਰਿਟੀ ਦਿੱਤੀ ਹੈ। ਪਰ ਮੈਂ ਇਹ ਦੱਸ ਦੇਵਾਂ ਕਿ ਸਰਕਾਰੀ ਸਕੂਲ ਅਤੇ ਪ੍ਰਾਈਵੇਟ ਸਕੂਲ ਜੋ ਹਨ ਉਨ੍ਹਾਂ ਦੀ ਕੀ ਹਾਲਤ ਹੈ ? ਪ੍ਰਾਈਵੇਟ ਕਾਲਜ ਜੋ ਇਸ ਵੇਲੇ ਹਨ ਉਹ ਤਾਂ ਹਨ 146 ਔਰ ਜੋ ਸਰਕਾਰੀ ਹਨ ਉਹ ਹਨ 36 ਜਿਨ੍ਹਾਂ ਵਿਚ ਵਿਦਿਆਰਥੀਆਂ ਦੀ ਗਿਣਤੀ 12,000 ਹੈ। ਜਿਹੜੇ ਪ੍ਰਾਈਵੇਟ ਕਾਲਜਿਜ਼ ਹਨ ਉਨ੍ਹਾਂ ਵਿਚ ਵਿਦਿਆਰਥੀਆਂ ਦੀ ਗਿਣਤੀ 85,000 ਹੈ। ਸਰਕਾਰੀ ਕਾਲਜਾਂ ਵਿੱਚ ਇਕ ਵਿਦਿਆਰਥੀ ਪਿੱਛੇ 3633 ਰੁਪਿਆ ਖਰਚ ਸਰਕਾਰ ਕਰਦੀ ਹੈ। (ਵਿਘਨ)

**ਵਿਦਿਆ ਮੰਤਰੀ :** ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਇਹ ਮਿਸ-ਸਟੇਟ ਕਰ ਰਹੇ ਹਨ। 36 ਕਾਲਜਾਂ ਵਿਚ ਸਟੂਡੈਂਟਸ ਦੀ ਸੰਖਿਆ 12,000 ਇਨ੍ਹਾਂ ਨੇ ਦੱਸੀ ਹੈ। ਇਹ ਇਸ ਤਰ੍ਹਾਂ ਨਹੀਂ ਹੈ। ਉਥੇ 30,000 ਦੇ ਕਰੀਬ ਸਟੂਡੈਂਟਸ ਹਨ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਇਹ ਹੈ ਕਿ ਜਿਹੜੇ ਸਰਕਾਰੀ ਸਕੂਲਾਂ ਵਿਚ ਵਿਦਿਆਰਥੀ ਪੜ੍ਹਦੇ ਹਨ, ਉਸਤੇ ਸਰਕਾਰ ਦੂਜੇ ਵਿਦਿਆਰਥੀਆਂ ਨਾਲੋਂ 10 ਗੁਣਾਂ ਜ਼ਿਆਦਾ ਪੈਸਾ ਖਰਚ ਕਰਦੀ ਹੈ। ਇਸ ਲਈ ਮੈਂ ਇਹ ਬੇਨਤੀ ਕਰਦਾ ਹਾਂ ਕਿ ਉਹ ਵੀ ਤੁਹਾਡੇ ਪੁੱਤਰ ਹਨ ਜਿਹੜੇ ਪ੍ਰਾਈਵੇਟ ਕਾਲਜਾਂ ਵਿਚ ਪੜ੍ਹਦੇ ਹਨ। ਇਹ ਫਰਕ ਦੂਰ ਹੋਣਾ ਚਾਹੀਦਾ ਹੈ। ਜਿਹੜੇ ਟੀਚਰ ਹਨ ਉਨ੍ਹਾਂ ਨੂੰ ਪੈਰਿਟੀ ਤਨਖਾਹਾਂ ਦੇ ਸਿਲਸਿਲੇ ਵਿੱਚ ਨਹੀਂ ਦਿਤੀ ਗਈ, ਇਸ ਕਰਕੇ ਹਾਰਟਬਰਨਿੰਗ ਉਨ੍ਹਾਂ ਵਿਚ ਬਰਾਬਰ ਰਹਿੰਦੀ ਹੈ। ਉਸਨੂੰ ਦੂਰ ਕਰਨ ਦੀ ਲੋੜ ਹੈ। ਇਸ ਲਿਹਾਜ਼ ਨਾਲ ਬਾਕੀ ਕੁਝ ਸਟੇਟਾਂ ਨੇ ਵੀ ਕੀਤਾ ਹੈ। ਯੂ. ਪੀ. ਨੇ ਇਹ ਕੀਤਾ ਹੈ ਕਿ 80 ਫੀਸਦੀ ਫੀਸ ਕਾਲਜਾਂ ਤੋਂ ਸਰਕਾਰ ਆਪ ਲੈਂਦੀ ਹੈ ਅਤੇ ਸਰਕਾਰ ਸਟਾਫ ਨੂੰ ਆਪ ਤਨਖਾਹ ਦਿੰਦੀ ਹੈ। ਕੇਰਲਾ ਅੰਦਰ ਵੀ ਇਸੇ ਤਰ੍ਹਾਂ ਦਾ ਪ੍ਰਬੰਧ ਹੈ। ਉਥੇ ਵੀ ਸਰਕਾਰੀ ਖਜਾਨੇ ਵਿਚੋਂ ਟੀਚਰਾਂ ਨੂੰ ਤਨਖਾਹ ਮਿਲਦੀ ਹੈ। ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਦੇ ਨਿੱਤ ਦੇ ਗਰੀਵੈਂਸਿਜ਼, ਸ਼ਿਕਾਇਤਾਂ ਨੂੰ ਦੂਰ ਕਰਨ ਲਈ ਅਤੇ ਸਾਰੇ ਟੀਚਰ ਵਰਗ ਨੂੰ ਸੰਤੁਸ਼ਟ ਕਰਨ ਲਈ ਤਾਂ ਕਿ ਉਹ ਬੱਚਿਆਂ ਨੂੰ ਚੰਗੀ ਵਿਦਿਆ ਪ੍ਰਦਾਨ ਕਰ ਸਕਣ, ਇਸ ਲਈ ਅਤਿਅੰਤ ਜ਼ਰੂਰੀ ਹੈ ਕਿ ਸਰਕਾਰ ਉਨ੍ਹਾਂ ਲਈ ਕੋਈ ਪ੍ਰਬੰਧ ਕਰੇ। ਪ੍ਰਾਈਵੇਟ ਮੈਨੇਜਮੈਂਟਾਂ ਨੂੰ 95 ਫੀ ਸਦੀ ਗਰਾਂਟ ਦਿੱਤੀ ਜਾਵੇ। ਇਸ ਕਿਸਮ ਦਾ ਕੰਮ ਕੀਤਾ ਜਾਵੇ। ਸਰਕਾਰ ਇਹੋ ਜਿਹਾ ਪ੍ਰਬੰਧ ਕਰੇ ਜਿਸਦੇ ਨਾਲ ਸਰਕਾਰੀ ਖਜ਼ਾਨੇ ਵਿਚੋਂ ਟੀਚਰਾਂ ਨੂੰ ਬਰਾਬਰ ਤਨਖਾਹ ਮਿਲੇ। ਇਹ ਨਾ ਹੋਵੇ ਕਿ ਸਰਕਾਰੀ ਪੈਸੇ ਦੀ ਹੇਠਲੇ ਪਧਰ ਤੇ ਜਾ ਕੇ ਦੁਰਵਰਤੋਂ ਹੋਵੇ। ਕੇਰਲਾ ਜਾਂ ਯੂ. ਪੀ. ਦਾ ਪੈਟਰਨ ਅਡਾਪਟ ਕਰ ਲੈਣ ਜਾਂ ਹੋਰ ਕੋਈ ਪੈਟਰਨ ਅਡਾਪਟ ਕਰ ਲੈਣ ਜਿਹੜਾ ਇਨ੍ਹਾਂ ਨੂੰ ਸੂਟ ਕਰੇ, ਇਹ ਮਸਲਾ ਹੱਲ ਹੋਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਟੀਚਰਾਂ ਦੇ ਵਿੱਚ ਕੁਝ ਵਿਸ਼ੇਸ਼ ਲੋਕ ਹਨ ਜਿਨ੍ਹਾਂ ਦੀਆਂ ਕੁਝ ਹੋਰ ਸ਼ਿਕਾਇਤਾਂ ਹਨ ਜਿਹੜੀਆਂ ਦੂਰ ਹੋਣੀਆਂ ਚਾਹੀਦੀਆਂ ਹਨ। ਸਕੂਲਾਂ ਦੇ ਲੈਕਚਰਾਰ ਅਤੇ ਹੈਡ-ਮਾਸਟਰ ਪਿਛਲੇ ਕੁਝ ਦਿਨਾਂ ਵਿੱਚ ਇਥੇ ਆਉਂਦੇ ਰਹੇ ਹਨ। ਮਨਿਸਟਰ ਸਾਹਿਬ ਨੂੰ ਵੀ ਮਿਲੇ ਹੋਣਗੇ। ਉਨ੍ਹਾਂ ਦੀ ਯੋਗਤਾ ਵੀ ਉਹੀ ਹੁੰਦੀ ਹੈ ਜਿਹੜੀ ਕਿ ਕਾਲਜਾਂ ਵਿੱਚ ਪੜ੍ਹਾਉਣ ਵਾਲੇ ਪ੍ਰੋਫੈਸਰਾਂ ਦੀ ਹੁੰਦੀ ਹੈ। ਲੇਕਿਨ ਉਨ੍ਹਾਂ ਦੀ ਤਨਖਾਹ ਵਿਚ ਬਹੁਤ ਭਾਰੀ ਅੰਤਰ ਹੈ। ਉਨ੍ਹਾਂ ਦੀ ਮੰਗ ਇਹ ਹੈ ਕਿ ਇੱਕ ਸਮੇਂ ਕਾਲਜਾਂ ਦੇ ਪ੍ਰੋਫ਼ੈਸਰਾਂ ਅਤੇ ਸਕੂਲਾਂ ਦੇ ਹੈਡਮਾਸਟਰਾਂ ਦੇ ਤਨਖਾਹ ਦੇ ਗਰੇਡ ਬਰਾਬਰ ਸਨ। ਇਸ ਲਈ ਇਹ ਅਤਿਅੰਤ ਜ਼ਰੂਰੀ ਹੈ ਕਿ ਜਿਨ੍ਹਾਂ ਲੋਕਾਂ ਦੀ ਯੋਗਤਾ ਉਤਨੀ ਹੀ ਹੈ ਬਲਕਿ ਜ਼ਿੰਮੇਵਾਰੀ ਜ਼ਿਆਦਾ ਹੈ, ਇੱਕ ਹਾਈ ਸਕੂਲ ਨੂੰ ਕੰਟਰੋਲ ਕਰਨਾ ਔਖਾ ਹੈ, ਦੂਜੇ ਪਾਸੇ ਇੱਕ ਪ੍ਰੋਫੈਸਰ ਦੋ ਤਿੰਨ ਕਲਾਸਾਂ ਨੂੰ ਲੈਕਚਰ ਦੇ ਕੇ ਚਲਾ ਜਾਂਦਾ ਹੈ, ਇਸ ਲਿਹਾਜ਼ ਨਾਲ ਉਨ੍ਹਾਂ ਨੂੰ ਵੀ 700--1600 ਦਾ ਗਰੇਡ ਦੇਣ ਦੀ ਕਿਰਪਾਲਤਾ ਕੀਤੀ ਜਾਵੇ। ਇਥੇ ਇਹ ਕਹਿਣਗੇ ਕਿ ਰਿਸੋਰਸਿਜ਼ ਕਿਥੋਂ ਆਉਣਗੇ। ਮੈਂ ਕਹਾਂਗਾ ਕਿ ਰਿਸੋਰਸਿਜ਼ ਪੰਜਾਬ ਵਿਚ ਹੋਰ ਰੇਜ਼ ਹੋ ਸਕਦੇ ਹਨ। ਜੇ ~~[illegible]~~ ਕੇਰਲਾ, ਯੂ. ਪੀ. ਜਾਂ ਹੋਰ ਕਮਜ਼ੋਰ ਸਟੇਟਾਂ ਕਰ ਸਕਦੀਆਂ ਹਨ ਤਾਂ ਬਹੁਤੀ ਵੱਡੀ ਗੱਲ ਨਹੀਂ। (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਦੋ ਤਿੰਨ ਮਿੰਟ ਹੀ ਬੋਲਣਾ ਹੈ। ਇਸ ਤੋਂ ਬਾਅਦ ਕੁਝ ਹੋਰ ਲੋਕ ਹਨ ਜਿਨ੍ਹਾਂ ਦੀਆਂ ਆਪਣੀਆਂ ਗਰੀਵੈਂਸਿਜ਼ ਹਨ। ਬਹੁਤ ਸਾਰੇ ਜੇ. ਬੀ. ਟੀ. ਟੀਚਰ ਹਨ, ਜਿਹੜੇ ਕਿ ਐਡਹਾਕ ਬੇਸਿਜ਼ ਤੇ ਲਾਏ ਹਨ। ਉਹਨਾਂ ਦੀ ਇਹ ਗਰੀਵੈਂਸ ਹੈ ਕਿ ਸਾਨੂੰ ਰੈਗੂਲਰਾਈਜ਼ ਕੀਤਾ ਜਾਵੇ। ਸਕੂਲ ਤਾਂ ਖੁਲ੍ਹੇ ਰਹਿਣੇ ਹਨ। ਇਸ ਲਈ ਇਕ ਵਾਰੀ ਸਰਕਾਰ ਜਿਨ੍ਹਾਂ ਨੂੰ ਇੰਪਲਾਇ ਕਰਦੀ ਹੈ, ਲਾਜ਼ਮੀ ਤੋਰ ਤੇ ਉਨ੍ਹਾਂ ਦੀ ਸਰਵਿਸ ਰੈਗੂਲਰਾਈਜ਼ ਹੋਣੀ ਚਾਹੀਦੀ ਹੈ। ਇਸੇ ਤਰ੍ਹਾਂ ਫਿਜ਼ੀਕਲ ਐਜੂ-

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਕੇਸ਼ਨ ਦੀ ਟਰੇਨਿੰਗ ਵਾਲੇ ਟੀਚਰ ਹਨ। ਕਈ ਤਾਂ ਬਾਹਰਲੇ ਸੂਬਿਆਂ ਵਿੱਚ ਜਾ ਕੇ ਟਰੇਨਿੰਗ ਲੈ ਕੇ ਆਏ ਹਨ। ਪੰਜਾਬ ਦਾ ਨਾਂ ਖੇਡਾਂ ਦੇ ਖੇਤਰ ਵਿਚ ਉੱਚਾ ਹੋ ਸਕਦਾ ਹੈ ਔਰ ਹੋਣਾ ਚਾਹੀਦਾ ਹੈ ਲੇਕਿਨ ਜੋ ਹਾਲਾਤ ਇਸ ਪਾਸੇ ਹਨ ਉਹ ਵੀ ਸਾਰਿਆਂ ਨੂੰ ਪਤਾ ਹਨ। ਇਸ ਲਿਹਾਜ਼ ਨਾਲ ਮੇਰੀ ਬੇਨਤੀ ਹੈ ਕਿ ਸਾਡੇ ਮਿਡਲ ਅਤੇ ਹਾਈ ਸਕੂਲਾਂ ਵਿਚ ਪ੍ਰਬੰਧ ਕਰੋ ਅਤੇ ਘੱਟੋ ਘੱਟ ਇੱਕ ਫਿਜ਼ੀਕਲ ਐਜੂਕੇਸ਼ਨ ਵਾਲਾ ਟੀਚਰ ਇਨ੍ਹਾਂ ਸਕੂਲਾਂ ਵਿਚ ਅਕਾਮੋਡੇਟ ਕੀਤਾ ਜਾਵੇ। ਇਸ ਨਾਲ ਇਕ ਤਾਂ ਉਨ੍ਹਾਂ ਬੱਚਿਆਂ ਨੂੰ ਰੋਜ਼ਗਾਰ ਮਿਲੇਗਾ ਅਤੇ ਦੂਸਰੇ ਪਾਸੇ ਜਿਸਮਾਨੀ ਸ਼ਰੀਰਿਕ ਸ਼ਿਖਸ਼ਾ ਦਾ ਪੱਧਰ ਉਚਾ ਹੋਵੇਗਾ ਅਤੇ ਖੇਡਾਂ ਵਾਲੇ ਪਾਸੇ ਵੀ ਅਸੀਂ ਨਾਮਣਾ ਖਟਾਂਗੇ। ਇਸਤੋਂ ਬਾਅਦ, ਡਿਪਟੀ ਸਪੀਕਰ ਸਾਹਿਬ, ਪਿਛਲੇ ਦਿਨਾਂ ਵਿਚ ਬਹੁਤ ਵੱਡੇ ਪੱਧਰ ਤੇ ਇਮਤਿਹਾਨਾਂ ਦੇ ਪਰਚਿਆਂ ਵਿਚ ਲੀਕੇਜ ਹੋਈ ਹੈ ਮਨਿਸਟਰ ਸਾਹਿਬ ਮੇਰੀ ਗੱਲ ਵੱਲ ਧਿਆਨ ਦੇਣ। ਮੈਨੂੰ ਪਤਾ ਨਹੀਂ ਖਰੜ ਇੱਕ ਸੈਂਟਰ ਬਣਾਇਆ ਹੈ ਜਿਸ ਤਰ੍ਹਾਂ ਮਰਕਜ਼ੀ ਹੈਡਕੁਆਰਟਰ ਤਾਂ ਇਥੇ ਹੁੰਦਾ ਹੈ ਅਤੇ ਸਮਗਲਰ ਉਥੇ ਕੰਮ ਕਰਦੇ ਹਨ। (ਵਿਘਨ)

**ਪ੍ਰਿੰਸਿਪਲ ਓਮ ਪ੍ਰਕਾਸ਼ ਬੱਗਾ** ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਥੋੜ੍ਹੀ ਦੇਰ ਬਹਾਲ ਦਿਓ। ਇਹ ਗੱਲ ਵਿਦਿਆ ਨਾਲ ਤੁਅੱਲਕ ਰਖਦੀ ਹੈ। ਬੜਾ ਭਾਰੀ ਸਕੈਂਡਲ ਬਣਦਾ ਜਾ ਰਿਹਾ ਹੈ। ਉਸਦੇ ਵੱਲ ਧਿਆਨ ਦੇਣ। ਬੱਚਿਆਂ ਤੋਂ 80 ਤੋਂ 100 ਰੁਪਏ ਤੱਕ ਲਏ ਜਾਂਦੇ ਹਨ। ਜਿਹੜੇ ਬੱਚੇ ਮਿਹਨਤ ਕਰਦੇ ਹਨ ਉਨ੍ਹਾਂ ਦੇ ਨਾਲ ਇਹ ਬੜੀ ਭਾਰੀ ਜ਼ਿਆਦਤੀ ਹੈ। ਜਿਹੜੀ ਕੌਮ ਨਾਲ ਜ਼ਿਆਦਤੀ ਹੈ ਉਹ ਵੱਖਰੀ ਹੈ।

ਡਿਪਟੀ ਸਪੀਕਰ ਸਾਹਿਬ, ਇਥੇ ਐਜੀਟੇਸ਼ਨਾਂ ਟੀਚਰਾਂ ਤੇ ਹੋਰ ਇੰਪਲਾਈਜ਼ ਦੀਆਂ ਚਲਦੀਆਂ ਹਨ। ਇਸਦੇ ਵਿਚ ਬਹੁਤੇ ਟੀਚਰਜ਼ ਹਨ। ਸਰਕਾਰ ਨੇ ਦੰਡ ਦੇਣ ਦੀ ਗਲ ਸੋਚੀ ਹੈ। ਹੜਤਾਲਾਂ, ਐਜੀਟੇਸ਼ਨਾਂ ਤਾਂ ਹਮੇਸ਼ਾ ਹੀ ਹੁੰਦੀਆਂ ਰਹਿੰਦੀਆਂ ਹਨ। ਪਿੱਛੇ ਵੀ ਹੋਈਆਂ ਸਨ ਤੇ ਗਾਹਾਂ ਨੂੰ ਵੀ ਹੋਣੀਆਂ ਹਨ। ਜਦੋਂ ਸ਼ਰੋਮਣੀ ਅਕਾਲੀ ਦਲ ਦੀ ਪਾਰਟੀ ਆਪੋਜ਼ੀਸ਼ਨ ਵਿੱਚ ਸੀ ਉਸ ਵੇਲੇ ਵੀ ਇਹ ਹੜਤਾਲਾਂ ਚਲਦੀਆਂ ਸਨ। ਉਸ ਵੇਲੇ ਇਨ੍ਹਾਂ ਨੂੰ ਵੀ ਹਮਦਰਦੀ ਸੀ, ਹੁਣ ਵੀ ਹਮਦਰਦੀ ਹੈ। ਸਜ਼ਾਵਾਂ ਵਾਲੇ ਪਾਸੇ ਸਰਕਾਰ ਨੂੰ ਨਹੀਂ ਪੈਣਾ ਚਾਹੀਦਾ। ਸਰਵਿਸ ਕੱਚੀ ਕਰੋ, ਬਰੇਕ ਪਾਉ, ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਪਾਸੇ ਥੋੜੀ ਜਿਹੀ ਉਦਾਰਤਾ ਵਰਤਣ। ਜਿਹੜੀਆਂ ਉਨ੍ਹਾਂ ਦੀਆਂ ਡਿਮਾਂਡਜ਼ ਹਨ, ਪੇ ਕਮਿਸ਼ਨ ਰਾਹੀਂ ਦੇਣਾ ਚਾਹੁੰਦੇ ਹੋ ਉਹ ਗੱਲ ਬਾਤ ਰਾਹੀਂ ਲੈਣਾ ਚਾਹੁੰਦੇ ਹਨ। ਇਸੇ ਤਰ੍ਹਾਂ ਪੇ ਰਿਵੀਜ਼ਨ ਦਾ ਮਸਲਾ ਹੈ, ਫਿਕਸਡ ਮੈਡੀਕਲ ਅਲਾਊਂਸ ਦਾ ਮਸਲਾ ਹੈ, ਸਰਵਿਸ ਰੈਗੂਲਰਾਈਜ਼ ਕਰਨ ਦਾ ਮਸਲਾ ਹੈ ਇਹ ਮੰਗਾਂ ਹੱਕੀ ਹਨ। ਮੁਲਾਜ਼ਮਾਂ ਦੀਆਂ ਇਹ ਡਿਮਾਂਡਜ਼ ਮੁੜ ਮੁੜ ਕੇ ਉਠਣਗੀਆਂ।

ਡਿਪਟੀ ਸਪੀਕਰ ਸਾਹਿਬ, ਕੁਝ ਗੱਲਾਂ ਡਾਇਰੈਕਟੋਰੇਟ ਦਾ ਜਿਹੜਾ ਦਫ਼ਤਰ ਹੈ, ਉਸ ਦੀਆਂ ਮੇਰੇ ਸਾਹਮਣੇ ਆਈਆਂ ਹਨ ਜਿਹੜੀਆਂ ਕਿ ਮੈਂ ਮਨਿਸਟਰ ਸਾਹਿਬ ਅਤੇ ਸਦਨ ਦੇ ਸਾਹਮਣੇ ਆਪ ਦੇ ਰਾਹੀਂ ਰੱਖਣਾ ਚਾਹੁੰਦਾ ਹਾਂ।

---

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਮੈਂ ਫਿਰ ਤੁਹਾਨੂੰ ਰਿਕੁਐਸਟ ਕਰਾਂਗਾ ਕਿ ਸਮਾਂ ਬਹੁਤ ਥੋੜ੍ਹਾ ਹੈ, ਤੁਸੀਂ ਹੁਣ ਵਾਈਂਡ ਅੱਪ ਕਰੋ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਇਹ ਆਖਿਆ ਜਾਂਦਾ ਹੈ ਕਿ ਕਈ ਜੂਨੀਅਰ ਬੰਦੇ ਸੀਨੀਅਰ ਪੋਸਟਾਂ ਤੇ ਲਾ ਦਿੱਤੇ ਹਨ। ਕਲਾਸ ਟੂ ਵਿਚ ਇਹ ਜਿਹੜੀਆਂ ਪਰਮੋਸ਼ਨਾਂ ਹੋਈਆਂ ਹਨ, ਇਸ ਜ਼ਿਆਦਤੀ ਨੂੰ ਵੀ ਜਲਦੀ ਤੋਂ ਜਲਦੀ ਦੂਰ ਕਰਨਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਕਿਤਾਬਾਂ 10ਵੀਂ ਦੇ ਪੱਧਰ ਤੱਕ ਨੈਸ਼ਨੇਲਾਈਜ਼ ਕਰ ਦਿੱਤੀਆਂ ਜਾਣ ਅਤੇ ਛਾਪੀਆਂ ਜਾਣ। ਇਸ ਦੇ ਸਿਲੇਬਸ ਨੂੰ ਸਿੰਪਲ ਕੀਤਾ ਜਾਵੇ। ਸਿਲੇਬਸ ਦਾ ਬਹੁਤ ਵੱਡਾ ਬੋਝ ਹੈ। ਸਾਇੰਸ ਦਾ ਸਬਜੈਕਟ ਬੁਰੀ ਤਰ੍ਹਾਂ ਨਾਲ ਨਿਗਲੈਕਟਿਡ ਹੈ। ਹਾਈ ਸਕੂਲਾਂ ਅਤੇ ਮਿਡਲ ਸਕੂਲਾਂ ਵਿਚ ਸਾਇੰਸ ਦੇ ਟੀਚਰ ਨਹੀਂ ਔਰ ਸਾਡੇ ਕੋਲ ਇਧਰ ਬੀ. ਐਸ. ਸੀ. ਅਤੇ ਐਮ. ਐਸ. ਸੀ. ਮੁੰਡੇ ਬਹੁਤ ਬੇਕਾਰ ਹਨ । ਇਸ ਪਾਸੇ ਵੀ ਮਨਿਸਟਰ ਸਾਹਿਬ ਧਿਆਨ ਦੇਣ। । (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਇਹ ਆਖਰੀ ਗੱਲ ਕਹਿ ਕੇ ਬਹਿਣ ਲੱਗਾ ਹਾਂ। ਹੁਸ਼ਿਆਰਪੁਰ ਦੇ ਵਿਚ ਜਿਹੜਾ ਕਾਲਜ ਹੈ, ਇਸ ਸਿਲਸਿਲੇ ਵਿੱਚ ਕੁਝ ਕਹਿਣਾ ਚਾਹੁੰਦਾ ਹਾਂ। ਬੱਗਾ ਸਾਹਿਬ ਬੜੇ ਭਾਰੀ ਪ੍ਰਿੰਸੀਪਲ ਹਨ। ਮੈਂ ਆਪ ਦੇ ਰਾਹੀਂ ਬੇਨਤੀ ਕਰਦਾ ਹਾਂ ਉਨ੍ਹਾਂ ਨੂੰ ਕਿ ਉਨ੍ਹਾਂ ਦੀ ਰੈਪੂਟੇਸ਼ਨ ਦੇ ਇਹ ਗੱਲ ਖਿਲਾਫ ਜਾਂਦੀ ਹੈ। ਇਹ ਗੱਲ ਬੜੀ ਸਕੈਂਡਲਸ ਬਣੀ ਹੈ। ਮਨਿਸਟਰ ਸਾਹਿਬ ਨੂੰ ਚਾਹੀਦਾ ਹੈ ਕਿ ਦਖਲ ਦੇਣ। ਰੋਜ਼ ਉਥੇ ਜਲੂਸ ਹੁੰਦੇ ਹਨ ਮੁਜ਼ਾਹਰੇ ਕੀਤੇ ਜਾਂਦੇ ਹਨ। ਅਸਲ ਗੱਲ ਇਹ ਹੈ ਕਿ ਪ੍ਰੋਫੈਸਰ ਇਲਲੀਗਲੀ ਕੱਢੇ ਗਏ ਹਨ। ਉਹ ਕਹਿੰਦੇ ਹਨ ਕਿ ਸਾਨੂੰ ਵਾਪਸ ਲਓ । ਹੋਰ ਕਈ ਨਾਜ਼ਾਇਜ਼ ਕਿਸਮ ਦੇ ਬੋਝ ਪਾਏ ਗਏ ਹਨ। ਡਾਂਗ ਸਾਹਿਬ ਪਹਿਲਾਂ ਕਹਿ ਗਏ ਹਨ ਅਤੇ ਮਨਿਸਟਰ ਸਾਹਿਬ ਨੇ ਇਨਕੁਆਇਰੀ ਕਰਨ ਦਾ ਪ੍ਰੋਮਿਜ਼ ਕੀਤਾ ਹੈ। ਇਹ ਕਹਿੰਦੇ ਹਨ ਕਿ 'ਹਮਨੇ ਫੈਸਲਾ ਕਰ ਲਿਆ ਹੈ'। ਇਹ ਕੋਈ ਡਿਕਟੇਟਰਾਂ ਵਾਲੀ ਗੱਲ ਥੋੜ੍ਹੀ ਹੈ। ਡੈਮੋਕਰੇਟਿਕ ਸਿਸ-ਟਮ ਦੇ ਅੰਦਰ ਕੋਈ ਵਾਧਾ ਘਾਟਾ ਹੈ ਤਾਂ ਬੈਠ ਕੇ ਦੂਰ ਕਰੋ। ਪ੍ਰੋਫੈਸਰਾਂ ਅਤੇ ਟੀਚਰਾਂ ਨੂੰ ਉਨ੍ਹਾਂ ਦਾ ਹੱਕ ਮਿਲਣਾ ਚਾਹੀਦਾ ਹੈ। ਉਹ ਕਹਿੰਦੇ ਹਨ ਕਿ ਸਾਨੂੰ ਧੱਕੇ ਮਾਰ ਮਾਰ ਕੇ ਬਾਹਰ ਕੱਢਿਆ ਗਿਆ। ਰਾਜਪੁਰੇ ਵਾਲੇ ਕਾਲਜ ਦਾ ਵੀ ਇਹੀ ਹਾਲ ਹੈ। ਇਨ੍ਹਾਂ ਦਾ ਢੋਲ ਵਜਦਾ ਹੀ ਰਹਿੰਦਾ ਹੈ ਕਿ ਕਿਤਨੇ ਕੱਢ ਦਿੱਤੇ ਹਨ। ਇਨ੍ਹਾਂ ਕਾਲਜਾਂ ਦੇ ਪ੍ਰੋਫੈਸਰ, ਟੀਚਰ ਗਲੀਆਂ ਵਿਚ ਰੁਲਦੇ ਫਿਰਦੇ ਹਨ। ਹੁਣ ਫਿਰ ਮੁੜ ਕੇ ਉਨ੍ਹਾਂ ਦੀ ਉਹੀ ਹਾਲਤ ਹੈ। ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਪਾਸੇ ਵੱਲ ਵੀ ਉਹ ਲਾਜ਼ਮੀ ਤੌਰ ਤੇ ਧਿਆਨ ਦੇਕੇ ਇਸ ਨੂੰ ਦਰੁਸਤ ਕਰਨ। ਇਹ ਗੱਲ ਕਹਿ ਕੇ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**ਸਰਦਾਰ ਦਲੀਪ ਸਿੰਘ ਪਾਂਧੀ ((ਅਮਲੋਹ, ਐਸ. ਸੀ.))**: ਡਿਪਟੀ ਸਪੀਕਰ ਸਾਹਿਬ, 25 ਫਰਵਰੀ, 1978 ਦੀ ਚੀਫ਼ ਜਸਟਿਸ ਐਚ. ਆਰ. ਖੰਨਾ, ਚੇਅਰਮੈਨ ਲਾਅਕਮਿਸ਼ਨ, ਗੌਰਮਿੰਟ ਆਫ ਇੰਡੀਆ ਦੀ ਰਿਪੋਰਟ ਹੈ ਕਿ (ਵਿਘਨ)

**ਸ੍ਰੀ ਡਿਪਟੀ ਸਪੀਕਰ** : ਪਾਂਧੀ ਸਾਹਿਬ, ਤੁਹਾਡੀ ਇਕ ਕੱਟ ਮੋਸ਼ਨ ਵੀ ਆਈ ਹੈ।

**Sardar Dalip Singh Pandhi** : I withdraw it, Sir.

**Mr. Deputy Speaker** : Has the hon. Member leave of the House to withdraw cut motion ?

(Voices. Yes, yes.)

*The motion was, by leave of the House, withdrawn.*

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਚੇਅਰਮੈਨ, ਲਾਅ ਕਮਿਸ਼ਨ, ਗੌਰਮਿੰਟ ਆਫ ਇੰਡਿਆ ਦੀ ਰਿਪੋਰਟ ਬਾਰੇ ਅਰਜ਼ ਕਰ ਰਿਹਾ ਸੀ ਜੋ ਕਿ ਇਸ ਪ੍ਰਕਾਰ ਹੈ :

"The commitment given to the posterity in Articles 39 and 41, although a period of more than quarter of a century had elapsed since the coming into force of the Constitution, has, in the face of mounting unemployment, a strange ring of irony. These Articles pose a question for all those who have been in charges of the affairs of the State since then as to how far they have carried out the mandate contained in the Constitution that those principles shall be fundamental in the governance of the country and it shall be the duty of the State to apply those principles in making laws. Enlightened self-interest, however, demands that instead of pondering over the past failures and omissions, we should plan and prepare for the future. This we can do only on the basis of solid, hard work."

ਇਸ ਆਰਟੀਕਲ ਦਾ ਐਜੂਕੇਸ਼ਨ ਦੇ ਨਾਲ ਤੁਅੱਲਕ ਹੈ ਇਹ ਸ਼ਡਿਊਲਡ ਕਾਸਟਾਂ ਦੇ ਨਾਲ ਸਬੰਧ ਰਖਦਾ ਹੈ ।

Article 45 of the Constitution says :—

"The State shall endeavour to provide, within a period of ten years from the commencement of this Constitution, for free and compulsory education for all children until they complete the age of fourteen years ."

Further Article 41 of the Constitution says :—

"41. The State shall, within the limits of its economic capacity and development make effective provision for securing the right to work, to education and to public assistance in case of unemployment , and in other cases of undeserved want."

Article 39 (e) and (d) reads as under :—

"39. The State shall, in particular , direct its policy towards securing :—

** ** **

(e) that the health and strength of workers, men and women, and the tender age of children are not abused and that citizens are not forced by economic necessity to enter vocations unsuited to their age or strength,

(f) that childhood and youth are protected against exploitation and against moral and material abandonment ."

ਸਰ, ਸਟੇਟ ਔਰ ਪੈਸੇ ਦਾ ਜਿਹੜਾ ਮਸਲਾ ਹੈ ਸਾਡੀ ਸਰਕਾਰ ਇਸ ਲਈ ਬਹੁਤ ਕੁਝ ਕਰਨਾ ਚਾਹੁੰਦੀ ਹੈ। ਇਸੇ ਤਰ੍ਹਾਂ ਐਜੂਕੇਸ਼ਨ ਦੇ ਮਸਲੇ ਲਈ ਵੀ ਸਾਡੀ ਸਰਕਾਰ ਨੇ ਬਹੁਤ ਕੁੱਝ ਕਰਨਾ ਹੈ ਅਤੇ ਬਹੁਤ ਕੁਝ ਕੀਤਾ ਵੀ ਹੈ। ਜਿਸ ਤਰ੍ਹਾਂ ਕਿ ਪ੍ਰਾਈਵੇਟ ਟੀਚਰਜ਼ ਨੂੰ ਸਹੂਲਤਾਂ ਦਿੱਤੀਆਂ ਹਨ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਸਾਰਾ ਕੁੱਝ 97 ਕਰੋੜ ਰੁਪਏ ਦਾ ਘਾਟਾ ਹੋਣ ਦੇ ਬਾਵਜੂਦ ਵੀ ਕੀਤਾ ਹੈ। ਇਸ ਬਾਰੇ ਬਜਟ ਤੇ ਕਾਫ਼ੀ ਡਿਸਕਸ਼ਨ ਹੋਈ ਹੈ ਲੇਕਿਨ ਇਸ ਦੇ ਬਾਵਜੂਦ ਸਰਕਾਰ ਨੇ ਐਜੂਕੇਸ਼ਨ ਲਈ ਬਹੁਤ ਉਪਰਾਲੇ ਕੀਤੇ ਹਨ ਔਰ ਪੰਜਾਬ ਯੂਨੀਵਰਸਿਟੀ ਅਤੇ ਪੰਜਾਬੀ ਯੂਨੀਵਰਸਿਟੀ ਦੀਆਂ ਜਿਹੜੀਆਂ ਸ਼ਾਰਟਕਮਿੰਗਜ਼ ਹਨ, ਇਸਦੇ ਮੁਤਾਬਕ ਕਾਂਸਟੀਚਿਊਸ਼ਨਲ ਫਾਦਰਜ਼ ਨੇ ਸਾਡੇ ਲਈ ਇਹ ਹੁਕਮ ਕੀਤਾ ਸੀ ਕਿ ਅਸੀਂ ਕੰਪਲਸਰੀ ਔਰ ਫਰੀ ਐਜੂਕੇਸ਼ਨ ਕਰਨੀ

ਹੈ। ਲੇਕਿਨ ਪਿਛਲੇ ਸਾਲਾਂ ਵਿਚ ਬਹੁਤ ਵਿਤਕਰਾ ਹੁੰਦਾ ਰਿਹਾ ਹੈ। ਹਾਲੇ ਵੀ ਸਕੂਲਾਂ ਦੀ ਬਹੁਤ ਭੈੜੀ ਹਾਲਤ ਹੈ, ਪਰ ਉਸਦੇ ਜ਼ਿੰਮੇਵਾਰ ਅਸੀਂ ਨਹੀਂ, ਉਸ ਦੀ ਜ਼ਿੰਮੇਵਾਰ ਪਿਛਲੀ ਸਰਕਾਰ ਹੈ। ਸਾਡੀ ਸਰਕਾਰ ਹੁਣ ਵੀ ਯਤਨ ਕਰ ਰਹੀ ਹੈ ਕਿ ਜਿਹੜੇ ਸਕੂਲਾਂ ਵਿਚ ਬੈਠਣ ਲਈ ਟਾਟ ਨਹੀਂ ਹਨ, ਡੈਸਕ ਨਹੀਂ ਹਨ ਸਕੂਲਾਂ ਵਿਚ ਬੱਚੇ ਫੇਲ੍ਹ ਜ਼ਿਆਦਾ ਹੁੰਦੇ ਹਨ ਔਰ ਸਕੂਲ ਆਵਰਜ਼ ਦੇ ਵਿਚ ਪਾਰਟੀਬਾਜ਼ੀ ਦੀਆਂ ਗੱਲਾਂ ਹੁੰਦੀਆਂ ਹਨ, ਸ਼ਰਾਬ ਵੀ ਪੀਂਦੇ ਹਨ ਔਰ ਕਈ ਤਰ੍ਹਾਂ ਦੇ ਰੇਪ ਦੇ ਕੇਸ ਵੀ ਹੋਏ ਹਨ ਜਿਨ੍ਹਾਂ ਦੇ ਰਿਜ਼ਲਟ ਮਾੜੇ ਨਿਕਲੇ ਹਨ। ਇਨ੍ਹਾਂ ਸਭ ਵਾਸਤੇ ਸਾਡੀ ਸਰਕਾਰ ਕੋਸ਼ਿਸ਼ ਕਰ ਰਹੀ ਹੈ ਕਿ ਪੂਰਾ ਧਿਆਨ ਦਿੱਤਾ ਜਾਵੇ। ਪਿਛਲੀ ਵਾਰ ਜਦੋਂ ਸਾਡੀ ਗੌਰਮਿੰਟ ਆਈ ਸੀ ਤਾਂ ਸਾਡੀ ਸਰਕਾਰ ਨੇ ਅਜਿਹੀਆਂ ਗੱਲਾਂ ਦਾ ਪ੍ਰਬੰਧ ਕਰਨ ਲਈ ਕਈ ਆਦਮੀਆਂ ਦੀਆਂ ਤਬਦੀਲੀਆਂ ਵੀ ਕੀਤੀਆਂ ਸਨ। ਪਰੰਤੂ ਉਸ ਤੋਂ ਬਾਅਦ ਸੈਂਟਰਲ ਗੌਰਮਿੰਟ ਨੇ ਇਹ ਸਰਕਾਰ ਤੋੜ ਦਿੱਤੀ, ਗਲਤ ਫੈਸਲੇ ਕੀਤੇ ਗਏ ਔਰ ਇਸ ਤਰ੍ਹਾਂ ਦੇ ਹਾਲਾਤ ਪੈਦਾ ਕਰ ਦਿੱਤੇ ਕਿ ਬੜਾ ਘਟੀਆ ਕਿਸਮ ਦਾ ਪ੍ਰਬੰਧ ਚਲਾਇਆ ਗਿਆ। ਹੁਣ ਅਸੀਂ ਯਤਨ ਕਰ ਰਹੇ ਹਾਂ, ਸਾਡੇ ਐਜੂਕੇਸ਼ਨ ਮਨਿਸਟਰ ਸਾਹਿਬ ਬਹੁਤ ਸਿਆਣੇ ਹਨ, ਉਹ ਇਸ ਪ੍ਰਬੰਧ ਨੂੰ ਸੁਧਾਰਨ ਦਾ ਯਤਨ ਕਰ ਰਹੇ ਹਨ ਅਤੇ ਕਾਫ਼ੀ ਯਤਨ ਕੀਤਾ ਵੀ ਹੈ। ਪ੍ਰਾਇਮਰੀ ਸਕੂਲਾਂ ਦੀ ਕੰਪਲਸਰੀ ਐਜੂਕੇਸ਼ਨ ਨੂੰ ਲਾਗੂ ਕੀਤਾ ਹੈ, ਜਿਹੜੀ ਕਿ ਪਿੱਛੇ ਡਰਾਪ ਕਰ ਦਿੱਤੀ ਗਈ ਸੀ। ਪਿਛਲੀ ਸਰਕਾਰ ਨੇ ਕਾਗਜ਼ਾਂ ਵਿਚ ਤਾਂ ਇਹ ਕਰ ਦਿੱਤਾ ਸੀ ਕਿ 6 ਤੋਂ 11 ਸਾਲ ਦੇ ਬੱਚੇ ਸਾਰੇ ਹੀ ਸਕੂਲਾਂ ਵਿਚ ਪੜ੍ਹਦੇ ਹਨ ਪਰ ਅਸਲ ਵਿਚ ਤਾਂ ਉਹ ਡੰਗਰ ਹੀ ਚਾਰਦੇ ਫਿਰਦੇ ਹਨ। ਕਾਗਜ਼ਾਂ ਵਿਚ ਤਾਂ ਉਹ ਚੌਥੀ ਤੱਕ ਪਾਸ ਹੁੰਦੇ ਚਲੇ ਗਏ ਹਨ। ਐਸਟੀਮੇਟਸ ਕਮੇਟੀ ਦੀ ਇਸ ਬਾਰੇ ਰਿਪੋਰਟ ਆਈ ਸੀ ਕਿ ਹੋਰ ਪਬਲਿਕ ਸਕੂਲ ਖੋਲ੍ਹਣੇ ਹਨ। ਇਸ ਵਾਸਤੇ ਸਾਡੀ ਸਰਕਾਰ ਕੋਸ਼ਿਸ਼ ਕਰ ਰਹੀ ਹੈ। ਲੇਕਿਨ ਸਾਡੀ ਸਰਕਾਰ ਦੀ ਮੰਗ ਹੈ ਕਿ ਸੈਂਟਰ ਤੋਂ ਹੋਰ ਸਹੂਲਤਾਂ ਵਾਸਤੇ ਪੈਸੇ ਦੀ ਮੰਗ ਕੀਤੀ ਜਾਵੇ ਜਾਂ ਜਿਹੜਾ ਸੈਂਟਰਲ ਗੌਰਮਿੰਟ ਟੈਕਸਾਂ ਦਾ ਪੈਸਾ ਲੈਂਦੀ ਹੈ ਉਹ ਇਥੇ ਸਟੇਟ ਵਿਚ ਵਰਤਿਆ ਜਾਵੇ, ਜਿਵੇਂ ਕਿ ਕਈ ਹੋਟਲਾਂ ਤੋਂ ਆਮਦਨ ਹੈ, ਇਨਕਮ ਟੈਕਸ ਹੈ, ਵੈਲਥ ਟੈਕਸ ਹੈ, ਇਹ ਸਾਰੇ ਦਾ ਸਾਰਾ ਪੈਸਾ ਦਿੱਲੀ ਦੀ ਸਰਕਾਰ ਹੀ ਆਪਣੀ ਮਰਜ਼ੀ ਨਾਲ ਖਰਚਦੀ ਹੈ। ਸਟੇਟ ਗੌਰਮਿੰਟ ਤਾਂ ਇਕ ਮਿਉਂਸਪਲ ਕਮੇਟੀ ਜਾਂ ਪੰਚਾਇਤ ਹੀ ਬਣ ਕੇ ਰਹਿ ਗਈ ਹੈ। ਫਿਰ ਵੀ ਸਾਡੇ ਐਜੂਕੇਸ਼ਨ ਮਨਿਸਟਰ ਸੈਂਟਰ ਦੇ ਐਜੂਕੇਸ਼ਨ ਮਨਿਸਟਰ ਨੂੰ ਮਿਲ ਕੇ ਆਏ ਹਨ ਅਤੇ ਮਸਲੇ ਹੱਲ ਕਰਨ ਦੀ ਕੋਸ਼ਿਸ਼ ਕੀਤੀ ਹੈ। ਲੇਕਿਨ ਫਿਰ ਵੀ ਹਾਲੇ ਕਈ ਘਪਲੇ ਇਸ ਵਿਚ ਹਨ ਜਿਵੇਂ ਕਿ ਸ਼ੈਡਿਊਲਡ ਕਾਸਟਾਂ ਲਈ ਐਜੂਕੇਸ਼ਨ ਦਾ ਮਸਲਾ ਹੈ ਇਸ ਨੂੰ ਹੋਰ ਸਿੰਪਲੀ-ਫਾਈ ਕਰਨਾ ਹੈ। ਬਾਕੀ ਮੈਂ ਤਾਂ ਇਹ ਚਾਹੁੰਦਾ ਹਾਂ ਕਿ ਸਕੂਲਾਂ ਵਿਚ ਧਾਰਮਿਕ ਐਜੂਕੇਸ਼ਨ ਵੀ ਦੇਣੀ ਚਾਹੀਦੀ ਹੈ। ਮੈਂ ਉਨ੍ਹਾਂ ਦੇ ਨਾਲ ਸਹਿਮਤ ਨਹੀਂ ਜਿਹੜੇ ਧਰਮ ਨੂੰ ਨਹੀਂ ਮੰਨਦੇ। ਕਈ ਸਕੂਲਾਂ ਵਿਚ ਤਾਂ ਸਮੋਕਿੰਗ ਵੀ ਹੁੰਦੀ ਹੈ। ਮੈਂ ਸਮਝਦਾ ਹਾਂ ਕਿ ਜਿਵੇਂ ਸਰਕਾਰੀ ਪੱਧਰ ਤੇ ਮਹਿਕਮਿਆਂ ਵਿਚ ਸਮੋਕਿੰਗ ਬੰਦ ਕੀਤੀ ਗਈ ਹੈ ਉਸੇ ਤਰ੍ਹਾਂ ਇਸ ਨੂੰ ਸਕੂਲਾਂ ਅਤੇ ਕਾਲਜਾਂ ਦੇ ਪੱਧਰ ਤੇ ਵੀ ਸਖਤੀ ਨਾਲ ਲਾਗੂ ਕਰਨਾ ਚਾਹੀਦਾ ਹੈ ਔਰ ਜਿਹੜਾ ਨਸ਼ਾਬੰਦੀ ਦਾ ਸਵਾਲ ਹੈ ਉਸ ਵੱਲ ਵੀ ਖਾਸ ਧਿਆਨ ਦੇਣਾ ਚਾਹੀਦਾ ਹੈ।

ਇਕ ਗੱਲ ਹੋਰ ਜਿਹੜੀ ਮੈਂ ਇਥੇ ਕਹਿਣੀ ਚਾਹੁੰਦਾ ਹਾਂ, ਉਹ ਇਹ ਹੈ ਕਿ ਪੰਜਾਬ ਯੂਨੀਵਰਸਿਟੀ ਹੈ ਇਸ ਨੂੰ ਕੋਈ 98 ਲੱਖ ਰੁਪਏ ਦੇ ਕਰੀਬ ਸਾਡੀ ਸਰਕਾਰ ਦਿੰਦੀ ਹੈ। ਲੇਕਿਨ ਉਸ ਵਿਚ ਸੈਨਿਟ ਦੇ ਮੈਂਬਰ ਹੋਰ ਸਟੇਟਾਂ ਦੇ ਹਨ। ਇਸ ਵਾਸਤੇ ਸੈਂਟਰ ਨੂੰ ਕਈ ਵਾਰ ਐਪਰੋਚ ਵੀ ਕੀਤਾ ਹੈ ਕਿ ਇਸ ਦਾ ਪ੍ਰਬੰਧ ਸਾਰੇ ਦਾ ਸਾਰਾ ਪੰਜਾਬ ਸਰਕਾਰ ਨੂੰ ਮਿਲ ਜਾਵੇ ਤਾਕਿ ਉਥੇ ਸੁਧਾਰ ਹੋ

[ਸਰਦਾਰ ਦਲੀਪ ਸਿੰਘ ਪਾਂਧੀ]

ਸਕੇ। ਜਦੋਂ ਹੋਰ ਹਿਮਾਚਲ ਅਤੇ ਹਰਿਆਣਾ ਆਦਿ ਦੀਆਂ ਯੂਨੀਵਰਸਿਟੀਆਂ ਅਲਹਿਦਾ ਬਣ ਗਈਆਂ ਹਨ ਤਾਂ ਫਿਰ ਇਸ ਤੇ ਸਾਡਾ ਪ੍ਰਬੰਧ ਹੋਵੇ ਜਾਂ ਫਿਰ ਜਿਹੜਾ ਸਾਨੂੰ 90 ਲੱਖ ਦਾ ਹਰ ਸਾਲ ਭਾਰ ਪੈਂਦਾ ਹੈ, ਇਹ ਨਹੀਂ ਪੈਣਾ ਚਾਹੀਦਾ। ਇਸ ਪੈਸੇ ਨਾਲ ਸਕੂਲਾਂ ਦੇ ਵਿਚ ਟਾਟ ਆ ਸਕਦੇ ਹਨ, ਡੈਸਕ ਬਣ ਸਕਦੇ ਹਨ ਅਤੇ ਇਸ ਤਰ੍ਹਾਂ ਦੇ ਹੋਰ ਕਈ ਫਾਇਦੇ ਹੋ ਸਕਦੇ ਹਨ। ਹੁਣੇ ਹੀ 3 ਕਰੋੜ ਰੁਪਏ ਨਾਲ ਪ੍ਰਾਈਵੇਟ ਸਕੂਲਾਂ ਦੇ 11 ਹਜ਼ਾਰ ਟੀਚਰਾਂ ਨੂੰ ਕਿਸ਼ਤਾਂ ਦਾ ਫਾਇਦਾ ਦਿੱਤਾ ਹੈ, ਜਿਹੜਾ ਕਿ ਪਿਛਲੇ ਪੰਜ ਸਾਲ ਵਿਚ ਉਨ੍ਹਾਂ ਨੂੰ ਫਾਇਦਾ ਨਹੀਂ ਹੋ ਸਕਿਆ ਸੀ ਔਰ ਉਨ੍ਹਾਂ ਦਾ ਜਿਹੜਾ ਸਪੈਨ ਸੀ, ਉਸਨੂੰ ਵੀ ਘਟਾਇਆ ਹੈ ਔਰ ਇਸੇ ਤਰ੍ਹਾਂ ਪੈਨਸ਼ਨਰਾਂ ਨੂੰ ਵੀ ਫਾਇਦਾ ਪੁਹੰਚਾਇਆ ਹੈ। ਪ੍ਰਾਇਮਰੀ ਡਾਇਰੈਕਟੋਰੇਟ ਵੱਖਰਾ ਕਰ ਦਿੱਤਾ ਗਿਆ ਹੈ ਔਰ ਉਸ ਦਾ ਡੀ. ਪੀ. ਆਈ. ਉਹ ਲਾਇਆ ਹੈ ਜਿਹੜਾ ਕਿ ਸ਼ੈਡਿਊਲਡ ਕਾਸਟ ਕਮਿਊਨਿਟੀ ਨਾਲ ਸਬੰਧ ਰਖਦਾ ਹੈ । ਪਿਛੇ ਜਦੋਂ ਮੈਨੂੰ ਕੇਰਲਾ ਜਾਣ ਦਾ ਮੌਕਾ ਮਿਲਿਆ ਤਾਂ ਮੈਂ ਵੇਖਿਆ ਕਿ ਉਥੇ ਕਿਸ ਤਰ੍ਹਾਂ ਵਿਦਿਆ ਦਾ ਵਿਕਾਸ ਹੋ ਰਿਹਾ ਹੈ। ਇਸ ਲਈ ਸਾਨੂੰ ਇਸ ਪਾਸੇ ਵੱਲ ਹੋਰ ਧਿਆਨ ਦੇ ਕੇ ਸਟੇਟ ਦੀ ਆਮਦਨ ਵਧਾਉਣੀ ਚਾਹੀਦੀ ਹੈ ਔਰ ਜਿਹੜਾ ਟੈਕਸਾਂ ਦਾ ਪੈਸਾ ਹੈ ਉਸਦਾ ਫੈਸਲਾ ਹੋਣਾ ਚਾਹੀਦਾ ਹੈ ਤਾਕਿ ਉਹ ਪੈਸੇ ਸਟੇਟ ਨੂੰ ਹੀ ਮਿਲਣ ਤਾਂ ਹੀ ਸਟੇਟਾਂ ਦੀ ਐਜੂਕੇਸ਼ਨ ਦਾ ਖਿਆਲ ਰਖਿਆ ਜਾ ਸਕਦਾ ਹੈ । ਮੈਂ ਆਂਧਰਾ ਪ੍ਰਦੇਸ਼ ਦੇ ਵਿਚ ਜਾ ਕੇ ਆਇਆ ਹਾਂ ਔਰ ਮੈਂ ਉਥੇ ਵੇਖਿਆ ਸੀ ਕਿ ਗਰੀਬ ਬੱਚਿਆਂ ਦੇ ਲਈ ਸਰਕਾਰ ਨੇ ਵੱਖਰਾ ਪ੍ਰਬੰਧ ਹੋਸਟਲਾਂ ਆਦਿ ਦਾ ਕੀਤਾ ਹੋਇਆ ਹੈ। ਮੈਂ ਆਪਣੇ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਿੱਥੇ ਤੁਸੀਂ ਗਰੀਬ ਬੱਚਿਆਂ ਦੀ ਪੜ੍ਹਾਈ ਲਈ ਸਹਾਇਤਾ ਦੇ ਰਹੇ ਹੋ ਉਥੇ ਇਸ ਗੱਲ ਵੱਲ ਵੀ ਧਿਆਨ ਦਿੱਤਾ ਜਾਵੇ ਕਿ ਜਿਹੜੇ ਮੁੰਡੇ ਜਾਲ੍ਹੀ ਸਰ-ਟੀਫੀਕੇਟ ਸ਼ੈਡਿਊਲਡ ਕਾਸਟਾਂ ਦੇ ਲੈ ਕੇ ਦਾਖਲਾ ਲੈਂਦੇ ਹਨ ਔਰ ਗਰੀਬ ਸ਼ੈਡਿਊਲਡ ਕਾਸਟਾਂ ਦੇ ਹੱਕਾਂ ਨੂੰ ਖਤਮ ਕਰਕੇ ਐਮ. ਬੀ. ਬੀ. ਐਸ. ਦੀ ਡਿਗਰੀ ਪ੍ਰਾਪਤ ਕਰਦੇ ਹਨ, ਇਸ ਗਲ ਦੀ ਆਗਿਆ ਨਹੀਂ ਹੋਣੀ ਚਾਹੀਦੀ। ਇਸ ਦੇ ਨਾਲ ਸ਼ੈਡਿਊਲਡ ਕਾਸਟ ਵਿਦਿਆਰਥੀਆਂ ਨੂੰ ਨੁਕਸਾਨ ਹੁੰਦਾ ਹੈ ਔਰ ਜਿਹੜੇ ਨਕਲੀ ਸ਼ੈਡਿਊਲਡ ਕਾਸਟ ਦਾ ਸਰਟੀਫਿਕੇਟ ਲੈਂਦੇ ਹਨ ਉਹ ਫਾਇਦਾ ਉਠਾ ਲੈਂਦੇ ਹਨ। ਇਹ ਠੀਕ ਹੈ ਕਿ ਕਾਂਸਟੀਚਿਊਸ਼ਨ ਦੇ ਵਿਚ ਪ੍ਰੋਵੀਜ਼ਨ ਹੈ ਕਿ ਜਿਹੜਾ ਵੀਕਰ ਸੈਕਸ਼ਨ ਦਾ ਹੈ ਜਾਂ ਗਰੀਬ ਹੈ ਉਸਦੀ ਮੱਦਦ ਸਰਕਾਰ ਨੂੰ ਕਰਨੀ ਚਾਹੀਦੀ ਹੈ। ਪਰ ਇਹ ਜਿਹੜੇ ਘਪਲੇ ਹੁੰਦੇ ਹਨ ਇਨ੍ਹਾਂ ਨੂੰ ਬੰਦ ਕਰਨਾ ਚਾਹੀਦਾ ਹੈ। ਜਿਹੜੀ ਐਜੂਕੇਸ਼ਨ ਦੇ ਵਿਚ ਪੇਪਰ ਲੀਕੇਜ ਦੀ ਗੱਲ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਆਈ ਹੈ, ਸਾਡੇ ਮਨਿਸਟਰ ਸਾਹਿਬ ਇਕ ਪੁਲਿਸ ਅਫਸਰ ਰਹੇ ਹਨ ਉਹ ਹਰ ਗੱਲ ਨੂੰ ਆਬਜ਼ਰਵ ਕਰਦੇ ਹਨ ਔਰ ਕਾਨੂੰਨੀ ਪੇਚੀਦਗੀਆਂ ਨੂੰ ਜਾਣਦੇ ਹਨ ਕਿ ਕਿਸ ਤਰੀਕੇ ਨਾਲ ਹਲ ਕੀਤੀਆਂ ਜਾ ਸਕਦੀਆਂ ਹਨ। ਮੇਰਾ ਆਪਣਾ ਖਿਆਲ ਹੈ ਕਿ ਜਿਸ ਅਫ਼ਸਰ ਨੂੰ ਇਹ ਹੱਥ ਪਾਉਣਗੇ ਉਹ ਅਫ਼ਸਰ ਇਨ੍ਹਾਂ ਦੇ ਹੱਥੋਂ ਬਚ ਨਹੀਂ ਸਕਦਾ ਹੈ। ਜੇਕਰ ਕਿਸੇ ਅਫ਼ਸਰ ਨੇ ਐਜੂਕੇਸ਼ਨ ਮਹਿਕਮੇ ਵਿਚ ਕੋਤਾਹੀ ਕੀਤੀ ਤਾਂ ਉਸ ਨੂੰ ਛੱਡਿਆ ਨਹੀਂ ਜਾਣਾ ਚਾਹੀਦਾ ਨਾ ਹੀ ਉਸ ਦੇ ਨਾਲ ਕੋਈ ਲਿਹਾਜ਼ ਕੀਤਾ ਜਾਣਾ ਚਾਹੀਦਾ ਹੈ। ਇਹ ਸਾਰੇ ਪਿਛਲੀ ਸਰਕਾਰ ਦੇ ਲਗਾਏ ਹੋਏ ਹਨ। ਸਾਡੀ ਸਰਕਾਰ ਦੇ ਨਹੀਂ ਲਗਾਏ ਹੋਏ। ਇਨ੍ਹਾਂ ਲੋਕਾਂ ਦੇ ਖਿਲਾਫ਼ ਸਖਤ ਕਾਰਵਾਈ ਹੋਣੀ ਚਾਹੀਦੀ ਹੈ। ਜਿਹੜੀ ਇਲੀਟਰੇਸੀ ਹੈ ਇਹ ਕੋਈ ਵੱਧੀ ਨਹੀਂ ਹੈ। ਇਹ ਕਾਗਜ਼ਾਂ ਦੇ ਵਿਚ ਭਾਵੇਂ ਵੱਧੀ ਹੋਵੇ। ਕਈ ਐਸੇ ਟੀਚਰਜ਼ ਹਨ ਜਿਹੜੇ ਕਿਸੇ ਪੁਲੀਟੀਕਲ ਪਾਰਟੀ ਦੇ ਨਾਲ ਸਬੰਧ ਰਖਦੇ ਹਨ ਔਰ ਉਹ ਪਾਰਟੀ ਪਾਲੇਟਿਕਸ ਵਿਚ ਪਏ ਰਹਿੰਦੇ ਹਨ ਔਰ ਬੱਚਿਆਂ ਦੀ ਪੜ੍ਹਾਈ ਖਰਾਬ ਕਰ ਰਹੇ ਹਨ। ਉਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਐਮਰਜੈਂਸੀ ਦੇ ਦੌਰਾਨ ਨਾ ਕਿਸੇ ਨੂੰ ਇਥੇ ਬੋਲਣ ਦਾ

ਅਧਿਕਾਰ ਸੀ ਨਾ ਕੋਈ ਜਲੂਸ ਵਗੈਰਾ ਕੱਢ ਸਕਦਾ ਸੀ ਔਰ ਨਾ ਕੋਈ ਮਹਿੰਗਾਈ ਦੀ ਗੱਲ ਕਰ ਸਕਦਾ ਸੀ। ਇੱਥੇ 19 ਮਹੀਨੇ ਐਮਰਜੈਂਸੀ ਲੱਗੀ ਰਹੀ ਹੈ। ਇਥੇ ਐਮਰਜੈਂਸੀ ਵਿਚ ਨਾ ਸੀ. ਪੀ. ਆਈ. ਨੇ ਕਦੇ ਮਹਿੰਗਾਈ ਦਾ ਰੌਲਾ ਪਾਇਆ ਸੀ। ਐਜੂਕੇਸ਼ਨ ਮਨਿਸਟਰ ਸਾਹਿਬ ਭਾਵੇਂ ਹਜ਼ਾਰ ਰੁਪਿਆ ਟੀਚਰਾਂ ਦੀ ਤਨਖਾਹ ਕਰ ਦੇਣ ਪਰ ਸੀ. ਪੀ. ਆਈ. ਦੇ ਮੈਂਬਰਾਂ ਨੇ ਤਾਂ ਸਰਕਾਰ ਦੇ ਖਿਲਾਫ ਆਵਾਜ਼ ਉਠਾਉਣੀ ਹੀ ਹੈ। ਕਿਉਂਕਿ ਸੀ. ਪੀ. ਆਈ. ਦਾ ਕੰਮ ਹੀ ਹੈ ਕਿ ਜਲੂਸ ਕੱਢਵਾਣੇ ਔਰ ਸਰਕਾਰ ਦੇ ਖਿਲਾਫ ਬੋਲਣਾ। ਭਾਵੇਂ ਸਰਕਾਰ ਦਾ ਜਿੰਨਾ ਮਰਜ਼ੀ ਚੰਗਾ ਕੰਮ ਹੋਵੇ ਸੀ. ਪੀ. ਆਈ. ਨੇ ਉਸ ਕੰਮ ਨੂੰ ਗਲਤ ਹੀ ਕਹਿਣਾ ਹੈ। ਮੈਂ ਇਹ ਕਹਿੰਦਾ ਹਾਂ ਕਿ ਜਿਹੜੇ ਟੀਚਰ ਪਾਰਟੀ ਪਾਲੇਟਿਕਸ ਵਿਚ ਹਿੱਸਾ ਲੈਂਦੇ ਹਨ ਉਨ੍ਹਾਂ ਲਈ ਇਹ ਕੰਮ ਗਲਤ ਹੈ। ਉਨ੍ਹਾਂ ਨੂੰ ਬੱਚਿਆ ਦੀ ਪੜ੍ਹਾਈ ਵੱਲ ਧਿਆਨ ਦੇਣਾ ਚਾਹੀਦਾ ਹੈ। ਉਨ੍ਹਾਂ ਨੂੰ ਐਜੂਕੇਸ਼ਨ ਵਿਚ ਸੁਧਾਰ ਕਰਨਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਨੂੰ ਇਕ ਇਮਤਿਹਾਨ ਵਾਲੇ ਸੈਂਟਰ ਤੇ ਜਾਣ ਦਾ ਮੌਕਾ ਮਿਲਿਆ ਮੈਂ ਉਥੇ ਕੀ ਵੇਖਿਆ (ਵਿਘਨ) (ਕਾਮਰੇਡ ਦਰਸ਼ਨ ਸਿੰਘ ਕਨੇਡੀਅਨ ਵੱਲੋਂ ਵਿਘਨ) ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਬੋਲਣ ਦਾ ਅਧਿਕਾਰ ਹੈ ਇਸ ਲਈ ਇਨ੍ਹਾਂ ਨੂੰ ਕਹਿ ਲੈਣ ਦਿਓ। ਇਨ੍ਹਾਂ ਦੀ ਪਾਰਟੀ ਦਾ ਕੰਮ ਹੀ ਐਸਾ ਹੈ। ਅਸੀਂ ਕੋਈ ਇੰਦਰਾ ਗਾਂਧੀ ਵਾਂਗ ਕਿਸੇ ਨੂੰ ਬਗੈਰ ਕੇਸ ਚਲਾਏ ਅੰਦਰ ਥੋੜ੍ਹਾ ਕਰਨਾ ਹੈ, ਜਿਸ ਤਰ੍ਹਾਂ ਸੀ. ਪੀ. ਆਈ. ਵਾਲੇ ਇੰਦਰਾ ਗਾਂਧੀ ਦੀ ਸਰਕਾਰ ਦੀ ਹਿਮਾਇਤ ਕਰਦੇ ਰਹੇ ਹਨ। ਅਸੀਂ ਡੈਮੋਕਰੈਟਿਕ ਅਸੂਲਾਂ ਤੇ ਚੱਲਣ ਵਾਲੇ ਹਾਂ। ਜਿਸ ਆਦਮੀ ਦੇ ਖਿਲਾਫ ਚਾਰਜਿਜ਼ ਹੋਣਗੇ ਉਸਦੇ ਖਿਲਾਫ ਕਾਰਵਾਈ ਕੀਤੀ ਜਾਵੇਗੀ। ਅਸੀਂ ਉਦੋਂ ਤੱਕ ਕਾਰਵਾਈ ਨਹੀਂ ਕਰਾਂਗੇ ਜਦੋਂ ਤੱਕ ਉਸ ਨੂੰ ਕਾਨੂੰਨੀ ਤੌਰ ਤੇ ਸਜ਼ਾ ਮਿਲ ਨਹੀਂ ਜਾਂਦੀ। ਜੇਕਰ ਚਾਰਜਿਜ਼ ਸਾਬਿਤ ਨਹੀਂ ਹੋਣਗੇ ਤਦ ਛੱਡ ਦਿਤਾ ਜਾਵੇਗਾ। ਹੁਣ ਤਾਂ ਅਦਾਲਤਾਂ ਵੀ ਆਜ਼ਾਦ ਹਨ ਉਹ ਆਪਣਾ ਫੈਸਲਾ ਕਾਨੂੰਨੀ ਤੌਰ ਤੇ ਦੇ ਸਕਦੀਆਂ ਹਨ। ਇਹ ਜਿਹੜਾ ਐਜੂਕੇਸ਼ਨ ਦਾ ਸਿਸਟਮ ਹੈ ਇਸ ਦੀ ਲੋੜ ਸਾਰੇ ਸੰਸਾਰ ਵਿਚ ਹੈ। ਇਹ ਐਜੂਕੇਸ਼ਨ ਦੇ ਨਾਲ ਗਰੀਬੀ ਖਤਮ ਹੋਵੇਗੀ, ਇਨਫੀਰੀਆਰਿਟੀ ਕੰਪਲੈਕਸ ਖਤਮ ਹੋਵੇਗੀ। ਐਜੂਕੇਸ਼ਨ ਦੇ ਵਿਚ ਪਾਰਟੀ ਪਾਲੇਟਿਕਸ ਨਹੀਂ ਆਉਣੀ ਚਾਹੀਦੀ। ਪਟਿਆਲੇ ਯੂਨੀਵਰਸਿਟੀ ਵਿਚ ਇਕ ਵਾਈਸ ਚਾਂਸਲਰ ਲੱਗੀ ਹੋਈ ਸੀ ਹੁਣ ਉਸਨੂੰ ਲਾਹ ਦਿਤਾ ਗਿਆ ਹੈ। ਉਸਦੇ ਖਿਲਾਫ ਚਾਰਜਿਜ਼ ਸਨ ਅਤੇ ਉਸਦੇ ਖਿਲਾਫ ਕਾਰਵਾਈ ਹੋਣੀ ਚਾਹੀਦੀ ਸੀ। ਬੱਚਿਆਂ ਦੀ ਪੜ੍ਹਾਈ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਟੀਚਰਜ਼ ਦੀ ਜ਼ਿੰਮੇਵਾਰੀ ਹੈ, ਉਹ ਇਸ ਕੰਮ ਵਿਚ ਸਰਕਾਰ ਦੀ ਮੱਦਦ ਕਰਨ ਤਾਂਕਿ ਸਰਕਾਰ ਐਜੂਕੇਸ਼ਨ ਦੇ ਵਿਚ ਸੁਧਾਰ ਕਰ ਸਕੇ। ਐਜੂਕੇਸ਼ਨ ਉਤੇ ਸਹੀ ਤਰੀਕੇ ਨਾਲ ਪੈਸਾ ਖਰਚ ਕਰਨਾ ਚਾਹੀਦਾ ਹੈ ਜਿਸ ਹਿਸਾਬ ਨਾਲ ਐਜੂਕੇਸ਼ਨ ਵਿਚ ਤਰੱਕੀ ਹੋਵੇ। ਜੇਕਰ ਪੈਸਾ ਗਲਤ ਇਸਤੇਮਾਲ ਕੀਤਾ ਗਿਆ ਤਾਂ ਸਟੇਟ ਦਾ ਦਿਵਾਲਾ ਨਿਕਲ ਜਾਵੇਗਾ। ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ ਇਕ ਪੇਪਰ ਹੈ ਉਸਨੂੰ ਮੈਂ ਹਾਊਸ ਦੀ ਟੇਬਲ ਤੇ ਲੇ ਕਰਨਾ ਚਾਹੁੰਦਾ ਹਾਂ। ਇਹ ਪੇਪਰ ਬੜਾ ਕਨਫੀਡੈਂਸ਼ੀਅਲ ਹੈ, ਇਹ ਮੇਰੇ ਹੱਥ ਲਗ ਗਿਆ ਹੈ। ਇਸ ਪੇਪਰ ਦਾ ਸਬੰਧ ਸ੍ਰੀ ਸੰਜੇ ਗਾਂਧੀ ਮਹਾਰਾਜ ਦੇ ਆਉਣ ਸਬੰਧੀ ਹੈ ਕਿ ਸੰਜੇ ਗਾਂਧੀ 10-1-1977 ਨੂੰ ਪਟਿਆਲੇ ਵਿਖੇ ਆ ਰਹੇ ਹਨ। ਇਹ ਮੇਰੇ ਕੋਲ ਐਸ. ਐਸ. ਪੀ. ਦਾ ਟੂਰ ਪ੍ਰੋਗਰਾਮ ਵੀ ਹੈ। ਇਸਦੇ ਵਿਚ ਲਿਖਿਆ ਹੋਇਆ ਹੈ ਕਿ ਇਸ ਗੱਲ ਦੇ ਨਜ਼ਰੇ ਇਨਾਇਤ ਵਿਚ ਪਟਿਆਲਾ, ਡੀ. ਸੀ. ਨੇ ਇਸ ਕੰਮ ਲਈ ਜ਼ਿਲ੍ਹਾ ਐਜੂਕੇਸ਼ਨ ਅਫਸਰ ਨੂੰ ਚੇਅਰਮੈਨ ਬਣਾਇਆ ਗਿਆ ਹੈ ਔਰ ਸਾਰੇ ਸਕੂਲਾਂ ਦੇ ਲੜਕੇ ਅਤੇ ਲੜਕੀਆਂ ਲਿਆਉਣ ਦਾ ਇੰਤਜ਼ਾਮ ਜ਼ਿਲ੍ਹਾ ਐਜੂਕੇਸ਼ਨ ਅਫਸਰ ਕਰਨਗੇ ਔਰ ਬੱਚਿਆਂ ਨੂੰ ਕਿਹਾ ਗਿਆ ਸੀ ਕਿ ਤੁਸੀਂ ਸੰਜੇ ਗਾਂਧੀ ਦੀ ਜੈ ਬੁਲਾਣੀ ਹੈ ਔਰ

[ਸਰਦਾਰ ਦਲੀਪ ਸਿੰਘ ਪਾਂਧੀ]

ਫੂਲ ਮਾਲਾਵਾਂ ਪਾਉਣੀਆਂ ਹਨ, ਇਥੋਂ ਤੱਕ ਬੱਚਿਆਂ ਨੂੰ ਕਿਹਾ ਗਿਆ ਸੀ ਕਿ ਇਕੋ ਵਰਦੀ ਦੇ ਵਿਚ ਲਿਆਉਣਾ ਚਾਹੀਦਾ ਹੈ। ਇਸ ਤਰ੍ਹਾਂ ਸਾਡੀ ਸਾਬਕਾ ਪ੍ਰਧਾਨ ਮੰਤਰੀ ਨੇ ਆਪਣੇ ਮੁੰਡੇ ਦਾ ਨਾਂ ਸਾਰੇ ਸੰਸਾਰ ਦੇ ਵਿਚ ਘੁੰਮਾ ਦਿੱਤਾ ਹੈ। ਇਥੋਂ ਤੱਕ ਜਿਸ ਵੇਲੇ ਪਟਿਆਲਾ ਉਸ ਨੇ ਆਉਣਾ ਸੀ ਤਾਂ ਸਾਰੇ ਸ਼ਹਿਰ ਦੇ ਵਿਚ ਪਤਾ ਸੀ ਕਿ ਸੰਜੇ ਗਾਂਧੀ ਆ ਰਿਹਾ ਹੈ, ਇਕ ਪਬਲਿਕ ਰੀਲੇਸ਼ਨਜ਼ ਅਫ਼ਸਰ ਵੱਲੋਂ ਪੈਂਫਲਿਟ ਛਾਪੇ ਗਏ। ਇਸ ਤਰ੍ਹਾਂ ਦੇ ਨਾਲ ਐਜੂਕੇਸ਼ਨ ਦਾ ਵਿਸਤਾਰ ਪਿਛਲੀ ਸਰਕਾਰ ਕਰਦੀ ਰਹੀ ਹੈ। ਉਸ ਸਮੇਂ ਸੰਜੇ ਗਾਂਧੀ ਦਾ ਸਵਾਗਤ ਕਰਨ ਲਈ ਸਾਰੀ ਪਿਛਲੀ ਮਨਿਸਟਰ ੀ ਆਈ ਹੋਈ ਸੀ।

ਬੜੇ ਵੱਡੇ ਵੱਡੇ ਆਦਮੀਆਂ ਨੂੰ ਪਟਿਆਲੇ ਬੁਲਾਇਆ ਹੋਇਆ ਸੀ। ਉਦੋਂ ਇੱਕ ਸਰਕੂਲਰ ਐਜੂਕੇਸ਼ਨ ਡਿਪਾਰਟਮੈਂਟ ਵੱਲੋਂ ਜਾਰੀ ਕੀਤਾ ਗਿਆ ਸੀ। ਉਸ ਵੱਲ ਆਪ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਇਸ ਸਰਕੂਲਰ ਦੇ ਵਿਚ ਲਿਖਿਆ ਹੋਇਆ ਹੈ ਕਿ—

> Shri Sanjay Gandhi, Youth Congress Leader will be visiting Patiala district on 15th January, 1977 on visit to the development work going on at Patiala and will also address a public meeting as per tentative programme.

Further I will refer to a news item in the economic and political weekly dated 27th March, 1977 which reads :

> At the end of March, 1976 the Government of Punjab approved Bill under which the having of more than two children could be made a cognizable offence and providing for punishment and imprisonment.

Further I may mention some news from 'The Hindu' dated 18th February, 1976 and "Amrit Bazar Patrika' of the 4th March, 1976. There is a mention about the punishment and concessions to the employees.

> 'The Punjab Government announced a series of punishments and sanction prohibiting the maternity leave to any female employee after the birth of her first two children and loan, subsidy, medical aid to their children prescribing as a rule of public employment that no concession, such as loan would be given unless recourse was taken to abortion by employees whose wives were bearing third child,

> Similarly 'Link' dated the 4th April, 1976, says 'Hundreds of people lost employment' and Chattar Singh the Stall owner, who was said to have slept and died during the clean up operation and clearance was given by the authorities of Chandigarh—Shastri Market.

Furthermore there is a mention at page 25 of Resolution and Report of the National Council of C. P. I. which reads as under :—

> 'Attendance in offices has become punctual and work is proceeding properly. Trains have started running on time also.'

ਇਸ ਤਰੀਕੇ ਦੇ ਨਾਲ ਸੰਜੇ ਗਾਂਧੀ ਦੇ ਨਾਂ ਦੀ ਕਾਫੀ ਚਰਚਾ ਹੁੰਦੀ ਰਹੀ ਹੈ। ਇਕ ਪੈਮਫਲਿੱਟ ਪਬਲਿਕ ਰਿਲੇਸ਼ਨਜ਼ ਡਿਪਾਰਟਮੈਂਟ ਵਲੋਂ ਕੱਢਿਆ ਗਿਆ ਸੀ, ਉਸ ਦੇ ਵਿਚ 5-ਨੁਕਾਤੀ ਪ੍ਰੋਗਰਾਮ ਦਿੱਤਾ ਗਿਆ। ਪਹਿਲਾਂ 20-ਨੁਕਾਤੀ ਪ੍ਰੋਗਰਾਮ ਇੰਦਰਾ ਗਾਂਧੀ ਦਾ ਆਉਂਦਾ ਹੁੰਦਾ ਸੀ। ਪਰ ਫਿਰ 5-ਨੁਕਾਤੀ ਪ੍ਰੋਗਰਾਮ ਦੀ ਚਰਚਾ ਹੋਣ ਲੱਗ ਗਈ। ਇਨ੍ਹਾਂ 5-ਨੁਕਾਤੀ ਪ੍ਰੋਗਰਾਮਾਂ ਦੇ ਵਿਚੋਂ ਇਕ ਪ੍ਰੋਗਰਾਮ ਸਟਰਲਾਈਜ਼ੇਸ਼ਨ ਦਾ ਸੀ, ਜਿਸ ਦੇ ਨਾਲ ਕਈ ਟੀਚਰਾਂ ਦੀਆਂ ਤਨਖਾਹਾਂ ਰੋਕ ਦਿੱਤੀਆਂ ਗਈਆਂ ਕਿ ਜਦ ਤੱਕ ਸਟਰਲਾਈਜ਼ੇਸ਼ਨ ਨਹੀਂ ਕਰਵਾਉਣਗੇ ਤਦ ਤੱਕ ਉਨ੍ਹਾਂ ਨੂੰ ਤਨਖਾਹਾਂ ਨਹੀਂ ਮਿਲ ਸਕਦੀਆਂ। ਟੀਚਰਜ਼ ਦੇ ਮਾਂ ਬਾਪ ਨੂੰ ਤੰਗ ਕੀਤਾ ਗਿਆ। ਫਿਰ ਬੱਚਿਆਂ ਦੇ

ਲਈ ਦੋ ਤਰ੍ਹਾਂ ਦੇ ਟੀਕੇ ਕੱਢੇ ਗਏ ਜੋ ਕਿ ਸਕੂਲਾਂ ਦੇ ਬਚਿਆਂ ਨੂੰ ਲਗਦੇ ਰਹੇ ਹਨ । ਸਕੂਲਾਂ ਦੇ ਬੱਚੇ ਲੁਕਦੇ ਫਿਰਦੇ ਰਹੇ ਹਨ। (ਘੰਟੀ) (ਵਿਘਨ) ਡਿਪਟੀਸਪੀਕਰ ਸਾਹਿਬ, ਇਸ ਕਿਸਮ ਦੇ ਜ਼ੁਲਮ ਹੋਏ ਹਨ। ਮੈਂ ਇਸ ਦੇ ਮੁਤੱਲਕ ਕਹਿਣਾ ਚਾਹੁੰਦਾ ਹਾਂ ਕਿ ਮੁਲਾਜ਼ਮਾਂ ਦੇ ਨਾਲ ਜੋ ਜ਼ੁਲਮ ਹੋਏ ਹਨ...

**Mr. Deputy Speaker :** Please wind up.

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਮੈਂ ਜਲਦੀ ਹੀ ਵਾਈਂਡ ਅੱਪ ਕਰ ਦੇਵਾਂਗਾ। ਮੈਂ ਅਰਜ਼ ਕਰ ਰਿਹਾ ਸੀ ਕਿ ਮੁਲਾਜ਼ਮਾਂ ਨਾਲ ਜੋ ਜ਼ੁਲਮ ਹੋਏ ਹਨ। ਬੱਚਿਆਂ ਦੀ ਪੜ੍ਹਾਈ ਨਹੀਂ ਹੋਈ। ਮੈਂ ਡੀ.ਈ.ਓ. ਨੂੰ ਆਪ ਮਿਲਿਆ ਸੀ ਤਾਂ ਡੀ. ਈ. ਓ. ਨੇ ਮੈਨੂੰ ਕਿਹਾ ਕਿ ਪੜਾਉਣ ਦੀ ਕੋਈ ਲੋੜ ਨਹੀਂ ਹੈ। ਜਿੱਥੇ ਮਨਿਸਟਰ ਸਾਹਿਬ ਪਹੁੰਚਣ ਉਥੇ ਲੜਕੇ ਔਰ ਲੜਕੀਆਂ ਪਾਸੋਂ ਗਾਣੇ ਅਤੇ ਕਲਚਰਲ ਪ੍ਰੋਗਰਾਮ ਹੁੰਦੇ ਰਹੇ। ਜਦੋਂ ਇਸ ਕਿਸਮ ਦੀਆਂ ਗੱਲਾਂ ਹੋਣ ...। (ਵਿਘਨ)

ਸ੍ਰੀ ਡਿਪਟੀ ਸਪੀਕਰ : ਵਾਈਂਡ ਅੱਪ ਕਰੋ ਜੀ।

ਸਰਦਾਰ ਦਲੀਪ ਸਿੰਘ ਪਾਂਧੀ : ਮੌਜੂਦਾ ਸਰਕਾਰ ਵਿਚ ਅਜੇ ਇਸ ਕਿਸਮ ਦੀ ਗੱਲ ਨਹੀਂ ਹੋਈ ਹੈ, ਨਾ ਹੀ ਹੋਣ ਦਿੱਤੀ ਜਾਵੇਗੀ ਔਰ ਨਾਂ ਹੀ ਇਸ ਕਿਸਮ ਦੀ ਗੱਲ ਬਰਦਾਸ਼ਤ ਕਰਾਂਗੇ। ਸਟਰਲਾਈਜ਼ੇਸ਼ਨ ਕਿਸ ਤਰ੍ਹਾਂ ਹੁੰਦੀ ਰਹੀ ਹੈ ? (ਵਿਘਨ) There is a Bulletin of Peoples Information and Information Report dated 23rd April, 1976. It is privately circulated. It is written therein that three Muslim youths, an old man and an unmarried man were brought and operated without any discrimination.

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਆਨਰੇਬਲ ਮੈਂਬਰ ਸਾਹਿਬ ਨੂੰ ਸਟਰਿਕਟਲੀ ਰੈਲੇਵੈਂਟ ਸਪੀਚ ਕਰਨੀ ਚਾਹੀਦੀ ਹੈ । ਮੈਂ ਤੁਹਾਡਾ ਧਿਆਨ ਰੂਲਜ਼ ਵੱਲ ਦਿਵਾਵਾਂਗਾ ।

**ਸ੍ਰੀ ਡਿਪਟੀ ਸਪੀਕਰ** : ਪਾਂਧੀ ਸਾਹਿਬ, ਤੁਹਾਨੂੰ ਸਮਝ ਲੈਣਾ ਚਾਹੀਦਾ ਹੈ ਔਰ ਰੈਲੇਵੈਂਟ ਸਪੀਚ ਕਰਨੀ ਚਾਹੀਦੀ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਆਈ. ਟੀ. ਆਈ., ਨਾਭਾ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ, ਜਿਸ ਤਰ੍ਹਾਂ ਕਿ ਪਿਛੇ ਆਨੰਦਪੁਰ ਸਾਹਿਬ ਦੀ ਡਿਵੈਲਪਮੈਂਟ ਹੋਈ ਹੈ । ਬਹੁਤ ਸਾਰੀਆਂ ਆਈ. ਟੀ. ਆਈਜ਼ ਬਹੁਤ ਗਲਤ ਜਗ੍ਹਾ ਤੇ ਹਨ । ਪੁਲੀਟੀਕਲ ਲੈਵਲ ਤੇ ਗੱਲ ਕੀਤੀ ਗਈ । ਐਜ਼ੀਟੇਸ਼ਨਾਂ ਵੀ ਹੁੰਦੀਆਂ ਰਹੀਆਂ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਬਾਰੇ ਸੁਧਾਰ ਕਰਨ ਦੀ ਜ਼ਰੂਰਤ ਹੈ । ਸਾਰੇ ਪੰਜਾਬ ਦੇ ਵਿਚ ਸਰਵੇ ਕਰੋ, ਜਿੱਥੇ ਜਿੱਥੇ ਲੋੜ ਹੋਵੇ ਸੁਧਾਰ ਕੀਤਾ ਜਾਵੇ । (ਘੰਟੀ) ਮੈਂ ਕਹਾਂਗਾ ਕਿ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਸਮਾਂ ਮਿਲਿਆ ਹੈ ਕਿ ਇਸ ਮਹਿਕਮੇ ਵਿਚ ਸੁਧਾਰ

[ਸਰਦਾਰ ਦਲੀਪ ਸਿੰਘ ਪਾਂਧੀ]

ਕਰਨ । ਜੋ ਵੀ ਆਈ. ਟੀ. ਆਈਜ਼ ਵਿਚ ਕਮੀਆਂ ਹਨ, ਉਨ੍ਹਾਂ ਵਿਚ ਸੁਧਾਰ ਲਿਆਂਦਾ ਜਾਵੇ । ਪ੍ਰਾਈਵੇਟ ਚਿੱਠੀਆਂ ਵੀ ਆਈਆਂ ਹਨ, ਜਿਹੜਾ ਵੀ ਕਸੂਰਵਾਰ ਹੈ ਉਸ ਨੂੰ ਸਜ਼ਾ ਦਿਤੀ ਜਾਵੇ । ਸਾਡਾ ਚਾਚਾ ਤਾਇਆ ਕੋਈ ਨਹੀਂ ਹੈ । ਯੂਨੀਵਰਸਿਟੀਆਂ ਵਿਚ ਸੁਧਾਰ ਕਰ ਰਹੇ ਹਨ। ਮੈਂ ਕਹਿੰਦਾ ਹਾਂ ਕਿ ਜਿੰਨਾਂ ਚਿਰ ਹਰ ਪੰਜਾਬੀ ਪੜ੍ਹਿਆ ਲਿਖਿਆ ਨਹੀਂ ਹੋਵੇਗਾ ਉਨਾਂ ਚਿਰ ਇਥੇ ਸੁਧਾਰ ਨਹੀਂ ਹੋ ਸਕਦਾ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਅਤੇ ਕਿਉਂਕਿ ਇਹ ਬੜਾ ਅੱਛਾ ਬਜਟ ਹੈ, ਇਸ ਲਈ ਇਸ ਨੂੰ ਪਾਸ ਕਰ ਦੇਣਾ ਚਾਹੀਦਾ ਹੈ । (ਇਸ ਵੇਲੇ ਆਪੋਜ਼ੀਸ਼ਨ ਵੱਲੋਂ ਵਿਘਨ)

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਐਜੂਕੇਸ਼ਨ ਬਾਰੇ ਬਹਿਸ ਹੋ ਰਹੀ ਹੈ । ਇਹ ਬੜੀ ਹੀ ਖੁਸ਼ੀ ਦੀ ਗੱਲ ਹੈ ਕਿ ਐਜੂਕੇਸ਼ਨ ਬਾਰੇ ਅੱਜ ਸਾਰਾ ਦਿਨ ਦਿੱਤਾ ਗਿਆ ਹੈ । ਇਸ ਗੱਲ ਲਈ ਮੈਂ ਗੌਰਮਿੰਟ ਨੂੰ ਵਧਾਈ ਦਿੰਦਾ ਹਾਂ । ਜਿਥੋਂ ਤੱਕ ਗਰਾਂਟਸ ਦਾ ਸਵਾਲ ਹੈ ਇਹ ਬਿਲਕੁਲ ਠੀਕ ਹੈ, ਕਿਉਂਕਿ ਵਿਦਿਆ ਦੀ ਬਹੁਤ ਲੋੜ ਹੈ । ਪਰ ਜਿਹੜੇ ਪੈਸੇ ਇਸ ਲਈ ਰੱਖੇ ਗਏ ਹਨ, ਉਹ ਬਹੁਤ ਘੱਟ ਰੱਖੇ ਗਏ ਹਨ । ਇਸ ਲਈ ਇਸ ਮੱਦ ਲਈ ਪੈਸਾ ਹੋਰ ਰੱਖਣਾ ਚਾਹੀਦਾ ਹੈ ਤਾਂ ਕਿ ਜਿਹੜੀ ਵਿਦਿਆ ਹੈ ਉਹ ਹਰ ਪਾਸੇ ਪਹੁੰਚਾਈ ਜਾ ਸਕੇ । ਡਿਪਟੀ ਸਪੀਕਰ ਸਾਹਿਬ, ਵਿਦਿਆ ਲਈ ਹੋਰ ਜ਼ਿਆਦਾ ਪੈਸਿਆਂ ਦੀ ਲੋੜ ਹੈ । ਵਿਦਿਆ ਦਾ ਜਿਹੜਾ ਢਾਂਚਾ ਹੈ, ਉਹ ਅੰਗਰੇਜ਼ਾਂ ਦੇ ਵੇਲੇ ਦਾ ਹੀ ਚਲਿਆ ਆਉਂਦਾ ਹੈ । ਇਸ ਨਾਲ ਆਮ ਲੋਕਾਂ ਨੂੰ ਫਾਇਦਾ ਨਹੀਂ ਹੋਵੇਗਾ ਔਰ ਘੱਟ ਲੋਕਾਂ ਨੂੰ ਫਾਇਦਾ ਪਹੁੰਚਦਾ ਹੈ। ਵਿਦਿਆ ਦੀ ਸਹੂਲਤ ਆਮ ਲੋਕਾਂ ਤੱਕ ਪਹੁੰਚਾਈ ਜਾਣੀ ਚਾਹੀਦੀ ਹੈ । ਹਿੰਦੁਸਤਾਨ ਵਿਚ ਡਿਪਟੀ ਸਪੀਕਰ ਸਾਹਿਬ, 70 ਪ੍ਰਤੀਸ਼ਤ ਲੋਕ ਅਨਪੜ੍ਹ ਹਨ, ਜਿਨ੍ਹਾਂ ਤੱਕ ਵਿਦਿਆ ਨਹੀਂ ਪਹੁੰਚ ਸਕੀ ਹੈ । ਉਹ ਸਾਰੇ ਲੋਕ ਪੜ੍ਹੇ ਲਿਖੇ ਹੋਣੇ ਚਾਹੀਦੇ ਹਨ । ਜੇਕਰ ਪ੍ਰਾਈਵੇਟ ਸਕੂਲ ਠੀਕ ਤਰ੍ਹਾਂ ਨਾਲ ਕੰਮ ਕਰਦੇ ਤਾਂ ਇਹ ਚੀਜ਼ ਵੇਖਣ ਵਿਚ ਨਹੀਂ ਆਉਣੀ ਸੀ । ਕੀ ਲੋੜ ਸੀ ਮਾਡਲ ਸਕੂਲ ਖੋਲ੍ਹਣ ਦੀ । ਕੀ ਲੋੜ ਸੀ ਹੋਰ ਸਕੂਲ ਖੋਲ੍ਹਣ ਦੀ ? ਉਨ੍ਹਾਂ ਵਿਚ ਬਹੁਤ ਨੁਕਸ ਹਨ ਔਰ ਜਿੰਨੇ ਚਿਰ ਤੱਕ ਇਹ ਨੁਕਸ ਦੂਰ ਨਹੀਂ ਕੀਤੇ ਜਾਂਦੇ ਉਨੇ ਚਿਰ ਤੱਕ ਸੁਧਾਰ ਨਹੀਂ ਹੋ ਸਕਦਾ । ਗਰੀਬ ਲੋਕਾਂ ਤੱਕ ਵਿਦਿਆ ਪਹੁੰਚਣੀ ਚਾਹੀਦੀ ਹੈ । ਜੇਕਰ ਇਸ ਵਿਚ ਬੁਨਿਆਦੀ ਤਬਦੀਲੀਆਂ ਹੋਣਗੀਆਂ ਤਾਂ ਠੀਕ ਹੋਵੇਗਾ । ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਅੱਜ ਹਿੰਦੁਸਤਾਨ ਵਿਚ 72 ਪ੍ਰਤੀਸ਼ਤ ਲੋਕ ਗਰੀਬੀ ਦੀ ਲਾਈਨ ਤੋਂ ਥੱਲੇ ਹਨ ਔਰ ਉਨ੍ਹਾਂ ਨੂੰ ਐਜੂਕੇਸ਼ਨ ਨਹੀਂ ਮਿਲੀ ਹੈ । ਐਜੂਕੇਸ਼ਨ ਨਾ ਮਿਲਣ ਕਰਕੇ 70 ਪ੍ਰਤੀਸ਼ਤ ਲੋਕ ਅਨਪੜ੍ਹ ਹਨ । ਬੜੇ ਘੱਟ ਲੋਕਾਂ ਨੂੰ ਗਰੀਬੀ ਦੇ ਕਾਰਣ ਐਜੂਕੇਸ਼ਨ ਨਹੀਂ ਮਿਲ ਰਹੀ ਹੈ । ਐਜੂਕੇਸ਼ਨ ਨੂੰ ਗਰੀਬਾਂ ਤੱਕ ਪਹੁੰਚਾਉਣ ਦਾ ਇਕੋ ਹੀ ਹਲ ਹੈ ਕਿ ਅਨਪੜ੍ਹਤਾ ਨੂੰ ਦੂਰ ਕਰਨ ਲਈ ਚੰਗੇ ਕਦਮ ਚੁਕੇ ਜਾਣ ।

ਡਿਪਟੀ ਸਪੀਕਰ ਸਾਹਿਬ, ਯੂਨੀਵਰਸਿਟੀਆਂ ਦੇ ਵਿਚ ਜਿਹੜੇ ਚੰਗੇ ਪ੍ਰੋਫੈਸਰ ਹਨ ਉਹ ਕੋਈ ਗਰੀਬਾਂ ਦੇ ਬੱਚੇ ਉਠ ਕੇ ਨਹੀਂ ਆਏ ਹਨ ਬਲਕਿ ਉਹ ਤਾਂ ਉਹੀ ਆਉਂਦੇ ਹਨ ਜੋ ਕਿ ਮਾਡਲ ਸਕੂਲਾਂ ਵਿਚੋਂ ਪੜ੍ਹੇ ਹੋਏ ਹੁੰਦੇ ਹਨ, ਚੰਗੇ ਕਾਲਜਾਂ ਵਿਚੋਂ ਪੜ੍ਹੇ ਹੋਏ ਹੁੰਦੇ ਹਨ । ਉਹ ਲੋਕ ਅਮੀਰਾਂ ਨੂੰ ਰਿਪਰੇਜ਼ੈਂਟ ਕਰਦੇ ਹਨ ਔਰ ਗਰੀਬਾਂ ਨੂੰ ਰਿਪਰੇਜ਼ੈਂਟ ਨਹੀਂ ਕਰਦੇ । ਡਿਪਟੀ ਸਪੀਕਰ ਸਾਹਿਬ, ਗਰੀਬਾਂ ਨੂੰ ਕੋਈ ਥਾਂ ਨਹੀਂ ਮਿਲ ਰਹੀ । ਮਾਡਲ ਸਕੂਲਾਂ ਔਰ ਸਰਕਾਰੀ ਸਕੂਲਾਂ ਵਿਚ ਜੋ ਵਿਤਕਰਾ ਹੈ ਉਹ ਦੂਰ ਹੋਣਾ ਚਾਹੀਦਾ ਹੈ । ਜੇਕਰ ਇਸ ਵਿਚ ਸੁਧਾਰ ਨਾ ਕੀਤਾ ਗਿਆ ਤਾਂ ਇਸ ਦੇ ਸਿੱਟੇ ਚੰਗੇ ਨਹੀਂ ਨਿਕਲਣਗੇ ਅਰ ਆਉਣ ਵਾਲੇ ਸਮੇਂ ਵਿਚ ਟੀਚਰ ਅਤੇ ਵਿਦਿਆਰਥੀ ਦੇ

ਚੰਗੇ ਰਿਲੇਸ਼ੰਜ਼ ਨਹੀਂ ਹੋ ਸਕਣਗੇ । ਇਸ ਲਈ ਇਸ ਸਬੰਧੀ ਸੋਚਣਾ ਚਾਹੀਦਾ ਹੈ। ਮੈਨੂੰ ਆਸ ਹੈ ਕਿ ਐਜੂਕੇਸ਼ਨ ਮਨਿਸਟਰ ਸਾਹਿਬ ਬੜੇ ਸਿਆਣੇ ਹਨ ਅਤੇ ਇਸ ਪਾਸੇ ਜ਼ਰੂਰ ਧਿਆਨ ਦੇਣਗੇ । ਉਹ ਹਮੇਸ਼ਾਂ ਹੀ ਸੋਚਦੇ ਰਹਿੰਦੇ ਹਨ ਕਿ ਕਿਸ ਤਰ੍ਹਾਂ ਐਜੂਕੇਸ਼ਨ ਵਿਚ ਸੁਧਾਰ ਕੀਤਾ ਜਾਵੇ ਔਰ ਕਿਸ ਤਰ੍ਹਾਂ ਦੀ ਪਾਲਿਸੀ ਬਣਾਈ ਜਾਵੇ ਜਿਸ ਨਾਲ ਕਿ ਸੁਧਾਰ ਹੋ ਸਕੇ । ਡਿਪਟੀ ਸਪੀਕਰ ਸਾਹਿਬ, ਇਹੋ ਜਿਹੀ ਪਾਲਿਸੀ ਬਣਾਈ ਜਾਣੀ ਚਾਹੀਦੀ ਹੈ ਜੋ ਕਿ ਲੋਕਾਂ ਵਿਚ ਹਰਮਨ ਪਿਆਰੀ ਹੋ ਸਕੇ ।

ਡਿਪਟੀ ਸਪੀਕਰ ਸਾਹਿਬ, ਟਰਾਂਸਫਰ ਪਾਲਿਸੀ ਦੀ ਨੀਤੀ ਵੀ ਠੀਕ ਹੋਣੀ ਚਾਹੀਦੀ ਹੈ ਪਹਿਲਾਂ ਬਹੁਤ ਸਾਰੇ ਮੈਂਬਰਾਂ ਨੂੰ ਆਰਾਮ ਸੀ, ਅਧਿਆਪਕਾਂ ਨੂੰ ਆਰਾਮ ਸੀ । ਮੁੱਖ ਮੰਤਰੀ ਸਾਹਿਬ ਦੀ ਪ੍ਰਵਾਨਗੀ ਤੋਂ ਬਗੈਰ ਕੋਈ ਵੀ ਟਰਾਂਸਫਰ ਨਹੀਂ ਸੀ ਹੋ ਸਕਦੀ ਜਦੋਂ ਕਿ ਮਿਡ-ਟਰਮ ਟਰਾਂਸਫਰ ਹੋਵੇ । ਇਹ ਜਿਹੜੀ ਟਰਾਂਸਫਰ ਦੀ ਪਾਲਿਸੀ ਸੀ, ਉਹ ਬਹੁਤ ਵਧੀਆ ਸੀ । ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਲ ਵਿਚ ਇਕੋ ਵਾਰ ਟਰਾਂਸਫਰ ਹੋਣੀ ਚਾਹੀਦੀ ਹੈ । ਟਰਾਂਸਫਰ ਪਾਲਿਸੀ ਨੂੰ ਇਫੈਕਟਿਵ ਬਣਾਇਆ ਜਾਵੇ ਤਾਂ ਕਿ ਮਿੱਡ-ਟਰਮ ਟਰਾਂਸਫਰ ਨਾ ਹੋਵੇ । ਇਹ ਨਾ ਹੋਵੇ ਕਿ ਅੱਜ ਕਿਸੇ ਟੀਚਰ ਨੂੰ ਇਥੇ ਸੁਟਿਆ ਹੈ ਤਾਂ ਕੱਲ੍ਹ ਨੂੰ ਹੋਰ ਜਗ੍ਹਾ ਸੁਟਿਆ ਜਾਵੇ । ਇਸ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਨਹੀਂ ਹੋਣਾ ਚਾਹੀਦਾ ।

ਬਾਕੀ ਜਿਹੜੀ ਇਹ ਵਿਦਿਆ ਇਸ ਵੇਲੇ ਦਿਤੀ ਜਾ ਰਹੀ ਹੈ, ਇਹ ਕਲਰਕ ਔਰ ਮਾਸਟਰਜ਼ ਪੈਦਾ ਕਰਨ ਵਾਲੀ ਵਿਦਿਆ ਹੈ । ਹੁਣ ਦੀ ਵਿਦਿਆ ਜੌਬ ਓਰੀਐਂਟਿਡ ਨਹੀਂ ਹੈ । ਜਿਸ ਤਰ੍ਹਾਂ ਦੂਜੇ ਦੇਸ਼ਾਂ ਵਿਚ, ਜਿਵੇਂ ਕਿ ਚਾਈਨਾ ਹੈ, ਰਸ਼ੀਆ ਹੈ, ਕਿਊਬਾ ਹੈ, ਕੋਰੀਆ ਹੈ ਉਥੇ ਜਿਹੜੇ ਸਟੂਡੈਂਟਸ ਪੜ੍ਹਦੇ ਹਨ ਉਹ ਅੱਧਾ ਸਮਾਂ ਇੰਡਸਟਰੀਜ਼ ਵਿਚ, ਖੇਤਾਂ ਵਿਚ ਔਰ ਟੈਕਨੀਕਲ ਐਜੂਕੇਸ਼ਨ ਵੱਲ ਲਗਾਉਂਦੇ ਹਨ । ਉਥੇ ਜਾਬ ਓਰੀਐਂਟਿਡ ਐਜੂਕੇਸ਼ਨ ਹੈ ਤਾਂ ਕਿ ਪੜ੍ਹੇ ਲਿਖੇ ਨੌਜਵਾਨਾਂ ਨੂੰ ਨੌਕਰੀਆਂ ਮਿਲ ਸਕਣ । ਮੈਂ ਤੁਹਾਡੇ ਰਾਹੀਂ ਵਿਦਿਆ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਇਥੇ ਵੀ ਜੋ ਐਜੂਕੇਸ਼ਨ ਹੈ ਉਹ ਜਾਬ ਓਰੀਐਂਟਿਡ ਹੋਣੀ ਚਾਹੀਦੀ ਹੈ । ਇਸ ਨਾਲ ਬੇਰੁਜ਼ਗਾਰੀ ਦਾ ਮਸਲਾ ਹੱਲ ਹੋ ਸਕਦਾ ਹੈ । ਮੈਨੂੰ ਉਮੀਦ ਹੈ ਕਿ ਸਾਡੇ ਵਿਦਿਆ ਮੰਤਰੀ ਜੀ ਇਸ ਪਾਸੇ ਵੀ ਧਿਆਨ ਦੇਣਗੇ ।

ਹੋਰ ਵੀ ਟੀਚਰਾਂ ਦੇ ਕਈ ਮਸਲੇ ਹਨ ਇਨ੍ਹਾਂ ਨੇ ਬੜੀ ਚੰਗੀ ਗੱਲ ਕੀਤੀ ਹੈ ਕਿ ਇੱਕ ਸਾਲ ਦੇ ਕਰਮਚਾਰੀਆਂ ਨੂੰ ਰੈਗੂਲਰ ਕਰਨ ਦਾ ਫੈਸਲਾ ਕਰ ਦਿਤਾ ਹੈ । ਇਸ ਲਈ ਇਹ ਵਧਾਈ ਦੇ ਪਾਤਰ ਹਨ । ਪਰ ਇਹਦੇ ਵਿਚ ਇੱਕ ਦੋ ਨੁਕਸ ਵੀ ਹਨ ਜਿਨ੍ਹਾਂ ਬਾਰੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਕਈ ਅਜਿਹੇ ਟੀਚਰਜ਼ ਵੀ ਹਨ ਜੋ ਕਿ ਤਿੰਨ-ਚਾਰ ਸਾਲ ਲੀਵ ਅਰੇਂਜਮੈਂਟ ਵਿਚ ਕੰਮ ਕਰਦੇ ਰਹਿੰਦੇ ਹਨ ਪਰ ਉਨ੍ਹਾਂ ਨੂੰ ਰੈਗੂਲਰ ਕਰਨ ਲਈ ਹੁਕਮ ਨਹੀਂ ਹਨ । ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਹ ਬੇਨਤੀ ਕਰਦਾ ਹਾਂ ਕਿ ਅਜਿਹੇ ਟੀਚਰਾਂ ਨੂੰ ਵੀ ਜਿਹੜੇ ਕਿ ਲੀਵ ਅਰੇਂਜਮੈਂਟ ਵਿਚ ਕੰਮ ਕਰਦੇ ਹੋਣ, ਉਨ੍ਹਾਂ ਨੂੰ ਵੀ ਰੈਗੂਲਰ ਕਰਨ ਬਾਰੇ ਹੁਕਮ ਕਰਨੇ ਚਾਹੀਦੇ ਹਨ । ਜਿਨ੍ਹਾਂ ਦੀ ਇੱਕ ਸਾਲ ਦੀ ਸਰਵਿਸ ਬਣਦੀ ਹੋਵੇ ਚਾਹੇ ਉਹ ਛੁਟੀ ਦੇ ਸਿਲਸਿਲੇ ਵਿਚ ਹੀ ਕਿਉਂ ਨਾ ਲੱਗੇ ਹੋਣ, ਉਨ੍ਹਾਂ ਨੂੰ ਵੀ ਰੈਗੂਲਰ ਕਰਨਾ ਚਾਹੀਦਾ ਹੈ ।

ਸਕੂਲਾਂ ਵਿਚ ਫਰਨੀਚਰ ਦੀ ਬੜੀ ਘਾਟ ਹੈ । ਸਕੂਲਾਂ ਵਿਚ ਬੱਚੇ ਥੱਲੇ ਜ਼ਮੀਨ ਤੇ ਬੈਠਦੇ ਹਨ ਉਹ ਵਿਚਾਰੇ ਘਰੋਂ ਬੋਰੀਆਂ ਨਾਲ ਸਕੂਲ ਲੈ ਜਾਂਦੇ ਹਨ ਅਤੇ ਉਸ ਤੇ ਬੈਠਦੇ ਹਨ । ਇਸ ਲਈ ਮੈਂ ਤੁਹਾਡੇ ਰਾਹੀਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਹਰ

[ਮਾਸਟਰ ਚੰਦ ਸਿੰਘ]

ਸਕੂਲ ਵਿਚ ਡੈਸਕ ਜਾਂ ਪੀੜ੍ਹੀਆਂ ਦਾ ਇੰਤਜ਼ਾਮ ਕਰਨਾ ਚਾਹੀਦਾ ਹੈ । ਇਸ ਦੇ ਨਾਲ ਉਹ ਮਾਡਰਨਾਈਜ਼ ਵੀ ਹੋ ਸਕਣਗੇ ਔਰ ਚੰਗੀ ਰਹਿਣੀ ਬਹਿਣੀ ਵੀ ਸਿੱਖ ਸਕਣਗੇ । ਇਸ ਵੱਲ ਉਚੇਚਾ ਧਿਆਨ ਦੇਣਾ ਚਾਹੀਦਾ ਹੈ ।

ਪਰਾਈਵੇਟ ਸਕੂਲ ਟੀਚਰਾਂ ਔਰ ਸਰਕਾਰੀ ਸਕੂਲਾਂ ਦੇ ਟੀਚਰਾਂ ਦਾ ਤਨਖਾਹ ਦਾ ਵਿਤਕਰਾ ਦੂਰ ਕਰ ਦਿਤਾ ਹੈ । ਇਹ ਬਹੁਤ ਅੱਛੀ ਗਲ ਕੀਤੀ ਗਈ ਹੈ । ਪਹਿਲਾਂ ਜੋ ਟੀਚਰ ਸਰਕਾਰੀ ਸਕੂਲ ਵਿਚ ਕੰਮ ਕਰਦਾ ਸੀ ਜੇ ਉਹ 150--300 ਦੇ ਸਕੇਲ ਵਿਚ ਸੀ ਤਾਂ ਉਹਦੇ ਨਾਲ ਦਾ ਟੀਚਰ ਪਰਾਈਵੇਟ ਸਕੂਲ ਵਿਚ ਬਹੁਤ ਘੱਟ ਸਕੇਲ ਵਿਚ ਸੀ। ਇਹ ਬਹੁਤ ਚੰਗਾ ਕੰਮ ਕੀਤਾ ਗਿਆ ਹੈ । ਪਰ ਹਾਲੇ ਵੀ ਇਸ ਵਿਚ ਸੁਧਾਰ ਕਰਨ ਦੀ ਲੋੜ ਹੈ । ਤੀਜੇ ਦਰਜੇ ਦੇ ਮੁਲਾਜ਼ਮ ਔਰ ਆਈ ਏ. ਐਸ. ਦੀਆਂ ਤਨਖਾਹਾਂ ਵਿਚ ਬਹੁਤ ਬੜਾ ਗੈਪ ਹੈ । ਇਹਦੀ ਰੇਸ਼ੋ 1: 90 ਦੀ ਬਣਦੀ ਹੈ । ਜੇ ਹੋਰ ਐਡਵਾਂਸ ਕੰਟਰੀਜ਼ ਵੱਲ ਦੇਖੀਏ ਤਾਂ ਪਤਾ ਲੱਗਦਾ ਹੈ ਉਨ੍ਹਾਂ ਦੇ ਸਰਵਿਸਿਜ਼ ਵਿਚ ਤਨਖਾਹ ਦੇ ਸਿਲਸਿਲੇ ਵਿਚ ਜੋ ਗੈਪ ਹੈ ਉਹਦੀ ਰੇਸ਼ੋ ਸਿਰਫ 1: 6 ਦੀ ਹੈ । ਇਸ ਲਈ ਇਥੇ ਪੰਜਾਬ ਵਿਚ ਵੀ ਇਸ ਗੈਪ ਨੂੰ ਘੱਟ ਕਰਨਾ ਚਾਹੀਦਾ ਹੈ । ਇਸ ਤਰ੍ਹਾਂ ਕਰਨ ਨਾਲ ਤੀਜੇ ਔਰ ਚੌਥੇ ਦਰਜੇ ਦੇ ਮੁਲਾਜ਼ਮਾਂ ਨੂੰ ਇਨਸੈਂਟਿਵ ਮਿਲ ਸਕੇਗਾ ਔਰ ਉਹ ਆਪਣਾ ਕੰਮ ਹੋਰ ਵੀ ਚੰਗੀ ਤਰ੍ਹਾਂ ਨਾਲ ਕਰ ਸਕਣਗੇ ।

ਡਿਪਟੀ ਸਪੀਕਰ ਸਾਹਿਬ, ਵਿਦਿਆ ਦਾ ਕੌਮੀਕਰਨ ਕਰਨਾ ਚਾਹੀਦਾ ਹੈ । ਮੈਨੂੰ ਪਤਾ ਹੈ ਕਿ ਪੰਜਾਬ ਵਿਚ ਭਾਂਤ ਭਾਂਤ ਦੇ ਸਕੂਲ ਹਨ, ਕੋਈ ਆਰੀਆ ਸਕੂਲ ਹੈ, ਕੋਈ ਐਸ. ਡੀ. ਸਕੂਲ ਹੈ ਔਤ ਕੋਈ ਖਾਲਸਾ ਸਕੂਲ ਹੈ । ਇਨ੍ਹਾਂ ਸਾਰਿਆਂ ਸਕੂਲਾਂ ਨੂੰ ਟੇਕ ਓਵਰ ਕਰ ਲੈਣਾ ਚਾਹੀਦਾ ਹੈ ਔਰ ਵਿਦਿਆ ਦਾ ਕੌਮੀ ਕਰਨ ਕਰਨਾ ਚਾਹੀਦਾ ਹੈ ਤਾਂ ਕਿ ਚੰਗੇ ਢੰਗ ਨਾਲ ਪੜ੍ਹਾਈ ਹੋ ਸਕੇ ।

ਪਿਛੇ ਜਿਹੇ ਫਿਜ਼ੀਕਲ ਐਜੂਕੇਸ਼ਨ ਦੇ ਬੇਰੁਜ਼ਗਾਰ ਟੀਚਰਾਂ ਨੇ ਧਰਨੇ ਮਾਰੇ ਸੀ ਔਰ ਸਰਕਾਰ ਨੇ ਉਨ੍ਹਾਂ ਦੀਆਂ ਮੰਗਾਂ ਮੰਨ ਲਈਆਂ ਸਨ ਕਿ ਹਰ ਸਕੂਲ ਵਿਚ ਇਹ ਪੋਸਟ ਦਿਆਂਗੇ । ਪੰਜਾਬ ਵਿਚ ਬੜੀ ਸੰਖਿਆ ਵਿਚ ਪੀ. ਟੀ. ਆਈ. ਔਰ ਡੀ. ਪੀ. ਈ. ਬੇਰੁਜ਼ਗਾਰ ਫਿਰ ਰਹੇ ਹਨ । ਕਈਆਂ ਨੇ ਤਾਂ ਹੋਰ ਬਾਹਰਲੇ ਸੂਬਿਆਂ ਤੋਂ ਟਰੇਨਿੰਗ ਲਈ ਹੈ । ਇਸ ਲਈ ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਹਰ ਹਾਈ ਸਕੂਲ ਵਿਚ ਸੋਸ਼ਲ ਸਟੱਡੀ ਮਾਸਟਰ ਵਾਂਗੂ ਉਥੇ ਡੀ. ਪੀ. ਈ. ਦੀ ਪੋਸਟ ਵੀ ਦੇਣੀ ਚਾਹੀਦੀ ਹੈ ਤਾਂ ਕਿ ਉਹ ਮੁੰਡੇ ਕੰਮ ਤੇ ਲੱਗ ਸਕਣ ਅਤੇ ਉਨ੍ਹਾਂ ਵਿਚ ਬੇਰੁਜ਼ਗਾਰੀ ਦੂਰ ਹੋ ਸਕੇ ।

ਪਿੱਛੇ ਜਿਹੇ ਅਖਬਾਰ ਵਿਚ ਪੜ੍ਹਿਆ ਸੀ ਕਿ ਇੱਕ ਸਾਲ ਦੀ ਨਰਸਰੀ ਦੀ ਟਰੇਨਿੰਗ ਕਰਕੇ ਜੋ ਬੱਚੇ ਆਉਂਦੇ ਹਨ ਹੋਰ ਸੂਬਿਆਂ ਤੋਂ ਉਨ੍ਹਾਂ ਤੇ ਪਾਬੰਦੀ ਲਗਾਈ ਜਾ ਰਹੀ ਹੈ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਪਾਬੰਦੀ ਉਨ੍ਹਾਂ ਤੇ ਨਹੀਂ ਲਗਾਉਣੀ ਚਾਹੀਦੀ ਤਾਂ ਕਿ ਉਨ੍ਹਾਂ ਨੂੰ ਰਾਹਤ ਮਿਲ ਸਕੇ ।

ਕਿਤਾਬਾਂ ਦਾ ਭਾਰ ਬੱਚਿਆਂ ਲਈ ਬਹੁਤ ਜ਼ਿਆਦਾ ਹੈ । ਇਸ ਵੇਲੇ ਸਿਲੇਬਸ ਐਨਾ ਜ਼ਿਆਦਾ ਹੈ ਕਿ ਵਿਚਾਰੇ ਬੱਚੇ ਆਪਣੀਆਂ ਕਿਤਾਬਾਂ ਦਾ ਬੋਝ ਚੁਕ ਵੀ ਨਹੀਂ ਸਕਦੇ ਹਨ । ਬਾਕੀ ਕਈ ਮਜ਼ਮੂਨ ਔਖੇ ਵੀ ਬਹੁਤ ਹਨ । ਕਈ ਚੀਜ਼ਾਂ ਤਾਂ ਟੀਚਰਾਂ ਨੂੰ ਵੀ ਪਤਾ ਨਹੀਂ ਲਗਦੀਆਂ ਹਨ । ਇਸ ਲਈ ਜੋ ਕਿਤਾਬਾਂ ਹਨ ਉਹ ਸਰਲ ਹੋਣੀਆਂ ਚਾਹੀਦੀਆਂ ਹਨ । ਮਜ਼ਮੂਨ ਨੂੰ ਘੱਟ ਕਰਨ ਦੀ ਲੋੜ ਹੈ । ਵਜ਼ੀਰ ਸਾਹਿਬ ਨੇ ਜੋ 6--11 ਏਜ ਗਰੁਪ ਦੇ ਬੱਚਿਆਂ ਦੀ ਐਜੂਕੇਸ਼ਨ ਬਾਰੇ ਜੋ ਸੈਂਟ ਪਰਸੈਂਟ

ਅੰਕੜੇ ਦਿਤੇ ਹਨ । ਇਹ ਕਿਹਾ ਜਾਂਦਾ ਹੈ ਕਿ ਇਹ ਸਾਰੇ ਦੇ ਸਾਰੇ ਬੱਚੇ ਸਕੂਲਾਂ ਵਿਚ ਪੜ੍ਹ ਰਹੇ ਹਨ। ਪਰ ਇਹ ਕਾਗਜ਼ਾਂ ਵਿਚ ਹੀ ਫਿਗਰ ਰਹਿ ਜਾਂਦੀ ਹੈ । 6--11 ਏਜ ਗਰੁਪ ਦਾ ਲਾਜ਼ਮੀ ਕਰਕੇ ਸਕੂਲਾਂ ਵਿਚ ਤਾਂ ਦਾਖਲਾ ਕਰ ਲਿਆ, ਐਨਰੋਲਮੈਂਟ ਤਾਂ ਕਰ ਲਈ ਗਈ ਹੈ ਪਰ ਉਹ ਬੱਚੇ ਸਕੂਲ ਆਉਂਦੇ ਨਹੀਂ ਹਨ । ਜਿਹੜੇ ਬੱਚੇ ਸਕੂਲ ਨਹੀਂ ਆਉਂਦੇ ਉਨ੍ਹਾਂ ਦੇ ਨਾਂ ਕੱਟ ਵੀ ਨਹੀਂ ਸਕਦੇ । ਉਨ੍ਹਾਂ ਨੂੰ ਫੇਲ੍ਹ ਵੀ ਨਹੀਂ ਕਰ ਸਕਦੇ । ਇਸ ਕਰਕੇ ਵਿਦਿਆ ਦਾ ਭੱਠਾ ਬੈਠ ਗਿਆ ਹੈ । ਜਿਹੜੇ ਬੱਚੇ ਉਥੇ ਪੜ੍ਹਨ ਆਉਂਦੇ ਹਨ ਉਨ੍ਹਾਂ ਨੂੰ ਵੱਧ ਤੋਂ ਵੱਧ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ । ਉਨ੍ਹਾਂ ਲਈ ਸਹਾਇਕ ਸਮੱਗਰੀ ਵੀ ਹੋਣੀ ਚਾਹੀਦੀ ਹੈ । ਸਕੂਲਾਂ ਵਿਚ ਦਿਲ ਖਿੱਚਵੇਂ ਤਰੀਕੇ ਨਾਲ ਬੱਚਿਆਂ ਨੂੰ ਅਟ੍ਰੈਕਟ ਕਰਨਾ ਚਾਹੀਦਾ ਹੈ ਤਾਂ ਕਿ ਉਹ ਆਪਣੇ ਆਪ ਹੀ ਸਕੂਲ ਵਿਚ ਆਇਆ ਕਰਨ । ਇਸ ਤਰ੍ਹਾਂ ਕਰਨ ਨਾਲ ਹੀ ਸਟੈਗਨੇਸ਼ਨ ਨੂੰ ਤੋੜਿਆ ਜਾ ਸਕਦਾ ਹੈ ਨਹੀਂ ਤਾਂ ਬਹੁਤ ਬੁਰਾ ਹਾਲ ਹੋਏਗਾ । ਜੇ ਇਸ ਤਰ੍ਹਾਂ ਨਾਲ ਨਾ ਕੀਤਾ ਗਿਆ ਤਾਂ ਸਕੂਲਾਂ ਵਿਚ ਪੜ੍ਹਾਈ ਦਾ ਭੱਠਾ ਬੈਠ ਜਾਏਗਾ ।

ਮੈਂ ਇੱਕ ਗੱਲ ਲਈ ਹੋਰ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਵਿਦਿਆਰਥੀ ਹਨ ਉਹ ਬੱਸਾਂ ਚੜ੍ਹ ਕੇ ਕਾਲਜ ਜਾਂਦੇ ਹਨ । ਉਨ੍ਹਾਂ ਦੀ ਪੜ੍ਹਾਈ ਵਾਸਤੇ ਬੱਸਾਂ ਵਿਚ ਸਫਰ ਕਰਨ ਲਈ ਪਾਸ ਬਣੇ ਹੋਏ ਹਨ । ਦਿੱਕਤ ਉਨ੍ਹਾਂ ਨੂੰ ਇਹ ਪੇਸ਼ ਆ ਰਹੀ ਹੈ ਕਿ ਜਦੋਂ ਪ੍ਰਾਈਵੇਟ ਬੱਸ ਆ ਜਾਂਦੀ ਹੈ ਤਾਂ ਉਨ੍ਹਾਂ ਬੱਸਾਂ ਦੇ ਓਪਰੇਟਰ ਉਨ੍ਹਾਂ ਨੂੰ ਬੱਸਾਂ ਵਿਚ ਨਹੀਂ ਬਿਠਾਉਂਦੇ ਹਨ । ਇਸ ਲਈ ਮੈਂ ਇਹ ਮੰਗ ਕਰਦਾ ਹਾਂ ਕਿ ਉਹ ਜਿਹੜਾ ਪਾਸ ਉਨ੍ਹਾਂ ਦਾ ਬਣਿਆ ਹੋਇਆ ਹੈ ਉਹ ਹਰ ਬੱਸ ਵਾਸਤੇ ਚਾਹੇ ਗੌਰਮਿੰਟ ਦੀ ਬੱਸ ਹੋਵੇ ਚਾਹੇ ਪ੍ਰਾਈਵੇਟ ਬੱਸ ਹੋਵੇ ਦੋਨਾਂ ਬੱਸਾਂ ਵਿਚ ਉਹ ਵੈਲਿਡ ਹੋਣਾ ਚਾਹੀਦਾ ਹੈ । ਇਸ ਵੇਲੇ ਇਹ ਹੁੰਦਾ ਹੈ ਕਿ ਮੁੰਡਿਆਂ ਨੂੰ ਚੜ੍ਹਨ ਤੋਂ ਰੋਕਣ ਲਈ ਉਨ੍ਹਾਂ ਨੂੰ ਕੁੱਟਿਆ ਜਾਂਦਾ ਹੈ । ਇਸ ਲਈ ਇਹ ਪਾਸ ਦੋਨਾਂ ਬੱਸਾਂ-ਸਰਕਾਰੀ ਔਰ ਪ੍ਰਾਈਵੇਟ ਵਾਸਤੇ ਵੈਲਿਡ ਹੋਣਾ ਚਾਹੀਦਾ ਹੈ ਤਾਂ ਕਿ ਉਹ ਟਰੈਵਲ ਕਰਕੇ ਆਪਣੀ ਪੜ੍ਹਾਈ ਕੰਟੀਨਿਊ ਕਰ ਸਕਣ ।

ਪ੍ਰਾਈਵੇਟ ਕਾਲਜਾਂ ਵਿਚ ਪ੍ਰੋਫੈਸਰਾਂ ਨੂੰ ਤਨਖਾਹਾਂ ਨਹੀਂ ਮਿਲੀਆਂ ਹਨ । ਉਨ੍ਹਾਂ ਲਈ ਵੀ ਪਰਬੰਧ ਕਰਨਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਨੂੰ ਤਨਖਾਹ ਸਮੇਂ ਸਿਰ ਮਿਲ ਸਕਿਆ ਕਰੇ । ਠੀਕ ਹੈ ਮਨਿਸਟਰ ਸਾਹਿਬ ਨੇ ਬੜੀ ਅੱਛੀ ਗੱਲ ਕੀਤੀ ਹੈ ਕਿ ਉਨ੍ਹਾਂ ਸਕੂਲਾਂ ਲਈ ਗਰਾਂਟ ਰਿਲੀਜ਼ ਕਰਨੀ ਹੈ। ਪਰ ਉਥੇ ਦੇ ਪ੍ਰੋਫੈਸਰਾਂ ਨੂੰ ਤਨਖਾਹਾਂ ਅਜੇ ਵੀ ਨਹੀਂ ਮਿਲੀਆਂ ਹਨ । ਬੱਗਾ ਸਾਹਿਬ ਦਾ ਕਾਲਜ ਹੁਸ਼ਿਆਰਪੁਰ ਵਿਚ ਹੈ ਜਿਹੜੇ ਪ੍ਰੋਫੈਸਰ ਉਥੋਂ ਕੱਢੇ ਹਨ, ਉਨ੍ਹਾਂ ਲਈ ਮੈਂ ਵਿਦਿਆ ਮੰਤਰੀ ਜੀ ਨੂੰ ਅਪੀਲ ਕਰਾਂਗਾ ਕਿ ਉਨ੍ਹਾਂ ਨੂੰ ਮੁੜ ਨੌਕਰੀਆਂ ਤੇ ਲਗਾਉਣਾ ਚਾਹੀਦਾ ਹੈ । ਜਮਹੂਰੀ ਹੱਕਾਂ ਤੇ ਉਨ੍ਹਾਂ ਦੇ ਛਾਪੇ ਨਹੀਂ ਮਾਰਨੇ ਚਾਹੀਦੇ ਹਨ । ਪ੍ਰਾਈਵੇਟ ਸਕੂਲਾਂ ਔਰ ਕਾਲਜਾਂ ਵਿਚ ਜੋ ਵੀ ਟੀਚਰਜ਼ ਜਾਂ ਪ੍ਰੋਫੈਸਰਜ਼ ਹਨ ਉਨ੍ਹਾਂ ਦੀ ਸਰਵਿਸ ਦੀ ਗਰੰਟੀ ਹੋਣੀ ਚਾਹੀਦੀ ਹੈ । (ਘੰਟੀ) ਬਾਕੀ ਮੇਰੇ ਹਲਕੇ ਦੇ ਸੰਤ ਬਾਬਾ ਅਤਰ ਸਿੰਘ ਸਿੱਖ ਸਕੂਲ ਦੀ ਮਨੇਜਿੰਗ ਕਮੇਟੀ ਨੇ ਲਿਖ ਕੇ ਦਿਤਾ ਹੈ ਔਰ 19 ਐਮ. ਐਲ. ਏਜ਼ ਨੇ ਵੀ ਲਿਖ ਕੇ ਦਿਤਾ ਹੈ ਕਿ ਉਸ ਸਕੂਲ ਨੂੰ ਸਰਕਾਰ ਟੇਕ ਓਵਰ ਕਰ ਲਵੇ । ਇਸੇ ਤਰ੍ਹਾਂ ਬਰਨਾਲੇ ਦੇ ਨੇੜੇ ਇੱਕ ਸੰਘੇੜਾ ਸਕੂਲ ਹੈ ਉਸ ਨੂੰ ਵੀ ਸਰਕਾਰ ਨੂੰ ਟੇਕ ਓਵਰ ਕਰ ਲੈਣਾ ਚਾਹੀਦਾ ਹੈ ਤਾਂਕਿ ਲੋਕਾਂ ਦੀ ਜਿਹੜੀ ਮੰਗ ਹੈ, ਉਹ ਪੂਰੀ ਹੋ ਸਕੇ ਅਤੇ ਉਨ੍ਹਾਂ ਨੂੰ ਉਤਸ਼ਾਹ ਮਿਲ ਸਕੇ ।

ਡਿਪਟੀ ਸਪੀਕਰ ਸਾਹਿਬ, ਇਕ ਹੋਰ ਅਹਿਮ ਮਸਲੇ ਵੱਲ ਮੈਂ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ । ਪਿੱਛਲੇ ਸਮੇਂ ਵਿਚ ਜਿਹੜੇ ਬੀ. ਏ. ਪਾਸ ਟੀਚਰ ਸਨ ਉਨ੍ਹਾਂ ਲਈ ਬੀ. ਐਡ. ਵਾਸਤੇ

[ਮਾਸਟਰ ਚੰਦ ਸਿੰਘ]

ਪਰਮੋਸ਼ਨ ਰੋਕ ਦਿਤੀ ਸੀ । ਇਹ ਉਨ੍ਹਾਂ ਦੇ ਜਮਹੂਰੀ ਹੱਕਾਂ ਤੇ ਛਾਪਾ ਹੈ । ਉਨ੍ਹਾਂ ਵਿਚ ਕਈ ਹਰੀਜਨ ਸੀ ਗਰੈਜੂਏਟ ਟੀਚਰ, ਉਨ੍ਹਾਂ ਨੂੰ ਤਾਂ ਪਰਮਿਸ਼ਨ ਦੇ ਦਿਤੀ । (ਵਿਘਨ) ਪਿੱਛਲੇ ਸਮੇਂ ਵਿਚ ਜਿਹੜੇ ਹਰੀਜਨ ਗਰੈਜੂਏਟ ਟੀਚਰ ਸਨ, ਉਨ੍ਹਾਂ ਦੀ ਵੀ ਪਰਮਿਸ਼ਨ ਰੋਕ ਦਿਤੀ ਗਈ ਸੀ । ਪਰ ਹੋਇਆ ਕੀ ਹੈ ਕਿ ਹੁਣ ਇਕ ਪਾਸੇ ਤਾਂ ਸਰਕਾਰ ਕਹਿੰਦੀ ਹੈ ਕਿ ਅਸੀਂ ਉਨ੍ਹਾਂ ਨੂੰ ਪਰਮਿਸ਼ਨ ਨਹੀਂ ਦੇਣੀ ਪਰ ਦੂਸਰੇ ਪਾਸੇ ਇਸ ਤਰ੍ਹਾਂ ਹੁੰਦਾ ਹੈ ਕਿ ਵਜ਼ੀਰਾਂ ਦੇ ਆਦਮੀਆਂ ਨੂੰ ਪਰਮਿਸ਼ਨਾਂ ਦੇ ਰਹੇ ਹਨ । ਇਹ ਗੱਲ ਮੇਰੇ ਨਾਲਿਜ ਵਿਚ ਹੈ । ਮੇਰੇ ਕੋਲ ਇਸ ਬਾਰੇ ਇਕ ਦਰਖਾਸਤ ਵੀ ਆਈ ਹੈ ਕਿ ਇਕ ਜਿਹੜਾ ਜੇ. ਬੀ. ਟੀ. ਹੈ ਉਸ ਨੂੰ ਬੀ. ਐਡ . ਦੀ ਟਰੇਨਿੰਗ ਵਾਸਤੇ ਪਰਮਿਸ਼ਨ ਨਹੀਂ ਦਿੱਤੀ, ਪਰ ਦੂਸਰੇ ਪਾਸੇ ਲੈ ਵੀ ਰਹੇ ਹਨ । ਇਹ ਇਸ ਕਿਸਮ ਦਾ ਵਿਤਕਰਾ ਨਹੀਂ ਹੋਣਾ ਚਾਹੀਦਾ । ਜਿੰਨੇ ਵੀ ਸ਼ੈਡਿਊਲਡ ਕਾਸਟਸ ਟੀਚਰ ਗਰੈਜੂਏਟ ਹਨ, ਉਨ੍ਹਾਂ ਨੂੰ ਪਰਮਿਸ਼ਨ ਦੇਣੀ ਚਾਹੀਦੀ ਹੈ ਅਤੇ ਉਨ੍ਹਾਂ ਵਿਚਾਰਿਆਂ ਨਾਲ ਇਸ ਤਰ੍ਹਾਂ ਦਾ ਅਨਿਆਏ ਨਹੀਂ ਹੋਣਾ ਚਾਹੀਦਾ ।

ਬਾਕੀ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਿਦਿਆ ਮੰਤਰੀ ਜੀ ਨੂੰ ਕਹਾਂਗਾ ਕਿ ਇਹ ਜਿਹੜੇ ਮੁਲਾਜ਼ਮ ਹਨ, ਉਨ੍ਹਾਂ ਨੂੰ ਚੰਗਾ ਕੰਮ ਕਰਨ ਲਈ ਵੱਧ ਤੋਂ ਵੱਧ ਤਨਖਾਹ ਸਕੇਲ ਦਿਓ । ਉਨ੍ਹਾਂ ਦੀਆਂ ਅਨਾਮੋਲੀਜ਼ ਦੂਰ ਕਰਨੀਆਂ ਚਾਹੀਦੀਆਂ ਹਨ । ਉਨ੍ਹਾਂ ਨੂੰ ਮੈਡੀਕਲ ਅਲਾਊਂਸ, ਹਾਊਸ ਰੈਂਟ ਫਲੈਟ ਰੇਟ ਤੇ ਦੇਣਾ ਚਾਹੀਦਾ ਹੈ । ਉਨ੍ਹਾਂ ਦੀਆਂ ਤਕਲੀਫਾਂ ਨੂੰ ਦੂਰ ਕਰਨਾ ਚਾਹੀਦਾ ਹੈ । ਇਨ੍ਹਾਂ ਲਫਜ਼ਾਂ ਨਾਲ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਇਨ੍ਹਾਂ ਡਿਮਾਂਡਜ਼ ਨੂੰ ਪਾਸ ਕਰਨ ਦੀ ਮੰਗ ਕਰਦਾ ਹਾਂ ।

**ਡਾਕਟਰ ਕੇਵਲ ਕ੍ਰਿਸ਼ਨ** (ਮੁਕੇਰੀਆਂ) : ਡਿਪਟੀ ਸਪੀਕਰ ਸਾਹਿਬ, ਬੱਜਟ ਐਸਟੀਮੇਟਸ ਦੀਆਂ ਡਿਮਾਂਡਜ਼ ਨੰ : 15 ਅਤੇ 16, ਜਨਰਲ ਐਜੂਕੇਸ਼ਨ ਔਰ ਟੈਕਨੀਕਲ ਐਜੂਕੇਸ਼ਨ ਨਾਲ ਸਬੰਧਤ ਹਨ । 78,92,80,000/-ਰੁਪਿਆ ਜਨਰਲ ਐਜੂਕੇਸ਼ਨ ਵਾਸਤੇ ਹੈ ਅਤੇ 1,36,18,000/ ਰੁਪਿਆ ਟੈਕਨੀਕਲ ਐਜੂਕੇਸ਼ਨ ਵਾਸਤੇ ਹੈ । ਇਨ੍ਹਾਂ ਤੇ ਵਿਚਾਰ ਪ੍ਰਗਟ ਕਰਨ ਲਈ ਮੈਂ ਆਪਣੀ ਪਾਰਟੀ ਦੀ ਤਰਫੋਂ ਖੜ੍ਹਾ ਹੋਇਆ ਹਾਂ । ਇਹ ਰੁਪਿਆ ਬਜਟ ਦਾ 20% ਨਾਲੋਂ ਜ਼ਿਆਦਾ ਹਿੱਸਾ ਹੈ । ਡਿਪਟੀ ਸਪੀਕਰ ਸਾਹਿਬ, ਐਜੂਕੇਸ਼ਨ ਕਿਸੇ ਵੀ ਕੌਮ, ਮੁਲਕ ਲਈ ਬਹੁਤ ਜ਼ਰੂਰੀ ਹੈ । ਬਿਨਾਂ ਐਜੂਕੇਸ਼ਨ ਦੇ ਕੋਈ ਵੀ ਕੌਮ ਤਰੱਕੀ ਨਹੀਂ ਕਰ ਸਕਦੀ, ਕੋਈ ਵੀ ਮੁਲਕ ਅੱਗੇ ਨਹੀਂ ਵਧ ਸਕਦਾ । ਬਦਕਿਸਮਤੀ ਨਾਲ ਇਹ ਦੇਸ਼ ਕਾਫੀ ਦੇਰ ਗੁਲਾਮ ਰਿਹਾ ਹੈ । ਅੰਗਰੇਜ਼ਾਂ ਨੇ ਹਿੰਦੁਸਤਾਨ ਵਿਚ ਆਪਣੇ ਢੰਗ ਦੀ ਐਜੂਕੇਸ਼ਨ ਦੇਣ ਦਾ ਜ਼ਰੀਆ ਜਾਰੀ ਕੀਤਾ ਕਾਲਜਾਂ ਅਤੇ ਸਕੂਲਾਂ ਵਿਚ ਅਤੇ ਇਹ ਢੰਗ ਹੁਣ ਤੱਕ ਚਲ ਰਿਹਾ ਹੈ। ਉਸ ਵਿਚ ਕੋਈ ਚੇਂਜ ਨਹੀਂ ਹੋਈ । ਇਸ ਹਾਊਸ ਵਿਚ ਇਸ ਤੋਂ ਪਹਿਲਾਂ ਵੀ ਇਹ ਗੱਲ ਕਹੀ ਗਈ ਕਿ ਇਸ ਸਿਸਟਮ ਦੇ ਵਿਚ ਕਾਫੀ ਖਾਮੀਆਂ ਹਨ ਅਤੇ ਮਾਰੇਲ ਥੱਲੇ ਗਿਆ ਹੈ ਔਰ ਐਜੂਕੇਸ਼ਨ ਦਾ ਪਰਪਜ਼ ਹੀ ਸਰਵ ਨਹੀਂ ਹੋ ਰਿਹਾ । ਡਿਪਟੀ ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਕਿ ਮੈਂ ਆਪਣੇ ਕੁਝ ਵਿਚਾਰ ਇਨ੍ਹਾਂ ਡਿਮਾਂਡਜ਼ ਤੇ ਰੱਖਾਂ, ਮੈਂ ਇਹ ਕਹਿਣਾ ਚਾਹਵਾਂਗਾ ਕਿ ਬੇਸ਼ਕ ਅੰਗਰੇਜ਼ਾਂ ਨੇ ਇੰਗਲਿਸ਼ ਦੀ ਐਜੂਕੇਸ਼ਨ ਆਪਣੇ ਢੰਗ ਦੀ ਐਜੂਕੇਸ਼ਨ ਇਸ ਕਰਕੇ ਦਿਤੀ ਸੀ ਕਿ ਉਨ੍ਹਾਂ ਦੇ ਆਪਣੇ ਹੱਥ ਮਜ਼ਬੂਤ ਹੋਣ ਅਤੇ ਅੱਛੀ ਤਰ੍ਹਾਂ ਦੇਸ਼ ਨੂੰ ਗੁਲਾਮ ਰੱਖ ਸਕਣ । ਪਰ ਉਸ ਤਰੀਕੇ ਦੀ ਐਜੂਕੇਸ਼ਨ ਨੇ ਮਹਾਤਮਾ ਗਾਂਧੀ ਵਰਗੇ ਲੀਡਰ ਪੈਦਾ ਕੀਤੇ, ਉਸ ਤਰੀਕੇ ਦੀ ਐਜੂਕੇਸ਼ਨ ਨੇ ਸਰਦਾਰ ਪਟੇਲ ਵਰਗੇ ਪੈਦਾ ਕੀਤੇ, ਲਾਲਾ ਲਾਜਪਤ ਰਾਏ ਵਰਗੇ ਪੈਦਾ ਕੀਤੇ, ਜਵਾਹਰ ਲਾਲ ਨਹਿਰੂ ਵਰਗੇ ਪੈਦਾ ਕੀਤੇ ਅਤੇ ਜੈ ਪਰਕਾਸ਼ ਨਰਾਇਣ ਵਰਗੇ ਪੈਦਾ ਕੀਤੇ, ਮੁਰਾਰਜੀ ਡਿਸਾਈ ਵਰਗੇ ਪੈਦਾ ਕੀਤੇ । ਉਸੇ ਢੰਗ ਦੀ ਐਜੂਕੇਸ਼ਨ ਨੇ ਜਿਹੜੇ ਸਾਡੇ ਦੇਸ਼ ਵਿਚ ਹੁਣ ਹੁਕਮਰਾਨ ਹਨ, ਜਿਨ੍ਹਾਂ

ਕੋਲ ਸਾਡੇ ਦੇਸ਼ ਦੀ ਹਕੂਮਤ ਹੈ, ਇਹੋ ਜਿਹੇ ਪੈਦਾ ਕੀਤੇ । ਉਧਰ ਵੀ ਅਤੇ ਇਧਰ ਵੀ ਸਾਰੇ ਬੜੇ ਲਰਨਡ ਆਦਮੀ ਬੈਠੇ ਹਨ, ਇਹ ਵੀ ਉਸੇ ਢੰਗ ਦੀ ਐਜੂਕੇਸ਼ਨ ਨੇ ਪੈਦਾ ਕੀਤੇ । ਮੈਂ ਸਮਝਦਾ ਹਾਂ ਕਿ ਅਜਿਹੀਆਂ ਸ਼ਖਸੀਅਤਾਂ, ਜਿਨ੍ਹਾਂ ਦੀ ਕਾਬਲੀਅਤ, ਲਿਆਕਤ ਤੇ ਯੋਗਤਾ ਉਤੇ ਸਾਰਾ ਹਿੰਦੁਸਤਾਨ ਮਾਣ ਕਰਦਾ ਹੈ, ਇਹ ਵੀ ਇਸ ਤਰੀਕੇ ਦੀ ਐਜੂਕੇਸ਼ਨ ਨੇ ਪੈਦਾ ਕੀਤੇ । ਬੇਸ਼ੱਕ ਉਸ ਵਿਚ ਕੁਝ ਨੁਕਸ ਹਨ ਲੇਕਿਨ ਇਸ ਸਿਸਟਮ ਦੀ ਐਜੂਕੇਸ਼ਨ ਵਿਚ ਹੀ ਅਸੀਂ ਸਾਰੇ ਪੜ੍ਹੇ ਹਾਂ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਸਿਸਟਮ ਨੂੰ ਜ਼ਰੂਰ ਸੁਧਾਰਨਾ ਚਾਹੀਦਾ ਹੈ ਲੇਕਿਨ ਇਸ ਗੱਲ ਨੂੰ ਅਸੀਂ ਇਕ ਪਾਸੇ ਨਹੀਂ ਕਰ ਸਕਦੇ ਕਿ ਪਿਛਲੇ 30 ਸਾਲਾਂ ਵਿਚ ਹਿੰਦੁਸਤਾਨ ਦੇ ਵਿਚ ਐਜੂਕੇਸ਼ਨ ਵਿਚ ਕਾਫੀ ਤਰੱਕੀ ਹੋਈ ਹੈ । ਔਰ ਪੰਜਾਬ ਨੇ ਵੀ ਬਹੁਤ ਸਾਰੇ ਖੇਤਰਾਂ ਵਿਚ ਐਜੂਕੇਸ਼ਨ ਵਿਚ ਅੱਗੇ ਉਲਾਂਘ ਪੁਟੀ ਹੈ । ਇਸ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ, ਉਹ ਥੋੜ੍ਹੀ ਹੈ । ਮੈਂ ਇਹ ਗੱਲ ਕਹਾਂਗਾ ਕਿ ਜਿਸ ਵੇਲੇ ਹਿੰਦੁਸਤਾਨ ਆਜ਼ਾਦ ਹੋਇਆ ਸੀ ਤਾਂ ਉਸ ਵੇਲੇ 12 ਪ੍ਰਤੀਸ਼ਤ ਲੋਕ ਇਥੇ ਪੜ੍ਹੇ ਲਿਖੇ ਸਨ । ਪੰਜਾਬ ਵਿਚ 33.67 ਪ੍ਰਤੀਸ਼ਤ ਸਨ । (ਵਿਘਨ) ਸਾਡੇ ਇਥੇ ਕੰਪਲਸਰੀ ਐਜੂਕੇਸ਼ਨ ਕਰਨ ਦੇ ਨਾਲ ਇਹ ਵੀ ਐਡਮਿਟ ਕੀਤਾ ਗਿਆ ਹੈ ਕਿ ਪੰਜਾਬ ਫਸਟ ਸਟੇਟ ਹੈ ਜਿਸ ਨੇ ਕੰਪਲਸਰੀ ਐਜੂਕੇਸ਼ਨ ਪ੍ਰੋਵਾਈਡ ਕੀਤੀ ਹੈ ।

> Punjab is the first State in the country which has provided Primary education facilities for every village of the State.

ਇਹ ਜਿਹੜਾ ਇਸ ਸਰਕਾਰ ਵੱਲੋਂ ਇਕਨਾਮਿਕ ਸਰਵੇ 1977-78 ਵਿਚ ਹੋਇਆ, ਉਸ ਦੇ ਪੇਜ 11 ਤੇ ਚੈਪਟਰ 5 ਦੀ ਲਾਈਨ 3 ਹੈ । ਉਸ ਵਿਚ ਲਿਖਿਆ ਹੋਇਆ ਹੈ । ਇਸ ਦੀ ਮੈਂ ਵਧਾਈ ਇਸ ਸਰਕਾਰ ਨੂੰ ਤਾਂ ਨਹੀਂ ਦੇ ਸਕਦਾ ਕਿਉਂਕਿ ਇਹ ਜਿਹੜੀ ਫੈਸਿਲਟੀ ਐਜੂਕੇਸ਼ਨ ਦੀ ਹਰ ਪਿੰਡ ਵਿਚ ਦਿਤੀ ਜਾਂਦੀ ਹੈ ਇਹ ਪਿੱਛਲੀ ਸਰਕਾਰ ਦਾ ਕੰਮ ਹੈ ਜਿਸ ਨੇ ਹਰ ਪੰਜਾਬ ਦੇ ਪਿੰਡ ਵਿਚ ਸਕੂਲ ਖੋਲ੍ਹੇ ਹਨ । ਹਰ ਪਿੰਡ ਦੇ ਵਿੱਚ ਪੜ੍ਹਾਈ ਦੀ ਸਹੂਲਤ ਦਿਤੀ ਹੈ ਤਾਂਕਿ ਉਥੇ ਦੇ ਬੱਚੇ ਅਤੇ ਬੱਚੀਆਂ ਪੜ੍ਹ ਸ਼ਕਣ ਉਸ ਤੋਂ ਪਹਿਲਾਂ 1966 ਵਿਚ ਡਾਕਟਰ ਡੀ. ਐਸ. ਕੋਠਾਰੀ ਨੇ ਜਿਹੜੀ ਆਪਣੀ ਰਿਪੋਰਟ ਗੌਰਮਿੰਟ ਆਫ ਇੰਡੀਆ ਨੂੰ ਸਬਮਿਟ ਕੀਤੀ ਸੀ, ਉਸ ਦੇ ਵਿਚ ਉਸ ਨੇ ਲਿਖਿਆ ਹੈ: —

> That illiteracy should be liquidated in the next twenty years. The primary educational five years' duration should be provided to all children by 1976 and middle-high school education by 1986.

ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਪਿਛਲੀ ਪੰਜਾਬ ਸਰਕਾਰ ਨੇ ਕੋਠਾਰੀ ਕਮਿਸ਼ਨ ਦੀ ਇਸ ਰਿਕੂਮੈਂਡੇਸ਼ਨ ਨੂੰ ਮੰਨਿਆ ਅਤੇ ਸਾਰੇ ਥਾਵਾਂ ਤੇ ਐਜੂਕੇਸ਼ਨ ਪਹੁੰਚਾਈ ਹੈ, ਮੈਂ ਸਮਝਦਾ ਹਾਂ ਕਿ ਹੁਣ ਵੀ ਇਸ ਸਰਕਾਰ ਨੂੰ ਇਸ ਤਰ੍ਹਾਂ ਦਾ ਉਪਰਾਲਾ ਕਰਨਾ ਚਾਹੀਦਾ ਹੈ। ਕਿਉਂਕਿ 5 ਸਾਲ ਦਾ ਇਨ੍ਹਾਂ ਨੂੰ ਸਮਾਂ ਮਿਲਿਆ ਹੈ ਅਤੇ ਇਕ ਸਾਲ ਲੰਘ ਚੁਕਾ ਹੈ । (ਵਿਘਨ) ਪੰਜਾਬ ਸਰਕਾਰ ਨੂੰ ਇਸ ਪਾਸੇ ਉਪਰਾਲਾ ਕਰਨਾ ਚਾਹੀਦਾ ਹੈ ਤਾਂਕਿ ਇਹ ਜਿਹੜੀ ਰਿਕੂਮੈਂਡੇਸ਼ਨ ਹੈ 1966 ਦੀ ਅਤੇ ਹਾਇਰ ਸੈਕੰਡਰੀ ਤੋਂ ਉਪਰ ਦੀ ਜਿਹੜੀ ਐਜੂਕੇਸ਼ਨ ਹੈ, ਜਿਸ ਦੇ ਵਿਚ 11 ਤੋਂ 14 ਸਾਲ ਦੇ ਬੱਚੇ ਅਤੇ 14 ਤੋਂ 17 ਸਾਲ ਦੇ ਬੱਚੇ ਆਉਂਦੇ ਹਨ, ਉਨ੍ਹਾਂ ਨੂੰ ਸਿਖਿਆ ਦੇਣੀ ਇਨ੍ਹਾਂ ਦਾ ਫਰਜ਼ ਹੈ । ਜੇ ਉਨ੍ਹਾਂ ਨੂੰ ਵਿਦਿਆ ਦੇਣ ਦਾ ਇਹ ਸਰਕਾਰ ਪ੍ਰਬੰਧ ਨਹੀਂ ਕਰਦੀ ਤਾਂ ਇਹ ਇਨ੍ਹਾਂ ਦੀ ਅਣਗਹਿਲੀ ਹੋਵੇਗੀ ਅਤੇ ਇਹ ਮੁਨਾਸਿਬ ਨਹੀਂ ਹੋਵੇਗਾ । ਹੁਣ ਇਨ੍ਹਾਂ ਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਪੰਜਵੀਂ ਤੋਂ ਅੱਠਵੀਂ ਤੱਕ ਜਾਣ ਵਾਲੇ ਜਿਹੜੇ ਬੱਚੇ ਹਨ, 8ਵੀਂ ਤੋਂ 10ਵੀਂ ਅਤੇ ਗਿਆਰਵੀਂ ਵਿਚ ਜਿਹੜੇ ਜਾਣ ਵਾਲੇ ਬੱਚੇ ਹਨ, ਉਹ ਸਾਰੇ ਦੇ ਸਾਰੇ ਸਕੂਲਾਂ ਵਿਚ ਜਾਣ । ਇਨ੍ਹਾਂ ਨੂੰ 5 ਸਾਲ ਮਿਲੇ ਹਨ । ਇਸ ਲਈ ਇਨ੍ਹਾਂ ਨੂੰ ਵੱਧ ਤੋਂ ਵੱਧ ਉਪਰਾਲਾ ਕਰਨਾ ਚਾਹੀਦਾ ਹੈ।

[ਡਾਕਟਰ ਕੇਵਲ ਕ੍ਰਿਸ਼ਨ]
ਮੈਂ ਸਮਝਦਾ ਹਾਂ ਕਿ ਇਸ ਸਮੇਂ ਵਿਚ ਕਮ-ਅਜ਼-ਕਮ 80 ਪ੍ਰਤੀਸ਼ਤ ਬੱਚੇ ਸਕੂਲਾਂ ਵਿਚ ਪਹੁੰਚਾਉਣੇ ਚਾਹੀਦੇ ਹਨ। ਮੈਂ ਸਮਝਦਾ ਹਾਂ ਕਿ ਇਸ ਵੇਲੇ 54 ਪ੍ਰਤੀਸ਼ਤ ਗਿਣਤੀ ਮਿਡਲ ਕਲਾਸਾਂ ਵਿਚ ਜਾਣ ਵਾਲਿਆਂ ਦੀ ਹੈ ਅਤੇ 30 ਤੋਂ 32 ਪ੍ਰਤੀਸ਼ਤ, ਜਿਸ ਵਿਚ 14 ਤੋਂ 17 ਸਾਲ ਦੀ ਉਮਰ ਦੇ ਆਉਂਦੇ ਹਨ। ਹਾਇਰ ਸੈਕੰਡਰੀ ਸਕੂਲਾਂ ਵਿਚ ਜਾਣ ਵਾਲੇ ਹਨ। ਸੋ ਇਸ ਨੂੰ ਇੰਪਰੂਵ ਕਰਨਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਹੁਣ ਪ੍ਰਾਇਮਰੀ ਸਕੂਲਾਂ ਦੀ ਗਿਣਤੀ ਘਟਾਉਣੀ ਸ਼ੁਰੂ ਕਰ ਦਿਤੀ ਹੈ। ਮੇਰੇ ਪਾਸ 1976-77 ਦੀਆਂ ਐਕਚੁਅਲ ਫਿੱਗਰਜ਼ ਹਨ ਜਿਹੜੀਆਂ ਕਿ ਇਸ ਕਿਤਾਬ ਵਿਚ ਦਿਤੀਆਂ ਹੋਈਆਂ ਹਨ। ਡਿਪਟੀ ਸਪੀਕਰ ਸਾਹਿਬ, ਇਹ 10,866 ਸਕੂਲ ਰਹਿਣ ਦਿਤੇ ਗਏ ਹਨ ਅਤੇ ਬਾਕੀ ਦੇ ਹਟਾ ਦਿਤੇ ਗਏ ਹਨ। (ਵਿਘਨ) ਟਾਰਗੇਟ ਵੀ ਐਨਾ ਲਿਖਿਆ ਹੈ ਕਿ 10,866 ਸਕੂਲ ਬਾਕੀ ਰਹਿਣਗੇ।

**ਵਿਦਿਆ ਮੰਤਰੀ** : ਆਨ ਏ ਪੁਆਇੰਟ ਆਫ ਕਲੈਰੀਫੀਕੇਸ਼ਨ, ਸਰ। ਡਿਪਟੀ ਸਪੀਕਰ ਸਾਹਿਬ, ਇਹ ਹਾਊਸ ਵਿਚ ਗਲਤ ਇੰਪਰੈਸ਼ਨ ਕਰੀਏਟ ਕਰ ਰਹੇ ਹਨ ਕਿਉਂਕਿ ਮੈਂ ਪਹਿਲਾਂ ਵੀ ਕਿਹਾ ਸੀ ਕਿ ਸਾਰੇ ਪਿੰਡਾਂ ਵਿਚ ਸਕੂਲ ਖੋਲ੍ਹਣਾ ਸੰਭਵ ਨਹੀਂ। ਕਈ ਪਿੰਡ ਕਾਗਜ਼ਾਂ ਵਿਚ ਐਗਜ਼ਿਸਟ ਕਰਦੇ ਹਨ ਪਰ ਉਹ ਛੋਟੇ ਛੋਟੇ ਪਿੰਡ ਹਨ ਅਤੇ ਸਿਰਫ ਹੁਕਮਰਾਨਾਂ ਨੂੰ ਖੁਸ਼ ਕਰਨ ਦੀ ਖਾਤਰ ਸਕੂਲ ਖੋਲ੍ਹੇ ਗਏ ਸ਼ੋਅ ਕੀਤੇ ਗਏ ਹਨ। ਡਿਪਟੀ ਸਪੀਕਰ ਸਹਿਬ, ਕਿਸੇ ਪਿੰਡ ਵਿਚ ਇਕ ਟੀਚਰ ਅਤੇ ਇਕ ਬੱਚਾ ਪੜ੍ਹਨ ਵਾਲਾ ਹੈ ਔਰ ਕਿਸੇ ਪਿੰਡ ਦੇ ਸਕੂਲ ਵਿਚ ਇਕ ਟੀਚਰ ਅਤੇ 50 ਬੱਚੇ ਪੜ੍ਹਨ ਵਾਲੇ ਹਨ। ਉਨ੍ਹਾਂ ਪਿੰਡ ਵਾਲਿਆਂ ਨੇ ਲਿਖ ਕੇ ਦਿਤਾ, ਰੇਜ਼ੂਲੇਸ਼ਨ ਪਾਸ ਕਰਕੇ ਦਿਤਾ ਕਿ ਇਸ ਨਾਲੋਂ ਪਹਿਲਾ ਸਿਸਟਮ ਪਰੈਕਟੀਕੇਬਲ ਸੀ। ਸੋ ਇਸ ਚੀਜ਼ ਨੂੰ ਮੁੱਖ ਰੱਖਦੇ ਹੋਏ ਅਤੇ ਐਫੀਸ਼ੈਂਸੀ ਵਧਾਉਣ ਲਈ ਇਸ ਤਰ੍ਹਾਂ ਕੀਤਾ ਗਿਆ। ਬਾਕੀ ਹੋਰ ਕੋਈ ਗੱਲ ਨਹੀਂ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਸਪੀਚ ਕਰਨੀ ਸੀ ਉਸ ਦੇ ਵਿਚ ਇਹ ਆਪਣੀ ਗਲ ਸਪੱਸ਼ਟ ਕਰ ਸਕਦੇ ਸੀ। ਮੇਰਾ ਕਹਿਣ ਦਾ ਤਾਂ ਭਾਵ ਇਹ ਸੀ ਕਿ ਇਨ੍ਹਾਂ ਨੇ ਹਰ ਬਲਾਕ ਦੇ ਵਿਚ ਮਾਡਲ ਸਕੂਲ ਖੋਲ੍ਹਣਾ ਹੈ। ਮੈਨੂੰ ਸਮਝ ਨਹੀਂ ਆਉਂਦੀ ਕਿ ਇੱਕ ਬਲਾਕ ਵਿਚ ਜਿਥੇ ਡੇਢ ਦੋ ਸੌ ਪਿੰਡ ਹਨ ਅਤੇ ਉਸ ਸਾਰੇ ਬਲਾਕ ਵਿਚ ਇਕ ਮਾਡਲ ਸਕੂਲ ਖੋਲ੍ਹਣਾ ਹੈ ਅਤੇ ਉਹ ਮਾਡਲ ਸਕੂਲ ਜਿਹੜਾ ਹੈ ਉਹ ਕਿੰਨੇ ਕੁ ਵਿਲੇਜਿਜ਼ ਦਾ ਪਰਪਜ਼ ਸਰਵ ਕਰੇਗਾ। ਬਲਕਿ ਮੈਂ ਤਾਂ ਇਹ ਸਮਝਦਾ ਹਾਂ ਕਿ ਉਹ ਤਾਂ ਸਗੋਂ ਮੂੰਹ ਚਿੜਾਏਗਾ ਉਨ੍ਹਾਂ ਗਰੀਬਾਂ ਦੇ ਬੱਚਿਆਂ ਦਾ ਜਿਹੜੇ ਉਥੇ ਪੜ੍ਹ ਨਹੀਂ ਸਕਣਗੇ ਅਤੇ ਉਹ ਸੋਚਣਗੇ ਕਿ ਸਾਡੀ ਬਦਕਿਸਮਤੀ ਹੈ ਕਿ ਅਸੀਂ ਇਨ੍ਹਾਂ ਸਕੂਲਾਂ ਵਿਚ ਪੜ੍ਹ ਨਹੀਂ ਸਕਦੇ। ਇਹ ਤਾਂ ਇਸ ਤਰ੍ਹਾਂ ਦੀ ਗੱਲ ਹੈ ਕਿ ਇਕ ਦੇ ਮੂੰਹ ਵਿਚ ਗਿਰਾਹੀ ਪਈ ਹੋਵੇ ਅਤੇ ਉਤੋਂ ਉਸ ਦੇ ਮੂੰਹ ਵਿਚ ਕੜਾਹ ਪਾ ਦਿਓ ਅਤੇ ਦੂਸਰਾ ਭੁੱਖਾ ਮਰਦਾ ਹੋਵੇ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦਾ ਵਿਤਕਰਾ ਠੀਕ ਨਹੀਂ ਹੈ। ਜੇ ਮਾਡਲ ਸਕੂਲ ਦੇਣੇ ਹਨ ਤਾਂ ਸਾਰੇ ਪਿੰਡਾਂ ਵਿਚ ਮਾਡਲ ਸਕੂਲ ਦਿਓ ਤਾਂ ਕਿ ਸਾਰੇ ਪਿੰਡਾਂ ਦੇ ਬੱਚੇ ਅੱਛੇ ਢੰਗ ਨਾਲ ਪੜ੍ਹ ਸਕਣ ਅਤੇ ਸਾਰੇ ਪਿੰਡਾਂ ਦੇ ਸਕੂਲਾਂ ਦਾ ਸਟੈਂਡਰਡ ਆਫ਼ ਐਜੂਕੇਸ਼ਨ ਅੱਛਾ ਹੋਵੇ।

ਡਿਪਟੀ ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਸਕੂਲਾਂ ਦੀ ਤਾਦਾਦ ਬਜਾਏ ਵਧਾਉਣ ਦੇ ਘਟਾਉਣ ਲੱਗੇ ਹਨ। 12188 ਪਿੰਡ ਹਨ ਲੇਕਿਨ 10866 ਸਕੂਲ ਹਨ। ਜਿਸ ਤਰ੍ਹਾਂ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਕਾਗਜ਼ਾਂ ਵਿਚ ਕਈ ਪਿੰਡ ਹਨ ਪਰ ਐਗਜ਼ਿਸਟ ਨਹੀਂ ਕਰਦੇ, ਉਹ ਪਿੰਡ ਬੇਚਿਰਾਗ ਹੋਣਗੇ। ਇਸ ਲਈ ਦੁਬਾਰਾ ਫਿਰ ਦੇਖ ਲੈਣ ਅਤੇ ਇਸ ਤਰ੍ਹਾਂ ਸਕੂਲਾਂ ਦੀ ਤਾਦਾਦ ਨੂੰ ਘਟਾਉਣਾ ਮੁਨਾਸਿਬ ਨਹੀਂ। ਇਸ ਦੇ ਨਾਲ ਇਕ ਤਾਂ ਜਿਹੜੇ ਜੇ. ਬੀ. ਟੀ. ਟੀਚਰਜ਼,

ਹਨ ਉਹ ਬੇਕਾਰ ਹੋਣਗੇ, ਬੇਰੁਜ਼ਗਾਰ ਹੋਣਗੇ । ਉਨ੍ਹਾਂ ਨੂੰ ਇਹ ਕੀ ਕਰਨਗੇ ਇਸ ਦੇ ਬਾਰੇ ਮਨਿਸਟਰ ਸਾਹਿਬ ਨੇ ਕੁਝ ਨਹੀਂ ਦੱਸਿਆ । ਦੂਸਰਾ ਕਈ ਬੱਚੇ ਜਿਹੜੇ ਹਨ ਉਹ ਦੂਰ ਪੜ੍ਹਨ ਵਾਸਤੇ ਨਹੀਂ ਜਾ ਸਕਦੇ । ਮੇਰੀ ਬੇਨਤੀ ਹੈ ਕਿ ਹਰ ਪਿੰਡ ਵਿਚ ਸਕੂਲ ਪ੍ਰੋਵਾਈਡ ਕਰਨ ਦਾ ਮਕਸਦ ਹੀ ਇਹੀ ਸੀ ਕਿ ਅਸੀਂ ਐਜੂਕੇਸ਼ਨ ਨੂੰ ਵਧਾ ਸਕੀਏ ਤਾਂਕਿ ਸੈਂਟ ਪਰ ਸੈਂਟ ਲੋਕ ਪੜ੍ਹੇ ਲਿਖੇ ਹੋਣ । ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਜਿਥੇ ਪ੍ਰਾਇਮਰੀ ਸਕੂਲਾਂ ਨੂੰ ਅੱਪਗ੍ਰੇਡ ਕਰਕੇ ਮਿਡਲ ਸਕੂਲ ਕਰਨ ਦੀ ਜ਼ਰੂਰਤ ਹੈ ਉਨ੍ਹਾਂ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਅੱਜ ਹੀ ਕੁਐਸਚਨ ਆਵਰ ਵਿਚ ਇਕ ਸਵਾਲ ਦੇ ਜਵਾਬ ਵਿਚ ਮਨਿਸਟਰ ਸਾਹਿਬ ਨੇ ਫੁਰਮਾਇਆ ਹੈ ਕਿ ਫੇਜ਼ਡ ਪ੍ਰੋਗਰਾਮ ਦੇ ਮੁਤਾਬਕ ਮਿਡਲ ਨੂੰ ਇਲੀਮੀਨੇਟ ਕਰ ਦਿਆਂਗੇ । ਇਲੀਮੀਨੇਟ ਸ਼ਬਦ ਜਿਹੜਾ ਵਰਤਿਆ ਗਿਆ ਹੈ ਇਹ ਖਦਸ਼ਾ ਜ਼ਾਹਰ ਕਰਦਾ ਹੈ ਕਿ ਮਿਡਲ ਸਕੂਲ ਹੌਲੀ ਹੌਲੀ ਖਤਮ ਹੋ ਜਾਣਗੇ ਔਰ ਫਿਰ ਪ੍ਰਾਇਮਰੀ ਸਕੂਲ ਅਤੇ ਹਾਈ ਸਕੂਲਜ਼ ਹੀ ਰਹਿਣਗੇ । ਜੇ ਸਾਰੇ ਸਕੂਲਾਂ ਨੂੰ ਇਹ ਬਣਾ ਦੇਣ ਤਾਂ ਇਹ ਬੜੀ ਚੰਗੀ ਗੱਲ ਹੈ, ਤਿੰਨ ਕਿਲੋਮੀਟਰ ਦੇ ਘੇਰੇ ਵਿਚ ਬਣਾ ਦੇਣ ਤਾਂ ਬੜੀ ਚੰਗੀ ਗੱਲ ਹੈ ਪਰ ਮੈਂ ਸਮਝਦਾ ਹਾਂ ਕਿ ਇਸ ਵੇਲੇ ਇਨ੍ਹਾਂ ਕੋਲੋਂ ਕੋਈ ਮਿਡਲ ਸਕੂਲ ਇਲੀਮੀਨੇਟ ਨਹੀਂ ਹੋ ਸਕੇਗਾ ਅਤੇ ਸਾਰੇ ਮਿਡਲ ਸਕੂਲ ਹਾਈ ਵੀ ਨਹੀਂ ਹੋ ਸਕਣਗੇ । ਇਹ ਇੱਕ ਕਨਫਿਊਜ਼ਨ ਕਰੀਏਟ ਕਰਨ ਵਾਲੀ ਗੱਲ ਹੈ । ਮੈਂ ਇਹ ਵੀ ਕਹਿਣਾ ਚਾਹਵਾਂਗਾ ਕਿ ਪਿਛਲੀ ਸਰਕਾਰ ਨੇ, ਕਾਂਗਰਸ ਦੀ ਸਰਕਾਰ ਨੇ ਹੀ ਮਿਡਲ ਤੱਕ ਐਜੂਕੇਸ਼ਨ ਫਰੀ ਕੀਤੀ ਔਰ ਅੱਠਵੀਂ ਜਮਾਤ ਤੱਕ ਦੇ ਬੱਚੇ ਤਾਲੀਮ ਮੁਫਤ ਹਾਸਲ ਕਰ ਰਹੇ ਹਨ । ਮੈਂ ਸਮਝਦਾ ਹਾਂ ਕਿ ਕ੍ਰਿਟਿਸਿਜ਼ਮ ਫਾਰ ਦੀ ਸੇਕ ਆਫ਼ ਕ੍ਰਿਟਿਸਿਜ਼ਮ ਨਹੀਂ ਕਰਨਾ ਚਾਹੀਦਾ । ਕੋਈ ਐਸੀ ਗੱਲ ਵੀ ਕਰਨੀ ਚਾਹੀਦੀ ਹੈ ਜਿਸ ਦੇ ਰਾਹੀਂ ਸਰਕਾਰ ਨੂੰ ਕੁਝ ਸੁਝਾਵ ਵੀ ਦੇਣੇ ਚਾਹੀਦੇ ਹਨ । ਮੈਂ ਸਰਕਾਰ ਨੂੰ ਇਕ ਸੁਝਾਵ ਦੇਣਾ ਚਾਹੁੰਦਾ ਹਾਂ । ਇਸ ਫਰੀ ਐਜੂਕੇਸ਼ਨ ਦੇ ਵਿਚ ਇਕ ਵਿਤਕਰਾ ਵੀ ਇਸ ਵੇਲੇ ਹੋ ਰਿਹਾ ਹੈ । ਉਹ ਵਿਤਕਰਾ ਕੀ ਹੈ ? ਇਸ ਵੇਲੇ ਗੌਰਮਿੰਟ ਸਕੂਲਾਂ ਵਿਚ ਮਿਡਲ ਐਜੂਕੇਸ਼ਨ ਫਰੀ ਹੈ ਅਤੇ ਉਥੇ ਬੱਚਿਆਂ ਤੋਂ ਕੋਈ ਪੈਸਾ ਨਹੀਂ ਲਿਆ ਜਾਂਦਾ ਪਰ ਜਿਹੜੇ ਪ੍ਰਾਈਵੇਟ ਸਕੂਲ ਹਨ ਅਤੇ ਉਨ੍ਹਾਂ ਦੀ ਤਾਦਾਦ ਵੀ ਜ਼ਿਆਦਾ ਹੈ ਉਥੇ ਬੱਚਿਆਂ ਨੂੰ ਤਾਲੀਮ ਮੁਫਤ ਨਹੀਂ ਦਿਤੀ ਜਾਂਦੀ । ਪ੍ਰਾਈਵੇਟ ਸਕੂਲਾਂ ਦੀ ਕਾਫ਼ੀ ਤਾਦਾਦ ਹੈ ਅਤੇ ਕਈ ਬੱਚੇ ਤਾਂ ਗੌਰਮਿੰਟ ਸਕੂਲਾਂ ਵਿਚ ਪੜ੍ਹਨਾ ਨਹੀਂ ਚਾਹੁੰਦੇ, ਉਹ ਪ੍ਰਾਈਵੇਟ ਸਕੂਲਾਂ ਵਿਚ ਪੜ੍ਹਨਾ ਚਾਹੁੰਦੇ ਹਨ, ਇਹ ਸੋਚ ਕੇ ਪ੍ਰਾਈਵੇਟ ਸਕੂਲਾਂ ਵਿਚ ਪੜ੍ਹਾਈ ਅੱਛੀ ਹੈ, ਉਨ੍ਹਾਂ ਦੇ ਰਿਜ਼ਲਟ ਵਗੈਰਾ ਅੱਛੇ ਹਨ ਅਤੇ ਪ੍ਰਾਈਵੇਟ ਸਕੂਲਾਂ ਦੇ ਬੱਚੇ ਮੈਰਿਟ ਤੇ ਆਉਂਦੇ ਹਨ ਅਤੇ ਪ੍ਰਾਈਵੇਟ ਸਕੂਲਾਂ ਦੇ ਬੱਚੇ ਸਕਾਲਰਸ਼ਿਪ ਲੈਂਦੇ ਹਨ ਜਦ ਕਿ ਗੌਰਮਿੰਟ ਦੇ ਸਕੂਲਾਂ ਦੇ ਬੱਚਿਆਂ ਦੀ ਨਾ ਇਤਨੀ ਮੈਰਿਟ ਆਉਂਦੀ ਹੈ ਅਤੇ ਨਾ ਕੋਈ ਇਤਨੇ ਸਕਾਲਰਸ਼ਿਪ ਲੈਂਦੇ ਹਨ । ਮੈਂ ਮਨਿਸਟਰ ਸਾਹਿਬ ਨੂੰ ਇਹ ਸੁਝਾਅ ਦੇਵਾਂਗਾ ਕਿ ਤਾਲੀਮ ਜਿਹੜੀ ਹੈ ਉਹ ਪ੍ਰਾਈਵੇਟ ਸਕੂਲਾਂ ਵਿਚ ਵੀ ਮਿਡਲ ਤੱਕ ਫਰੀ ਕਰ ਦੇਣੀ ਚਾਹੀਦੀ ਹੈ ਔਰ ਇਹ ਜਿਹੜਾ ਵਿਤਕਰਾ ਉਨ੍ਹਾਂ ਨਾਲ ਹੈ ਇਹ ਬਿਲਕੁਲ ਬੰਦ ਕਰ ਦੇਣਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਇਕ ਥਾਂ ਤੇ ਤਾਲੀਮ ਫਰੀ ਹੋਵੇ ਅਤੇ ਦੂਸਰੀ ਥਾਂ ਤੇ ਬੱਚਿਆਂ ਤੋਂ ਉਤਨੀ ਤੱਕ ਦੀ ਤਾਲੀਮ ਦੇ ਪੈਸੇ ਲਏ ਜਾਣ ਅਤੇ ਉਨ੍ਹਾਂ ਨੂੰ ਪੜ੍ਹਾਈ ਤੇ ਖਰਚਾ ਕਰਨਾ ਪਵੇ, ਇਹ ਕੋਈ ਮੁਨਾਸਿਬ ਗੱਲ ਨਹੀਂ ਹੈ । ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਇਹ ਸੁਝਾਵ ਦੇਵਾਂਗਾ ਕਿ ਉਹਨਾਂ ਨੂੰ ਪ੍ਰਾਈਵੇਟ ਸਕੂਲਾਂ ਵਿਚ ਫਰੀ ਐਜੂਕੇਸ਼ਨ ਮਿਡਲ ਤੱਕ ਕਰ ਦੇਣੀ ਚਾਹੀਦੀ ਹੈ ।

ਇਸ ਦੇ ਨਾਲ ਹੀ ਡਿਪਟੀ ਸਪੀਕਰ, ਮੈਂ ਇਹ ਵੀ ਕਹਾਂਗਾ ਕਿ ਮੈਟਰਿਕ ਕਲਾਸ ਤੱਕ ਦੇ ਬੱਚਿਆਂ ਦੀ ਫਰੀ ਐਜੂਕੇਸ਼ਨ ਕਰ ਦੇਣੀ ਚਾਹੀਦੀ ਹੈ । ਮੈਂ ਇਸ ਸਬੰਧੀ ਇਕ ਰੈਜ਼ੋਲਿਊਸ਼ਨ ਵੀ

[ਡਾਕਟਰ ਕੇਵਲ ਕ੍ਰਿਸ਼ਨ]

ਲਿਆਂਦਾ ਸੀ ਕਿ ਮੈਟ੍ਰਿਕ ਤੱਕ ਫਰੀ ਐਜੂਕੇਸ਼ਨ ਕਰਨੀ ਚਾਹੀਦੀ ਹੈ ਪਰ ਇਹ ਸਦਨ ਉਸ ਮਤੇ ਨੂੰ ਪਾਸ ਨਹੀਂ ਕਰ ਸਕਿਆ । ਇਥੇ ਚੇਅਰਮੈਨ ਬੈਠੇ ਸੀ ਅਤੇ ਉਨ੍ਹਾਂ ਨੇ ਇਸ ਦੀ ਇਜਾਜ਼ਤ ਨਹੀਂ ਸੀ ਦਿਤੀ, ਉਹ ਮਤਾ ਨਾ ਪਾਸ ਹੋਇਆ ਅਤੇ ਨਾ ਹੀ ਰੱਦ ਹੋਇਆ । ਮੈਂ ਬੇਨਤੀ ਕਰਾਂਗਾ ਕਿ ਐਜੂਕੇਸ਼ਨ ਮਨਿਸਟਰ ਸਾਹਿਬ ਇਸ ਤੇ ਵੀ ਰੋਸ਼ਨੀ ਪਾਉਣ ਕਿ ਉਹ ਮੈਟ੍ਰਿਕ ਤੱਕ ਦੀ ਐਜੂਕੇਸ਼ਨ ਕਦੋਂ ਤਕ ਫਰੀ ਕਰ ਸਕਣਗੇ, ਇਸ ਤੇ ਕੋਈ ਗੌਰ ਵੀ ਕਰਨਗੇ, ਜਾਂ ਨਹੀਂ ਕਰਨਗੇ, ਇਸ ਦੇ ਬਾਰੇ ਇਹ ਆਪਣੇ ਵਿਚਾਰ ਦੱਸਣ ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ ਕਿ ਪ੍ਰਾਈਵੇਟ ਟੀਚਰਾਂ ਤੇ ਇਨ੍ਹਾਂ ਨੇ ਇਕ ਮੇਹਰਬਾਨੀ ਕੀਤੀ ਹੈ । ਮੈਂ ਇਹ ਸਮਝਦਾ ਹਾਂ ਕਿ ਉਹ ਕੰਮ ਜਿਹੜਾ ਹੈ ਐਸਾ ਹੈ ਜਿਸ ਦੀ ਪ੍ਰਸ਼ੰਸਾ ਕਰਨੀ ਚਾਹੀਦੀ ਹੈ ਕਿਉਂਕਿ ਗੌਰਮਿੰਟ ਸਕੂਲਾਂ ਦੇ ਟੀਚਰਾਂ ਦੇ ਬਰਾਬਰ ਹੀ ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਦੀ ਤਨਖਾਹ ਕਰ ਦਿੱਤੀ ਹੈ । ਲੇਕਿਨ ਮੈਂ ਇਹ ਵੀ ਮਹਿਸੂਸ ਕਰਦਾ ਹਾਂ ਕਿ ਇਹ ਫੈਸਲਾ ਤਾਂ ਸਾਡੀ ਸਰਕਾਰ ਨੇ ਪਹਿਲਾਂ ਹੀ ਕਰ ਦਿੱਤਾ ਸੀ ਅਤੇ ਇੰਪਲੀਮੈਂਟ ਕਰਨ ਦਾ ਟਾਇਮ ਨਹੀਂ ਸੀ ਮਿਲਿਆ ਕਿਉਂਕਿ ਇਲੈਕਸ਼ਨ ਹੋ ਗਏ । ਪ੍ਰਾਇਮਰੀ ਸਕੂਲਾਂ ਲਈ ਅਲੈਹਿਦਾ ਡਾਇਰੈਕਟੋਰੇਟ ਬਣਾਉਣਾ, ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਨੂੰ ਗੌਰਮਿੰਟ ਸਕੂਲਾਂ ਦੇ ਟੀਚਰਾਂ ਦੇ ਐਟ ਪਾਰ ਕਰਨਾ ਉਸ ਵੇਲੇ ਕੈਬਨਿਟ ਵਿਚ ਡਿਸੀਜ਼ਨ ਹੋ ਚੁਕਾ ਸੀ ਪਰ ਇਹ ਲਾਗੂ ਨਹੀਂ ਸੀ ਹੋ ਸਕਿਆ ਕਿਉਂਕਿ ਇਲੈਕਸ਼ਨ ਹੋ ਗਏ ਅਤੇ ਗੌਰਮਿੰਟ ਬਦਲ ਗਈ । ਫਿਰ ਵੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਇਹ ਚੰਗਾ ਕੰਮ ਕੀਤਾ ਹੈ ਜਿਹੜਾ ਇਸ ਨੂੰ ਇੰਪਲੀਮੈਂਟ ਕਰ ਦਿੱਤਾ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਦਾ ਧਿਆਨ ਇਸ ਪਾਸੇ ਵਲ ਹੁਣ ਦੁਆਵਾਂਗਾ ਕਿ ਮੋਗਾ ਵਿਚ ਇਕ ਪ੍ਰਾਈਵੇਟ ਸਕੂਲ ਹੈ, ਖਾਲਸਾ ਹਾਈ ਸਕੂਲ ਮੋਗਾ, ਵਿਚ ਮਾਰਚ ਵਿਚ ਮੈਨੇਜਰ ਅਤੇ ਐਡਵਾਈਜ਼ਰ , ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਉਨ੍ਹਾਂ ਨੇ ਸਦਾਰਤ ਕੀਤੀ ਸੀ ਅਤੇ ਉਥੇ ਇਹ ਮੁਤਾਲਬਾ ਕੀਤਾ ਸੀ ਕਿ ਲਾਇਬਿਲਟੀ ਕਲਾਜ਼ ਲਈ ਇਕ ਨਵਾਂ ਸਰਕੂਲਰ ਜਿਹੜਾ ਪੰਜਾਬ ਸਰਕਾਰ ਵੱਲੋਂ ਇਸ਼ੂ ਹੋਇਆ ਹੈ ਉਸ ਦੇ ਬਾਰੇ ਉਨ੍ਹਾਂ ਨੇ ਕਿਹਾ ਹੈ ਕਿ ਸਰਕਾਰ ਇਸ ਤੇ ਨਜ਼ਰ-ਸਾਨੀ ਕਰੇ ਕਿਉਂਕਿ ਪ੍ਰਾਈਵੇਟ ਸਕੂਲਾਂ ਤੇ ਲਾਇਬਿਲਟੀ ਤਾਂ ਅੱਗੇ ਹੀ ਬੜੀ ਹੈ ਅਤੇ ਇਹ ਹੋਰ ਲਾਇਬਿਲਟੀ ਸਾਡੇ ਤੇ ਪਾ ਦਿਤੀ ਹੈ। ਇਸ ਨੂੰ ਦੂਰ ਕਰਨਾ ਚਾਹੀਦਾ ਹੈ ।

ਇਸ ਦੇ ਨਾਲ ਹੀ ਡਿਪਟੀ ਸਪੀਕਰ ਸਾਹਿਬ, ਮੈਂ ਇਕ ਸੁਝਾਵ ਵੀ ਦੇਵਾਂਗਾ ਕਿ ਪ੍ਰਾਈਵੇਟ ਸਕੂਲਾਂ ਦੀ ਹਾਲਤ ਇਸ ਦ੍ਰਿਸ਼ਟੀ ਕੋਣ ਤੋਂ ਵੀ ਖਰਾਬ ਹੈ ਕਿ ਉਥੇ ਲੜਕਿਆਂ ਦੀ ਤਾਦਾਦ ਬਹੁਤ ਜ਼ਿਆਦਾ ਹੈ ਅਤੇ ਟੀਚਰਜ਼ ਬਹੁਤ ਘੱਟ ਹਨ । ਇਸ ਲਈ ਉਹ ਬਾਰ ਬਾਰ ਮੰਗ ਕਰਦੇ ਹਨ ਕਿ ਸਾਨੂੰ ਹੋਰ ਟੀਚਰ ਰੱਖਣ ਦੀ ਇਜਾਜ਼ਤ ਦਿੱਤੀ ਜਾਵੇ ਪਰ ਮੈਂ ਦੇਖਦਾ ਹਾਂ ਕਿ ਇਸ ਬਜਟ ਵਿਚ ਹੋਰ ਗੁੰਜਾਇਸ਼ ਹੈ ਹੀ ਨਹੀਂ । ਇਹ ਗੱਲ ਵੀ ਬਹੁਤ ਜ਼ਰੂਰੀ ਹੈ ਅਤੇ ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਉਥੇ ਇਕ ਇਕ ਕਲਾਸ ਦੇ ਵਿਚ ਬੱਚੇ ਜਿਹੜੇ ਪੜ੍ਹਦੇ ਹਨ ਉਹ 70-70, 80-80 ਅਤੇ 90-90 ਹਨ । ਉਹ ਬੱਚੇ ਕਿਸ ਤਰ੍ਹਾਂ ਇਕ ਟੀਚਰ ਤੋਂ ਇਨਸਾਫ ਪੜ੍ਹਾਈ ਦੇ ਬਾਰੇ ਵਿਚ ਲੈ ਸਕਦੇ ਹਨ ਔਰ ਇਕ ਟੀਚਰ ਸਾਰੇ ਬੱਚਿਆਂ ਨਾਲ ਪੜ੍ਹਾਈ ਵਿਚ ਕਿਸ ਤਰ੍ਹਾਂ ਇਨਸਾਫ ਕਰ ਸਕਦਾ ਹੈ । ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਇਸ ਸਬੰਧ ਵਿਚ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ ।

ਮੈਂ ਇਕ ਹੋਰ ਸੁਝਾਵ ਇਸ ਸਰਕਾਰ ਨੂੰ ਦੇਵਾਂਗਾ ਕਿ ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਨੂੰ ਜਿਹੜੀ ਗਰਾਂਟ ਮਿਲਦੀ ਹੈ, 95% ਖਰਚੇ ਦੀ ਗਰਾਂਟ ਪ੍ਰਾਈਵੇਟ ਸਕੂਲਾਂ ਨੂੰ ਦੇਣ ਵਾਸਤੇ ਚੀਜ਼ ਪਹਿਲਾਂ ਤੋਂ ਹੀ ਪਾਸ ਹੋ ਚੁਕੀ ਹੈ, ਇਹ ਗਰਾਂਟ ਬੜੀ ਦੇਰ ਨਾਲ ਮਿਲਦੀ ਹੈ ਅਤੇ ਉਥੇ ਦੇ ਟੀਚਰਾਂ ਨੂੰ ਤਨਖਾਹ ਮਿਲਣ ਲੱਗਿਆਂ 3-3, 4-4 ਮਹੀਨੇ ਲੱਗ ਜਾਂਦੇ ਹਨ । ਉਨ੍ਹਾਂ ਨੂੰ ਤਨਖਾਹ ਮਹੀਨੇ ਦੇ ਮਹੀਨੇ ਰੈਗੂਲਰ ਨਹੀਂ ਮਿਲਦੀ । ਇਸ ਦੇ ਵਿਚ ਵੀ ਕੋਈ ਚੇਂਜ ਲਿਆਉਣੀ ਚਾਹੀਦੀ ਹੈ ਤਾਂ ਕਿ ਟੀਚਰਾਂ ਨੂੰ ਮਹੀਨੇ ਦੇ ਮਹੀਨੇ ਤਨਖਾਹ ਮਿਲ ਸਕੇ ।

ਇਕ, ਡਿਪਟੀ ਸਪੀਕਰ ਸਾਹਿਬ, ਮੈਨੂੰ ਬੜੀ ਹੈਰਾਨਗੀ ਹੋਈ ਹੈ ਕਿ ਇਹ ਸਰਕਾਰ ਵੈਸੇ ਤਾਂ ਕਹਿੰਦੀ ਹੈ ਕਿ ਅਸੀਂ ਬੇਕਾਰੀ ਦੂਰ ਕਰਾਂਗੇ ਪਰ ਇਨ੍ਹਾਂ ਅਨਇੰਪਲਾਈਡ ਨੌਜਵਾਨਾ ਨੂੰ ਅਨਇੰਪਲਾਇਮੈਂਟ ਅਲਾਊਂਸ ਟੋਕਨ ਦੇ ਤੌਰ ਤੇ, ਦਿਖਾਵੇ ਦੇ ਤੌਰ ਤੇ ਲਿਆਂਦਾ ਹੈ ਕਿ ਜਿਸ ਦਾ ਨਾਮ 5 ਸਾਲ ਤੱਕ ਰਜਿਸਟਰ ਰਹਿ ਸਕੇ, ਉਨ੍ਹਾਂ ਨੂੰ ਇਹ ਅਲਾਊਂਸ ਮਿਲੇਗਾ । ਮੇਰਾ ਖਿਆਲ ਹੈ ਕਿ ਇਕ ਲੱਖ ਜਾਂ 2 ਲੱਖ ਨੂੰ ਇਹ ਬੇਰੁਜ਼ਗਾਰੀ ਅਲਾਊਂਸ ਮਿਲੇਗਾ ਜਾਂ ਨਹੀਂ ਮਿਲੇਗਾ, ਇਹ ਸਿਰਫ ਆਟੇ ਵਿਚ ਲੂਣ ਵਾਲੀ ਗੱਲ ਹੋਵੇਗੀ । ਇਕ ਪਾਸੇ ਤਾਂ ਸਰਕਾਰ ਚਾਹੁੰਦੀ ਹੈ ਕਿ ਬੇਕਾਰੀ ਹਟੇ ਦੂਸਰੇ ਪਾਸੇ ਡਿਪਟੀ ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਸਾਡੀ ਪਿਛਲੀ ਸਰਕਾਰ ਨੇ ਐਜੂਕੇਸ਼ਨ ਨੂੰ ਵੋਕੇਸ਼ਨੇਲਾਈਜ਼ ਕੀਤਾ ਸੀ, ਜੌਬਜ਼ ਔਰੀਐਂਟਿਡ ਬਣਾਇਆ ਸੀ ਔਰ ਇਸ ਦੇ ਲਈ 100 ਮਿਡਲ ਸਕੂਲ ਔਰ 50 ਹਾਈ ਸਕੂਲ ਲਏ ਗਏ ਸਨ । ਇਹ ਇਕ ਸਿਲਸਿਲਾ ਸ਼ੁਰੂ ਕੀਤਾ ਸੀ। ਮੈਨੂੰ ਵੇਖ ਕੇ ਦੁਖ ਹੋਇਆ ਹੈ ਕਿ ਇਨ੍ਹਾਂ ਨੇ ਇੱਕ ਵੀ ਸਕੂਲ ਨਹੀਂ ਵਧਾਇਆ । ਇਹ ਮਿਡਲ ਸਕੂਲ 100 ਦੀ ਬਜਾਏ 200 ਜਾਂ 400 ਕਰ ਦਿੰਦੇ ਅਤੇ ਇਸ ਤਰ੍ਹਾਂ ਹਾਈ ਸਕੂਲ ਵਧਾ ਦਿੰਦੇ ਪਰ ਇਨ੍ਹਾਂ ਨੇ ਇਧਰ ਕੁੱਝ ਨਹੀਂ ਕੀਤਾ । (ਵਿਘਨ) ਮੈਨੂੰ ਤਾਂ ਇਹ ਇਨਫਰਮੇਸ਼ਨ ਮਿਲੀ ਹੈ ਕਿ ਵੋਕੇਸ਼ਨੇਲਾਈਜ਼ਡ ਕਲਾਸਾਂ ਦਾ ਇਨ੍ਹਾਂ ਨੇ ਇਮਤਿਹਾਨ ਤੱਕ ਨਹੀਂ ਲਿਆ । ਮੈਂ ਸਮਝਦਾ ਹਾਂ ਕਿ ਇਹ ਬੜੀ ਬਦਕਿਸਮਤੀ ਦੀ ਗੱਲ ਹੈ ਔਰ ਇਹ ਅੱਛੀ ਗੱਲ ਨਹੀਂ ਹੈ । ਸਰਕਾਰ ਨੂੰ ਜੌਬਜ਼ ਔਰੀਐਂਟਿਡ ਐਜੂਕੇਸ਼ਨ ਦੇਣੀ ਚਾਹੀਦੀ ਹੈ । ਅਗਰ ਨਾ ਹੋਵੇ ਤਾਂ ਮੈਂ ਸਮਝਦਾ ਹਾਂ ਕਿ ਇਹ ਸਾਡੇ ਸਕੂਲ ਬੇਕਾਰੀ ਦੀ ਵਰਕਸ਼ਾਪ ਬਣ ਕੇ ਰਹਿ ਜਾਣਗੇ । ਸਕੂਲਾਂ ਵਿਚ ਕਾਲਜਾਂ ਵਿਚ ਵਾਈਟ ਕਾਲਰਡ ਜੌਬਜ਼ ਕਰਨ ਵਾਲੇ ਭੱਜੇ ਫਿਰਨਗੇ । ਮੈਂ ਦੱਸਦਾ ਹਾਂ ਕਿ ਅੱਜ ਸਟੂਡੈਂਟਸ ਵਿਚ ਅਨਰੈਸਟ ਕਿਉਂ ਹੈ ਇਹ ਬੇਚੈਨੀ ਕਿਉਂ ਹੈ, ਇਹ ਇਸ ਕਰਕੇ ਹੈ ਕਿ ਸਕੂਲਾਂ ਔਰ ਕਾਲਜਾਂ ਵਿਚ ਜਿਹੜੀ ਵਿਦਿਆ ਦਿਤੀ ਜਾਂਦੀ ਹੈ ਉਹ ਜੌਬਜ਼ ਔਰੀਐਂਟਿਡ ਨਹੀਂ ਹੈ । ਅਗਰ ਸਕੂਲਾਂ ਵਿਚ ਘੜੀਆਂ ਬਣਾਉਣੀਆਂ, ਫੋਟੋਗਰਾਫੀ, ਟਰਕਟਰਜ਼ ਚਲਾਉਣਾ ਜਾਂ ਐਗਰੀਕਲਚਰ ਦੇ ਕੰਮ ਸਿਖਾਏ ਜਾਣ ਜਿਸ ਨਾਲ ਉਨ੍ਹਾਂ ਨੂੰ ਪੜ੍ਹਾਈ ਪੂਰੀ ਕਰਨ ਦੇ ਬਾਦ ਨੌਕਰੀ ਦੀ ਲੋੜ ਨਾ ਪਵੇ ਔਰ ਉਹ ਆਪਣੀ ਰੋਜ਼ੀ ਉਸ ਹਿਸਾਬ ਨਾਲ ਕਮਾ ਸਕੇ ਬਨਿਸਬਤ ਇਸ ਦੇ ਕਿ ਸਰਕਾਰ ਐਸੀ ਐਜੂਕੇਸ਼ਨ ਦੇਵੇ ਕਿ ਅਜੂਕੇਸ਼ਨ ਪ੍ਰਾਪਤ ਕਰਨ ਤੋਂ ਬਾਅਦ ਗੌਰਮਿੰਟ ਔਰ ਘਰ ਵਾਲਿਆਂ ਲਈ ਪਰੇਸ਼ਾਨੀ ਦਾ ਬਾਇਸ ਬਣੇ ਔਰ ਇਹ ਬੜੀ ਮਾਯੂਸਕੁਨ ਗੱਲ ਹੈ ਜਿਹੜਾ ਇਸ ਐਜੂਕੇਸ਼ਨ ਨੂੰ ਹਟਾ ਦਿਤਾ ਗਿਆ ਹੈ ਔਰ ਇਸ ਵੱਲ ਕੋਈ ਧਿਆਨ ਨਹੀਂ ਦਿਤਾ । ਡਿਪਟੀ ਸਪੀਕਰ ਸਾਹਿਬ, ਪੜ੍ਹਾਈ ਕਰਨ ਵਾਸਤੇ ਬੱਚਿਆਂ ਵਿਚ ਉਤਸ਼ਾਹ ਪੈਦਾ ਕਰਨਾ ਚਾਹੀਦਾ ਹੈ । ਇਹ ਠੀਕ ਹੈ ਕਿ ਸਾਰੇ ਬੱਚੇ ਇਤਨੇ ਲਾਇਕ ਨਹੀਂ ਹੁੰਦੇ ਕਿ ਆਈ. ਏ. ਐਸ. ਬਣ ਸਕਣ, ਜਾਂ ਲਾਇਕ ਵਕੀਲ ਬਣ ਸਕਣ, ਲਾਇਕ ਡਾਕਟਰ ਬਣ ਸਕਣ, ਪਰ ਕੁੱਝ ਬਰੀਲੀਐਂਟ ਬੱਚੇ ਹੁੰਦੇ ਹਨ ਅਗਰ ਉਨ੍ਹਾਂ ਦੀ ਮੱਦਦ ਸਰਕਾਰ ਵੱਲੋਂ ਨਾ ਕੀਤੀ ਗਈ

[ਡਾਕਟਰ ਕੇਵਲ ਕ੍ਰਿਸ਼ਨ]

ਜਾਂ ਐਜੂਕੇਸ਼ਨ ਦੇ ਮਹਿਕਮੇ ਦੀ ਤਰਫ਼ ਤੋਂ ਨਾ ਕੀਤੀ ਗਈ ਤਾਂ ਉਹ ਬੱਚੇ ਰਹਿ ਜਾਂਦੇ ਹਨ । ਫਰਜ਼ ਕਰ ਲਵੋ ਕਿ ਇਕ ਗਰੀਬ ਦਾ ਬੱਚਾ ਹੈ ਜਾਂ ਕਿਸੇ ਹਰੀਜਨ ਦਾ ਬੱਚਾ ਹੈ ਜਾਂ ਉਹ ਇਕਨਾਮਿਕਲੀ ਬੈਕਵਰਡ ਦਾ ਬੱਚਾ ਹੈ ਉਨ੍ਹਾਂ ਨੂੰ ਜ਼ਰੂਰ ਥੋੜੀ ਬਹੁਤ ਸਹਾਇਤਾ ਮਿਲੀ ਹੈ । ਮੈਂ ਸਮਝਦਾ ਹਾਂ ਕਿ ਇਹ ਸਹਾਇਤਾ ਨਾਕਾਫ਼ੀ ਹੈ । ਜਿਹੜੇ ਬੱਚੇ ਬ੍ਰਿਲੀਐਂਟ ਹੋਣ ਉਨ੍ਹਾਂ ਨੂੰ ਵਜ਼ੀਫੇ ਮਿਲਣੇ ਚਾਹੀਦੇ ਹਨ । ਉਨ੍ਹਾਂ ਨੂੰ ਓਨ ਕਰਨਾ ਚਾਹੀਦਾ ਹੈ । ਇਹ ਸਿਲਸਿਲਾ ਪਿਛਲੇ ਕੁਝ ਸਾਲਾਂ ਵਿਚ ਸ਼ੁਰੂ ਹੋਇਆ ਸੀ ਪਰ ਇਹ ਨਿਰਉਤਸਾਹਿਤ ਕਰ ਦਿਤਾ ਇਸ ਦੀ ਮੈਨੂੰ ਬੜੀ ਹੈਰਾਨੀ ਹੋਈ ਹੈ । ਮੈਂ ਪਿਛਲੇ ਸਾਲਾਂ ਦੀਆਂ ਕੁਝ ਫਿਗਰਜ਼ ਦੱਸਦਾ ਹਾਂ (ਘੰਟੀ) ਡਿਪਟੀ ਸਪੀਕਰ ਸਾਹਿਬ, 1974-75 ਵਿਚ 916 ਬ੍ਰੀਲੀਐਂਟ ਬੱਚਿਆਂ ਦੀ ਮੱਦਦ ਕੀਤੀ ਗਈ ਸੀ, 1975-76 ਵਿਚ 1245, 1976-77 ਵਿਚ 2,082 ਅਤੇ ਹੁਣ 1977-78 ਔਰ 1978-79 ਵਿਚ ਸਿਰਫ਼ 2,191 ਬੱਚਿਆਂ ਦੀ ਮੱਦਦ ਕੀਤੀ ਗਈ । ਮੈਂ ਸਮਝਦਾ ਹਾਂ ਕਿ ਹਜ਼ਾਰਾਂ ਬੱਚੇ ਐਸੇ ਮਿਲ ਸਕਦੇ ਹਨ ਜਿਨ੍ਹਾਂ ਨੂੰ ਸਰਕਾਰ ਮੱਦਦ ਦੇਵੇ ਔਰ ਵਜ਼ੀਫੇ ਵੀ ਦੇਵੇ ਤਾਂ ਕਿ ਉਹ ਉਚੀ ਸਿਖਸ਼ਾ ਹਾਸਲ ਕਰ ਸਕਣ । ਮੈਂ ਸਮਝਦਾ ਹਾਂ ਕਿ ਵੋਕੇਸ਼ਨਾਲਾਈਜ਼ ਐਜੂਕੇਸ਼ਨ ਨਾਲ ਬੜੀ ਬੇਇਨਸਾਫੀ ਕੀਤੀ ਹੈ । ਡਿਪਟੀ ਸਪੀਕਰ ਸਾਹਿਬ, ਇਕ ਹੋਰ ਵਿਤਕਰਾ ਇਸ ਤਰ੍ਹਾਂ ਦਾ ਪਹਿਲਾਂ ਤੋਂ ਚਲਦਾ ਆ ਰਿਹਾ ਹੈ ਉਹ ਇਹ ਹੈ ਕਿ ਕਈ ਬੱਚੇ ਕਿਸੇ ਆਦਮੀਆਂ ਦੇ ਜਾਂ ਕਿਸੇ ਬੜੇ ਅਫਸਰ ਦੇ ਅਗਰ ਖੁਸ਼ ਕਿਸਮਤੀ ਨਾਲ ਅੱਛੀ ਪੜ੍ਹਾਈ ਹਾਸਲ ਕਰ ਲੈਂਦੇ ਹਨ ਔਰ ਜੇ ਉਹ ਵਜ਼ੀਫੇ ਤੱਕ ਪਹੁੰਚ ਜਾਂਦੇ ਹਨ ਤਾਂ ਉਥੇ ਤਨਖਾਹ ਦੀ ਗੱਲ ਆ ਜਾਂਦੀ ਹੈ, ਇਨਕਮ ਦੀ ਗੱਲ ਆ ਜਾਂਦੀ ਹੈ ਅਤੇ ਉਨ੍ਹਾਂ ਨੂੰ ਸਕਾਲਰਸ਼ਿਪ ਨਹੀਂ ਮਿਲਦਾ । ਇਹ ਤਾਂ ਉਤਸ਼ਾਹ ਦੀ ਗੱਲ ਹੈ । ਜੇਕਰ ਬੱਚੇ ਨੂੰ ਪਰੋਤਸਾਹਨ ਦਿਤਾ ਜਾਏ ਤਾਂ ਉਹ ਹੋਰ ਉਤਸ਼ਾਹ ਨਾਲ ਪੜ੍ਹਦਾ ਹੈ । ਇਸ ਦੇ ਨਾਲ ਉਸ ਦੀ ਫੈਮਿਲੀ ਦੀ ਆਰਥਿਕ ਹਾਲਤ ਤੇ ਕੋਈ ਫਰਕ ਨਹੀਂ ਪੈਂਦਾ ਇਹ ਤਾਂ ਬੱਚੇ ਦੇ ਉਤਸ਼ਾਹ ਵਧਾਉਣ ਲਈ ਹੈ। ਉਸ ਬੱਚੇ ਨੂੰ ਹੋਰ ਉਤਸ਼ਾਹ ਮਿਲੇਗਾ ਐਜੂਕੇਸ਼ਨ ਫੀਲਡ ਵਿਚ ਉਹ ਤਰੱਕੀ ਕਰੇਗਾ । ਇਹ ਜਿਹੜੀ ਤਰੁਟੀ ਹੈ ਇਸ ਨੂੰ ਦੂਰ ਕਰਨ ਲਈ ਇਸ ਵਿਚ ਅਮੈਂਡਮੈਂਟ ਕਰ ਦੇਣੀ ਚਾਹੀਦੀ ਹੈ ਅਤੇ ਉਨ੍ਹਾਂ ਬੱਚਿਆਂ ਨੂੰ ਵੀ ਵਜ਼ੀਫਾ ਮਿਲੇ । ਡਿਪਟੀ ਸਪੀਕਰ ਸਾਹਿਬ ਸਾਨੂੰ ਬੜੀ ਖੁਸ਼ੀ ਹੈ ਕਿ ਸਾਡੀ ਪਿਛਲੀ ਸਰਕਾਰ ਨੇ ਫਿਜ਼ੀਕਲ ਐਜੂਕੇਸ਼ਨ ਕੰਪਲਸਰੀ ਸਬਜੈਕਟ ਸਕੂਲਾਂ ਵਿਚ ਕੀਤਾ ਸੀ । ਇਸ ਦਾ ਕਰੈਡਿਟ ਸਾਡੀ ਸਰਕਾਰ ਨੂੰ ਜਾਂਦਾ ਹੈ । ਕਿਉਂਕਿ ਸਪੋਰਟਸ ਦੇ ਮੈਦਾਨ ਵਿਚ ਜਿਥੇ ਸਾਡਾ ਦੇਸ਼ ਬਾਕੀ ਦੁਨੀਆਂ ਦੇ ਮੁਕਾਬਲੇ ਵਿਚ ਪਿਛੜ ਰਿਹਾ ਸੀ ਉਥੇ ਪੰਜਾਬੀਆਂ ਨੇ ਵੇਖਿਆ ਅਤੇ ਵਿਚਾਰ ਕੀਤਾ ਕਿ ਇਸ ਮਾਮਲੇ ਵਿਚ ਆਪਣੇ ਬੱਚਿਆਂ ਨੂੰ ਸ਼ੁਰੂ ਤੋਂ ਤਿਆਰ ਕਰਨਾ ਚਾਹੀਦਾ ਹੈ ਤਾਂ ਕਿ ਉਹ ਦੁਨੀਆਂ ਦੇ ਖੇਡਾਂ ਦੇ ਮੈਦਾਨ ਵਿਚ ਤਰੱਕੀ ਕਰ ਸਕਣ । (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਦੋ ਮਿੰਟਾਂ ਵਿਚ ਹੀ ਖਤਮ ਕਰ ਦਿਆਂਗਾ । ਡਿਪਟੀ ਸਪੀਕਰ ਸਾਹਿਬ, ਸਪੋਰਟਸ ਦੇ ਚੈਪਟਰ ਵਿਚ ਜਿਹੜਾ ਪੰਜਾਬ ਦਾ ਐਨੂਅੱਲ ਪਲਾਨ ਹੈ ਉਸ ਦੇ ਵਿਚ "ਐਫ" ਸਪੋਰਟਸ ਐਂਡ ਗੇਮਜ਼ ਦੇ ਸਫ਼ਾ 153 ਕਲਾਜ਼ 23 ਚੈਪਟਰ 9 ਵਿਚ ਖੇਲਾਂ ਵਾਸਤੇ ਇਨ੍ਹਾਂ ਨੇ 6 ਲੱਖ ਘਟਾ ਦਿਤਾ ਹੈ ਅਤੇ 39 ਲੱਖ ਰੁਪਏ ਰੱਖੇ ਹਨ । ਇਹ ਪੜ੍ਹ ਕੇ ਬੜੀ ਹੈਰਾਨੀ ਹੋਈ ਹੈ ਕਿ ਉਹ 35 ਲੱਖ ਕਰ ਦਿਤੇ ਬਜਾਏ ਇਸ ਦੇ ਕਿ ਪੈਸੇ ਵਧਾਉਂਦੇ ਅਤੇ ਸਪੋਰਟਸ ਦੀ ਤਰੱਕੀ ਕਰਦੇ ਤਾਂ ਕਿ ਸਪੋਰਟਸ ਨੂੰ ਇਨਸੈਂਟਿਵ ਮਿਲਦਾ ਪਰ ਇਸ ਦੇ ਵਿਚ ਉਲਟ ਹੀ ਕੀਤਾ ਹੈ । ਇਨ੍ਹਾਂ ਨੂੰ ਇਸ ਪਾਸੇ ਵੱਲ ਹੋਰ ਸੋਚਣਾ ਚਾਹੀਦਾ ਹੈ । ਅਸੀਂ 204 ਡੀ. ਪੀ. ਈ. ਰੱਖੇ ਸਨ (ਘੰਟੀ) ਮੈਂ ਸਮਝਦਾ ਹਾਂ ਕਿ ਸਾਡੇ ਸਪੋਰਟਸ ਦੇ 4 ਵਿੰਗ ਹਨ । ਇਹ ਹੋਰ ਜ਼ਿਲ੍ਹਿਆਂ ਵਿਚ ਵੀ ਖੋਲ੍ਹਣੇ ਚਾਹੀਦੇ ਹਨ । ਇਸ ਵੱਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਹਿਣਾ ਚਾਹਵਾਂਗਾ ਕਿ ਜਦੋਂ ਵੀ ਅਕਾਲੀ-ਜਨਤਾ ਕੁਲੀਸ਼ਨ ਸਰਕਾਰ ਬਣਦੀ ਹੈ ਉਦੋਂ ਮੀਡੀਅਮ ਆਫ ਇੰਸਟ੍ਰਕਸ਼ਨ ਦੀ ਬੜੀ ਪ੍ਰਾਬਲਮ ਪੈਦਾ ਹੋ ਜਾਂਦੀ ਹੈ । ਇਸ ਦੇ ਵਾਸਤੇ ਕਦੇ ਡਾਇਰੈਕਸ਼ਨਜ਼ ਜਾਰੀ ਹੋ ਜਾਂਦੀਆਂ ਹਨ ਕਿ ਜਿਹੜੇ ਪ੍ਰਾਈਵੇਟ ਸਟੂਡੈਂਟਸ ਹਨ ਉਹ ਪੰਜਾਬੀ ਰੱਖਣਗੇ ਔਰ ਉਹ ਮੀਡੀਅਮ ਬਦਲ ਨਹੀਂ ਸਕਦੇ । ਕਦੇ ਇਸ ਤਰ੍ਹਾਂ ਦੀਆਂ ਇੰਸਟਕਸ਼ਨਜ਼ ਪ੍ਰਾਈਵੇਟ ਸਕੂਲਾਂ ਵਿਚ ਚਲੀਆਂ ਜਾਂਦੀਆਂ ਹਨ । ਇਹ ਜਿਹੜੀ ਗੜਬੜ ਹੈ ਇਹ ਹੋਣੀ ਨਹੀਂ ਚਾਹੀਦੀ । ਮੈਂ ਮਹਿਸੂਸ ਕੀਤਾ ਹੈ ਕਿ ਇਹ ਸੁਭਾਵਕ ਹੈ ਕਿਉਂਕਿ ਅਕਾਲੀ ਪਾਰਟੀ ਦੀ ਜਿਹੜੀ ਸੰਸਥਾ ਹੈ, ਉਸ ਦੀ ਧਰਮ ਔਰ ਸਿਆਸਤ ਵਿਚ ਕੋਈ ਫਰਕ ਨਹੀਂ ਔਰ ਉਹ ਐਜੂਕੇਸ਼ਨ ਵਿਚ ਵੀ ਇਸ ਢੰਗ ਨਾਲ ਸਮਝਦੇ ਹਨ । ਹਿੰਦੀ ਜੋ ਕਿ ਸਟੇਟ ਦੀ ਰਾਸ਼ਟਰ ਭਾਸ਼ਾ ਹੈ, ਉਸ ਦੇ ਨਾਲ ਵਿਤਕਰਾ ਕਰਨਾ ਮੁਨਾਸਬ ਨਹੀਂ । ਮੁਨਾਸਬ ਤਾਂ ਇਹ ਹੈ ਕਿ ਮੀਡੀਅਮ ਆਫ ਇਨਸਟ੍ਰਕਸ਼ਨਜ਼ ਲਈ ਖੁਲ੍ਹੀ ਆਜ਼ਾਦੀ ਹੋਣੀ ਚਾਹੀਦੀ ਹੈ ਔਰ ਜਿਸ ਤਰ੍ਹਾਂ ਪ੍ਰਾਈਵੇਟ ਸਕੂਲਾਂ ਨੂੰ ਖੁਲ੍ਹ ਦਿਤੀ ਹੋਈ ਹੈ, ਇਸੇ ਤਰ੍ਹਾਂ ਹੋਰ ਸਾਰੇ ਸਕੂਲਾਂ ਵਿਚ ਵੀ ਹੋਣਾ ਚਾਹੀਦਾ ਹੈ । ਅੱਜ ਮੈਨੂੰ ਇਹ ਵੇਖ ਕੇ ਹੈਰਾਨੀ ਹੁੰਦੀ ਹੈ ਕਿ ਕਿਸੇ ਸਕੂਲ ਵਿਚ ਟਾਟ ਨਹੀਂ ਹਨ ਅਤੇ ਕਿਸੇ ਸਕੂਲ ਵਿਚ ਡੈਸਕ ਨਹੀਂ ਹਨ । ਪਰ ਦੂਜੇ ਪਾਸੇ ਇਸ ਤਰ੍ਹਾਂ ਨਾਲ ਵਿਤਕਰਾ ਕੀਤਾ ਜਾ ਰਿਹਾ ਹੈ ਕਿ ਦਸ਼ਮੇਸ਼ ਅਕਾਡਮੀ ਲਈ 2 ਕਰੋੜ ਰੁਪਿਆ ਦੇ ਦਿਤਾ ਅਤੇ ਗੁਰੂ ਗੋਬਿੰਦ ਸਿੰਘ ਕਾਲਜ ਲਈ ਸਾਢੇ 5 ਕਰੋੜ ਰੁਪਿਆ ਰੱਖ ਲਿਆ । ਪਰ ਰਿਸ਼ੀ ਦਯਾ ਨੰਦ ਦੇ ਨਾਂ ਤੇ ਕੋਈ ਨਵੀਂ ਯੂਨੀਵਰਸਿਟੀ ਨਹੀਂ ਬਣਾਈ ਜਦੋਂ ਕਿ ਸਿਖਿਆ ਦੇ ਪੱਖ ਵਿਚ ਆਰੀਆ ਸਮਾਜ ਨੇ ਵੀ ਬੜਾ ਕੰਮ ਕੀਤਾ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਸਾਰੇ ਪਾਸੇ ਸੈਕੂਲਰ ਸੋਚ ਹੋਣੀ ਚਾਹੀਦੀ ਹੈ । ਇਸ ਦੇ ਨਾਲ ਹੀ ਮੈਂ ਇਕ ਦੋ ਸੁਝਾਵ ਦੇਣਾ ਚਾਹੁੰਦਾ ਹਾਂ । (ਘੰਟੀ) ਜਿਥੇ ਅਸੀਂ ਮਾਂ ਬਾਪ ਨੂੰ ਟਰੇਂਡ ਕਰਨ ਲਈ ਕਹਿੰਦੇ ਹਾਂ ਉਥੇ ਮੈਂ ਸਮਝਦਾ ਹਾਂ ਕਿ ਅਧਿਆਪਕਾਂ ਵਾਸਤੇ ਵੀ ਕੋਈ ਰਿਫਰੈਸ਼ਰ ਕੋਰਸਿਜ਼ ਹੋਣੇ ਚਾਹੀਦੇ ਹਨ ਤਾਂਕਿ ਉਹ ਇੱਕ ਆਦਰਸ਼ ਟੀਚਰ ਬਣ ਸਕਣ । ਐਜੂਕੇਸ਼ਨ ਵਿਚ 14 ਸਾਲ ਪੜ੍ਹਨ ਤੋਂ ਬਾਅਦ ਜੇ ਕੋਈ ਬੱਚਾ ਐਸੇ ਕੰਮ ਕਰਨ ਲੱਗ ਪਵੇ ਜਿਹੜੇ ਕਿ ਉਸ ਨੂੰ ਨਹੀਂ ਕਰਨੇ ਚਾਹੀਦੇ ਤਾਂ ਇਹ ਮੁਨਾਸਿਬ ਨਹੀਂ । ਇਸ ਲਈ ਮੇਰਾ ਇਹ ਸੁਝਾਵ ਹੈ ਕਿ ਇਸ ਤਰ੍ਹਾਂ ਦੇ ਕਦਮ ਜ਼ਰੂਰ ਚੁਕੇ ਜਾਣੇ ਚਾਹੀਦੇ ਹਨ ਤਾਂਕਿ ਕੌਮ ਦੀ ਸੇਵਾ ਠੀਕ ਤਰੀਕੇ ਨਾਲ ਹੋ ਸਕੇ ।

ਇੱਕ ਸੁਝਾਵ ਮੈਂ ਇਹ ਦੇਵਾਂਗਾ ਕਿ ਟੀਚਰਾਂ ਦੀਆਂ ਜਿਹੜੀਆਂ ਮੰਗਾਂ ਹਨ, ਉਹ ਜ਼ਰੂਰ ਮੰਨ ਲੈਣੀਆਂ ਚਾਹੀਦੀਆਂ ਹਨ । ਹੈਡਮਾਸਟਰਜ਼ ਦੀਆਂ, ਲੈਕਚਰਾਰਜ਼ ਦੀਆਂ ਅਤੇ ਹੋਰ ਕਈਆਂ ਦੀਆਂ ਮੰਗਾਂ ਹਨ ਉਹ ਜ਼ਰੂਰ ਮੰਨ ਲੈਣੀਆਂ ਚਾਹੀਦੀਆਂ ਹਨ ਤਾਂਕਿ ਉਹ ਬੱਚਿਆਂ ਦਾ ਪੂਰਾ ਧਿਆਨ ਰੱਖ ਸਕਣ । ਇਸ ਲਈ ਮੇਰੀ ਬੇਨਤੀ ਹੈ ਕਿ ਸਾਡੇ ਐਜੂਕੇਸ਼ਨ ਮਨਿਸਟਰ ਨੂੰ ਉਨ੍ਹਾਂ ਨੂੰ ਖੁਸ਼ ਰੱਖਣਾ ਚਾਹੀਦਾ ਹੈ ।

**ਸ੍ਰੀ ਡਿਪਟੀ ਸਪੀਕਰ** : ਹੁਣ ਤੁਸੀਂ ਵਾਈਂਡ ਅੱਪ ਕਰੋ ।

**ਡਾਕਟਰ ਕੇਵਲ ਕ੍ਰਿਸ਼ਨ** : ਮੈਂ ਟੈਕਨੀਕਲ ਐਜੂਕੇਸ਼ਨ ਤੇ ਦੋ ਮਿੰਟ ਬੋਲਣਾ ਹੈ । ਇਕ ਗੱਲ ਮੈਂ ਇਹ ਕਹਾਂਗਾ ਕਿ ਜਿਹੜਾ ਐਜੂਕੇਸ਼ਨ ਬੋਰਡ ਹੈ ਇਹ ਇਸ ਸਾਲ ਇਕ ਮੈਸ ਬਣ ਕੇ ਰਹਿ ਗਿਆ ਹੈ । ਚੇਅਰਮੈਨ ਵੀ ਬਹੁਤ ਅੱਛਾ ਹੈ, ਸੈਕਟਰੀ ਵੀ ਬਹੁਤ ਅੱਛਾ ਹੈ, ਪਰ ਫਿਰ ਵੀ ਇਸ ਦੇ

[ਡਾਕਟਰ ਕੇਵਲ ਕ੍ਰਿਸ਼ਨ]

ਬਾਵਜੂਦ ਇਥੇ ਦੇ ਹਾਲਾਤ ਬਹੁਤ ਖਰਾਬ ਹੋ ਗਏ ਹਨ । ਇਸ ਦੇ ਬਾਰੇ ਵਿਚ ਜਗਤ ਨਰਾਇਣ ਨੇ ਅਖ਼ਬਾਰ ਵਿਚ ਆਰਟੀਕਲ ਦਿੱਤੇ ਹਨ । ਉਹ ਲਿਖਦਾ ਹੈ ਕਿ--

"ਬੱਚੇ ਕਿ ਮੁਸਤਕਬਿਲ ਕੇ ਸਾਥ ਪੰਜਾਬ ਐਜੂਕੇਸ਼ਨ ਬੋਰਡ ਕਾ ਖਿਲਵਾੜ, ਬਠਿੰਡਾ ਜ਼ਿਲ੍ਹੇ ਮੇਂ ਦਸਵੀਂ ਕੇ ਇਮਤਿਹਾਨੀ ਮਰਾਕਜ਼ ਨਕਲਜ਼ਨੀ ਜ਼ੋਰੋਂ ਪਰ ਸ਼ਰਾਬ ਕੀ ਪੇਸ਼ਕਸ਼, ਪੰਜਾਬ ਸਕੂਲ ਐਜੂਕੇਸ਼ਨ ਬੋਰਡ ਕੀ ਨਾ-ਅਹਿਲੀਅਤ ਦਸਵੀਂ ਜਮਾਤ ਕਾ ਤਾਲਬੇ-ਇਲਮ ਪਰਚਾ ਸੇ ਮਹਿਰੂਮ, ਪੰਜਾਬ ਸਕੂਲ ਐਜੂਕੇਸ਼ਨ ਬੋਰਡ ਨਾ ਅਹਿਲੀਅਤ ਕਾ ਫੱਵਾਰਾ, ਪਾਂਚਵੀਂ ਜਮਾਤ ਕਾ ਇਮਤਿਹਾਨ ਮਜ਼ਾਕ ਬਨ ਕਰ ਰਹਿ ਗਿਆ, 8 ਹਜ਼ਾਰ ਤੁਲਬਾ ਪੰਜਾਬ ਐਜੂਕੇਸ਼ਨ ਬੋਰਡ ਕਾ ਮੈਟ੍ਰਿਕ ਕਾ ਇਮਤਿਹਾਨ ਨਾ ਦੇ ਸਕੇ, ਮੈਟ੍ਰਿਕ ਕੀ ਤਾਲਬਾਤ ਕਾ ਪਰਚਾ ਏ-ਸਵਾਲ ਨੰ: 9 ਪੰਜਾਬੀ ਹਿੰਦੀ ਕੀ ਰਕਮ ਮੁਖਤਲਿਫ, ਮੈਟ੍ਰਿਕ ਕਾ ਮਿਊਜ਼ਿਕ ਕਾ ਪਰਚਾ ਫਗਵਾੜਾ ਮੇਂ ਪਹਿਲੇ ਹੀ ਆਊਟ ਹੋ ਗਿਆ, ਗੌਰਮਿੰਟ ਹਾਈ ਸਕੂਲ ਹੁਸ਼ਿਆਰਪੁਰ ਮੇਂ ਅੰਗਰੇਜ਼ੀ ਮਾਧਿਅਮ ਵਾਲੋਂ ਕੇ ਲੀਏ ਕੋਈ ਪਰਚਾ ਨਾ ਆਇਆ, ਸ਼ਰਮ ਕੀ ਬਾਤ ਹੈ ਕਿ ਗਰੈਜੂਏਟ ਮੁਲਾਜ਼ਮਤ ਕੇ ਲੀਏ ਸਹੀ ਦਰਖਾਸਤ ਨਹੀਂ ਲਿਖ ਸਕਤੇ, ਅਬ ਪੰਜਾਬ ਸਕੂਲ ਐਜੂਕੇਸ਼ਨ ਬੋਰਡ ਕਾ ਮਿਡਲ ਇਮਤਿਹਾਨ ਸਕੈਂਡਲ, ਮਿਡਲ ਇਮਤਿਹਾਨ ਮੇਂ ਸੋਸ਼ਲ ਸਟੱਡੀ ਪਰਚਾ ਕੇ ਸਾਥ ਨਕਸ਼ਾ ਨਹੀਂ ਦੀਆ ਗਿਆ, ਮਿਡਲ ਇਮਤਿਹਾਨ ਮੇਂ ਸੁਬਹ ਕੇ ਸੈਸ਼ਨ ਮੇਂ ਹਿੰਦੀ ਕੇ ਦੋ ਅਲੱਗ ਅਲੱਗ ਪਰਚੇ ਦੀਏ ਗਏ, ਬਰਨਾਲਾ ਕੇ ਇਮਤਿਹਾਨੀ ਸੈਂਟਰ ਕੇ ਏਕ ਸੁਪਰਵਾਈਜ਼ਰ ਕੀ ਜ਼ਿਆਦਾ ਸ਼ਰਾਬ ਪੀਨੇ ਸੇ ਮੌਤ, ਪੰਜਾਬ ਕੇ ਪ੍ਰਾਈਵੇਟ ਸਕੂਲੋਂ ਪਰ ਨਯਾ ਬੋਝ ।"

ਸਾਡੇ ਐਜੂਕੇਸ਼ਨ ਮਨਿਸਟਰ ਨੂੰ ਇਸ ਵੱਲ ਖਾਸ ਧਿਆਨ ਦੇਣਾ ਚਾਹੀਦਾ ਹੈ । ਇਹ ਬੋਰਡ ਜਿਹੜਾ ਇਕ ਮੈਸ ਬਣ ਕੇ ਰਹਿ ਗਿਆ ਹੈ, ਇਸ ਦੇ ਪ੍ਰਬੰਧ ਨੂੰ ਸੁਧਾਰਣਾ ਚਾਹੀਦਾ ਹੈ ।

ਕਾਲਜ ਐਜੂਕੇਸ਼ਨ ਵਾਸਤੇ ਮੈਂ ਇਹ ਕਹਾਂਗਾ ਕਿ ਉਨ੍ਹਾਂ ਦਾ 95 ਫ਼ੀ ਸਦੀ ਖਰਚਾ ਪੰਜਾਬ ਗੌਰਮਿੰਟ ਨੂੰ ਮੰਨ ਲੈਣਾ ਚਾਹੀਦਾ ਹੈ । ਪ੍ਰਾਈਵੇਟ ਕਾਲਜਾਂ ਵਾਲੇ ਬਹੁਤ ਸੇਵਾ ਕਰ ਰਹੇ ਹਨ । ਉਨ੍ਹਾਂ ਦੀ ਤਾਦਾਦ ਵੀ 142 ਹੈ । ਔਰ ਮੈਂ ਸਮਝਦਾ ਹਾਂ ਕਿ 1.49 ਕਰੋੜ ਰੁਪਿਆ ਤਾਂ ਸਰਕਾਰ ਅੱਗੇ ਦਿੰਦੀ ਹੀ ਹੈ ਔਰ ਜੇ 26 ਕਰੋੜ ਰੁਪਏ ਦੇ ਕਰੀਬ ਹੋਰ ਦੇ ਕੇ ਉਨ੍ਹਾਂ ਦਾ ਖਰਚਾ ਬਰਦਾਸ਼ਤ ਕਰ ਲੈਣ ਤਾਂ ਚੰਗਾ ਹੈ । ਜਿਸ ਤਰ੍ਹਾਂ ਹੋਰ ਸਟੇਟਾਂ ਵਿਚ ਸਰਕਾਰਾਂ ਨੇ ਕੀਤਾ ਹੋਇਆ ਹੈ, ਉਸੇ ਤਰ੍ਹਾਂ ਦਾ ਇਥੇ ਵੀ ਪੈਟਰਨ ਅਡਾਪਟ ਕਰ ਲੈਣਾ ਚਾਹੀਦਾ ਹੈ । ਉਨ੍ਹਾਂ ਨੂੰ ਕੁਝ ਫੀਸਾਂ ਵਗੈਰਾ ਮਿਲ ਜਾਂਦੀਆਂ ਹਨ ਅਤੇ ਤਨਖਾਹ ਨਹੀਂ ਮਿਲਦੀ । ਇਸ ਲਈ ਇਸ ਤਰ੍ਹਾਂ ਦਾ ਕੋਈ ਤਰੀਕਾ ਇਥੇ ਵੀ ਅਡਾਪਟ ਕਰ ਲੈਣਾ ਚਾਹੀਦਾ ਹੈ ।

**ਸ੍ਰੀ ਡਿਪਟੀ ਸਪੀਕਰ** : ਮੈਂ ਬੇਨਤੀ ਕਰਾਂਗਾ ਕਿ ਮੇਰੀ ਡਿਫੀਕਲਟੀ ਨੂੰ ਸਮਝੋ ਅਤੇ ਵਾਈਂਡ ਅੱਪ ਕਰੋ ।

**ਸਰਦਾਰ ਸਵਰਣ ਸਿੰਘ** : ** ** **

---

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਮੈਂ ਬੇਨਤੀ ਕਰਾਂਗਾ ਕਿ ਡਾਕਟਰ ਸਾਹਿਬ ਹੁਣ ਇੱਕ ਮਿੰਟ ਵਿੱਚ ਵਾਈਂਡ ਅੱਪ ਕਰਨ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਟੈਕਨੀਕਲ ਐਜੂਕੇਸ਼ਨ ਵਾਸਤੇ ਇਨ੍ਹਾਂ ਨੇ 1 ਕਰੋੜ ਤੋਂ ਜ਼ਿਆਦਾ ਰਕਮ ਰੱਖੀ ਹੈ। ਪਰ ਹੁਣ ਤੱਕ ਟੈਕਨੀਕਲ ਐਜੂਕੇਸ਼ਨ ਵੱਲ ਕੋਈ ਧਿਆਨ ਨਹੀਂ ਦਿਤਾ ਗਿਆ। ਇਹ ਜਿਹੜੀ ਟੈਕਨੀਕਲ ਐਜੂਕੇਸ਼ਨ ਹੈ ਇਸ ਵਿਚ 4 ਗੌਰਮਿੰਟ ਦੇ ਅਤੇ 4 ਪ੍ਰਾਈਵੇਟ ਅਦਾਰੇ ਹਨ ਔਰ ਮੈਂ ਸਮਝਦਾ ਹਾਂ ਕਿ ਡਿਗਰੀਆਂ ਦੀਆਂ ਜਿਹੜੀਆਂ ਸੀਟਾਂ ਹਨ, ਉਹ ਵੀ 360 ਤੋਂ ਘਟਾ ਕੇ 330 ਕਰ ਦਿਤੀਆਂ ਹਨ। ਔਰ ਇਸੇ ਤਰ੍ਹਾਂ ਜਿਹੜੇ ਡਿਪਲੋਮਾ ਕੋਰਸਿਜ਼ ਹਨ, ਉਹ ਵੀ 1080 ਤੋਂ ਘਟਾ ਕੇ 1,020 ਕਰ ਦਿੱਤੇ ਹਨ। ਇਸ ਤਰ੍ਹਾਂ ਨਾਲ ਟੈਕਨੀਕਲ ਐਜੂਕੇਸ਼ਨ ਵੱਲ ਕੋਈ ਧਿਆਨ ਨਹੀਂ ਦਿਤਾ ਗਿਆ। ਇਕ ਗੱਲ ਹੋਰ ਮੈਨੂੰ ਬੜੇ ਅਫਸੋਸ ਦੇ ਨਾਲ ਕਹਿਣੀ ਪੈਂਦੀ ਹੈ ਕਿ ਟੈਕਨੀਕਲ ਐਜੂਕੇਸ਼ਨ ਦੇ ਬਾਰੇ ਵਿਚ ਇਸ ਬਜਟ ਸਪੀਚ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ। ਮੈਂ ਸਾਰੀ ਸਪੀਚ ਵੇਖਦਾ ਰਿਹਾ ਪਰ ਮੈਨੂੰ ਕਿਤੇ ਇਕ ਲਾਈਨ ਵੀ ਨਜ਼ਰ ਨਹੀਂ ਆਈ। (ਘੰਟੀ) ਇਸ ਲਈ ਮੇਰੀ ਗੁਜ਼ਾਰਿਸ਼ ਹੈ ਕਿ ਟੈਕਨੀਕਲ ਐਜੂਕੇਸ਼ਨ ਵੱਲ ਧਿਆਨ ਦੇਣਾ ਚਾਹੀਦਾ ਹੈ ਅਤੇ ਜਾਬ ਓਰੀਐਂਟਿਡ ਐਜੂਕੇਸ਼ਨ ਬੱਚਿਆਂ ਨੂੰ ਮਿਲਣੀ ਚਾਹੀਦੀ ਹੈ ਤਾਂ ਕਿ ਉਹ ਅਵੇਸਲੇ ਨਾ ਹੋਣ। ਇਸ ਵੱਲ ਸਾਡੀ ਸਰਕਾਰ ਨੂੰ ਖਾਸ ਧਿਆਨ ਦੇਣਾ ਚਾਹੀਦਾ ਹੈ।

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਮੈਂ ਬੇਨਤੀ ਕਰਾਂਗਾ ਕਿ ਜੇ ਕੋਈ ਪਰੋਟੈਸਟ ਵਾਲੀ ਗੱਲ ਹੈ ਤਾਂ ਤੁਹਾਨੂੰ ਮੇਰੇ ਨਾਲ ਆ ਕੇ ਚੈਂਬਰ ਵਿਚ ਗੱਲ ਕਰ ਲੈਣੀ ਚਾਹੀਦੀ ਹੈ। ਪਰ ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬੇਅੰਤ ਸਿੰਘ** : ਜਿਹੜਾ ਪਰੋਸੀਜਰ ਹੈ ਉਹ ਹੁਣ ਤੱਕ ਇਹ ਰਿਹਾ ਹੈ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਹੁਣ ਬੈਠੋ।

**प्रिंसिपल ओम प्रकाश बग्गा** (होशियारपुर) : डिप्टी स्पीकर साहिब, ऐजूकेशन डिमांड के मसले पर इस समय हाऊस में डिस्कशन चल रही है और मैं इस के लिये शिक्षा मंत्री को बधाई देता हूं कि उन्होंने पिछले साल इस की तरफ काफ़ी ध्यान दिया है और जो डिमांडज़ थीं उन को पूरा करने का यत्न किया है। प्राईवेट स्कूलों में काम करने वाले अध्यापकों को जिन को कांग्रेस सरकार ने कोई महंगाई भत्ते की किश्त नहीं दी थी वह इस सरकार ने आ कर उन को 9 किश्तें दी हैं। यह बहुत बड़ा काम है।

जहां तक तालीम का सम्बन्ध है, पिछले 30 सलों में तालीम को किस तरह तोड़ा मरोड़ा गया। किस तरह तालीम को नष्ट किया गया। यह आप सब को पता है कि

**Expunged as ordered by the Chair.

[प्रिंसिपल ओम प्रकाश बग्गा]

किस तरीके से पंजाब में हाई स्कूलज और हायर सैकंडरी स्कूलज होने चाहियें। आठवीं कलास के इमतिहान होने चाहियें। नौवीं क्लास के इम्तिहान होने चाहियें। हम पिछले 30 सालों में किस नतीजे पर पहुंचे हैं। पिछले 30 सालों में इन्होंने क्या क्या किया है। यह जो एजूकेशन डिपार्टमैंट में घपले बाजी हो रही है उस की तरफ ध्यान देना चाहिए। जिस गद्दी पर अब हम बैठे हैं, अगर इस सीट की पिछले दिनों की कारगुजारी देखें तो पता चलेगा कि किस तरह से हेरा फेरी यह लोग पीछे करते रहे हैं। उस समय डाक्टर साहिब की सरकार थी। क्या इन को इन बातों का नहीं पता था? यह इस सदन के स्पीकर भी रहे हैं और पहले डिप्टी स्पीकर भी रहे हैं। उस समय दिल्ली में एक गैस्ट हाऊस, ऐजूकेशन बोर्ड की तरफ से खोला हुआ था। यह गैस्ट हाऊस हमारे पिछली सरकार के Minister के लिये सुन्दरियों से मिलने का स्थान था, (शेम, शेम) मैं किसी ex-minister का नाम नहीं लेना चाहता। बहुत सारे मैम्बर जानते हैं कि उस गैस्ट हाउस में क्या क्या होता रहा है। क्या डाक्टर साहिब के सामने यह बात कभी नहीं आई, जब कि यह इस सदन के स्पीकर रहे हैं। इस बात का सी. पी. आई. के दोस्तों को भी मालूम होगा।

**ਡਾਕਟਰ ਕੇਵਲ ਕ੍ਰਿਸ਼ਨ** : ਆਨ ਏ ਪੁਆਇਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ ਇਨ੍ਹਾਂ ਨੇ ਮੇਰਾ ਨਾਂ ਇਥੇ ਲਿਆ ਹੈ ਔਰ ਮੇਰੇ ਬਾਰੇ ਕੁਝ ਕਿਹਾ ਹੈ ਇਸ ਲਈ ਮੈਨੂੰ ਪਰਸਨਲ ਐਕਸਪਲੇਨੇਸ਼ਨ ਦੇਣ ਲਈ ਆਖੀਰ ਵਿਚ ਟਾਈਮ ਦਿਤਾ ਜਾਵੇ।

**ਸ੍ਰੀ ਡਿਪਟੀ ਸਪੀਕਰ** : ਠੀਕ ਹੈ। ਡਾਕਟਰ ਸਾਹਿਬ ਤੁਹਾਨੂੰ ਆਖੀਰ ਵਿਚ ਟਾਈਮ ਦਿਤਾ ਜਾਵੇਗਾ।

**प्रिंसिपल ओम प्रकाश बग्गा** : डिप्टी स्पीकर साहिब, मैं ने किसी का नाम ही नहीं लिया है। मैं, डाक्टर साहिब की बड़ी इज्जत और मान करता हूं। मैंने यह नहीं कहा है कि डाक्टर साहिब यहां पर जाते थे। यह तो जाते ही नहीं हैं। मैंने कहा है कि इन की पार्टी के आदमी जाया करते थे। Kanshi Ram College Bhagu Majra की रूप रेखा को अगर देखना हो तो इस सदन की एक कमेटी मुकर्र कर दी जाये जो जांच पड़ताल करे कि इस कालेज में सी. पी. आई. का Centre है या नहीं। इस कालेज में लोगों को ट्रेनिंग दी जाती है। एक किसम का यह ट्रेनिंग सैंटर है ताकि इस के जरिये पंजाब में असंतोष फैलाया जा सके। आप को मालूम होगा कि इस कालेज के टीचर को 6–6 महीने से वेतन नहीं मिल रहे हैं। पर यहां सी. पी. आई. वाले सरकार पर दोष लगाते हैं कि सरकार टीचरों को grade वेतन नहीं दे रही है। इस College की Management Committee के सारे मैम्बर CPI के हैं।

**ਕਾਮਰੇਡ ਸੱਤ ਪਾਲ ਡਾਂਗ** : ** ** **

---

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਡਾਂਗ ਸਾਹਿਬ, ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਬਣਦਾ ।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਇਸ ਦੇ ਵਿਚ ਤੁਹਾਨੂੰ ਕੋਈ ਇਤਰਾਜ਼ ਨਹੀਂ ਹੋ ਸਕਦਾ ਕਿਉਂਕਿ ਐਲੀਗੇਸ਼ਨਜ਼ ਦੋਨਾਂ ਤਰਫਾਂ ਤੋਂ ਲੱਗ ਰਹੇ ਹਨ ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਡਿਪਟੀ ਸਪੀਕਰ ਸਾਹਿਬ, ਮੈਂ ਇਸ ਚੈਲੰਜ ਨੂੰ ਕਬੂਲ ਕਰਦਾ ਹਾਂ ।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਜਦ ਦੋਨੋਂ ਪਾਰਟੀਜ਼ ਐਗਰੀ ਕਰਦੀਆਂ ਹਨ ਤਾਂ ਫਿਰ ਤੁਹਾਨੂੰ ਇਸ ਹਾਊਸ ਦੀ ਇਕ ਕਮੇਟੀ ਬਣਾ ਦੇਣੀ ਚਾਹੀਦੀ ਹੈ ।

**ਸ੍ਰੀ ਡਿਪਟੀ ਸਪੀਕਰ** : ਮੈਂ ਕਿਸੇ ਨੂੰ ਫੋਰਸ ਨਹੀਂ ਕਰ ਸਕਦਾ । ਮੈਂ ਇਸ ਗੱਲ ਨਾਲ ਐਗਰੀ ਨਹੀਂ ਕਰਦਾ । I am sorry, I can't allow you.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** ** ** **

**Mr. Deputy Speaker** : This is no point of order.

**प्रिंसिपल ओम प्रकाश बग्गा** : डिप्टी स्पीकर साहिब, इन के हर सवाल का जवाब मेरे पास है, बाकी जो इन्होंने 600 रुपये लड़के से लेने की बात कही है, मैं इन बातों में ना जाता हुआ, Education की बात करता हूं। डिप्टी स्पीकर साहिब, हमारे एक उप मन्त्री शिक्षा के श्री यश होते थे उनके समय में क्या होता रहा है। इन्होंने Colleges के ऊपर कब्ज़ा किया। इस के इलावा, Emergency के समय इन्होंने ज्यादा से ज्यादा Colleges पर कब्ज़ा किया था। यह सब यश करवाता था। (विघ्न) हमारे Colleges की Managing Committees के मैम्बरों को Emergency में जेलों में बन्द किया गया और Colleges पर कब्ज़ा किया। इस तरह का वातावरण इन्होंने पैदा किया हुआ था। C.P.I. वाले भी इन के साथ थे। एक Managing Committee के मैम्बर के लड़के की मौत हो गई थी। उस के घर अभी लाश पड़ी हुई थी। उस को कहा था कि इन कागज़ों पर साईन कर दो नहीं तो आप को हम MISA के अधीन अन्दर कर देंगे। इन्होंने लाश को देख कर भी तरस नहीं खाया। यह सब यश करवाता था।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਜਿਹੜਾ ਮੈਂਬਰ ਆਪਣੇ ਆਪ ਨੂੰ ਇਥੇ ਡੀਫੈਂਡ ਨਾ ਕਰ ਸਕਦਾ ਹੋਵੇ ਅਤੇ ਇਸ ਹਾਊਸ ਦੇ ਵਿਚ ਹਾਜ਼ਰ ਨਾ ਹੋਵੇ ਉਸ ਬਾਰੇ ਕੁਝ ਨਹੀਂ

---

**Expunged as ordered by the Chair.

[ਡਾਕਟਰ ਕੇਵਲ ਕ੍ਰਿਸ਼ਨ]

ਕਿਹਾ ਜਾ ਸਕਦਾ । ਇਸ ਲਈ ਇਨ੍ਹਾਂ ਰੀਮਾਰਕਸ ਨੂੰ ਹਾਊਸ ਦੀ ਕਾਰਵਾਈ ਤੋਂ ਕੱਢ ਦੇਣਾ ਚਾਹੀਦਾ ਹੈ । Those remarks should be expunged.

**Mr. Deputy Speaker** : We should not name those persons who are not present in the house and cannot defend them selves.

**प्रिंसिपल ओम प्रकाश बग्गा** : डिप्टी स्पीकर साहिब, ऐमर्जैंसी के समय में जितनी ज्यादतियां हुई हैं उन के बारे में जितना भी कहा जाए कम है। लेकिन अब यह लोग यहां पर मगर मछ के आंसू बहा रहे हैं। यह पहले अपनी चारपाई के नीचे नज़र लगा कर तो देखें कि यह क्या करते रहे हैं, अब इन को सरकार पर लान्छण लगाने के सिवाये और कोई काम नहीं हैं। (विघ्न) ऐमर्जैंसी के दौरान इन्होंने कहा था कि स्कूलों में फिज़ीकल एजूकेशन होनी चाहिये। फिज़ीकल ऐजूकेशन को तो इन्होंने हर एक Class में कंपलसरी कर दिया, पर दूसरी तरफ इन्होंने फिज़ीकल टीचर्ज़ नहीं भेजे थे। हर एक लड़के के लिये Physical Education का period compulsory कर दिया पर teacher of Physical Education के न होने के कारण स्कूलों के लड़के बाजारों में घूमते रहते थे क्योंकि कलासों में कोई टीचर नहीं होता था। इस तरह की शिक्षा यह देते थे। ऐसा यह नादरशाही का राज चला रहे थे, जिस से स्कूलों में indiscipline पैदा हुआ। फिर यह कहते हैं कि हम ने 95 प्रतिशत स्कूलों का घाटा पूरा किया था। यह मैं बता देना चाहता हूं कि यह 95 प्रतिशत grants बिलकुल नहीं देते थे। यह गलत है। आज हर एक Private स्कूल में 2-2 महीने तक टीचरों को वेतन नहीं मिलते हैं। अब आप देख लीजिये कि यह क्या करते रहे हैं। यह स्कूलों को ग्रांटस कैसे देते थे, इस बारे में मैं कुछ ज़िकर कर देना चाहता हूं किसी स्कूल से 25-25 हज़ार, किसी स्कूल से 30, 30 हज़ार और किसी से 10, 10 हज़ार रुपये की रकमें अपनी जेबों में डालने के बाद यह grant उस समय देते थे जब यह अपनी बात को पूरा करवा लेते थे। फिर जाकर कहीं यह 95 प्रतिशत grant स्कूलों को देते थे, पिछले 5 सालों में यह ऐसा करते रहे हैं। किसी स्कूल के ऊपर 90 हज़ार और किसी पर 50 हज़ार का कर्जा चढ़ा हुआ है। इन लोगों की गलत पालिसी के कारण एजूकेशन का हाल, बुरा हुआ है। अगर यह grant पूरी देते तो टीचरों को वेतन पूरे मिल जाते। इन के कहने और करने में बहुत फर्क हैं। इन Colleges की कमियों को दूर करना पड़ेगा। 3-4 करोड़ की मदद इन स्कूलों की करनी पड़ेगी तब जाकर यह असंतोष खत्म होगा। हमें इन की liability को पूरा करना चाहिये तब जाकर शिक्षा में तरक्की होगी। इन grants को देने के बाद भी वह आपने टीचरों को वेतन पूरा नहीं दे सकते हैं। इस की तरफ ऐजूकेशन डिपार्टमैंट को देखना चाहिये।

इस से आगे मैं स्पोर्टस की बात करना चाहता हूं। स्कूलों में पी. टी. आई. टीचर्ज़ नहीं हैं। वहां पर इस सम्बन्ध में कुछ नहीं है, सरदार उमराव सिंह जी, उस मिनिस्ट्री

में मिनिस्टर थे। जो ग्रांट दी गई, वह इधर, उधर ही कर दी गई। जो फिज़ीकल ऐजू-केशन की प्राबलम है, वह दूर करनी पड़ेगी। उनकी मनेजमैंट्स को ठीक करना पड़ेगा होशियारपुर में एक बाज़ार में हिल अलाऊंस मिलता है, और दूसरे में नहीं मिलता। Chak Sodhi में मिलता है और Jahan Khelan में नहीं मिलता। यह उन्हें आपिस में लड़ाते रहे हैं। अब इन को इस तरफ ध्यान देना चाहिये। मैं कहता हूं कि हैडमास्टर्ज़ को ज़रूर ठीक ग्रेड मिलना चाहिये। प्रोफैसर्ज़ का ग्रेड 700-1600 है और दूसरी तरफ M.A.B.T./M.A.,B.Ed. जो हैडमास्टर्ज हैं, जिनकी बहुत भारी ज़िम्मेदारी है उनका स्केल 300-600 है। यह जो दोनों के पे-स्केल्ज़ में अन्तर है, यह खत्म होना चाहिये।

यू. पी. वाले कहते हैं कि पंजाब का पैटर्न लागू किया जाए। लेकिन इस बारे में यहां पर यू. पी. का पैटर्न मांगा जा रहा है। मुझे तो इस बात की समझ नहीं आ रही। यू. पी. में आन्दोलन चलाया गया कि हमारी तन्खाहें पंजाब के pattern के मुताबिक मिलनी चाहियें। अब पंजाब सरकार ने प्राईवेट स्कूलों को डी. ए. की 9 instalments दी हैं, यह अच्छा काम किया गया है। अब यह कांग्रेस वाले कहते हैं कि Private Schools का कौमीकर्ण किया जाए। मगर यह अपनी बात भूल गए हैं, क्योंकि इन्होंने आप अपने समय में कुछ नहीं किया।

**ਮਾਸਟੀ ਰੂਪ ਲਾਲ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**प्रिंसिपल ओम प्रकाश बग्गा** : मैं यहां कहना चाहता हूं कि वहां पर Onkar Chand ने धांदली मचाई हुई थी। (विघ्न) Headmasters और Head-mistresses को कहा गया था कि आप Family Planning के इतने केस दें। एक स्कूल में Headmaster ने स्कूल का नतीजा डिक्लेयर नहीं किया और स्कूल के बच्चों को कहा कि अपने मां या बाप को लाएं क्योंकि उनका operation करना है और operation करने के बाद ही result निकालेंगे। बच्चे घर गये और मां बाप को कहा कि तुम जल्दी operation करा लो ताकि हमारा result निकल सके। (शेम, शेम)

---

**Expunged as ordered by the Chair.

**ਸ੍ਰੀ ਡਿਪਟੀ ਸਪੀਕਰ :** ਤੁਸੀ ਵਾਈਂਡ ਅੱਪ ਕਰੋ ਜੀ ।

**प्रिंसिपल ओम प्रकाश बग्गा :** कांग्रेस रिजीम में ज्ञानी जैल सिंह को डाक्टर की डिग्री दी गई। इस के बारे में साथी रूप लाल ने ठीक ही कहा था। ऐजूकेशन को कैसे तरोड़ा मरोड़ा गया। कितने घपले हुए। इस तरह काम कैसे चलेगा (विघ्न) ।

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਡਿਪਟੀ ਸਪੀਕਰ ਸਾਹਿਬ ਇਨ੍ਹਾਂ ਨੇ ਸ੍ਰੀ ਉਂਕਾਰ ਚੰਦ ਦਾ ਨਾਮ ਲਿਆ ਹੈ ਜੋ ਕਿ ਆਪਣੇ ਆਪ ਨੂੰ ਇਸ ਹਾਊਸ ਵਿਚ ਡੀਫੈਂਡ ਨਹੀਂ ਕਰ ਸਕਦਾ । ਉਸ ਦਾ ਨਾਮ ਨਹੀਂ ਲੈਣਾ ਚਾਹੀਦਾ ਹੈ ।

**ਸ੍ਰੀ ਡਿਪਟੀ ਸਪੀਕਰ :** ਮੈਂ ਬੱਗਾ ਸਾਹਿਬ ਨੂੰ ਕਹਾਂਗਾ ਕਿ ਜਿਹੜੇ ਸੱਜਣ ਇਸ ਸਦਨ ਵਿਚ ਮੌਜੂਦ ਨਹੀ ਹਨ ਉਨ੍ਹਾਂ ਦਾ ਨਾਮ ਨਹੀਂ ਲੈਣਾ ਚਾਹੀਦਾ ਕਿਉਂਕਿ ਉਹ ਆਪਣੇ ਆਪ ਨੂੰ ਡੀਫੈਂਡ ਨਹੀਂ ਕਰ ਸਕਦੇ । ਮੈਂ ਹੋਰ ਰਿਕੁਐਸਟ ਕਰਾਂਗਾ ਕਿ ਤੁਸੀਂ ਜਲਦੀ ਵਾਈਂਡ ਅੱਪ ਕਰੋ ।

**प्रिंसिपल ओम प्रकाश बग्गा :** मैं एक ही मिन्ट में खत्म करता हूं। डिप्टी स्पीकर साहिब, इनके राज में जो कुछ होता रहा है, मैं उस के बारे में आप को बतला रहा हूं। (विघ्न) इन्होंने कोई नया सिलेबस नहीं बनाया और पुरानी किताबें ही चलती रही हैं। इन्होंने बहुत हेराफेरी की है। डिप्टी स्पीकर साहिब, इतनी बात कह कर, मैं इन डिमांडज़ का समर्थन करता हुआ, अपनी सीट लेता हूं।

---

## PERSONAL EXPLANATION BY DOCTOR KEWAL KRISHAN

**ਡਾਕਟਰ ਕੇਵਲ ਕ੍ਰਿਸ਼ਨ :** ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ, ਸਰ । ਡਿਪਟੀ ਸਪੀਕਰ ਸਾਹਿਬ, ਜਿਹੜਾ ਆਨਰੇਬਲ ਮੈਂਬਰ, ਬੱਗਾ ਸਾਹਿਬ, ਨੇ ਬੋਲਦਿਆਂ ਹੋਇਆਂ ਮੇਰਾ ਨਾਂ ਲੈ ਕੇ ਕੁਝ ਬੋਲਿਆ ਹੈ ਕਿ ਜਦ ਤੁਸੀਂ ਸਪੀਕਰ ਸੀ ਤਾਂ ਉਸ ਵੇਲੇ ਗੈਸਟ ਹਾਊਸ ਵਿਚ ਅੱਡੇ ਚਲਦੇ ਰਹੇ ਇਸ ਬਾਰੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਚੀਜ਼ ਦਾ ਮੈਨੂੰ ਕੋਈ ਪਤਾ ਨਹੀਂ ਹੈ । ਬੱਗਾ ਸਾਹਿਬ ਜ਼ਰੂਰ ਅੱਡੇ ਤੇ ਗਏ ਹੋਣੇ ਹਨ, ਇਸ ਲਈ ਇਨ੍ਹਾਂ ਨੂੰ ਪਤਾ ਹੋਣਾ ਹੈ । ਦੂਜੀ ਗੱਲ ਜੋ ਇਨ੍ਹਾਂ ਨੇ ਕਹੀ ਹੈ ਉਹ ਵੀ ਗਲਤ ਕਹੀ ਹੈ। ਇਨ੍ਹਾਂ ਨੇ ਯੂ. ਪੀ. ਦਾ ਜ਼ਿਕਰ ਕੀਤਾ ਹੈ । ਮੇਰੇ ਕੋਲ ਬੁਕਲੈਟ ਹੈ, ਉਸ ਵਿਚ ਲਿਖਿਆ ਹੋਇਆ ਹੈ:

> "The Sick Colleges and the Viability Myth by Principal Mangat, issued by Federation of Asociations of Principals of Non-Government Affiliated Colleges, Punjab.

There is a mention at page-13, which is as under:—

> "But while Uttar Pradesh and West Bengal Governments require non-government colleges to deposit 80 per cent and 75 per cent, respectively, of tution fee and then meet their entire salary bill from Goverment treasury, we are prepared to surrender the entire income from tuition fee and meet 5 per cent of the deficit also."

ਇਸ਼ ਦੇ ਬੇਸ ਤੇ ਮੈਂ ਗੱਲ ਕੀਤੀ ਸੀ।

---

## DISCUSSION AND VOTING OF DEMANDS FOR GRANTS FOR THE YEAR 1978-79 (*Resumption*)

**ਲੋਕ ਕਾਰਜ ਮੰਤਰੀ** (ਸਰਦਾਰ ਰਣਧੀਰ ਸਿੰਘ ਚੀਮਾ) : ਡਿਪਟੀ ਸਪੀਕਰ ਸਾਹਿਬ, ਜਿਹੜਾ ਟੈਕਨੀਕਲ ਸਿਖਿਆ ਵਿਭਾਗ ਦਾ ਪਲੈਨ ਸੀ, ਉਹ ਪਿਛਲੇ ਸਾਲ ਨਾਲੋਂ 19.55 ਲੱਖ ਤੋਂ ਵਧਾ ਕੇ ਇਸ ਨਾਲ 22.90 ਲੱਖ ਕੀਤਾ ਹੈ ਅੌਰ ਨਾਨ-ਪਲੈਨ ਦਾ ਖਰਚਾ ਵੀ 93 ਲੱਖ ਤੋਂ ਲੈ ਕੇ ਇਸ ਸਾਲ 113.28 ਲੱਖ ਕੀਤਾ ਹੈ। ਮੈਨੂੰ ਅਫ਼ਸੋਸ ਹੈ ਕਿ ਡਾਕਟਰ ਸਾਹਿਬ ਇਥੇ ਬੋਲੇ ਹਨ, ਪਰ ਇਨ੍ਹਾਂ ਨੇ ਇਸ ਪਾਸੇ ਵੱਲ ਟੱਚ ਨਹੀਂ ਕੀਤਾ ਹੈ। ਇਕੱਲੇ ਡਾਕਟਰ ਸਾਹਿਬ ਬੋਲੇ ਹਨ, ਪਰ ਉਹ ਵੀ ਨਾ ਹੋਣ ਦੇ ਬਰਾਬਰ ਬੋਲੇ ਹਨ। ਇਹ ਟੈਕਨੀਕਲ ਸਿਖਿਆ ਐਨੀ ਜ਼ਰੂਰੀ ਹੈ ਕਿ ਸਾਡੇ ਦੇਸ਼ ਵਾਸਤੇ, ਸਾਡੇ ਕੰਟਰੀ ਵਾਸਤੇ ਜੋ ਕਿ ਡਿਵੈਲਪ ਹੋ ਰਿਹਾ ਹੈ, ਇਥੇ ਇੰਜਨੀਅਰਿੰਗ ਇਕ ਵੱਡਾ ਪਾਰਟ ਹੈ। ਇਹ ਟੈਕਨੀਕਲ ਸਿਖਿਆ ਦੋ ਭਾਗਾਂ ਵਿਚ ਬਟੀ ਹੋਈ ਹੈ। ਇੱਕ ਤਾਂ ਪਾਲੇਟੈਕਨਿਕ ਇਨਸਟੀਚਿਊਟਸ ਹਨ ਅੌਰ ਦੂਜੇ ਕਾਲਜਿਜ਼ ਹਨ, ਜਿਥੋਂ ਕਿ ਇੰਜੀਨੀਅਰਜ਼ ਬਣਕੇ ਬੱਚੇ ਨਿਕਲਦੇ ਹਨ। ਪਿਛਲੇ ਸਾਲ ਨਾਲੋਂ ਇਸ ਸਾਲ ਅਸੀਂ ਨਾਨ-ਪਲੈਨ ਵਿਚ ਅੌਰ ਪਲੈਨ ਵਿਚ ਪੈਸੇ ਵਧਾਏ ਹਨ। ਇਸ ਸਾਲ ਵਾਸਤੇ ਵੀ ਕੁਝ ਚਾਰ ਪੰਜ ਕੋਰਸਿਜ਼ ਹੋਰ ਨਵੇਂ ਚਾਲੂ ਕੀਤੇ ਹਨ, ਜੋ ਕਿ ਇਸ ਪ੍ਰਕਾਰ ਹਨ :

1. Part-time Diploma Course in Mechanical Engineering, Patiala.
2. Part-time Diploma Course in Electrical Engineering, Patiala.
3. Part-time Diploma Course in Mechanical Engineering, Ludhiana.
4. A. M. I. E. Course, Patiala.
5. Degree Course in Electrical Communication, Patiala.

ਇਹ ਕੋਰਸਿਜ਼ ਇਸੇ ਸਾਲ ਤੋਂ ਸ਼ੁਰੂ ਕੀਤੇ ਹਨ। ਇਸ ਦੇ ਨਾਲ ਇਕ ਹੋਰ ਨਵੀਂ ਚੀਜ਼ ਕੀਤੀ ਗਈ ਹੈ ਕਿ ਜਿਹੜੇ ਉਥੋਂ ਵਿਦਿਆਰਥੀ ਪਾਸ ਹੋ ਕੇ ਨਿਕਲਣਗੇ, ਉਹ ਚੰਗੀਆਂ ਜਗ੍ਹਾਂ ਤੇ ਐਡਜੈਸਟ ਕੀਤੇ ਜਾਣ, ਉਨ੍ਹਾਂ ਨੂੰ ਨੌਕਰੀਆਂ ਮਿਲ ਸਕਣ। ਮੈਂ ਇਹ ਕਹਾਂਗਾ ਕਿ ਇਹ ਜਿਹੜੀ ਮੰਗ ਹੈ, ਇਸ ਨੂੰ ਪਾਸ ਕਰ ਦੇਣਾ ਚਾਹੀਦਾ ਹੈ।

**ਕਾਮਰੇਡ ਸੱਤ ਪਾਲ ਡਾਂਗ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ। ਮੈਂ ਮਨਿਸਟਰ ਸਾਹਿਬ ਤੋਂ ਇਹ ਇਨਫਰਮੇਸ਼ਨ ਲੈਣਾ ਚਾਹੁੰਦਾ ਹਾਂ ਕਿ ਜਿਹੜੀਆਂ ਪਾਲੇਟੈਕਨਿਕਸ ਹਨ ਉਨ੍ਹਾਂ ਵਿਚ ਸਟਾਫ ਦਾ ਜਿਹੜਾ ਪੈਟਰਨ ਹੈ, ਇਸ ਦੇ ਬਾਰੇ ਵਿਚ ਸਟੱਡੀ ਕਰਨ ਲਈ ਗੌਰਮਿੰਟ ਆਫ ਇੰਡੀਆ ਨੇ ਹਾਈਲੀ ਕੁਆਲੀਫਾਈਡ ਕਮੇਟੀ ਬਣਾਈ ਸੀ। ਉਸ ਦੀਆਂ ਸਿਫਾਰਸ਼ਾਂ ਆਈਆਂ ਹਨ। ਉਸ ਨੂੰ ਲਾਗੂ ਕਰਨ ਲਈ ਟੈਕਨੀਕਲ ਐਜੂਕੇਸ਼ਨ ਵਿਚ ਕਾਫੀ ਸੁਧਾਰ ਹੋਵੇਗਾ। ਇਸ ਦੇ ਵਿਚ 5, 6 ਲੱਖ ਦਾ ਖਰਚਾ ਹੈ। ਇਸ ਤੇ ਪੰਜਾਬ ਵਿਚ ਅਮਲ ਇਸ ਲਈ ਨਹੀਂ ਹੋ ਰਿਹਾ ਹੈ ਕਿਉਂ ਕਿ

[ਕਾਮਰੇਡ ਸੱਤ ਪਾਲ ਡਾਂਗ]

ਪੰਜਾਬ ਸਰਕਾਰ ਔਰ ਹਿੰਦ ਸਰਕਾਰ ਵਿਚ ਝਗੜਾ ਚੱਲ ਰਿਹਾ ਹੈ ਕਿ ਉਹ ਖਰਚਾ ਕੌਣ ਕਰੇ। ਪੰਜਾਬ ਸਰਕਾਰ ਹਿੰਦ ਸਰਕਾਰ ਨੂੰ ਕਹਿੰਦੀ ਹੈ ਕਿ ਉਸ ਵਿਚ ਉਹ ਆਪਣਾ ਹਿੱਸਾ ਪਾਏ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਹਿੰਦ ਸਰਕਾਰ ਇਸ ਵਿਚ ਆਪਣਾ ਹਿੱਸਾ ਨਹੀਂ ਪਾਉਂਦੀ ਤਾਂ ਪੰਜਾਬ ਸਰਕਾਰ ਨੂੰ ਆਪ ਹੀ ਇਹ ਖਰਚਾ ਬਰਦਾਸ਼ਤ ਕਰ ਲੈਣਾ ਚਾਹੀਦਾ ਹੈ ਔਰ ਇਸ ਨਾਲ ਉਹ ਪੈਟਰਨ ਅਪਨਾਉਣ ਨਾਲ ਇਥੇ ਦੀ ਟੈਕਨੀਕਲ ਐਜੂਕੇਸ਼ਨ ਵਿਚ ਕਾਫੀ ਇੰਪਰੂਵਮੈਂਟ ਹੋ ਸਕੇਗੀ।

**ਡਾਕਟਰ ਕੇਵਲ ਕ੍ਰਿਸ਼ਨ**: ਆਨ ਏ ਪੁਆਇੰਟ ਆਫ਼ ਇਨਫਰਮੇਸ਼ਨ, ਸਰ। ਮੈਂ ਇਹ ਜਾਣਨਾ ਚਾਹਾਂਗਾ ਕਿ ਪੰਜਾਬ ਵਿਚ ਡਿਗਰੀ ਕਾਲਜਿਜ਼ ਪਰਾਈਵੇਟ ਹਨ ਔਰ ਗੌਰਮਿੰਟ ਦਾ ਕੋਈ ਇਸ ਵੇਲੇ ਡਿਗਰੀ ਕਾਲਜ ਨਹੀਂ ਹੈ। ਕੀ ਗੌਰਮਿੰਟ ਕੋਸ਼ਿਸ਼ ਕਰੇਗੀ ਕਿ ਆਉਣ ਵਾਲੇ ਫਾਈਨੈਂਸ਼ਲ ਯੀਅਰ ਵਿਚ ਇੱਕ ਜਾਂ ਦੋ ਟੈਕਨੀਕਲ ਕਾਲਜਿਜ਼ ਗੌਰਮਿੰਟ ਦੇ ਖੋਲ੍ਹੇ ਜਾਣ ?

**ਲੋਕ ਕਾਰਜ ਮੰਤਰੀ** : ਜਿਹੜਾ ਸਵਾਲ ਡਾਂਗ ਸਾਹਿਬ ਨੇ ਕੀਤਾ ਹੈ, ਇਹ ਇਨ੍ਹਾਂ ਦੀ ਤਜਵੀਜ਼ ਬੜੀ ਅੱਛੀ ਹੈ। ਇਸ ਤੇ ਅਸੀਂ ਜ਼ਰੂਰ ਗੌਰ ਕਰਾਂਗੇ ਔਰ ਸਾਡੀ ਕੋਸ਼ਿਸ਼ ਹੋਏਗੀ ਕਿ ਇਸ ਨੂੰ ਅਸੀਂ ਲਾਗੂ ਕਰੀਏ। ਜੇ ਲੋੜ ਪਈ ਤਾਂ ਇਸ ਸਬੰਧ ਵਿਚ ਫਾਈਨੈਂਸ ਮਨਿਸਟਰ ਸਾਹਿਬ ਨਾਲ ਵੀ ਗੱਲਬਾਤ ਕਰ ਲਈ ਜਾਏਗੀ।

ਜਿੱਥੋਂ ਤੱਕ ਡਾਕਟਰ ਸਾਹਿਬ ਦਾ ਸਵਾਲ ਹੈ ਇਹਦੇ ਮੁਤੱਲਕ, ਡਿਪਟੀ ਸਪੀਕਰ ਸਾਹਿਬ, ਐਸਾ ਕੋਈ ਸਰਕਾਰ ਦਾ ਵਿਚਾਰ ਨਹੀਂ ਹੈ ਕਿ ਅਸੀਂ ਆਪਣੇ ਗੌਰਮਿੰਟ ਟੈਕਨੀਕਲ ਕਾਲਜਿਜ਼ ਖੋਲ੍ਹੀਏ। ਜਿਹੜੇ ਆਲਰੈਡੀ ਖੋਲ੍ਹ ਹੋਏ ਹਨ ਸਾਨੂੰ ਤਾਂ ਉਨ੍ਹਾਂ ਵਿਚ ਭਰਤੀ ਦੀ ਹੀ ਸਮੱਸਿਆ ਰਹਿੰਦੀ ਹੈ।

**ਵਿਦਿਆ ਮੰਤਰੀ** (ਸਰਦਾਰ ਸੁਖਜਿੰਦਰ ਸਿੰਘ ਖੈਰਾ) : ਡਿਪਟੀ ਸਪੀਕਰ ਸਾਹਿਬ, ਅੱਜ ਐਜੂਕੇਸ਼ਨ ਦੀ ਗਰਾਂਟ ਤੇ ਬਹਿਸ ਵਿਚ ਬੋਲਦਿਆਂ ਹੋਇਆਂ ਕਨੇਡੀਅਨ ਸਾਹਿਬ ਨੇ, ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਔਰ ਮਾਸਟਰ ਚੰਦ ਸਿੰਘ ਨੇ ਔਰ ਇਧਰ (ਟ੍ਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ ਕਰਦੇ ਹੋਏ) ਸਾਰੇ ਸਾਥੀਆਂ ਨੇ ਮਜਮੂਈ ਤੌਰ ਤੇ ਮੌਜੂਦਾ ਪੰਜਾਬ ਸਰਕਾਰ ਦੀ ਐਜੂਕੇਸ਼ਨ ਦੀ ਪਾਲਿਸੀ ਦੀ ਸਰਾਹਣਾ ਕੀਤੀ ਹੈ। ਇਸ ਲਈ ਮੈਂ ਉਨ੍ਹਾਂ ਸਾਰਿਆਂ ਦਾ ਰਿਣੀ ਹਾਂ, ਉਨ੍ਹਾਂ ਦਾ ਮਸ਼ਕੂਰ ਹਾਂ। ਕੁੱਝ ਅੱਛੇ ਸੁਝਾਓ ਵੀ ਦਿੱਤੇ ਗਏ ਹਨ ਔਰ ਕੁਝ ਹੈਲਦੀ ਕ੍ਰਿਟੇਸਿਜ਼ਮ ਵੀ ਕੀਤਾ ਗਿਆ ਹੈ। ਇਸ ਦਾ ਵੀ ਸਾਨੂੰ ਲਾਭ ਹੋਇਆ ਹੈ। ਜਿਹੜੀ ਸੁਜੈਸ਼ਨ ਕੋਈ ਅੱਛੀ ਹੋਏਗੀ, ਪੰਜਾਬ ਸਰਕਾਰ ਉਸ ਤੇ ਅਮਲ ਕਰਨ ਵਾਸਤੇ ਯਤਨ ਕਰੇਗੀ। ਜੋ ਕੁੱਝ ਛੋਟਾ ਮੋਟਾ ਕਿੰਤੂ ਕੀਤਾ ਹੋਵੇ ਇਹ ਉਨ੍ਹਾਂ ਦਾ ਹੱਕ ਹੈ ਜਿਹੜੇ ਅੱਜ ਇਨ੍ਹਾਂ ਨੇ ਮੇਨ ਪੁਆਇੰਟਸ ਉਛਾਲੇ ਹਨ ਉਹ ਸਾਡੇ ਐਜੂਕੇਸ਼ਨ ਡਿਪਾਰਟਮੈਂਟ ਵਾਸਤੇ ਗਾਈਡ ਸਿੱਧ ਹੋਣਗੇ। ਟਾਈਮ ਮੇਰੇ ਪਾਸ ਥੋੜ੍ਹਾ ਹੈ ਨਹੀਂ ਤਾਂ ਮੈਂ ਤੁਹਾਨੂੰ ਵਿਸਥਾਰ ਵਿਚ ਦੱਸਦਾ। ਖੈਰ ਇਸ ਵੇਲੇ ਮੈਂ ਇਹ ਹੀ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਇਸ ਵੇਲੇ ਪ੍ਰਾਈਮਰੀ ਸਕੂਲਾਂ ਦੀ ਸੰਖਿਆ 11,052 ਹੈ, ਜੋ ਕਿ ਸੈਚੂਰੇਸ਼ਨ ਪੁਆਇੰਟ ਤੇ ਪਹੁੰਚ ਚੁੱਕਾ ਹੈ। ਔਰ ਜਦ ਕਿ 12,100 ਦੇ ਕਰੀਬ ਪਿੰਡ ਹਨ। ਕਈ ਪਿੰਡ ਤਾਂ ਅਜਿਹੇ ਹਨ ਜੋ ਸਿਰਫ ਕਾਗਜ਼ਾਂ ਵਿਚ ਹੀ ਹਨ। ਰੈਵੇਨਿਊ ਰਿਕਾਰਡ ਵਿਚ ਉਨ੍ਹਾਂ ਪਿੰਡਾਂ ਦਾ ਜ਼ਿਕਰ ਜ਼ਰੂਰ ਹੈ, ਪਰ ਅਸਲ ਵਿਚ ਉਹ ਨਾ ਹੋਣ ਦੇ ਬਰਾਬਰ ਹਨ। ਕੁਝ ਪਿੰਡ ਅਜਿਹੇ ਹਨ ਜਿਹੜੇ ਕਿ ਆਬਾਦੀ ਦੇ ਲਿਹਾਜ਼ ਨਾਲ ਬਿਲਕੁਲ ਨਜ਼ਦੀਕ ਹੁੰਦੇ ਹਨ ਔਰ ਉਨ੍ਹਾਂ ਪਿੰਡਾਂ ਦੀ ਅਲਹਿਦਾ ਵਸੋਂ ਨਹੀਂ ਹੁੰਦੀ ਹੈ। ਇਸ ਵੇਲੇ ਪ੍ਰਾਈਮਰੀ ਸਕੂਲ ਹਰ ਪਿੰਡ ਵਿਚ ਪਹੁੰਚ ਗਿਆ ਹੈ। ਇਨ੍ਹਾਂ ਸਕੂਲਾਂ ਵਿਚ ਟੀਚਰਾਂ ਦੀ ਤਾਦਾਦ 46,740 ਹੈ, ਜਦ ਕਿ

ਸਟੂਡੈਂਟਸ ਉਨ੍ਹਾਂ ਸਕੂਲਾਂ ਵਿਚ 22 ਲੱਖ 71 ਹਜ਼ਾਰ ਪੜ੍ਹਦੇ ਹਨ। ਉਨ੍ਹਾਂ ਦਾ ਪਰ ਕੈਪੀਟਾ ਐਕਸਪੈਂਸਿਜ਼ 118.62 ਲੱਖ ਰੁਪਏ ਹੈ। ਇਹ ਪ੍ਰਾਈਮਰੀ ਐਜੂਕੇਸ਼ਨ ਦਾ ਖਰਚ ਦੱਸਿਆ ਗਿਆ ਹੈ। ਇਸੇ ਤਰ੍ਹਾਂ ਹੀ ਮਿਡਲ, ਹਾਈ ਔਰ ਹਾਇਰ ਸੈਕੰਡਰੀ ਸਕੂਲਾਂ ਦਾ ਨੰਬਰ 3,550 ਹੈ ਔਰ ਇਥੇ ਟੀਚਰਾਂ ਦੀ ਤਾਦਾਦ 32,830 ਹੈ। ਸਟੂਡੈਂਟਸ ਦੀ ਸੰਖਿਆ 8.96 ਲੱਖ ਹੈ। ਇਨ੍ਹਾਂ ਤੇ ਪਰ ਕੈਪੀਟਾ ਐਕਸਪੈਂਸਿਜ਼ 330.28 ਰੁਪਏ ਹੈ। ਸਰਕਾਰੀ ਕਾਲਜਾਂ ਦਾ ਨੰਬਰ 36 ਹੈ ਔਰ ਪ੍ਰਾਈਵੇਟ ਕਾਲਜਾਂ ਦਾ ਨੰਬਰ 142 ਹੈ। ਇਨ੍ਹਾਂ ਵਿਚ ਸਟੂਡੈਂਟਸ 1 ਲੱਖ 16 ਹਜ਼ਾਰ ਪੜ੍ਹਦੇ ਹਨ। ਇਨ੍ਹਾਂ ਤੇ ਪਰ ਕੈਪੀਟਾ ਐਕਸਪੈਂਸਿਜ਼ 390 ਰੁਪਏ ਆਉਂਦੇ ਹਨ।

ਇਥੇ ਇਹ ਵੀ ਕਿਹਾ ਗਿਆ ਸੀ ਕਿ ਹਾਇਰ ਐਜੂਕੇਸ਼ਨ ਤੇ ਬਹੁਤ ਜ਼ਿਆਦਾ ਖਰਚ ਕੀਤਾ ਜਾਂਦਾ ਹੈ। ਸਰਕਾਰੀ ਕਾਲਜਾਂ ਵਿਚ ਘੱਟ ਬੱਚੇ ਪੜ੍ਹਦੇ ਹਨ ਔਰ ਖਰਚ ਜ਼ਿਆਦਾ ਕੀਤਾ ਜਾਂਦਾ ਹੈ ਔਰ ਪ੍ਰਾਈਵੇਟ ਕਾਲਜਾਂ ਵਿਚ ਜ਼ਿਆਦਾ ਬੱਚੇ ਔਰ ਘੱਟ ਖਰਚ ਕੀਤਾ ਜਾਂਦਾ ਹੈ। ਇਹ ਇਥੇ ਕਿਹਾ ਗਿਆ ਹੈ। ਇਸ ਸਬੰਧ ਵਿਚ ਮੈਂ ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਮੈਂਬਰ ਸਾਹਿਬਾਨ ਵੱਲੋਂ ਇਥੇ ਇਨਫਰਮੇਸ਼ਨ ਦਿੱਤੀ ਗਈ ਹੈ, ਇਹ ਠੀਕ ਨਹੀਂ ਹੈ। ਅਸਲ ਪੁਜ਼ੀਸ਼ਨ ਇਹ ਹੈ ਕਿ ਸਰਕਾਰੀ ਕਾਲਜ 36 ਹਨ ਔਰ ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ ਉਥੇ 30,500 ਸਟੂਡੈਂਟਸ ਪੜ੍ਹਦੇ ਹਨ ਜਦ ਕਿ ਪ੍ਰਾਈਵੇਟ ਕਾਲਜਾਂ ਦਾ ਨੰਬਰ 142 ਹੈ ਔਰ ਉਥੇ ਜੋ ਸਟੂ-ਡੈਂਟਸ ਪੜ੍ਹਦੇ ਹਨ, ਉਨ੍ਹਾਂ ਦੀ ਤਾਦਾਦ 86,000 ਹੈ।

ਇਨ੍ਹਾਂ ਨੇ ਦੱਸਿਆ ਹੈ ਕਿ ਪ੍ਰਾਈਵੇਟ 142 ਕਾਲਜਾਂ ਦਾ ਖਰਚਾ 5 ਕਰੋੜ 9 ਲੱਖ ਦੇ ਕਰੀਬ ਹੈ ਅਤੇ ਸਾਡੇ ਸਰਕਾਰੀ 36 ਕਾਲਜਾਂ ਦਾ ਖਰਚਾ 3 ਕਰੋੜ 1 ਲੱਖ ਹੈ। ਸਰਕਾਰੀ ਕਾਲਜਾਂ ਦਾ ਖਰਚਾ ਇਸ ਕਰਕੇ ਜ਼ਿਆਦਾ ਆਉਂਦਾ ਹੈ ਕਿਉਂਕਿ ਸਰਕਾਰੀ ਕਾਲਜਾਂ ਵਿਚ ਸਾਇੰਸ ਦੀਆਂ ਕਲਾਸਾਂ ਹੁੰਦੀਆਂ ਹਨ, ਹੋਸਟਲ ਦਾ ਪ੍ਰਬੰਧ ਹੁੰਦਾ ਹੈ, ਲੈਬੋਰੇਟਰੀ ਦਾ ਪ੍ਰਬੰਧ ਹੈ, ਸਾਇੰਸ ਦੇ ਇਕੁਇਪਮੈਂਟ ਮੁਹੱਈਆ ਕਰਨੇ ਹੁੰਦੇ ਹਨ, ਹੋਰ ਬਹੁਤ ਸਾਰੀਆਂ ਇਮੈਨੇਟੀਜ਼ ਦੇਣੀਆਂ ਹੁੰਦੀਆਂ ਹਨ, ਇਸ ਕਰਕੇ ਸਰਕਾਰੀ ਕਾਲਜਾਂ ਦਾ ਖਰਚਾ ਜ਼ਿਆਦਾ ਆਉਂਦਾ ਹੈ। ਪਰ ਇਸ ਦੇ ਮੁਕਾਬਲੇ ਵਿਚ ਜਿਹੜੇ ਪ੍ਰਾਈ-ਵੇਟ ਕਾਲਜ ਹਨ ਉਹ ਆਰਟਸ ਕਾਲਜ ਹੁੰਦੇ ਹਨ, ਉਨ੍ਹਾਂ ਕੋਲ ਸਟੂਡੈਂਟਸ ਘੱਟ ਹੁੰਦੇ ਹਨ ਅਤੇ ਉਹ ਐਨਾ ਖਰਚਾ ਬਰਦਾਸ਼ਤ ਨਹੀਂ ਕਰ ਸਕਦੇ। ਇਸ ਬਾਰੇ ਕੱਲ੍ਹ ਵਿਸ਼ਵਨਾਥਨ ਨੇ ਵੀ ਕਿਹਾ ਸੀ ਅਤੇ ਹੋਰ ਵੀ ਬਹੁਤ ਸਾਰੇ ਮੈਂਬਰ ਸਾਹਿਬਾਨ ਨੇ ਕਿਹਾ ਸੀ ਕਿ ਪ੍ਰਾਈਵੇਟ ਕਾਲਜਾਂ ਦਾ ਖਰਚਾ ਘੱਟ ਹੈ ਅਤੇ ਸਰਕਾਰੀ ਕਾਲਜਾਂ ਦਾ ਖਰਚਾ ਜ਼ਿਆਦਾ ਹੈ। ਸੋ ਇਸ ਬਾਰੇ ਮੈਂ ਸਾਰੀ ਪੁਜ਼ੀਸ਼ਨ ਦੱਸ ਦਿੱਤੀ ਹੈ। ਸਾਡੇ ਸਰਕਾਰੀ ਕਾਲਜਾਂ ਦੀ ਹਾਲਤ ਬਹੁਤ ਅੱਛੀ ਹੈ। ਉਥੇ ਐਡਮਿਸ਼ਨ ਬਹੁਤ ਜ਼ਿਆਦਾ ਹੈ। ਅਸੀਂ ਉਨ੍ਹਾਂ ਦੀਆਂ ਡਿਮਾਂਡਜ਼ ਪੂਰੀਆਂ ਕਰ ਰਹੇ ਹਾਂ। ਸਰਕਾਰੀ ਕਾਲਜਾਂ ਵਿਚ ਐਡਮਿਸ਼ਨ ਲੈਣੀ ਸਟੂਡੈਂਟਸ ਆਪਣੇ ਆਪ ਨੂੰ ਆਨਰੇਬਲ ਫੀਲ ਕਰਦੇ ਹਨ। ਦੂਸਰੇ ਇਥੇ ਕਨੇਡੀਅਨ ਸਾਹਿਬ ਨੇ ਅਤੇ ਹੋਰ ਮੈਂਬਰ ਸਾਹਿਬਾਨ ਨੇ ਗਰੀਬ ਵਰਗ, ਹਰੀਜਨ ਦਾ ਜ਼ਿਕਰ ਕੀਤਾ ਸੀ ਅਤੇ ਮਾਡਲ ਸਕੂਲਾਂ ਬਾਰੇ ਡਿਸਕਰੀਮੀਨੇਸ਼ਨ ਦਾ ਜ਼ਿਕਰ ਕੀਤਾ ਗਿਆ ਸੀ। ਮੈਂ ਸਮਝਦਾ ਹਾਂ ਕਿ ਇਹ ਗੱਲ ਜ਼ਿਆਦਾ ਉਚਿਤ ਨਹੀਂ ਹੈ। ਇਹ ਠੀਕ ਹੈ ਕਿ ਥੋੜ੍ਹਾ ਬਹੁਤ ਪਾੜਾ ਸੋਸਾਇਟੀ ਵਿਚ ਹੋਵੇਗਾ ਅਤੇ ਅਸੀਂ ਕੋਸ਼ਿਸ਼ ਕਰਾਂਗੇ ਕਿ ਉਸ ਨੂੰ ਠੀਕ ਕੀਤਾ ਜਾਵੇ ਅਤੇ ਸਰਕਾਰ ਇਸ ਪਾਸੇ ਧਿਆਨ ਦੇਵੇਗੀ।

ਪੰਜਾਬ ਸਰਕਾਰ ਨੇ ਪਿਛਲੇ ਸਾਲ ਹਰੀਜਨ ਅਤੇ ਬੈਕਵਰਡ ਕਲਾਸਿਜ਼ ਵਾਸਤੇ ਜਿਹੜੇ ਵਜ਼ੀਫੇ ਦਿੱਤੇ, ਉਨ੍ਹਾਂ ਵਿਚ ਜ਼ਿਆਦਾ ਹਰੀਜਨ ਹਨ, ਇਹ 6,98,13,000 ਰੁਪਏ ਦਿੱਤੇ। ਇਸ ਤਰ੍ਹਾਂ 7,13,733

[ਵਿਦਿਆ ਮੰਤਰੀ]

ਸਟੂਡੈਂਟਸ ਨੂੰ ਬੈਨੀਫਿਟ ਪਹੁੰਚਿਆ। ਇਹ ਸਾਰੇ ਸਟੂਡੈਂਟਸ ਦਾ ਚੌਥਾ ਹਿਸਾ ਹੈ। ਫਿਰ ਬਰਿਲੀਐਂਟ ਪੁਜੀਸ਼ਨ ਲੈਣ ਵਾਲੇ ਸਟੂਡੈਂਟਸ ਵੀ ਹਨ, ਜਿਨ੍ਹਾਂ ਨੂੰ ਸਕਾਲਰਸ਼ਿਪ ਮੈਰਿਟ ਤੇ ਦਿੱਤੇ ਜਾਂਦੇ ਹਨ, ਉਨ੍ਹਾਂ ਸਟੂਡੈਂਟਸ ਦੀ ਤਾਦਾਦ 2,733 ਹੈ ਅਤੇ ਇਹ ਨਾਨ-ਸ਼ਡਿਊਲਡ ਕਾਸਟਸ ਹਨ। ਕੁਝ ਐਕਸ ਕ੍ਰਿਮੀਨਲ ਟਰਾਈਬਜ਼ ਵੀ ਹਨ ਜਿਨ੍ਹਾਂ ਦੀ ਸੈਟਲਮੈਂਟ ਕੀਤੀ ਅਤੇ ਉਨ੍ਹਾਂ ਨੂੰ ਫਾਇਦਾ ਪਹੁੰਚਿਆ ਹੈ। ਪੰਜਾਬ ਸਰਕਾਰ ਨੇ ਇਸ ਪਾਸੇ ਕੋਈ ਅਣਗਹਿਲੀ ਨਹੀਂ ਕੀਤੀ। ਪਿੰਡਾਂ ਵਿਚ ਪ੍ਰਾਈਮਰੀ ਤੱਕ ਫੀਸ ਨਹੀਂ ਲਈ ਜਾਂਦੀ। ਉਥੇ ਐਡਮਿਸ਼ਨ ਦਾ ਕੋਈ ਖਰਚਾ ਨਹੀਂ ਹੈ। ਪ੍ਰਾਈਮਰੀ ਸਕੂਲ ਹਰ ਪਿੰਡ ਵਿਚ ਹੈ, ਹਰ ਗਲੀ ਅਤੇ ਹਰ ਮਹੱਲੇ ਵਿਚ ਪ੍ਰਾਈਮਰੀ ਸਕੂਲ ਖੁਲ੍ਹ ਗਏ ਹਨ। ਇਹ ਠੀਕ ਹੈ ਕਿ ਕੁਝ ਡਰਾਪ ਆਊਟ ਦੀ ਪ੍ਰਾਬਲਮ ਜ਼ਰੂਰ ਹੈ ਅਤੇ ਜੇ ਇਸ ਡਰਾਪ ਆਊਟ ਬਾਰੇ ਲਿਖਣ ਲੱਗੀਏ ਤਾਂ ਕਿਤਾਬ ਲਿਖੀ ਜਾ ਸਕਦੀ ਹੈ। ਇਸ ਪ੍ਰਾਬਲਮ ਨੂੰ ਛੇਤੀ ਹੱਲ ਨਹੀਂ ਕੀਤਾ ਜਾ ਸਕਦਾ। ਅਸੀਂ ਬਾਹਰਲੇ ਮੁਲਕਾਂ ਦਾ ਮੁਕਾਬਲਾ ਹਾਲਾਂ ਨਹੀਂ ਕਰ ਸਕਦੇ। (ਵਿਘਨ) ਜੇ ਫਾਈ-ਨੈਂਸ਼ਲ ਰਿਸੋਰਸਿਜ਼ ਚੰਗੇ ਹੋਣ, ਜਿਸ ਤਰ੍ਹਾਂ ਪਹਿਲਾਂ ਵੀ ਕਿਹਾ ਗਿਆ ਕਿ ਫਾਈਨੈਂਸ਼ਲ ਪਾਵਰ ਸੀਕ ਕਰਨ ਵਾਸਤੇ ਕਿਹਾ ਗਿਆ, ਜੇ ਇਹ ਸਾਰੀਆਂ ਚੀਜ਼ਾਂ ਮਿਲ ਜਾਣ ਤਾਂ ਹੋਰ ਸਹੂਲਤਾਂ ਦਿੱਤੀਆਂ ਜਾ ਸਕਦੀਆਂ ਹਨ ਅਤੇ ਫਿਰ ਸਾਨੂੰ ਇਹ ਸਹੂਲਤਾਂ ਦੇਣ ਵਿਚ ਕੋਈ ਔਖ ਨਹੀਂ ਹੋਵੇਗੀ ਅਤੇ ਅਸੀਂ ਉਨ੍ਹਾਂ ਸਹੂਲਤਾਂ ਨੂੰ ਰੋਕਾਂਗੇ ਨਹੀਂ।

ਹੁਣ ਮੈਂ ਉਸ ਗੱਲ ਬਾਰੇ ਦੱਸਣਾ ਚਾਹੁੰਦਾ ਹਾਂ ਜਿਸ ਬਾਰੇ ਇਸ ਥੋੜ੍ਹੇ ਜਿਹੇ ਸਮੇਂ ਵਿਚ ਇਸ ਸਾਡੀ ਸਰਕਾਰ ਨੇ ਕੰਮ ਕੀਤੇ ਹਨ। ਪਿਛਲੇ ਸਾਲ ਵਿਚ ਅਸੀਂ ਯੂ. ਜੀ. ਸੀ. ਦੇ ਗਰੇਡ ਲਾਗੂ ਕੀਤੇ ਅਤੇ ਕਾਲਜਾਂ ਨੂੰ 97 ਲੱਖ ਰੁਪਏ ਦੇ ਏਰੀਅਰ ਦਿੱਤੇ। (ਤਾੜੀਆਂ) ਇਸ ਤਰ੍ਹਾਂ ਯੂ. ਜੀ. ਸੀ. ਦੇ ਗਰੇਡ ਲਾਗੂ ਕਰਕੇ ਪੰਜਾਬ ਦੇ ਸਾਰੇ ਕਾਲਜਾਂ ਨੂੰ ਪੈਸੇ ਦਿੱਤੇ।

ਇਸ ਤੋਂ ਅੱਗੇ ਯੂਨੀਵਰਸਿਟੀਆਂ ਦੀ ਗੱਲ ਆਉਂਦੀ ਹੈ। ਸਾਡੇ 3 ਯੂਨੀਵਰਸਿਟੀਆਂ ਹਨ। ਉਹਨਾਂ ਵਿਚ ਜਿਹੜਾ ਰਿਸਰਚ ਸਟਾਫ ਸੀ ਉਨ੍ਹਾਂ ਦਾ ਕੁਝ ਝਗੜਾ ਸੀ। ਉਨ੍ਹਾਂ ਦਾ ਨਾਮਨਕਲੇਚਰ ਦਾ ਝਗੜਾ ਸੀ। ਬਾਕੀ ਸਾਰੀਆਂ ਯੂਨੀਵਰਸਿਟੀਆਂ ਵਿਚ ਉਨ੍ਹਾਂ ਯੂ. ਜੀ. ਸੀ. ਦੇ ਗਰੇਡ ਲਾਗੂ ਹੋ ਗਏ ਪਰ ਇਸ ਪਾਸੇ ਨਹੀਂ ਹੋਏ। ਇਸ ਬਾਰੇ ਬੜਾ ਰੌਲਾ ਪਿਆ। ਅਸੀਂ ਯੂ. ਜੀ. ਸੀ. ਨੂੰ ਲਿਖਿਆ ਕਿ ਉਨ੍ਹਾਂ ਨੂੰ ਵੀ ਯੂ. ਜੀ. ਸੀ. ਦੇ ਗਰੇਡ ਮਿਲ ਜਾਣ ਲੇਕਿਨ ਉਨ੍ਹਾਂ ਨੇ ਇਨਕਾਰ ਕਰ ਦਿੱਤਾ। ਫਿਰ ਪੰਜਾਬ ਸਰਕਾਰ ਨੇ ਆਪਣੇ ਖਜ਼ਾਨੇ ਵਿਚੋਂ 80% ਦੇਣਾ ਮੰਨ ਲਿਆ ਹੈ ਅਤੇ ਇਸ ਤਰ੍ਹਾਂ ਯੂ. ਜੀ. ਸੀ. ਦੇ ਗਰੇਡ ਲਾਗੂ ਕੀਤੇ। (ਤਾੜੀਆਂ) ਮੈਂ ਕਾਲਜ ਅਤੇ ਯੂਨੀਵਰਸਿਟੀਆਂ ਦੀ ਗੱਲ ਕਰ ਰਿਹਾ ਸੀ। ਇਨ੍ਹਾਂ ਮੈਂਬਰ ਸਾਹਿਬਾਨ ਦਾ ਕਿਸੇ ਨਾਂ ਕਿਸੇ ਤਰੀਕੇ ਨਾਲ ਕਾਲਜਾਂ ਨਾਲ ਸਬੰਧ ਹੈ। (ਵਿਘਨ)

**ਸ਼੍ਰੀ ਡਿਪਟੀ ਸਪੀਕਰ:** ਮੈਂ ਰਿਕੁਐਸਟ ਕਰਾਂਗਾ ਕਿ ਤੁਸੀਂ ਇੰਟਰੱਪਟ ਨਾ ਕਰੋ।

**ਵਿਦਿਆ ਮੰਤਰੀ:** ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਦਾ ਕਿਸੇ ਨਾ ਕਿਸੇ ਤਰੀਕੇ ਨਾਲ ਪ੍ਰਾਈਵੇਟ ਕਾਲਜਾਂ ਨਾਲ ਸਬੰਧ ਹੈ। (ਵਿਘਨ) ਤੁਹਾਨੂੰ ਪਤਾ ਹੈ ਕਿ ਬਹੁਤ ਸਾਰੇ ਪ੍ਰਾਈਵੇਟ ਕਾਲਜ ਬੰਦ ਹੋਣ ਵਾਲੇ ਸਨ ਅਤੇ ਕਿਸੇ ਕਾਲਜ ਵਿਚ ਟੀਚਰਾਂ ਨੂੰ 7 ਮਹੀਨੇ ਦੀ ਤਨਖਾਹ ਨਹੀਂ ਮਿਲੀ ਅਤੇ ਕਿਸੇ ਕਾਲਜ ਵਿਚ ਕਿੰਨੇ ਮਹੀਨਿਆਂ ਤੋਂ ਤਨਖਾਹ ਨਹੀਂ ਮਿਲੀ ਸੀ। ਰਾਜਪੁਰੇ ਕਾਲਜ ਦਾ ਝਗੜਾ ਸੀ, ਉਥੇ ਟੀਚਰਾਂ ਨੂੰ ਤਨਖ਼ਾਹ ਨਹੀਂ ਮਿਲੀ ਸੀ। ਸੋ ਇਹ ਬਹੁਤ ਵੱਡੀ ਸਮੱਸਿਆ ਸੀ। ਇਸ

ਨੂੰ ਹੱਲ ਕਰਨ ਵਾਸਤੇ ਪੰਜਾਬ ਸਰਕਾਰ ਪਹਿਲੀ ਵਾਰ 50 ਲੱਖ ਦੀ ਐਡਹਾਕ ਗਰਾਂਟ ਇਸ ਸਾਲ ਰਿਲੀਜ਼ ਕਰ ਰਹੀ ਹੈ ਤਾਕਿ ਜਿਹੜੇ ਕਾਲਜ ਆਰਥਿਕ ਔਕੜ ਵਿਚ ਹਨ ਉਹ ਉਸ ਔਕੜ ਤੇ ਕਾਬੂ ਪਾ ਸਕਣ। (ਤਾੜੀਆਂ) ਇਸੇ ਤਰ੍ਹਾਂ ਹੀ ਡਿਪਟੀ ਸਪੀਕਰ ਸਾਹਿਬ, ਜਿਹੜੇ ਪ੍ਰਾਈਵੇਟ ਸਕੂਲ ਰਿਕਗਨਾਈਜ਼ਡ ਸਨ, ਉਨ੍ਹਾਂ ਦੇ ਟੀਚਰਾਂ ਦੀ ਤਾਦਾਦ 11 ਹਜ਼ਾਰ ਹੈ। ਉਨ੍ਹਾਂ 11 ਹਜ਼ਾਰ ਟੀਚਰਾਂ ਨੂੰ ਪਹਿਲੀ ਸਰਕਾਰ ਨੇ ਐਡੀਸ਼ਨਲ ਡੀ.ਏ. ਦਿੱਤਾ ਸੀ। ਇਨ੍ਹਾਂ (ਆਪੋਜੀਸ਼ਨ ਵੱਲ ਇਸ਼ਾਰਾ) ਦੀ ਸਰਕਾਰ 5, 6 ਸਾਲ ਰਹੀ ਹੈ ਪਰ ਉਨ੍ਹਾਂ ਨੇ ਆਪਣੇ ਟਾਈਮ ਵਿਚ ਉਨ੍ਹਾਂ ਦੀਆਂ 8 ਇੰਸਟਾਲਮੈਂਟਸ ਐਡੀਸ਼ਨਲ ਡੀ.ਏ. ਦੀਆਂ ਰੋਕੀਆਂ ਰੱਖੀਆਂ। ਉਹ ਅਸੀਂ ਕਿਸੇ ਬਗੈਰ ਉਨ੍ਹਾਂ ਦੇ ਰੌਲਾ ਪਾਉਣ ਦੇ ਉਨ੍ਹਾਂ ਦੀ ਜਾਇਜ਼ ਮੰਗ ਨੂੰ ਸਵੀਕਾਰ ਕਰਦੇ ਹੋਏ ਪੰਜਾਬ ਸਰਕਾਰ ਨੇ ਆਪਣੇ ਖਜ਼ਾਨੇ ਵਿਚੋਂ 2 ਕਰੋੜ 70 ਲੱਖ ਰੁਪਏ ਦੀਆਂ 8 ਇੰਸਟਾਲਮੈਂਟਸ ਉਨ੍ਹਾਂ ਨੂੰ ਦਿੱਤੀਆਂ ਹਨ। ਔਰ ਉਨ੍ਹਾਂ ਨੂੰ ਸਰਕਾਰੀ ਪੱਧਰ ਸਕੂਲਾਂ ਦੇ ਮੁਤਾਬਿਕ ਦਿੱਤੀਆਂ ਹਨ। ਉਨ੍ਹਾਂ ਨੂੰ ਸਰਕਾਰੀ ਸਕੂਲਾਂ ਦੇ ਮੁਤਾਬਿਕ ਪੈਰਿਟੀ ਇਨ-ਗਰੇਡ ਦਿੱਤੀ ਹੈ। ਇਸੇ ਤਰ੍ਹਾਂ ਹੀ ਟੀਚਰਾਂ ਦੀਆਂ ਹੋਰ ਵੀ ਕੈਟੇਗਰੀਜ਼ ਹਨ। ਟੀਚਰਜ਼ ਦੀ ਆਰਟ ਐਂਡ ਕਰਾਫਟ ਦੀ ਕੈਟੇਗਰੀ ਹੈ, ਪੀ. ਟੀ. ਆਈ. ਦੀ ਕੈਟੇਗਰੀ ਹੈ, ਕਲਾਸੀਕਲ ਵਰਨਾਕੂਲਰ ਟੀਚਰਜ਼ ਹਨ, ਉਨ੍ਹਾਂ ਨੇ ਰੌਲਾ ਪਾਇਆ। ਉਨ੍ਹਾਂ ਦੀ ਮੰਗ ਨਹੀਂ ਮੰਨੀ ਗਈ। ਪਹਿਲੀ ਸਰਕਾਰ ਉਨ੍ਹਾਂ ਨੂੰ ਟਰਕਾਉਂਦੀ ਰਹੀ। ਅਸੀਂ ਉਨ੍ਹਾਂ ਨੂੰ ਉਨ੍ਹਾਂ ਦਾ ਹੱਕ ਦੇਣਾ ਮੰਨੇ ਹਾਂ।

ਡਿਪਟੀ ਸਪੀਕਰ ਸਾਹਿਬ, ਅਸੀਂ ਵਿਦਿਆ ਦਾ ਪਲਾਨ ਬੱਜਟ 11.50 ਕਰੋੜ ਤੋਂ ਵਧਾਕੇ 14.1 ਕਰੋੜ ਕੀਤਾ ਹੈ। (ਵਿਘਨ) 1977-78 ਦਾ ਪਲਾਨ ਬੱਜਟ 68.76 ਕਰੋੜ ਦਾ ਸੀ ਅਤੇ ਇਸ ਸਾਲ 78.94 ਕਰੋੜ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਪ੍ਰਾਈਮਰੀ ਸਕੂਲਾਂ ਦਾ ਡਾਇਰੈਕਟੋਰੇਟ ਅਲਹਿਦਾ ਕਰਨ ਵਾਸਤੇ ਕਈ ਸਾਲਾਂ ਤੋਂ ਮੰਗ ਇਸ ਸਦਨ ਵਿਚ ਆਉਂਦੀ ਰਹੀ ਹੈ। ਪਰ ਇਸ ਪਾਸੇ ਪਹਿਲੀ ਸਰਕਾਰ ਨੇ ਕੋਈ ਧਿਆਨ ਨਹੀਂ ਦਿੱਤਾ। ਪਰ ਹੁਣ ਦੀ ਸਰ-ਕਾਰ ਨੇ ਹਿੰਮਤ ਕੀਤੀ ਅਤੇ 46 ਹਜ਼ਾਰ ਟੀਚਰਾਂ ਦੀ ਕਿਸਮਤ ਅਤੇ 22 ਲੱਖ ਸਟੂਡੈਂਟਸ ਦੀ ਕਿਸਮਤ ਦਾ ਫੈਸਲਾ ਕੀਤਾ ਹੈ। ਇਸ ਤਰ੍ਹਾਂ ਫੈਸਲਾ ਕਰਕੇ ਪ੍ਰਾਈਮਰੀ ਸਕੂਲਾਂ ਵਾਸਤੇ ਵੱਖਰਾ ਪ੍ਰਾਈਮਰੀ ਸਕੂਲ ਡਾਇਰੈਕਟੋਰੇਟ ਕਾਇਮ ਕੀਤਾ ਹੈ। (ਤਾੜੀਆਂ) ਇਹ ਵੀ ਖੁਸ਼ੀ ਦੀ ਗੱਲ ਹੈ ਕਿ ਉਸਦਾ ਪਹਿਲਾ ਡਾਇਰੈਕਟਰ ਆਪਣੇ ਹਰੀਜਨ ਭਰਾਵਾਂ ਵਿਚੋਂ ਲਾਇਆ ਹੈ। (ਥੰਪਿੰਗ) (ਮਾਨਯੋਗ ਮੈਂਬਰ ਚੌਧਰੀ ਸੁੰਦਰ ਸਿੰਘ ਜੀ ਵਲੋਂ ਥੰਪਿੰਗ) ਡਿਪਟੀ ਸਪੀਕਰ ਸਾਹਿਬ, ਚੌਧਰੀ ਸਾਹਿਬ ਸਾਡੇ ਬਜ਼ੁਰਗ ਹਨ ਅਤੇ ਇਨ੍ਹਾਂ ਨੇ ਸਹੀ ਗੱਲ ਨੂੰ ਸਹੀ ਕਹਿਣਾ ਹੈ। ਇਹ ਵੀ ਇਸ ਗਲ ਨੂੰ ਮੰਨਦੇ ਹਨ ਕਿ ਇਹ ਚੰਗੀ ਹੋਈ ਹੈ।

ਡਿਪਟੀ ਸਪੀਕਰ ਸਾਹਿਬ, ਪਿਛਲੇ ਸਾਲ ਜੂਨ, 1977 ਵਿਚ ਪੰਜਾਬ ਦੀ ਸੇਵਾ ਕਰਨ ਦਾ ਮਾਣ ਸਾਨੂੰ ਲੋਕਾਂ ਨੇ ਬਖਸ਼ਿਆ ਔਰ ਉਸ ਵੇਲੇ ਪੰਜਾਬ ਦੇ ਖਜ਼ਾਨੇ ਦੀ ਜੋ ਹਾਲਤ ਸੀ ਉਸਦਾ ਇਥੇ ਬਹੁਤ ਚਰਚਾ ਰਿਹਾ ਹੈ ਉਹ ਮੈਂ ਦੁਹਰਾਉਣਾ ਨਹੀਂ ਚਾਹੁੰਦਾ। ਉਸ ਵੇਲੇ ਦੇ ਹਾਲਾਤ ਦੇ ਮੁਤਾਬਿਕ ਬਜਟ ਵਿਚ ਭਾਵੇਂ ਪ੍ਰੋਵੀਜ਼ਨ ਨਹੀਂ ਸੀ ਇਨ੍ਹਾਂ ਨੇ 75 ਹਾਈ ਸਕੂਲ ਅਤੇ 200 ਮਿਡਲ ਸਕੂਲ ਕਰਨੇ ਸਨ। ਅਸੀਂ ਲੋਕਾਂ ਦੀ ਮੰਗ ਨੂੰ ਮੁੱਖ ਰੱਖਦਿਆਂ ਹੋਇਆਂ ਅਤੇ ਖਾਸ ਤੌਰ ਤੇ ਉਨ੍ਹਾਂ ਇਲਾਕਿਆਂ ਨੂੰ ਜਿਨ੍ਹਾਂ ਨੂੰ ਇਹ ਨਾ ਕਰਦੇ ਸਨ ਅਸੀਂ 75 ਦੀ ਬਜਾਏ 150 ਸਕੂਲ ਹਾਈ ਅਤੇ 200 ਸਕੂਲਾਂ ਦੀ ਥਾਂ 240 ਮਿਡਲ ਸਕੂਲ ਕਰਨ ਦਾ ਫੈਸਲਾ ਕੀਤਾ ਹੈ। (ਥੰਪਿੰਗ) ਸਰਦਾਰ ਬਲਵੰਤ ਸਿੰਘ ਜੀ ਨੇ ਖਾਸ ਤੌਰ ਤੇ ਸਾਡੀ ਮਦਦ ਕੀਤੀ ਹੈ। ਬਾਕੀ ਮਹਿਕਮਿਆਂ ਵਾਸਤੇ ਤਾਂ ਉਨ੍ਹਾਂ ਨੇ ਕੱਟ ਲਾਈ ਹੈ ਪਰ ਸਾਡੇ ਮਹਿਕਮੇ ਤੇ ਉਨ੍ਹਾਂ ਨੇ ਕੋਈ ਕੱਟ ਨਾ ਲਾਕੇ ਸਾਡੀ ਮੱਦਦ ਕੀਤੀ ਹੈ। (ਵਿਘਨ)

[ਵਿਦਿਆ ਮੰਤਰੀ]

ਇਸ ਤੋਂ ਅੱਗੇ ਚਲਕੇ, ਡਿਪਟੀ ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਇਨ੍ਹਾਂ ਦੇ (ਆਪੋਜੀਸ਼ਨ ਵੱਲ ਇਸ਼ਾਰਾ) ਵਕਤ ਵਿਚ ਸਾਰੇ ਟੀਚਰ ਜਿੰਨੇ ਇਹ ਸਿਫਾਰਸ਼ੀ ਕਰ ਸਕਦੇ ਸੀ ਟਰਾਂਸਫਰ ਕਰ ਦਿਤੇ ਸਨ। ਮੈਂ ਕਿਸੇ ਢੰਗ ਨਾਲ ਉਸਦੀ ਤਫਸੀਲ ਵਿਚ ਤਾਂ ਨਹੀਂ ਜਾਣਾ ਚਾਹੁੰਦਾ ਲੇਕਿਨ ਦੱਸਣਾ ਚਾਹੁੰਦਾ ਹਾਂ ਕਿ ਟੀਚਰਜ਼ ਆਪਣੀ ਮਰਜ਼ੀ ਨਾਲ ਸ਼ਹਿਰਾਂ ਵਿਚ ਆ ਜਾਂਦੇ ਸਨ ਅਤੇ ਪਿੰਡਾਂ ਦੇ ਸਕੂਲ ਖਾਲੀ ਰਹਿ ਜਾਂਦੇ ਸਨ ਅਤੇ ਬਹੁਤ ਸਾਰੇ ਸਬਜੈਕਟਸ ਦੀਆਂ ਕਲਾਸਾਂ ਵਿਹਲੀਆਂ ਰਹਿੰਦੀਆਂ ਸਨ। ਇਸ ਨਾਲ ਬੱਚਿਆਂ ਦੀ ਪੜ੍ਹਾਈ ਦਾ ਵੀ ਬੜਾ ਨੁਕਸਾਨ ਹੁੰਦਾ ਸੀ। ਅਸੀਂ ਪਿਛਲੇ ਸਾਲ ਸਾਰਾ ਰੈਸ਼ਨੇਲਾਈਜ਼ ਕਰਕੇ ਮੁੜ ਕੇ ਪਿੰਡਾਂ ਵਿਚ ਟੀਚਰਾਂ ਨੂੰ ਭੇਜਿਆ ਹੈ ਔਰ ਅਸੀਂ ਆਪਣੀ ਟਰਾਂਸਫਰ ਪਾਲਿਸੀ ਤੇ ਸਟੈਂਡ ਕੀਤਾ ਹੈ। ਮਾਸਟਰ ਚੰਦ ਸਿੰਘ ਜੀ ਨੇ ਇਸ ਦੇ ਬਾਰੇ ਜ਼ਿਕਰ ਕੀਤਾ ਸੀ। ਮੈਂ ਉਨ੍ਹਾਂ ਦੇ ਗਿਆਤ ਲਈ ਅਤੇ ਸਾਰੇ ਸਦਨ ਦੇ ਗਿਆਤ ਲਈ ਦੱਸਣਾ ਚਾਹੁੰਦਾ ਹਾਂ ਕਿ ਟਰਾਂਸਫਰ ਪਾਲਿਸੀ ਦੀ ਕਿਧਰੇ ਵੀ ਕੋਈ ਉਲੰਘਣਾ ਨਹੀਂ ਅਸੀਂ ਕੀਤੀ। ਜੇ ਕਿਧਰੇ ਕੋਈ ਉਲੰਘਣਾ ਹੋਈ ਹੋਵੇਗੀ ਤਾਂ ਡੈਸਟੀਚਿਊਟਸ ਦੇ ਕੇਸਿਜ਼ ਵਿਚ ਜਾਂ ਕਿਸੇ ਮਜ਼ਬੂਰੀ ਦੀ ਹਾਲਤ ਵਿਚ ਜਾਂ ਕਿਸੇ ਦੇ ਕੋਈ ਘਰੇਲੂ ਹਾਲਾਤ ਦੇ ਮੁਤਾਬਿਕ ਜਿਥੇ ਕੋਈ ਮੁਸ਼ਕਿਲ ਹੋਈ ਹੋਵੇਗੀ ਉਥੇ ਕੀਤੀ ਹੋਵੇਗੀ ਜਿਹੜੀ ਕਿ ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਦਾ ਫਰਜ਼ ਵੀ ਹੈ ਕਿ ਇਹੋ ਜਿਹੇ ਕੇਸਿਜ਼ ਵਿਚ ਰਿਆਇਤ ਦਿੱਤੀ ਜਾਵੇ। ਇਹੋ ਜਿਹੇ ਕੇਸਿਜ਼ ਵਿਚ ਉਹ ਵੀ ਬਹੁਤ ਘੱਟ ਜੇ ਉਲੰਘਣਾ ਹੋਈ ਹੋਵੇਗੀ ਤਾਂ ਹੋਵੇਗੀ ਵੈਸੇ ਅਸੀਂ ਕੋਈ ਉਲੰਘਣਾ ਨਹੀਂ ਕੀਤੀ। 80 ਹਜ਼ਾਰ ਟੀਚਰਾਂ ਨੂੰ ਅਸੀਂ ਸੈਟਿਸਫੈਕਸ਼ਨ ਦਿੱਤੀ ਹੈ ਔਰ ਮੇਰਾ ਖਿਆਲ ਹੈ ਕਿ ਕਿਸੇ ਵੱਲੋਂ ਕੋਈ ਸ਼ਿਕਾਇਤ ਨਹੀਂ ਆਈ। ਜਿਥੇ ਟੀਚਰਜ਼ ਦੀ ਸੰਤੁਸ਼ਟੀ ਨਹੀਂ ਹੋ ਸਕੀ ਅਤੇ ਉਨ੍ਹਾਂ ਦੀ ਕੋਈ ਇਹੋ ਜਿਹੀ ਮਜ਼ਬੂਰੀ ਹੋ ਸਕਦੀ ਹੋਵੇਗੀ ਉਹ ਸਿਰਫ 40-50 ਟੀਚਰਜ਼ ਹੋਣਗੇ। 80 ਹਜ਼ਾਰ ਟੀਚਰਜ਼ ਵਿਚੋਂ 40-50 ਟੀਚਰਜ਼ ਅਸੰਤੁਸ਼ਟ ਹੋਣਗੇ ਤਾਂ ਇਹ ਕੋਈ ਬਹੁਤ ਵੱਡੀ ਗਲ ਨਹੀਂ ਹੈ। ਇਸ ਲਈ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਟਰਾਂਸਫਰ ਪਾਲਿਸੀ ਹੁਣ ਵੀ ਕਾਇਮ ਹੈ। ਮੈਂ ਮੈਂਬਰ ਸਾਹਿਬਾਨ ਨੂੰ ਸਗੋਂ ਬੇਨਤੀ ਕਰਾਂਗਾ ਅਤੇ ਇਨ੍ਹਾਂ ਦੀ ਮੱਦਦ ਮੰਗਾਗਾ, ਅਸੀਂ ਕਿਸੇ ਦੀ ਬਦਲੀ ਨਹੀਂ ਕਰਨਾ ਚਾਹੁੰਦੇ ਪਰ ਇਹ ਹੀ ਕਰਵਾਉਣ ਆ ਜਾਂਦੇ ਹਨ। ਇਹ ਨਾ ਕਰਵਾਉਣ ਤਾਂ ਅਸੀਂ ਬਦਲੀ ਨਹੀਂ ਕਰਦੇ। ਡਿਪਟੀ ਸਪੀਕਰ ਸਾਹਿਬ, ਟਰਾਂਸਫਰ ਪਾਲਿਸੀ ਹੁਣ ਵੀ ਸਹੀ ਹੈ ਅਤੇ ਮੈਕਸੀਮਮ ਸੈਟਿਸਫੈਕਸ਼ਨ ਇਸ ਕਮਿਊਨਿਟੀ ਨੂੰ ਅਸੀਂ ਦਿਤੀ ਹੈ ਅਤੇ ਉਨ੍ਹਾਂ ਦਾ ਸਤਿਕਾਰ ਤੇ ਮਾਣ ਲੋਕਾਂ ਵਿਚ ਵਧਾਇਆ ਹੈ।

ਡਿਪਟੀ ਸਪੀਕਰ ਸਾਹਿਬ, ਇਥੇ ਸਟੂਡੈਂਟਸ ਦੀ ਗੱਲ ਵੀ ਆਈ ਸੀ ਅਤੇ ਉਸ ਦਾ ਵੀ ਜ਼ਿਕਰ ਮੈਂ ਕਰਨਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਤੁਸੀਂ ਇਸ ਗੱਲ ਤੇ ਖੁਸ਼ ਹੋਵੋਗੇ ਕਿ ਅੱਜ ਪੰਜਾਬ ਵਿਚ ਐਜੂਕੇਸ਼ਨ ਇਨਸਟੀਚਿਊਸ਼ਨਜ਼ ਵਿਚ ਜਿੰਨਾ ਪੀਸ ਹੈ ਉਤਨਾ ਕਿਧਰੇ ਨਹੀਂ ਅਤੇ ਕਦੇ ਨਹੀਂ ਹੋਇਆ। ਜੋ ਸਟੂਡੈਂਟਸ ਦਾ ਇਸ ਥੋੜ੍ਹੇ ਜਿਹੇ ਪੀਰੀਅਡ ਵਿਚ ਰੋਲ ਰਿਹਾ ਹੈ ਉਹ ਬੜਾ ਹੀ ਸ਼ਲਾਘਾਯੋਗ ਹੈ। ਹੁਣ ਸਟੂਡੈਂਟਸ ਕਿਸੇ ਹੜਤਾਲਾਂ ਵਿਚ ਹਿੱਸਾ ਨਹੀਂ ਲੈਂਦੇ, ਸਟਰਾਈਕਾਂ ਨਹੀਂ ਕਰਦੇ, ਡੀਮਾਂਸਟਰੇਸ਼ਨ ਨਹੀਂ ਕਰਦੇ। ਅੱਜ ਸਾਡਾ ਸਟੂਡੈਂਟ ਵਰਗ ਦਿਲਚਸਪੀ ਲੈ ਕੇ ਪੜ੍ਹਾਈ ਕਰ ਰਿਹਾ ਹੈ, ਦਿਲਚਸਪੀ ਲੈ ਕੇ ਲਿਆਕਤ ਵਧਾਉਣ ਦਾ ਯਤਨ ਕਰ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਅੱਜ ਅਸੀਂ ਸਟੂਡੈਂਟਸ ਦੀ ਐਡਮਿਸ਼ਨ ਨਹੀਂ ਰੋਕੀ। ਪਹਿਲਾਂ ਇਨ੍ਹਾਂ ਦੇ ਵੇਲੇ ਸਟੂਡੈਂਟਸ ਦੀ ਐਡਮਿਸ਼ਨ ਰੋਕੀ ਜਾਂਦੀ ਸੀ। ਉਨ੍ਹਾਂ ਨੂੰ ਇਹ ਕਿਹਾ ਜਾਂਦਾ ਸੀ ਕਿ ਇਹ ਪਾਰਟੀ ਨਾਲ ਸਬੰਧਤ ਹੈ, ਉਨ੍ਹਾਂ ਨੂੰ ਕਿਹਾ ਜਾਂਦਾ ਸੀ ਕਿ ਇਹ ਪੜ੍ਹਦੇ ਨਹੀਂ ਅਤੇ ਸ਼ਰਾਰਤਾਂ ਕਰਦੇ ਹਨ। ਅਸੀਂ ਇਨ੍ਹਾਂ ਦੀ ਇਹ ਗੱਲ ਝੂਠੀ ਸਾਬਤ ਕਰ ਦਿੱਤੀ ਹੈ ਅਤੇ ਅਸੀਂ ਸਾਰਿਆਂ ਨੂੰ ਐਡਮਿਸ਼ਨ ਦਿਤੀ ਹੈ। ਸਾਨੂੰ

ਇਸ ਗਲ ਦੀ ਬੜੀ ਖੁਸ਼ੀ ਹੈ ਕਿ ਉਨ੍ਹਾਂ ਦਾ ਵਿਹਾਰ ਬੜਾ ਅੱਛਾ ਹੈ ਅਤੇ ਉਨ੍ਹਾਂ ਨੂੰ ਸਾਡੇ ਪ੍ਰਤੀ ਕੋਈ ਸ਼ਿਕਾਇਤ ਨਹੀਂ ਹੈ। ਜਿਸ ਤਰ੍ਹਾਂ ਮੈਂ ਸਵੇਰੇ ਵੀ ਦੱਸਿਆ ਸੀ ਕਿ ਜਿਥੇ ਜਿਥੇ ਹੋਸਟਲ ਹਨ ਉਥੇ ਕੋਆਪਰੇਟਿਵ ਸਟੋਰਜ਼ ਖੁਲ੍ਹੇ ਹੋਏ ਹਨ ਔਰ ਹੋਰ ਜਿਥੇ ਜਿਥੇ ਉਨ੍ਹਾਂ ਦੀ ਕੋਈ ਮੰਗ ਸੀ ਉਹ ਪੂਰੀ ਕਰ ਦਿੱਤੀ ਹੈ। ਇਸ ਵੇਲੇ ਪੰਜਾਬ ਸਰਕਾਰ ਕੋਲ ਸਟੂਡੈਂਟਸ ਦੀ ਕੋਈ ਮੰਗ ਪੈਂਡਿਗ ਨਹੀਂ ਹੈ (ਥੰਪਿੰਗ)।

ਕੁਝ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਮਾਡਲ ਸਕੂਲ ਖੋਲ੍ਹ ਕੇ ਸ਼ਾਇਦ ਕੋਈ ਐਸੀ ਗੱਲ ਹੋ ਜਾਵੇਗੀ ਜਿਸ ਨਾਲ ਸਾਡੇ ਪੰਜਾਬ ਵਿਚ ਕੋਈ ਵਿਤਕਰਾ ਹੋ ਜਾਵੇਗਾ। ਕਈ ਮੈਂਬਰਜ਼ ਨੇ ਤਾਂ ਕਿਹਾ ਕਿ ਸਨਾਵਰ ਅਤੇ ਡੇਹਰਾਦੂਨ ਵਗੈਰਾ ਜਿਹੜੇ ਸਕੂਲ ਹਨ ਉਹ ਬੰਦ ਕਰ ਦੇਣੇ ਚਾਹੀਦੇ ਹਨ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਸਕੂਲਾਂ ਨੂੰ ਬੰਦ ਕਰਨ ਦਾ ਪੰਜਾਬ ਗੌਰਮਿੰਟ ਦੇ ਕੋਲ ਕੋਈ ਪ੍ਰੋਵੀਜ਼ਨ ਨਹੀਂ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਨਾਵਰ ਅਤੇ ਡੇਹਰਾ-ਦੂਨ ਦੇ ਸਕੂਲਾਂ ਨੂੰ ਬੰਦ ਕਰਨ ਦਾ ਸਾਡਾ ਕੋਈ ਅਖਤਿਆਰ ਹੈ ? ਪੰਜਾਬ ਵਿਚ ਐਸੇ ਸਕੂਲ ਜੋ ਹਨ ਉਹ ਬਹੁਤ ਥੋੜੇ ਹਨ। (ਵਿਘਨ) (ਇਕ ਅਵਾਜ਼: ਕਪੂਰਥਲੇ ਅਤੇ ਪਟਿਆਲੇ ਹੀ ਬੰਦ ਕਰ ਦਿਓ) ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ ਬਹੁਤ ਥੋੜੇ ਐਸੇ ਸਕੂਲ ਹਨ ਅਤੇ ਉਹ ਕਈ, ਮੁੱਦਤਾਂ ਤੋਂ ਚਲੇ ਆ ਰਹੇ ਹਨ ਅਤੇ ਉਥੇ ਅਗਰ ਕੋਈ ਗਰੀਬ ਆਦਮੀ ਦਾ ਬੱਚਾ ਪੜ੍ਹਦਾ ਹੈ ਤਾਂ ਕੋਈ ਅੱਛੀ ਸਟੈਂਡਰਡ ਦੀ ਵਿਦਿਆ ਪ੍ਰਾਪਤ ਕਰਦਾ ਹੈ ਤਾਂ ਇਸ ਦੇ ਵਿਚ ਕੀ ਮਾੜੀ ਗੱਲ ਹੈ। ਇਸ ਤਰ੍ਹਾਂ ਦੇ ਯਾਦਵਿੰਦਰਾ ਸਕੂਲ ਵਿਚ ਪਿਛੇ ਜਿਹੇ ਮੈਂ ਗਿਆ ਅਤੇ ਗਵਰਨਰ ਸਾਹਿਬ ਪਹਿਲਾਂ ਗਏ ਸੀ। ਉਥੇ ਅਸੀਂ 10 ਸਕਾਲਰਸ਼ਿਪ ਦੇ ਕੇ ਆਏ ਸੀ। ਅਸੀਂ ਕਿਹਾ ਕਿ ਜਿਹੜੇ ਗਰੀਬਾਂ ਦੇ ਬੱਚੇ ਇਥੇ ਮੈਰਿਟ ਤੇ ਆਉਣਗੇ ਉਨ੍ਹਾਂ ਦੇ 10 ਤੋਂ ਹੋਰ ਜ਼ਿਆਦਾ ਜੇ ਉਹ ਪੜ੍ਹਾਈ ਵਿਚ ਮਿਹਨਤ ਕਰਕੇ ਲੈਣਗੇ ਤਾਂ ਉਹ ਵੀ ਪੰਜਾਬ ਸਰਕਾਰ ਦੇਵੇਗੀ (ਵਿਘਨ)। ਡਿਪਟੀ ਸਪੀਕਰ ਸਾਹਿਬ, ਜੇ ਕਿਸੇ ਗਰੀਬ ਦਾ ਬੱਚਾ ਕਿਸੇ ਚੰਗੇ ਸਕੂਲ ਵਿਚ ਪੜ੍ਹ ਜਾਵੇ ਤਾਂ ਇਸ ਦੇ ਵਿਚ ਕੀ ਹਰਜ ਹੈ। ਇਥੇ ਕਿਹਾ ਗਿਆ ਹੈ ਕਿ ਪਿੰਡਾਂ ਦੇ ਵਿਚ ਜਿਹੜੇ ਸਕੂਲ ਹਨ ਉਨ੍ਹਾਂ ਵਿਚ ਪੜ੍ਹਾਈ ਦਾ ਪੱਧਰ ਠੀਕ ਨਹੀਂ, ਬੱਚਿਆਂ ਦੇ ਬੈਠਣ ਵਾਸਤੇ ਚੰਗੇ ਤੱਪੜ ਨਹੀਂ, ਡੈਸਕ ਨਹੀਂ, ਪੜ੍ਹਾਉਣ ਵਾਸਤੇ ਮਾਸਟਰ ਨਹੀਂ ਆਉਂਦੇ ਆਦਿ ਇਹੋ ਜਿਹੀਆਂ ਗੱਲਾਂ ਰੋਜ਼ ਕੀਤੀਆਂ ਜਾਂਦੀਆਂ ਹਨ। 33 ਲੱਖ ਸਟੂਡੈਂਟਸ ਦਾ ਹਰ ਸਾਲ ਭਵਿਖ ਇਨ-ਵਾਲਵਡ ਹੈ। ਸਾਡੇ ਹਾਲੀਂ ਮਨ ਵਿਚ ਹੀ ਸਕੀਮ ਹੈ ਅਤੇ ਅਸੀਂ ਇਹ ਦੇਖ ਰਹੇ ਹਾਂ। ਅਸੀਂ ਕੋਈ ਐਸਾ ਸਕੂਲ ਨਹੀਂ ਖੋਲ੍ਹਣਾ ਚਾਹੁੰਦੇ ਜਿਸ ਨਾਲ ਸਮਾਜ ਦੇ ਵਿਚ ਵਿਤਕਰਾ ਵੱਧੇ, ਊਚ ਨੀਚ ਅਤੇ ਅਮੀਰ ਗਰੀਬ ਦਾ ਖਿਆਲ ਮਨ ਵਿਚ ਪੈਦਾ ਹੋਵੇ। /ਅਸੀਂ ਕੋਈ ਯਤਨ ਕਰਨ ਲੱਗੇ ਹਾਂ ਕਿ ਪੜ੍ਹਾਈ ਦੇ ਮਿਆਰ ਵਿਚ ਕੁਝ ਇਮਪਰੂਵਮੈਂਟ ਲਿਆਂਦੀ ਜਾਵੇ। ਅਸੀਂ ਮੈਂਬਰ ਸਾਹਿਬਾਨ ਦਾ ਵੀ ਸਹਿਯੋਗ ਲਵਾਂਗੇ, ਇਹ ਆਪਣੇ ਸੁਜੈਸ਼ਨਜ਼ ਸਾਨੂੰ ਦੇਣ। ਕੁਝ ਨਾ ਕੁਝ ਸਟੂਡੈਂਟਸ, ਕੁਝ ਹਜ਼ਾਰ ਸਟੂਡੈਂਟਸ ਵੀ ਬਹੁਤ ਅੱਛੀ ਐਜੂਕੇਸ਼ਨ ਲੈ ਕੇ ਇਕੱਲੇ ਪੰਜਾਬ ਵਿਚ ਹੀ ਨਹੀਂ ਸਗੋਂ ਸਾਰੇ ਹਿੰਦੁਸਤਾਨ ਵਿਚ ਅਤੇ ਮੈਂ ਤਾਂ ਇਹ ਵੀ ਕਹਾਂਗਾ ਕਿ ਸਾਰੇ ਹਿੰਦੁਸਤਾਨ ਵਿਚ ਹੀ ਨਹੀਂ ਬਾਹਰਲੇ ਮੁਲਕਾਂ ਵਿਚ ਵੀ ਕੰਪੀਟੀਸ਼ਨ ਵਿਚ ਆ ਸਕਣ। ਜਿਹੜੀ ਅਸੀਂ ਮਾਸ ਐਜੂਕੇਸ਼ਨ ਦੇਣੀ ਹੈ ਉਹ ਲਿਟਰੇਰੀ ਹੈ ਅਸੀਂ ਮਾਸ ਲੈਵਲ ਤੇ ਕੁਆਲਟੀ ਐਜੂਕੇਸ਼ਨ ਨਹੀਂ ਦੇ ਸਕਦੇ। ਸਰਦਾਰ ਬਲਵੰਤ ਸਿੰਘ ਦਾ ਵੀ ਫਾਈਨੈਂਸ਼ਲ ਡਸਿਪਲਿਨ ਸਾਡੇ ਤੇ ਲਾਗੂ ਹੈ ਅਤੇ ਹੋਰ ਵੀ ਬਹੁਤ ਸਾਰੀਆਂ ਗੱਲਾਂ ਇਨਵਾਲਵਡ ਹਨ। ਬਹੁਤ ਜਲਦੀ ਇਸ ਦੇ ਵਿਚ ਇਤਨੀ ਇਮਪਰੂਵਮੈਂਟ ਨਹੀਂ ਲਿਆ ਸਕਦੇ ਜਿਤਨੀ ਕਿ ਅਸੀਂ ਕੀਤੀ ਜਾ ਰਹੀ ਹੈ। ਸੋ ਅਸੀਂ ਮਾਡਲ ਸਕੂਲ ਖੋਲ੍ਹਣ ਲੱਗੇ ਹਾਂ ਉਹ ਸਟੈਂਡਰਡ ਦੇ ਮਾਡਲ ਸਕੂਲ

[ਵਿਦਿਆ ਮੰਤਰੀ]

ਹੋਣਗੇ ਅਤੇ ਉਨ੍ਹਾਂ ਦੇ ਲਈ ਜਦੋਂ ਰੂਲਜ਼ ਬਣਨਗੇ ਤੁਹਾਨੂੰ ਸਾਰਿਆਂ ਨੂੰ ਇਤਲਾਹ ਦਿੱਤੀ ਜਾਵੇਗੀ। (ਵਿਘਨ) ਸਾਡਾ ਉਨ੍ਹਾਂ ਨਾਲ ਕੋਈ ਤੱਲਕ ਨਹੀਂ ਹੈ। ਪੰਜਾਬ ਸਰਕਾਰ ਬੰਦ ਕਰਨ ਵਾਸਤੇ ਕੋਈ ਸੋਚ ਰਹੀ ਹੈ । (ਵਿਘਨ) ਸੋ ਡਿਪਟੀ ਸਪੀਕਰ ਸਾਹਿਬ, ਇਕ ਬਹੁਤ ਵੱਡਾ ਮਸਲਾ ਹੈ ਐਜੂਕੇਸ਼ਨ ਦਾ ਔਰ ਉਸਦਾ ਹੱਲ ਵੀ ਕੋਈ ਬਹੁਤਾ ਜਲਦੀ ਨਜ਼ਰ ਨਹੀਂ ਆਉਂਦਾ। ਮੁਸ਼ਕਿਲ ਇਹ ਹੈ ਕਿ ਸਾਡੇ ਕੋਲ ਬਹੁਤ ਨੰਬਰ ਸਕੂਲਾਂ ਦੀ ਬਿਲਡਿੰਗ ਦਾ ਹੈ ਅਤੇ ਉਸਦੀ ਤਾਦਾਦ 15 ਹਜ਼ਾਰ ਦੇ ਕਰੀਬ ਪਹੁੰਚ ਜਾਂਦੀ ਹੈ ।

ਫਿਰ ਕਾਲਜਾਂ ਦੀਆਂ ਬਿਲਡਿੰਗਾਂ ਦੀ ਗੱਲ ਹੈ, ਸਕੂਲਾਂ ਦੀਆਂ ਬਿਲਡਿੰਗਾਂ ਦੀ ਗੱਲ ਹੈ, ਇਹ ਕੋਈ 1500 ਦੇ ਕਰੀਬ ਹਨ। ਐਨੀਆਂ ਬਿਲਡਿੰਗਾਂ ਜਿਨ੍ਹਾਂ ਵਿਚ 33 ਲੱਖ ਬੱਚੇ ਡੈਸਕਾਂ ਤੇ ਬੈਠ ਸਕਣ, ਇਹ ਕੋਈ ਛੋਟਾ ਜਿਹਾ ਕੰਮ ਨਹੀਂ ਹੈ। ਇਸ ਨੂੰ ਇਕ ਸਾਲ ਵਿਚ ਹੱਲ ਨਹੀਂ ਕੀਤਾ ਜਾ ਸਕਦਾ। ਇਸ ਦੇ ਲਈ ਸਾਰਿਆਂ ਦੇ ਸਹਿਯੋਗ ਦੀ ਲੋੜ ਹੈ। ਇਸ ਗੱਲ ਦਾ ਜ਼ਿਕਰ ਆਇਆ ਹੈ ਕਿ ਬਿਲਡਿੰਗਾਂ ਦੀ ਹਾਲਤ ਖਰਾਬ ਹੈ, ਕਈ ਸਕੂਲਾਂ ਵਿਚ ਬੜੀਆਂ ਤਕਲੀਫਾਂ ਹਨ, ਬਿਲਡਿੰਗਾਂ ਇਨਐਡੀਕੁਏਟ ਹਨ ਔਰ (in a poor state of repairs) ਹਨ । ਇਹ ਸਾਰੇ ਕੰਮ ਇਕ ਦਮ ਨਹੀਂ ਹੋ ਸਕਦੇ। ਇਹ ਚੀਜ਼ਾਂ ਸਾਡੀ ਐਕਟਿਵ ਕਨਸਿਡਰੇਸ਼ਨ ਵਿਚ ਹਨ । ਅਸੀਂ ਪੂਰੇ ਯਤਨ ਕਰ ਰਹੇ ਹਾਂ ਕਿ ਅਸੀਂ ਸਾਰੇ ਪੰਜਾਬ ਦੇ ਸਕੂਲਾਂ ਔਰ ਕਾਲਜਾਂ ਲਈ ਬਿਲਡਿੰਗਾਂ, ਇਕੁਇਪਮੈਂਟਸ, ਟੀਚਰਾਂ ਲਈ ਚਾਕ, ਔਰ ਹੋਰ ਚੀਜ਼ਾਂ ਜਿਵੇਂ ਕਿ ਪੱਖੇ, ਪੀਣ ਦੇ ਪਾਣੀ ਦਾ ਪ੍ਰਬੰਧ ਆਦਿ ਕਰ ਸਕੀਏ। ਅਸੀਂ ਸਪੋਰਟਸ ਦਾ ਵਿਕਾਸ ਕਰਨਾ ਹੈ ਅਤੇ ਉਨ੍ਹਾਂ ਲਈ ਇਕੁਇਪਮੈਂਟ ਪੈਦਾ ਕਰਨੇ ਹਨ ਔਰ ਅਸੀਂ ਯਤਨ ਕਰਾਂਗੇ ਕਿ ਇਨ੍ਹਾਂ ਪੰਜਾਂ ਸਾਲਾ ਵਿਚ ਮਾਰਕੇਬਲ ਇਪਰੂਵਮੈਂਟਸ ਹੋਵੇ ਔਰ ਕੋਈ ਗੱਲ ਰਹਿ ਨਾ ਜਾਵੇ ।

ਡਿਪਟੀ ਸਪੀਕਰ ਸਾਹਿਬ, ਇਥੇ ਕੁਝ ਗੱਲਾਂ ਸਕੂਲ ਐਜੂਕੇਸ਼ਨ ਬੋਰਡ ਦੇ ਮੁਤਅੱਲਕ ਕਹੀਆਂ ਗਈਆ ਹਨ। ਮੈਂ ਇਨ੍ਹਾਂ ਸਾਰੇ ਆਨਰੇਬਲ ਮੈਂਬਰਜ਼ ਦਾ ਧਿਆਨ ਸਕੂਲ ਬੋਰਡ ਦੇ ਵੱਲ ਦਿਵਾਉਂਦਾ ਹਾਂ ਕਿ ਇਹ 9 ਸਾਲਾਂ ਤੋਂ ਫੰਕਸ਼ਨ ਕਰ ਰਿਹਾ ਹੈ ਔਰ ਇਹ ਚੀਜ਼ ਸਾਰੇ ਸਾਹਿਬਾਨ ਸੁਣ ਕੇ ਹੈਰਾਨ ਹੋਣਗੇ ਕਿ 9 ਸਾਲਾਂ ਵਿਚ 8 ਚੇਅਰਮੈਨ ਬਦਲੇ ਹਨ । ਇਹ ਸਾਰੇ ਸਾਹਿਬਾਨ ਜਿਨ੍ਹਾਂ ਦੀ ਗੋਰਮਿੰਟ ਰਹੀ ਹੈ, ਨੂੰ ਪਤਾ ਹੈ ਕਿ ਉਥੇ ਜੋ ਕੁਰੱਪਸ਼ਨ ਸੀ, ਮਿਸਮੈਨੇਜਮੈਂਟ ਸੀ, ਮਿਸਯੂਜ਼ ਆਫ਼ ਪਾਵਰ ਜਾਂ ਮਿਸਯੂਜ਼ ਆਫ ਅਥਾਰਟੀ ਸੀ। ਇਨ੍ਹਾਂ ਸਾਰੀਆਂ ਗਲਾਂ ਦੇ ਬਾਅਦ ਮੁਕੱਦਮੇ ਦਰਜ ਹੋਏ, ਚਲਾਣ ਕੀਤੇ ਗਏ ਇਹ ਸਾਰੀਆਂ ਗੱਲਾਂ ਨੋਟਿਸ ਵਿਚ ਆ ਚੁੱਕੀਆਂ ਹਨ ਅਤੇ ਇਨ੍ਹਾਂ ਦਾ ਹੋਰ ਜ਼ਿਕਰ ਕਰਨਾ ਮੈਂ ਸਮਝਦਾ ਹਾਂ ਕਿ ਸਦਨ ਦਾ ਸਮਾਂ ਵੇਸਟ ਕਰਨ ਵਾਲੀ ਗੱਲ ਹੈ। ਇਸ ਸਾਲ ਐਨੇ ਥੋੜੇ ਸਮੇਂ ਵਿਚ ਮੈਂ ਕਿਹਾ ਸੀ ਕਿ ਸਕੂਲ ਬੋਰਡ ਦੀਆਂ ਸਾਰੀਆਂ ਕਿਤਾਬਾਂ ਨੈਸ਼ਨੇਲਾਈਜ਼ ਕਰਨੀਆਂ ਚਾਹੀਦੀਆਂ ਹਨ ਅਤੇ ਕੋਈ ਕਿਤਾਬ ਬਾਹਰੋਂ ਨਾ ਛਪਵਾਈ ਜਾਏ ਤਾਂ ਕਿ ਕੋਈ ਰਿਸ਼ਵਤ ਦੀ ਗੱਲ ਹੀ ਨਾ ਹੋਵੇ। ਮੈਂ ਦੱਸਦਾ ਹਾਂ ਕਿ ਐਨੇ ਥੋੜੇ ਸਮੇਂ ਵਿਚ 193 ਨਵੀਆਂ ਕਿਤਾਬਾਂ ਲਿਖਵਾਈਆਂ ਵੀ ਹਨ ਅਤੇ ਛਪਵਾਈਆਂ ਵੀ ਹਨ। ਇਨ੍ਹਾਂ ਦੇ ਵੇਲੇ ਦੀਆਂ ਜਿਹੜੀਆਂ ਕਿਤਾਬਾਂ ਛਪੀਆਂ ਹੋਈਆਂ ਸਨ, ਉਨ੍ਹਾਂ ਵਿਚ ਕੇਵਲ ਇਨ੍ਹਾਂ ਦੀਆਂ ਆਪਣੀਆਂ ਕਹਾਣੀਆਂ ਹੀ ਸਨ ਅਤੇ ਹੋਰ ਕੋਈ ਗੱਲ ਉਨ੍ਹਾਂ ਵਿਚ ਨਹੀਂ ਸੀ। ਅਸੀਂ ਕਿਤਾਬਾਂ ਦੇ ਕੰਨਟੈਂਟਸ ਵੀ ਬਦਲ ਦਿੱਤੇ ਹਨ। ਅਸੀਂ ਉਨ੍ਹਾਂ ਵਿਚ ਗੁਰੂ ਸਾਹਿਬਾਨ ਦੀਆਂ ਜੀਵਨੀਆਂ, ਦੇਸ਼ ਭਗਤੀ ਦੀਆਂ ਅਤੇ ਸ਼ਹੀਦਾਂ ਦੀਆਂ ਗੱਲਾਂ, ਰਿਸ਼ੀਆਂ ਮੁਨੀਆਂ ਦੀਆਂ ਕਹਾਣੀਆਂ ਆਦਿ ਛਾਪੀਆਂ ਹਨ, ਜਿਨ੍ਹਾਂ ਨੂੰ ਬੱਚਾ ਪੜ੍ਹੇ ਅਤੇ ਉਸਦੇ ਮਨ ਵਿਚ ਆਪਣੇ ਦੇਸ਼, ਆਪਣੇ ਬਜ਼ੁਰਗਾਂ ਲਈ ਗੈਰਤ ਜਾਗੇ ਅਤੇ ਉਨ੍ਹਾਂ ਵਿਚ ਸੈਲਫ ਕਾਨਫੀਡੈਂਸ ਦਾ ਮਾਦਾ ਪੈਦਾ ਹੋਵੇ ਅਤੇ ਉਹ ਸੈਲਫ

ਰਿਲਾਇੰਸ ਹੋਣ। ਅਸੀਂ ਬੱਚਿਆਂ ਨੂੰ ਧਾਰਮਿਕ ਤੌਰ ਤੇ, ਮੌਰਲ ਤੌਰ ਤੇ ਮਜ਼ਬੂਤ ਕਰਨ ਵਾਸਤੇ ਇਹ ਕਿਤਾਬਾਂ ਛਪਵਾਈਆਂ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ 1979 ਤੋਂ ਬਾਅਦ ਕੋਈ ਕਿਤਾਬ ਸਕੂਲ ਬੋਰਡ ਬਾਹਰੋਂ ਨਾ ਲਿਖਵਾਏਗਾ ਔਰ ਨਾ ਹੀ ਛਪਵਾਏਗਾ। ਇਹ ਸਾਰਾ ਕੰਮ ਸਕੂਲ ਬੋਰਡ ਆਪ ਹੀ ਕਰੇਗਾ। ਇਥੇ ਸਿਲੇਬਸ ਦਾ ਜ਼ਿਕਰ ਆਇਆ ਹੈ। ਸਿਲੇਬਸ ਦੇ ਮੁਤੱਲਕ ਕਿਹਾ ਗਿਆ ਹੈ ਕਿ ਇਹ ਬਹੁਤ ਜ਼ਿਆਦਾ ਹੈ। ਬਸਤਿਆਂ ਦੇ ਮੁਤਲਕ ਵੀ ਕਿਹਾ ਗਿਆ ਹੈ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਐਨੇ ਥੋੜੇ ਸਮੇਂ ਵਿਚ ਸਕੂਲਾਂ ਦੇ ਬੱਚਿਆਂ ਦਾ ਸਿਲੇਬਸ ਵੀ ਬਦਲ ਦਿੱਤਾ ਹੈ ਔਰ ਇਸ ਖੇਤਰ ਵਿਚ ਬੜੀ ਪ੍ਰੋਗਰੈਸ ਕੀਤੀ ਹੈ। ਜਿਹੜੇ ਗੈਰ ਜ਼ਰੂਰੀ ਸਬਜੈਕਟਸ ਹਨ ਜਾਂ ਗੈਰ ਜ਼ਰੂਰੀ ਕਿਤਾਬਾਂ ਹਨ ਉਨ੍ਹਾਂ ਨੂੰ ਜਾਂ ਤਾਂ ਬਦਲ ਦਿਆਂਗੇ ਜਾਂ ਫਿਰ ਉਨ੍ਹਾਂ ਨੂੰ ਰਿਪਲੇਸ ਕਰ ਦਿਆਂਗੇ। ਮੈਂ ਸਮਝਦਾ ਹਾਂ ਕਿ ਕਈ ਐਸੇ ਸਬਜੈਕਟ ਹਨ ਜਿਨ੍ਹਾਂ ਦੀ ਜ਼ਿੰਦਗੀ ਵਿਚ ਕਦੇ ਲੋੜ ਨਹੀਂ ਪੈਂਦੀ। ਮੈਂ 24 ਸਾਲ ਨੌਕਰੀ ਕੀਤੀ ਹੈ ਔਰ 6 ਸਾਲਾਂ ਤੋਂ ਪੁਲੀਟੀਕਲ ਖੇਤਰ ਵਿਚ ਲੋਕਾਂ ਦੀ ਸੇਵਾ ਕਰ ਰਿਹਾ ਹਾਂ। ਮੈਂ ਜਿਹੜਾ ਅਲਜਬਰਾ ਜੁਮੈਟਰੀ ਪੜ੍ਹਿਆ ਸੀ, ਉਸ ਦੀ ਮੈਨੂੰ ਕਦੇ ਲੋੜ ਨਹੀਂ ਪਈ। ਮੇਰੇ ਵਰਗੇ ਹੋਰ ਵੀ ਬਹੁਤ ਹੋਣਗੇ, ਜਿਨ੍ਹਾਂ ਨੂੰ ਇਸ ਦੀ ਲੋੜ ਨਹੀਂ ਪਈ ਹੋਣੀ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਖੇਤਰ ਵਿਚ ਅਸੀਂ ਕੰਸਟਰਕਟਿਵ ਕੰਮ ਕੀਤੇ ਹਨ। ਇਨ੍ਹਾਂ ਗੱਲਾਂ ਦੇ ਨਾਲ ਅਸੀਂ ਬਸਤੇ ਦੇ ਬੋਝ ਵੱਲ ਵੀ ਧਿਆਨ ਦਿੱਤਾ ਹੈ। ਇਹ ਗਲ ਠੀਕ ਹੈ ਕਿ ਇਨ੍ਹਾਂ ਦੇ ਵਕਤ ਬਸਤਾ ਭਾਰੀ ਹੁੰਦਾ ਸੀ ਔਰ ਹੁਣ ਬਸਤਾ ਹੌਲਾ ਕੀਤਾ ਹੈ। ਇਸ ਦੇ ਨਾਲ ਗਰੀਬਾਂ ਨੂੰ ਵੀ ਰਾਹਤ ਦਿੱਤੀ ਹੈ। ਅਗਲੇ ਸਾਲ ਤੋਂ ਪਹਿਲੀ ਤੋਂ ਲੈ ਕੇ ਪੰਜਵੀਂ ਤੱਕ ਦੇ ਸਾਰੇ ਬੱਚੇ ਸਲੇਟਾਂ ਔਰ ਤਖਤੀਆਂ ਤੇ ਲਿਖਣਗੇ। ਇਸ ਦੇ ਨਾਲ ਹਰ ਘਰ ਦਾ ਜਿਹੜਾ 15, 20 ਰੁਪਏ ਮਹੀਨੇ ਦਾ ਕਾਪੀਆਂ ਦਾ, ਪੈਂਸਿਲਾਂ ਦਾ ਖਰਚ ਸੀ, ਉਹ ਘਟ ਜਾਏਗਾ। ਇਸ ਦੇ ਨਾਲ ਸਕੂਲ ਐਜੂਕੇਸ਼ਨ ਬੋਰਡ ਨੇ ਇਕ ਹੋਰ ਗੱਲ ਕੀਤੀ ਹੈ ਕਿ ਹਿੰਦੁਸਤਾਨ ਤੋਂ ਬਾਹਰ ਜਾਂ ਹਿੰਦੁਸਤਾਨ ਵਿਚ ਵਸਣ ਵਾਲੇ ਪੰਜਾਬੀ ਜਿਹੜੇ ਕਿ ਪੰਜਾਬ ਐਜੂਕੇਸ਼ਨ ਬੋਰਡ ਨਾਲ ਆਪਣੇ ਆਪ ਨੂੰ ਐਫੀਲੀਏਟ ਕਰਨਾ ਚਾਹੁੰਦੇ ਹਨ, ਉਹ ਕਰ ਸਕਦੇ ਹਨ। ਅਸੀਂ ਸਿਲੇਬਸ ਦੇ ਬਾਰੇ ਵੀ ਬਹੁਤ ਕੁਝ ਕਰ ਰਹੇ ਹਾਂ। ਇਥੇ ਇਕ ਗੱਲ ਪੇਪਰਾਂ ਦੀ ਲੀਕੇਜ਼ ਦੇ ਬਾਰੇ ਅਤੇ ਐਗਜ਼ਾਮੀਨੇਸ਼ਨ ਕੰਡਕਟ ਕਰਨ ਬਾਰੇ ਵੀ ਚਰਚਾ ਹੋਇਆ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਵੀ ਕੀਤਾ ਹੈ ਕਿ ਬੋਰਡ ਦੇ ਸਾਰੇ ਐਗਜ਼ਾਮੀਨੇਸ਼ਨਜ਼ ਵਿਸਾਖੀ ਤੋਂ ਪਹਿਲਾਂ ਹੀ ਖਤਮ ਹੋ ਜਾਣੇ ਚਾਹੀਦੇ ਹਨ। ਇਹ ਮੇਰਾ ਹੁਕਮ ਸੀ ਤਾਂਕਿ ਇਮਤਿਹਾਨਾਂ ਤੋਂ ਵੇਹਲੇ ਹੋ ਕੇ ਬੱਚੇ ਆਪਣੇ ਮਾਂ ਬਾਪ ਨਾਲ ਕੁਝ ਮਦਦ ਕਰਾ ਸਕਣ (ਥੰਪਿੰਗ)। ਇਸ ਦੇ ਨਾਲ ਹੀ ਜਦੋਂ ਪਹਿਲਾਂ ਐਕੇਡੈਮਿਕ ਸੈਸ਼ਨ ਸ਼ੁਰੂ ਹੋਵੇਗਾ ਹਰ ਕਿਤਾਬ ਛਪੀ ਹੋਵੇਗੀ ਔਰ ਹਰ ਦੁਕਾਨ ਤੇ ਅਵੇਲੇਬਲ ਹੋਵੇਗੀ। (ਥੰਪਿੰਗ) ਅਸੀਂ ਛੁੱਟੀਆਂ ਬਾਰੇ ਵੀ ਵਿਚਾਰ ਕਰ ਰਹੇ ਹਾਂ ਕਿ ਛੁੱਟੀਆਂ ਕਿੰਨੀਆਂ ਹੋਣੀਆਂ ਚਾਹੀਦੀਆਂ ਹਨ। ਛੁੱਟੀਆਂ ਵੇਖ ਕੇ ਕੀਤੀਆਂ ਜਾਣੀਆਂ ਚਾਹੀਦੀਆਂ ਹਨ ਤਾਂ ਕਿ ਸਾਡੇ ਬੱਚੇ ਯੋਗ ਬਣ ਸਕਣ। ਅਸੀਂ ਲੀਵ ਰੂਲਜ਼ ਤੇ ਵਿਚਾਰ ਕਰਾਂਗੇ। ਜਿਹੜੀਆਂ ਫਾਲਤੂ ਛੁੱਟੀਆਂ ਹਨ, ਜਿਨ੍ਹਾਂ ਨਾਲ ਬੱਚਿਆਂ ਦੀ ਪੜ੍ਹਾਈ ਦਾ ਨੁਕਸਾਨ ਹੁੰਦਾ ਹੈ, ਉਨ੍ਹਾਂ ਤੇ ਵਿਚਾਰ ਕਰਾਂਗੇ। ਮੈਂ ਇੱਕ ਗੱਲ ਹੋਰ ਦੱਸ ਦੇਣਾ ਚਾਹੁੰਦਾ ਹਾਂ ਕਿ ਇਸ ਸਾਲ ਪੰਜਾਬ ਸਕੂਲ ਐਜੂਕੇਸ਼ਨ ਬੋਰਡ 1.85 ਲੱਖ ਬੱਚਿਆਂ ਦਾ ਇਕੱਲੇ ਮੈਟਰਿਕ ਦਾ ਇਮਤਿਹਾਨ ਲੈ ਰਿਹਾ ਹੈ। ਉਨ੍ਹਾਂ ਦੇ ਕਾਗਜ਼ ਨਹੀਂ ਸੰਭਾਲੇ ਜਾ ਸਕਦੇ ਜਿਨ੍ਹਾਂ ਦਾ ਜ਼ਿਕਰ ਮੇਰੇ ਦੋਸਤਾਂ ਨੇ ਇਥੇ ਕੀਤਾ ਅਤੇ ਹਿੰਦ ਸਮਾਚਾਰ ਦਾ ਜ਼ਿਕਰ ਵੀ ਕੀਤਾ ਗਿਆ ਹੈ। (ਵਿਘਨ) ਅੱਠ ਹਜ਼ਾਰ ਦੇ ਪੇਪਰ ਸਹੀ ਨਹੀਂ ਭਰੇ ਸੀ, ਉਨ੍ਹਾਂ ਨੂੰ ਟੈਲੀਗਰਾਮਾਂ ਦਿੱਤੀਆਂ ਔਰ ਉਨ੍ਹਾਂ ਨੇ ਆਪਣੇ ਕਾਗਜ਼ ਠੀਕ ਕਰਕੇ ਭੇਜ ਦਿੱਤੇ। ਕੇਵਲ 400 ਨੇ ਇਨਫਰਮੇਸ਼ਨ ਪੂਰੀ ਨਹੀਂ ਦਿੱਤੀ, ਜਿਸ ਕਰਕੇ ਉਨ੍ਹਾਂ ਨੂੰ ਇਮਤਿਹਾਨ ਵਿਚ ਬੈਠਣ ਦੀ ਇਜਾਜ਼ਤ ਨਹੀਂ ਮਿਲੀ।

[ਵਿਦਿਆ ਮੰਤਰੀ]

ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਵਨ ਵੇ ਟਰੈਫਿਕ ਨਹੀਂ ਹੋਣਾ ਚਾਹੀਦਾ। ਮੈਂ ਦੱਸਦਾ ਹਾਂ ਕਿ ਸਕੂਲ ਐਜੂਕੇਸ਼ਨ ਬੋਰਡ ਵਿਚ ਕਰੋੜਾਂ ਰੁਪਏ ਦੇ ਅੱਨ-ਐਡਜਸਟਡ ਅਕਾਊਂਟਸ ਸਨ, ਬੱਚਿਆਂ ਦੇ ਸਰਟੀਫਿਕੇਟਸ ਇਸ਼ੂ ਨਹੀਂ ਕੀਤੇ ਗਏ ਸਨ ਔਰ ਹੋਰ ਵੀ ਕਈ ਮਸਲੇ ਸਨ। ਮੈਂ ਆਰਡਰ ਕਰ ਦਿੱਤੇ ਕਿ ਫਲਾਣੀ ਤਾਰੀਖ ਤੱਕ ਇਹ ਸਾਰੇ ਮਸਲੇ ਖਤਮ ਹੋ ਜਾਣੇ ਚਾਹੀਦੇ ਹਨ। ਔਰ ਉਹ ਹੋ ਜਾਣਗੇ। ਮੈਂ ਤੁਹਾਡਾ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ ਅਤੇ ਮੈਂ ਸਾਰੇ ਮੈਂਬਰ ਸਾਹਿਬਾਨ ਦਾ ਮਸ਼ਕੂਰ ਹਾਂ ਕਿ ਉਨ੍ਹਾਂ ਨੇ ਬਹੁਤ ਕੋਆਪਰੇਸ਼ਨ ਦਿੱਤੀ ਹੈ ਅਤੇ ਮੇਰੀਆਂ ਗੱਲਾਂ ਨੂੰ ਬੜੇ ਪਿਆਰ ਨਾਲ ਸੁਣਿਆ ਹੈ। ਮੇਰੀ ਬੇਨਤੀ ਹੈ ਕਿ ਇਨ੍ਹਾਂ ਗ੍ਰਾਂਟਸ ਨੂੰ ਮਨਜ਼ੂਰ ਕੀਤਾ ਜਾਵੇ।

**ਸਰਦਾਰ ਦਲੀਪ ਸਿੰਘ ਪਾਂਧੀ**: ਡਿਪਟੀ ਸਪੀਕਰ ਸਾਹਿਬ, ਮੈਂ ਇਹ ਇਨਫਰਮੇਸ਼ਨ ਲੈਣੀ ਚਾਹੁੰਦਾ ਹਾਂ ਕਿ ਸ਼ਿਡਿਊਲਡ ਕਾਸਟਸ ਜਾਂ ਗਰੀਬਾਂ ਦੇ ਬੱਚੇ ਜਿਹੜੇ ਕਿ 6 ਤੋਂ 11 ਸਾਲ ਦੇ ਏਜ ਗਰੁੱਪ ਦੇ ਹਨ ਉਨ੍ਹਾਂ ਦੇ ਨਾਂ ਤਾਂ ਐਨਰੋਲਡ ਹਨ ਸਕੂਲਾਂ ਵਿਚ ਭਾਵੇਂ ਉਹ ਜਾਣ ਭਾਵੇਂ ਨਾ ਜਾਣ ਪਰ ਚੌਥੀ ਤੱਕ ਉਨ੍ਹਾਂ ਨੂੰ ਫੇਲ ਨਹੀਂ ਕੀਤਾ ਜਾਂਦਾ। ਇਹ ਠੀਕ ਨਹੀਂ ਅਤੇ ਉਨ੍ਹਾਂ ਨੂੰ ਪਰਸੂ ਕਰਨ ਕਿ ਉਹ ਸਕੂਲ ਵਿਚ ਆਉਣ। ਇਸ ਬਾਰੇ ਸਰਕਾਰ ਦੀ ਕੀ ਪਾਲਿਸੀ ਹੈ ?

**ਡਾਕਟਰ ਕੇਵਲ ਕ੍ਰਿਸ਼ਨ**: ਡਿਪਟੀ ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹਵਾਂਗਾ ਕਿ ਮਨਿਸਟਰ ਸਾਹਿਬ ਨੇ ਜ਼ਿਕਰ ਕੀਤਾ ਹੈ ਕਿ 2.75 ਕਰੋੜ ਰੁਪਿਆ ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਨੂੰ ਬਤੌਰ ਕਿਸ਼ਤਾਂ ਦੇ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਸ਼ਾਇਦ ਦਿੱਤਾ ਨਹੀਂ ਹੈ, ਜੇ ਇਸ ਸਾਲ ਵਿਚ ਦੇ ਦਿੱਤਾ ਹੈ, ਤਾਂ ਦੱਸ ਦੇਣ ਜੇ ਨਹੀਂ ਦਿੱਤਾ ਤਾਂ ਕਿਸ ਢੰਗ ਨਾਲ ਦੇਣਗੇ, ਇਹ ਦੱਸ ਦੇਣ।

**ਕਾਮਰੇਡ ਸੰਪੂਰਣ ਸਿੰਘ ਧੌਲਾ**: ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਇਨ੍ਹਾਂ ਨੇ ਇਸ ਹਾਊਸ ਵਿਚ ਯਕੀਨ ਦਿਵਾਇਆ ਸੀ ਕਿ ਜੇ. ਬੀ. ਟੀ. ਅਤੇ ਬੀ. ਐਡ. ਦੇ ਜਿਹੜੇ ਸਟੂਡੈਂਟਸ ਹਨ ਉਹ ਆਨ ਮੈਰਿਟ ਤੇ ਰੱਖੇ ਜਾਣਗੇ। ਪਿਛਲੀ ਵਾਰ ਕਾਂਗਰਸ ਤਾਂ ਮੈਰਿਟ ਤੇ ਨਹੀਂ ਰੱਖਦੀ ਰਹੀ ਅਤੇ ਸਾਰੇ ਮਾੜੇ ਸਟੂਡੈਂਟ ਹੀ ਭਰ ਲਏ ਸਨ (ਵਿਘਨ)

**ਸ੍ਰੀ ਡਿਪਟੀ ਸਪੀਕਰ**: ਧੌਲਾ ਸਾਹਿਬ, ਜਿਹੜਾ ਤੁਹਾਡਾ ਪੁਆਇੰਟ ਹੈ, ਉਹ ਤੁਸੀਂ ਰੱਖ ਦਿੱਤਾ ਹੈ, ਹੁਣ ਤੁਸੀਂ ਬੈਠੋ।

**ਵਿਦਿਆ ਮੰਤਰੀ**: ਡਿਪਟੀ ਸਪੀਕਰ ਸਾਹਿਬ, ਜਿਹੜੀ ਡਾਕਟਰ ਸਾਹਿਬ ਨੇ ਗੱਲ ਕੀਤੀ ਹੈ, ਉਸ ਦੇ ਲਈ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਬਾਂਡਜ਼ ਬਣੇ ਹਨ ਅਤੇ ਜਿਹੜੇ ਪੈਸੇ ਹਨ, ਇਹ ਰਿਕਵਰੇਬਲ ਹਨ। ਜਿਨ੍ਹਾਂ ਨੇ ਪੈਸਾ ਲੈਣਾ ਹੈ ਉਨ੍ਹਾਂ ਨੂੰ ਇਸ ਦਾ ਪਤਾ ਹੈ। ਇਹ ਵਿਦਇਨ ਫਾਈਵ ਈਅਰ ਕਵਰ ਹੈ।

ਜਿਹੜੀ ਪਾਂਧੀ ਸਾਹਿਬ ਨੇ ਗਲ ਕਹੀ ਹੈ, ਉਸਦੇ ਵਾਸਤੇ ਮੇਰਾ ਖਿਆਲ ਹੈ ਕਿ ਅਸੀਂ ਪਰ-ਸੁਏਸ਼ਨ ਹੀ ਕਰ ਸਕਦੇ ਹਾਂ, ਕੰਪਲਸ਼ਨ ਨਹੀਂ ਕਰ ਸਕਦੇ।

ਜਿਹੜੀ ਧੌਲਾ ਸਾਹਿਬ ਨੇ ਗੱਲ ਕੀਤੀ ਹੈ ਉਸ ਦੇ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਕਿਸੇ ਨੂੰ ਨਾਮੀਨੇਟ ਨਹੀਂ ਕੀਤਾ। ਸਾਰੇ ਮੈਰਿਟ ਤੇ ਰੱਖੇ ਹਨ। ਇਸ ਤੋਂ ਇਲਾਵਾ ਜੇ ਕਿਸੇ ਨੇ ਐਮਰਜੈਂਸੀ ਦੇ ਵਿਚ ਸਜ਼ਾ ਕੱਟੀ ਹੈ, ਤਾਂ ਉਸਦੇ ਬੱਚੇ ਨੂੰ ਥੋੜ੍ਹੀ ਜਿਹੀ ਰਿਆਇਤ ਦਿਤੀ ਹੈ, ਜਿਹੜੇ ਕਿ 80,84 ਸਟੂਡੈਂਟਸ ਹਨ।

**Mr. Deputy Speaker :** Question is—

**Demand No. 15**

That a sum not exceeding Rs. 78,92,80,000 be granted to the Governor to defray the charges that will come in course of payment for the year 1978-79 in respect of General Education.

*The motion was carried*

**Mr. Deputy Speaker :** Question is—

**Demand No. 16**

That a sum not exceeding Rs. 1,36,18,000 be granted to the Governor to defray the charges that will come in course of payment for the year 1978-79 in respect of Technical Education.

*The motion was carried*

**Mr. Deputy Speaker :** The House stands adjourned till 9.00 A.M. on Wednesday, the 22nd March, 1978.

*6.23 P.M. | (*The Sabha then *adjourned till* 9.00 *A.M. on Wednesday, the* 22*nd March,* 1978).

# APPENDIX

TO

**Punjab Vidhan Sabha Debates,**

**Dated 21st March, 1978**

(Afternoon Sitting)

**Vol. II No. 12**

**Application from the Freedom Fighters of Village Dader, Tehsil Tarn Taran**

135. **Sardar Kirpal Singh** : Will the Minister for Food and Supplies be pleased to state :—

(a) whether any applications from the freedom fighters of village Dader, tehsil Tarn Taran, for the grant of pension from the Central Government were received in the office of the Deputy Commissioner, Amritsar during the period from 31st May, 1972 to 5th June, 1972 ; if so, a list of such applications alongwith their dates of receipt be laid on the Table of the House;

(b) whether any applications from the freedom fighters of village Chhana Sarja Mirja Mashmula and Allgon, tehsil Patti were also received in the office referred to in part (a) above during the period from 23rd August, 1973 to 1st September, 1973; if so, a list of such applications alongwith dates of their receipt be also laid on the Table of the House ;

(c) whether any applications from the freedom fighters of village Manhala Jai Singh, tehsil Patti were also received in the office of D.C., Amritsar during the period from 28th February, 1974 to 5th March, 1974 ; if so, a list of the same alongwith the dates of their receipt be laid on the Table of the House ;

(d) the action taken by the Deputy Commissioner, Amritsar on the applications referred to in parts (a), (b) and (c) above ?

**Sardar Harbhajan Singh (Food and Supplies Minister)** : The answer to Assembly Question No. 135 is not ready. The reply will be submitted as soon as the relevant information is collected .

---

32333/PVS—Govt. Press, Chd.

5P.

21

# Punjab Vidhan Sabha Debates

*22nd March, 1978*

**Vol. II—No. 13**

OFFICIAL REPORT




CONTENTS

*Wednesday, the 22nd March, 1978*




**Punjab Vidhan Sabha Secretariat, Chandigarh,**

Price: Rs. **34.50 Paise**

## PUNJAB VIDHAN SABHA

**Wednesday, the 22nd March, 1978**

*The Vidhan Sabha meet in the Punjab Vidhan Sabha Hall, Vidhan Bhavan, Sector-1, Chandigarh at 9-00 A.M. of the Clock. Mr. Speaker (Sardar Ravi Inder Singh) in the Chair.*

---

## STARRED QUESTIONS AND ANSWERS

### Bus Service from Village Chuchewal to Chandigarh

*408. **Shri Ram Kishan Kataria** : Will the Minister of Transport and Civil Aviation be pleased to state:—

(a) whether a bus service from village Chuchewal to Chandigarh has been sanctioned ;

(b) if the reply to part (a) above be in the affirmative the approximate time by which said bus service is likely to be started?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਨਹੀਂ ਜੀ।

(ਅ) ਲਾਗੂ ਨਹੀਂ ਹੁੰਦਾ ਜੀ।

**ਸ਼੍ਰੀ ਰਾਮ ਕ੍ਰਿਸ਼ਨ ਕਟਾਰੀਆ** : ਸਪੀਕਰ ਸਾਹਿਬ, ਮੇਰਾ ਇਲਾਕਾ ਬਲਾਚੌਰ ਹੈ। ਉਥੇ ਦੂਰ ਦਰਾਡੇ ਦੇ ਲੋਕਾਂ ਨੂੰ ਹੈਡਕੁਆਟਰਜ਼ ਤੇ ਪਹੁੰਚਣ ਲਈ ਇਕ ਰਾਤ ਪਹਿਲਾਂ ਕੰਮ-ਕਾਰ ਲਈ ਆਉਣਾ ਪੈਂਦਾ ਹੈ। ਮੈਂ ਮਨਿਸਟਰ ਸਾਹਿਬ ਨੂੰ ਇਕ ਸੁਝਾਵ ਵੀ ਦਿਤਾ ਸੀ ਕਿ ਉਥੇ ਬਸ ਸਰਵਿਸ ਸ਼ੁਰੂ ਕਰ ਦਿਤੀ ਜਾਵੇ। ਨਵਾਂ ਸ਼ਹਿਰ ਦੇ ਜੀ. ਐਮ. ਨੇ ਇਹ ਰੂਟ ਜਾਕੇ ਵੇਖਿਆ ਸੀ ਅੌਰ ਕਿਹਾ ਸੀ ਕਿ ਉਥੇ ਬਸ ਸਰਵਿਸ ਚਲਾ ਦਿਤੀ ਜਾਵੇਗੀ। ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਲੋਕਾਂ ਦੀਆਂ ਮੁਸ਼ਕਲਾਂ ਨੂੰ ਮੱਦੇ ਨਜ਼ਰ ਰੱਖਦੇ ਹੋਏ, ਉਥੇ ਬਸ ਸਰਵਿਸ ਨੂੰ ਚਲਾਉਣ ਲਈ ਤਿਆਰ ਹਨ ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਹ ਠੀਕ ਹੈ ਕਿ ਇਨ੍ਹਾਂ ਨੇ ਮੈਨੂੰ ਕਿਹਾ ਸੀ। ਅਸੀਂ ਇਸ ਰੂਟ ਦਾ ਸਰਵੇ ਕਰਵਾ ਰਹੇ ਹਾਂ। ਇਸ ਰੂਟ ਦਾ ਕੁਝ ਏਰੀਆ ਕੱਚਾ ਹੈ ਜਿਸ ਕਰਕੇ ਮੁਸ਼ਕਿਲ ਪੇਸ਼ ਆ ਰਹੀ ਹੈ। ਰੂਟ ਸੈਂਕਸ਼ਨ ਹੋਣ ਤੋਂ ਬਾਅਦ ਟੈਂਪਰੇਰੀ ਰੂਟ ਪਰਮਿਟ ਜਾਰੀ ਕਰ ਦਿਤਾ ਜਾਵੇਗਾ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਨੇ ਐਲਾਨ ਕੀਤਾ ਹੋਇਆ ਹੈ ਕਿ ਹਰ ਇਕ ਪਿੰਡ ਨੂੰ ਬਸ ਸਰਵਿਸ ਦਿਤੀ ਜਾਵੇਗੀ। ਡਿਪਾਰਟਮੈਂਟ ਨੇ ਡੀ. ਸੀ. ਤੋਂ ਇਸ ਬਾਰੇ ਸੁਜੈਸ਼ਨਾਂ ਮੰਗਵਾ ਲਈਆਂ ਹਨ। ਕੀ ਇਹ ਇਨ੍ਹਾਂ ਸੁਜੈਸ਼ਨਾਂ ਤੇ ਅਮਲ ਕਰਨਗੇ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਨੂੰ ਅਮਲ ਵਿਚ ਲਿਆਉਣ ਲਈ ਐਕਟ ਵਿਚ ਤਰਮੀਮ ਕਰਨੀ ਪਵੇਗੀ। ਇਹ ਤਰਮੀਮ ਪ੍ਰੈਜ਼ੀਡੈਂਟ ਦੇ ਕੋਲ ਅਸੈਂਟ ਲਈ ਗਈ ਹੋਈ ਹੈ। ਅਸੀਂ ਆਪਣਾ ਵਾਇਦਾ ਜ਼ਰੂਰ ਪੂਰਾ ਕਰਾਂਗੇ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਾਖਲ ਤੋਂ ਚੰਡੀਗੜ੍ਹ ਆਉਣ ਲਈ ਪਿੰਡਾਂ ਦੇ ਲੋਕਾਂ ਨੂੰ ਬੜੀ ਮੁਸ਼ਕਿਲ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਅਸੀਂ ਰੇਲਵੇ ਲਾਈਨ ਦੀ ਮੰਗ ਕੀਤੀ ਸੀ ਪਰ ਰੇਲਵੇ ਲਾਈਨ ਇਤਨੀ ਜਲਦੀ ਬਣਨੀ ਨਹੀਂ ਕਿਉਂਕਿ ਉਸ ਦੇ ਉਤੇ ਕਾਫੀ ਪੈਸਾ ਖਰਚ ਹੋਣਾ ਹੈ। ਇਸ ਲਈ ਮੇਰੀ ਰਾਏ ਹੈ ਕਿ ਅਗਰ ਜਾਖਲ ਤੋਂ ਚੰਡੀਗੜ੍ਹ ਲਈ ਨਾਈਟ ਬਸ ਸਰਵਿਸ ਚਲਾ ਦਿਤੀ ਜਾਵੇ ਤਾਂ ਲੋਕਾਂ ਨੂੰ ਬੜਾ ਆਰਾਮ ਹੋ ਜਾਵੇਗਾ। ਕੀ ਮਨਿਸਟਰ ਸਾਹਿਬ ਇਹ ਨਾਈਟ ਬਸ ਸਰਵਿਸ ਚਲਾਉਣ ਲਈ ਤਿਆਰ ਹਨ ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਸ ਸਵਾਲ ਦੇ ਨਾਲ ਤਾਂ ਇਸ ਦਾ ਕੋਈ ਸਬੰਧ ਨਹੀਂ ਹੈ। ਅਸੀਂ ਨਾਈਟ ਬਸ ਸਰਵਿਸ ਚਲਾਉਣ ਦੀ ਕੋਸ਼ਿਸ਼ ਕਰਾਂਗੇ।

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਵੱਡੇ ਰੂਟਾਂ ਤੇ ਵੱਡੀਆਂ ਬਸਾਂ ਚਲਦੀਆਂ ਹਨ। ਕੀ ਇਹ ਛੋਟੇ ਰੂਟਾਂ ਤੇ ਛੋਟੀਆਂ ਮਿਨੀ ਬਸਾਂ ਚਲਾਉਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮਿਨੀ ਬਸਾਂ ਦਾ ਕਿਰਾਇਆ ਜ਼ਿਆਦਾ ਹੁੰਦਾ ਹੈ, ਇਸ ਲਈ ਇਹ ਬਸ ਸਰਵਿਸ ਮਹਿੰਗੀ ਪੈਂਦੀ ਹੈ। ਇਸ ਲਈ ਵੱਡੀਆਂ ਬਸਾਂ ਹੀ ਚਲਾਵਾਂਗੇ।

**ਸ਼੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਤੋਂ ਚੰਡੀਗੜ੍ਹ ਆਉਣ ਲਈ 5-6 ਘੰਟੇ ਦਾ ਸਫਰ ਹੈ। ਕੀ ਇਹ ਨਾਨ-ਸਟਾਪ ਬਸਿਜ਼ ਚਲਾਉਣ ਲਈ ਤਿਆਰ ਹਨ ਤਾਕਿ ਲੋਕਾਂ ਨੂੰ ਸਫਰ ਘੱਟ ਸਮੇਂ ਵਿਚ ਕਰਨਾ ਪਵੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਐਕਸਪ੍ਰੈਸ ਬਸਾਂ ਤਾਂ ਪਹਿਲੇ ਹੀ ਚਲ ਰਹੀਆਂ ਹਨ ਜਿਹੜੀਆਂ ਸਿਰਫ ਲੁਧਿਆਣਾ ਅਤੇ ਜਲੰਧਰ ਤੇ ਹੀ ਖੜ੍ਹੀਆਂ ਹੁੰਦੀਆਂ ਹਨ। ਇਨ੍ਹਾਂ ਦਾ ਸੁਝਾਅ ਚੰਗਾ ਹੈ ਔਰ ਅਸੀਂ ਕੋਸ਼ਿਸ਼ ਕਰਾਂਗੇ ਕਿ ਨਾਨ-ਸਟਾਪ ਬਸਾਂ ਚਲਾ ਸਕੀਏ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਲੁਧਿਆਣਾ ਬੜਾ ਐਕਸਪੈਂਡ ਹੋ ਰਿਹਾ ਹੈ। ਲੁਧਿਆਣੇ ਦੀ ਲੋਕਲ ਬਸ ਸਰਵਿਸ ਬੜੀ ਖ਼ਰਾਬ ਹੈ। ਕੀ ਟਰਾਂਪੋਰਟ ਨੂੰ ਮਿਊਂਸਪਲ ਕਾਰਪੋਰੇਸ਼ਨ ਨੂੰ ਟਰਾਂਸਫਰ ਕਰਨ ਬਾਰੇ ਕੋਈ ਗਲ ਬਾਤ ਚਲ ਰਹੀ ਹੈ?

**ਰਾਜ ਮੰਤਰੀ** : ਸਪੀਕਰ ਸਾਹਿਬ, ਹਾਂ ਜੀ। ਸਾਡੀ ਗੱਲ ਬਾਤ ਚਲ ਰਹੀ ਹੈ, ਜੇਕਰ ਗੱਲ ਬਾਤ ਸਿਰੇ ਚੜ੍ਹ ਗਈ ਤਾਂ ਜ਼ਰੂਰ ਕਰਾਂਗੇ।

**ਸਰਦਾਰ ਮਨਮੋਹਨ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਨਵੇਂ ਬਸ ਰੂਟ ਕਦੋਂ ਤਕ ਅਮਲ ਵਿਚ ਲੈ ਆਉਣਗੇ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਗੱਲ ਦਾ ਜਵਾਬ ਮੈਂ ਪਹਿਲਾਂ ਹੀ ਦੇ ਚੁਕਾ ਹਾਂ ਕਿ ਹਾਲੇ ਤਰਮੀਮ ਪ੍ਰੈਜ਼ੀਡੈਂਟ ਦੇ ਕੋਲ ਅਸੈਂਟ ਵਾਸਤੇ ਗਿਆ ਹੋਇਆ ਹੈ।

---

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 359

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਾ ਹੋ ਸਕਿਆ)

ਪੁੱਛ-ਗਿੱਛ ਵੇਲੇ ਇਸਤਰੀਆਂ ਨੂੰ ਥਾਣਿਆਂ ਵਿਚ ਰਖਣ ਬਾਰੇ

*389. ਕਾਮਰੇਡ ਦਰਸ਼ਨ ਸਿੰਘ ਝਬਾਲ: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ :—

(ੳ) ਕੀ ਸਰਕਾਰ ਵਲੋਂ ਕੋਈ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ ਕਿ ਰਾਜ ਵਿਚ ਪੁੱਛ ਪੜਤਾਲ ਦੇ ਦੌਰਾਨ ਇਸਤਰੀਆਂ ਨੂੰ ਥਾਣਿਆਂ ਵਿਚ ਨਾ ਰੱਖਿਆ ਜਾਵੇ;

(ਅ) ਕੀ ਇਹ ਠੀਕ ਹੈ ਕਿ ਪਿੰਡ ਦੇਓ ਦੀਆਂ ਕੁਝ ਇਸਤਰੀਆਂ ਨੂੰ ਸਦਰ ਥਾਣਾ ਤਰਨ ਤਾਰਨ ਵਿੱਚ ਰੱਖਿਆ ਗਿਆ ਸੀ ;

(ੲ) ਕੀ ਇਹ ਵੀ ਠੀਕ ਹੈ ਕਿ ਉਪ੍ਰੋਕਤ ਭਾਗ (ਅ) ਵਿਚ ਵਰਣਿਤ ਇਸਤਰੀਆਂ ਨੂੰ ਉਸ ਪਿੰਡ ਦੀ ਪੰਚਾਇਤ ਨੇ ਪੁਲਿਸ ਹਿਰਾਸਤ ਵਿਚੋਂ ਰਿਹਾ ਕਰਵਾਇਆ ;

(ਸ) ਜੇਕਰ ਉਪ੍ਰੋਕਤ ਭਾਗ (ਅ) ਅਤੇ (ੲ) ਦੇ ਉੱਤਰ ਹਾਂ ਵਿਚ ਹੋਣ ਤਾਂ ਸਰਕਾਰ ਨੇ ਉਪ੍ਰੋਕਤ ਕਾਰਵਾਈ ਲਈ ਜ਼ਿੰਮੇਂਵਾਰ ਅਫ਼ਸਰਾਂ ਦੇ ਵਿਰੁੱਧ ਕੀ ਕਾਰਵਾਈ ਕੀਤੀ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** (ੳ) ਹਾਂ ਜੀ।

(ਅ) ਹਾਂ ਜੀ। ਕੇਵਲ ਇਕ ਇਸਤਰੀ ਨੂੰ ਥਾਣੇ ਬੁਲਾਇਆ ਗਿਆ ਸੀ।

(ੲ) ਹਾਂ ਜੀ।

(ਸ) ਜ਼ਿੰਮੇਂਵਾਰ ਪੁਲਿਸ ਅਫ਼ਸਰ ਨੂੰ ਸਬੰਧਤ ਥਾਣਾ ਤੋਂ ਤੁਰੰਤ ਤਬਦੀਲ ਕਰ ਦਿੱਤਾ ਗਿਆ ਸੀ ਅਤੇ ਉਸ ਵਿਰੁੱਧ ਵਿਭਾਗੀ ਕਾਰਵਾਈ ਕੀਤੀ ਜਾ ਰਹੀ ਹੈ।

**ਕਾਮਰੇਡ ਦਰਸ਼ਨ ਸਿੰਘ ਝਬਾਲ :** ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਇਸ ਹਾਊਸ ਦੇ ਵਿਚ ਐਲਾਨ ਕੀਤਾ ਸੀ ਕਿ ਕਿਸੇ ਔਰਤ ਨੂੰ ਥਾਣੇ ਵਿਚ ਇਨਵੈਸਟੀਗੇਸ਼ਨ ਲਈ ਨਹੀਂ ਬੁਲਾਇਆ ਜਾਵੇਗਾ। ਪਰ ਇਸ ਔਰਤ ਦੇ ਲੜਕੇ ਦੇ ਤਫਤੀਸ਼ ਲਈ ਵਰੰਟ ਸਨ ਪਰ ਪੁਲਿਸ ਨੂੰ ਲੜਕਾ ਨਾ ਮਿਲਿਆ ਤਾਂ ਪੁਲਿਸ ਨੇ ਲੜਕੇ ਦੀ ਮਾਂ ਨੂੰ ਫੜ ਕੇ ਥਾਣੇ ਵਿਚ ਬਿਠਾ ਦਿਤਾ। ਪਿੰਡ ਦੀ ਪੰਚਾਇਤ ਨੇ ਜਾ ਕੇ ਥਾਣੇ ਤੋਂ ਉਸ ਔਰਤ ਨੂੰ ਛੁਡਵਾ ਕੇ ਲਿਆਂਦਾ ਸੀ। ਜੋ ਪੰਜਾਬ ਸਰਕਾਰ ਦੀਆਂ ਹਦਾਇਤਾਂ ਸੀ ਉਸ ਤੇ ਉਸ ਥਾਣੇਦਾਰ ਨੇ ਅਮਲ ਨਹੀਂ ਕੀਤਾ ਔਰ ਇਨ੍ਹਾਂ ਨੇ ਸਿਰਫ ਉਸ ਨੂੰ ਤਬਦੀਲ ਕਰ ਦਿਤਾ ਹੈ। ਕੀ ਉਸ ਥਾਣੇਦਾਰ ਦੇ ਖਿਲਾਫ਼ ਸਖ਼ਤ ਤੋਂ ਸਖ਼ਤ ਕਾਰਵਾਈ ਕਰਨ ਲਈ ਤਿਆਰ ਹਨ ਤਾਂਕਿ ਅਗੇ ਤੋਂ ਇਸ ਤਰ੍ਹਾਂ ਦੀ ਘਟਨਾ ਕੋਈ ਹੋਰ ਨਾ ਹੋ ਸਕੇ ਕਿਉਂਕਿ ਥਾਣੇਦਾਰ ਕਹਿੰਦਾ ਹੈ ਕਿ ਮੇਰੀ ਤਬਦੀਲੀ ਤਾਂ ਹੋਣੀ ਹੀ ਸੀ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਅਸੀਂ ਉਸ ਥਾਣੇਦਾਰ ਨੂੰ ਤੁਰੰਤ ਤਬਦੀਲ ਕਰ ਦਿਤਾ ਹੈ ਔਰ ਉਸ ਦੇ ਖ਼ਿਲਾਫ਼ ਡਿਪਾਰਟਮੈਂਟਲ ਇਨਕੁਆਇਰੀ ਚਲ ਰਹੀ ਹੈ। ਇਨਕੁਆਇਰੀ ਦੇ ਮੁਤਾਬਕ ਜਿਹੜਾ ਮੁਨਾਸਿਬ ਐਕਸ਼ਨ ਹੋਵੇਗਾ ਅਸੀਂ ਉਹ ਜ਼ਰੂਰ ਲਵਾਂਗੇ।

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਅਗਰ ਕੋਈ ਔਰਤ ਜੁਰਮ ਕਰਦੀ ਹੈ ਤਾਂ ਕੀ ਪੁਲਿਸ ਉਸ ਨੂੰ ਥਾਣੇ ਵਿਚ ਬੁਲਾ ਕੇ ਇਨਟੈਰੋਗੇਟ ਨਹੀਂ ਕਰ ਸਕਦੀ ਔਰ ਪੁਲਿਸ ਘਰ ਜਾ ਕੇ ਹੀ ਇਨਟੈਰੋਗੇਟ ਕਰ ਸਕਦੀ ਹੈ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਲੇਡੀਜ਼ ਪੁਲਿਸ ਇਨਟੈਰੋਗੇਟ ਕਰ ਸਕਦੀ ਹੈ, ਇਨਵੈਸੀਗੇਸ਼ਨ ਕਰ ਸਕਦੀ ਹੈ।

**ਵੈਦ ਕਰਤਾਰ ਸਿੰਘ:** ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੇਕਰ ਕੋਈ ਔਰਤ ਕਿਸੇ ਕਾਤਲ ਨੂੰ ਆਪਣੇ ਘਰ ਵਿਚ ਪਨਾਹ ਦੇਵੇ ਤਾਂ ਕੀ ਪੁਲਿਸ ਉਸ ਨੂੰ ਥਾਣੇ ਵਿਚ ਬੁਲਾ ਕੇ ਇਨਵੈਸਟੀਗੇਸ਼ਨ ਨਹੀਂ ਕਰ ਸਕਦੀ, ਕਿਉਂਕਿ ਇਹ ਵੀ ਤਾਂ ਇਕ ਜੁਰਮ ਹੈ ਕਿਸੇ ਕਾਤਲ ਨੂੰ ਪਨਾਹ ਦੇਣਾ ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਲੇਡੀਜ਼ ਪੁਲਿਸ ਪੁੱਛ ਗਿਛ ਕਰ ਸਕਦੀ ਹੈ ਔਰ ਇਨਵੈਸਟੀਗੇਸ਼ਨ ਕਰ ਸਕਦੀ ਹੈ ।

**ਸਰਦਾਰ ਸਰਦਾਰ ਸਿੰਘ ਕੋਹਲੀ :** ਸਪੀਕਰ ਸਾਹਿਬ, ਇਕ ਲੜਕੇ ਦੇ ਖ਼ਿਲਾਫ਼ ਪੁਲਿਸ ਦੇ ਕੋਲ ਵਰੰਟ ਸੀ ਪਰ ਉਹ ਲੜਕਾ ਭੱਜ ਗਿਆ । ਪੁਲਿਸ ਨੇ ਉਸ ਲੜਕੇ ਦੇ ਮਾਂ ਅਤੇ ਬਾਪ ਨੂੰ ਪਕੜ ਕੇ ਥਾਣੇ ਦੇ ਵਿਚ ਬਿਠਾਈ ਰਖਿਆ। ਮੈਂ ਇਹ ਚੀਫ਼ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਪੁਲਿਸ ਨੇ ਉਸ ਲੜਕੇ ਦੇ ਮਾਂ ਬਾਪ ਨੂੰ ਕਿਉਂ ਥਾਣੇ ਦੇ ਵਿਚ ਬਿਠਾਈ ਰਖਿਆ ਜਦ ਕਿ ਕਸੂਰ ਮੁੰਡੇ ਦਾ ਸੀ?

**ਸ੍ਰੀ ਸਪੀਕਰ :** ਕੋਹਲੀ ਸਾਹਿਬ, ਇਸ ਸਵਾਲ ਸਬੰਧੀ ਜਵਾਬ ਪਹਿਲਾਂ ਆ ਚੁੱਕਾ ਹੈ ਔਰ ਇਸ ਸਵਾਲ ਦੇ ਨਾਲ ਇਸ ਦਾ ਕੋਈ ਸਬੰਧ ਵੀ ਨਹੀਂ ਹੈ ।

**ਗਿਆਨੀ ਅਰਜਨ ਸਿਘ ਲਿੱਟ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ. ਐਮ. ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਬਹੁਤ ਸਾਰੀਆਂ ਔਰਤਾਂ ਵੀ ਚੋਰੀ ਅਤੇ ਜੁਰਮ ਕਰਦੀਆਂ ਹਨ । ਸ਼ਹਿਰਾਂ ਵਿਚ ਤਾਂ ਲੇਡੀ ਪੁਲਿਸ ਦਾ ਇੰਤਜ਼ਾਮ ਹੈ ਪਰ ਪਿੰਡਾਂ ਵਿਚ ਲੇਡੀ ਪੁਲਿਸ ਨਹੀਂ ਹੁੰਦੀ । ਕੀ ਮੁੱਖ ਮੰਤਰੀ ਸਾਹਿਬ ਪਿੰਡਾਂ ਵਿਚ ਵੀ ਲੇਡੀ ਪੁਲਿਸ ਦਾ ਇੰਤਜ਼ਾਮ ਕਰਨਗੇ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਪਿੰਡਾਂ ਵਿਚ ਵੀ ਲੇਡੀ ਪੁਲਿਸ ਦਾ ਇੰਤਜ਼ਾਮ ਕੀਤਾ ਜਾਵੇਗਾ ਪਰ ਆਮ ਤੌਰ ਤੇ ਪਿੰਡਾਂ ਵਿਚ ਜੁਰਮ ਬਹੁਤ ਘੱਟ ਹੈ ।

**ਕਾਮਰੇਡ ਦਾਨਾ ਰਾਮ:** ਸਪੀਕਰ ਸਾਹਿਬ, ਲੰਬੀ ਹਲਕੇ ਦੇ ਸਹਿਣੇ ਖੇੜੇ ਵਿਚ ਇੱਕ ਹਰੀਜਨ ਔਰਤ ਨੂੰ 7 ਦਿਨ ਥਾਣੇ ਵਿਚ ਰਖਿਆ ਗਿਆ ਉਥੇ ਹਾਈ ਕੋਰਟ ਨੇ ਛਾਪਾ ਵੀ ਮਾਰਿਆ । ਉਸ ਬਾਰੇ ਸੀ. ਐਮ. ਸਾਹਿਬ ਦੱਸਣਗੇ ਕਿ ਕੀ ਕਾਰਵਾਈ ਕੀਤੀ ਹੈ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਇਹ ਨਹੀਂ ਦਸਿਆ ਕਿ ਕਦੋਂ ਦੀ ਹੈਪਨਿੰਗ ਹੈ। ਇਹ ਸੈਪਰੇਟ ਨੋਟਿਸ ਦੇ ਦੇਣ ਔਰ ਮੈਂ ਜਵਾਬ ਦੇ ਦੇਵਾਂਗਾ ।

———

**Arrears due from the Country Wine Vendors in the State**

*370. **Sardar Kirpal Singh**: Will the Minister for Excise and Taxation be pleased to state:—

(a) the district wise amount of arrears due from the country wine vendors in the State during the period from 1st April, 1972 to 1st April, 1977, separately ;

(b) the steps taken by the Government to realise the arrears referred to in part (a) in each district together with the amount so far realised by the Government upto 30th April, 1977 ;

(c) the amount of the said arrears in the State as on 1st April, 1977 together with the amount realised out of it during the period from 1st April, 1977 to 31st January, 1978 ?

**Shri Hit Abhilashi** : (a) District-wise breakup of arrears is as under:—

1. Jullundur .. Rs. 2,500 for the year 1972-73.
2. Kapurthala Rs 3,179 for the year 1973-74.
3. Bhatinda .. Rs. 50,990 for the year 1972-73 and Rs. 4,257 for the year 1973-74.

There are no arrears for the year 1974-75, 1975-76 and 1976-77.

(b) These arrears are being realised as arrears of Land Revenue under the provisions of the Punjab Land Revenue Act, 1887. However, no recovery could be made during the period from 1st April, 1977 to 30th April, 1977.

(c) Rs 60,926. No recovery could be made during the period from 1st April, 1977 to 31st January, 1978 as no property of the defaulters could be traced in these cases.

**ਸਰਦਾਰ ਕਿਰਪਾਲ ਸਿੰਘ** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੂੰ ਇਸ ਗੱਲ ਦਾ ਪਤਾ ਹੈ ਕਿ ਠੇਕਾ ਆਮ ਤੌਰ ਤੇ ਕਰਿੰਦਿਆ ਦੇ ਨਾਂ ਤੇ ਲੈ ਲਿਆ ਜਾਂਦਾ ਹੈ ਔਰ ਉਨ੍ਹਾਂ ਕੋਲੋਂ ਰਿਕਵਰੀ ਕਰਨੀ ਔਖੀ ਹੋ ਜਾਂਦੀ ਹੈ। ਕੀ ਉਨ੍ਹਾਂ ਕੋਲੋਂ ਕੋਈ ਗਰੰਟੀ ਜਾਂ ਜ਼ਮਾਨਤ ਲੈਣ ਦਾ ਕੋਈ ਰਿਵਾਜ ਹੈ?

**ਮੰਤਰੀ** : ਸਪੀਕਰ ਸਾਹਿਬ, ਇਹ ਦਰੁਸਤ ਹੈ। ਬਹੁਤ ਸਾਰੇ ਕੇਸਾਂ ਵਿਚ ਇਸ ਤਰ੍ਹਾਂ ਹੋਇਆ ਹੈ ਕੁਝ ਲੋਕਾਂ ਨੇ ਬੇਨਾਮੀ ਠੇਕੇ ਲਏ। ਕਈ ਲੋਕ ਆਪਣੀ ਘਰ ਵਾਲੀ ਦੇ ਨਾਂ ਤੇ ਠੇਕੇ ਲੈ ਲੈਂਦੇ ਹਨ ਅਤੇ ਬਾਦ ਵਿਚ ਪਰਾਪਰਟੀ ਟਰਾਂਸਫਰ ਕਰ ਦਿੰਦੇ ਹਨ। ਇਸ ਕਿਸਮ ਦੇ ਹਾਲਾਤ ਵਿਚ ਰਿਕਵਰੀ ਕਰਨੀ ਮੁਸ਼ਕਿਲ ਹੋ ਜਾਂਦੀ ਹੈ। ਇਸ ਮਾਮਲੇ ਤੇ ਸਰਕਾਰ ਵਿਚਾਰ ਕਰ ਰਹੀ ਹੈ। ਸਪੀਕਰ ਸਾਹਿਬ, ਇਹ ਚੀਜ਼ ਕੀਤੀ ਜਾਵੇ ਤਾਂ ਕਿ ਵਸੂਲੀ ਨਾ ਰੁਕੇ ।

**ਸਰਦਾਰ ਕਿਰਪਾਲ ਸਿੰਘ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੂੰ ਇਸ ਗੱਲ ਦਾ ਵੀ ਪਤਾ ਹੋਵੇਗਾ ਕਿ ਆਮ ਤੌਰ ਤੇ ਜਿਹੜੇ ਠੇਕੇ ਨਿਲਾਮ ਹੁੰਦੇ ਹਨ, ਜਿਹੜਾ ਸ਼ਰਾਬ ਦਾ ਰੇਟ ਦਿਤਾ ਜਾਂਦਾ ਹੈ ਔਰ ਕੁਆਲਿਟੀ ਜਿਹੜੀ ਸ਼ਰਾਬ ਦੀ ਦਿੱਤੀ ਜਾਂਦੀ ਹੈ ਉਸ ਦੇ ਮੁਕਾਬਲੇ ਵਿਚ ਠੇਕੇ ਦਾ ਰੇਟ ਮੁਨਾਫੇ ਤੋਂ ਕਿੱਤੇ ਵੱਧ ਹੁੰਦਾ ਹੈ। ਉਨ੍ਹਾਂ ਨੂੰ ਸਿਰਫ ਇਹੀ ਅਟਰੈਕਸ਼ਨ ਹੁੰਦੀ ਹੈ ਕਿ ਨਕਲੀ ਸ਼ਰਾਬ ਬਣਾ ਕੇ ਜਾਂ ਪਾਣੀ ਪਾ ਕੇ ਵੇਚਣ? ਕੀ ਗੌਰਮਿੰਟ ਟਾਈਮ ਟੂ ਟਾਈਮ ਸੈਂਪਲ ਲੈਂਦੀ ਹੈ ਜਾਂ ਕੋਈ ਛਾਪੇ ਮਾਰੇ ਹਨ ਤਾਂ ਕਿ ਨਕਲੀ ਸ਼ਰਾਬ ਬੰਦ ਹੋ ਸਕੇ ਅਤੇ ਹੈਲਥ ਤੇ ਵੀ ਅਸਰ ਨਾ ਹੋਵੇ?

**ਸ੍ਰੀ ਸਪੀਕਰ** : ਤੁਸੀਂ ਜਿਹੜਾ ਸਵਾਲ ਹੈ ਉਹ ਛੋਟਾ ਕਰਿਆ ਕਰੋ।

**ਮੰਤਰੀ**: ਸਪੀਕਰ ਸਾਹਿਬ, ਇਹ ਸਵਾਲ ਵੀ ਹੈ ਅਤੇ ਸੁਝਾਓ ਵੀ ਹੈ ਔਰ ਮੈਂ ਇਸ ਨੂੰ ਵੈਲਕਮ ਕਰਦਾ ਹਾਂ। ਜੇਕਰ ਮੈਂਬਰ ਸਾਹਿਬਾਨ ਨੇ ਨਵੀਂ ਐਕਸਾਈਜ਼ ਦੀ ਪਾਲਿਸੀ ਨੂੰ ਪੜ੍ਹਿਆ ਹੋਵੇ ਤਾਂ ਉਨ੍ਹਾਂ ਨੂੰ ਪਤਾ ਹੋਵੇਗਾ ਕਿ ਅਸੀਂ ਉਸ ਵਿਚ ਤਬਦੀਲੀਆਂ ਕੀਤੀਆਂ ਹਨ। ਅਸੀਂ ਸ਼ਰਾਬ ਦੀ ਕੁਆਲਿਟੀ

[ਆਬਕਾਰੀ ਤੇ ਕਰ ਮੰਤਰੀ]

ਫਿਕਸ ਕਰ ਦਿਤੀ ਹੈ। ਜੋ ਠੇਕੇਦਾਰਾਂ ਨੂੰ ਸ਼ਰਾਬ ਮਿਲੇਗੀ ਉਹ ਬਹੁਤ ਘੱਟ ਕੀਮਤ ਤੇ ਮਿਲੇਗੀ। ਉਸ ਨੂੰ ਗਲਤ ਸ਼ਰਾਬ ਵੇਚਣ ਜ ਪਾਣੀ ਮਿਲਾ ਕੇ ਸ਼ਰਾਬ ਵੇਚਣ ਦੀ ਲੋੜ ਨਹੀਂ ਹੋਵੇਗੀ। ਇੱਕ ਬੋਤਲ ਦੀ ਕੀਮਤ 3 ਰੁਪਏ 50 ਪੈਸੇ ਹੋਵੇਗੀ।

**ਸਰਦਾਰ ਗੁਰਦਿਆਲ ਸਿੰਘ** : ਸਪੀਕਰ ਸਾਹਿਬ ਅਖ਼ਬਾਰਾਂ ਵਿਚ ਵੀ ਛਪਿਆ ਹੈ ਅਤੇ ਮੇਰੇ ਕੋਲ ਲੈਟਰ ਵੀ ਆਈ ਹੈ ਕਿ ਜ਼ਿਲ੍ਹਾ ਸੰਗਰੂਰ ਵਿਚ ਬੋਲੀ ਕਰਨ ਵਾਲੇ ਅਧਿਕਾਰੀ ਨੇ ਆਪਣੀ ਮਰਜ਼ੀ ਨਾਲ ਬੋਲੀ ਨੂੰ ਤੋੜ ਦਿੱਤਾ ਜਿਸ ਨਾਲ ਕਿ ਸਟੇਟ ਦਾ ਨੁਕਸਾਨ ਹੋਇਆ ਹੈ। ਕੀ ਮਨਿਸਟਰ ਸਾਹਿਬ, ਉਸ ਦੀ ਦੁਬਾਰਾ ਬੋਲੀ ਕਰਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਮੇਰੇ ਪਾਸ ਵੀ ਸ਼ਿਕਾਇਤ ਆਈ ਹੈ। ਮੈਂ ਆਪਣੇ ਮਹਿਕਮੇਂ ਦੇ ਇਕ ਸੀਨੀਅਰ ਮੋਸਟ ਅਫ਼ਸਰ ਨੂੰ ਇਨਕੁਆਇਰੀ ਵਾਸਤੇ ਲਿਖਿਆ ਹੈ।

**ਸਰਦਾਰ ਚਰਨਜੀਤ ਸਿੰਘ** : ਸਪੀਕਰ ਸਾਹਿਬ, ਕੱਲ੍ਹ ਵੀ ਇਸ ਪਾਸੋਂ ਰਿਕੁਐਸਟ ਆਈ ਸੀ। ਇਸ ਦਾ ਇਹ ਮਤਲਬ ਨਹੀਂ ਕਿ ਸਾਡੇ ਬਹੁਤ ਸਾਰੇ ਮੈਂਬਰ ਅਨਪੜ੍ਹ ਹਨ ਅਤੇ ਅੰਗਰੇਜ਼ੀ ਨਹੀਂ ਜਾਣਦੇ ਪਰ ਮੈਂਬਰਾਂ ਦਾ ਸੁਝਾਓ ਹੈ ਕਿ ਜਵਾਬ ਅੰਗਰੇਜ਼ੀ ਵਿਚ ਨਾ ਦਿਆ ਕਰਨ ਬਲਕਿ ਪੰਜਾਬੀ ਵਿਚ ਦਿਆ ਕਰਨ।

**Mr. Speaker** : I am sorry. I cannot allow you to waste the time of the House like this. Next Question please.

---

**Relief to the Punjab Government Pensioners in the State**

***383. Vaid Kartar Singh** : Will the Minister for Finance be pleased to state—

(a) whether the Government have issued any instructions to the authorities concerned regarding the payment of two instalments of *ad hoc* relief to the Punjab Government Pensioners in the State with effect from 1st April, 1977 and 1st September, 1977 respectively in pursuance of the decision recently taken by the Government; if so, the details of the instructions so issued ;

(b) if the instructions have not so far been issued the time by which those are likely to be issued ?

**ਸਰਦਾਰ ਬਲਵੰਤ ਸਿੰਘ** : (ੳ) ਨਹੀਂ ਜੀ।

(ਅ) ਲੋੜੀਂਦੀਆਂ ਹਦਾਇਤਾਂ ਉੱਤਰ-ਅਧਿਕਾਰੀ ਰਾਜ ਸਰਕਾਰਾਂ ਹਰਿਆਣਾ, ਹਿਮਾਚਲ ਪ੍ਰਦੇਸ਼ ਅਤੇ ਕੇਂਦਰੀ ਸਾਸ਼ਕ ਪ੍ਰਦੇਸ਼ ਚੰਡੀਗੜ੍ਹ ਜਿਨ੍ਹਾਂ ਨੇ ਇਸ ਖਰਚੇ ਦਾ ਬਣਦਾ ਹਿੱਸਾ ਬਰਦਾਸ਼ਤ ਕਰਨਾ ਹੈ ਵਲੋਂ ਸਹਿਮਤੀ ਪ੍ਰਾਪਤ ਹੋਣ ਤੇ ਜਾਰੀ ਕੀਤੀਆਂ ਜਾਣਗੀਆਂ। ਇਨ੍ਹਾਂ ਰਾਜਾਂ/ਕੇਂਦਰੀ ਪ੍ਰਸ਼ਾਸ਼ਕ ਪ੍ਰਦੇਸ਼ ਨੂੰ ਚਿੱਠੀ ਲਿਖੀ ਹੋਈ ਹੈ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਰਿਲੀਫ ਪੈਨਸ਼ਨ ਵਾਲਿਆਂ ਨੂੰ ਇਨ੍ਹਾਂ ਨੇ ਬਜਟ ਵਿਚ ਦਿਤਾ ਹੈ, ਉਸ ਬਾਰੇ ਇਨਸਟਰੱਕਸ਼ਨਜ਼ ਕਦੋਂ ਤਕ ਜਾਰੀ ਹੋਣਗੀਆਂ ?

**ਮੰਤਰੀ** : ਸਪੀਕਰ ਸਾਹਿਬ, ਇਸ ਵਿਚੋਂ ਇਹ ਸਵਾਲ ਨਹੀਂ ਉਠਦਾ ।

---

## Registration of the Malout Pritam Goods Transport Co-op. Society Ltd., Malout

*385. **Sardar Kirpal Singh** : Will the Minister for Co-op. be pleased to state:—

(a) the date on which the Malout Pritam Goods Transport Co-op. Society, Malout was registered and a list of the members of the said society be laid on the Table of the House;

(b) whether the above society was declared defaulter in June, 1970, if so, the date thereof ;

(c) the date on which the arbitration proceedings to realise the said loan from the society were started after being declared as defaulter together with the date of completion of the arbitration proceedings;

(d) the amount of loan due from each of the members of the said society as a result of the above arbitration;

(e) the action taken by the Government to realise the said loan up to 31st March, 1977 together wih the result thereof ; if no action was taken the reasons thereof together with the action taken against the officer at fault.

(f) whether it is fact that the officers concerned did not take any action for near about six years after the declaration of the above society as defaulter;

(g) the amount of loan due from each of the members of the said society on 31st March, 1978 together with the amount realised out of it so far ?

**ਸਰਦਾਰ ਜਸਵਿੰਦਰ ਸਿੰਘ ਬਰਾੜ** : (ਏ) ਦੀ ਮਲੋਟ ਪਰੀਤਮ ਗੁਡਜ਼ ਟ੍ਰਾਂਸਪੋਰਟ ਸਹਿਕਾਰੀ ਸਭਾ ਲਿਮਿਟਿਡ, ਮਲੋਟ 10-5-1957 ਨੂੰ ਰਜਿਸਟਰ ਹੋਈ ਸੀ । ਸੁਸਾਇਟੀ ਦੇ ਮੈਂਬਰਾਂ ਦੀ ਲਿਸਟ ਅਨੁਲਗ 'ਏ' ਤੇ ਹੈ ।

(ਬੀ) ਸੁਸਾਇਟੀ 3-6-1970 ਨੂੰ ਡੀਫਾਲਟਰ ਕਰਾਰ ਦਿੱਤੀ ਗਈ ਸੀ।

(ਸੀ) ਸਾਲਸੀ ਕਾਰਵਾਈ 16-5-1973 ਨੂੰ ਸ਼ੁਰੂ ਕੀਤੀ ਸੀ ਅਤੇ 17-8-1973 ਨੂੰ ਮੁਕੰਮਲ ਹੋਈ ਸੀ।

(ਡੀ) ਸੁਸਾਇਟੀ ਵਲ 1,74,379 ਰੁਪਏ ਕਰਜ਼ਾ ਖੜ੍ਹਾ ਸੀ।

(ਈ) ਸਭਾ ਦੇ ਮੈਂਬਰ ਸ੍ਰੀ ਮੁਖਤਿਆਰ ਸਿੰਘ ਨੇ ਸਾਲਸ ਦੇ ਫੈਸਲੇ ਮਿਤੀ 17-8-1973 ਦੇ ਖਿਲਾਫ ਸਹਾਇਕ ਰਜਿਸਟਰਾਰ, ਫਰੀਦਕੋਟ ਪਾਸ ਅਪੀਲ ਦਾਇਰ ਕਰ ਦਿੱਤੀ ਜਿਹੜੀ 13-9-1976 ਨੂੰ ਡਿਸਮਿਸ ਹੋ ਗਈ। ਸਾਲਸ ਸਹਾਇਕ ਰਜਿਸਟਰਾਰ ਦੇ ਫੈਸਲੇ ਦੇ ਖਿਲਾਫ ਰਵੀਜ਼ਨ ਪਟੀਸ਼ਨ ਉਪ ਸਕੱਤਰ, ਸਹਿਕਾਰਤਾ ਪਾਸੋਂ 20-6-1977 ਨੂੰ ਨਾਦਹਿੰਦ ਤੌਰ ਤੇ ਡਿਸਮਿਸ ਕਰ ਦਿੱਤੀ ।

[ਸਹਿਕਾਰਤਾ ਮੰਤਰੀ]

(ਐਫ) ਉਪਰੋਕਤ 'ਈ' ਵਿਚ ਦਿੱਤੀ ਸਥਿਤੀ ਤੱਥਾਂ ਤੇ ਅਧਾਰਤ ਹੈ ਅਤੇ ਵਿਸਥਾਰ ਪੂਰਬਕ ਹੈ।

(ਜੀ) ਸੁਸਾਇਟੀ 1,74,379 ਰੁਪਏ ਨਾਦਹਿੰਦ ਹੈ। ਅਜੇ ਕੋਈ ਵਸੂਲੀ ਨਹੀਂ ਕੀਤੀ ਗਈ।

ANNEXURE 'A'

**List of the members of the Society**

1. Shri Pritam Singh son of Shri Amrik Singh.
2. Shri Mukhtiar Singh son of Shri Amrik Singh.
3. Shri Joginder Singh son of Shri Amrik Singh.
4. Shri Amrik Singh son of Shri Jhanda Singh.
5. Shri Bagicha Singh son of Shri Kehar Singh.
6. Shri Kashmir Singh son of Shri Kehar Singh.
7. Shri Kultar Singh son of Shri Kehar Singh.
8. Shri Jagtar Singh son of Shri Fauja Singh.
9. Shri Kehar Singh son of Shri Sadagar Singh.
10. Shri Dalbir Singh son of Shri Fauja Singh.
11. Shri Sujan Singh son of Shri Gian Singh.
12. Shri Harnam Singh *alias* Bali Singh son of Shri Sawan Singh.
13. Shri Gurnam Singh son of Shri Sawan Singh.
14. Shri Gajjan Singh son of Shri Saudagar Singh.
15. Smt. Resham Kaur daughter of Shri Fauja Singh.

**ਸਰਦਾਰ ਕਿਰਪਾਲ ਸਿੰਘ**: ਵਜ਼ੀਰ ਸਾਹਿਬ ਦੇ ਦੱਸਣ ਦੇ ਮੁਤਾਬਿਕ 10 ਮਈ, 1957 ਨੂੰ ਇਹ ਕੇਸ ਰਜਿਸਟਰ ਹੋਇਆ। 3 ਜੂਨ, 1970 ਨੂੰ ਸੁਸਾਇਟੀ ਡੀਫਾਲਟਰ ਕਰਾਰ ਦਿਤੀ ਗਈ। ਮਿਤੀ 16 ਮਈ, 1973 ਨੂੰ ਸਾਲਸੀ ਕਾਰਵਾਈ ਸ਼ੁਰੂ ਹੋਈ। ਵਿਚਕਾਰਲੀਆਂ ਗੱਲਾਂ ਮੈਂ ਸਾਰੀਆਂ ਛਡਦਾ ਹਾਂ। ਮਿਤੀ 20 ਜੂਨ, 1977 ਨੂੰ ਅਪੀਲ ਡਿਸਮਿਸ ਹੋ ਗਈ ਔਰ 1,74,379 ਰੁਪਿਆ ਹੁਣ ਵੀ ਖੜ੍ਹਾ ਹੈ। ਫਰਦਰ ਇਸ ਤੇ ਕੀ ਕਾਰਵਾਈ ਕੀਤੀ ਜਾ ਰਹੀ ਹੈ। ਕੀ ਇਹ ਰੁਪਿਆ ਵਸੂਲ ਨਹੀਂ ਕੀਤਾ ਜਾਏਗਾ?

**ਮੰਤਰੀ**: ਜੇ ਰੁਪਿਆ ਵਸੂਲ ਨਹੀਂ ਹੁੰਦਾ ਹੈ ਤਾਂ ਇਸ ਨਾਲ ਮਹਿਕਮੇ ਦਾ ਨੁਕਸਾਨ ਹੁੰਦਾ ਹੈ। ਇਹ ਰੁਪਿਆ ਵਸੂਲਣ ਵਾਸਤੇ ਮਹਿਕਮਾ ਪੂਰੀ ਕੋਸ਼ਿਸ਼ ਕਰ ਰਿਹਾ ਹੈ। ਕਿਉਂਕਿ ਇਸ ਬਾਰੇ ਜੁਡੀਸ਼ਲ ਕੋਰਟ ਵਿਚ ਦਾਅਵਾ ਦਾਇਰ ਕੀਤਾ ਜਾ ਚੁੱਕਾ ਹੈ, ਇਸ ਲਈ ਫਰਦਰ ਕਾਰਵਾਈ ਹਾਲ ਦੀ ਘੜੀ ਰੁਕ ਗਈ ਹੈ।

**ਸਰਦਾਰ ਕਿਰਪਾਲ ਸਿੰਘ**: ਮਨਿਸਟਰ ਸਾਹਿਬ ਨੇ ਜਵਾਬ ਵਿਚ ਦਸਿਆ ਹੈ ਕਿ ਮਿਤੀ 3 ਜੂਨ, 1970 ਨੂੰ ਡੀਫਾਲਟਰ ਕਰਾਰ ਹੋਈ ਔਰ ਇਸ ਤੇ ਪਹਿਲੀ ਕਾਰਵਾਈ ਮਿਤੀ 16 ਮਈ, 1973 ਨੂੰ ਸ਼ੁਰੂ

ਹੈ ਈ। ਇਸ ਦਾ ਮਤਲਬ ਇਹ ਹੋਇਆ ਕਿ ਤਿੰਨ ਸਾਲ ਬਾਅਦ ਇਸ ਤੇ ਕਾਰਵਾਈ ਕੀਤੀ ਗਈ। ਇਹ ਜਿਹੜਾ ਤਿੰਨ ਸਾਲ ਦਾ ਗੈਪ ਪੈ ਗਿਆ ਇਸ ਲਈ ਕੀ ਇਹ ਕੋਈ ਇਨਕੁਆਇਰੀ ਕਰਾਉਣ ਨੂੰ ਤਿਆਰ ਹਨ ਔਰ ਜਿਹੜਾ ਅਫਸਰ ਕਸੂਰਵਾਰ ਹੋਇਆ ਕੀ ਉਸ ਨੂੰ ਸਜ਼ਾ ਦਿੱਤੀ ਜਾਏਗੀ?

**ਮੰਤਰੀ:** ਜੇ ਕਿਸੇ ਨੇ ਜਾਣ ਬੁਝਕੇ ਇਸ ਤਰ੍ਹਾਂ ਕੀਤਾ ਹੋਇਆ ਤਾਂ ਇਨਕੁਆਇਰੀ ਕਰਾਵਾਂਗੇ।

**ਵੈਦ ਕਰਤਾਰ ਸਿੰਘ:** ਇਹ ਬੜਾ ਪੁਰਾਣਾ ਕੇਸ ਹੈ। ਇਸ ਵਿਚ ਬੜੀ ਭਾਰੀ ਅਣਗਹਿਲੀ ਕੀਤੀ ਗਈ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਸ ਵਕਤ ਦੇ ਜ਼ਿੰਮੇਵਾਰ ਅਫਸਰ ਦੇ ਖਿਲਾਫ ਯੋਗ ਕਾਰਵਾਈ ਕੀਤੀ ਜਾਏਗੀ ਔਰ ਸਜ਼ਾ ਦਿੱਤੀ ਜਾਏਗੀ? ਉਸ ਵੇਲੇ ਦਾ ਕੋਆਪ੍ਰੇਟਿਵ ਮਨਿਸਟਰ ਵੀ ਇਸ ਚੀਜ਼ ਲਈ ਜ਼ਿੰਮੇਵਾਰ ਹੈ, ਕੀ ਉਸਦੇ ਖਿਲਾਫ ਵੀ ਕੋਈ ਐਕਸ਼ਨ ਲਿਆ ਜਾਏਗਾ?

**ਮੰਤਰੀ:** ਮੈਂ ਸਵਾਲ ਦਾ ਅੱਗੇ ਹੀ ਜਵਾਬ ਦੇ ਚੁਕਾ ਹਾਂ। ਪਰ ਫਿਰ ਵੀ ਇਨ੍ਹਾਂ ਦੇ ਗਿਆਤ ਲਈ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਵੀ ਇਸ ਲਈ ਜ਼ਿੰਮੇਵਾਰ ਆਦਮੀ ਹੋਵੇਗਾ ਉਸ ਨੂੰ ਬਖਸ਼ਿਆ ਨਹੀਂ ਜਾਏਗਾ।

**ਚੌਧਰੀ ਕਾਂਸ਼ੀ ਰਾਮ:** ਕੀ ਪੰਜਾਬ ਵਿਚ ਕੋਈ ਕੋਆਪ੍ਰੇਟਿਵ ਟ੍ਰਾਂਸਪੋਰਟ ਸੁਸਾਇਟੀ ਜੈਨੂਅਨ ਹੈ?

**ਮੰਤਰੀ:** ਇਹ ਇਸ ਸਵਾਲ ਤੋਂ ਅਰਾਈਜ਼ ਨਹੀਂ ਹੁੰਦਾ, ਇਸ ਲਈ ਮੈਂਬਰ ਸਾਹਿਬ ਸੈਪਰੇਟ ਨੋਟਿਸ ਦੇ ਸਕਦੇ ਹਨ। ਪਰ ਇਹ ਇਨ੍ਹਾਂ ਮਹਾਂਪੁਰਸ਼ਾਂ ਦੀ ਕਿਰਪਾ ਹੋਈ ਹੈ, ਇਨ੍ਹਾਂ ਨੇ ਅਜਿਹੀਆਂ ਸੋਸਾਇਟੀਆਂ ਕਿਉਂ ਬਣਾਈਆਂ ਹਨ।

**ਸਰਦਾਰ ਦਲੀਪ ਸਿੰਘ ਪਾਂਧੀ:** ਕੀ ਮਨਿਸਟਰ ਸਾਹਿਬ ਕਿਰਪਾ ਕਰਕੇ ਦੱਸਣਗੇ ਕਿ ਜਦੋਂ 20 ਜੂਨ, 1977 ਨੂੰ ਅਪੀਲ ਖ਼ਤਮ ਹੋ ਗਈ ਤਾਂ ਫਿਰ ਹੁਣ ਇਹ ਕੇਸ ਕਿਸ ਅਦਾਲਤ ਵਿਚ ਚਲ ਰਿਹਾ ਹੈ? ਦੂਜੀ ਗੱਲ ਕੀ ਇਹ ਸਾਰੇ ਮਾਮਲੇ ਦੀ ਪੜਤਾਲ ਕਰਵਾ ਕੇ ਕਿਉਂਕਿ ਇਹ ਸਾਰੇ ਲੋਕ ਇੱਕੋ ਪਰਿਵਾਰ ਦੇ ਹੀ ਲਗਦੇ ਹਨ, ਪੈਸੇ ਵਸੂਲੇ ਜਾਣਗੇ?

**ਮੰਤਰੀ:** ਮੈਂ ਪਹਿਲਾਂ ਹੀ ਕਲੀਅਰ ਕਰ ਦਿੱਤਾ ਹੈ ਔਰ ਮੈਂ ਫਿਰ ਕਲੀਅਰ ਕਰਦਾ ਹਾਂ ਕਿ ਇਹ ਕੇਸ ਸਿਵਲ ਕੋਰਟ, ਮੁਕਤਸਰ ਵਿਚ ਰਿਕਵਰੀ ਵਾਸਤੇ ਚਲ ਰਿਹਾ ਹੈ। ਔਰ ਜਿੰਨਾ ਚਿਰ ਉਥੇ ਕੋਰਟ ਵਿਚ ਇਹ ਕੇਸ ਚਲ ਰਿਹਾ ਹੈ ਉਨੀ ਦੇਰ ਤਕ ਅਸੀਂ ਕੋਈ ਕਾਰਵਾਈ ਨਹੀਂ ਕਰ ਸਕਦੇ ਹਾਂ।

**ਗਿਆਨੀ ਅਰਜਨ ਸਿੰਘ ਲਿੱਟ:** ਜੇ ਪੰਜ ਹਜ਼ਾਰ ਤੋਂ ਉਪਰ ਲੋਨ ਦੇਣਾ ਹੋਵੇ ਤਾਂ ਉਸ ਲਈ ਜਿਸ ਦੀ ਜਾਇਦਾਦ ਹੋਵੇ ਉਸ ਤੋਂ ਪਲੈਜ ਕਰਾਉਣਾ ਪੈਂਦਾ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਸ ਵੇਲੇ ਦੇ ਅਫਸਰ ਨੇ ਕੋਈ ਐਸੀ ਚੀਜ਼ ਪਲੈਜ ਕਰਾਈ ਹੈ ਤਾਂ ਕਿ ਰੁਪਿਆ ਵਸੂਲ ਕਰਾਇਆ ਜਾ ਸਕੇ?

**ਮੰਤਰੀ:** ਇਸ ਲਈ ਸੈਪਰੇਟ ਨੋਟਿਸ ਦੀ ਲੋੜ ਹੈ।

---

**ਰਾਜ ਵਿਚਲੀਆਂ ਪਨਸਪ ਦੁਕਾਨਾਂ ਦੀ ਕਥਿੱਤ ਨਿਖੇਧੀ ਸਬੰਧੀ ਮੰਤਰੀ ਜੀ ਦੀ ਨਰਾਜ਼ਗੀ**

*283. **ਕਾਮਰੇਡ ਸੱਤ ਪਾਲ ਡਾਂਗ:** ਕੀ ਖੁਰਾਕ ਤੇ ਸਪਲਾਈ ਮੰਤਰੀ ਇਹ ਦੱਸਣ ਦੀ ਕ੍ਰਿਪਾਲਤਾ ਕਰਨਗੇ ਕਿ ਅਕਤੂਬਰ, 1977 ਦੇ ਅੰਤ ਵਿਚ ਜਾਂ ਨਵੰਬਰ, 1977 ਦੇ ਆਰੰਭ ਵਿਚ ਰਾਜ ਅੰਦਰ ਕੰਮ ਕਰ ਰਹੀਆਂ ਪਨਸਪ ਦੀਆਂ ਦੁਕਾਨਾਂ ਦੀ ਕਥਿੱਤ ਨਖੇਧੀ ਬਾਰੇ ਉਨ੍ਹਾਂ ਨੇ ਆਲ ਇੰਡੀਆ ਰੇਡੀਓ

[ਕਾਮਰੇਡ ਸੱਤ ਪਾਲ ਡਾਂਗ]

ਨੂੰ ਨਰਾਜ਼ਗੀ ਪ੍ਰਗਟ ਕੀਤੀ ਜਾ ਕਾਰਵਾਈ ਸੀ, ਜੇਕਰ ਅਜਿਹਾ ਹੈ ਤਾਂ ਨੋਟ ਦੀ ਇਕ ਕਾਪੀ ਜੇ ਕੋਈ ਹੋਵੇ, ਸਦਨ ਵਿਚ ਰੱਖੀ ਜਾਵੇ?

**ਸਰਦਾਰ ਹਰਭਜਨ ਸਿਘ:** ਨਹੀਂ, ਸ੍ਰੀ ਮਾਨ ਜੀ, ਮੈਂ ਪੰਜਾਬ ਰਾਜ ਸਿਵਲ ਸਪਲਾਈ ਕਾਰ-ਪੋਰਸ਼ਨ ਦੀਆਂ ਦੁਕਾਨਾਂ ਦੇ ਕੰਮ-ਕਾਜ ਸਬੰਧੀ ਆਲ ਇੰਡੀਆਂ ਰੇਡੀਓ, ਜਲੰਧਰ ਦੁਆਰਾ ਪ੍ਰਸਾਰਤ ਕੀਤੀ ਇੰਟਰਵਿਊ ਦੀਆਂ ਟੇਪਸ ਮੰਗਵਾਈਆਂ ਸਨ। ਇੰਟਰਵਿਊ ਵਿਚ ਵਿਸ਼ੇ ਨੂੰ ਚੰਗੀ ਤਰ੍ਹਾਂ ਪੇਸ਼ ਨਹੀਂ ਸੀ ਕੀਤਾ ਗਿਆ ਅਤੇ ਮੈਂ ਸਟੇਸ਼ਨ ਡਾਇਰੈਕਟਰ, ਆਲ ਇੰਡੀਆਂ ਨੂੰ ਰਸਮੀ ਤੌਰ ਤੇ ਸੁਝਾਅ ਦਿੱਤਾ ਸੀ ਕਿ ਅਜਿਹੇ ਮਾਮਲੇ ਬਾਰੇ ਭਵਿੱਖ ਵਿਚ ਸਰੋਤਿਆਂ ਲਈ ਸੰਤੁਲਤ ਪੇਸ਼ਕਾਰੀ ਵਾਸਤੇ ਉਨ੍ਹਾਂ ਵਲੋਂ ਤੱਥਾਂ ਦੀ ਤਸਦੀਕ ਕਰ ਲਈ ਜਾਣੀ ਚਾਹੀਦੀ ਹੈ। ਸਟੇਸ਼ਨ ਡਾਇਰੈਕਟਰ ਨੇ ਇਸ ਸੁਝਾਅ ਨੂੰ ਅਸੂਲੀ ਤੌਰ ਤੇ ਮੰਨ ਲਿਆ ਸੀ।

**ਕਾਮਰੇਡ ਸੱਤ ਪਾਲ ਡਾਂਗ:** ਕੀ ਇਹ ਹਕੀਕਤ ਨਹੀਂ ਕਿ ਆਲ ਇੰਡੀਆ ਰੇਡੀਓ ਦੇ ਕਿਸੇ ਕਾਰਸਪੋਂਡੈਂਟ ਨੇ ਅਪਣਾ ਸਰਵੇ ਕਰਕੇ ਪਨਸਪ ਦੀਆਂ ਦੁਕਾਨਾਂ ਬਾਰੇ ਉਥੇ ਕੋਈ ਨੁਕਤਾਚੀਨੀ ਕੀਤੀ ਹੈ ? ਇਸ ਤੇ ਮਨਿਸਟਰ ਸਾਹਿਬ ਗੁੱਸੇ ਹੋ ਗਏ ਔਰ ਇਨ੍ਹਾਂ ਨੇ ਆਲ ਇੰਡੀਆ ਰੇਡੀਓ ਵਾਲਿਆਂ ਦੇ ਕੰਨ ਖਿਚੇ ਕਿ ਇਹ ਸਹਕਾਰੀ ਦੁਕਾਨਾਂ ਤੇ ਨੁਕਤਾਚੀਨੀ ਆਲ ਇੰਡੀਆ ਰੇਡੀਓ ਤੇ ਨਹੀਂ ਹੋਣੀ ਚਾਹੀਦੀ ਹੈ। ਜੇ ਇਹ ਗਲ ਠੀਕ ਹੈ ਤਾਂ ਫਰੀਡਮ ਆਫ ਐਕਸਪ੍ਰੈਸ਼ਨ ਕਿਥੇ ਗਈ ? ਜੇ ਇਸ ਨੂੰ ਇਹ ਨਹੀਂ ਮੰਨਦੇ ਤਾਂ ਕੀ ਇਸ ਸਬੰਧੀ ਟੇਪ ਰਿਕਾਰਡ ਸਦਨ ਦੀ ਮੇਜ਼ ਤੇ ਰਖਣ ਨੂੰ ਤਿਆਰ ਹਨ? ਅਸੀਂ ਵੀ ਸੁਣੀਏ ਕਿ ਕੀ ਕਿਹਾ ਗਿਆ ਹੈ?

**ਮੰਤਰੀ:** ਐਸਾ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ ਕਿ ਮੈਂ ਉਨ੍ਹਾਂ ਨੂੰ ਬੁਲਾ ਕੇ ਨਾਰਾਜ਼ਗੀ ਜ਼ਾਹਿਰ ਕੀਤੀ ਹੋਵੇ। ਇਹ ਜ਼ਰੂਰ ਹੈ ਕਿ ਮੈਂ ਉਨ੍ਹਾਂ ਨੂੰ ਕਿਹਾ ਕਿ ਸਬਸਿਡਾਈਜ਼ ਕਰਕੇ ਚੀਜ਼ਾਂ ਪਨਸਪ ਦੀਆਂ ਦੁਕਾਨਾਂ ਤੇ ਦਿੱਤੀਆਂ ਜਾਂਦੀਆਂ ਹਨ, ਇਸ ਲਈ ਇਨ੍ਹਾਂ ਬਾਰੇ ਕਹਿਣ ਤੋਂ ਪਹਿਲਾਂ ਵੈਰੀ-ਫੀਕੇਸ਼ਨ ਕਰਨੀ ਚਾਹੀਦੀ ਹੈ। ਇਸ ਚੀਜ਼ ਨੂੰ ਉਨ੍ਹਾਂ ਨੇ ਮੰਨ ਲਿਆ।

**ਮਾਸਟਰ ਚੰਦ ਸਿੰਘ :** ਸਪੀਕਰ ਸਾਹਿਬ, ਇਹ ਜਿਹੜੀਆਂ ਦੁਕਾਨਾਂ ਪਨਸਪ ਦੀਆਂ ਖੋਲ੍ਹੀਆਂ ਗਈਆਂ ਹਨ, ਇਹ ਬੜੀ ਵਧੀਆ ਗਲ ਕੀਤੀ ਗਈ ਹੈ ਕਿ ਲੋਕਾਂ ਨੂੰ ਜ਼ਰੂਰੀ ਚੀਜ਼ਾਂ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ। ਪਰ ਇਹਦੇ ਬਾਰੇ ਆਲ ਇੰਡੀਆ ਰੇਡੀਓ ਤੋਂ ਗਲਤ ਪ੍ਰਚਾਰ ਕੀਤਾ ਗਿਆ ਹੈ ਜੋ ਕਿ ਸਾਰਿਆਂ ਨੇ ਸੁਣਿਆ ਹੈ। ਇਨ੍ਹਾਂ ਨੇ ਕਿਹਾ ਹੈ ਕਿ ਉਨ੍ਹਾਂ ਨੇ ਅੱਗੇ ਤੋਂ ਮੰਨ ਲਿਆ ਹੈ ਕਿ ਬਗੈਰ ਵੈਰੀਫਿਕੇਸ਼ਨ ਕਰਾਉਣ ਦੇ ਅਜਿਹੀ ਕਾਰਵਾਈ ਨਹੀਂ ਕੀਤੀ ਜਾਇਆ ਕਰੇਗੀ। ਪਰ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜੋ ਚੀਜ਼ ਹੋਈ ਹੈ, ਉਸ ਬਾਰੇ ਉਨ੍ਹਾਂ ਤੇ ਕੀ ਐਕਸ਼ਨ ਲਿਆ ਗਿਆ ਹੈ ?

**ਮੰਤਰੀ :** ਮੈਂ ਮੈਂਬਰ ਸਾਹਿਬ ਨੂੰ ਤੁਹਾਡੇ ਰਾਹੀਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਬਾਦਲ ਸਾਹਿਬ ਦੀ ਸਰਕਾਰ ਕੰਸਟ੍ਰਕਟਿਵ ਨੁਕਤਾ ਚੀਨੀ ਨੂੰ ਵੈਲਕਮ ਕਰਦੀ ਹੈ ਔਰ ਜੋ ਚੀਜ਼ਾਂ ਠੀਕ ਹੁੰਦੀਆਂ ਹਨ ਉਨ੍ਹਾਂ ਪ੍ਰਤੀ ਸੁਧਾਰ ਲਿਆਂਦਾ ਜਾਂਦਾ ਹੈ। ਬਾਕੀ ਜੋ ਅਸੀਂ ਉਨ੍ਹਾਂ ਨੂੰ ਕਿਹਾ ਹੈ ਕਿ ਵੈਰੀਫੀਕੇਸ਼ਨ ਕਰਾਕੇ ਫਿਰ ਗਲ ਕਰਿਆ ਕਰੋ, ਇਸ ਅਸੂਲ ਨੂੰ ਉਨ੍ਹਾਂ ਨੇ ਮੰਨ ਲਿਆ ਹੈ ਕਿ ਅੱਗੇ ਨੂੰ ਗ਼ਲਤ ਗਲਾਂ ਨਹੀਂ ਕਰਾਂਗੇ। ਇਹ (ਆਪੋਜ਼ੀਸ਼ਨ ਵਲ ਇਸ਼ਾਰਾ ਕਰਦੇ ਹੋਏ) ਅੱਗੇ ਪਹਿਲੇ ਪ੍ਰਾਈਮ-ਮਨਿਸਟਰ ਦੇ ਬੇਟੇ ਤੋਂ ਅਪਰੂਵ ਕਰਾਕੇ ਗਲਾਂ ਕਰਾਇਆ ਕਰਦੇ ਸਨ (ਵਿਘਨ)

**प्रिंसिपल ओम प्रकाश बग्गा :** "पनसप" की दुकानों पर जाली चीजें बेची जा रही हैं। माह की बजाए वहां पर मोठ बेचे जा रहे हैं। वजीर साहिब इस बारे में खुद मौके पर जा करके इन्कुवायरी कर सकते हैं कि माह की बजाए मोठ वहां पर बिक रहे हैं या नहीं ? यह सैम्पल मेरे पास है और इसको मैं सदन की मेज पर रखना चाहता हूं। (विघन)

**ਸ੍ਰੀ ਸਪੀਕਰ:** ਜਿੰਨਾ ਚਿਰ ਮੇਰੇ ਵਲੋਂ ਪਰਮਿਸ਼ਨ ਨਾ ਹੋਵੇ ਉਨੀ ਦੇਰ ਤਕ ਕੋਈ ਵੀ ਚੀਜ਼ ਸਦਨ ਦੀ ਮੇਜ਼ ਤੇ ਨਹੀਂ ਰਖੀ ਜਾ ਸਕਦੀ ਹੈ। ਮੈਂ ਐਸੇ ਰਿਵਾਜ ਨੂੰ ਤਰਜੀਹ ਨਹੀਂ ਦਿੰਦਾ ਹਾਂ।

**प्रिंसिपल ओम प्रकाश बग्गा :** मोठों का रेट एक रुपए किलो है जब कि यह मोठ माहों के रेट तीन रुपए प्रति किल्लो के हिसाब से बिक रहे हैं। (विघन)

**ਸ੍ਰੀ ਸਪੀਕਰ:** ਬੱਗਾ ਸਾਹਿਬ, ਇਸ ਗਲ ਦਾ ਇਸ ਸਵਾਲ ਨਾਲ ਕੋਈ ਤੁਅੱਲਕ ਨਹੀਂ ਹੈ। ਜੇ ਕੋਈ ਇਸ ਸਬੰਧੀ ਸਵਾਲ ਕਰਨਾ ਹੈ ਤਾਂ ਉਹ ਸੈਪਰੇਟ ਕੀਤਾ ਜਾ ਸਕਦਾ ਹੈ।

**ਡਾਕਟਰ ਕੇਵਲ ਕ੍ਰਿਸ਼ਨ :** ਇਹ ਪਨਸਪ ਦੀਆਂ ਦੁਕਾਨਾਂ ਫਰਾਡ ਬਣ ਗਈਆਂ ਹਨ। ਇਸ ਲਈ ਇਸ ਵਿਸ਼ੇ ਤੇ ਅਧੇ ਘੰਟੇ ਦੀ ਬਹਿਸ ਹੋਣੀ ਚਾਹੀਦੀ ਹੈ।

**ਸ੍ਰੀ ਸਪੀਕਰ :** ਜਿਹੜਾ ਸਵਾਲ ਆਇਆ ਹੈ ਇਸ ਦੇ ਵਿਚ ਨਾ ਮਾਹਾਂ ਦਾ ਜ਼ਿਕਰ ਹੈ ਔਰ ਨਾ ਹੀ ਮੋਠਾਂ ਦਾ ਜ਼ਿਕਰ ਹੈ। ਇਹ ਮਹਿਜ਼ ਆਲ ਇੰਡੀਆ ਰੇਡੀਓ ਦੇ ਮੁਤਅੱਲਕ ਸਵਾਲ ਹੈ। ਜੇ ਇਸ ਸਬੰਧੀ ਕੋਈ ਹੋਰ ਸਵਾਲ ਕਰਨਾ ਹੈ ਤਾਂ ਕਰੋ।

**ਡਾਕਟਰ ਕੇਵਲ ਕ੍ਰਿਸ਼ਨ :** ਟੇਪ ਰਿਕਾਰਡ ਤੇ ਕੁਝ ਗਲਤੀਆਂ ਹੋਈਆਂ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਗਲਤੀਆਂ ਹੋਈਆਂ ਹਨ? (ਵਿਘਨ)

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: *401**

**ਸ੍ਰੀ ਸਪੀਕਰ :** ਇਸ ਸਵਾਲ ਲਈ ਐਕਸਟੈਨਸ਼ਨ ਮੰਗੀ ਗਈ ਹੈ।

**ਕਾਮਰੇਡ ਬਲਦੇਵ ਸਿੰਘ ਲੂੰਬਾ :** ਸਪੀਕਰ ਸਾਹਿਬ, ਇਹ ਸਵਾਲ ਪਹਿਲੇ ਸੈਸ਼ਨ ਵਿਚ ਵੀ ਆਇਆ ਸੀ, ਉਦੋਂ ਵੀ ਜਵਾਬ ਨਹੀਂ ਸੀ ਦਿਤਾ ਗਿਆ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਸਰਪਲੱਸ ਲੈਂਡ ਦੇ ਜਿੰਨੇ ਵੀ ਸਵਾਲ ਆਉਂਦੇ ਹਨ ਉਨ੍ਹਾਂ ਦੇ ਬਾਰੇ ਐਕਸਟੈਨਸ਼ਨ ਮੰਗੀ ਜਾ ਰਹੀ ਹੈ। ਇਨ੍ਹਾਂ ਦਾ ਜਵਾਬ ਆਉਣਾ ਚਾਹੀਦਾ ਹੈ।

**ਸ੍ਰੀ ਸਪੀਕਰ :** ਇਸ ਸੈਸ਼ਨ ਦੇ ਵਿਚ ਹੀ ਇਸ ਸਵਾਲ ਦਾ ਜਵਾਬ ਤੁਹਾਡੇ ਕੋਲ ਆ ਜਾਵੇਗਾ।

---

**Starred Question No. *391**

**Mr. Speaker :** Extension has been asked for in respect of Starred Question No. 391.

---

*Starred Question Nos. 401 and 391 and replies thereto please see Debate dated 1st March, 1978.

ਨਿਸ਼ਾਨ ਵਾਲਾ ਪ੍ਰਸ਼ਨ ਨੰਬਰ: 422

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ)

---

**ਸਰਕਾਰੀ ਹਾਈ ਸਕੂਲ ਅਮਲੋਹ ਦੀ ਇਮਾਰਤ**

*382. **ਸਰਦਾਰ ਦਲੀਪ ਸਿੰਘ ਪਾਂਧੀ** : ਕੀ ਸਿਖਿਆ ਮੰਤਰੀ ਕਿਰਪਾ ਕਰਕੇ ਦਸਣਗੇ ਕਿ:—

(ੳ) ਕੀ ਅਮਲੋਹ ਵਿੱਚ ਲੜਕੇ ਅਤੇ ਲੜਕੀਆਂ ਲਈ ਸਰਕਾਰੀ ਹਾਈ ਸਕੂਲ ਦੀਆਂ ਇਮਾਰਤਾਂ ਭੈੜੀ ਹਾਲਤ ਵਿੱਚ ਹਨ ਅਤੇ ਉਹ ਵਿਦਿਆਰਥੀਆਂ ਦੇ ਬੈਠਣ ਲਈ ਨਾ ਕਾਫ਼ੀ ਹਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਸਰਕਾਰ ਉਕਤ ਤਰੁੱਟੀਆਂ ਨੂੰ ਕਦੋਂ ਤੱਕ ਦੂਰ ਕਰਨ ਦਾ ਵਿਚਾਰ ਰਖਦੀ ਹੈ ?

**ਸਰਦਾਰ ਸੁਖਜਿੰਦਰ ਸਿੰਘ ਖੇਰਾ** : (ੳ) ਹਾਂ ਜੀ।

(ਅ) ਇਮਾਰਤਾਂ ਦੀ ਮੁਰੰਮਤ ਅਤੇ ਵਾਧੂ ਕਮਰਿਆਂ ਦੀ ਉਸਾਰੀ ਸਬੰਧੀ ਪਲਾਨ ਅਤੇ ਅਨੁਮਾਨ ਤਿਆਰ ਕਰਵਾਉਣ ਲਈ ਲੋਕ ਨਿਰਮਾਣ ਵਿਭਾਗ ਨਾਲ ਲਿਖਾ ਪੜ੍ਹੀ ਚਲ ਰਹੀ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਇਹ ਜਿਹੜਾ ਦੱਸਿਆ ਗਿਆ ਹੈ ਕਿ ਲਿਖਾ ਪੜ੍ਹੀ ਚਲ ਰਹੀ ਹੈ, ਕੀ ਵਜ਼ੀਰ ਸਾਹਿਬ ਦੱਸਣਗੇ ਕਿ ਕਿਸ ਤਾਰੀਖ਼ ਨੂੰ ਉਨ੍ਹਾਂ ਨੇ ਚਿਠੀ ਲਿਖੀ ਅਤੇ ਇਸ ਬਿਲਡਿੰਗ ਨੂੰ ਕਦੋਂ ਤੱਕ ਪੂਰੀ ਕਰਾਉਣ ਦੀ ਖੇਚਲ ਕਰਨਗੇ?

**ਮੰਤਰੀ** : ਇਸ ਬਾਰੇ ਸੈਪਰੇਟ ਨੋਟਿਸ ਚਾਹੀਦਾ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਮੇਰਾ ਤਾਂ ਸਪੈਸਿਫਿਕ ਸਵਾਲ ਹੈ ਕਿ ਜਿਸ ਤਰ੍ਹਾਂ ਉਨ੍ਹਾਂ ਨੇ ਕਿਹਾ ਹੈ ਕਿ ਲਿਖਾ ਪੜ੍ਹੀ ਚਲ ਰਹੀ ਹੈ, ਕਿਸ ਤਾਰੀਖ ਨੂੰ ਚਿੱਠੀ ਲਿਖੀ ਗਈ ਅਤੇ ਉਸ ਉਤੇ ਕੀ ਐਕਸ਼ਨ ਹੋਇਆ ?

**ਮੰਤਰੀ** ਇਸ ਬਾਰੇ ਸੈਪਰੇਟ ਨੋਟਿਸ ਦੇ ਦਿਓ ।

---

**ਈਸ਼ਰ ਸਿੰਘ ਮੈਮੋਰੀਅਲ ਸਕੂਲ ਦਹੇੜੂ, ਤਹਿਸੀਲ ਸਮਰਾਲਾ ਨੂੰ ਸਰਕਾਰੀ ਅਧਿਕਾਰ ਹੇਠ ਲੈਣਾ**

*394. **ਸਰਦਾਰ ਪ੍ਰਹਿਲਾਦ ਸਿੰਘ** (ਸਰਦਾਰ ਧਨਰਾਜ ਸਿੰਘ ਵਲੋਂ ਪੇਸ਼ ਕੀਤਾ ਗਿਆ) : ਕੀ ਵਿੱਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਇਹ ਠੀਕ ਹੈ ਕਿ ਸਰਕਾਰ ਈਸ਼ਰ ਸਿੰਘ ਮੈਮੋਰੀਅਲ ਸਕੂਲ, ਦਹੇੜੂ, ਤਹਿਸੀਲ ਸਮਰਾਲਾ ਨੂੰ ਆਪਣੇ ਅਧਿਕਾਰ ਹੇਠ ਲੈਣ ਲਈ ਤਿਆਰ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਉਸ ਨੂੰ ਕਦੋਂ ਤੱਕ ਅਧਿਕਾਰ ਹੇਠ ਲਏ ਜਾਣ ਦੀ ਸੰਭਾਵਨਾ ਹੈ?

**ਸਰਦਾਰ ਸੁਖਜਿੰਦਰ ਸਿੰਘ ਖੇਰਾ** : (ੳ) ਹਾਂ ਜੀ।

(ਅ) ਜਦੋਂ ਵੀ ਸਕੂਲ ਦੀ ਮੈਨੇਜਮੈਂਟ ਵਿਭਾਗ ਵਲੋਂ ਸੰਕੇਤ ਕੀਤੀਆਂ ਤਰੁੱਟੀਆਂ ਦੂਰ ਕਰਕੇ ਭੇਜੇਗੀ ।

**ਸਰਦਾਰ ਧਨਰਾਜ ਸਿੰਘ :** ਸਵਾਲ ਵਿਚ ਪੁੱਛਿਆ ਗਿਆ ਸੀ ਕਿ ਇਸ ਸਕੂਲ ਨੂੰ ਸਰਕਾਰ ਕਦੋਂ ਤੱਕ ਆਪਣੇ ਅਧਿਕਾਰ ਵਿਚ ਲੈ ਲਵੇਗੀ ਤਾਂ ਇਸ ਦੇ ਉਤੱਰ ਵਿਚ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਜਦੋਂ ਵੀ ਸਕੂਲ ਦੀ ਮੈਨੇਜਮੈਂਟ ਵਿਭਾਗ ਵਲੋਂ ਸੰਕੇਤ ਕੀਤੀਆਂ ਤਰੁੱਟੀਆਂ ਦੂਰ ਕਰਕੇ ਭੇਜੇਗੀ। ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਜਦੋਂ ਤਰੁਟੀਆਂ ਦੂਰ ਹੋ ਚੁਕੀਆਂ ਹਨ ਸਰਕਾਰ ਇਸ ਨੂੰ ਕਦੋਂ ਤੱਕ ਆਪਣੇ ਅਧਿਕਾਰ ਵਿਚ ਲੈ ਲਵੇਗੀ ?

**ਮੰਤਰੀ :** ਮੈਂ ਤਾਂ ਇਸ ਬਾਰੇ ਪਹਿਲਾਂ ਹੀ ਜਵਾਬ ਦੇ ਚੁੱਕਾ ਹਾਂ ।

---

**ਈ. ਐਸ. ਆਈ. ਹਸਪਤਾਲ, ਅੰਮ੍ਰਿਤਸਰ, ਵਿਚ ਡਾਕਟਰਾਂ ਦੀਆਂ ਆਸਾਮੀਆਂ ਦੀ ਗਿਣਤੀ**

*292. **ਕਾਮਰੇਡ ਸੱਤ ਪਾਲ ਡਾਂਗ :** ਕੀ ਸਿਹਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ :–

(ੳ) ਈ. ਐਸ. ਆਈ. ਹਸਪਤਾਲ, ਅੰਮ੍ਰਿਤਸਰ ਵਿਚ ਡਾਕਟਰਾਂ ਅਤੇ ਸਪੈਸ਼ਲਿਸ਼ਟਾਂ ਦੇ ਵੱਖ ਵੱਖ ਵਰਗਾਂ ਦੀਆਂ ਕਿੰਨੀਆਂ ਆਸਾਮੀਆਂ ਹਨ ;

(ਅ) 23 ਫਰਵਰੀ, 1978 ਨੂੰ ਵਰਗਵਾਰ ਕਿੰਨੀਆਂ ਅਸਾਮੀਆਂ ਖਾਲੀ ਪਈਆਂ ਸਨ ਅਤੇ ਇਹ ਕਿਨ੍ਹਾਂ ਕਿਨ੍ਹਾਂ ਤਰੀਕਾਂ ਤੋਂ ਖਾਲੀ ਪਈਆਂ ਹਨ ?

**ਸ੍ਰੀ ਦੇਸ ਰਾਜ :** (ੳ) ਈ. ਐਸ. ਆਈ. ਹਸਪਤਾਲ, ਅੰਮ੍ਰਿਤਸਰ ਵਿਚ ਡਾਕਟਰਾਂ (ਸਪੈਸ਼ਲਿਸ਼ਟਾਂ ਸਮੇਤ) ਚੌਦਾਂ (14) ਆਸਾਮੀਆਂ ਹਨ । ਹਰ ਕੈਟੇਗਰੀ ਵਿਚ ਆਸਾਮੀਆਂ ਦੀ ਗਿਣਤੀ ਨੂੰ ਦਰਸਾਂਦੀ ਇਕ ਸਟੇਟਮੈਂਟ ਨਾਲ ਲਾਈ ਜਾਂਦੀ ਹੈ (ਅਨੈਕਸਚਰ 'ਏ') ।

(ਅ) 23 ਫਰਵਰੀ, 1978 ਨੂੰ ਇਨ੍ਹਾਂ ਚੌਦਾਂ (14) ਆਸਾਮੀਆਂ ਵਿਚੋ ਪੰਜ (5) ਅਸਾਮੀਆਂ ਖਾਲੀ ਪਈਆਂ ਸਨ । ਇਨ੍ਹਾਂ ਪੰਜ ਆਸਾਮੀਆਂ ਦੇ ਲੋੜੀਂਦੇ ਪਾਰਟੀਕੁਲਰਜ਼ ਦਰਸਾਂਦੀ ਇਕ ਸਟੇਟਮੈਂਟ ਨਾਲ ਲਾਈ ਜਾਂਦੀ ਹੈ (ਅਨੈਕਸਚਰ 'ਬੀ') । ਇਨ੍ਹਾਂ 5 ਆਸਾਮੀਆਂ ਤੇ ਡਾਕਟਰਾਂ ਦੀਆਂ ਨਿਯੁਕਤੀਆਂ ਦੇ ਹੁਕਮ ਜਾਰੀ ਹੋ ਚੁੱਕੇ ਹਨ ।

**ਅਨੈਕਸਚਰ 'ਏ'**

| ਲੜੀ ਨੰ. | ਈ. ਐਸ. ਆਈ. ਹਸਪਤਾਲ, ਅੰਮ੍ਰਿਤਸਰ ਵਿਚ ਡਾਕਟਰਾਂ/ ਸਪੈਸ਼ਲਿਸਟਾਂ ਦੀ ਸੂਚੀ | | ਅਸਾਮੀਆਂ ਦੀ ਗਿਣਤੀ |
|---|---|---|---|
| 1. | ਮੈਡੀਕਲ ਸੁਪਰਡੰਟ | .. | 1 |
| 2. | ਅਨੈਸਥੇਟਿਸਟ | .. | 2 |
| 3. | ਰੇਡੀਆਲੋਜਿਸਟ | .. | 1 |

[ਸਿਹਤ ਮੰਤਰੀ]

| ਲੜੀ ਨੰ: | ਈ. ਐਸ. ਆਈ. ਹਸਪਤਾਲ, ਅੰਮ੍ਰਿਤਸਰ ਵਿਚ ਡਾਕਟਰਾਂ/ ਸਪੈਸ਼ਲਿਸਟਾਂ ਦੀ ਸੂਚੀ | | ਆਸਾਮੀਆਂ ਦੀ ਗਿਣਤੀ |
|---|---|---|---|
| 4. | ਪੈਥਾਲੋਜਿਸਟ | .. | 1 |
| 5. | ਕੈਜੂਅਲਟੀ ਮੈਡੀਕਲ ਅਫ਼ਸਰ | .. | 3 |
| 6. | ਡੈਂਟਲ ਸਰਜਨ | .. | 1 |
| 7. | ਸਰਜੀਕਲ ਸਪੈਸ਼ਲਿਸਟ | .. | 1 |
| 8. | ਗਾਇਨੀ ਸਪੈਸ਼ਲਿਸਟ | .. | 1 |
| 9. | ਮੈਡੀਕਲ ਸਪੈਸ਼ਲਿਸਟ | .. | 1 |
| 10. | ਆਈ ਸਪੈਸ਼ਲਿਸਟ | .. | 1 |
| 11. | ਈ. ਐਨ. ਟੀ. ਸਪੈਸ਼ਲਿਸਟ | .. | 1 |
| | ਜੋੜ | .. | 14 |

**ਅਨੈਕਸਚਰ 'ਬੀ'**

| ਲੜੀ ਨੰ. | ਈ. ਐਸ. ਆਈ. ਹਸਪਤਾਲ, ਅੰਮ੍ਰਿਤਸਰ ਵਿਚ ਡਾਕਟਰਾਂ/ ਸਪੈਸ਼ਲਿਸਟਾਂ ਦੀ ਖਾਲੀ ਆਸਾਮੀਆਂ ਦੀ ਸੂਚੀ | | ਖਾਲੀ ਆਸਾਮੀਆਂ ਦੀ ਗਿਣਤੀ | ਜਿਸ ਮਿਤੀ ਤੋਂ ਖਾਲੀ ਪਈਆਂ ਹਨ |
|---|---|---|---|---|
| 1. | ਅਨੈਸਥੈਟਿਸਟ | ... | 1 | 15-12-1977 |
| 2. | ਰੈਡੀਆਲੋਜਿਸਟ | ... | 1 | 23-10-1977 |
| 3. | ਸਰਜੀਕਲ ਸਪੈਸ਼ਲਿਸਟ | ... | 1 | 11-9-1977 |
| 4. | ਗਾਇਨੀ ਸਪੈਸ਼ਲਿਸਟ | ... | 1 | 20-8-1977 |
| 5. | ਮੈਡੀਕਲ ਸਪੈਸ਼ਲਿਸਟ | ... | 1 | 1-11-1976 |
| | ਜੋੜ | ... | 5 | |

**ਕਾਮਰੇਡ ਸੱਤ ਪਾਲ ਡਾਂਗ** : 23 ਫਰਵਰੀ, ਨੂੰ 14 ਵਿਚੋਂ 5 ਮਤਲਬ ਕਿ 40% ਦੇ ਕਰੀਬ ਪੋਸਟਾਂ ਖਾਲੀ ਸਨ। ਕੀ ਇਹ ਚੀਜ਼ ਇਨ੍ਹਾਂ ਦੇ ਨੋਟਿਸ ਵਿਚ ਹੈ ਕਿ ਇਹ ਕੰਟੀਨਿਉਸਲੀ ਸਾਲ ਵਿਚ 15-20 ਦਿਨ ਛੱਡ ਕੇ ਤਕਰੀਬਨ ਅੱਧੀਆਂ ਪੋਸਟਾਂ ਖਾਲੀ ਰਹਿੰਦੀਆਂ ਹਨ। ਕਈ ਪੋਸਟਾਂ ਤਾਂ ਲਗਾਤਾਰ ਕਾਫੀ ਸਮੇਂ ਲਈ ਖਾਲੀ ਰਹਿੰਦੀਆਂ ਹਨ। ਉਥੇ ਜਿਹੜੀ ਇਨ੍ਹਾਂ ਨੇ ਆਊਟ ਡੋਰ ਡਿਸਪੈਂਸਰੀ ਖੋਲ੍ਹੀ ਹੈ ਉਸ ਵਾਸਤੇ ਸਟਾਫ ਕੋਈ ਨਹੀਂ ਹੈ ਅਤੇ ਇਨ ਡੋਰ ਵਾਲਾ ਸਟਾਫ ਹੀ ਕੰਮ ਕਰਦਾ ਹੈ ਜਿਸ ਦਾ ਨਤੀਜਾ ਇਹ ਹੈ ਕਿ ਜਿਹੜੇ ਮਰੀਜ਼ ਹੁੰਦੇ ਹਨ ਈ. ਐਸ. ਆਈ. ਹਸਪਤਾਲ ਵਿਚ ਉਨ੍ਹਾਂ ਦੀ ਦੇਖ ਭਾਲ ਨਹੀਂ ਹੁੰਦੀ। ਬਹੁਤ ਸਾਰੇ ਮਰੀਜ਼ਾਂ ਨੂੰ 10 ਮੀਲ ਦੂਰ ਦੂਜੇ ਹਸਪਤਾਲ ਵਿਚ ਜਾਣ ਲਈ ਉਹ ਕੇਸ ਰੈਫਰ ਕਰ ਦਿੰਦੇ ਹਨ। ਇਸ ਲਈ ਕੀ ਵਜ਼ੀਰ ਸਾਹਿਬ ਆਊਟ ਡੋਰ ਦੀਆਂ ਪੋਸਟਾਂ ਫਿੱਲ ਅੱਪ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਦੋ ਦਿਨ ਪਹਿਲੇ ਵੀ ਮੈਂ ਇਸ ਸਿਲਸਿਲੇ ਵਿਚ ਸਪਲੀਮੈਂਟਰੀ ਦਾ ਜਵਾਬ ਦਿੰਦੇ ਹੋਏ ਦੱਸਿਆਂ ਸੀ ਕਿ ਈ. ਐਸ. ਆਈ. ਹਸਪਤਾਲ ਦੀ ਹਾਲਤ ਖ਼ਰਾਬ ਸੀ। ਹੁਣ ਪੋਸਟਾਂ ਖਾਲੀ ਨਹੀਂ ਰਹਿਣਗੀਆਂ ਅਤੇ ਪੂਰਾ ਸਟਾਫ ਜਾਵੇਗਾ। ਈ. ਐਸ. ਆਈ. ਦੇ ਹਸਪਤਾਲ ਵਿਚ ਵੀ ਪੂਰਾ ਸਟਾਫ ਜਾਵੇਗਾ।

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਪੋਸਟਾਂ ਖਾਲੀ ਰਹਿਣ ਦੀ ਇਕ ਵਜ੍ਹਾ ਇਹ ਵੀ ਹੈ ਕਿ ਅੰਮ੍ਰਿਤਸਰ ਪ੍ਰਾਪਰ ਤੋਂ ਈ. ਐਸ. ਆਈ. ਹਸਪਤਾਲ ਬਹੁਤ ਦੂਰ ਹੈ। ਕੋਈ ਡਾਕਟਰ ਉਥੇ ਜਾਣ ਲਈ ਤਿਆਰ ਨਹੀਂ ਹੈ। ਦੂਜਾ ਇਹ ਕਿ ਡਾਕਟਰਾਂ ਲਈ ਉਥੇ ਕੋਈ ਕੁਆਰਟਰ ਨਹੀਂ। ਉਸ ਦੀ ਪਰੇਮਿਸਿਜ਼ ਵਿਚ 2-3 ਕੁਆਰਟਰਜ਼ ਬਣੇ ਹੋਏ ਹਨ ਪਰ ਉਨ੍ਹਾਂ ਨੂੰ ਪੀ.ਡਬਲਿਊ.ਡੀ. ਦੇ ਸਟਾਫ ਦੇ ਆਦਮੀਆਂ ਨੇ ਜ਼ਬਰਦਸਤੀ ਨੱਪਿਆ ਹੋਇਆ ਹੈ। ਉਨ੍ਹਾਂ ਵਿਚ ਸੈਕਸ਼ਨਲ ਅਫ਼ਸਰ ਅਤੇ ਐਸ. ਡੀ. ਓ. ਰਹਿੰਦੇ ਹਨ। ਇਸ ਲਈ ਕੀ ਇਹ ਉਨ੍ਹਾਂ ਕੋਲੋਂ ਕੁਆਰਟਰ ਖਾਲੀ ਕਰਾਕੇ ਡਾਕਟਰਾਂ ਨੂੰ ਦੇਣਗੇ ?

**ਮੰਤਰੀ** : ਇਹ ਡਾਂਗ ਸਾਹਿਬ ਦੀ ਗੱਲ ਠੀਕ ਹੈ, ਕੁਆਰਟਰਾਂ ਦੀ ਕਮੀ ਹੈ ਅਤੇ ਕੁਝ ਕੁਆਰਟਰ ਦੱਬੇ ਹੋਏ ਹਨ। ਉਸ ਬਾਰੇ ਮੈਂ ਮਾਮਲਾ ਪਹਿਲਾਂ ਹੀ ਟੇਕ ਅੱਪ ਕੀਤਾ ਹੋਇਆ ਹੈ। ਬਾਕੀ ਜ਼ਿਆਦਾ ਕੁਆਰਟਰ ਬਣਾਉਣ ਅਤੇ ਖਾਲੀ ਕਰਾਉਣ ਅਤੇ ਹੋਰ ਸਹੂਲਤਾਂ ਦੇਣ ਵਾਸਤੇ ਕਦਮ ਚੁੱਕੇ ਜਾ ਰਹੇ ਹਨ।

---

**ਰਾਜ ਵਿਚ ਪੰਜਾਬ ਸਰਕਾਰ ਦੇ ਪੈਨਸ਼ਨਰਾਂ ਨੂੰ ਡਾਕਟਰੀ ਖਰਚਿਆਂ ਦੀ ਪ੍ਰਤੀ-ਪੂਰਤੀ**

*384. **ਸਰਦਾਰ ਨਰੰਜਨ ਸਿਘ ਸੇਰੋਂ** : ਕੀ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਰਾਜ ਦੇ ਸਰਕਾਰੀ ਪੈਨਸ਼ਨਰਾਂ ਨੂੰ ਡਾਕਟਰੀ ਖਰਚਿਆਂ ਦੀ ਪ੍ਰਤੀ ਪੂਰਤੀ ਸਬੰਧੀ ਹਾਲ ਹੀ ਵਿਚ ਸਰਕਾਰ ਦੁਆਰਾ ਕੀਤੇ ਗਏ ਫੈਸਲੇ ਦੀ ਪੈਰਵੀ ਵਿਚ ਸਬੰਧਤ ਅਧਿਕਾਰੀਆਂ ਨੂੰ ਕੋਈ ਹਦਾਇਤਾਂ ਜਾਰੀ ਕੀਤੀਆਂ ਹਨ ; ਜੇਕਰ ਅਜਿਹਾ ਹੋਵੇ, ਤਾਂ ਜਾਰੀ ਕੀਤੀਆਂ ਗਈਆਂ ਹਦਾਇਤਾਂ ਦਾ ਵੇਰਵਾ ਕੀ ਹੈ ?

**ਸ੍ਰੀ ਦੇਸ ਰਾਜ** : ਹਾਂ ਜੀ। ਜਾਰੀ ਕੀਤੇ ਗਏ ਗਸ਼ਤੀ ਪੱਤਰਾਂ ਦੀਆਂ ਕਾਪੀਆਂ ਸਦਨ ਦੀ ਮੇਜ਼ ਤੇ ਰਖੀਆਂ ਜਾਂਦੀਆਂ ਹਨ।

**CIRCULAR LETTERS**

**I**

**No. 1277-5HBI-78/8069**

From

The Secretary to Government Punjab,
Health and Family Welfare Department.

To

All Heads of Departments, Registrar, High Court of Punjab and Haryana at Chandigarh, Commissioners of Divisions, Deputy Commissioners, Sub-Divisional Officers (Civil) in the Punjab State.

Dated, Chandigarh, the 9th March, 1978.

*Subject.*—Grant of free medical facilities to Punjab Government Pensioners and their wives/husbands.

Sir,

I am directed to invite a reference to the decisions contained in Punjab Government circular letters No. 15159-1HBI-67/35246, dated the 29th November, 1967, No. 8892-

[Health Minister]

1HBI-68/22123, dated the 6th August, 1968, No. 8633-5HBI-73/21636, dated the 24th August, 1973 and No. 12870-5HBI-73/30511, dated the 11th December, 1973, on the subject noted above and to say that with a view to providing further relief to the Punjab Government pensioners Government have decided that :—

(i) Free medical aid will be allowed to the widows/widowers and minor children, if any, of all Punjab Government pensioners in receipt of superannuation/ retiring pension after their death on the same pattern as are available to families of Government employees who die in harness and that ;

(ii) Punjab Government pensioners be allowed full medical reimbursement.

2. The word "pensioner" in the Punjab Government, Health Department, circular letter No. 15159-1HBI-67/35246, dated the 29th November, 1967, No. 8892-1HBI-68/ 22123, dated the 6th August, 1968, No. 8633-5HBI-73/21626, dated the 24th August, 1973 and No. 12870-5HBI-73/30511, dated the 11th December, 1973, respectively, on the subject "grant of free medical facilities to Punjab Government pensioners and their wives/husbands" will be deemed to apply also to a "widow who gets family pension on the death of her husband, while in service". The word "wife" in the context of all the above mentioned letters includes also the "widow of a Punjab Government pensioner". The definition of "family" of a Government employee will include widow and minor children in the case of deceased Government pensioners.

3. The essentiality certificates in respect of the claims for the reimbursement of medical charges will be required to be countersigned, where necessary as in the case of serving Government employees and claims will be submitted to the Civil Surgeons of the district in which the claimant is residing. The Punjab Government pensioners residing in the U. T. Chandigarh as well as in other States will submit their claims to the Director, Health Services, Punjab. The Director Health, Services, Punjab and the Civil Surgeons are being declared as Drawing and Disbursing Officers, separately, under head "288—Social Security and Welfare-E-Social Security and Wefare Programme-(c) Other Programmes—9-Reimbursement of Medical Charges to Pensioners" (New Sub-head).

4. The decisions contained in this communication shall take effect from the date of its issue and will apply to such pensioners only who retired from the service of the existing State of Punjab on or after the 1st November, 1966.

5. This issues with the concurrence of the Finance Department,—vide their U.O. No. 9242-4FDI-77, dated 15th December, 1977 and U.O. No. 571-4FDI-78, dated 24th February, 1978.

Yours faithfully,
(Sd.) . . .,
**Under-Secretary Health,**
*for* Secretary to Government, Punjab,
Health and Family Welfare Department.

No. 1277-5HBI-78/8070, dated Chandigarh, the 9th March, 1978.

A copy each is forwarded, for information, to the :—
(i) Commissioner for Finance and Secretary to Government, Punjab, Finance Department.
(ii) The Accountant-General, Punjab, Chandigarh.

(Sd.) . . .,
**Under-Secretary, Health,**
*for* Secretary to Government, Punjab,
Health and Family Welfare Department.

A copy each is forwarded for information to all the Financial Commissioners and Administrative Secretaries to Government, Punjab.

(Sd.) . . .,
**Under Secretary, Health,**
*for* Secretary to Government, Punjab,
Health and Family Welfare Department.

To

All the Financial Commissioners and Administrative Secretaries to Government, Punjab, Chandigarh.

U.O. No. 1277-5HBI-78/ , dated 9th March, 1978.

**No. 1291-5HBI-78/4606**

From

The Secretary to Government, Punjab,
Health and Family Welfare Department.

To

All the Heads of Departments,
Registrar, Punjab and Haryana High Court,
Commissioners of Divisions,
Deputy Commissioners and Sub-Divisional Officers (Civil) in the Punjab State.

Dated, Chandigarh, the 9th February, 1978

*Subject.*—Grant of free dental treatment to Punjab Government employees and pensioners and their dependents.

Sir,

I am directed to say that the State Government have, for some time past, been considering the question of extending the facilities of free dental treatment to the Punjab Government employees and members of their families dependent upon them. It has now been decided to grant free dental treatment to all Government employees and their dependents irrespective of their pay, like other medical and surgical treatment, at the dental clinics/Hospitals of the State for extraction, filling (Copper amalgum), etc. and X-Ray diagnosis. The expenditure incurred by the Government employees in connection with the purchase of medicines, injections etc., prescribed by the Dental Surgeon concerned will be reimbursable on the analogy of the reimbursement allowed under the Punjab Services (Medical Attendance) Rules, 1940, provided that this free dental treatment will not be admissible for gold work and prosthesis (dentures).

2. The Punjab Government employees stationed at Chandigarh shall also be entitled to claim reimbursement of dental treatment taken from the Government dental clinics/hospitals located in the Union Territory of Chandigarh like other medical and surgical treatment, and in addition thereto, reimbursement of any fee paid by them for extraction, filling (copper amalgum and amalgum) and X-Ray diagonsis shall be admissible to them.

3. Government have also decided to extend the above concession to Punjab Government pensioners and their dependents, wives and dependents of Government employees who die in harness and widows/widowers of pensioners on the same basis, in the same manner and to the same extent as is being granted to Government employees and their dependents.

4. This issues with the concurrence of the Finance Department,—*vide* their U. O. No. 1519-4DF-77, dated the 27th December, 1977.

Yours faithfully,
(Sd.) . . .,
**Under-Secretary, Health,**
*for* Secretary to Government, Punjab,
Health and Family Welfare Department.

---

A copy each is forwarded to all the Financial Commissioners and Administrative Secretaries to Government, Punjab, for information.

(Sd) . . .,
**Under-Secretary, Health,**
*for* Secretary to Government, Punjab,
Health and Family Welfare Department.

To

All the Financial Commissioners, and
Administrative Secretaries to Government, Punjab.

U. O. No. 1291-5HBI-78, dated 9th February, 1978.

---

A copy is forwarded to the Secretary to Government, Punjab, Finance Department, for information, with reference to his U.O. No. 1519-4FDI-77/, dated 27th December, 1977.

(Sd.) . . .,
**Under-Secretary, Health,**
*for* Secretary to Government, Punjab,
Health and Family Welfare Department.

[ਸਿਹਤ ਮੰਤਰੀ]

To

The Secretary to Government, Punjab,
Finance Department.

U.O. No. 1291-5HBI-78, dated 9th February, 1978.

No. 1291-5HBI-78/4607, dated 9th February, 1978.

A copy is forwarded to Finance Secretary to Chandigarh Administration and the Director, Health Services, Chandigarh Administration, for Information and necessary action.

(Sd.) . . .,
Under-Secretary, Health,
*for* Secretary to Government, Punjab,
Health and Family Welfare Department.

No. 1291-5HBI-78/4607-A, dated 9th February, 1978

A copy is forwarded to the Accountant-General, Punjab, Chandigarh, for information and necessary action.

(Sd.) . . .,
Under-Secretary, Health,
*for* Secretary to Government, Punjab,
Health and Family Welfare Department.

**ਸਰਦਾਰ ਨਰੰਜਨ ਸਿੰਘ ਸੇਰੋਂ** : ਕੀ ਇਨ੍ਹਾਂ ਨੂੰ ਪਤਾ ਹੈ ਕਿ ਸੈਂਟਰ ਦੀ ਸਰਕਾਰ ਨੇ ਆਪਣੇ ਪੈਨਸ਼ਨਰਾਂ ਨੂੰ ਹੋਰ ਸਹੂਲਤਾਂ ਦੇਣ ਦਾ ਐਲਾਨ ਕੀਤਾ ਹੈ, ਜੇ ਅਜਿਹਾ ਹੋਵੇ ਤਾਂ ਕੀ ਸਰਕਾਰ ਪੈਨਸ਼ਨਾਂ ਵਿਚ ਵਾਧੇ ਦੇ ਸਵਾਲ ਤੇ ਉਸੇ ਤਰ੍ਹਾਂ ਪੈਰਵੀ ਕਰੇਗੀ ?

**ਮੰਤਰੀ** : ਇਹ ਸਪਲੀਮੈਂਟਰੀ ਇਸ ਸਵਾਲ ਵਿਚੋਂ ਪੈਦਾ ਨਹੀਂ ਹੁੰਦਾ। ਇਹ ਸਵਾਲ ਪੈਨਸ਼ਨਾਂ ਵਿਚ ਵਾਧਾ ਕਰਨ ਬਾਰੇ ਨਹੀਂ ਹੈ।

**Provision of Beds in the Civil Hospital, Samrala**

*393. **Sardar Prehlad Singh** (Put by Sardar Dhanraj Singh) : Will the Minister for Health be pleased to state:—

(a) the number of beds provided for the patients in the Civil Hospital, Samrala ;

(b) whether the hospital has been equipped with X-Ray machine ;

(c) if the reply to part (b) above be in the affirmative whether the said machine is in working order ?

**ਸ਼੍ਰੀ ਦੇਸ ਰਾਜ** : (ੳ) 50 ਬੈਡਜ਼।

(ਅ) ਹਾਂ ਜੀ।

(ੲ) ਨਹੀਂ ਜੀ।

**ਸਰਦਾਰ ਧਨਰਾਜ ਸਿੰਘ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਉਥੇ 50 ਬੈਡਜ਼ ਦਾ ਫੈਸਲਾ ਕੀਤਾ ਗਿਆ ਹੈ ਪਰ ਉਥੇ ਜਗ੍ਹਾ ਥੋੜ੍ਹੀ ਹੈ। ਕੀ ਉਸ ਨੂੰ ਰੈਨੋਵੇਟ ਕਰਨ ਦੀ ਖੇਚਲ ਕਰਨਗੇ ਅਤੇ ਨਾਲ ਹੀ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਐਕਸ-ਰੇ ਮਸ਼ੀਨ ਨੂੰ ਠੀਕ ਕਰਾਉਣ ਦੀ ਖੇਚਲ ਕਰਨਗੇ ਅਤੇ ਕਦੋਂ ਤੱਕ ਕਰਨਗੇ ?

**ਮੰਤਰੀ :** ਇਹ ਤਾਂ ਟਰਾਂਸਫਾਰਮਰ ਸੜ ਗਿਆ ਸੀ। ਉਹ ਟਰਾਂਸਫਾਰਮਰ ਆ ਚੁੱਕਾ ਹੈ ਅਤੇ ਮਕੈਨਿਕ ਵੀ ਅਗਲੇ ਹਫਤੇ ਪਹੁੰਚ ਜਾਵੇਗਾ। ਜਿਥੋਂ ਤੱਕ ਉਸ ਦੀ ਐਕਸਟੈਨਸ਼ਨ ਦਾ ਸਵਾਲ ਹੈ ਇਹ ਤਾਂ ਫੰਡਜ਼ ਦੀ ਅਵੇਲੇਬਿਲਿਟੀ ਤੇ ਡਿਪੈਂਡ ਕਰਦਾ ਹੈ। ਜੇ ਫੰਡਜ਼ ਆਉਣਗੇ ਤਾਂ ਕਰਾਂਗੇ।

---

**ਰਾਜ ਵਿਚ ਅਪਰਾਧਾਂ ਦੇ ਅੰਕੜੇ**

*390. **ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਕਲੰਡਰੀ ਸਾਲਾਂ 1974 ਅਤੇ 1977 ਦੇ ਦੌਰਾਨ ਸਾਰੇ ਰਾਜ ਵਿਚ ਕਤਲ, ਕਤਲ ਕਰਨ ਦੀ ਕੋਸ਼ਿਸ਼, ਛੁਰੇਬਾਜ਼ੀ, ਜ਼ਬਰਜਨਾਹ, ਜ਼ਨਾਨੀਆਂ ਤੇ ਹਮਲਾ ਕਰਨ ਦੀ ਕੋਸ਼ਿਸ਼, ਡਾਕੇ, ਲੁੱਟਮਾਰ, ਸੰਨ੍ਹਾਂ ਅਤੇ ਚੋਰੀਆਂ ਵਰਗੇ ਅਪਰਾਧਾਂ ਤੇ ਤੁਲਨਾਤਮਕ ਅੰਕੜੇ ਜ਼ਿਲੇਵਾਰ ਦੱਸਣਗੇ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

[ਮੁੱਖ ਮੰਤਰੀ]

ਰਾਜ ਵਿਚ ਅਪਰਾਧਾਂ ਕਤਲ, ਕਤਲ ਕਰਨ ਦੀ ਕੋਸ਼ਿਸ਼ ਛੁਰੇਬਾਜ਼ੀ ਜ਼ਬਰ-ਜਨਾਹ, ਜ਼ਨਾਨੀਆਂ ਤੇ ਤੁਲਨਾਤਮਕ ਅੰਕੜਿਆਂ

| | | ਸੰਗਰੂਰ | | |
|---|---|---|---|---|
| | | 74 | 77 | ਫਰਕ |
| 1. ਕਤਲ | .. | 67 | 48 | −19 |
| 2. ਕਤਨ ਕਰਨ ਦੀ ਕੋਸ਼ਿਸ਼ | .. | 32 | 23 | −9 |
| 3. ਛੁਰੇਬਾਜੀ | .. | 3 | 1 | −2 |
| 4. ਜਬਰ-ਜਨਾਹ | .. | 7 | 5 | −2 |
| 5. ਜ਼ਨਾਨੀਆਂ ਤੇ ਹਮਲਾ ਕਰਨ ਦੀ ਕੋਸ਼ਿਸ਼ | | 15 | 14 | −1 |
| 6. ਡਾਕੇ | .. | — | — | — |
| 7. ਲੁੱਟਮਾਰ | .. | 3 | 3 | — |
| 8. ਸੰਨ੍ਹ | .. | 103 | 106 | +3 |
| 9. ਚੋਰੀਆਂ | .. | 167 | 132 | −35 |

ਹਮਲਾ ਕਰਨ ਦੀ ਕੋਸ਼ਿਸ਼, ਡਾਕੇ, ਲੁਟਮਾਰ ਸੰਨ੍ਹਾਂ ਅਤੇ ਚੋਰੀਆਂ ਦੇ ਸਾਲਾਂ 1974 ਅਤੇ 1977 ਦੇ ਦੌਰਾਨ ਦੀ ਜ਼ਿਲ੍ਹਵਾਰ ਸੂਚੀ

| ਬਠਿੰਡਾ | | | ਗੁਰਦਾਸਪੁਰ | | |
|---|---|---|---|---|---|
| 74 | 77 | ਫਰਕ | 74 | 77 | ਫਰਕ |
| 78 | 64 | −14 | 46 | 41 | −5 |
| 34 | 31 | −3 | 42 | 30 | −12 |
| — | — | — | — | — | — |
| 11 | 9 | −2 | 7 | 9 | +2 |
| 7 | 18 | +11 | 12 | 15 | +3 |
| — | 1 | +1 | — | — | — |
| 2 | 3 | +1 | 6 | 1 | −5 |
| 77 | 131 | +54 | 121 | 137 | +16 |
| 154 | 182 | +28 | 208 | 188 | −20 |

[ਮੁੱਖ ਮੰਤਰੀ]

ਰਾਜ ਵਿਚ ਅਪਰਾਧਾਂ ਕਤਲ, ਕਤਲ ਕਰਨ ਦੀ ਕੋਸ਼ਿਸ਼, ਛੁਰੇਬਾਜ਼ੀ, ਜਬਰ-ਜਨਾਹ, ਜ਼ਨਾਨੀਆਂ ਤੇ ਤੁਲਨਾਤਮਕ ਅੰਕੜਿਆਂ

| | | ਫਰੀਦਕੋਟ | | |
|---|---|---|---|---|
| | | 74 | 77 | ਫਰਕ |
| 1. | ਕਤਲ .. | 75 | 59 | −16 |
| 2. | ਕਤਲ ਕਰਨ ਦੀ ਕੋਸ਼ਿਸ਼ .. | 40 | 42 | +2 |
| 3. | ਛੁਰੇਬਾਜ਼ੀ .. | -- | -- | -- |
| 4. | ਜ਼ਬਰ-ਜਨਾਹ .. | 3 | 7 | +4 |
| 5. | ਜ਼ਨਾਨੀਆਂ ਤੇ ਹਮਲਾਂ ਕਰਨ ਦੀ ਕੋਸ਼ਿਸ਼ .. | 15 | 14 | −1 |
| 6. | ਡਾਕੇ .. | -- | -- | -- |
| 7. | ਲੁੱਟਮਾਰ .. | 1 | 2 | +1 |
| 8. | ਸੰਨ੍ਹ .. | 80 | 124 | +44 |
| 9. | ਚੋਰੀਆਂ .. | 131 | 104 | −27 |

ਹਮਲਾ ਕਰਨ ਦੀ ਕੋਸ਼ਿਸ਼, ਡਾਕੇ, ਲੁੱਟਮਾਰ, ਸੰਨ੍ਹਾਂ ਅਤੇ ਚੋਰੀਆਂ ਦੇ ਸਾਲਾਂ 1974 ਅਤੇ 1977 ਦੇ ਦੌਰਾਨ ਦੀ ਜ਼ਿਲ੍ਹਾਵਾਰ ਸੂਚੀ

| ਅੰਮ੍ਰਿਤਸਰ | | | ਹੁਸ਼ਿਆਰਪੁਰ | | |
|---|---|---|---|---|---|
| 74 | 77 | ਫਰਕ | 74 | 77 | ਫਰਕ |
| 99 | 119 | +20 | 34 | 25 | −9 |
| 174 | 149 | −25 | 18 | 16 | −2 |
| 35 | 25 | −10 | — | — | — |
| 15 | 16 | +1 | 5 | 2 | −3 |
| 28 | 28 | — | 9 | 5 | −4 |
| — | 1 | +1 | — | — | — |
| 13 | 15 | +2 | 2 | 2 | — |
| 392 | 298 | −94 | 147 | 117 | −30 |
| 564 | 536 | −28 | 205 | 133 | −72 |

[ਮੁੱਖ ਮੰਤਰੀ]

ਰਾਜ ਵਿਚ ਅਪਰਾਧਾਂ ਕਤਲ, ਕਤਲ ਕਰਨ ਦੀ ਕੋਸ਼ਿਸ਼, ਛੁਰੇਬਾਜ਼ੀ, ਜ਼ਬਰ-ਜਨਾਹ, ਜਨਾਨੀਆਂ ਤੇ ਤੁਲਨਾਤਮਕ ਅੰਕੜਿਆਂ

| | | ਜਲੰਧਰ | | |
|---|---|---|---|---|
| | | 74 | 77 | ਫਰਕ |
| 1. | ਕਤਲ .. | 62 | 59 | −3 |
| 2. | ਕਤਲ ਕਰਨ ਦੀ ਕੋਸ਼ਿਸ਼ .. | 36 | 43 | +7 |
| 3. | ਛੁਰੇਬਾਜ਼ੀ .. | 34 | 36 | +2 |
| 4. | ਜ਼ਬਰ-ਜਨਾਹ .. | 9 | 12 | +3 |
| 5. | ਜ਼ਨਾਨੀਆਂ ਤੇ ਹਮਲਾ ਕਰਨ ਦੀ ਕੋਸ਼ਿਸ਼ | 13 | 18 | +5 |
| 6. | ਡਾਕੇ .. | 1 | — | −1 |
| 7. | ਲੁੱਟਮਾਰ .. | 7 | 10 | +3 |
| 8. | ਸੰਨ੍ਹ .. | 196 | 291 | +95 |
| 9. | ਚੋਰੀਆਂ .. | 368 | 452 | +84 |

ਹਮਲਾ ਕਰਨ ਦੀ ਕੋਸ਼ਿਸ਼, ਡਾਕੇ, ਲੁਟਮਾਰ, ਸੰਨ੍ਹਾਂ ਅਤੇ ਚੋਰੀਆਂ ਦੇ ਸਾਲਾਂ 1974 ਅਤੇ 1977 ਦੇ ਦੌਰਾਨ ਦੀ ਜ਼ਿਲ੍ਹਾਵਾਰ ਸੂਚੀ

| ਲੁਧਿਆਣਾ | | | ਫ਼ਿਰੋਜ਼ਪੁਰ | | |
|---|---|---|---|---|---|
| 74 | 77 | ਫਰਕ | 74 | 77 | ਫਰਕ |
| 62 | 75 | +13 | 63 | 61 | −2 |
| 34 | 57 | +23 | 35 | 49 | +14 |
| 49 | 78 | +29 | — | — | — |
| 7 | 9 | +2 | 4 | 7 | +3 |
| 34 | 38 | +4 | 18 | 15 | −3 |
| 1 | 2 | +1 | 1 | — | −1 |
| 4 | 14 | +10 | 3 | 3 | — |
| 182 | 285 | +103 | 94 | 126 | +32 |
| 444 | 539 | +95 | 156 | 153 | −3 |

[ਮੁੱਖ ਮੰਤਰੀ]

ਰਾਜ ਵਿਚ ਅਪਰਾਧਾਂ, ਕਤਲ, ਕਤਲ ਕਰਨ ਦੀ ਕੋਸ਼ਿਸ, ਛੁਰੇਬਾਜ਼ੀ, ਜ਼ਬਰ-ਜਨਾਹ, ਜਨਾਨੀਆਂ ਤੇ ਤੁਲਨਾਤਮਕ ਅੰਕੜਿਆਂ

| | | ਰੋਪੜ | | |
|---|---|---|---|---|
| | | 74 | 77 | ਫਰਕ |
| 1. | ਕਤਲ .. | 17 | 15 | −2 |
| 2. | ਕਤਲ ਕਰਨ ਦੀ ਕੋਸ਼ਿਸ਼ .. | 9 | 6 | −3 |
| 3. | ਛੁਰੇਬਾਜ਼ੀ .. | — | — | — |
| 4. | ਜ਼ਬਰ ਜਨਾਹ .. | 4 | 4 | — |
| 5. | ਜ਼ਨਾਨੀਆਂ ਤੇ ਹਮਲਾ ਕਰਨ ਦੀ ਕੋਸ਼ਿਸ਼ .. | 5 | 12 | +7 |
| 6. | ਡਾਕੇ .. | — | — | — |
| 7. | ਲੁੱਟਮਾਰ .. | 2 | 4 | +2 |
| 8. | ਸੰਨ੍ਹ .. | 32 | 73 | +41 |
| 9. | ਚੋਰੀਆਂ .. | 67 | 98 | +31 |

ਹਮਲਾ ਕਰਨ ਦੀ ਕੋਸ਼ਿਸ਼, ਡਾਕੇ, ਲੁਟਮਾਰ, ਸੰਨ੍ਹਾਂ ਅਤੇ ਚੋਰੀਆਂ ਦੇ ਸਾਲਾਂ 1974 ਅਤੇ 1977 ਦੇ ਦੌਰਾਨ ਦੀ ਜ਼ਿਲ੍ਹਾਵਾਰ ਸੂਚੀ

| ਪਟਿਆਲਾ | | | ਕਪੂਰਥਲਾ | | | ਜੋੜ | | |
|---|---|---|---|---|---|---|---|---|
| 74 | 77 | ਫਰਕ | 74 | 77 | ਫਰਕ | 74 | 77 | ਫਰਕ |
| 38 | 43 | +5 | 18 | 14 | −4 | 659 | 623 | −36 |
| 39 | 25 | −14 | 25 | 13 | −12 | 518 | 484 | −34 |
| 25 | 16 | −9 | 7 | 3 | −4 | 153 | 159 | +6 |
| 10 | 8 | −2 | 4 | 5 | +1 | 86 | 93 | +7 |
| 19 | 19 | -- | 13 | 11 | −2 | 188 | 207 | +19 |
| -- | 1 | +1 | 5 | -- | −5 | 8 | 5 | −3 |
| 2 | 2 | -- | 5 | 2 | −3 | 50 | 61 | +11 |
| 180 | 191 | +11 | 68 | 39 | −29 | 1672 | 1918 | +246 |
| 341 | 376 | +35 | 99 | 102 | +3 | 2904 | 2995 | +91 |

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਮੈ ਚੀਫ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸੰਨ 1974 ਦਾ ਜੇ ਸੰਨ 1977 ਨਾਲ ਮੁਕਾਬਲਾ ਕੀਤਾ ਜਾਵੇ ਤਾਂ ਇਸ ਸਮੇਂ ਦੌਰਾਨ ਸੰਨ੍ਹਾਂ ਅਤੇ ਚੋਰੀਆਂ ਵਿਚ ਬਹੁਤ ਜ਼ਿਆਦਾ ਵਾਧਾ ਹੋਇਆ ਹੈ। ਲੁੱਟ ਮਾਰ ਤੇ ਜ਼ਨਾਨੀਆਂ ਦੇ ਕੇਸਾਂ ਅਤੇ ਉਧਾਲੇ ਦੇ ਕੇਸਾਂ ਨ ਲੋਂ ਪਹਿਲੀਆਂ ਦੋ ਗੱਲਾਂ ਵਿਚ ਵਾਧਾ ਹੋਇਆ ਹੈ। ਇਸ ਦਾ ਕੀ ਕਾਰਣ ਹੈ ਅਤੇ ਇਸ ਨੂੰ ਠੀਕ ਕਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਕਨੇਡੀਅਨ ਸਾਹਿਬ ਨੇ ਬਹੁਤ ਸਾਰੀਆਂ ਆਈਟਮਜ਼ ਪੁੱਛੀਆਂ ਹਨ। ਜਿਨ੍ਹਾਂ ਦੋ ਤਿੰਨਾਂ ਆਈਟਮਾਂ ਵਿਚ ਵਾਧਾ ਹੋਇਆ ਹੈ ਉਨ੍ਹਾਂ ਦਾ ਉਨ੍ਹਾਂ ਨੇ ਜ਼ਿਕਰ ਕਰ ਦਿਤਾ ਹੈ ਅਤੇ ਜਿਸ ਵਿਚ ਘਾਟਾ ਹੋਇਆ ਹੈ ਉਸ ਦਾ ਜ਼ਿਕਰ ਨਹੀਂ ਕੀਤਾ। ਮੈਂ ਦੱਸਣਾ ਚਾਹੁੰਦਾ ਹਾਂ ਕਿ 1974 ਤੋਂ ਲੈ ਕੇ 1977 ਤੱਕ ਪਾਪੂਲੇਸ਼ਨ ਵਿਚ ਕਾਫੀ ਵਾਧਾ ਹੋਇਆ ਹੈ ਅਤੇ ਇਸ ਦਾ ਸਭ ਤੋਂ ਵੱਡਾ ਕਾਰਨ ਇਹੀ ਹੈ। ਸਰਕਾਰ ਨੇ ਹਦਾਇਤਾਂ ਕੀਤੀਆਂ ਹਨ ਕਿ ਫਰੀ ਰਜਿਸਟਰੇਸ਼ਨ ਕੀਤੀ ਜਾਵੇ। ਕੋਈ ਕਰਾਈਮ ਹੋਵੇ, ਕੋਈ ਸ਼ਿਕਾਇਤ ਹੋਵੇ ਉਸ ਦੀ ਰਜਿਸਟਰੇਸ਼ਨ ਕੀਤੀ ਜਾਵੇ। ਸੋ ਪਾਪੂਲੇਸ਼ਨ ਵੱਧਣ ਨਾਲ ਇਨ੍ਹਾਂ ਇਕ ਦੋ ਆਈਟਮਜ਼ ਵਿਚ ਥੋੜ੍ਹਾ ਜਿਹਾ ਵਾਧਾ ਹੋਇਆ ਹੈ।

**ਕਾਮਰੇਡ ਸੱਤ ਪਾਲ ਡਾਂਗ** : ਕੀ ਚੀਫ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਕੀ ਇਹ ਹਕੀਕਤ ਨਹੀਂ ਕਿ ਜਦੋਂ ਵੀ ਜਿਹੜੀ ਸਰਕਾਰ ਆਉਂਦੀ ਹੈ ਤਾਂ ਉਹ ਕਹਿੰਦੀ ਹੈ ਕਿ ਅਸੀਂ ਹਦਾਇਤਾਂ ਕਰ ਦਿਤੀਆਂ ਹਨ ਅਤੇ ਪੁਲਿਸ ਹੁਣ ਸਾਰੇ ਕਰਾਈਮਜ਼ ਲਿਖਦੀ ਹੈ ਪਰ ਹੁੰਦਾ ਕੀ ਹੈ ਕਿ ਪੁਲਿਸ ਸਾਰੇ ਕਰਾਈਮਜ਼ ਲਿਖਦੀ ਨਹੀਂ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਵਿਚ ਕਰਾਈਮਜ਼ ਵਧੇ ਨਹੀਂ ? ਜੇ ਵਧੇ ਹਨ ਤਾਂ ਪਿਛਲੇ ਸੈਸ਼ਨ ਵਿਚ ਪੰਜਾਬ ਦਾ ਲੰਡਨ ਨਾਲ ਕਿਉਂ ਮੁਕਾਬਲਾ ਕਰਦੇ ਸੀ ਕਿ ਉਥੇ ਜ਼ਿਆਦਾ ਕਰਾਈਮਜ਼ ਹੁੰਦੇ ਹਨ ?

**ਮੁੱਖ ਮੰਤਰੀ** : ਮੈਂ ਕਹਿ ਸਕਦਾ ਹਾਂ ਕਿ ਕਰਾਈਮਜ਼ ਨਹੀਂ ਵਧੇ। ਡਾਂਗ ਸਾਹਿਬ ਨੇ ਕਿਹਾ ਹੈ ਕਿ ਹਰ ਸਰਕਾਰ ਕਹਿ ਦਿੰਦੀ ਹੈ ਕਿ ਅਸੀਂ ਰਜਿਸਟਰੇਸ਼ਨ ਫਰੀ ਕਰ ਦਿਤੀ ਹੈ। ਪਹਿਲੇ ਸਰਕਾਰ ਕਹਿ ਦਿੰਦੀ ਸੀ ਪਰ ਅਸੀਂ ਤਾਂ ਹੁਣ ਸਿਸਟਮ ਇਹੋ ਜਿਹਾ ਕੀਤਾ ਹੈ ਕਿ ਰਜਿਸਟਰੇਸ਼ਨ ਵੱਖ ਹੁੰਦੀ ਹੈ ਅਤੇ ਡਿਟੈਕਟਿਵ ਅਤੇ ਇਨਵੈਸਟੀਗੇਸ਼ਨ ਦਾ ਸਿਸਟਮ ਵੱਖਰਾ ਹੈ।

**ਸਰਦਾਰ ਬੇਅੰਤ ਸਿੰਘ** : ਇਨ੍ਹਾਂ ਨੇ ਫ਼ਰਮਾਇਆ ਹੈ ਕਿ ਅਸੀਂ ਬੰਦੋਬਸਤ ਕਰ ਦਿਤਾ ਹੈ ਅਤੇ ਰਜਿਸਟਰੇਸ਼ਨ ਕੋਈ ਹੋਰ ਕਰੇਗਾ ਅਤੇ ਇਨਵੈਸਟੀਗੇਸ਼ਨ ਕੋਈ ਹੋਰ ਕਰੇਗਾ। ਸਪੀਕਰ ਸਾਹਿਬ, ਇਹ ਤਰੀਕਾ ਪਰੈਕਟੀਕਲੀ ਬੁਰੀ ਤਰ੍ਹਾਂ ਫੇਲ੍ਹ ਹੋਇਆ ਹੈ। ਦੂਸਰੀ ਮੇਰੀ ਅਰਜ਼ ਇਹ ਹੈ ਕਿ ਕਰਾਈਮਜ਼ ਵੱਧੇ ਹਨ ਅਤੇ ਇਸ ਦੀ ਜ਼ਿਮੇਵਾਰੀ ਵੱਡੇ ਵੱਡੇ ਅਫਸਰਾਂ ਦੇ ਸਿਰ ਤੇ ਹੈ। ਐਸ. ਐਸ. ਪੀ. ਆਦਿ ਜ਼ਿਲ੍ਹਿਆਂ ਵਿਚ ਬੈਠੇ ਰਹਿੰਦੇ ਹਨ ਅਤੇ ਆਮ ਤੌਰ ਤੇ ਉਨ੍ਹਾਂ ਨੇ ਜਿਹੜਾ ਦੌਰੇ ਤੇ ਜਾਣਾ ਹੁੰਦਾ ਹੈ ਉਹ ਉਥੇ ਦੌਰੇ ਤੇ ਜਾਂਦੇ ਨਹੀਂ ਹਨ ਅਤੇ ਕਾਗਜ਼ਾਂ ਵਿਚ ਲਿਖ ਦਿੰਦੇ ਹਨ। ਇਸ ਲਈ ਕੀ ਇਹ ਉਨ੍ਹਾਂ ਨੂੰ ਖਾਸ ਹੁਕਮ ਭੇਜਣਗੇ ਕਿ ਉਪਰਲੇ ਵੱਡੇ ਅਫਸਰ ਆਪਣੇ ਹਲਕੇ ਵਿਚ ਦੌਰੇ ਤੇ ਜਾਣ ?

**ਮੁੱਖ ਮੰਤਰੀ** : ਉਨ੍ਹਾਂ ਨੂੰ ਹੁਕਮ ਪਹਿਲਾਂ ਹੀ ਭੇਜ ਦਿਤਾ ਹੈ। ਦੂਸਰਾ ਉਨ੍ਹਾਂ ਨੇ ਕਿਹਾ ਹੈ ਕਿ ਨਵਾਂ ਸਿਸਟਮ ਫੇਲ੍ਹ ਹੋਇਆ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਐਫੀਸ਼ੈਂਸੀ ਕਿਸ ਤਰ੍ਹਾਂ ਵੱਧੀ ਹੈ। ਇਸ ਸਿਸਟਮ ਨਾਲ ਖੋਹ ਦੀਆਂ ਵਾਰਦਾਤਾਂ ਲੱਭਣ ਵਿਚ 1974 ਵਿਚ 70% ਕਾਮਯਾਬੀ ਹੋਈ ਸੀ ਜਦੋਂ ਕਿ 1977 ਦੀਆਂ ਖੋਹਾਂ ਵਿਚ 84% ਕਾਮਯਾਬੀ ਹੋਈ। ਨਕਬਜ਼ਨੀ ਦੇ ਕੇਸਾਂ ਵਿਚ 1974 ਵਿਚ ਕੇਵਲ 23 ਕੇਸਾਂ ਦੀ ਸੂਹ ਕੱਢੀ ਗਈ ਸੀ ਅਤੇ ਚੋਰੀ ਦੇ ਮਾਲ ਦੀ ਬਰਾਮਦਗੀ ਭੀ 23% ਸੀ, ਜਦੋਂ ਕਿ 1977 ਦੇ ਨਕਬਜ਼ਨੀ

ਦੇ ਕੇਸਾਂ ਦਾ ਸੁਰਾਗ ਚਲਾਉਣ ਵਿਚ 36% ਕਾਮਯਾਬੀ ਹੋਈ ਅਤੇ ਚੋਰੀ ਹੋਇਆ ਮਾਲ 35% ਬਰਾਮਦ ਹੋਇਆ। ਚੋਰੀ ਦੇ ਕੇਸਾਂ ਵਿਚ 1977 ਅਤੇ 1974 ਵਿਚ ਸੁਰਾਗ ਚਲਾਉਣ ਵਿਚ ਬਰਾਬਰੀ ਰਹੀ ਪਰ 1974 ਵਿਚ ਕੇਵਲ ਚੋਰੀ ਹੋਇਆ ਮਾਲ 43% ਬਰਾਮਦ ਹੋਇਆ ਅਤੇ 1977 ਦੇ ਕੇਸਾਂ ਵਿਚ ਇਹ ਬਰਾਮਦਗੀ 60% ਹੋਈ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਨਵਰੀ ਦੇ ਮਹੀਨੇ ਵਿਚ ਟ੍ਰਿਬਿਊਨ ਅਖਬਾਰ ਵਿਚ ਆਇਆ ਕਿ 'ਬਿਗ ਰਾਈਜ਼ ਇਨ ਕਰਾਈਮਜ਼' ਪਰ ਇਨ੍ਹਾਂ ਨੇ ਕਿਹਾ ਹੈ ਕਿ ਕਰਾਈਮਜ਼ ਵੱਧੇ ਨਹੀਂ, ਕੀ ਇਹ ਗਲ ਦੀ ਤਰਦੀਦ ਕਰਨਗੇ ਕਿ ਕਰਾਈਮਜ਼ ਵਧੇ ਨਹੀਂ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਅਖਬਾਰਾਂ ਦੀ ਜਿਹੜੀ ਨਿਊਜ਼ ਹੁੰਦੀ ਹੈ ਉਸ ਦੇ ਵਿਚ ਉਨ੍ਹਾਂ ਨੂੰ ਖੁਲ੍ਹ ਹੁੰਦੀ ਹੈ ਅਤੇ ਉਹ ਜੋ ਮਰਜ਼ੀ ਲਿਖ ਦੇਣ। ਕੋਈ ਦਫਾ ਦੇਖਿਆ ਹੈ ਕਿ ਅਸਲੀਅਤ ਕੁਝ ਹੋਰ ਹੁੰਦੀ ਹੈ ਅਤੇ ਅਖਬਾਰ ਦੀ ਖਬਰ ਕੁਝ ਹੋਰ ਹੁੰਦੀ ਹੈ।

**ਸਰਦਾਰ ਉਮਰਾਓ ਸਿੰਘ** : ਕੀ ਚੀਫ ਮਨਿਸਟਰ ਸਾਹਿਬ ਦੱਸਣਗੇ ਕਿ ਉਨ੍ਹਾਂ ਦੇ ਨੋਟਿਸ ਵਿਚ ਇਹ ਗਲ ਹੈ ਕਿ ਨਕੋਦਰ ਵਿਚ ਦਿਨ ਦਿਹਾੜੇ ਪੰਜਾਬ ਅਸੈਂਬਲੀ ਦੇ ਮੈਂਬਰ ਨੂੰ ਕੁਟਿਆ ਗਿਆ ਸੀ ਅਤੇ ਉਸ ਦੇ ਇਲਾਵਾ ਇਕ ਉਥੇ ਅਕਾਲੀ ਲੀਡਰ ਨੂੰ ਵੀ ਕੁਟਿਆ ਗਿਆ ਸੀ। ਅਗਰ ਇਹ ਚੀਜ਼ ਉਨ੍ਹਾਂ ਦੇ ਨੋਟਿਸ ਵਿਚ ਹੈ ਤਾਂ ਇਸ ਤੇ ਕੀ ਐਕਸ਼ਨ ਲਿਆ ਹੈ ਅਤੇ ਕੀ ਕਾਰਵਾਈ ਕੀਤੀ ਹੈ ?

**ਮੁੱਖ ਮੰਤਰੀ** : ਕੋਈ ਵੀ ਵਾਰਦਾਤ ਉਥੀ ਥੋੜੀ ਬਹੁਤ ਕਿਧਰੇ ਹੁੰਦੀ ਹੈ ਤਾਂ ਉਸ ਦਾ ਸਾਰਾ ਮੈਂਨੂੰ ਪਤਾ ਹੁੰਦਾ ਹੈ। ਇਨ੍ਹਾਂ ਦੇ ਹਲਕੇ ਦਾ ਸਾਰਾ ਕੁਝ ਮੈਨੂੰ ਪਤਾ ਹੈ। ਜੋ ਕਾਨੂੰਨੀ ਕਾਰਵਾਈ ਹੈ ਉਹ ਜ਼ਰੂਰ ਹੋ ਰਹੀ ਹੈ ਅਤੇ ਹੋਵੇਗੀ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਫਰਮਾਇਆ ਹੈ ਕਿ ਮਾਰਜਨਲ ਵਾਧਾ ਇਕ ਜਾਂ ਦੋ ਆਈਟਮਜ਼ ਵਿਚ ਹੀ ਹੋਇਆ ਹੈ ਅਤੇ ਉਹ ਵੀ ਪਾਪੂਲੇਸ਼ਨ ਦੇ ਵੱਧਣ ਨਾਲ ਕਰਾਈਮਜ਼ ਵੱਧੇ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇੱਕਲੇ ਲੁਧਿਆਣੇ ਜ਼ਿਲ੍ਹੇ ਵਿਚ ਕਤਲ ਵੱਧੇ 13, ਕਤਲ ਕਰਨ ਦੀ ਕੋਸ਼ਿਸ਼ 23, ਛੁਰੇ ਬਾਜ਼ੀ 29, ਜਬਰ-ਜਨਾਹ 2, ਜ਼ਨਾਨੀਆਂ ਤੇ ਹਮਲਾ ਕਰਨ ਦੀ ਕੋਸ਼ਿਸ਼ 4, ਡਾਕਾ 1, ਲੁੱਟਮਾਰ 10, ਸੰਨ੍ਹ 103 ਅਤੇ ਚੋਰੀਆਂ 95 ਵਧੀਆਂ। ਮੈਂ ਚੀਫ ਮਿਨਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਕੱਲੇ ਲੁਧਿਆਣੇ ਦੀ ਪਾਪੂਲੇਸ਼ਨ ਛਾਲਾਂ ਮਾਰ ਕੇ ਵੱਧੀ ਹੈ ਜਾਂ ਉਥੇ ਕੋਈ ਨਾਲਾਇਕੀ ਹੈ ਜਿਥੇ ਇੰਨੇ ਕੇਸਿਜ਼ ਵੱਧ ਗਏ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਲੁਧਿਆਣੇ ਦਾ ਖਾਸ ਤੌਰ ਤੇ ਦੱਸਿਆ ਹੈ। ਕਿਸੇ ਇਕ ਡਿਸਟ੍ਰਿਕਟ ਵਿਚ 2-4 ਕੇਸਿਜ਼ ਵੱਧ ਵੀ ਹੋ ਸਕਦੇ ਹਨ। ਇਨ੍ਹਾਂ ਨੂੰ ਇਹ ਵੀ ਦੱਸਣਾ ਚਾਹੀਦਾ ਸੀ ਕਿ ਬਾਕੀ ਥਾਵਾਂ ਤੇ ਜਨਰਲੀ ਮਰਡਰ ਜਾਂ ਅਟੈਮਪਟ ਟੂ ਮਰਡਰ 1974 ਤੋਂ ਇਨ੍ਹਾਂ ਸਾਲਾਂ ਵਿਚ ਬਹੁਤ ਕਮੀ ਹੋਈ ਹੈ। (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਲੁਧਿਆਣੇ ਵਿਚ ਵੱਧੇ ਹਨ ?

**ਮੁੱਖ ਮੰਤਰੀ** : ਕਿਸੇ ਜ਼ਿਲ੍ਹੇ ਵਿਚ ਕੋਈ ਫਿਗਰ ਵੱਧ ਵੀ ਹੋ ਸਕਦੀ ਹੈ, ਉਸ ਦੇ ਵਿਚ ਅਸੀਂ ਹੋਰ ਧਿਆਨ ਦਵਾਂਗੇ।

**ਸਰਦਾਰ ਸਰੂਪ ਸਿੰਘ :** ਕੀ ਚੀਫ਼ ਮਨਿਸਟਰ ਦੱਸਣਗੇ ਕਿ ਉਨ੍ਹਾਂ ਦੇ ਨੋਟਿਸ ਵਿਚ ਹੈ ਕਿ ਇਕ ਨਵੇਂ ਕਿਸਮ ਦੇ ਕਰਾਈਮ ਦਾ ਗੈਂਗ ਪੈਦਾ ਹੋ ਗਿਆ ਹੈ। ਉਹ ਕਾਰ ਲੈ ਕੇ ਟਾਇਰਾਂ ਦੀਆਂ ਚੋਰੀਆਂ ਕਰਦਾ ਹੈ ਅਤੇ ਡੇਢ ਦੋ ਸੌ ਦੁਕਾਨਾਂ ਦੀਆਂ ਬਸਾਂ ਅਤੇ ਕਾਰਾਂ ਦੇ ਟਾਇਰਾਂ ਦੀਆਂ ਚੋਰੀਆਂ ਕਰਕੇ ਲੈ ਕੇ ਕਿਧਰੇ ਨਿਕਲ ਜਾਂਦੇ ਹਨ। ਮੈਂ ਗੈਂਗ ਦਾ ਨਾਮ ਵੀ ਦੱਸਿਆ ਸੀ ਪਰ ਉਹ ਫੜਿਆ ਨਹੀਂ ਜਾਂਦਾ, ਉਸ ਦੇ ਵਾਸਤੇ ਕੀ ਕੀਤਾ ਗਿਆ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਚੰਗਾ ਹੁੰਦਾ ਇਹ ਐਮ. ਐਲ. ਏ. ਸਾਹਿਬ ਮੈਨੂੰ ਦੱਸ ਦਿੰਦੇ। ਮੈਂ ਆਨਰੇਬਲ ਮੈਂਬਰਜ਼ ਨੂੰ ਬੇਨਤੀ ਕਰਾਂਗਾ ਕਿ ਕੋਈ ਚੀਜ਼ ਮੇਰੇ ਨੋਟਿਸ ਵਿਚ ਲਿਆਂਦੀ ਜਾਵੇ ਅਤੇ ਫਿਰ ਕੋਈ ਐਕਸ਼ਨ ਨਾ ਹੋਵੇ ਤਾਂ ਫਿਰ ਮੇਰੀ ਜ਼ਿਮੇਵਾਰੀ ਹੈ।

**ਜੱਥੇਦਾਰ ਖਜ਼ਾਨ ਸਿੰਘ ਮੀਰਾਂਕੋਟ :** ਕੀ ਚੀਫ਼ ਮਨਿਸਟਰ ਸਾਹਿਬ ਦੱਸਣਗੇ ਕਿ ਮੀਰਾਂਕੋਟ ਦੇ ਬਲਾਕ ਏਰੀਏ ਵਿਚ ਥਾਣੇ ਵਿਚ ਇਕ ਲਾਸ਼ ਪਈ ਹੈ ਅਤੇ ਉਸ ਦੇ ਬਾਰੇ ਮੈਂ ਦਸਿਆ ਵੀ ਸੀ, ਕੀ ਉਸ ਦੀ ਇਨਕੁਆਇਰੀ ਕਰਾਉਣਗੇ ? (ਵਿਘਨ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਦੇ ਬਾਰੇ ਸੇਪਰੇਟ ਨੋਟਿਸ ਦੇ ਦੇਣ, ਮੈਂ ਪੂਰੀ ਡੀਟੇਲ ਦੇ ਦੇਵਾਂਗਾ। ਇਸ ਤਰ੍ਹਾਂ ਇਕਲੇ ਇਕਲੇ ਕੇਸ ਬਾਰੇ ਤਾਂ ਦੱਸਿਆ ਨਹੀਂ ਜਾ ਸਕਦਾ।

**ਸਰਦਾਰ ਕਿਰਪਾਲ ਸਿੰਘ :** ਮੈਂ ਚੀਫ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਕਰਾਈਮਜ਼ ਦੀ ਰਫਤਾਰ ਵੱਧੀ ਹੈ ਕੀ ਇਹ ਐਮਰਜੈਂਸੀ ਦੇ ਬੈਡ ਕਰੈਕਟਰ ਅਤੇ ਡਾਕੇ ਦੀ ਵਿਦਿਆ ਹਾਸਲ ਕਰਨ ਕਰਕੇ ਤਾਂ ਨਹੀਂ ਵਧੀ ? (ਵਿਘਨ) (ਹਾਸਾ)

(ਕੋਈ ਉੱਤਰ ਨਹੀਂ ਦਿਤਾ ਗਿਆ)

**ਸ੍ਰੀ ਅ. ਵਿਸ਼ਵਨਾਥਨ :** ਸਪੀਕਰ ਸਾਹਿਬ, ਲੁਧਿਆਣੇ ਵਿਚ ਕਰਾਈਮਜ਼ ਦਾ ਰੇਟ ਵਧਿਆ ਹੈ, ਇਹ ਚੀਫ਼ ਮਨਿਸਟਰ ਸਾਹਿਬ ਦੇ ਜਵਾਬ ਵਿਚ ਸਾਬਤ ਹੋਇਆ ਹੈ ਲੇਕਿਨ ਹਾਲੇ ਵੀ ਲੁਧਿਆਣੇ ਵਿਚ ਜਿਹੜੇ ਕਰਾਈਮਜ਼ ਵੱਧੇ ਹਨ ਉਨ੍ਹਾਂ ਦੇ ਕੇਸਿਜ਼ ਦਰਜ ਨਹੀਂ ਹੋਏ। ਐਕਚੁਅਲ ਫਿਗਰਜ਼ ਜਿਹੜੀਆਂ ਹਨ ਉਹ ਸ਼ਾਇਦ ਇਸ ਤੋਂ ਦੁਗਣੀਆਂ ਹੋਣ। ਮੈਂ ਚੀਫ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਵਿਜੀਲੈਂਸ ਡੀਪਾਰਟਮੈਂਟ ਤੋਂ ਇਨਕੁਆਇਰੀ ਕਰਾਉਣ ਲਈ ਤਿਆਰ ਹਨ ਕਿ ਉਥੇ ਜਿਹੜੇ ਕਤਲ, ਲੁਟਮਾਰ ਅਤੇ ਹੋਰ ਕੇਸ ਹੋ ਰਹੇ ਹਨ ਉਨ੍ਹਾਂ ਦੇ ਵਿਚ ਪੁਲਿਸ ਅਫਸਰਾਂ ਦੇ ਮੁੰਡੇ ਇਨਵਾਲਵਡ ਹਨ ਅਤੇ ਇਸੇ ਕਰਕੇ ਇਹ ਸਾਰੇ ਕੇਸਿਜ਼ ਹੱਸ਼ ਅੱਪ ਕੀਤੇ ਜਾ ਰਹੇ ਹਨ। ਕੀ ਇਹ ਇਸ ਗਲ ਦੀ ਇਨਕੁਆਇਰੀ ਕਰਾਉਣਗੇ ?

**ਮੰਤਰੀ ਮੁੱਖ:** ਕੋਈ ਚੀਜ਼ ਮੇਰੇ ਨੋਟਿਸ ਵਿਚ ਇਹ ਲਿਆ ਦੇਣ, ਮੈਂ ਉਸ ਦੀ ਜ਼ਰੂਰ ਇਨਕੁਆਇਰੀ ਕਰਵਾਵਾਂਗਾ।

(ਇਸ ਵਕਤ ਬਹੁਤ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਸਪਲੀਮੈਂਟਰੀ ਸਵਾਲ ਕਰਨ ਲਈ ਖੜ੍ਹੇ ਸਨ)

**ਸ੍ਰੀ ਸਪੀਕਰ:** ਚੀਫ਼ ਮਨਿਸਟਰ ਸਾਹਿਬ ਨੇ ਇੰਡੀਵੀਜੁਅਲ ਕੇਸਿਜ਼ ਦੇ ਬਾਰੇ ਵਿਚ ਕਹਿ ਦਿਤਾ ਹੈ ਕਿ ਮੇਰੇ ਨੋਟਿਸ ਵਿਚ ਲਿਆ ਦਿਓ ਮੈਂ ਐਕਸ਼ਨ ਲਵਾਂਗਾ। (ਵਿਘਨ)

**ਸ੍ਰੀ ਹਰਬੰਸ ਲਾਲ ਖੰਨਾ :** ਬੜੀ ਇਮਪਾਰਟੈਂਟ ਸਪਲੀਮੈਂਟਰੀ ਹੈ ਜੀ।

ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਪੁਲਿਸ ਦਾ ਡਿਟੈਕਟਿਵ ਸਟਾਫ਼ ਸੈਪਰੇਟ ਬਣਾਇਆ ਹੋਇਆ ਹੈ ਤਾਂ ਕਿ ਚੋਰੀਆਂ ਜਾਂ ਦੂਸਰੇ ਕੇਸਿਜ਼ ਜੋ ਆਉਂਦੇ ਹਨ ਉਨ੍ਹਾਂ ਦਾ ਅੱਛਾ ਪ੍ਰਬੰਧ ਹੋ ਸਕੇ। ਲੇਕਿਨ ਪ੍ਰੈਕਟੀਕਲ ਮੁਸ਼ਕਲ ਇਹ ਹੈ ਕਿ ਚੋਰੀਆਂ, ਕਤਲ ਜਾਂ ਹੋਰ ਕੇਸਿਜ਼ ਦੇਖਣ ਵਾਸਤੇ ਉਹ ਡੀਪਾਰਟਮੈਂਟ ਦੇ ਮੁੱਖੀ ਵਲ ਭੇਜ ਦਿੰਦੇ ਹਨ ਔਰ ਉਥੇ ਇਕ ਬੰਦਾ ਹੁੰਦਾ ਹੈ ਜਿਹੜਾ ਡੀ. ਐਸ. ਪੀ, ਇਨਸਪੈਕਟਰ ਜਾਂ ਐਸ. ਐਚ. ਓ. ਰੈਂਕ ਦਾ ਹੁੰਦਾ ਹੈ ਪਰ ਕੇਸਿਜ਼ ਬਹੁਤ ਜ਼ਿਆਦਾ ਹੁੰਦੇ ਹਨ। ਲੋਕਾਂ ਵਿਚ ਇਸ ਦੇ ਬਾਰੇ ਬੜੀ ਰਿਜ਼ੈਂਟਮੈਂਟ ਹੈ। ਕੀ ਚੀਫ ਮਨਿਸਟਰ ਸਾਹਿਬ ਦੱਸਣਗੇ ਕਿ ਉਥੇ ਕੋਈ ਹੋਰ ਸਟਾਫ ਦਾ ਪ੍ਰਬੰਧ ਕਰਨਗੇ ਤਾਂ ਕਿ ਲੋਕਾਂ ਨੂੰ ਤਸੱਲੀ ਹੋ ਸਕੇ ? ਕੀ ਇਸ ਦੇ ਬਾਰੇ ਕੋਈ ਪ੍ਰਬੰਧ ਕਰਨਗੇ ?

**ਮੁੱਖ ਮੰਤਰੀ :** ਕੋਈ ਵੀ ਕਮੀ ਹੈ ਉਸ ਦਾ ਜ਼ਰੂਰ ਪ੍ਰਬੰਧ ਕਰਾਂਗੇ। ਮੈਂ ਤਾਂ ਆਪ ਕਹਿੰਦਾ ਹਾਂ ਕਿ ਪੁਲਿਸ ਫੋਰਸ ਘੱਟ ਹੈ, ਵਧਾਈ ਜਾਵੇ ਤਾਂ ਕਿ ਅਸੀਂ ਬੇਹਤਰ ਐਡਮਨਿਸਟਰੇਸ਼ਨ ਦੇ ਸਕੀਏ।

**ਚੌਧਰੀ ਸੁੰਦਰ ਸਿੰਘ :** ਮੈਂ ਚੀਫ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਲਾਅ ਐਂਡ ਆਰਡਰ ਤਾਂ ਬੜਾ ਸ਼ਾਨਦਾਰ ਹੈ, 4 ਐਮ. ਐਲ. ਏਜ਼. ਨੂੰ ਕੁਟ ਪਈ ਹੈ ਬਾਕੀਆਂ ਦਾ ਕਦੋਂ ਤਕ ਕੁਟਾਪਾ ਕਰੋਗੇ ? (ਵਿਘਨ) (ਹਾਸਾ)

(ਕੋਈ ਉੱਤਰ ਨਹੀਂ ਦਿਤਾ ਗਿਆ)

**ਕਾਮਰੇਡ ਸੱਤ ਪਾਲ ਡਾਂਗ :** ਮੈਂ ਚੀਫ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਰਾਈਮਜ਼ ਜਿਹੜੇ ਵੱਧੇ ਹਨ ਉਨ੍ਹਾਂ ਦੀ ਇਕ ਵਜ੍ਹਾ ਇਹ ਹੈ ਕਿ ਕੁਝ ਪੁਲਿਸ ਦਾ ਸੈਕਸ਼ਨ ਅਤੇ ਕੁਝ ਇਨਫਲੂਐਂਸ਼ਲ ਪੋਲੀਟੀਸ਼ਨਜ਼ ਕ੍ਰਿਮੀਨਲਜ਼ ਦੀ ਮਦਦ ਕਰਦੇ ਹਨ ? ਕੀ ਚੀਫ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਹੈ ਕਿ ਟ੍ਰਿਬਿਊਨ ਅਖਬਾਰ ਦਾ ਅੱਧਾ ਪੇਜ, ਬਲਿਟਜ ਜਿਹੜਾ ਕਿ ਬੜਾ ਪ੍ਰਮੀਨੈਂਟ ਪੇਪਰ ਹੈ, ਉਸ ਦੇ ਅੱਧੇ ਪੇਜ ਵਿਚ ਇਕ ਖਬਰ ਛੱਪੀ ਹੈ ਕਿ ਤਖਤਵਾਲ ਵਿਚ ਬਲੌਰ ਸਿੰਘ ਨੂੰ ਮਾਰਿਆ ਗਿਆ ਹੈ ਅਤੇ ਉਸ ਕੇਸ ਵਿਚ ਕਿਸੇ ਦੇ ਖਿਲਾਫ ਕੋਈ ਕੇਸ ਦਰਜ ਨਹੀਂ ਹੋਇਆ। ਉਸ ਦੇ ਪਿਓ ਨੇ ਫਿਰ ਸਸਪੈਕਟਸ ਵੀ ਦੱਸਿਆ ਅਤੇ ਫਿਰ ਕੋਈ ਮਿਸਟਰ ਓਮ ਪ੍ਰਕਾਸ਼ ਸ਼ਰਮਾ ਨੇ ਇਨਕੁਆਇਰੀ ਕੀਤੀ ਅਤੇ ਉਨ੍ਹਾਂ ਨੇ ਕਿਹਾ ਕਿ ਵਾਕਿਆਈ ਕਤਲ ਹੋਇਆ ਹੈ। ਮੁਲਜ਼ਮਾਂ ਦੇ ਨਾਮ ਦਿੱਤੇ ਗਏ ਪਰ ਇਸ ਦੇ ਬਾਵਜੂਦ ਨਾ ਮੁਲਜ਼ਮ ਗ੍ਰਿਫਤਾਰ ਹੁੰਦਾ ਹੈ ਅਤੇ ਨਾ ਉਸ ਦੇ ਖਿਲਾਫ ਕੋਈ ਕਾਰਵਾਈ ਹੁੰਦੀ ਹੈ। ਉਸ ਦੇ ਵਿਚ ਕੁਝ ਟਾਪ ਪੁਲਿਸ ਅਫਸਰ ਇਨਵਾਲਵਡ ਹਨ। ਕੀ ਚੀਫ ਮਨਿਸਟਰ ਸਾਹਿਬ ਇਹੋ ਜਿਹੇ ਕੇਸਿਜ਼ ਵਲ ਆਪਣਾ ਪ੍ਰਸਨਲ ਧਿਆਨ ਕਰਨਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਤਰ੍ਹਾਂ ਇੰਡੀਵੀਜੁਅਲ ਕੇਸਿਜ਼ ਦਾ ਜਵਾਬ ਤਾਂ ਮੈਂ ਨਹੀਂ ਦੇ ਸਕਦਾ। ਕੋਈ ਵੀ ਇਮਪਾਰਟੈਂਟ ਕੇਸ ਹੋਵੇ, ਮੈਂ ਆਪਣਾ ਇਹ ਸਿਸਟਮ ਰਖਿਆ ਹੈ ਕਿ ਸੁਭਾ ਜਦੋਂ ਮੈਂ ਅਖਬਾਰ ਪੜ੍ਹਦਾ ਹਾਂ ਤਾਂ ਜਦੋਂ ਇਮਪਾਰਟੈਂਟ ਕੇਸ ਮੇਰੀ ਨਿਗਾਹ ਵਿਚ ਆਉਂਦੇ ਹਨ ਤਾਂ ਮੈਂ ਉਸੇ ਵੇਲੇ ਆਈ. ਜੀ. ਜਾਂ ਐਸ. ਐਸ. ਪੀ. ਦੀ ਵਾਕਫੀਅਤ ਵਿਚ ਲਿਆਉਂਦਾ ਹਾਂ ਅਤੇ ਐਕਸ਼ਨ ਲਈ ਕਹਿੰਦਾ ਹਾਂ। ਲੇਕਿਨ ਫਿਰ ਵੀ ਮੇਰੇ ਨੋਟਿਸ ਵਿਚ ਕੋਈ ਚੀਜ਼ ਅਗਰ ਲਿਆਂਦੀ ਜਾਏਗੀ ਤਾਂ ਮੈਂ ਜ਼ਰੂਰ ਐਕਸ਼ਨ ਲਵਾਂਗਾ।

**ਸ੍ਰੀ ਹੁਕਮ ਚੰਦ :** ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਵੀ ਪੁਲਿਸ ਦੀ ਗਲ ਆਉਂਦੀ ਹੈ ਤਾਂ ਸਾਰੇ ਮੈਂਬਰ ਸਾਹਿਬਾਨ ਕੁਝ ਨਾ ਕੁਝ ਜ਼ਰੂਰ ਦੱਸਣ ਦੀ ਕੋਸ਼ਿਸ਼ ਕਰਦੇ ਹਨ ਔਰ ਆਪਣੇ

[ਸ੍ਰੀ ਹੁਕਮ ਚੰਦ]

ਸੈਂਟੀਮੈਂਟਸ ਗੌਰਮਿੰਟ ਤਕ ਪਹੁੰਚਾਉਂਦੇ ਹਨ। ਇਕ ਵਾਰੀ ਜਸਟਿਸ ਮੁਲਾ ਨੇ ਕਿਹਾ ਸੀ ਕਿ ਜਿਹੜੀ ਪੁਲਿਸ ਹੈ ਉਹ ਬਦਮਾਸ਼ਾਂ ਦਾ ਮੁਨੱਜ਼ਮ ਗਰੋਹ ਹੈ। ਕੀ ਇਸ ਸਾਰੀ ਚੀਜ਼ ਦੀ ਛਾਣ ਬੀਣ ਵਾਸਤੇ ਐਮ. ਐਲ. ਏ. ਸਾਹਿਬਾਨ ਦੀ ਕਮੇਟੀ ਬਣਾਉਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਜਿਹੜੀ ਗਲ ਐਮ. ਐਲ. ਏ. ਸਾਹਿਬ ਨੇ ਕਹੀ ਹੈ ਉਹ ਠੀਕ ਨਹੀਂ। ਹਰ ਮਹਿਕਮੇ ਵਿਚ ਚੰਗੇ ਬੰਦੇ ਵੀ ਹੁੰਦੇ ਹਨ ਅਤੇ ਮਾੜੇ ਵੀ, ਇਸੇ ਤਰ੍ਹਾਂ ਪੁਲਿਸ ਡਿਪਾਰਟਮੈਂਟ ਵਿਚ ਹੈ। ਇਸ ਤਰ੍ਹਾਂ ਸਰਟੀਫਿਕੇਟ ਨਹੀਂ ਦੇਣਾ ਚਾਹੀਦਾ। ਮੈਂ ਦਸਦਾ ਹਾਂ ਕਿ ਇਹੋ ਜਿਹੇ ਪੁਲਿਸ ਅਫਸਰ ਵੀ ਹਨ, ਜਿਸ ਤਰ੍ਹਾਂ ਪਿਛੇ ਜਿਹੇ ਲੁਧਿਆਣਾ ਵਿਚ ਕੋਈ 50 ਹਜ਼ਾਰ ਰੁਪਏ ਰਿਸ਼ਵਤ ਦੇਣ ਲਈ ਗਿਆ ਅਤੇ ਉਸ ਨੇ ਰਿਸ਼ਵਤ ਨਹੀਂ ਲਈ ਅਤੇ ਕੇਸ ਦਰਜ ਕਰ ਦਿਤਾ। ਸਾਡੇ ਵਿਚ ਵੀ ਅੱਛੇ ਮਾੜੇ ਲੋਕ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਸਾਰੇ ਅੱਛੇ ਵੀ ਨਹੀਂ ਹੁੰਦੇ ਅਤੇ ਸਾਰੇ ਮਾੜੇ ਵੀ ਨਹੀਂ ਹੁੰਦੇ। ਜਿਹੜੇ ਮਾੜੇ ਹਨ ਉਨ੍ਹਾਂ ਨੂੰ ਦਰੁਸਤ ਕੀਤਾ ਜਾਇਗਾ।

**ਸਰਦਾਰ ਬਲਦੇਵ ਸਿੰਘ ਮਾਨ :** ਸਪੀਕਰ ਸਾਹਿਬ, ਕੀ ਮੁੱਖ ਮੰਤਰੀ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਐਮਰਜੈਂਸੀ ਦੇ ਦੌਰਾਨ ਇਹੋ ਜਿਹੇ ਕਤਲ ਹੁੰਦੇ ਸਨ ਜਿਨ੍ਹਾਂ ਦੀ ਰਿਪੋਰਟ ਤਕ ਦਰਜ ਨਹੀਂ ਸੀ ਕੀਤੀ ਜਾਂਦੀ ਅਤੇ ਕਹਿ ਦਿਤਾ ਜਾਂਦਾ ਸੀ ਕਿ ਸੁਆਸਾਈਡ ਕੀਤਾ ਹੈ ਔਰ ਕੇਸ ਖਤਮ ਕਰ ਦਿਤੇ ਜਾਂਦੇ ਸਨ। ਸਾਬਕਾ ਮੁੱਖ ਮੰਤਰੀ ਜੀ ਦੀ ਕੋਠੀ ਵਿਚ ਇਕ ਗੰਨ ਮੈਂਨ ਦਾ ਕਤਲ ਹੋਇਆ ਉਸ ਨੂੰ ਵੀ ਖਤਮ ਕਰ ਦਿਤਾ ਗਿਆ। ਕੀ ਉਨ੍ਹਾਂ ਸਾਰੇ ਕੇਸਾਂ ਦੀ ਪੜਤਾਲ ਕਰਾਉਣਗੇ ?

**ਮੁੱਖ ਮੰਤਰੀ :** ਕੋਈ ਵੀ ਕੇਸ ਜੋ ਨੋਟਿਸ ਵਿਚ ਲਿਆਂਦਾ ਜਾਵੇਗਾ, ਇਨਕੁਆਇਰੀ ਜ਼ਰੂਰ ਕੀਤੀ ਜਾਵੇਗੀ।

---

### ਰਾਜ ਵਿਚ ਪ੍ਰਾਈਵੇਟ ਕਾਲਜਾਂ ਨੂੰ ਗਰਾਂਟ ਦੇਣਾ

*396. **ਡਾਕਟਰ ਕੇਵਲ ਕ੍ਰਿਸ਼ਨ :** ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਇਹ ਠੀਕ ਹੈ ਕਿ ਸਰਕਾਰ ਨੇ ਫਰਵਰੀ, 1978 ਨੂੰ ਰਾਜ ਵਿਚ ਪ੍ਰਾਈਵੇਟ ਕਾਲਜਾਂ ਨੂੰ 50 ਲੱਖ ਰੁਪਏ ਗਰਾਂਟ ਵਜੋਂ ਦੇਣ ਦਾ ਫੈਸਲਾ ਕੀਤਾ ਸੀ ; ਜੇਕਰ ਅਜਿਹਾ ਹੋਵੇ ਤਾਂ ਪ੍ਰਾਈਵੇਟ ਕਾਲਜਾਂ ਦੇ ਨਾਂ ਕੀ ਕੀ ਹਨ ਅਤੇ ਹਰ ਇਕ ਕਾਲਜ ਲਈ ਕਿੰਨੀ ਕਿੰਨੀ ਰਕਮ ਮਨਜ਼ੂਰ ਕੀਤੀ ਗਈ ?

**ਸਰਦਾਰ ਸੁਖਜਿੰਦਰ ਸਿੰਘ ਖੇਰਾ :** ਇਹ ਠੀਕ ਹੈ ਕਿ ਸਰਕਾਰ ਨੇ ਰਾਜ ਦੇ ਪ੍ਰਾਈਵੇਟ ਕਾਲਜਾਂ ਨੂੰ 50 ਲੱਖ ਰੁਪਏ ਦੀ ਤਦ ਅਰਥ ਆਧਾਰ ਤੇ ਵਾਧੂ ਗਰਾਂਟ ਦੇਣ ਦਾ ਫੈਸਲਾ ਕੀਤਾ ਹੋਇਆ ਹੈ ਅਤੇ ਇਸ ਫੈਸਲੇ ਅਧੀਨ ਹਰ ਇਕ ਕਾਲਜ ਨੂੰ ਕਿੰਨੀ ਕਿੰਨੀ ਰਕਮ ਮਨਜ਼ੂਰ ਕਰਨੀ ਹੈ, ਦਾ ਵੇਰਵਾ ਤਿਆਰ ਕੀਤਾ ਜਾ ਰਿਹਾ ਹੈ।

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਫੈਸਲਾ ਕੀਤਾ ਹੈ 50 ਲੱਖ ਰੁਪਏ ਦੇਣ ਦਾ ਇਹ ਬੜਾ ਅੱਛਾ ਹੈ ਅਤੇ 98 ਲੱਖ ਪਹਿਲਾਂ ਵੀ ਦਿਤਾ ਸੀ। ਪਰ ਜਿਹੜਾ ਇਹ 50 ਲੱਖ ਰੁਪਿਆ ਹੈ ਉਹ ਹਾਲੇ ਤਕ ਤਾਂ ਦਿਤਾ ਨਹੀਂ ਕੀ ਇਹ ਅਗਲੇ ਸਾਲ ਦੇਣਾ ਹੈ। ਦੂਜਾ ਇਹ ਕਿ ਇਤਨਾ ਰੁਪਿਆ ਦੇਣ ਦੀ ਬਜਾਏ ਕੀ ਇਹ ਮਹਿਸੂਸ ਕਰਦੇ ਹਨ ਕਿ 95 ਪ੍ਰਤੀਸ਼ਤ ਜਿਹੜੀ ਗਰਾਂਟ ਹੈ ਉਹ ਦੇ ਦਿਤੀ ਜਾਏ ?

**ਮੰਤਰੀ :** ਸਪੀਕਰ ਸਾਹਿਬ, ਇਹ ਸਵਾਲ ਤਾਂ ਰਿਪੀਟ ਹੋ ਰਿਹਾ ਹੈ ਜੀ। ਇਹ ਜਿਹੜਾ 50 ਲੱਖ ਰੁਪਿਆ ਦੇਣਾ ਹੈ ਕਿਸੇ ਇਕ ਕਾਲਜ ਵਿਚ ਤਾਂ ਜਾਣਾ ਨਹੀਂ। ਹੁਣ ਟਾਈਮ ਵੀ ਕਿੰਨਾ ਰਹਿ ਗਿਆ ਹੈ। ਇਹ ਅਗਲੇ ਸਾਲ ਵਿਚ ਦੇ ਦਿਆਂਗੇ।

**ਮਾਸਟਰ ਚੰਦ ਸਿੰਘ :** ਮੈਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਕਾਂਗਰਸ ਰਾਜ ਵਿਚ ਕਈ ਕਾਲਜਾਂ ਨਾਲ ਵਿਤਕਰਾ ਹੋਇਆ ਹੈ ਅਤੇ ਇਸੇ ਤਰ੍ਹਾਂ ਦਾ ਇਕ ਕਾਲਜ ਮੇਰੇ ਆਪਣੇ ਹਲਕੇ ਵਿਚ ਹੈ ਉਥੇ ਗ੍ਰਾਂਟਾਂ ਮਨਜ਼ੂਰ ਹੋਈਆਂ ਪਰ ਦਿਤੀਆਂ ਨਹੀਂ ਔਰ ਵਿਦਹੋਲਡ ਕਰ ਲਈਆਂ। ਜਿਨ੍ਹਾਂ ਕਾਲਜਾਂ ਨਾਲ ਵਿੱਤਕਰਾ ਹੋਇਆ ਸੀ, ਕੀ ਉਨ੍ਹਾਂ ਨੂੰ ਹੁਣ ਜ਼ਿਆਦਾ ਗ੍ਰਾਂਟਸ ਦਿਤੀਆਂ ਜਾਣਗੀਆਂ ?

**ਮੰਤਰੀ :** ਅਗਰ ਕੋਈ ਇਹੋ ਜਿਹਾ ਕੇਸ ਹੈ ਤਾਂ ਮੇਰੇ ਨੋਟਿਸ ਵਿੱਚ ਲਿਆ ਦੇਣ ਮੈਂ ਵੇਖ ਲਵਾਂਗਾ।

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ 50 ਲੱਖ ਰੁਪਿਆ ਕਿਹਾ ਹੈ ਇਹ ਬਜਟ ਵਿਚ ਤਾਂ ਰਖਿਆ ਨਹੀਂ। ਕੀ ਇਹ ਅਗਲੇ ਸਾਲ ਦੇ ਵਿਚ ਸਪਲੀਮੈਂਟਰੀ ਲਿਆਉਣਗੇ ?

**ਮੰਤਰੀ :** ਐਜੂਕੇਸ਼ਨ ਡਿਪਾਰਟਮੈਂਟ ਦੇ ਬਜਟ ਵਿਚੋਂ ਜਿੰਨਾ ਹੋ ਸਕਿਆ ਦੇ ਦਿਆਂਗੇ ਅਤੇ ਬਾਕੀ ਲਈ ਸਪਲੀਮੈਂਟਰੀ ਵਿਚ ਲੈ ਆਵਾਂਗੇ।

**ਸਰਦਾਰ ਬੇਅੰਤ ਸਿੰਘ :** ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਇਹ ਜਿਹੜਾ 50 ਲੱਖ ਰੁਪਿਆ ਰਖਿਆ ਹੈ, ਚੰਗੀ ਗਲ ਹੈ, ਇਸ ਦੇ ਵੰਡਣ ਦਾ ਕਰਾਈਟੇਰੀਆ ਕੀ ਹੋਵੇਗਾ ; ਅਤੇ ਜਿਹੜੇ ਜ਼ਿਆਦਾ ਗਰੀਬ ਕਾਲਜ ਹਨ ਉਨ੍ਹਾਂ ਨੂੰ ਜ਼ਿਆਦਾ ਦਿੱਤਾ ਜਾਏਗਾ ਜਾਂ ਫੇਵਰਟਿਜ਼ਮ ਕੀਤੀ ਜਾਏਗੀ ?

**ਮੰਤਰੀ :** ਇਸ ਦੇ ਲਈ ਨਿਯਮ ਤਿਆਰ ਕਰ ਰਹੇ ਹਾਂ, ਜਿਹੜੇ ਕਾਲਜ ਫਾਰ ਵੂਮਨ ਹਨ ਔਰ ਜਿਹੜੇ ਕਾਲਜ ਪਿੰਡਾਂ ਵਿਚ ਹਨ ਔਰ ਗਰੀਬ ਹਨ ਉਨ੍ਹਾਂ ਦਾ ਜ਼ਿਆਦਾ ਖਿਆਲ ਰਖਿਆ ਜਾਏਗਾ। ਸਾਰੀ ਗਲ ਸੋਚ ਕੇ ਕੀਤੀ ਜਾਏਗੀ।

**ਸ਼੍ਰੀ ਰਮੇਸ਼ ਚੰਦਰ :** ਕੀ ਮੰਤਰੀ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਜਿਹੜੇ 9 ਸਿਕ ਕਾਲਜਾਂ ਨੂੰ ਟੇਕ ਓਵਰ ਕੀਤਾ ਹੈ ਓਨ੍ਹਾਂ ਲਈ 1.49 ਕਰੋੜ ਰੁਪਏ ਰਖੇ ਹਨ ਅਤੇ 36 ਗੌਰਮਿੰਟ ਕਾਲਜ ਚਲਾਉਣ ਵਾਸਤੇ 4 ਕਰੋੜ ਰੁਪਏ ਰਖੇ ਹਨ। ਇਹ ਜਿਹੜੇ 142 ਸਿੱਕ ਕਾਲਜ ਹਨ ਉਨ੍ਹਾਂ ਲਈ 50 ਲੱਖ ਰੁਪਏ ਰਖੇ ਹਨ ਕੀ ਇਹ ਮਹਿਸੂਸ ਨਹੀਂ ਕਰਦੇ ਕਿ ਇਹ ਰਕਮ ਉਨ੍ਹਾਂ ਵਾਸਤੇ ਥੋੜ੍ਹੀ ਹੈ ?

**ਮੰਤਰੀ :** ਸਪੀਕਰ ਸਾਹਿਬ, ਕੱਲ੍ਹ ਮੈਂ ਐਜੂਕੇਸ਼ਨ ਦੀ ਗ੍ਰਾਂਟ ਤੇ ਬੋਲਦਿਆਂ ਸਾਰੇ ਹਾਊਸ ਦੀ ਗਿਆਤ ਲਈ ਸਾਰੀ ਗਲ ਵਿਸਥਾਰ ਨਾਲ ਦੱਸੀ ਸੀ। ਜਿਹੜੇ ਗੌਰਮਿੰਟ ਕਾਲਜ ਹਨ ਓਨ੍ਹਾਂ ਵਿਚ 30 ਹਜ਼ਾਰ ਬੱਚੇ ਪੜ੍ਹਦੇ ਹਨ ਅਤੇ ਜਿਹੜੇ 142 ਕਾਲਜ ਹਨ ਉਨ੍ਹਾਂ ਵਿਚ ਸਿਰਫ 80 ਹਜ਼ਾਰ ਬੱਚੇ ਹਨ। ਗੌਰਮਿੰਟ ਕਾਲਜਾਂ ਵਿਚ ਬਹੁਤ ਜ਼ਿਆਦਾ ਫੈਸਿਲਿਟੀਜ਼ ਹੁੰਦੀਆਂ ਹਨ ਜਿਵੇਂ ਹੋਸਟਲਜ਼, ਸਾਈਕਲ ਸ਼ੈਡ, ਲਿਬਾਰਟਰੀ, ਲਾਇਬ੍ਰੇਰੀ ਆਦਿ। ਇਹ ਚੀਜ਼ਾਂ ਪ੍ਰਾਈਵੇਟ ਕਾਲਜਾਂ ਵਿਚ ਘੱਟ ਮਿਲਦੀਆਂ ਹਨ। ਅਸੀਂ 1.49 ਕਰੋੜ ਪਹਿਲਾਂ ਅਤੇ 50 ਲੱਖ ਹੁਣ ਐਡਹਾਕ ਗ੍ਰਾਂਟ ਦੇ ਰਹੇ ਹਾਂ। ਕੁਲ ਡੈਫਿਸਿਟ ਉਨ੍ਹਾਂ ਦਾ 2 ਕਰੋੜ ਰੁਪਏ ਦੇ ਕਰੀਬ ਹੈ। ਜੋ ਕੁਝ ਦੇ ਰਹੇ ਹਾਂ ਇਸ ਦੇ ਨਾਲ ਜ਼ਿਆਦਾ ਸਹੂਲਤਾਂ ਮਿਲਣਗੀਆਂ।

**ਸਰਦਾਰ ਉਮਰਾਓ ਸਿੰਘ :** ਯੂ. ਜੀ. ਸੀ. ਦੇ ਗਰੇਡਜ਼ ਜਿਹੜੇ ਲਾਗੂ ਹੋਏ ਹਨ ਜਿਸ ਦੇ ਨਾਲ ਪ੍ਰਾਈਵੇਟ ਕਾਲਜਾਂ ਤੇ ਹੋਰ ਬੋਝ ਵਧਿਆ ਹੈ, ਉਹ ਕਿਨਾਂ ਹੈ ?

**ਮੰਤਰੀ :** ਇਸ ਦੇ ਵਾਸਤੇ ਸੈਪਰੇਟ ਨੋਟਿਸ ਚਾਹੀਦਾ ਹੈ।

---

**Upgradation of Civil Hospitals Amloh and Gobindgarh**

*397. **Sardar Dalip Singh Pandhi :** Will the Minister for Health be pleased to state :—

(a) whether there is any proposal under the consideration of the Government to upgrade the Civil Hospitals at Amloh and Gobindgarh by providing 25 and 50 beds therein, respectively; if so, when ;

(b) whether the Government received any application from the public of the towns or any legislator during the last few months for the upgradation of the said hospitals ; if so, the action, if any, taken thereon ?

**ਸ੍ਰੀ ਦੇਸ ਰਾਜ:** (ੳ) (i) ਇਸ ਵੇਲੇ ਸਿਵਲ ਹਸਪਤਾਲ ਅਮਲੋਹ 10 ਬਿਸਤਰਿਆਂ ਦਾ ਹੈ। ਹੋਰ ਸਟਾਫ ਤੋਂ ਇਲਾਵਾ ਉਥੇ ਦੋ ਡਾਕਟਰ ਹਨ, ਇਕ ਕਲਾਸ I ਅਤੇ ਇਕ ਕਲਾਸ II ।

(ii) ਸਿਵਲ ਹਸਪਤਾਲ ਗੋਬਿੰਦਗੜ੍ਹ ਪਹਿਲਾਂ ਹੀ 24 ਬਿਸਤਰਿਆਂ ਦਾ ਹੈ ਅਤੇ ਇਥੇ ਇਕ ਹੋਰ ਬੈਡ ਦੀ ਬੜ੍ਹੋਤਰੀ ਕੀਤੀ ਜਾਵੇਗੀ ਤਾਂ ਜੋ ਇਹ 25 ਬਿਸਤਰਿਆਂ ਦਾ ਹਸਪਤਾਲ ਬਣ ਸਕੇ। ਇਥੇ 3 ਡਾਕਟਰ ਹਨ। ਇਨ੍ਹਾਂ ਤਿੰਨਾਂ ਡਾਕਟਰਾਂ ਵਿਚ ਇਕ ਕਲਾਸ I ਹੈ।

ਇਨ੍ਹਾਂ ਹਸਪਤਾਲਾਂ ਦੀ ਹੋਰ ਅਪ-ਗਰੇਡੇਸ਼ਨ ਨੂੰ ਇਮਾਰਤ ਦੀ ਉਸਾਰੀ ਲਈ ਧਨ ਰਾਸ਼ੀ ਦੀ ਉਪਲਭਦੀ ਦੀ ਬਿਨਾ ਤੇ ਵਿਚਾਰਿਆ ਜਾਵੇਗਾ।

(ਅ) ਹਾਂ ਜੀ, ਪਰ ਧਨ ਦੀ ਘਾਟ ਕਾਰਨ ਕੋਈ ਕਾਰਵਾਈ ਨਹੀਂ ਹੋ ਸਕੀ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਮੰਤਰੀ ਸਾਹਿਬ ਦੱਸਣਗੇ ਕਿ ਇਸ ਹਸਪਤਾਲ ਦੇ ਲਈ ਧਨ ਦੀ ਪ੍ਰਾਪਤੀ ਲਈ ਕੋਈ ਵਿੱਤ ਵਿਭਾਗ ਨੂੰ ਚਿੱਠੀ ਲਿਖੀ ਹੈ ਜਾਂ ਲਿਖ ਦੇਣਗੇ ? ਗੋਬਿੰਦ ਗੜ੍ਹ ਵਿਚ ਈ. ਐਸ. ਆਈ. ਹਸਪਤਾਲ ਬੜੀ ਦੇਰ ਤੋਂ ਚਲਦਾ ਆ ਰਿਹਾ ਹੈ ਉਥੇ ਦੇ ਲੋਕਾਂ ਨੂੰ ਹੁਣ ਬੜੀ ਦਿਕਤ ਹੈ ਕਿ ਇਹ ਜਨਰਲ ਹਸਪਤਾਲ ਉਸ ਤੋਂ ਵਖਰਾ ਬਣਾਉਣਗੇ ਅਜੇ ਜੇ ਬਣਾਉਣਾ ਹੈ ਤਾਂ ਉਸ ਦੇ ਲਈ ਪੈਸਿਆਂ ਦਾਂ ਪ੍ਰਬੰਧ ਕਦ ਤਕ ਹੋ ਜਾਏਗਾ ? ਉਥੇ ਜਿਹੜੀ ਬਿਲਡਿੰਗ ਹੈ ਬੜੀ ਖਸਤਾ ਹਾਲਤ ਵਿਚ ਹੈ ਅਤੇ ਛੱਤਾਂ ਚੋਂਦੀਆਂ ਹਨ।

**ਮੰਤਰੀ :** ਸਪੀਕਰ ਸਾਹਿਬ, ਇਸ ਦਾ ਜਵਾਬ ਮੈਂ ਪਹਿਲੇ ਦੱਸ ਚੁੱਕਾ ਹਾਂ। ਜਿਥੋਂ ਤਕ ਈ. ਐਸ. ਆਈ. ਹਸਪਤਾਲ ਦਾ ਸੁਆਲ ਹੈ ਉਸ ਬਾਰੇ ਉਨ੍ਹਾਂ ਦੀ ਕਾਰਪੋਰੇਸ਼ਨ ਨਾਲ ਸਾਡੀ ਗਲ ਬਾਤ ਚਲ ਰਹੀ ਹੈ। ਮੈਂ ਗੁਜ਼ਾਰਸ਼ ਕਰਾਂਗਾ ਕਿ ਨਾਰਮਜ਼ ਦੇ ਮੁਤਾਬਕ ਸੱਬ-ਤਹਿਸੀਲ ਹੈਡਕੁਆਟਰ ਤੇ ਹਸਪਤਾਲ ਨਹੀਂ ਬਣ ਸਕਦਾ। ਅਸੀਂ ਜਿਨਾਂ ਵੀ ਹੋ ਸਕਿਆ ਨਾਰਮਜ਼ ਮੁਤਾਬਕ ਫੇਜ਼ਡ ਪ੍ਰੋਗਰਾਮ ਦੇ ਤਹਿਤ ਜਲਦੀ ਤੋਂ ਜਲਦੀ ਕੰਮ ਸ਼ੁਰੂ ਕਰ ਦਿਆਂਗੇ। ਸਾਡੀ ਸਲਾਹ ਤਾਂ ਇਥੋਂ ਤਕ ਹੈ ਕਿ ਬਲਾਕ ਲੈਵਲ ਤਕ 20, 25 ਬੈਡਜ਼ ਦਾ ਹਸਪਤਾਲ ਬਣ ਸਕੀਏ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਧਨ ਦੀ ਘਾਟ ਦੇ ਕਾਰਨ ਕੋਈ ਕਾਰਵਾਈ ਨਹੀਂ ਹੋ ਸਕੀ। ਮੈਂ ਇਨ੍ਹਾਂ ਨੂੰ ਪੁੱਛਦਾ ਹਾਂ ਕਿ ਕੀ ਇਨ੍ਹਾਂ ਨੇ ਫਾਈਨਾਂਸ ਡਿਪਾਰਟਮੈਂਟ ਨੂੰ ਧਨ ਵਾਸਤੇ ਲਿਖਿਆ ਹੈ, ਜੇ ਲਿਖਿਆ ਹੈ ਤਾਂ ਕੀ ਧਨ ਮਿਲਿਆ ਹੈ ਜਾਂ ਨਹੀਂ ? ਮੈਂ ਦਸਦਾ ਹਾਂ ਕਿ ਇਹ ਬੜਾ ਪੁਰਾਣਾ ਸ਼ਹਿਰ ਹੈ ਅਤੇ ਇਹ ਹਸਪਤਾਲ ਪੈਪਸੂ ਦੇ ਵੇਲੇ ਦਾ ਚਲਿਆ ਆਉਂਦਾ ਹੈ, ਇਹ ਪਹਿਲਾਂ ਜ਼ਿਲ੍ਹਾ ਸੀ ਪਰ ਕਾਂਗਰਸੀਆਂ ਨੇ ਸੱਬ-ਤਹਿਸੀਲ ਬਣਾ ਦਿੱਤਾ। ਸਾਰੇ ਇਲਾਕੇ ਵਿਚ ਧੱਕੇ ਸ਼ਾਹੀ ਹੋਈ ਹੈ। ਕੀ ਸਰਕਾਰ ਨਾਲ ਗਲ ਬਾਤ ਕਰਕੇ ਕੁਝ ਕਰਨਗੇ ?

**ਮੰਤਰੀ :** ਉਹ ਸਬ-ਡਿਵੀਜ਼ਨ ਨਹੀਂ ਹੈ।

**ਸਰਦਾਰ ਦਲੀਪ ਸਿੰਘ ਪਾਂਧੀ :** ਜੇ ਐਮਰਜੈਂਸੀ ਵੇਲੇ ਉਥੇ ਜ਼ਿਆਦਤੀ ਕੀਤੀ ਗਈ ਹੋਵੇ ਤਾਂ ਹੁਣ ਸਰਕਾਰ ਦਾ ਫਰਜ਼ ਬਣਦਾ ਹੈ ਕਿ ਉਥੇ ਦੇ ਹਸਪਤਾਲ ਦੀ ਅਪਗਰੇਡੇਸ਼ਨ ਕੀਤੀ ਜਾਵੇ। ਉਸ ਜਗ੍ਹਾ ਦੀ ਅਹਿਮੀਅਤ ਨੂੰ ਮੁੱਖ ਰਖਦੇ ਹੋਏ, ਉਥੇ ਸਪੈਸ਼ਲ ਕੰਸਿਡਰੇਸ਼ਨ ਦਿੱਤੀ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਗੁਜ਼ਾਰਿਸ਼ ਕੀਤੀ ਸੀ ਕਿ ਸਬ-ਡਿਵੀਜ਼ਨਲ ਲੈਵਲ ਤੇ ਕਰ ਰਹੇ ਹਾਂ। ਇਹ ਸਬ-ਤਹਿਸੀਲ ਹੈ, ਸਬ-ਡਿਵੀਜ਼ਨ ਨਹੀਂ ਹੈ। ਲੇਕਿਨ ਇਸਦੇ ਬਾਵਜੂਦ, ਜ਼ਰੂਰਤ ਨੂੰ ਮੁੱਖ ਰਖਦੇ ਹੋਏ ਸਟਾਫ 25 ਬੇਡਜ਼ ਦਾ ਦਿੱਤਾ ਗਿਆ ਹੈ ਤਾਂ ਕਿ ਕੋਈ ਤਕਲੀਫ ਨਾ ਹੋਵੇ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਪਹਿਲੇ ਸਪਲੀਮੈਂਟਰੀ ਦਾ ਜਵਾਬ ਦਿੰਦੇ ਹੋਏ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਈ. ਐਸ. ਆਈ. ਕਾਰਪੋਰੇਸ਼ਨ ਨਾਲ ਗੱਲ ਬਾਤ ਕਰ ਰਹੇ ਹਾਂ ਕਿ ਉਥੇ ਵੱਖਰਾ ਹਸਪਤਾਲ ਬਣਾ ਦਿੱਤਾ ਜਾਵੇ। ਕੀ ਮਨਿਸਟਰ ਸਾਹਿਬ ਦੀ ਇਹ ਗਿਆਤ ਵਿੱਚ ਹੈ ਕਿ ਈ. ਐਸ. ਆਈ. ਕਾਰਪੋਰੇਸ਼ਨ ਦੀ 1 ਕਰੋੜ ਰੁਪਿਆ ਦੇਣ ਦੀ ਆਫਰ ਪੰਜਾਬ ਕੋਲ ਦੋ ਸਾਲ ਦੀ ਪਈ ਹੈ ਪਰ ਇਨ੍ਹਾਂ ਨੇ ਉਹ ਯੂਟੇਲਾਈਜ਼ ਨਹੀਂ ਕੀਤੀ। ਕੀ ਮਨਿਸਟਰ ਸਾਹਿਬ ਇਸ ਗਲ ਵੱਲ ਧਿਆਨ ਦੇ ਕੇ ਉਸਦੀ ਯੂਟੇਲਾਈਜ਼ੇਸ਼ਨ ਕਰਾਉਣਗੇ ਨਹੀਂ ਤਾਂ ਉਹ ਵਿਦਡਰਾ ਕਰ ਲੈਣਗੇ ?

**ਮੰਤਰੀ :** ਮੈਂ ਪਹਿਲਾਂ ਹੀ ਗੁਜ਼ਾਰਿਸ਼ ਕੀਤੀ ਹੈ। ਇਹ ਬੜੀ ਅਫਸੋਸ ਦੀ ਗਲ ਹੈ ਕਿ ਸਾਨੂੰ ਪੈਸੇ ਮਿਲਦੇ ਸਨ ਅਤੇ ਉਹ ਦੋ ਸਾਲ ਤੋਂ ਲਿੱਤੇ ਨਹੀਂ ਗਏ। ਅਸੀਂ ਪਰੋਪੋਜ਼ਲ ਬਣਾਈ ਸੀ। ਈ. ਐਸ. ਆਈ. ਕਾਰਪੋਰੇਸ਼ਨ ਦੇ ਡਾਇਰੈਕਟਰ ਜਨਰਲ ਨੂੰ ਬੁਲਾ ਕੇ ਹਸਪਤਾਲ ਵੀ ਦਿਖਾਏ ਹਨ। ਅਸੀਂ ਆਪਣੇ ਜੁਆਇੰਟ ਡਾਇਰੈਕਟਰ ਦੀ ਡਿਊਟੀ ਲਾਈ ਹੈ ਕਿ ਸਾਰੀ ਗਲ ਨੂੰ ਪਰਸਿਊ ਕਰਕੇ ਜਲਦੀ ਤੋਂ ਜਲਦੀ ਉਥੋਂ ਇਹ ਫੈਸਿਲਟੀ ਹਾਸਲ ਕੀਤੀ ਜਾਵੇ।

**ਸ੍ਰੀ ਅ. ਵਿਸ਼ਵਾਨਾਥਨ :** ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਨੂੰ ਇਸ ਗਲ ਦਾ ਗਿਆਨ ਹੈ ਕਿ ਇੰਪਲਾਈਜ਼ ਸਟੇਟ ਇਨਸ਼ੋਰੈਂਸ ਐਕਟ ਦੇ ਤਹਿਤ ਜੇ ਕਿਸੇ ਇੰਡਸਟਰੀਅਲ ਯੂਨਿਟ ਦੀ ਡਿਸਕਵਰੀ ਹੋਏ ਤਾਂ ਰਿਟਰੋਸਪੈਕਟਿਵ ਇਫੈਕਟ ਤੋਂ ਉਸ ਫੈਕਟਰੀ ਦੇ ਮਾਲਕਾਂ ਤੋਂ ਪਿਛਲੇ 10 ਸਾਲਾਂ ਦੇ ਪੈਸੇ ਲੈ ਲਏ ਜਾਂਦੇ ਹਨ। ਹਜ਼ਾਰਾਂ ਰੁਪਏ ਇੰਪਲਾਈਜ਼ ਦੇ ਜਾ ਚੁੱਕੇ ਹਨ। ਇੰਪਲਾਈਜ਼ ਕਈ ਛੱਡ ਕੇ ਚਲੇ ਜਾਂਦੇ ਹਨ ਉਨ੍ਹਾਂ ਨੂੰ ਕੋਈ ਬੈਨੀਫਿਟ ਨਹੀਂ ਮਿਲਦਾ। ਈ. ਐਸ. ਆਈ. ਕੋਲ ਪੰਜਾਬ ਦੇ ਇੰਡਸਟਰੀਅਲ ਇੰਪਲਾਈਜ਼ ਦਾ ਸਰਪਲੱਸ ਅਮਾਊਂਟ ਪਿਆ ਹੈ। ਕਾਨੂੰਨੀ ਤੌਰ ਤੇ ਮਿਲ ਮਾਲਕਾਂ ਤੋਂ ਤਾਂ ਇਹ ਲੈ ਲਿਆ ਗਿਆ ਹੈ, ਕੀ ਸਰਕਾਰ ਉਹ ਰੁਪਿਆ ਉਨ੍ਹਾਂ ਤੋਂ ਵਾਪਸ ਲੈਣ ਲਈ ਤਿਆਰ ਹੈ ?

**Mr. Speaker :** Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWER TO STARRED QUESTION LAID ON THE TABLE OF THE HOUSE UNDER RULE 38

### ਰਾਜਿੰਦਰਾ ਹਸਪਤਾਲ ਪਟਿਆਲਾ ਦੇ ਗਾਇਨੀਕਾਲੋਜੀ ਵਾਰਡ ਵਿਚੋਂ ਇਕ ਬੱਚਾ ਚੁੱਕਿਆ ਜਾਣਾ।

*400. **ਕਾਮਰੇਡ ਬਲਦੇਵ ਸਿੰਘ ਲੂੰਬਾ** : ਕੀ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਇਹ ਠੀਕ ਹੈ ਕਿ ਸਾਲ 1974-75, 1975-76 ਦੇ ਦੌਰਾਨ ਰਾਜਿੰਦਰਾ ਹਸਪਤਾਲ, ਪਟਿਆਲਾ, ਦੇ ਗਾਇਨੀਕਾਲੋਜੀ ਵਾਰਡ ਵਿਚੋਂ ਬਿਜਲੀ ਬੰਦ ਹੋ ਜਾਣ ਤੇ ਇਕ

[ਕਾਮਰੇਡ ਬਲਦੇਵ ਸਿੰਘ ਲੰਬਾ]

ਬੱਚਾ ਚੁੱਕਿਆ ਗਿਆ ਸੀ, ਜੇਕਰ ਅਜਿਹਾ ਹੋਵੇ ਤਾਂ ਕੀ ਇਸ ਮਾਮਲੇ ਵਿਚ ਪੜਤਾਲ ਹੋਈ ਸੀ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਉਕਤ ਪੜਤਾਲ ਦੀ ਰਿਪੋਰਟ ਤੇ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਆਤਮਾ ਸਿੰਘ** (ਵਿਕਾਸ ਤੇ ਪੰਚਾਇਤ ਮੰਤਰੀ) : (ੳ) ਨਹੀਂ ਜੀ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।

## UNSTARRED QUESTIONS AND ANSWERS

### Agreement between Punjab and Haryana Governments for Inter-State Bus Routes

**114. Comrade Satya Pal Dang :** Will the Minister of State for Transport and Civil Aviation be pleased to state;—

(a) whether in September, 1977 or at any time in 1976 or 1977, the Government arrived at an agreement with the Haryana Government regarding the operation of inter-state bus routes, if so, the terms and conditions thereof ;

(b) whether there has been any violation of the said agreement on the part of the either Government, if so, the nature thereof ;

(c) the steps taken by the Government to rectify the position ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਹਾਂ ਜੀ । ਯੂਨੀਅਨ ਮੰਤਰੀ, ਸ਼ਿਪਿੰਗ ਤੇ ਟਰਾਂਸਪੋਰਟ ਦੇ ਕਮਰੇ ਵਿੱਚ ਮਿਤੀ 7 ਸਤੰਬਰ, 1976 ਨੂੰ ਹੋਈ ਮੀਟਿੰਗ ਵਿਚ ਇਹ ਸਮਝੌਤਾ ਹੋਇਆ ਕਿ ਦੋਹੇ ਸਟੇਟਾਂ ਅੰਤਰ-ਸਟੇਟਾਂ ਰੂਟਾਂ ਤੇ ਬੱਸ ਸੇਵਾ ਚਾਲੂ ਕਰਨ ਅਤੇ ਹਰ ਸਟੇਟ ਇਕ ਦੂਸਰੇ ਦੇ ਖੇਤਰ ਵਿਚ 20,000 ਕਿਲੋਮੀਟਰ ਦੇ ਹਿਸਾਬ ਨਾਲ ਉਪਰੇਸ਼ਨ ਕਰਨ । 20,000 ਕਿਲੋਮੀਟਰ ਦਾ ਰੂਟ ਜਿਸ ਤੇ ਉਪਰੇਸ਼ਨ ਕਰਨਾ ਹੈ, ਉਹ ਉਹੀ ਹੋਵੇਗਾ ਜੋ ਨਵੰਬਰ, 1975 ਨੂੰ ਮਿਥਿਆ ਗਿਆ ਸੀ, ਬਸ਼ਰਤੇ ਕਿ ਥੋੜ੍ਹੀ ਬਹੁਤ ਇਸ ਹੱਦ ਤੱਕ ਐਡਜਸਟਮੈਂਟ ਕੀਤੀ ਜਾਵੇ ਕਿ ਹਰ ਸਟੇਟ ਵਿੱਚ 20,000 ਕਿਲੋਮੀਟਰ ਪੂਰੇ ਹੋ ਸਕਣ ।

(ਅ) ਹਾਂ ਜੀ । ਹਰਿਆਣਾ ਸਰਕਾਰ ਨੇ ਮਿਤੀ 22 ਨਵੰਬਰ, 1976 ਵਿਚ ਹਿਮਾਚਲ ਪ੍ਰਦੇਸ਼ ਨਾਲ ਐਗਰੀਮੈਂਟ ਕੀਤਾ ਜਿਸ ਮੁਤਾਬਕ ਨਵੀਆਂ ਸੇਵਾਵਾਂ ਚਾਲੂ ਕੀਤੀਆਂ ਜਿਸ ਮੁਤਾਬਕ 656 ਕਿਲੋਮੀਟਰ ਪੰਜਾਬ ਖੇਤਰ ਵਿਚ ਰੂਟ ਚਲਾਇਆ ਜਿਸ ਦੀ ਆਗਿਆ ਸਾਡੇ ਪਾਸੋਂ ਨਹੀਂ ਲਈ ਗਈ। ਰੀਜ਼ਨਲ ਟਰਾਂਸਪੋਰਟ ਅਥਾਰਿਟੀ ਹਰਿਆਣਾ ਇਹਨਾਂ ਰੂਟਾਂ ਤੇ ਸਾਡੇ ਪਰਮਿਟਾਂ ਤੇ ਕਾਊਂਟਰ ਸਾਇਨ ਵੀ ਨਹੀਂ ਕਰਦੇ ਜੋ ਬਠਿੰਡਾ-ਸੂਰਤਗੜ੍ਹ, ਫਤਹਿਗੜ੍ਹ ਸਾਹਿਬ-ਦਿੱਲੀ ਤੇ ਚੰਡੀਗੜ੍ਹ-ਦਿੱਲੀ (ਏਅਰ ਕੰਡੀਸ਼ਨ) ਹਨ ।

(ੲ) ਹਰਿਆਣਾ ਸਰਕਾਰ ਨਾਲ ਇਹ ਮਾਮਲਾ ਪੰਜਾਬ ਸਰਕਾਰ ਨੇ ਉਠਾਇਆ ਹੈ ਕਿ ਆਪਣੇ ਉਪਰੇਸ਼ਨ ਪੰਜਾਬ ਸਟੇਟ ਵਿਚ ਸਮਝੌਤੇ ਦੇ ਮੁਤਾਬਿਕ 20,000 ਕਿਲੋਮੀਟਰ ਤੱਕ ਸੀਮਤ ਰੱਖਣ ।

---

**Unstarred Question No. *115**

(Reply to Unstarred Question No. 115 has not been received.)

---

**Selection of Social Study Masters**

**116. Comrade Satya Pal Dang :** Will the Minister for Education be pleased to state:—

(a) the date when Social Study Masters and Mistresses were selected last for appointments together with their number category-wise ;

(b) the number of such masters and mistresses who were actually given appointments ;

(c) the time by which the remaining persons are likely to be given appointments;

(d) whether there is any reserved quota for Social Study Mistresses, if so, the percentage thereof ;

(e) whether the said percentage has stood complied with as on 1st February, 1978 ;

(f) the number of *ad-hoc* Social Study Masters as well as Mistresses working in the Government Schools as on 1st February, 1978?

**ਸਰਦਾਰ ਸੁਖਜਿੰਦਰ ਸਿੰਘ ਖੇਰਾ :** (ੳ)

| ਕੈਟਾਗਰੀ | ਚੋਣ ਦੀ ਮਿਤੀ | ਗਿਣਤੀ |
|---|---|---|
| (1) ਮਾਸਟਰਜ਼ | 19-2-77 | 1923 |
| (2) ਮਿਸਟਰੈਸਾਂ | 2-2-76 | 2753 |

(ਅ) (1) ਮਾਸਟਰਜ਼--500

(2) ਮਿਸਟਰੈਸਾਂ--791

(ੲ) ਬਾਕੀ ਰਹਿੰਦੇ ਵਿਅਕਤੀਆਂ ਨੂੰ ਨਿਯੁਕਤੀ ਦੇਣ ਲਈ ਕੋਈ ਵਿਸ਼ੇਸ਼ ਮਿਤੀ ਨਹੀਂ ਦੱਸੀ ਜਾ ਸਕਦੀ ਕਿਉਂਕਿ ਉਹ ਖਾਲੀ ਆਸਾਮੀ ਦੀ ਉਪਲਬਧੀ ਤੇ ਨਿਰਭਰ ਹੈ।

---

*For Unstarred Question No. 115 and reply thereto, please see Appendix to this Debate.

[ਵਿਦਿਆ ਮੰਤਰੀ]

(ਸ) ਹਾਂ ਜੀ 40%.

(ਹ) ਹਾਂ ਜੀ ।

(ਕ) (1) ਮਾਸਟਰਜ਼--1061

(2) ਮਿਸਟਰੈਸਾਂ--1151

**Unstarred Question No. 117**

**(Extension has been asked for in respect of Unstarred Question No. 117)**

ਅ.ਸ.ਪ. ਨੰ : 2687-4ਸ2-78/

ਦੇਸ ਰਾਜ,

ਸਿਹਤ ਅਤੇ ਪਰਿਵਾਰ ਭਲਾਈ ਮੰਤਰੀ,
ਪੰਜਾਬ, ਚੰਡੀਗੜ੍ਹ ।
ਮਿਤੀ, 21 ਮਾਰਚ, 1978

ਵਿਸ਼ਾ : ਵਿਧਾਨ ਸਭਾ ਸੁਆਲ ਨੰ: 117 (ਅਨਸਟਾਰਡ) ਵੱਲੋਂ ਕਾਮਰੇਡ ਸੱਤ ਪਾਲ ਡਾਂਗ, ਐਮ. ਐਲ. ਏ.

ਪਿਆਰੇ ਰਵੀਇੰਦਰ ਸਿੰਘ ਜੀ,

ਵਿਧਾਨ ਸਭਾ ਦੇ ਸੁਆਲ ਨੰ: 117 ਜੋ ਮਿਤੀ 22 ਮਾਰਚ, 1978 ਦੇ ਅਨਸਟਾਰਡ ਸੁਆਲਾਂ ਦੀ ਲਿਸਟ ਵਿਚ ਕਾਮਰੇਡ ਸੱਤਿਆ ਪਾਲ ਡਾਂਗ, ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ।

2. ਜਦੋਂ ਸਬੰਧਤ ਸੂਚਨਾ ਇਕੱਠੀ ਹੋ ਗਈ ਤਾਂ ਜਵਾਬ ਦਿੱਤਾ ਜਾਵੇਗਾ ।

ਹਿਤੂ,

(ਦੇਸ ਰਾਜ)

ਸਰਦਾਰ ਰਵੀ ਇੰਦਰ ਸਿੰਘ,
ਸਪੀਕਰ,
ਪੰਜਾਬ ਵਿਧਾਨ ਸਭਾ ।

**Removal of Disparity between the Engineering Lecturers and the Non-Engineering Lecturers in the State**

**137. Vaid Kartar Singh :** Will the Minister for Public Works be pleased to state:—

Whether it is a fact that the Non-Engineering Lecturers Government Polytechnics Association, Punjab, met the Chief

Minister on 1st September, 1977 and handed over a Memorandum regarding removal of disparity between the pay scales of Engineering Lecturers and Non-Engineer Lecturers in the State, if so, the details of the Memorandum and the action taken thereon ?

**ਸਰਦਾਰ ਰਣਧੀਰ ਸਿੰਘ ਚੀਮਾ** : ਹਾਂ ਜੀ।

ਪੋਲੀਟੈਕਨਿਕਸ ਅਪਲਾਈਡ ਸਾਇੰਸ ਲੈਕਚਰਾਰ ਐਸੋਸੀਏਸ਼ਨ ਪੰਜਾਬ, ਵੱਲੋਂ ਮੁੱਖ ਮੰਤਰੀ ਜੀ ਨੂੰ ਮਿਤੀ 1 ਸਤੰਬਰ, 1977 ਨੂੰ ਪੇਸ਼ ਕੀਤੇ ਗਏ ਮੈਮੋਰੰਡਮ ਵਿੱਚ ਇਹ ਬਿਆਨ ਕੀਤਾ ਗਿਆ ਹੋਇਆ ਹੈ ਕਿ ਭਾਵੇਂ ਸਰਕਾਰ ਨੇ ਇਹ ਗਲ ਮੰਨ ਲਈ ਹੈ ਕਿ ਉਨ੍ਹਾਂ ਦੀ ਇੰਜੀਨੀਅਰਿੰਗ ਲੈਕਚਰਾਰਾਂ ਅਤੇ ਨਾਨ-ਇੰਜੀਨੀਅਰਿੰਗ ਲੈਕਚਰਾਰਾਂ ਦੇ ਤਨਖਾਹ ਸਕੇਲਾਂ ਵਿਚ ਫਰਕ ਨੂੰ ਦੂਰ ਕਰਨ ਦੀ ਮੰਗ ਹੱਕੀ ਹੈ ਪਰ ਉਹ ਆਪਣੇ ਫੈਸਲੇ ਨੂੰ ਅੰਤਮ ਰੂਪ ਨਹੀਂ ਦੇ ਰਹੇ ਹਨ ਅਤੇ ਨਾ ਹੀ ਉਸ ਨੂੰ ਲਾਗੂ ਕਰ ਰਹੇ ਹਨ।

ਮੈਮੋਰੰਡਮ ਵਿੱਚ ਦੱਸੀ ਗਈ ਪੋਜੀਸ਼ਨ ਸਹੀ ਨਹੀਂ ਹੈ। ਅਸਲ ਵਿਚ ਸਰਕਾਰ ਨੇ ਲੈਕਚਰਾਰ ਇੰਜੀਨੀਅਰਿੰਗ ਵਿਸ਼ੇ ਅਤੇ ਲੈਕਚਰਾਰ ਨਾਨ-ਇੰਜੀਨੀਅਰਿੰਗ ਵਿਸ਼ੇ ਦੇ ਤਨਖਾਹ ਦੇ ਅੰਤਰ ਨੂੰ ਦੂਰ ਕਰਨ ਦਾ ਕੋਈ ਫੈਸਲਾ ਨਹੀਂ ਕੀਤਾ ਹੋਇਆ ਸੀ।

---

ਪਿੰਡ ਮਰਗਿੰਦਪੁਰਾ, ਜ਼ਿਲ੍ਹਾ ਅੰਮ੍ਰਿਤਸਰ ਦੀਆਂ ਪੱਤੀਆਂ ਦੇ ਲੰਬੜਦਾਰਾਂ ਵੱਲ ਬਕਾਇਆ ਸਰਕਾਰੀ ਮਾਲੀਆ।

139. **ਸਰਦਾਰ ਕਿਰਪਾਲ ਸਿੰਘ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਪੱਤੀ ਕਾਮਰਾ, ਪੱਤੀ ਹਸਲਾ ਅਤੇ ਪੱਤੀ ਪੋਸਤੀ, ਪਿੰਡ ਮਰਗਿੰਦਪੁਰਾ, ਤਹਿਸੀਲ ਪੱਟੀ, ਜ਼ਿਲ੍ਹਾ ਅੰਮ੍ਰਿਤਸਰ ਦੇ ਲੰਬੜਦਾਰਾਂ ਵੱਲ ਕ੍ਰਮਵਾਰ 1 ਅਕਤੂਬਰ, 1977, 1 ਮਾਰਚ, 1977, 1 ਅਕਤੂਬਰ, 1976, 1 ਮਾਰਚ, 1976, 1 ਅਕਤੂਬਰ, 1975, 1 ਅਕਤੂਬਰ, 1974, 1 ਮਾਰਚ, 1974, 1 ਅਕਤੂਬਰ, 1973 ਅਤੇ 1 ਮਾਰਚ, 1973 ਨੂੰ ਕਿੰਨਾਂ ਸਰਕਾਰੀ ਮਾਲੀਆ ਬਕਾਇਆ ਸੀ ;

(ਅ) ਉਪਰੋਕਤ ਰਕਮ ਸਬੰਧਤ ਲੰਬੜਦਾਰਾਂ ਪਾਸੋਂ ਕਿਸ ਕਿਸ ਤਰੀਕ ਨੂੰ ਵਸੂਲ ਕੀਤੀ ਗਈ ;

(ੲ) ਕੀ ਉਪਰੋਕਤ ਸਮੇਂ ਦੇ ਦੌਰਾਨ ਉਪਰੋਕਤ ਲੰਬੜਦਾਰਾਂ ਨੇ ਤਹਿਸੀਲਦਾਰ ਪੱਟੀ ਨੂੰ ਕਸੂਰਵਾਰਾਂ ਵੱਲ ਕਿੰਨੀ ਰਕਮ ਬਕਾਇਆ ਸੀ ;

(ਸ) ਕੀ ਇਹ ਠੀਕ ਹੈ ਕਿ ਉਕਤ ਲੰਬੜਦਾਰਾਂ ਨੇ ਸਰਕਾਰੀ ਪੈਸਾ ਆਪਣੇ ਘਰੇਲੂ ਕੰਮ ਲਈ ਵਰਤਿਆ ; ਜੇਕਰ ਅਜਿਹਾ ਹੋਵੇ ਤਾਂ ਕੀ ਉਨ੍ਹਾਂ ਪਾਸੋਂ ਕੋਈ ਵਿਆਜ ਵਸੂਲਿਆ ਗਿਆ ਸੀ ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ਅਤੇ ਸਰਕਾਰ ਨੇ ਉਕਤ ਲੰਬੜਦਾਰਾਂ ਵਿਰੁਧ ਕੀ ਕਾਰਵਾਈ ਕੀਤੀ ;

(ਹ) ਉਪਰੋਕਤ ਭਾਗ (ੳ) ਵਿਚ ਵਰਣਿਤ ਸਮੇਂ ਦੇ ਦੌਰਾਨ ਪਿੰਡ ਨੌਸ਼ਹਿਰਾ, ਤਹਿਸੀਲ ਪੱਟੀ ਦੇ ਲੰਬੜਦਾਰਾਂ ਵੱਲ ਕਿੰਨੀ ਰਕਮ ਬਕਾਇਆ ਸੀ ਅਤੇ ਵਸੂਲੀ ਦੀ ਵਰਤਮਾਨ ਪੁਜੀਸ਼ਨ ਕੀ ਹੈ ?

**ਜਥੇਦਾਰ ਜੀਵਨ ਸਿੰਘ ਉਮਰਾਨੰਗਲ** : (ੳ) ਪਿੰਡ ਮਰਗਿੰਦਪੁਰਾ, ਤਹਿਸੀਲ ਪੱਟੀ ਦੇ ਨੰਬਰਦਾਰਾਂ ਵੱਲ ਪੱਤੀਵਾਰ-ਬਕਾਇਆ ਦਾ ਵਿਵਰਣ ਸੂਚੀ 'ੳ' ਤੇ ਵੇਖਿਆ ਜਾਵੇ ।

(ਅ) ਪਿੰਡ ਮਰਗਿੰਦਪੁਰਾ ਦੇ ਨੰਬਰਦਾਰਾਂ ਤੋਂ ਵਸੂਲੀ ਦਾ ਵਿਵਰਣ ਪੱਤੀਵਾਰ ਸੂਚੀ 'ਅ' ਤੇ ਵੇਖਿਆ ਜਾਵੇ ।

(ੲ) ਸਰਵਸ਼੍ਰੀ ਜਾਗੀਰ ਸਿੰਘ ਨੰਬਰਦਾਰ, ਪੱਤੀ ਕਾਮਰਾ ਅਤੇ ਕਰਤਾਰ ਸਿੰਘ ਨੰਬਰਦਾਰ ਪੱਤੀ ਹਸਨਾ ਨੇ ਕਸੂਰਵਾਰ ਵਿਅਕਤੀਆਂ ਦੀ ਜੋ ਸੂਚੀਆਂ ਦਿਤੀਆਂ ਸਨ, ਉਹਨਾਂ ਵਿਚ ਫਸਲਵਾਰ ਸੂਚਨਾ ਨਾ ਹੋਣ ਵੱਜੋਂ ਉਨ੍ਹਾਂ ਨੂੰ ਵਾਪਿਸ ਕਰ ਦਿਤੀਆਂ ਸਨ । ਸ੍ਰੀ ਗੁਰਚਰਨ ਸਿੰਘ ਨੰਬਰਦਾਰ ਪੱਤੀ ਪੋਸਤੀ ਨੇ ਕਸੂਰਵਾਰਾਂ ਦੀ ਕੋਈ ਸੂਚੀ ਨਹੀਂ ਦਿਤੀ ਸੀ । ਉਕਤ ਸਾਰੇ ਨੰਬਰਦਾਰਾਂ ਵਿਰੁੱਧ ਵਸੂਲੀ ਦੀ ਕਾਰਵਾਈ ਹੋ ਰਹੀ ਹੈ ।

(ਸ) ਇਹ ਠੀਕ ਨਹੀਂ । ਇਸ ਬਾਰੇ ਕੋਈ ਸ਼ਿਕਾਇਤ ਪ੍ਰਾਪਤ ਨਹੀਂ ਹੋਈ । ਇਸ ਵੱਜੋਂ ਵਿਆਜ ਆਦਿ ਵਸੂਲਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ । ਨੰਬਰਦਾਰਾਂ ਵਿਰੁਧ ਵਸੂਲੀ ਦੀ ਕਾਰਵਾਈ ਜਾਰੀ ਹੈ ।

(ਹ) ਪਿੰਡ ਨੌਸ਼ਹਿਰਾ ਬਾਰੇ ਬਕਾਇਆ ਤੇ ਵਸੂਲੀ ਦੀ ਸੂਚਨਾ ਸਬੰਧੀ ਵਿਵਰਣ ਸੂਚੀ 'ੳ' ਦੇ ਕਾਲਮ ਨੰ: 6 ਅਤੇ ਵਿਵਰਣ ਸੂਚੀ 'ਅ' ਦੇ ਕਾਲਮ ਨੰ: 4 ਤੇ ਵੇਖੀ ਜਾਵੇ ਜੀ । ਸ੍ਰੀ ਮੇਜਾ ਸਿੰਘ ਨੰਬਰਦਾਰ ਨੌਸ਼ਹਿਰਾ ਨੇ ਫਰਦ ਬਕਾਇਆ ਦਫਤਰ ਤਹਿਸੀਲ ਵਿਚ ਨਹੀਂ ਦਿਤੀ ਅਤੇ ਉਸ ਦੇ ਵਿਰੁਧ ਵਸੂਲੀ ਦੀ ਕਾਰਵਾਈ ਚਾਲੂ ਹੈ ।

ਵਿਵਰਣ ਸੂਚੀ 'ੳ' ਪਿੰਡ ਮਰਗਿੰਦਪੁਰਾ ਦੇ ਪੱਤੀਵਾਰ ਨੰਬਰਦਾਰਾਂ ਵੱਲ ਬਕਾਇਆ

| | | ਮਰਗਿੰਦਪੁਰਾ 129 | | | ਨੌਸ਼ਹਿਰਾ 130 |
|---|---|---|---|---|---|
| ਲੜੀ ਨੰ: | ਬਕਾਇਆ ਮਿਤੀ | ਜਾਗੀਰ ਸਿੰਘ ਨੰਬਰਦਾਰ ਪੱਤੀ ਕਾਮਰਾ | ਕਰਤਾਰ ਸਿੰਘ ਨੰਬਰਦਾਰ ਪੱਤੀ ਹਸਨਾ | ਗੁਰਚਰਨ ਸਿੰਘ ਨੰਬਰਦਾਰ ਪੱਤੀ ਪੋਸਤੀ | ਮੇਜਾ ਸਿੰਘ ਨੰਬਰਦਾਰ |
| 1 | 2 | 3 | 4 | 5 | 6 |
| | | ਰੁਪਏ | ਰੁਪਏ | ਰੁਪਏ | ਰੁਪਏ |
| 1. | 1 ਮਾਰਚ, 1973 .. | 7,587.38 | 519.66 | 4,299.45 | 12,841.30 |
| 2. | 1 ਅਕਤੂਬਰ, 1973 .. | 10,002.71 | 1,855.53 | 6,060.12 | 14,982.38 |
| 3. | 1 ਮਾਰਚ, 1974 .. | 8,759.10 | 1,901.58 | 3,848.80 | 14,025.15 |

ਵਿਵਰਣ ਸੂਚੀ 'ੳ' ਪਿੰਡ ਮਰਗਿੰਦਪੁਰਾ ਦੇ ਪੱਤੀਵਾਰ ਨੰਬਰਦਾਰਾਂ ਵੱਲ ਬਕਾਇਆ

| | | | ਮਰਗਿੰਦਪੁਰਾ 129 | ਨੌਸ਼ਹਿਰਾ 130 | |
|---|---|---|---|---|---|
| ਲੜੀ ਨੰ: | ਬਕਾਇਆ ਮਿਤੀ | ਜਾਗੀਰ ਸਿੰਘ ਨੰਬਰਦਾਰ ਪੱਤੀ ਕਾਮਰਾ | ਕਰਤਾਰ ਸਿੰਘ ਨੰਬਰਦਾਰ ਪੱਤੀ ਹਸਨਾ | ਗੁਰਚਰਨ ਸਿੰਘ ਨੰਬਰਦਾਰ | ਮੇਜਾ ਸਿੰਘ ਨੰਬਰਦਾਰ ਪੱਤੀ ਪੋਸਤੀ |
| 1 | 2 | 3 | 4 | 5 | 6 |
| | | ਰੁਪਏ | ਰੁਪਦੇ | ਰੁਪਏ | ਰੁਪਏ |
| 4. | 1 ਅਕਤੂਬਰ, 1974 .. | 10,817.52 | 1,390.10 | 2,769.38 | 10,413.95 |
| 5. | 1 ਮਾਰਚ, 1975 .. | 14,063.40 | 4,741.57 | 5,834.92 | 15,899.40 |
| 6. | 1 ਅਕਤੂਬਰ, 1975 | 8,847.31 | 2,329.31 | 2,385.29 | 12,398.61 |
| 7. | 1 ਮਾਰਚ, 1976 .. | 11,028.31 | 4,426.33 | 7,005.66 | 10,712.31 |
| 8. | 1 ਅਕਤੂਬਰ, 1976 .. | 8,884.66 | 2,412.77 | 4,002.20 | 12,624.14 |
| 9. | 1 ਮਾਰਚ, 1977 .. | 12,798.37 | 5,736.17 | 7,879.69 | 17,731.18 |
| 10. | 1 ਅਕਤੂਬਰ, 1977 .. | 12,467.95 | 3,892.64 | 6,169.04 | 21,824.62 |

[ਮਾਲ ਮੰਤਰੀ]

ਵਿਵਰਣ ਸੂਚੀ 'ਅ' ਬਾਬਤ ਵਸੂਲੀ ਸਰਕਾਰੀ ਬਕਾਇਆ

ਮਰਗਿੰਦਪੁਰਾ ਹੱਦ ਬਸਤ ਨੰ: 129

| ਗੁਰਚਰਨ ਸਿੰਘ ਨੰਬਰਦਾਰ ਪੱਤੀ ਪੋਸਤੀ | | | ਜਾਗੀਰ ਸਿੰਘ ਨੰਬਰਦਾਰ ਪੱਤੀ ਕਾਮਰਾ | | |
|---|---|---|---|---|---|
| ਮਿਤੀ | ਰਕਮ ਵਸੂਲੀ | ਰਕਮ ਮਾਫੀ | ਮਿਤੀ | ਰਕਮ ਵਸੂਲੀ | ਰਕਮ ਮਾਫੀ |
| | 1 | | | 2 | |
| | ਰੁਪਏ ਪੈਸੇ | ਰੁਪਏ ਪੈਸੇ | | ਰੁਪਏ ਪੈਸੇ | ਰੁਪਏ ਪੈਸੇ |
| 24–10–73 | 800.00 | × | 22–12–73 | 800.00 | × |
| 28–1–74 | 1,000.00 | × | 22–1–74 | 600.00 | × |
| 14–2–74 | 1,000.00 | × | 11–2–74 | 800.00 | × |
| 18–2–74 | 600.00 | × | 27–2–74 | 300.00 | × |
| 18–2–74 | 600.00 | × | 24–10–73 | 6,985.00 | × |
| 24–10–73 | 55.67 | × | 26–12–73 | 70.47 | × |
| 26–12–73 | 57.24 | × | 26–7–74 | 1,100.00 | 500.40 |
| 1–6–74 | 1,000.00 | × | 26–5–74 | 66.38 | × |
| 24–7–74 | 1,000.00 | × | 19–7–74 | 31.00 | × |
| 20–5–74 | 1,000.00 | × | 5–2–75 | 2,497.00 | × |
| 20–5–74 | 47.35 | × | | | × |
| 29–7–74 | 36.00 | 675.16 | 20–3–75 | 480.00 | × |
| 15–10–74 | 1,000.00 | × | 11–6–75 | 5,000.00 | × |
| 1–4–75 | 2,500.00 | × | 12–6–75 | 600.00 | × |
| 15–6–75 | 1,000.00 | × | 23–6–75 | 300.00 | × |
| 15–8–75 | 2,000.00 | × | 18–8–75 | 800.00 | × |
| 30–8–75 | 400.00 | × | 28–8–75 | 500.00 | × |
| — | 1,610.00 | × | 30–8–75 | 350.00 | × |
| — | 4,223.00 | 1,484.65 | — | 41.20 | × |

ਵੱਲੋਂ ਨੰਬਰਦਾਰਾਂ, ਪਿੰਡ ਮਤਗਿੰਦਪੁਰਾ

| ਕਰਤਾਰ ਸਿੰਘ ਨੰਬਰਦਾਰ ਪੱਤੀ ਹਸਨਾਂ | | | ਪਿੰਡ ਨੌਸ਼ਹਿਰਾ ਹੱਦ ਬਸਤ ਨੰ: 130 ਮੇਜਾ ਸਿੰਘ ਨੰਬਰਦਾਰ | | |
|---|---|---|---|---|---|
| ਮਿਤੀ | ਰਕਮ ਵਸੂਲੀ | ਰਕਮ ਮਾਫੀ | ਮਿਤੀ | ਰਕਮ ਵਸੂਲੀ | ਰਕਮ ਮਾਫੀ |
| | 3 | | | 4 | |
| | ਰੁਪਏ ਪੈਸੇ | ਰੁਪਏ ਪੈਸੇ | | ਰੁਪਏ ਪੈਸੇ | ਰੁਪਏ ਪੈਸੇ |
| 19-2-74 | 1,660.07 | × | 22-1-74 | 1,550.00 | 1,001.49 |
| 23-5-74 | 500.00 | × | 4-2-74 | 1,000.00 | × |
| 24-10-74 | 36.41 | × | 19-2-74 | 700.00 | × |
| 25-7-74 | 1,000.00 | × | 24-10-73 | 68.65 | × |
| 26-12-73 | 40.05 | × | 26-12-73 | 63.51 | × |
| 20-5-74 | 37.05 | × | 29-5-74 | 2,000.00 | × |
| 19-9-74 | 400.00 | × | 30-5-74 | 1,700.00 | × |
| 19-7-74 | 46.05 | 44.00 | 9-7-74 | 1,000.00 | × |
| 10-6-75 | 1,350.00 | × | 20-5-74 | 74.20 | × |
| 30-7-75 | 1,350.00 | × | 2-8-74 | 1,000.00 | × |
| 13-8-75 | 800.00 | × | 19-7-74 | 66.17 | 232.34 |
| 30-8-75 | 800.00 | × | 27-5-75 | 1,800.00 | × |
| -- | 42.65 | 1,341.30 | 26-6-75 | 3,669.97 | × |
| 17-11-75 | 600.00 | × | 4-9-75 | 800.00 | × |
| 25-11-75 | 440.00 | — | — | 67.26 | 1,815.96 |
| 28-11-75 | 175.00 | × | 25-11-75 | 1,500.00 | × |
| 1-3-76 | 1,300.00 | × | — | 66.59 | × |
| — | 49.21 | × | — | 119.71 | × |
| — | 97.70 | × | 27-7-76 | 1,200.00 | × |

[ਮਾਲ ਮੰਤਰੀ]

ਮਰਗਿੰਦਪੁਰਾ, ਹੱਦਬਸਤ ਨੰ: 129

| ਗੁਰਚਰਨ ਸਿੰਘ ਨੰਬਰਦਾਰ ਪੱਤੀ ਪੋਸਤੀ | | | ਜਾਗੀਰ ਸਿੰਘ ਨੰਬਰਦਾਰ ਪੱਤੀ ਕਾਮਰਾ | | |
|---|---|---|---|---|---|
| ਮਿਤੀ | ਰਕਮ ਵਸੂਲੀ | ਰਕਮ ਮਾਫੀ | ਮਿਤੀ | ਰਕਮ ਵਸੂਲੀ | ਰਕਮ ਮਾਫੀ |
| | 1 | | | 2 | |
| | ਰੁਪਏ ਪੈਸੇ | ਰੁਪਏ ਪੈਸੇ | | ਰੁਪਏ ਪੈਸੇ | ਰੁਪਏ ਪੈਸੇ |
| 21-11-75 | 2,000.00 | × | — | 70.05 | 2,302.75 |
| 24-2-76 | 500.00 | × | 14-4-75 | 1,300.00 | × |
| 1-3-76 | 1,650.00 | × | 19-11-75 | 1,100.00 | × |
| 25-3-76 | 800.00 | × | 28-11-75 | 400.00 | × |
| — | 181.58 | × | 16-2-76 | 1,000.00 | × |
| — | 101.35 | × | 27-2-76 | 900.00 | × |
| 7-6-76 | 1,000.00 | × | — | 127.89 | × |
| 29-6-76 | 1,960.00 | × | — | 83.44 | × |
| 16-7-76 | 1,100.00 | × | — | 141.45 | × |
| | | | 28-6-76 | 800.00 | × |
| | | | 29-6-76 | 1,400.00 | × |
| | | | 16-7-76 | 1,100.00 | × |
| | | | 20-7-76 | 900.00 | × |
| | | | 30-7-76 | 385.00 | × |

| ਕਰਤਾਰ ਸਿੰਘ ਨੰਬਰਦਾਰ ਪੱਤੀ ਹਸਨਾ | | | ਪਿੰਡ ਨੌਸ਼ਹਿਰਾ, ਹੱਦਬਸਤ 130, ਮੇਜਾ ਸਿੰਘ ਨੰਬਰਦਾਰ | | |
|---|---|---|---|---|---|
| ਮਿਤੀ | ਰਕਮ ਵਸੂਲੀ | ਰਕਮ ਮਾਫੀ | ਮਿਤੀ | ਰਕਮ ਵਸੂਲੀ | ਰਕਮ ਮਾਫੀ |
| | 3 | | | 4 | |
| | ਰੁਪਏ ਪੈਸੇ | | | ਰੁਪਏ ਪੈਸੇ | |
| 30-5-76 | 1,000.00 | × | 3-8-76 | 1,700.00 | × |
| 22-7-76 | 2,731.04 | × | 15-7-77 | 1,000.00 | × |

## ਜੇਲ੍ਹਾਂ ਵਿਚ ਸੁਧਾਰ

**140. ਹਾਜੀ ਅਨਵਰ ਅਹਿਮਦ ਖਾਨ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਕੈਦੀਆਂ ਨੂੰ ਹਰ ਪੰਦਰਾਂ ਦਿਨਾਂ ਬਾਅਦ ਜੇਲ੍ਹ ਦੇ ਇਕ ਵੱਖਰੇ ਸੈਲ ਵਿਚ 24 ਘੰਟਿਆਂ ਲਈ ਆਪਣੀ ਪਤਨੀ ਆਪਣੇ ਨਾਲ ਰੱਖਣ ਲਈ ਕੋਈ ਮੌਕਾ ਦੇਣ ਦੀ ਕਿਸੇ ਸਕੀਮ ਤੇ ਵਿਚਾਰ ਕਰ ਰਹੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਹੀਂ ।

## Unstarred Question No. *143

(Extension has been asked for in respect of Unstarred Question No. 143)

## Unstarred Question No 147

(Extention has been asked for in respect of Unstarred Question No. 147.)

ਸਭਾ ਦੇ ਸਵਾਲ ਨੰ: 147, ਜੋ ਮਿਤੀ 22 ਮਾਰਚ, 1978 ਲਈ ਅਨਸਟਾਰਡ ਸਵਾਲਾਂ ਦੀ ਸੂਚੀ ਵਿਚ ਕਾਮਰੇਡ ਦਰਸ਼ਨ ਸਿੰਘ ਝਬਾਲ, ਐਮ. ਐਲ. ਏ., ਦੇ ਵੱਲੋਂ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ਹੈ ।

ਸਬੰਧਤ ਸੂਚਨਾ ਇਕੱਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿੱਤਾ ਜਾਵੇਗਾ ।

(ਸਹੀ) . . .,

ਮਾਲ ਅਤੇ ਪੁਨਰਵਾਸ ਮੰਤਰੀ,
ਪੰਜਾਬ ।

ਸਕੱਤਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

ਗ:ਸ:ਪ: ਨੰ: 1428-ਪੁਗ-111-78/1218, ਮਿਤੀ ਚੰਡੀਗੜ੍ਹ, 21 ਮਾਰਚ, 1978

## Remission of Water rate in Village Margindpura, Tehsil Patti, District Amritsar

**148. Comrade Darshan Singh Jhabhal :** Will the Chief Minister be pleased to state whether the farmers of village Margindpura, tehsil Patti, district Amritsar, whose crops were damaged due to floods in Kairon drain in July, 1976, made any representation to the Executive Engineer, Upper Bari Doab Canal, Jandiala Division in Amritsar requesting therein for remission of Abiana ; if so, the final decision taken thereon ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ। ਪਿੰਡ ਮਰਗਿੰਦਪੁਰਾ, ਤਹਿਸੀਲ ਪੱਟੀ, ਜ਼ਿਲ੍ਹਾ ਅੰਮ੍ਰਿਤਸਰ ਦੇ 53 ਜ਼ਿਮੀਦਾਰਾਂ ਨੇ ਕਾਰਜਕਾਰੀ ਇੰਜੀਨੀਅਰ, ਜੰਡਿਆਲਾ ਡਵੀਜ਼ਨ ਨੂੰ ਮਾਮਲੇ ਦੀ

*For Unstarred Question No. 143 and reply thereto, please see Appendix to this Debate.

ਮੁਆਫੀ ਲਈ ਬੇਨਤੀ ਕੀਤੀ। ਨਿਰੀਖਣ ਕਰਨ ਉਪਰੰਤ ਨਿਯਮਾਂ ਅਨੁਸਾਰ 71 ਖੇਤ ਮੁਆਫੀ ਦੇਣ ਯੋਗ ਸਨ। ਇਨ੍ਹਾਂ ਵਿਚ 3 ਜ਼ਿਮੀਦਾਰਾਂ ਦੀ ਮੁਆਫੀ ਦੀ ਰਕਮ 100 ਰੁਪਏ ਤੋਂ ਵੱਧ ਸੀ। ਜਿਸ ਲਈ ਸਬੰਧਤ ਡਿਪਟੀ ਕਮਿਸ਼ਨਰ ਦੀ ਸਹਿਮਤੀ ਪ੍ਰਾਪਤ ਕਰਨੀ ਜ਼ਰੂਰੀ ਸੀ। ਇਹ ਕੇਸ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਨੂੰ ਭੇਜਿਆ ਗਿਆ ਸੀ ਅਤੇ ਇਸ ਬਾਰੇ ਉਨ੍ਹਾਂ ਨੇ ਫੈਸਲਾ ਕਰਨਾ ਹੈ।

## ALLEGATIONS LEVELLED AGAINST A MINISTER

**ਵਿੱਤ ਮੰਤਰੀ (ਸਰਦਾਰ ਬਲਵੰਤ ਸਿੰਘ)** : ਸਪੀਕਰ ਸਾਹਿਬ, ਮੈਂ ਤੁਹਾਡੀ ਇਜਾਜ਼ਤ ਨਾਲ ਇੱਕ ਬੜੀ ਅਹਿਮ ਚੀਜ਼ ਰੇਜ਼ ਕਰਨਾ ਚਾਹੁੰਦਾ ਹਾਂ ਜਿਸਦਾ ਸਬੰਧ ਪੰਜਾਬ ਦੇ ਮੰਤਰੀ ਮੰਡਲ ਨਾਲ ਹੈ। 15 ਤਾਰੀਖ ਨੂੰ ਕਨੇਡੀਅਨ ਸਾਹਿਬ ਨੇ ਇਥੇ ਇੱਕ ਇਸ਼ੂ ਰੇਜ਼ ਕਰਨ ਦੀ ਕੋਸ਼ਿਸ਼ ਕੀਤੀ ਸੀ ਪਰ ਤੁਸੀਂ ਉਨ੍ਹਾਂ ਨੂੰ ਇਜਾਜ਼ਤ ਨਹੀਂ ਦਿਤੀ ਸੀ। ਇਸ ਦੇ ਬਾਵਜੂਦ ਪੰਜਾਬ ਦੀਆਂ ਅਖਬਾਰਾਂ ਵਿੱਚ ਇਹ ਖਬਰ ਬੜੀ ਲੰਮੀ ਚੌੜੀ ਛਪੀ ਕਿ ਪੰਜਾਬ ਦਾ ਇੱਕ ਸੀਨੀਅਰ ਮਨਿਸਟਰ ਫਾਰਨ ਕਰੰਸੀ ਦੇ ਰੈਕਟ ਵਿਚ ਹੈ ਅਤੇ ਜਾਪਾਨ ਏਅਰ ਵੇਜ਼ ਨੇ ਪੈਸਾ ਦਿਤਾ ਹੈ। ਬਾਕੀ ਅਖਬਾਰਾਂ ਵਿਚ ਵੀ ਇਹ ਖਬਰ ਬੜੀ ਛਪੀ। ਇਹ ਇਕ ਐਸੀ ਖਬਰ ਹੈ ਜਿਸ ਦੇ ਨਾਲ ਪੰਜਾਬ ਦੀ ਕੈਬਨਿਟ ਬੜੀ ਕਨਸੰਰਡ ਸੀ। ਇਹ ਕਿਉਂ ਛੱਪੀ? ਕਿਹੜਾ ਮਨਿਸਟਰ ਇਸ ਦੇ ਵਿਚ ਇਨਵਾਲਵਡ ਹੈ। ਜਿਸ ਮਨਿਸਟਰ ਤੇ ਵੀ ਇਸ ਕਿਸਮ ਦਾ ਇਲਜ਼ਾਮ ਹੋਵੇ, ਉਸਦਾ ਕੈਬਨਿਟ ਵਿਚ ਰਹਿਣ ਦਾ ਕੋਈ ਹੱਕ ਨਹੀਂ। ਅਸੀਂ ਇਸ ਸਾਰੇ ਸਵਾਲ ਦੀ ਇਤਲਾਹ ਰਾਜ ਸਭਾ ਤੋਂ ਮੰਗਾਈ ਹੈ। ਕੁਐਸਚਨ 14 ਤਾਰੀਖ ਨੂੰ ਪੁੱਛਿਆ ਗਿਆ, 606 ਨੰਬਰ ਸਵਾਲ ਹੈ। ਮੈਂ ਇਹ ਸਵਾਲ ਹਾਊਸ ਵਿਚ ਪੜ੍ਹਨਾ ਚਾਹੁੰਦਾ ਹਾਂ ਤਾਂ ਕਿ ਅਸੀਂ ਲੋਕੇਟ ਕਰ ਸਕੀਏ ਕਿ ਕੌਣ ਮਨਿਸਟਰ ਹੈ? ਇਹ ਸਵਾਲ ਫਰਵਰੀ, 1977 ਦਾ ਹੈ, 1978 ਦਾ ਨਹੀਂ। ਉਦੋਂ ਸਾਡੀ ਸਰਕਾਰ ਨਹੀਂ ਸੀ। ਨਵੀਂ ਪਾਰਲੀਮੈਂਟ ਵੀ ਨਹੀਂ ਸੀ ਬਣੀ। ਇਹ ਸਵਾਲ ਇਸ ਤਰ੍ਹਾਂ ਹੈ:—

The question was from Shri Jagjit Singh Anand, which reads as under :—

> Alleged involvement of a senior Cabinet Minister of Punjab in a foreign exchange scandal.
>
> (a) Whether Government's attention has been drawn to a news item which appeared in the 13th February, 1977 issue of the 'Nawan Zamana', a daily published from Jullundur to the effect that a Senior Cabinet Minister of Punjab is involved in a big foreign exchange scandal and that he is also connected with the Japanese Airlines as one of its secret directors/observers for India, and
>
> (b) if so, what are the details in this regard and what is the Central Government's reaction thereto?

ਜੋ ਫਾਈਨੈਂਸ ਮਨਿਸਟਰ ਨੇ ਜਵਾਬ ਦਿੱਤਾ ਉਸਦੀ ਕਾਪੀ ਮੇਰੇ ਕੋਲ ਹੈ। ਮੈਂ ਪੜ੍ਹਕੇ ਸੁਣਾ ਦਿੰਦਾ ਹਾਂ :

> "The attention of the Directorate of Enforcement has been drawn to the news item which appeared in the 13th February, 1977, issue of Daily 'Nawan Zamana' published from Jullundur.
>
> The veracity of the news-item is being enquired into."

ਸਪੀਕਰ ਸਾਹਿਬ, ਸਵਾਲ ਇਹ ਹੈ ਕਿ ਇਹ ਕੁਐਸਚਨ 14 ਫਰਵਰੀ, 1977 ਦਾ ਹੈ ਉਦੋਂ ** (ਵਿਘਨ) ਮੈਂ ਕੈਨੇਡੀਅਨ ਸਾਹਿਬ ਅਤੇ ਸਰਦਾਰ ਬੇਅੰਤ ਸਿੰਘ ਨੂੰ ਆਪ ਦੇ ਰਾਹੀਂ ਕਹਿਣਾ

**Expunged as ordered by the Chair.

[ਵਿੱਤ ਮੰਤਰੀ]

ਚਾਹੁੰਦਾ ਹਾਂ ਕਿ ਇਸ ਸਕੈਂਡਲ ਵਿਚ ਉਹ ਵਜ਼ੀਰ ਸਨ ਜਿਨ੍ਹਾਂ ਨੂੰ ਇਨ੍ਹਾਂ ਨੇ ਵੋਟਾਂ ਦੇ ਕੇ ਜਿਤਾਇਆ ਸੀ, ਜਿਨ੍ਹਾਂ ਦੀ ਛੇ ਸਾਲ ਤੁਸੀਂ ਡਟਕੇ ਸਪੋਰਟ ਕੀਤੀ ਹੈ । ਇਲਜ਼ਾਮ ਅੱਜ ਇਹ ਸਾਡੇ ਤੇ ਲਗਾਉਂਦੇ ਹਨ ਇਨ੍ਹਾਂ ਨੂੰ ਆਪ ਟਟੋਲਣਾ ਚਾਹੀਦਾ ਹੈ । ਇਹ ਕਿਉਂ ਉਨ੍ਹਾਂ ਵਜ਼ੀਰਾਂ ਨੂੰ ਸਪੋਰਟ ਕਰਦੇ ਰਹੇ। ਕਿਉਂ ਉਨ੍ਹਾਂ ਪਿਛੇ ਹੱਥ ਖੜ੍ਹੇ ਕਰਦੇ ਰਹੇ । (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਮੈਂ ਬੇਨਤੀ ਕਰਾਂਗਾ ਕਿ ਹਾਊਸ ਦੇ ਕੰਡਕਟ ਔਰ ਰੂਲਜ਼ ਨੂੰ ਚੇਂਜ ਕੀਤਾ ਜਾਵੇ ਤਾਂ ਕਿ ਬਗ਼ੈਰ ਵੈਰੀਫਿਕੇਸ਼ਨ ਤੋਂ ਕੋਈ ਆਦਮੀ ਕਿਸੇ ਤੇ ਇਲਜ਼ਾਮ ਨਾ ਲਗਾ ਸਕੇ ।

**ਸਰਦਾਰ ਬੇਅੰਤ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ ਜਿਸ ਦਿਨ.. ..

**ਵੈਦ ਕਰਤਾਰ ਸਿੰਘ** : ਸਪਕੀਰ ਸਾਹਿਬ, ਇਨ੍ਹਾਂ ਨੂੰ ਬੋਲਣ ਦਾ ਕੋਈ ਹੱਕ ਨਹੀਂ । ਇਹ ਐਵੇਂ ਰੌਲਾ ਪਾਉਂਦੇ ਰਹਿੰਦੇ ਹਨ । ਇਨ੍ਹਾਂ ਨੇ ਹਾਊਸ ਦਾ ਟਾਈਮ ਵੇਸਟ ਕੀਤਾ ਹੈ । ਇਨ੍ਹਾਂ ਨੂੰ ਬੋਲਣ ਦਾ ਕੋਈ ਹੱਕ ਨਹੀਂ ਹੋਣਾ ਚਾਹੀਦਾ ।

**ਸ੍ਰੀ ਸਪੀਕਰ** : ਵੈਦ ਜੀ, ਤੁਸੀਂ ਕਿਰਪਾ ਕਰਕੇ ਬੈਠੋ ।

ਡਾਕਟਰ ਸਾਧੂ ਰਾਮ : ਸਪੀਕਰ ਸਾਹਿਬ, ਇਨ੍ਹਾਂ ਨੂੰ ਬਿਠਾ ਦਿਉ।

**ਸ੍ਰੀ ਸਪੀਕਰ** : ਤੁਹਾਨੂੰ ਵੀ ਟਾਈਮ ਦਿਤਾ ਜਾਵੇਗਾ ।

**Shri A. Vishwanathan :** He has raised largest number of points of order. He has wasted the time of the House. He does not know what a point of order is ?

**Mr. Speaker :** It is my privilege.

**Sardar Beant Singh :** This is very bad. He (Shri Vishwanathan) does not know what a point of order is ; how can he say that I do not know about a point of order.

**ਸ੍ਰੀ ਸਪੀਕਰ** : ਹਾਂ ਜੀ, ਸਰਦਾਰ ਬੇਅੰਤ ਸਿੰਘ ਜੀ, ਤੁਹਾਡਾ ਕੀ ਪੁਆਇੰਟ ਆਫ ਆਰਡਰ ਹੈ ?

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਜਿਸ ਦਿਨ ਕਨੇਡੀਅਨ ਸਾਹਿਬ ਨੇ ਡਿਸਕਸ਼ਨ ਰੇਜ਼ ਕਰਨ ਦੀ ਕੋਸ਼ਿਸ਼ ਕੀਤੀ, ਇਥੇ ਨਾਂ ਨਹੀਂ ਲਿਆ ਗਿਆ ਸੀ ਕਿ ਕੌਣ ਵਜ਼ੀਰ ਹੈ। ਇਹ ਮੈਂ ਵੀ ਉਠ ਕੇ ਕਿਹਾ ਸੀ ਕਿ ਵਜ਼ੀਰ ਸਾਹਿਬ ਦਾ ਪਤਾ ਨਹੀਂ, ਲੇਕਿਨ ਡਿਸਕਸ਼ਨ ਕਰਨ ਦੀ ਇਜਾਜ਼ਤ ਦਿਤੀ ਜਾਵੇ । ਅੱਜ ਅੱਛੀ ਗੱਲ ਹੈ ਕਿ ਸਰਦਾਰ ਬਲਵੰਤ ਸਿੰਘ ਨੇ ਉਥੋਂ ਫੈਕਟਸ ਮੰਗਾ ਲਏ ਹਨ। ਅਸੀਂ ਤਾਂ ਇਸ ਗੱਲ ਦੇ ਹਾਮੀ ਹਾਂ ਕਿ ਬੇਸ਼ਕ ਇਥੇ ਕਮਿਸ਼ਨ ਬਿਠਾ ਦਿਓ। ਕਿਉਂ ਮੁਗਾਲਤਾ ਰਹੇ ਸਾਡੇ ਵੱਲ ਕੋਈ ਗਿਲਟੀ ਹੈ ਤਾਂ ਉਸ ਨੂੰ ਫੜੋ, ਜੇ ਇਨ੍ਹਾਂ ਦੇ ਵੱਲ ਕੋਈ ਗਿਲਟੀ ਹੈ ਤਾਂ ਉਨ੍ਹਾਂ ਨੂੰ ਵੀ ਫੜੋ । (ਵਿਘਨ) ਮੈਂ ਕਿਸੇ ਤੇ ਐਸਪਰਸ਼ਨ ਨਹੀਂ ਕਰਦਾ । ਮੈਂ ਕਿਸੇ ਦਾ ਨਾਂ ਨਹੀ ਲੈਂਦਾ ।

**ਸ੍ਰੀ ਸਪੀਕਰ** : ਅੱਛਾ ਜੀ ਤੁਹਾਡੀ ਗੱਲ ਹੋ ਗਈ ਹੈ । Mr. Canadian is on a point of order :

**ਕਾਮਰੇਡ ਦਰਸ਼ਨ ਸਿੰਘ** ਕਨੇਡੀਅਨ : ਸਤਿਕਾਰ ਯੋਗ ਸਪੀਕਰ ਸਾਹਿਬ, ਇਹ ਜਿਹੜੀ ਖਬਰ ਹੈ ਇਹ ਪਹਿਲਾਂ ਇੰਡੀਅਨ ਐਕਸਪਰੈਸ ਵਿਚ ਛੱਪੀ । ਜਿਸ ਦਿਨ ਇਹ ਛੱਪੀ ਉਸੇ ਦਿਨ ਦੁਪਹਿਰ ਨੂੰ ਮੈਂ ਇਹ ਪੜ੍ਹੀ। ਦੂਸਰੇ ਦਿਨ ਇਹ ਮਾਮਲਾ ਅਸੀਂ ਜ਼ੀਰੋ ਆਵਰ ਵਿੱਚ ਰੇਜ਼ ਕੀਤਾ । ਉਹ ਗਲ ਇੱਕ ਦਿਨ ਪਹਿਲਾਂ ਰਾਜ ਸਭਾ ਵਿਚ ਹੋਈ ਸੀ । ਅਖ਼ਬਾਰ ਵਿਚ ਲਿਖਿਆ ਸੀ ਕਿ ਇੱਕ ਮਨਿਸਟਰ ਜਾਪਾਨ ਏਅਰਲਾਈਨਜ਼ ਵਿਚ ਫਾਰਨ ਐਕਸਚੇਂਜ਼ ਵਿੱਚ ਇਨਵਾਲਵਡ ਹੈ । ਨਾ ਡੇਟ ਸੀ, ਨਾ ਇਹ ਲਿਖਿਆ ਸੀ ਕਿ ਹੁਣ ਦਾ ਮਨਿਸਟਰ ਹੈ, ਨਾ ਇਹ ਲਿਖਿਆ ਸੀ ਕਿ ਕੋਈ ਪਿਛਲਾ ਮਨਿਸਟਰ ਹੈ । ਐਨਾ ਜ਼ਰੂਰ ਲਿਖਿਆ ਸੀ ਕਿ ਇੱਕ ਸੀਨੀਅਰ ਮਨਿਸਟਰ ਹੈ । ਲੇਕਿਨ ਉਸ ਦੇ ਨਾਲ ਇਹ ਨਹੀਂ ਸੀ । ....(ਵਿਘਨ)

**ਸ੍ਰੀ ਸਪੀਕਰ** : ਕਨੇਡੀਅਨ ਸਾਹਿਬ, ਤੁਸੀਂ ਗੱਲ ਤਾਂ ਕਰੋ ।

**ਕਾਮਰੇਡ ਦਰਸ਼ਨ ਸਿੰਘ** ਕਨੇਡੀਅਨ : ਸਪੀਕਰ ਸਾਹਿਬ, ਉਹ ਮਸਲਾ ਉਥੇ ਦੋ ਦਿਨ ਪਹਿਲਾਂ ਰੇਜ਼ ਕੀਤਾ ਗਿਆ । ਇਥੇ ਰੌਲਾ ਪਿਆ । ਇਸ ਕਰਕੇ ਪਿਆ ਕਿ ਜਿਹੜੀ ਗੱਲ ਰਾਜ ਸਭਾ ਵਿਚ ਹੋਈ ਹੈ ਉਹ ਇਥੇ ਵੀ ਹੋਣੀ ਚਾਹੀਦੀ ਸੀ । ਇਹ ਆਈਡੀਆ ਸੀ ਕਿ ਉਸ ਦੀ ਛਾਣ-ਬੀਣ ਕੀਤੀ ਜਾਵੇ । ਹੁਣ ਇਹ ਗੱਲ ਹੋਈ ਹੈ ਕਿ ਸਰਦਾਰ ਬਲਵੰਤ ਸਿੰਘ ਹੋਰਾਂ ਨੇ ਰਿਕਾਰਡ ਮੰਗਾਇਆ ਹੈ ਔਰ ਹਾਊਸ ਨੂੰ ਵੀ ਪਤਾ ਲੱਗ ਗਿਆ ਹੈ ਕਿ ਇਹ ਪਹਿਲਾਂ ਦੀ ਗੱਲ ਹੈ । ਪਹਿਲਾਂ ਦੀ ਹੋਵੇ ਜਾਂ ਮਗਰੋਂ ਦੀ ਹੋਵੇ ਸਪੀਕਰ ਸਾਹਿਬ, ਹਾਊਸ ਇਸ ਦਾ ਨੋਟਿਸ ਲੈ ਸਕਦਾ ਹੈ । ਠੀਕ ਹੈ ਅਸੀਂ ਪੁਲੀਟੀਕਲ ਤੌਰ ਤੇ ਕਾਂਗਰਸ ਦੀ ਹਮਾਇਤ ਕੀਤੀ ਹੈ । ਉਹ ਠੀਕ ਸੀ ਜਾਂ ਗ਼ਲਤ ਸੀ, ਇਹ ਗੱਲ ਤਾਂ ਵਕਤ ਹੀ ਦੱਸੇਗਾ। ਲੇਕਿਨ ਕੁਰੱਪਸ਼ਨ ਦੀ ਜਿਥੋਂ ਤੱਕ ਗੱਲ ਹੈ ਅਸੀਂ ਅਕਾਲੀ ਭਰਾਵਾਂ ਦਾ ਵੀ ਸਾਥ ਦਿੰਦੇ ਰਹੇ ਹਾਂ ਔਰ ਆਪਣੇ ਤੌਰ ਤੇ ਆਪਣੀ ਆਵਾਜ਼ ਵੀ ਉਠਾ ਰਹੇ ਹਾਂ । ਮੇਰੀ ਬੇਨਤੀ ਹੈ ਕਿ ਹੁਣ ਇਕ ਕਮੇਟੀ ਬਣਾ ਦਿਓ ਜਿਹੜੀ ਕਿ ਇਸ ਕੇਸ ਦੀ ਇਨਕੁਆਇਰੀ ਕਰੇ ।

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਇਸ ਹਾਊਸ ਵਿਚ ਦੋ ਦਫਾ ਕੋਸ਼ਿਸ਼ ਕੀਤੀ ਗਈ ਹੈ ਸੀ. ਪੀ. ਆਈ. ਮੈਂਬਰ ਸਾਹਿਬਾਨ ਵੱਲੋਂ ਸਾਡੀ ਮੌਜੂਦਾ ਕੈਬਨਿਟ ਤੇ ਕੁਝ ਚਿੱਕੜ ਉਛਾਲਣ ਦਾ ਯਤਨ ਕੀਤਾ ਗਿਆ ਹੈ । ਮੈਂ ਸਮਝਦਾ ਹਾਂ ਕਿ ਬਗੈਰ ਵੈਰੀਫਿਕੇਸ਼ਨ ਦੇ, ਬਗੈਰ ਜ਼ਿੰਮੇਵਾਰੀ ਦੇ ਕਿਸੇ ਆਨਰੇਬਲ ਮੈਂਬਰ ਨੂੰ ਕਿਸੇ ਆਨਰੇਬਲ ਮਨਿਸਟਰ ਤੇ ਜਾਂ ਆਨਰੇਬਲ ਐਮ. ਐਲ. ਏ. ਤੇ ਕੋਈ ਐਲੀਗੇਸ਼ਨ ਨਹੀਂ ਲਗਾਉਣਾ ਚਾਹੀਦਾ । ਤੁਸੀਂ ਤਜਰਬੇ ਦੇ ਤੌਰ ਤੇ ਵੇਖ ਲਵੋ । ਜਿਸ ਵੇਲੇ ਇਹ ਐਲੀਗੇਸ਼ਨ ਅਖਬਾਰਾਂ ਵਿਚ ਆਇਆ ਹੈ ਪੰਜਾਬ ਦੀ ਜਨਤਾ ਵਿਚ ਇਹ ਇੰਪ੍ਰੈਸ਼ਨ ਆ ਗਿਆ ਕਿ ਸ਼ਾਇਦ ਇਸ ਕੈਬਨਿਟ ਵਿਚ ਕੋਈ ਇਹੋ ਜਿਹਾ ਮੰਤਰੀ ਹੋਵੇਗਾ ਜਿਸ ਦੇ ਉਤੇ ਦੂਸ਼ਣ ਲਗੇ ਹਨ । ਮੈਂ ਸਮਝਦਾ ਹਾਂ ਕਿ ਅਕਾਲੀ ਪਾਰਟੀ ਔਰ ਜਨਤਾ ਪਾਰਟੀ ਦੀ ਇਕੋ ਹੀ ਨੀਤੀ ਹੈ ਕਿ ਜੇਕਰ ਸਾਡੇ ਕਿਸੇ ਵੀ ਮਨਿਸਟਰ ਤੇ ਥੋੜ੍ਹੀ ਜਿਹਾ ਵੀ ਸ਼ੱਕ ਹੋਇਆ ਤਾਂ ਉਹ ਮੰਤਰੀ ਇਸ ਕੈਬਨਿਟ ਵਿਚ ਨਹੀਂ ਰਹੇਗਾ । (ਥੰਪਿੰਗ) ਮੈਂ ਸਮਝਦਾ ਹਾਂ ਕਿ ਜੇਕਰ ਇਸ ਸਵਾਲ ਤੇ ਪੂਰੀ ਤਰ੍ਹਾਂ ਨਾਲ ਛਾਣ ਬੀਣ ਨਾ ਕੀਤੀ ਜਾਂਦੀ ਤਾਂ ਇਸ ਗੱਲ ਦਾ ਪਤਾ ਨਹੀਂ ਸੀ ਲੱਗਣਾ । ਅਸੀਂ ਦਿੱਲੀ ਜਾ ਕੇ ਉਸ ਦਿਨ ਹੀ ਕੋਸ਼ਿਸ਼ ਕੀਤੀ ਕਿ ਇਸ ਚੀਜ਼ ਦੀ ਬੈਕਗਰਾਊਂਡ ਦਾ ਪਤਾ ਕੀਤਾ ਜਾਵੇ । ਜਦੋਂ ਅਸੀਂ ਦਿੱਲੀ ਗਏ ਤਾਂ ਸਾਰੀ ਗੱਲ ਵੇਖੀ ਤਾਂ ਪਤਾ ਲੱਗਿਆ ਕਿ ਇਹ ਉਸ ਵੇਲੇ ਦੇ ਮਨਿਸਟਰਾਂ ਵਿਚੋਂ ਹੈ ਜਿਹੜੇ ਕਿ ਸਾਡੇ ਸਾਹਮਣੇ ਬੈਠੇ ਹਨ । (ਥੰਪਿੰਗ) ਇਸ ਕਰਕੇ ਸਾਨੂੰ ਚਾਹੀਦਾ ਹੈ ਕਿ ਕੋਈ ਰੂਲਜ਼ ਬਣਾਏ ਜਾਣ, ਜਾਂ ਪਹਿਲੇ ਰੂਲਜ਼ ਵਿਚ ਚੇਂਜਿਜ਼ ਕੀਤੀਆਂ ਜਾਣ ਤਾਂ ਕਿ ਕੋਈ ਐਲੀਗੇਸ਼ਨ ਕਿਸੇ ਮੈਂਬਰ ਨੇ ਕਿਸੇ ਮਨਿਸਟਰ ਤੇ ਲਗਾਉਣਾ ਹੋਵੇ ਤਾਂ ਉਹ ਵੀ

[ਮੁੱਖ ਮੰਤਰੀ]

ਪੂਰੀ ਤਰ੍ਹਾਂ ਨਾਲ ਵੈਰੀਫੀਕੇਸ਼ਨ ਦੇ ਨਾਲ ਤੇ ਜ਼ਿੰਮੇਵਾਰੀ ਦੇ ਨਾਲ ਲਗਾਵੇ । ਅਸੀਂ ਚਾਹੁੰਦੇ ਹਾਂ ਕਿ ਅਗਰ ਕੋਈ ਐਲੀਗੇਸ਼ਨ ਹੋਵੇ ਤਾਂ ਲਗਾਓ ਲੇਕਿਨ ਇਸ ਤਰ੍ਹਾਂ ਨਹੀਂ ਕਿ ਬਗੈਰ ਵੈਰੀਫੀਕੇਸ਼ਨ ਤੋਂ ਹੀ ਇਸ ਤਰ੍ਹਾਂ ਦੀ ਗੱਲ ਕੀਤੀ ਜਾਵੇ ।

ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਅਕਾਲੀ ਜਨਤਾ ਪਾਰਟੀ ਦੀ ਜੋ ਸਰਕਾਰ ਹੈ ਉਸ ਤੇ ਆਪੋਜ਼ੀਸ਼ਨ ਵੱਲੋਂ ਦੋ ਦਫਾ ਐਲੀਗੇਸ਼ਨ ਲਗਾਉਣ ਦੇ ਯਤਨ ਕੀਤੇ ਗਏ ਹਨ ਔਰ ਇਹ ਫੇਲ੍ਹ ਹੋਏ ਹਨ ਔਰ ਇਹ ਹੁਣ ਗੱਲ ਸਾਹਮਣੇ ਆ ਗਈ ਹੈ ਕਿ ਇਸ ਸਰਕਾਰ ਤੇ ਕਿੱਚੜ ਉਛਾਲਣ ਦੇ ਯਤਨ ਸੀ । (ਥੰਪਿੰਗ) ਇਸ ਕਰਕੇ ਅਸੀਂ ਇਹ ਕਹਿੰਦੇ ਹਾਂ ਕਿ ਰੂਲਜ਼ ਫਰੇਮ ਕੀਤੇ ਜਾਣ ਤਾਂਕਿ ਜੇਕਰ ਕੋਈ ਐਲੀਗੇਸ਼ਨ ਲਗਾਉਣਾ ਚਾਹਵੇ ਤਾਂ ਉਹ ਵੀ ਜ਼ਿੰਮੇਵਾਰੀ ਨਾਲ ਲਗਾਵੇ ਔਰ ਅਸੀਂ ਵੀ ਕੋਈ ਐਕਸ਼ਨ ਲੈ ਸਕੀਏ ।

**ਸ੍ਰੀ ਸਪੀਕਰ** : ਜੋ ਗੱਲ ਚੀਫ ਮਨਿਸਟਰ ਸਾਹਿਬ ਨੇ ਕਹੀ ਹੈ ਉਹ ਵਾਜਿਬ ਹੈ ਕਿ ਬਗੈਰ ਫ਼ੈਕਟਸ ਪਤਾ ਕੀਤੇ, ਬਗੈਰ ਵੈਰੀਫੀਕੇਸ਼ਨ ਦੇ ਕੋਈ ਐਲੀਗੇਸ਼ਨ ਨਹੀਂ ਲਗਾਉਣੇ ਚਾਹੀਦੇ। ਜੇਕਰ ਮੁਨਾਸਿਬ ਹੈ ਤਾਂ ਰੂਲਜ਼ ਬਦਲ ਦਿਤੇ ਜਾਣ ਔਰ ਮੈਂਬਰ ਸਾਹਿਬਾਨ ਕੋਲ ਤਾਕਤ ਹੈ ਕਿ ਉਹ ਆਪਣੇ ਰੂਲਜ਼ ਬਣਾ ਸਕਦੇ ਹਨ । ਵੈਸੇ ਮੈਂ ਤੁਹਾਡਾ ਧਿਆਨ ਰੂਲ 93-ਏ ਵਲ ਦਿਵਾਉਣਾ ਚਾਹੁੰਦਾ ਹਾਂ :-

Rule 93-A reads as under :—

"93-A. No allegation of a defamatory or incriminatory nature shall be made by a member against any person unless the member has given intimation at least one clear day in advance to the Speaker and also to the Minister concerned so that the Minister may be able to make an investigation into the matter for the purposes of a reply.

Provided that the Speaker may at any time prohibit any member from making any such allegation if he is of opinion that such allegation is derogatory to the dignity of the house or that no public interest is served by making such allegation."

ਇਸ ਰੂਲ ਦੇ ਬਾਵਜੂਦ ਅਗਰ ਮੈਂਬਰ ਸਾਹਿਬਾਨ ਜਾਂ ਹਾਊਸ ਇਹ ਚਾਹਵੇ ਕਿ ਇਸ ਵਿਚ ਕੋਈ ਬਦਲੀ ਕਰਨੀ ਹੈ, ਜਾਂ ਰੂਲ ਹੋਰ ਬਣੇ ਤਾਂ ਮੈਨੂੰ ਕੋਈ ਇਤਰਾਜ਼ ਨਹੀਂ ਹੈ । We can take up this matter in the Rules Committee.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਇਕ ਕਮਿਸ਼ਨ ਹੀ ਬਣਾ ਦੇਣ ਸੰਤ ਲੌਂਗੋਵਾਲ ਜੀ ਨੇ ਵੀ ਮੰਗ ਕੀਤੀ ਸੀ । ਇਸ ਤਰ੍ਹਾਂ ਦਾ ਕਮਿਸ਼ਨ ਬਣਾਓ ਤਾਂ ਅਸੀਂ ਵੀ ਸਾਬਤ ਕਰਾਂਗੇ ।

**ਸ੍ਰੀ ਸਪੀਕਰ** : ਇਹ ਵੱਖਰੀ ਗੱਲ ਹੈ ਜੀ ।

(ਇਸ ਸਮੇਂ ਕੁਝ ਮੈਂਬਰ ਸਾਹਿਬਾਨ ਖੜ੍ਹੇ ਹੋ ਕੇ ਬੋਲਣ ਲੱਗ ਪਏ। ** * * *) (ਵਿਘਨ)

**Mr. Speaker**: Whatever the hon. Members are saying without my permission, should not be recorded.

**Not recorded as ordered by the Chair.

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂਬਰ ਸਾਹਿਬਾਨ ਆਪਣੀ ਗੱਲ ਆਪ ਹੀ ਉਠ ਕੇ ਕਰ ਲੈਂਦੇ ਹਨ । ਇਹ ਵੱਖਰੀ ਗੱਲ ਹੈ ਕਿ ਇਹ ਪੁਆਇੰਟ ਆਫ ਆਰਡਰ ਨਾ ਹੋਵੇ । ਮੈਂ ਕਈ ਵਾਰੀ ਤੁਹਾਡ ਪਾਸੋਂ ਆਪਣਾ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਇਜਾਜ਼ਤ ਮੰਗੀ ਹੈ ਪਰ ਤੁਸੀਂ ਨਹੀਂ ਦਿਤੀ । ...... (ਵਿਘਨ)

**ਸ੍ਰੀ ਸਪੀਕਰ** : ਮੈਂ ਕਹਿ ਦਿਤਾ ਹੈ ਕਿ ਜਿਹੜੇ ਮੈਂਬਰ ਸਾਹਿਬਾਨ ਮੇਰੀ ਪਰਮਿਸ਼ਨ ਤੋਂ ਬਗੈਰ ਬੋਲ ਰਹੇ ਹਨ ਕੋਈ ਗੱਲ ਉਨ੍ਹਾਂ ਦੀ ਰਿਕਾਰਡ ਉਤੇ ਨਹੀਂ ਆਵੇਗੀ । ਮੇਰਾ ਮਤਲਬ ਹੈ ਕਿ ਕੋਈ ਗੱਲ ਜਿਹੜੀ ਕਿ ਕਿਸੇ ਬੰਦੇ ਨੂੰ ਐਜੀਟੇਟ ਕਰਦੀ ਹੋਵੇ, ਉਹ ਅਸੀਂ ਨਾ ਕਰੀਏ । ਪਰ ਜੇਕਰ ਸਾਰਾ ਟਾਈਮ ਇਸ ਤਰ੍ਹਾਂ ਹੀ ਜ਼ਾਇਆ ਕਰ ਦੇਣਾ ਹੈ ਤਾਂ ਤੁਹਾਡੀ ਮਰਜ਼ੀ ਹੈ ।

**ਡਾਕਟਰ ਕੇਵਲ ਕ੍ਰਿਸ਼ਨ** : ** ** **

**Mr. Speaker** : That is before me.

**ਡਾਕਟਰ ਕੇਵਲ ਕ੍ਰਿਸ਼ਨ** : ** ** **

**ਸ੍ਰੀ ਸਪੀਕਰ** : ਜੋ ਵੀ ਮੈਟਰ ਮੇਰੇ ਪਾਸ ਆਇਆ ਹੈ ਉਸ ਦੇ ਬਾਰੇ ਮੈਂ ਆਪਣੀ ਰੂਲਿੰਗ ਦਿਤੀ ਹੋਈ ਹੈ । ਹਾਊਸ ਦੇ ਰੂਲਜ਼ ਹਾਊਸ ਵਿਚ ਇਸ ਤਰ੍ਹਾਂ ਮਸਲੇ ਰੇਜ਼ ਕਰਨ ਦੀ ਇਜਾਜ਼ਤ ਨਹੀਂ ਦਿੰਦੇ। Remarks made by the hon. Member may be expunged. I am sorry I cannot permit. I reserve the right to give my ruling whether a particular notice is to be admitted or not, ਕੱਲ੍ਹ ਇਸ ਕਰਕੇ ਕੋਈ ਨੋਟਿਸ ਨਹੀਂ ਆਇਆ, ਕਿਉਂਕਿ ਕੋਈ ਐਡਮਿਸੀਬਲ ਨਹੀਂ ਸੀ। ਜੇਕਰ ਤੁਹਾਨੂੰ ਅਜੇ ਵੀ ਕੋਈ ਇਤਰਾਜ਼ ਹੈ ਤਾਂ ਤੁਸੀਂ ਮੇਰੇ ਨਾਲ ਗੱਲ ਕਰ ਲੈਣਾ ।

**ਸਰਦਾਰ ਕਿਰਪਾਲ ਸਿੰਘ** : ** ** **

**Mr. Speaker**: This is no point of order. I am sorry.

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਇਹ ਤਾਂ ਵੈਸੇ ਹੀ ਸੀ ਜੀ, ਪੁਆਇੰਟ ਆਫ ਆਰਡਰ ਮੈਂ ਹੁਣ ਕਰਨ ਲੱਗਾ ਹਾਂ (ਹਾਸਾ)। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਅੱਜ ਜੋ ਗੱਲ ਕਲੀਅਰ ਹੋਈ ਹੈ, ਇਹ ਠੀਕ ਹੈ । ਪਰ ਜੋ ਇਹ ਮੈਂਬਰ (ਸੀ. ਪੀ. ਆਈ. ਵੱਲ ਇਸ਼ਾਰਾ) ਬਦ-ਅਮਨੀ ਪੈਦਾ ਕਰਦੇ ਹਨ ਸਾਨੂੰ ਇਹ ਪਸੰਦ ਨਹੀਂ ਹੈ । ਇਹ ਇਨ੍ਹਾਂ ਦੇ ਬਾਰੇ ਸ਼ੱਕ ਪੈਦਾ ਹੁੰਦੀ ਹੈ ਕਿ ਇਹ ਕੀ ਕਰਨਾ ਚਾਹੁੰਦੇ ਹਨ । ਇਸ ਲਈ, ਮੈਂ ਤਾਂ ਇਹ ਹੀ ਕਹਾਂਗਾ ਕਿ ਇਸ ਪਾਰਟੀਕੁਲਰ ਕੇਸ ਵਿਚ ਜਿਸ ਤਰ੍ਹਾਂ ਇਨ੍ਹਾਂ ਨੇ ਐਲੀਗੇਸ਼ਨਜ਼ ਲਗਾਏ ਹਨ ਔਹ ਇਨ੍ਹਾਂ ਨੇ ਜੋ ਵੀ ਰੂਲਜ਼ ਦੀ ਖਿਲਾਫਵਰਜ਼ੀ ਕੀਤੀ ਹੈ ਉਸ ਦੇ ਵਿਚ ਹਾਊਸ ਵੱਲੋਂ ਅਤੇ ਸਪੀਕਰ ਸਾਹਿਬ, ਤੁਹਾਡੇ ਵੱਲੋਂ ਜਿਹੜੀ ਵੀ ਕਾਰਵਾਈ ਬਣਦੀ ਹੈ, ਉਹ ਇਨ੍ਹਾਂ ਦੇ ਖਿਲਾਫ ਹੋਣੀ ਚਾਹੀਦੀ ਹੈ । ਮੇਰੇ ਪੁਆਇੰਟ ਆਫ ਆਰਡਰ ਦੀ ਜਨਾਬ ਇਹ ਸਪਿਰਿਟ ਹੈ ।

---

**Expunged as ordered by the Chair.

(ਇਸ ਵਕਤ ਕਈ ਮਾਨਯੋਗ ਮੈਂਬਰ ਸਾਹਿਬਾਨ ਪੁਆਇੰਟ ਆਫ਼ ਆਰਡਰਜ਼ ਰੇਜ਼ ਕਰਨ ਲਈ ਖੜੇ ਸਨ)।

**Mr. Speaker**: Pandhi Sahib is on a point of order. ਮੈਂ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਪੁਆਇੰਟ ਆਫ਼ ਆਰਡਰਜ਼ ਕਰਕੇ ਹਾਊਸ ਦਾ ਟਾਈਮ ਘੱਟ ਰਿਹਾ ਹੈ। ਜਿਹੜੀ ਗੱਲ ਹੋਣੀ ਸੀ ਉਹ ਹੋ ਗਈ ਹੈ।

**ਸਰਦਾਰ ਦਲੀਪ ਸਿਘ ਪਾਂਧੀ** : ** ** **

**ਸ੍ਰੀ ਸਪੀਕਰ** : ਤੁਸੀਂ ਬੈਠੋ। This is no point of order.

(ਇਸ ਵੇਲੇ ਡਾਂਗ ਸਾਹਿਬ ਬੋਲਣ ਲਈ ਖੜੇ ਹੋਏ)

ਡਾਂਗ ਸਾਹਿਬ, ਤੁਹਾਨੂੰ ਤਾਂ ਕਾਨੂੰਨ ਦਾ ਪਤਾ ਹੈ। ਜਿਸ ਵੇਲੇ ਮੈਂ ਖੜਾ ਹੋਵਾਂ ਤੁਹਾਨੂੰ ਜ਼ਰੂਰ ਬੈਠਣਾ ਚਾਹੀਦਾ ਹੈ।

**ਕਾਮਰੇਡ ਸੱਤ ਪਾਲ ਡਾਂਗ** : ਤੁਸੀਂ ਉਸ ਪਾਸੇ ਵਾਲਿਆਂ ਨੂੰ ਤਾਂ ਸਭ ਕੁਝ ਕਹਿ ਲੈਣ ਦਿੱਤਾ ਹੈ।

**ਸ੍ਰੀ ਸਪੀਕਰ** : ਤੁਸੀਂ ਬੈਠੋ।

## QUESTION OF PRIVILEGE

**Mr. Speaker** : On the 8th March, 1978, Comrade Satya Pal Dang, M.L.A. gave notice of a Privilege Motion stating that the letters written by him to the Minister of State for Animal Husbandry regarding the closure of Milk Bars were not acknowledged by him and that this constituted a breach of Privilege. On the 9th March, 1978 I gave an interim ruling stating that I would give my ruling after getting clarification from the Minister concerned.

I have received the requisite clarification from the Minister concerned who has stated that although the letter written by Comrade Satya Pal Dang was not acknowledged in the first instance but he was informed of the final out come, after taking into consideration the suggestions given by him, by the Chairman of the Corporation vide his letter dated 6th March, 1978. No breach of privilege is involved in it.

However, I would urge the Government to reiterate its earlier instructrions so as to ensure that the letters received from the legislators are given due consideration and replied to promptly by the Officers to whom these are addressed. Wherever that is not possible, some other responsible Officer should reply to the letters of the legislators.

## DISCUSSION AND VOTING ON DEMANDS FOR GRANTS FOR THE YEAR 1978-79

**Mr. Speaker** : There are two Demands for Grants which are to be discussed and voted upon. If the Hon. Members agree, these Demands

**Expunged as ordered by the Chair.

and the Cut Motions thereto may be deemed to have been read and moved and may be discussed together.

**Voices :** Yes, yes.

**Mr. Speaker :** The hon. Members, while speaking, may indicate the Demand No. on which they would like to raise discussion. At the end, I shall put the Demands and the Cut Motions thereto one by one to the vote of the House.

**Demand No. 26**

That a sum not exceeding Rs 31,46,14,000 be granted to the Governor to defray the charges that will come in course of payment for the year 1978-79 in respect of Road Transport.

**Demand No. 27**

That a sum not exceeding Rs 2,17,27,15,000 be granted to the Governor to defray the charges that will come in course of payment for the year 1978-79 in respect of Food.

**Demand No. 36**

**(Road Transport)**

1. **Comrade Satya Pal Dang :** That the demand be reduced by Re. 1.

2. **Comrade Darshan Singh Canadian :** That the demand be reduced by Re. 1.

3. **Sardar Dalip Singh Pandhi :** That the demand be reduced by Re. 1.

**Demand No. 27**

**(Food)**

1. **Comrade Satya Pal Dang.**
2. **Comrade Baldev Singh Loomba** : That the demand be reduced by Re. 1.

3. **Comrade Darshan Singh Canadian :** That the demand be reduced by Re. 1.

4. **Sardar Dalip Singh Pandhi, M.L.A.:** That the demand be reduced by Re. 1.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਗੜ੍ਹਸ਼ੰਕਰ) : ਜਨਾਬ ਸਪੀਕਰ ਸਾਹਿਬ, ਡੀਮਾਂਡ ਨੰ: 36 ਜਿਹੜੀ ਕਿ ਟ੍ਰਾਂਸਪੋਰਟ ਰੋਡਵੇਜ਼ ਦੇ ਬਾਰੇ ਵਿਚ ਹੈ..... (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ :** ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਕੱਲ ਡਿਪਟੀ ਸਪੀਕਰ ਸਾਹਿਬ ਨੂੰ ਵੀ ਰਿਕੁਐਸਟ ਕੀਤੀ ਸੀ ਕਿ ਇਹ (ਕਾਂਗਰਸ ਪਾਰਟੀ ਵੱਲ ਇਸ਼ਾਰਾ)

[ਡਾਕਟਰ ਕੇਵਲ ਕ੍ਰਿਸ਼ਨ]

ਮੇਨ ਆਪੋਜੀਸ਼ਨ ਹੈ । ਇਸ ਲਈ ਬੋਲਣ ਦਾ ਟਾਈਮ ਪਹਿਲੇ ਸਾਨੂੰ ਮਿਲਣਾ ਚਾਹੀਦਾ ਹੈ । ਇਹ ਕਨਵੈਨਸ਼ਨ ਰਹੀ ਹੈ ।

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਤੁਸੀਂ ਬੈਠੋ ਉਹ ਵੀ ਆਪੋਜੀਸ਼ਨ ਹੀ ਹੈ । ਹੁਣ ਹੋਰ ਟਾਈਮ ਖਰਾਬ ਨਾ ਕਰੋ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਇਹ ਰੋਡ ਟ੍ਰਾਂਸਪੋਰਟ ਦੀ ਡੀਮਾਂਡ ਜਿਸ ਵਾਸਤੇ ਸਰਕਾਰ ਨੇ 31,46,14,000 ਰੁਪਿਆ ਮੰਗਿਆ ਹੈ ਇਹ ਮਹਿਕਮਾ ਬੜਾ ਅਹਿਮ ਹੈ ਔਰ ਇਸ ਤੇ ਬਹੁਤ ਭਾਰੀ ਖਰਚ ਕੀਤਾ ਜਾਂਦਾ ਹੈ । ਇਸ ਦੇ ਉਤੇ ਪੰਜਾਬ ਦੀ ਟਰੇਡ, ਜ਼ਰਾਇਤ ਅਤੇ ਸਨਅੱਤ ਆਦਿ ਵੀ ਨਿਰਭਰ ਕਰਦੇ ਹਨ । ਇਸ ਲਈ ਇਸ ਦਾ ਪ੍ਰਬੰਧ ਜ਼ਰੂਰ ਚੰਗਾ ਹੋਣਾ ਚਾਹੀਦਾ ਹੈ । ਰੋਡ ਟ੍ਰਾਂਸਪੋਰਟ ਦਾ ਮਹੱਤਵ ਕਿੰਨਾਂ ਹੈ, ਤੁਸੀਂ ਵੇਖੋ ਕਿ ਰੇਲ ਤਾਂ ਹਰ ਥਾਂ ਪਹੁੰਚ ਨਹੀਂ ਸਕਦੀ । ਬਾਹਰਲੇ ਮੁਲਕਾਂ ਵਿਚ ਵੀ ਰੇਲ ਤੇ ਹਰ ਥਾਂ ਨਹੀਂ ਪਹੁੰਚਿਆ ਜਾ ਸਕਦਾ ਔਰ ਰੋਡ ਟ੍ਰਾਂਸਪੋਰਟ ਹੀ ਪਿੰਡ ਪਿੰਡ ਵਿਚ ਜਾ ਕੇ ਲੋਕਾਂ ਦੀ ਆਰਥਕਤਾ ਦੇ ਮਸਲੇ ਹੱਲ ਕਰ ਸਕਦੀ ਹੈ । ਇੰਗਲੈਂਡ ਵਿਚ 80 ਪ੍ਰਤੀਸ਼ਤ ਢੋਆ ਢੁਆਈ ਦਾ ਕੰਮ ਰੋਡ ਟ੍ਰਾਂਸਪੋਰਟ ਤੇ ਹੁੰਦਾ ਹੈ ਜਦ ਕਿ ਅਸੀਂ ਇਸ ਲਿਹਾਜ਼ ਨਾਲ ਬਹੁਤ ਪਿਛੇ ਹਾਂ ਸਾਡੇ ਇਥੇ 34 ਪ੍ਰਤੀਸ਼ਤ ਆਵਾਜਾਈ ਦਾ ਕੰਮ ਰੋਡ ਟ੍ਰਾਂਸਪੋਰਟ ਕਰਦੀ ਹੈ । ਇਸ ਲਈ ਇਸ ਦੇ ਵਿਸਤਾਰ ਦੀ ਬਹੁਤ ਲੋੜ ਹੈ । ਇਸ ਪਾਸੇ ਹੋਰ ਜ਼ਿਆਦਾ ਖਰਚ ਕਰਨਾ ਚਾਹੀਦਾ ਹੈ । ਸਪੀਕਰ ਸਾਹਿਬ, ਮਾਹਰ ਦੱਸਦੇ ਹਨ ਕਿ ਜਿੰਨਾਂ ਖਰਚ ਟ੍ਰਾਂਸਪੋਰਟ ਤੇ ਕੀਤਾ ਜਾਂਦਾ ਹੈ ਜੇ ਇੰਨਾਂ ਖਰਚ ਸਮਾਲ ਸਕੇਲ ਇੰਡਸਟਰੀ ਤੇ ਹੋਵੇ ਤਾਂ ਟ੍ਰਾਂਸਪੋਰਟ ਜਿਹੜੀ ਹਰ ਸਾਲ ਘਾਟੇ ਵਿਚ ਜਾਂਦੀ ਹੈ ਉਸ ਨਾਲੋਂ ਜ਼ਿਆਦਾ ਇਧਰ ਆਮਦਨ ਹੋਵੇਗੀ ਅਤੇ ਅਨਇੰਪਲਾਇਮੈਂਟ ਵੀ ਕਾਫੀ ਦੂਰ ਹੋ ਸਕਦੀ ਹੈ । ਜੇ ਸਮਾਲ ਸਕੇਲ ਇੰਡਸਟਰੀ ਦੇ 17 ਕੰਮ ਪੈਦਾ ਹੋਣਗੇ ਤਾਂ ਉਸ ਤੇ 100 ਆਦਮੀ ਲਾਏ ਜਾ ਸਕਦੇ ਹਨ ।

ਸਾਡੇ ਪੰਜਾਬ ਵਿਚ 2 ਕਿਸਮ ਦੀ ਟ੍ਰਾਂਸਪੋਰਟ ਹੈ । ਇਕ ਬੱਸਾਂ ਅਤੇ ਦੂਜਾ ਟਰੱਕਾਂ ਰਾਹੀਂ ਆਵਾਜਾਈ ਹੁੰਦੀ ਹੈ । ਇਸ ਵੇਲੇ ਪੰਜਾਬ ਰੋਡਵੇਜ਼ ਕੋਲ 2,100 ਬੱਸਾਂ ਹਨ, ਕਈ ਅੱਡੇ ਹਨ ਅਤੇ ਕਈ ਵਰਕਸ਼ਾਪਾਂ ਹਨ । ਸਰਕਾਰ ਦਾ ਇਸ ਤੇ 19 ਕਰੋੜ ਰੁਪਿਆ ਇਨਵੈਸਟ ਹੋਇਆ ਹੈ । ਇਸੇ ਤਰ੍ਹਾਂ ਪੈਪਸੂ ਰੋਡਵੇਜ਼ ਵਿਚ 800 ਬੱਸਾਂ ਹਨ, ਕਈ ਵਰਕਸ਼ਾਪਾਂ ਹਨ ਅਤੇ ਕਈ ਅੱਡੇ ਵੀ ਹਨ ।

10.25 ਸਵੇਰ (ਇਸ ਵੇਲੇ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਡਿਪਟੀ ਸਪੀਕਰ ਸਾਹਿਬ, ਪੰਜਾਬ ਅਤੇ ਪੈਪਸੂ ਰੋਡਵੇਜ਼ ਪਿਛਲੇ 3, 4 ਸਾਲਾਂ ਤੋਂ ਹਰ ਸਾਲ ਘਾਟਾ ਵਿਖਾਉਂਦੀ ਆ ਰਹੀ ਹੈ । ਇਸ ਨੂੰ ਕੌਮੀਕਰਨ ਕਰਨ ਲਈ ਵੀ ਬਹੁਤ ਵਾਰ ਇਥੇ ਕਿਹਾ ਗਿਆ ਹੈ ਪਰ ਕੁਝ ਹੋਇਆ ਨਹੀਂ । 1969 ਵਿਚ ਜਦੋਂ ਸਰਦਾਰ ਗੁਰਨਾਮ ਸਿੰਘ ਪੰਜਾਬ ਦੇ ਚੀਫ ਮਨਿਸਟਰ ਸਨ ਤਾਂ ਉਸ ਵੇਲੇ ਫੈਸਲਾ ਹੋਇਆ ਸੀ ਕਿ 10 ਸਾਲਾਂ ਵਿਚ ਕੌਮੀਕਰਨ ਕਰ ਦਿਤੀ ਜਾਵੇਗੀ । ਲੇਕਿਨ ਅੱਜ ਤੱਕ ਚਾਹੇ ਇਹ ਅਕਾਲੀ ਸਰਕਾਰ ਵੀ ਆ ਗਈ ਹੈ ਇਸ ਪਾਸੇ ਵੱਲ ਕੋਈ ਧਿਆਨ ਨਹੀਂ ਦਿਤਾ ਔਰ ਸਾਰੇ ਬਜਟ ਦੇ ਵਿਚ ਕਿਸੇ ਥਾਂ ਵੀ ਇਸ ਦਾ ਨਾਂ ਮਾਤਰ ਵੀ

ਜ਼ਿਕਰ ਨਹੀਂ ਕੀਤਾ ਗਿਆ । ਮੈਂ ਬੇਨਤੀ ਕਰਦਾ ਹਾਂ ਕਿ ਪੰਜਾਬ ਰੋਡਵੇਜ਼ ਦਾ ਘਾਟਾ ਹਰ ਸਾਲ ਵਧਦਾ ਜਾ ਰਿਹਾ ਹੈ । ਅਤੇ ਬਦਇੰਤਜ਼ਾਮੀ ਵੀ ਖ਼ਰੂਤ ਵਧੀ ਹੈ । ਲੇਕਿਨ ਇਸ ਗੱਲ ਦੇ ਬਾਵਜੂਦ ਵੀ ਗੱਲ ਕੋਈ ਨਹੀਂ ਦਿਖਦੀ ਕਿ ਕੋਈ ਸੁਧਾਰ ਹੋਇਆ ਹੋਵੇ । ਸਰਕਾਰ ਨੇ ਇਸ ਤੇ 19 ਕਰੋੜ ਰੁਪਿਆ ਇਨਵੈਸਟ ਕੀਤਾ ਹੈ । ਉਸ ਤੇ ਨਿਰੰਤਰ 8 ਪ੍ਰਤੀਸ਼ਤ ਸੂਦ ਲਿਆ ਜਾਂਦਾ ਹੈ ਲੇਕਿਨ ਮੂਲ ਉਥੇ ਦਾ ਉਥੇ ਖੜਾ ਹੈ । ਮੂਲ ਨਾਲੋਂ ਵੱਧ ਸੂਦ ਸਰਕਾਰ ਪ੍ਰਾਪਤ ਕਰ ਚੁਕੀ ਹੈ । ਡੇਢ, ਪੌਣੇ ਦੋ ਕਰੋੜ ਰੁਪਿਆ ਸਾਲਾਨਾ ਸਰਕਾਰ ਨੂੰ ਪ੍ਰਾਪਤ ਹੁੰਦਾ ਹੈ ਲੇਕਿਨ ਉਸ ਨੂੰ ਕਿਸੇ ਖਾਤੇ ਵਿਚ ਨਹੀਂ ਗਿਣਿਆ ਜਾਂਦਾ । ਇਸੇ ਤਰ੍ਹਾਂ ਤਕਰੀਬਨ 60, 70 ਹਜ਼ਾਰ ਵਿਦਿਆਰਥੀ ਜਿਹੜੇ ਹਨ ਉਹ ਮੁਫਤ ਆਉਂਦੇ ਜਾਂਦੇ ਹਨ, ਉਸ ਉਤੇ ਵੀ ਸਰਕਾਰ ਦਾ ਪੌਣਾ ਕਰੋੜ ਰੁਪਿਆ ਖਰਚ ਆਉਂਦਾ ਹੈ । ਇਸ ਲਈ ਜੇ ਇਸ ਲਿਹਾਜ਼ ਨਾਲ ਵੇਖਿਆ ਜਾਵੇ ਤਾਂ ਜਿਹੜਾ ਹਰ ਸਾਲ ਰੋਡਵੇਜ਼ ਨੂੰ ਘਾਟੇ ਵਿਚ ਵਿਖਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ਉਹ ਘਾਟਾ ਨਹੀਂ ਰਹਿੰਦਾ । ਇਸ ਤੋਂ ਇਲਾਵਾ ਚੰਗੇ ਅਤੇ ਲੰਬੇ ਰੂਟ ਵੀ ਪੰਜਾਬ ਰੋਡਵੇਜ਼ ਕੋਲ ਹਨ ਪਰ ਮੰਦੇ ਰੂਟਾਂ ਤੇ ਵੀ ਪੰਜਾਬ ਰੋਡਵੇਜ਼ ਨੂੰ ਜਾਣਾ ਪੈਂਦਾ ਹੈ, ਇਹ ਲੋਕ ਭਲਾਈ ਦੇ ਪੱਖ ਤੋਂ ਜਾਣਾ ਪੈਂਦਾ ਹੈ ਜਿਥੇ ਕਿ ਪ੍ਰਾਈਵੇਟ ਟ੍ਰਾਂਸਪੋਰਟ ਵਾਲੇ ਨਹੀਂ ਜਾਂਦੇ । ਲੇਕਿਨ ਪ੍ਰਾਈਵੇਟ ਸੈਕਟਰ ਦੇ ਸਾਰੇ ਗਲਤ ਪਾਸੇ ਇਸ ਰੋਡਵੇਜ਼ ਨੇ ਢੱਕਣ ਦੀ ਕੋਸ਼ਿਸ਼ ਕੀਤੀ ਹੈ ।

ਸਰਦਾਰ ਬਲਵੰਤ ਸਿੰਘ ਕਹਿੰਦੇ ਹਨ ਕਿ 10, 20 ਗੁਣਾ ਟੈਕਸ ਦਾ ਸਰਮਾਇਆ ਵੱਧ ਗਿਆ ਹੈ । ਜੇ ਇਸ ਪੱਖ ਤੋਂ ਲਿਆ ਜਾਵੇ ਤਾਂ ਪ੍ਰਾਈਵੇਟ ਵਾਲਿਆਂ ਦੀ ਇਸ ਵਿਚ ਬਹੁਤ ਘੱਟ ਦੇਣ ਹੈ। ਪ੍ਰਾਈਵੇਟ ਟ੍ਰਾਂਸਪੋਰਟ ਪੰਜਾਬ ਟ੍ਰਾਂਸਪੋਰਟ ਨਾਲੋਂ ਟੈਕਸ ਥੋੜਾ ਦਿੰਦੀ ਹੈ । ਮੈਂ ਦੱਸਦਾ ਹਾਂ ਕਿ ਪੈਪਸੂ ਰੋਡਵੇਜ਼ 38,000 ਰੁਪਏ ਪ੍ਰਤੀ ਬੱਸ ਟੈਕਸ ਦਿੰਦੀ ਹੈ, ਪੰਜਾਬ ਰੋਡਵੇਜ਼ 38,500 ਰੁਪਏ ਪ੍ਰਤੀ ਬੱਸ ਟੈਕਸ ਦਿੰਦੀ ਹੈ ਪਰ ਪ੍ਰਾਈਵੇਟ ਟ੍ਰਾਂਸਪੋਰਟ ਵਾਲੇ 31 ਹਜ਼ਾਰ ਰੁਪਏ ਪ੍ਰਤੀ ਬੱਸ ਦਿੰਦੇ ਹਨ । ਔਰ ਇਸ ਲਿਹਾਜ਼ ਨਾਲ ਉਹ ਇਕ ਕਰੋੜ 10 ਲੱਖ ਰੁਪਏ ਇਸ ਟੈਕਸ ਦੇ ਔਰ ਦੂਜੇ ਟੈਕਸਾਂ ਦੇ ਆਪਣੀ ਜੇਬ ਵਿਚ ਪਾਉਂਦੇ ਹਨ । ਕਈ ਵੱਡੀਆਂ ਪ੍ਰਾਈਵੇਟ ਟ੍ਰਾਂਸਪੋਰਟ ਕੰਪਨੀਆਂ ਹਨ ਜਿਹੜੀਆਂ ਟੈਕਸ ਦੀਆਂ ਚੋਰੀਆਂ ਕਰਦੀਆਂ ਹਨ । ਇਹ ਠੀਕ ਹੈ ਕਿ ਇਹ ਕਹਿੰਦੇ ਹਨ ਕਿ ਅਸੀਂ ਟੈਕਸ ਨੂੰ ਲੈਂਡ ਰੈਵਨਿਊ ਦੀ ਤਰ੍ਹਾਂ ਵਸੂਲ ਕਰ ਰਹੇ ਹਾਂ । ਔਰ ਇਸ ਤਰੀਕੇ ਨਾਲ ਟੈਕਸ ਦੀ ਵਸੂਲੀ ਕੀਤੀ ਜਾ ਸਕਦੀ ਹੈ । ਹੁਣ ਮੈਂ ਦੱਸਦਾ ਹਾਂ ਕਿ ਸਰਕਾਰ ਨੇ ਇਨ੍ਹਾਂ ਪ੍ਰਾਈਵੇਟ ਟ੍ਰਾਂਸਪੋਰਟ ਕੰਪਨੀਆਂ ਦੇ ਕੋਲੋਂ ਜਿਹੜੇ ਟੈਕਸ ਦੇ ਪੈਸੇ ਲੈਣੇ ਹਨ ਜਿਵੇਂ ਸੰਮੁਦਰੀ ਟ੍ਰਾਂਸਪੋਰਟ ਕੰਪਨੀ ਦੇ ਕੋਲੋਂ 2 ਲੱਖ 88 ਹਜ਼ਾਰ ਰੁਪਿਆ ਹੈ । ਪਟਿਆਲਾ ਟ੍ਰਾਂਸਪੋਰਟ ਕੰਪਨੀ ਦੇ ਕੋਲੋਂ 2 ਲੱਖ ਰੁਪਿਆ ਅਤੇ ਰੋਹਤਕ ਟ੍ਰਾਂਸਪੋਰਟ ਕੰਪਨੀ ਦੇ ਕੋਲੋਂ 2 ਲੱਖ 75 ਹਜ਼ਾਰ ਰੁਪਿਆ ਲੈਣਾ ਹੈ । ਇਸ ਤਰ੍ਹਾਂ ਹੋਰ ਕਈ ਕੰਪਨੀਆਂ ਪ੍ਰਾਈਵੇਟ ਟ੍ਰਾਂਸਪੋਰਟ ਦੀਆਂ ਹਨ ਜਿਨ੍ਹਾਂ ਦੇ ਕੋਲੋਂ ਸਰਕਾਰ ਨੇ ਪੈਸਾ ਲੈਣਾ ਹੈ । ਇਕ ਪ੍ਰਾਈਵੇਟ ਕੰਪਨੀ ਦੇ ਕੋਲੋਂ 3 ਲੱਖ 30 ਹਜ਼ਾਰ ਰੁਪਿਆ ਅਤੇ ਦੂਜੀ ਦੇ ਕੋਲੋਂ 3 ਲੱਖ 50 ਹਜ਼ਾਰ ਰੁਪਿਆ ਲੈਣਾ ਹੈ । ਦੂਜੇ ਪਾਸੇ ਉਨ੍ਹਾਂ ਦੀ ਟ੍ਰਾਂਸਪੋਰਟ ਵਰਕਰਾਂ ਨੂੰ ਉਹ ਸਹੂਲਤਾਂ ਪ੍ਰਾਪਤ ਨਹੀਂ ਹਨ ਜਿਹੜੀਆਂ ਸਰਕਾਰੀ ਸੈਕਟਰ ਦੇ ਵਰਕਰਾਂ ਨੂੰ ਪ੍ਰਾਪਤ ਹੋਈਆਂ ਹਨ । ਪ੍ਰਾਈਵੇਟ ਟ੍ਰਾਂਸਪੋਰਟ ਕੰਪਨੀ ਦੇ ਵਰਕਰਜ਼ ਨੂੰ 200 ਰੁਪਿਆ ਘੱਟ ਸਰਕਾਰੀ ਸੈਕਟਰ ਦੇ ਵਰਕਰ ਨਾਲੋਂ ਮਿਲਦਾ ਹੈ, ਪ੍ਰਾਈਵੇਟ ਸੈਕਟਰ ਦੇ ਵਿਚ ਵਰਕਰਜ਼ ਨੂੰ ਕੋਈ ਸਰਵਿਸ ਆਫ ਸਿਕਿਉਰਿਟੀ ਵੀ ਨਹੀਂ ਹੈ ਅਤੇ ਨਾ ਹੀ ਉਨ੍ਹਾਂ ਨੂੰ ਟਾਈਮ ਸਿਰ ਵਰਦੀਆਂ ਮਿਲਦੀਆਂ ਹਨ । ਉਨ੍ਹਾਂ ਨੂੰ ਪ੍ਰਾਵੀਡੈਂਟ ਫੰਡਜ਼ ਦੇ ਵਿਚੋਂ ਪੈਸੇ ਨਹੀਂ ਮਿਲਦੇ ਅਤੇ ਜੇਕਰ ਦਿੰਦੇ ਹਨ ਤਾਂ ਬਹੁਤ ਘੱਟ ਹਿੱਸਾ ਦਿੰਦੇ ਹਨ । ਇਹ ਪ੍ਰਾਈਵੇਟ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਸੈਕਟਰ ਦੇ ਵਰਕਰਜ਼ ਦਾ ਹਾਲ ਹੈ । ਇਸ ਲਈ ਮੈਂ ਕਹਿੰਦਾ ਹਾਂ ਕਿ ਇਸ ਟ੍ਰਾਂਸਪੋਰਟ ਨੂੰ ਪ੍ਰਾਈਵੇਟ ਸੈਕਟਰ ਦੇ ਵਿਚ ਦੇਣ ਦੀ ਜਗ੍ਹਾ ਸਰਕਾਰੀ ਸੈਕਟਰ ਦੇ ਵਿਚ ਲਿਆਉਣਾ ਚਾਹੀਦਾ ਹੈ। ਤੁਸੀਂ ਹਰਿਆਣੇ ਤੋਂ ਸਬਕ ਲੈ ਸਕਦੇ ਹੋ । ਜੇਕਰ ਅਸੀਂ ਸਾਰੀ ਟ੍ਰਾਂਸਪੋਰਟ ਨੂੰ ਨੈਸ਼ਨੇਲਾਈਜ਼ ਨਹੀਂ ਕਰਦੇ ਫਿਰ ਸਾਡੀ ਇਹ ਨਾਲਾਇਕੀ ਹੈ, ਕੋਈ ਚੰਗਾ ਕੰਮ ਨਹੀਂ ਹੈ । ਇਸੇ ਤਰ੍ਹਾਂ ਹਰਿਆਣਾ ਅਤੇ ਤਾਮਿਲ ਨਾਡੂ ਅਤੇ ਕੇਰਲਾ ਦੇ ਵਿਚ ਟ੍ਰਾਂਸਪੋਰਟ ਦੇ ਵਿਚੋਂ ਸਰਕਾਰ ਨੂੰ ਕਾਫੀ ਮੁਨਾਫਾ ਹੁੰਦਾ ਹੈ । ਇਹ ਸਰਕਾਰਾਂ ਕਿਸ ਤਰ੍ਹਾਂ ਮੁਨਾਫਾ ਕਮਾਉਂਦੀਆਂ ਹਨ ? ਤੁਸੀਂ ਕਿਉਂ ਨਹੀਂ ਕਮਾਉਂਦੇ ? ਇਸ ਗੱਲ ਦੀ ਮੈਨੂੰ ਤਾਂ ਸਮਝ ਨਹੀਂ ਆਉਂਦੀ । ਇਹ ਗਲਤ ਨੀਤੀ ਦਾ ਨਤੀਜਾ ਹੈ ਜਿਹੜੀ ਟਾਪ ਤੋਂ ਚੱਲ ਰਹੀ ਹੈ ।

**ਸ੍ਰੀ ਡਿਪਟੀ ਸਪੀਕਰ** . ਕਨੇਡੀਅਨ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਤੁਹਾਡਾ ਟਾਈਮ 20 ਮਿੰਟ ਹੈ, ਇਸ ਦੇ ਵਿਚ ਹੀ ਤੁਸੀਂ ਖਤਮ ਕਰ ਦੇਣਾ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਡਿਪਟੀ ਸਪੀਕਰ ਸਾਹਿਬ, ਮੈਂ ਕੋਈ ਜ਼ਿਆਦਾ ਟਾਈਮ ਨਹੀਂ ਲਵਾਂਗਾ । ਕੋਸ਼ਿਸ਼ ਕਰਾਂਗਾ ਕਿ ਟਾਈਮ ਦੇ ਵਿਚ ਹੀ ਖਤਮ ਹੋ ਜਾਵੇ । ਡਿਪਟੀ ਸਪੀਕਰ ਸਾਹਿਬ, ਢੀਂਡਸਾ ਸਾਹਿਬ ਸਾਡੇ ਨੌਜਵਾਨ ਮਨਿਸਟਰ ਹਨ । ਮੈਨੂੰ ਇਸ ਦੇ ਵਿਚ ਕੋਈ ਸ਼ੱਕ ਨਹੀਂ ਹੈ ਕਿ ਟ੍ਰਾਂਸਪੋਰਟ ਨੂੰ ਤਰੱਕੀ ਦੇ ਰਸਤੇ ਤੇ ਲਿਜਾਣਗੇ ਪਰ ਟ੍ਰਾਂਸਪੋਰਟ ਨੈਸ਼ਨੇਲਾਈਜ਼ ਕਰਨ ਵੱਲ ਵੀ ਵਿਚਾਰ ਕਰਨ । ਇਹ ਜਿਹੜਾ 3' ਕਰੋੜ ਰੁਪਿਆ ਮੰਗਿਆ ਗਿਆ ਹੈ ਇਸ ਨੂੰ ਪਾਸ ਕਰ ਦੇਣਾ ਚਾਹੀਦਾ ਹੈ । ਇਨ੍ਹਾਂ ਦੇ ਮੋਢਿਆਂ ਤੇ ਬੜੀ ਜ਼ਿੰਮੇਵਾਰੀ ਹੈ । ਇਸ ਜ਼ਿੰਮੇਵਾਰੀ ਨੂੰ ਚੰਗੀ ਤਰ੍ਹਾਂ ਨਿਭਾਉਣ ਨਹੀਂ ਤਾਂ ਇਹ ਮਹਿਕਮਾ ਛੱਡ ਕੇ ਕੋਈ ਹੋਰ ਦੂਸਰਾ ਮਹਿਕਮਾ ਲੈ ਲੈਣ । ਇਸ ਮਹਿਕਮੇ ਦੇ ਵਿਚ ਹੇਠਾਂ ਤੋਂ ਲੈ ਕੇ ਉਪਰ ਤੱਕ ਬੇਈਮਾਨੀ ਹੈ, ਕੁਰੱਪਸ਼ਨ ਹੀ ਕੁਰੱਪਸ਼ਨ ਹੈ । ਵਰਕਸ਼ਾਪਾਂ ਦੇ ਵਿਚ ਕੀ ਹੁੰਦਾ ਹੈ ? ਉਥੇ ਘਟੀਆ ਕਿਸਮ ਦਾ ਮਾਲ ਖਰੀਦਦੇ ਹਨ । ਇਥੇ ਹੀ ਬੱਸ ਨਹੀਂ ਘਟੀਆ ਕਿਸਮ ਦੇ ਪੁਰਜ਼ੇ ਵਰਕਸ਼ਾਪ ਦੇ ਲਈ ਖਰੀਦੇ ਜਾਂਦੇ ਹਨ । ਇਸ ਤਰੀਕੇ ਨਾਲ ਲੱਖਾਂ ਰੁਪਏ ਦਾ ਗਬਨ ਹੁੰਦਾ ਹੈ । ਮੈਂ ਕਈ ਵਾਰ ਹੁਸ਼ਿਆਰਪੁਰ ਗ੍ਰਿਵੇਂਸਿਜ਼ ਕਮੇਟੀ ਦੇ ਵਿਚ ਕਿਹਾ ਕਿ ਮੋਬਿਲ ਆਇਲ ਦੀ ਚੋਰੀ ਕਿਸ ਤਰ੍ਹਾਂ ਹੋ ਜਾਂਦੀ ਹੈ । ਜਦ ਮੋਬਿਲ ਆਇਲ ਦੇ ਡਰੱਮ ਸੀਲਡ ਹੁੰਦੇ ਹਨ ਫੇਰ ਉਸ ਦੇ ਵਿਚ ਕਿਸ ਤਰ੍ਹਾਂ ਪਾਣੀ ਚਲਾ ਜਾਂਦਾ ਹੈ ? ਜੇਕਰ ਸੀਲਡ ਡਰੱਮ ਦਾ ਇਹ ਹਾਲ ਹੈ ਤਾਂ ਫਿਰ ਖੁਲੇ ਡਰੱਮਾਂ ਦੇ ਵਿਚ ਪਤਾ ਨਹੀਂ ਕੀ ਪਾ ਦੇਣਗੇ ? ਮੇਰੇ ਪੁਛੱਣ ਤੇ ਜੀ. ਐਮ. ਕਹਿਣ ਲੱਗਾ ਕਿ ਜੇਕਰ ਡਰੱਮ ਬਾਹਰ ਪਿਆ ਹੋਵੇ ਤਾਂ ਪਾਣੀ ਪੈ ਜਾਂਦਾ ਹੈ । ਮੈਨੂੰ ਤਾਂ ਇਸ ਗੱਲ ਦੀ ਸਮਝ ਨਹੀਂ ਆਈ ਕਿ ਪਾਣੀ ਸੀਲਡ ਡਰੱਮ ਦੇ ਅੰਦਰ ਕਿਸ ਤਰ੍ਹਾਂ ਜਾ ਸਕਦਾ ਹੈ । ਮੇਰੇ ਕੋਲ ਇਕ ਅਖਬਾਰ ਹੈ ਉਸ ਦੇ ਵਿਚ ਆਇਆ ਸੀ ਕਿ ਮੁਖਤਲਿਫ ਕਿਸਮ ਦੇ ਪੁਰਜ਼ੇ ਵਰਕਸ਼ਾਪਾਂ ਦੇ ਲਈ ਘੱਟੀਆ ਕਿਸਮ ਦੇ ਖਰੀਦੇ ਗਏ । ਘਟੀਆ ਕਿਸਮ ਦੇ ਖਰੀਦ ਕੇ ਵੱਧ ਕੀਮਤਾਂ ਤੇ ਸ਼ੋ ਕਰਕੇ ਲੱਖਾਂ ਰੁਪਏ ਦੀ ਹੇਰਾ ਫੇਰੀ ਕਰ ਰਹੇ ਹਨ । ਇਕ ਬੈਰਿੰਗ ਪਲੇਟ ਮਾਰਕਿਟ ਦੇ ਵਿਚੋਂ 28 ਰੁਪਏ ਦੀ ਮਿਲਦੀ ਹੈ ਜਦ ਕਿ ਉਹ 141 ਰੁਪਏ ਦੀ ਵਰਕਸ਼ਾਪ ਨੇ ਖਰੀਦੀ, ਇਕੋ ਜਿਹੀ ਕੁਆਲਿਟੀ ਹੈ । ਫੇਰ ਇਕ ਸਲੰਡਰ ਹੈਡ ਗੈਸ ਇਨ੍ਹਾਂ ਨੇ 134 ਰੁਪਏ ਦਾ ਖਰੀਦਿਆ। ਇਕ ਡਬਲਿਊ, ਬੀ. ਸ਼ਾਫਟ 12 ਰੁਪਏ ਦੀ ਮਾਰਕਿਟ ਵਿਚੋਂ ਮਿਲਦੀ ਹੈ ਇਹ ਵਰਕਸ਼ਾਪ ਵਾਲੇ 43 ਰੁਪਏ ਦੀ ਖਰੀਦਦੇ ਹਨ । ਇਸੇ ਤਰ੍ਹਾਂ ਇਕ ਬੈਰਿੰਗ ਬਿਗ ਹੈ ਉਹ ਮਾਰਕਿਟ ਦੇ ਵਿਚੋਂ 86 ਰੁਪਏ ਦਾ ਮਿਲਦਾ ਹੈ ਪਰ ਵਰਕਸ਼ਾਪ ਵਾਲੇ 111 ਰੁਪਏ ਦਾ ਖਰੀਦਦੇ ਹਨ । ਇਕ ਸਮਾਲ ਨੀਡਲ ਬੈਰਿੰਗ 52 ਰੁਪਏ ਦਾ ਮਾਰਕਿਟ ਵਿਚ ਮਿਲਦਾ ਹੈ ਪਰ ਇਹ ਖਰੀਦਦੇ 71 ਰੁਪਏ ਦਾ ਹਨ । ਇਨ੍ਹਾਂ ਚੀਜ਼ਾਂ ਦੇ ਕਾਰਨ

ਮਹਿਕਮੇ ਵਿਚ ਹੇਠਾਂ ਤੋਂ ਲੈ ਕੇ ਉਪਰ ਤੱਕ ਕੁਰੱਪਸ਼ਨ ਚੱਲ ਰਹੀ ਹੈ । ਮੈਂ ਡਾਇਰੈਕਟਰ ਟ੍ਰਾਂਸਪੋਰਟ ਅਤੇ ਟ੍ਰਾਂਸਪੋਰਟ ਮਨਿਸਟਰ ਨੂੰ ਇਸ ਗੱਲ ਦੇ ਸਬੰਧ ਵਿਚ ਮਿਲਿਆ ਸੀ ਕਿ ਹੁਸ਼ਿਆਰਪੁਰ ਦੇ ਡਿਪੂ ਵਿਚ ਜਿਹੜਾ ਪਹਿਲਾਂ ਜੀ. ਐਮ. ਲੱਗਾ ਹੋਇਆ ਸੀ ਉਹ ਤਾਂ ਹਮੇਸ਼ਾਂ ਘਾਟਾ ਦਿਖਾਉਂਦਾ ਹੁੰਦਾ ਸੀ ਪਰ ਹੁਣ ਉਹ 2--3 ਮਹੀਨੇ ਦੀ ਛੁਟੀ ਤੇ ਗਿਆ ਹੈ ਔਰ ਉਸ ਦੀ ਜਗ੍ਹਾਂ ਤੇ ਇਕ ਕਾਬਲ ਅਫਸਰ ਲੱਗਾ ਹੈ ਉਸ ਦਿਨ ਤੋਂ ਉਸ ਅਫਸਰ ਨੇ 2 ਲੱਖ ਰੁਪਏ ਦੀ ਬੁਕਿੰਗ ਵਧਾ ਦਿਤੀ ਹੈ । ਮੈਂ ਕਿਹਾ ਕਿ ਤੁਸੀਂ ਇਸੇ ਕਾਬਲ ਅਫਸਰ ਨੂੰ ਸਾਡੇ ਡਿਪੂ ਵਿਚ ਲਗਾਈ ਰੱਖੋ ਪਰ ਇਨ੍ਹਾਂ ਨੇ ਉਸੇ ਪੁਰਾਣੇ ਅਫਸਰ ਨੂੰ ਲਗਾ ਦਿਤਾ । ਇਹ ਗੱਲ ਮੈਨੂੰ ਸਮਝ ਨਹੀਂ ਆਉਂਦੀ ਕਿ ਉਸ ਨੂੰ ਉਥੋਂ ਕਿਉਂ ਨਹੀਂ ਬਦਲਿਆ ਜਾਂਦਾ । ਉਸ ਅਫਸਰ ਨੂੰ ਤੁਸੀਂ ਕਿਸੇ ਹੋਰ ਜਗ੍ਹਾਂ ਤੇ ਟਰਾਂਸਫਰ ਕਰ ਦਿਓ । ਸਾਨੂੰ ਕੋਈ ਚੰਗਾ ਕਾਬਲ ਅਫਸਰ ਦਿਓ । ਇਸ ਅਫਸਰ ਨੇ ਜਲੰਧਰ ਦੇ ਵਿਚ 2 ਸਾਲਾਂ ਦੇ ਵਿਚ ਬੜਾ ਮੁਨਾਫਾ ਕਮਾ ਕੇ ਦਿਤਾ, ਉਸ ਅਫਸਰ ਨੂੰ ਸਾਡੇ ਡੀਪੂ ਵਿਚ ਭੇਜ ਦਿਓ । ਇਕ ਕੰਡਕਟਰ ਜੋ 10--20 ਪੈਸੇ ਦੀ ਚੋਰੀ ਕਰਦਾ ਹੈ ਪਰ ਚੂੰਕਿ ਉਹ ਜਨਤਾ ਦੀ ਨਜ਼ਰ ਵਿਚ ਆ ਜਾਂਦਾ ਹੈ ਇਸ ਲਈ ਉਹ ਬਦਨਾਮ ਹੋ ਜਾਂਦਾ ਹੈ ਪਰ ਜਿਹੜੇ ਦਫਤਰਾਂ ਦੇ ਵਿਚ ਬੈਠ ਕੇ ਹਜ਼ਾਰਾਂ ਰੁਪਏ ਦੀ ਹੇਰਾ ਫੇਰੀ ਕਰਦੇ ਹਨ ਉਨ੍ਹਾਂ ਦਾ ਨਾਂ ਤੱਕ ਨਹੀਂ ਆਉਂਦਾ । ਇਹ ਠੀਕ ਹੈ ਕਿ ਟੈਕਸ ਦੀ ਲੀਕੇਜ ਹੁੰਦੀ ਹੈ ਔਰ ਟਿਕਟਾਂ ਦੇ ਵਿਚ ਹੇਰਾ ਫੇਰੀ ਹੁੰਦੀ ਹੈ ਪਰ ਮੈਂ ਕਹਿੰਦਾ ਹਾਂ ਕਿ ਇਹ ਸਾਰੀ ਕੁਰੱਪਸ਼ਨ ਹੇਠਾਂ ਤੋਂ ਲੈ ਕੇ ਉਪਰ ਤਕ ਚਲਦੀ ਪਈ ਹੈ । ਜਿਸ ਤਰੀਕੇ ਨਾਲ ਦੂਜੇ ਸੂਬੇ ਟ੍ਰਾਂਸਪੋਰਟ ਦੇ ਵਿਚ ਤਰੱਕੀ ਕਰ ਰਹੇ ਹਨ ਅਤੇ ਮੁਨਾਫਾ ਕਮਾ ਰਹੇ ਹਨ ਉਸੇ ਤਰ੍ਹਾਂ ਪੰਜਾਬ ਟ੍ਰਾਂਸਪੋਰਟ ਨੂੰ ਵੀ ਮੁਨਾਫਾ ਕਮਾਉਣਾ ਚਾਹੀਦਾ ਹੈ । ਇਸ ਦੇ ਵਿਚ ਸੁਧਾਰ ਕਰਨ ਦੀ ਲੋੜ ਹੈ । ਇਸ ਲਈ ਮੈਂ ਢੀਂਡਸਾ ਸਾਹਿਬ ਨੂੰ ਕਹਾਂਗਾ ਕਿ ਉਹ ਹੁਣ ਆਪਣੀ ਕਮਰ ਕੱਸ ਲੈਣ। ਕਮਰ ਕੱਸੇ ਬਗੈਰ ਕੰਮ ਨਹੀਂ ਚੱਲਣਾ । ਇਹ ਨਾ ਹੋਵੇ ਪ੍ਰਾਈਵੇਟ ਟ੍ਰਾਂਸਪੋਰਟ ਕੰਪਨੀਆਂ ਮੁਨਾਫਾ ਕਮਾਈ ਜਾਣ । ਔਰ ਸਰਕਾਰੀ ਟ੍ਰਾਂਸਪੋਰਟ ਘਾਟੇ ਵਿਚ ਚਲੀ ਜਾਵੇ । ਸਾਡੀ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਟ੍ਰਾਂਸਪੋਰਟ ਬਹੁਤ ਵੱਡੀ ਹੈ । ਪਰ ਮੈਂ ਵੇਖਦਾ ਹਾਂ ਕਿ ਪੈਪਸੂ ਰੋਡ ਟ੍ਰਾਂਸਪੋਰਟ ਦੀਆਂ ਬੱਸਾਂ ਵਿਚ ਕੀ ਹਾਲ ਹੁੰਦਾ ਹੈ ? ਪ੍ਰਾਈਵੇਟ ਬੱਸ ਕੰਪਨੀਆਂ ਦੀਆਂ ਬੱਸਾਂ ਵਿਚ ਬੈਠਣ ਲਈ ਕੋਈ ਜਗ੍ਹਾ ਨਹੀਂ ਹੁੰਦੀ ਕਿਉਂਕਿ ਇਤਨੀ ਭੀੜ ਹੁੰਦੀ ਹੈ ਕਿ ਲੋਕੀਂ ਬੱਸਾਂ ਦੇ ਉਪਰ ਛੱਤ ਤੇ ਚੜ੍ਹ ਜਾਂਦੇ ਹਨ । ਇਥੋਂ ਤੱਕ ਕਿ ਬੱਸਾਂ ਦੀਆਂ ਟਿਕਟਾਂ ਵੀ ਨਹੀਂ ਕੱਟੀਆਂ ਜਾ ਸਕਦੀਆਂ ਔਰ ਨਾ ਹੀ ਕੱਟੀਆਂ ਜਾਂਦੀਆਂ ਹਨ । ਸਾਰੇ ਪੈਸੇ ਕੰਡਕਟਰ ਦੀ ਜੇਬ ਵਿਚ ਚਲੇ ਜਾਂਦੇ ਹਨ । ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ ਇਕ ਅਖਬਾਰ 15 ਫਰਵਰੀ ਦੀ ਹੈ ਉਸ ਦੇ ਵਿਚ ਆਇਆ ਸੀ ਕਿ ਬੱਸ ਟਿਕਟਾਂ ਦੇ ਰੈਵਨਿਊ ਵਿਚ ਪ੍ਰਾਈਵੇਟ ਕੰਪਨੀ ਵਾਲੇ ਟੈਕਸ ਦੀ ਚੋਰੀ ਕਰ ਰਹੇ ਹਨ, ਜਿਸ ਕਰਕੇ ਪ੍ਰਾਈਵੇਟ ਕੰਪਨੀ ਵਾਲੇ ਮੁਨਾਫਾ ਕਮਾਈ ਜਾ ਰਹੇ ਹਨ । (ਵਿਘਨ) ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਇਕ ਜੀ. ਐਮ. ਅੰਮ੍ਰਿਤਸਰ ਦੇ ਕੋਲ ਇਕ ਲੜਕੀ ਸਟੈਨੋ ਟਾਈਪਿਸਟ ਲੱਗੀ ਹੋਈ ਹੈ। ਉਹ ਕੁਝ ਕਾਗਜ਼ ਪੱਤਰ ਦੇਣ ਲਈ ਜੀ. ਐਮ. ਦੇ ਕੋਲ ਗਈ । ਜੀ. ਐਮ. ਨੇ ਆਪਣੇ ਚਪੜਾਸੀ ਨੂੰ ਬਾਹਰ ਭੇਜ ਦਿਤਾ। ਜੀ. ਐਮ. ਨੇ ਉਸ ਲੜਕੀ ਨੂੰ ਕਿਹਾ ਕਿ ਤੇਰੀ ਸੁਰਖੀ ਤੇ ਬਿੰਦੀ ਦੇਖ ਕੇ ਮੇਰਾ ਦਿਲ ਤੇਰੇ ਵੱਲ ਖਿਚਦਾ ਜਾ ਰਿਹਾ ਹੈ । ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ ਉਸ ਲੜਕੀ ਦੀ ਚਿੱਠੀ ਹੈ ਉਹ ਮੈਂ ਹਾਊਸ ਦੇ ਵਿਚ ਪੜ੍ਹ ਦਿੰਦਾ ਹਾਂ ।

**ਸ੍ਰੀ ਡਿਪਟੀ ਸਪੀਕਰ** : ਕਨੇਡੀਅਨ ਸਾਹਿਬ, ਤੁਸੀਂ ਇਸ ਚਿੱਠੀ ਨੂੰ ਹਾਊਸ ਦੇ ਵਿਚ ਨਹੀਂ ਪੜ੍ਹ ਸਕਦੇ । ਤੁਸੀਂ ਮੇਰੇ ਕੋਲ ਭੇਜ ਦਿਉ ਜਾਂ ਮਨਿਸਟਰ ਸਾਹਿਬ ਦੇ ਕੋਲ ਭੇਜ ਦੇਣਾ । ਮੈਂ ਇਸ ਦੀ ਆਗਿਆ ਨਹੀਂ ਦੇ ਸਕਦਾ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਠੀਕ ਹੈ ਡਿਪਟੀ ਸਪੀਕਰ ਸਾਹਿਬ, ਮੈਂ ਇਹ ਪੜ੍ਹਦਾ ਹੀ ਨਹੀਂ । ਮੈਂ ਵੈਸੇ ਹੀ ਦੱਸ ਦਿੰਦਾ ਹਾਂ । ਇਸ ਚਿੱਠੀ ਦੀ ਨਕਲ ਮਨਿਸਟਰ ਸਾਹਿਬ ਕੋਲ ਚਲੀ ਗਈ ਹੋਈ ਹੈ । ਜੀ. ਐਮ. ਸਾਹਿਬ ਕਹਿਣ ਲੱਗਾ ਕਿ ਜੇਕਰ ਤੂੰ ਮੈਨੂੰ ਖੁਸ਼ ਕਰ ਦੇਵੇਂ ਤਾਂ ਮੈਂ ਤੈਨੂੰ ਕਈ ਚੀਜ਼ਾਂ ਦੇਵਾਂਗਾ ਔਰ ਛੁਟੀਆਂ ਆਦਿ ਦੇ ਵਿਚ ਤੇਰੀ ਮੱਦਦ ਕਰਾਂਗਾ, ਵਗੈਰਾ ਵਗੈਰਾ ! ਇਸ ਤਰ੍ਹਾਂ ਦੇ ਅਫਸਰ ਨੂੰ ਹਟਾ ਦੇਣਾ ਚਾਹੀਦਾ ਹੈ, ਉਥੋਂ ਬਦਲ ਦੇਣਾ ਚਾਹੀਦਾ ਹੈ । ਇਸੇ ਤਰ੍ਹਾਂ ਸਰਕਾਰ ਵੱਲੋਂ ਕੁਰੱਪਸ਼ਨ ਨੂੰ ਖਤਮ ਕਰਨ ਲਈ ਕਈ ਕਦਮ ਚੁਕੇ ਗਏ ਹਨ ਔਰ ਕਈ ਕਦਮ ਹੋਰ ਚੁਕਣੇ ਪੈਣਗੇ । ਜੇਕਰ ਕੋਈ ਕੰਡਕਟਰ ਸਸਪੈਂਡ ਹੋ ਜਾਂਦਾ ਹੈ ਤਾਂ ਉਸ ਨੂੰ ਬਹਾਲ ਹੋਣ ਲਈ 500 ਰੁਪਿਆ ਕੀਮਤ ਰੱਖੀ ਹੋਈ ਹੈ । ਇਹ ਸਾਰੀ ਕੁਰਪਸ਼ਨ ਥੱਲੇ ਲੈਵਲ ਤੇ ਹੋ ਰਹੀ ਹੈ । ਇਸ ਲਈ, ਮੈਂ ਕਹਿੰਦਾ ਹਾਂ ਕਿ ਇਹ ਕੁਰੱਪਸ਼ਨ ਹੇਠਾਂ ਤੋਂ ਲੈ ਕੇ ਉਪਰ ਤੱਕ ਚੱਲ ਰਹੀ ਹੈ । ਇਸ ਕੁਰੱਪਸ਼ਨ ਨੂੰ ਖਤਮ ਕਰਨ ਲਈ ਸਖਤੀ ਨਾਲ ਕੰਮ ਲੈਣਾ ਪਵੇਗਾ ।

ਡਿਪਟੀ ਸਪੀਕਰ ਸਾਹਿਬ ਰੋਡਵੇਜ਼ ਦੀ ਹਾਲਤ ਬੜੀ ਮਾੜੀ ਹੈ । ਸ਼ਹਿਰਾਂ ਵਿਚ ਜੋ ਅੱਡੇ ਬਣਾਏ ਜਾਂਦੇ ਹਨ, ਉਹ ਠੀਕ ਥਾਂ ਤੇ ਨਹੀਂ ਬਣਾਏ ਜਾਂਦੇ । ਇਹ ਮੈਂ ਆਪਣੇ ਕੋਲੋਂ ਨਹੀਂ ਕਹਿ ਰਿਹਾ ਬਲਕਿ ਇਸ ਦੇ ਬਾਰੇ ਟ੍ਰਿਬਿਊਨ ਅਖਬਾਰ ਵਿਚ ਆਇਆ ਹੈ । ਅੰਮ੍ਰਿਤਸਰ ਦੇ ਬੱਸ ਅੱਡੇ ਬਾਰੇ ਅਖਬਾਰ ਨੇ ਲਿਖਿਆ ਹੈ :—

Corruption. inefficiency, mismanagement and indiscipline broadly sum up the story in Punjab Roadways here.

ਰੋਡਵੇਜ਼ ਵਿੱਚ ਭ੍ਰਿਸ਼ਟਾਚਾਰ ਔਰ ਬਦਇੰਤਜ਼ਾਮੀ ਹੈ ਅਤੇ ਡਸਿਪਲਨਜ਼ ਦੀ ਘਾਟ ਹੈ । ਉਥੇ ਇੱਕ ਕਰੋੜ ਚਾਲੀ ਲੱਖ ਰੁਪਏ ਨੂੰ ਅੱਡਾ ਬਣਿਆ । ਡਿਪਟੀ ਸਪੀਕਰ ਸਾਹਿਬ, 104 ਰੂਟਸ ਦੀਆਂ ਬੱਸਾਂ ਅੰਮ੍ਰਿਤਸਰ ਵਿੱਚ ਆਉਂਦੀਆਂ ਹਨ । 909 ਟਰਿਪ ਲੱਗਦੇ ਹਨ ਅਤੇ ਉਥੇ ਤਕਰੀਬਨ 50,000 ਪੈਸੰਜਰ ਆਉਂਦਾ ਜਾਂਦਾ ਹੈ । (ਘੰਟੀ) ਡਿਪਟੀ ਸਪੀਕਰ ਸਾਹਿਬ, 20 ਮਿੰਟ ਹੋ ਗਏ ਹਨ ?

**ਸ੍ਰੀ ਡਿਪਟੀ ਸਪੀਕਰ** : ਮੈਂ ਆਨਰੇਬਲ ਮੈਂਬਰ ਨੂੰ ਬੇਨਤੀ ਕਰਾਂਗਾ ਕਿ ਉਹ ਆਪਣੀ ਸਪੀਚ ਦੋ ਮਿੰਟ ਵਿਚ ਹੀ ਖਤਮ ਕਰਨ ਦੀ ਕੋਸ਼ਿਸ਼ ਕਰਨ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਡਿਪਟੀ ਸਪੀਕਰ ਸਾਹਿਬ, ਮੈਂ ਜਲਦੀ ਹੀ ਖਤਮ ਕਰ ਦੇਵਾਂਗਾ । ਮੇਰੀ ਇਹ ਬੇਨਤੀ ਹੈ ਕਿ ਜਲੰਧਰ ਵਿੱਚ ਵੀ ਬਹੁਤ ਮਾੜੀ ਹਾਲਤ ਹੈ । ਉਥੇ ਵੀ ਕੁਝ ਉਪਰਾਲਾ ਕੀਤਾ ਜਾਏ । ਲੁਧਿਆਣੇ ਵਿਚ ਜੋ ਅੱਡਾ ਬਣਿਆ ਉਸ ਤੇ ਵੀ ਕਾਫੀ ਪੈਸਾ ਖਰਚ ਕੀਤਾ ਗਿਆ, ਪਰ ਡਿਪਟੀ ਸਪੀਕਰ ਸਾਹਿਬ, ਉਥੇ ਅੱਡੇ ਤੱਕ ਪਹੁੰਚਣ ਲਈ ਹੀ ਅੱਧਾ ਘੰਟਾ ਲਗ ਜਾਂਦਾ ਹੈ । ਅੱਡਾ ਗਲਤ ਜਗ੍ਹਾ ਤੇ ਬਣਾਇਆ ਗਿਆ ਹੈ । ਇਸ ਪਾਸੇ ਵੀ ਧਿਆਨ ਦੇਣ ਦੀ ਲੋੜ ਹੈ ।

ਰੋਡਵੇਜ਼ ਬਾਰੇ ਮੈਂ ਇਕ ਹੋਰ ਬੇਨਤੀ ਕਰਾਂਗਾ ਕਿ ਇਸ ਵਿਚ ਸੁਧਾਰ ਲਿਆਂਦਾ ਜਾਵੇ । ਰੈਸਟ ਹਾਊਸ ਖੋਲ੍ਹੇ ਜਾਣ । ਡਿਪਟੀ ਸਪੀਕਰ ਸਾਹਿਬ, ਰਹਿਣ ਲਈ ਥਾਂ ਹੋਣੀ ਚਾਹੀਦੀ ਹੈ । ਇਹ ਨਾ ਹੋਵੇ ਕਿ ਬੱਸਾਂ ਦੀਆਂ ਛੱਤਾਂ ਤੇ ਹੀ ਸੌਣਾ ਪਵੇ । ਇਸ ਵਿਚ ਵੀ ਸੁਧਾਰ ਕਰਨ ਦੀ ਲੋੜ ਹੈ ।

ਫੂਡ ਸਪਲਾਈ ਬਾਰੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਣਕ ਦੀ ਬੜੀ ਹੀ ਲੰਮੀ-ਚੌੜੀ ਫਸਲ ਆਉਣ ਵਾਲੀ ਹੈ ਔਰ ਉਸ ਨੂੰ ਸਾਂਭਣ ਲਈ ਇੰਤਜ਼ਾਮ ਹੋਵੇ । ਇਹ ਨਾ ਹੋਵੇ ਕਿ ਕਿਸਾਨ ਦਾ

ਫਸਲ ਮੰਡੀਆਂ ਵਿਚ ਹੀ 10, 10 ਦਿਨ ਰੁਲਦੀ ਰਹੀ। ਕਿਸਾਨ ਦਾ ਗੰਨਾ ਰੁਲਦਾ ਰਿਹਾ, ਝੋਨਾ ਰੁਲਦਾ ਰਿਹਾ ਅਤੇ ਹੁਣ ਕਿਸਾਨ ਦੀ ਕਣਕ ਦੀ ਫਸਲ ਨਾ ਰੁਲਦੀ ਰਹੇ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਹੋਣ ਨਾਲ ਕੇਵਲ ਕਿਸਾਨ ਦਾ ਹੀ ਨੁਕਸਾਨ ਨਹੀਂ ਹੋਵੇਗਾ ਬਲਕਿ ਪੰਜਾਬ ਦਾ ਵੀ ਨੁਕਸਾਨ ਹੋਵੇਗਾ, ਦੇਸ਼ ਦਾ ਵੀ ਨੁਕਸਾਨ ਹੋਵੇਗਾ। ਡਿਪਟੀ ਸਪੀਕਰ ਸਾਹਿਬ, ਬਿਘਿਆੜਾਂ ਦੇ ਹੱਥ ਵਿਚ ਕੰਟ੍ਰੋਲ ਨਹੀਂ ਹੋਣਾ ਚਾਹੀਦਾ ਬਲਕਿ ਸਰਕਾਰ ਆਪਣੇ ਹੱਥ ਵਿਚ ਕੰਟ੍ਰੋਲ ਲਵੇ। ਸਰਕਾਰ ਦੇ ਆਪਣੇ ਹੱਥ ਵਿਚ ਇਹ ਕੰਟਰੋਲ ਹੋਣਾ ਚਾਹੀਦਾ ਹੈ। ਖੁਲ੍ਹਾ ਵਪਾਰੀ ਫਸਲ ਨਾ ਚੁਕੇ। ਬਾਕੀ ਕਣਕ ਦੇ ਭਾਅ ਬਾਰੇ 125 ਰੁਪਏ ਕੁਇੰਟਲ ਦੀ ਗੱਲ ਹੋ ਰਹੀ ਹੈ। ਇਹ ਬੜੀ ਅੱਛੀ ਗੱਲ ਹੈ। ਜਿਹੜਾ ਗਰੀਬ ਆਦਮੀ ਹੈ ਲੱਗ ਭੱਗ 45 ਪ੍ਰਤੀਸ਼ਤ ਲੋਕ ਗਰੀਬੀ ਤੋਂ ਵੀ ਹੇਠਾਂ ਹਨ। ਉਨ੍ਹਾਂ ਨੂੰ ਸਬਸਿਡੀ ਆਦਿ ਦੇ ਕੇ ਹੁਣ ਵਾਲੇ ਭਾਵਾਂ ਤੇ ਕਣਕ ਮਿਲਣੀ ਚਾਹੀਦੀ ਹੈ ਤਾਂ ਕਿ ਉਹ ਰੋਟੀ ਖਾ ਸਕਣ। ਮੈਨੂੰ ਕਿਸਾਨਾਂ ਦੀ ਹਾਲਤ ਦਾ ਪਤਾ ਹੈ। (ਵਿਘਨ)

ਡਿਪਟੀ ਸਪੀਕਰ ਸਾਹਿਬ, ਕੋਲੇ ਔਰ ਸੀਮਿੰਟ ਦੀ ਵੀ ਬੜੀ ਸ਼ਾਰਟੇਜ ਹੈ। ਮੈਂ ਮਨਿਸਟਰ ਸਾਹਿਬ ਤੋਂ ਬਲਿਹਾਰੇ ਜਾਂਦਾ ਹਾਂ। ਇਸ ਦੇ ਵਿਚ 25 ਕਰੋੜ ਰੁਪਿਆ ਖਾ ਗਏ। ਇਹੋ ਜਿਹੇ ਬੰਦਿਆਂ ਨੂੰ ਫਾਹੇਲਾ ਦਿਉ। ਇਨ੍ਹਾਂ ਦੇ ਚੰਦਰ ਸ਼ੇਖਰ ਕਹਿੰਦੇ ਹਨ ਕਿ ਸਾਨੂੰ ਲੋੜ ਨਹੀਂ ਬਲਕਿ ਇਨ੍ਹਾਂ ਨੂੰ ਆਪਣੇ ਆਪ ਹੀ ਸਜ਼ਾ ਮਿਲ ਜਾਵੇਗੀ (ਵਿਘਨ)

**Mr. Deputy Speaker** : Please wind up.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਇਹ ਗਲਤ ਹੈ। ਤੁਸੀਂ ਉਨ੍ਹਾਂ ਦਾ ਕੋਈ ਇੰਤਜ਼ਾਮ ਕਰੋ। ਸਰਕਾਰ ਇਸ ਚੀਜ ਨੂੰ ਖੁਦ ਆਪ ਵੇਖੇ। ਫਿਰ ਡਿਪਟੀ ਸਪੀਕਰ ਸਾਹਿਬ, ਪਨਸਪ ਦੀਆਂ ਦੁਕਾਨਾਂ ਖੋਲੀਆਂ ਗਈਆਂ ਹਨ। ਇਸ ਦੇ ਲਈ ਮੈਂ ਸਰਕਾਰ ਦਾ ਬੜਾ ਧੰਨਵਾਦੀ ਹਾਂ। ਪਰ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੁਕਾਨਾਂ ਤੇ ਰਾਸ਼ਨ ਪੂਰਾ ਨਹੀਂ ਪਹੁੰਚਦਾ। ਇਨ੍ਹਾਂ ਦੁਕਾਨਾਂ ਤੇ ਸਾਮਾਨ ਪੂਰਾ ਪਹੁੰਚਣਾ ਚਾਹੀਦਾ ਹੈ। ਜੇਤੂ ਪਿੰਡ ਵਿਚ 150 ਬੋਰੀਆਂ ਆਟੇ ਦੀ ਜ਼ਰੂਰਤ ਇੱਕ ਹਫਤੇ ਦੀ ਹੁੰਦੀ ਹੈ ਪਰ ਉਥੇ ਕੇਵਲ 70 ਬੋਰੀਆਂ ਪੁਜਦੀਆਂ ਹਨ। ਮਾਹਿਲਪੁਰ ਵਿਚ 100 ਬੋਰੀਆਂ ਦੀ ਲੋੜ ਹੈ ਪਰ ਘੱਟ ਪਹੁੰਚਦੀਆਂ ਹਨ। ਇਸੇ ਤਰ੍ਹਾਂ ਉਥੇ ਲਾਗੇ 25 ਪਿੰਡ ਹਨ ਪਰ ਇਹ ਸਿਰਫ ਦੋ ਪਿੰਡਾਂ ਵਿਚ ਹੀ ਆਟਾ ਦਿੰਦੇ ਹਨ। ਇਸ ਲਿਹਾਜ਼ ਨਾਲ ਸਾਰੀਆਂ ਥਾਵਾਂ ਤੇ ਸਾਮਾਨ ਪੂਰਾ ਕਰੋ। ਜੋ ਘਪਲਾ ਇਨ੍ਹਾਂ ਦੁਕਾਨਾਂ ਤੇ ਪੂਰਾ ਹੁੰਦਾ ਹੈ ਉਸ ਘਪਲੇ ਨੂੰ ਵੀ ਰੋਕਿਆ ਜਾਣਾ ਚਾਹੀਦਾ ਹੈ ਤਾਂ ਕਿ ਸਾਮਾਨ ਲੋਕਾਂ ਨੂੰ ਪਹੁੰਚੇ।

**Mr. Deputy Speaker** : Please wind up.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਡਿਪਟੀ ਸਪੀਕਰ ਸਾਹਿਬ, ਬੇਰੀਅਰ ਦੇ ਕਲੋਜ਼ ਹੋਣ ਕਰਕੇ 500 ਮੁਲਾਜ਼ਮਾਂ ਨੂੰ ਕੱਢਿਆ ਗਿਆ। ਉਨ੍ਹਾਂ ਨੂੰ ਅਬਜ਼ਾਰਬ ਕਰਨਾ ਚਾਹੀਦਾ ਹੈ। ਇਹ ਬੰਦੇ ਜਿਹੜੇ ਕਾਫੀ ਦੇਰ ਤੋਂ ਕੰਮ ਕਰਦੇ ਸਨ ਉਨ੍ਹਾਂ ਨੂੰ ਨੌਕਰੀ ਤੋਂ ਬਾਹਰ ਕੱਢਿਆ ਗਿਆ ਹੈ। ਕੀ ਡਿਪਟੀ ਸਪੀਕਰ ਸਾਹਿਬ ਉਹ ਬੰਦੇ ਡੁਬ ਕੇ ਮਰ ਜਾਣ ਜਾਂ ਕਿਥੇ ਜਾਣ? ਸਰਕਾਰ ਨੂੰ ਉਨ੍ਹਾਂ 500 ਬੰਦਿਆਂ ਨੂੰ ਅਕਾਮੋਡੇਟ ਕਰਨਾ ਚਾਹੀਦਾ ਹੈ। ਇਕ ਪਾਸੇ ਤੁਸੀਂ ਨਵੇਂ ਬੰਦੇ ਰੱਖ ਰਹੇ ਹੋ ਪਰ ਦੂਸਰੇ ਪਾਸੇ ਤੁਸੀਂ ਪੁਰਾਣਿਆਂ ਨੂੰ ਐਬਜ਼ਾਰਬ ਨਹੀਂ ਕਰਦੇ ਇਹ ਗੱਲ ਠੀਕ ਨਹੀਂ। ਡਿਪਟੀ ਸਪੀਕਰ ਸਾਹਿਬ, ਇਹ ਠੀਕ ਹੈ ਕਿ ਕੁਝ ਇੰਸਪੈਕਟਰ ਅਤੇ ਸਬ-ਇੰਸਪੈਕਟਰ ਚੰਗੀ ਰੋਟੀ ਖਾ ਰਹੇ ਹਨ ਪਰ ਦੂਜੇ ਪਾਸੇ ਕੁਝ ਐਸੇ ਵੀ ਹਨ ਜੋ ਭੁਖੇ ਨੰਗੇ ਹਨ, ਜੋ ਫ਼ਾਂਦਾ ਮਾਂਦਾ ਕਰ ਲੈਂਦੇ ਹਨ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਇਨ੍ਹਾਂ ਨੂੰ ਐਬਜ਼ਾਰਬ ਕਰਨਾ ਚਾਹੀਦਾ ਹੈ । ਬੱਸ ਇਤਨਾ ਕਹਿ ਕੇ ਹੀ ਮੈਂ ਖਤਮ ਕਰਦਾ ਹਾਂ ਕਿ ਉਨ੍ਹਾਂ ਬੰਦਿਆਂ ਨੂੰ ਅਕਾਮੋਡੇਟ ਕੀਤਾ ਜਾਏ (ਥੰਪਿੰਗ)

(ਇਸ ਵੇਲੇ ਮਾਨਯੋਗ ਮੈਂਬਰ ਸਰਦਾਰ ਬੇਅੰਤ ਸਿੰਘ ਬੋਲਣ ਲਈ ਖੜੇ ਹੋਏ)

**ਸ੍ਰੀ ਡਿਪਟੀ ਸਪੀਕਰ** : ਮੈਂ ਬੇਅੰਤ ਸਿੰਘ ਜੀ ਅੱਗੇ ਪ੍ਰਾਰਥਨਾ ਕਰਾਂਗਾ ਕਿ ਉਹ ਆਪਣੀ ਸਪੀਚ 20 ਮਿੰਟ ਵਿਚ ਹੀ ਖਤਮ ਕਰ ਦੇਣ ।

**ਸਰਦਾਰ ਬੇਅੰਤ ਸਿੰਘ (ਪਾਇਲ)** : ਡਿਪਟੀ ਸਪੀਕਰ ਸਾਹਿਬ, ਜੇਕਰ ਦੋ ਚਾਰ ਮਿੰਟ, ਜ਼ਿਆਦਾ ਹੋ ਜਾਣ...... (ਵਿਘਨ)

**ਸ੍ਰੀ ਡਿਪਟੀ ਸਪੀਕਰ** : ਸਰਦਾਰ ਬੇਅੰਤ ਸਿੰਘ ਜੀ, ਜੋ ਮੈਂ ਬੇਨਤੀ ਕੀਤੀ ਹੈ ਉਸ ਵੱਲ ਜ਼ਰੂਰ ਧਿਆਨ ਦਿਉ ।

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਟਰਾਂਸਪੋਰਟ ਦੇ ਸਬੰਧ ਵਿਚ ਅਰਜ਼ੀ ਕਰਨੀ ਚਾਹੁੰਦਾ ਹਾਂ । ਟਰਾਂਸਪੋਰਟ ਦੇ ਮਨਿਸਟਰ ਸਰਦਾਰ ਸੁਖਦੇਵ ਸਿੰਘ ਢੀਂਡਸਾ ਵੱਲੋਂ ਬੜੀ ਆਸ਼ਾ ਸੀ ਕਿ ਉਹ ਰੈਵੋਲਿਊਸ਼ਨਰੀ ਤਬਦੀਲੀਆਂ ਲਿਆਉਣਗੇ । ਲੇਕਿਨ ਮੈਨੂੰ ਇਹ ਕਹਿਣ ਤੇ ਅਫਸੋਸ ਹੁੰਦਾ ਹੈ ਕਿ ਵਾਰ ਵਾਰ ਐਲਾਨ ਕਰਨ ਤੇ ਵੀ ਟਰਾਂਸਪੋਰਟ ਦੀ ਪਾਲਿਸੀ ਨਹੀਂ ਬਦਲ ਗਈ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਇਕ ਛੋਟੀ ਜਿਹੀ ਹੀ ਗੱਲ ਦੱਸਦਾ ਹਾਂ । ਸਾਡੇ ਛੋਟੇ ਬੱਚੇ ਪਿੰਡਾਂ ਦੇ ਵਿਚ ਜੋ ਗੱਲਾਂ ਕਰਦੇ ਹਨ ਉਹ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ । ਸਾਡੇ ਪਿੰਡ; ਕੋਲ ਹੀ ਕੁਝ ਬੱਚੇ ਬੱਸ ਦੀ ਇੰਤਜ਼ਾਰ ਵਿਚ ਖੜੇ ਸਨ । ਉਥੇ ਇਕ ਬੱਸ ਆ ਗਈ ਅਤੇ ਉਹ ਬੱਸ ਪੰਜਾਬ ਰੋਡਵੇਜ਼ ਦੀ ਸੀ । ਬੱਚੇ ਕਹਿਣ ਲੱਗੇ ਕਿ ਪੀਪਾ ਆ ਗਿਆ ਹੈ ਅਸੀਂ ਇਸ ਪੀਪੇ ਤੇ ਹੀ ਚੜ੍ਹ ਕੇ ਚਲੇ ਜਾਈਏ । ਡਿਪਟੀ ਸਪੀਕਰ ਸਾਹਿਬ, ਉਹ ਬੱਚੇ ਪੰਜਾਬ ਰੋਡਵੇਜ਼ ਦੀ ਬੱਸ ਨੂੰ ਪੀਪਾ ਆਖਦੇ ਹਨ । ਇਹ ਬੜੇ ਹੀ ਦੁਖ ਦੀ ਗੱਲ ਹੈ । 4 ਕਰੋੜ ਰੁਪਏ ਦਾ ਘਾਟਾ ਪੰਜਾਬ ਰੋਡਵੇਜ਼ ਨੂੰ ਪਿਆ । ਇਸ ਘਾਟੇ ਵਿਚ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੋਨੋਂ ਆਉਂਦੀਆਂ ਹਨ । ਪੰਜਾਬ ਰੋਡਵੇਜ਼ ਤਾਂ ਗੌਰਮਿੰਟ ਦੀ ਹੈ ਪਰ ਪੈਪਸੂ ਰੋਡ ਟਰਾਂਸਪੋਰਟ ਇੱਕ ਕਾਰਪੋਰੇਸ਼ਨ ਹੈ ਔਰ ਉਸ ਵਿਚ ਨੌਰਦਨ ਰੇਲਵੇ ਨੇ ਹਿੱਸਾ ਪਾਇਆ ਹੋਇਆ ਹੈ ।

ਅੱਜ ਇਸ ਸੂਬੇ ਵਿਚ ਦੋ ਅਲਹਿਦਾ ਅਲਹਿਦਾ ਬੱਸਾਂ ਪੰਜਾਬ ਰੋਡਵੇਜ਼ ਔਰ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀਆਂ ਚੱਲ ਰਹੀਆਂ ਹਨ । ਇਹ ਚੰਗੀ ਗੱਲ ਨਹੀਂ ਲੱਗਦੀ ਔਰ ਇਹ ਦੋਵੇਂ ਹੀ ਘਾਟੇ ਵਿਚ ਜਾ ਰਹੀਆਂ ਹਨ । ਐਡਮਨਿਸਟ੍ਰੇਟਿਵਲੀ ਵੀ ਇਹ ਗੱਲ ਬੜੀ ਕੋਝੀ ਹੈ ਔਰ ਭੱਦੀ ਲੱਗਦੀ ਹੈ । ਨੁਕਸਾਨ ਦੋਵੇਂ ਦਿੰਦੀਆਂ ਹਨ । ਇੱਕ ਦਾ ਕੰਟ੍ਰੋਲ ਕਿਸੇ ਹੋਰ ਕੋਲ ਹੈ ਔਰ ਦੂਜੀ ਦਾ ਕੰਟ੍ਰੋਲ ਕਿਸੇ ਹੋਰ ਕੋਲ ਹੈ । ਮੇਰਾ ਸੁਝਾਉ ਹੈ ਕਿ ਦੋਨਾਂ ਦਾ ਇੰਤਜ਼ਾਮ ਇਕੱਠਾ ਕਰ ਦੇਣਾ ਚਾਹੀਦਾ ਹੈ । ਜਾਂ ਤਾਂ ਪੰਜਾਬ ਰੋਡਵੇਜ਼ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਨੂੰ ਵੀ ਸੰਭਾਲ ਲਵੇ ਜਾਂ ਫਿਰ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਵਾਲੇ ਪੰਜਾਬ ਰੋਡਵੇਜ਼ ਨੂੰ ਸੰਭਾਲ ਲੈਣ । ਇਨ੍ਹਾਂ ਦੋਹਾਂ ਅਦਾਰਿਆਂ ਨੂੰ ਮਿਲਾ ਕੇ ਇੱਕ ਕਰ ਦੇਣਾ ਚਾਹੀਦਾ ਹੈ । ਇਸ ਤਰ੍ਹਾਂ ਕਰਨ ਨਾਲ ਖਰਚਾ ਘੱਟ ਹੋਵੇਗਾ ਔਰ ਐਡਮਨਿਸਟ੍ਰੇਸ਼ਨ ਵੀ ਸਟਰੀਮਲਾਈਨ ਹੋਵੇਗੀ । ਡਰਾਈਵਰਜ਼ ਔਰ ਕੰਡਕਟਰਜ਼ ਵੀ ਕਾਬੂ ਵਿਚ ਰਹਿਣਗੇ । ਮੈਨੂੰ ਇਹ ਦੱਸਣ ਵਿਚ ਬੜਾ ਦੁਖ ਹੁੰਦਾ ਹੈ ਕਿ

ਪਿਛਲੇ ਦਿਨਾਂ ਵਿਚ ਪੰਜਾਬ ਰੋਡਵੇਜ਼ ਦੇ ਔਰ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਵਾਲਿਆਂ ਦੀਆਂ ਬੱਸਾਂ ਦੇ ਬੜੇ ਭਾਰੀ ਐਕਸੀਡੈਂਟਸ ਹੋਏ । ਇਕ ਬੱਸ ਸਰਹਿੰਦ ਨਹਿਰ ਵਿਚ ਗਿਰ ਗਈ । ਉਸ ਬਾਰੇ ਇਨ੍ਹਾਂ ਨੇ ਕਿਹਾ ਕਿ ਉਸ ਵਿਚ ਕਿਸੇ ਦਾ ਕਸੂਰ ਨਹੀਂ ਸੀ । ਮੈਂ ਦਾਅਵੇ ਨਾਲ ਕਹਿਣਾ ਚਾਹੁੰਦਾ ਹਾਂ ਕਿ ਉਹ ਬੱਸ ਓਵਰਲੋਡ ਸੀ । ਉਹਦੇ ਵਿਚ ਆਦਮੀਆਂ ਨੂੰ, ਬੱਚਿਆਂ ਨੂੰ ਖੜਨਾ ਔਖਾ ਸੀ । ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਉਸ ਹਾਦਸੇ ਵਿਚ ਐਨੇ ਆਦਮੀ ਮਰੇ ਹਨ, ਇਹ ਵੀ ਗਲਤ ਹੈ । ਉਸ ਹਾਦਸੇ ਵਿਚ ਜ਼ਿਆਦਾ ਆਦਮੀ ਮਰੇ ਹਨ ਕਿਉਂਕਿ ਕਈ ਸਵਾਰੀਆਂ ਦੀਆਂ ਤਾਂ ਟਿਕਟਾਂ ਹੀ ਕੱਟੀਆਂ ਨਹੀਂ ਗਈਆਂ ਸਨ ਔਰ ਉਹ ਕਿਸੇ ਗਿਣਤੀ ਵਿਚ ਨਹੀਂ ਆਈਆਂ । ਸੋ ਇਹ ਕੁਰੱਪਸ਼ਨ ਦੇ ਅਦਾਰੇ ਬਣਦੇ ਜਾ ਰਹੇ ਹਨ । ਪਹਿਲਾਂ ਕਿਹਾ ਜਾਂਦਾ ਸੀ ਕਿ ਪੁਲਿਸ ਵਿਚ ਜ਼ਿਆਦਾ ਕੁਰੱਪਸ਼ਨ ਹੈ। ਪਰ ਹੁਣ ਸਥਿਤੀ ਇਹ ਹੋ ਗਈ ਹੈ ਕਿ ਸ਼ਾਇਦ ਪੁਲਿਸ ਵਿਚ ਕੁਰੱਪਸ਼ਨ ਘੱਟ ਗਈ ਹੈ । ਕਿਸੇ ਮੇਰੇ ਦੋਸਤ ਨੇ ਦੱਸਿਆ ਸੀ ਕਿ ਪੁਲਿਸ ਦਾ ਨੰਬਰ ਹੁਣ ਕੁਰੱਪਸ਼ਨ ਵਿਚ ਬਾਰਵਾਂ ਜਾਂ ਤੇਰਵਾਂ ਆਉਂਦਾ ਹੈ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ :** ** ** **

**ਸ੍ਰੀ ਡਿਪਟੀ ਸਪੀਕਰ** : ਮੇਰੀ ਇਜਾਜ਼ਤ ਤੋਂ ਬਗੈਰ ਜੋ ਆਨਰੇਬਲ ਮੈਂਬਰ ਬੋਲ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਏ ।

**ਸਰਦਾਰ ਬੇਅੰਤ ਸਿੰਘ** : ਜੇ ਕੁਰੱਪਟ ਆਦਮੀ ਦੇ ਚਪੇੜ ਵੀ ਮਾਰ ਦਿੱਤੀ ਜਾਵੇ ਤਾਂ ਕੋਈ ਮਾੜੀ ਗੱਲ ਨਹੀਂ ਹੈ । ਕੁਰੱਪਸ਼ਨ ਟਾਲਰੇਟ ਕਰਨ ਨਾਲੋਂ ਬੇਹਤਰ ਹੈ ਕਿ ਉਸ ਨੂੰ ਕੁਟਿੱਆ ਜਾਵੇ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਟਰਾਂਸਪੋਰਟ ਦਾ ਜਿਹੜਾ ਮਸਲਾ ਹੈ ਇਹਦੇ ਵਿੱਚ ਅੱਜ ਜੋ ਪੰਜਾਬ ਰੋਡਵੇਜ਼ ਔਰ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੇ ਐਂਪਲਾਈਜ਼ ਹਨ ਉਨ੍ਹਾਂ ਨਾਲੋਂ ਪ੍ਰਾਈਵੇਟ ਟਰਾਂਸਪੋਰਟ ਦੇ ਐਂਪਲਾਈਜ਼ ਦਾ ਵਤੀਰਾ ਪਬਲਿਕ ਨਾਲ ਬੇਹਤਰ ਹੈ । ਸਾਡੇ ਮਾਨਯੋਗ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਨੈਸ਼ਨੇਲਾਈਜੇਸ਼ਨ ਦਾ ਖਾਤਮਾ ਕੀਤਾ ਹੈ । ਮੈਂ ਇਸ ਦੀ ਵਿਸਥਾਰ ਵਿਚ ਨਹੀਂ ਜਾਣਾ ਚਾਹੁੰਦਾ ਹਾਂ ਕਿਉਂਕਿ ਆਪਣੇ ਆਪਣੇ ਵਿਚਾਰ ਹੁੰਦੇ ਹਨ । ਮੈਂ ਕੌਮੀਕਰਨ ਦੇ ਹੱਕ ਵਿਚ ਹਾਂ । ਪਰ ਲੋਕਾਂ ਦੇ ਆਰਾਮ ਵਾਸਤੇ ਸਾਨੂੰ ਕੁਝ ਕੁਝ ਅਪਣੇ ਖਿਆਲਾਤ ਬਦਲਣੇ ਪੈਂਦੇ ਹਨ । ਅੱਜ ਮੁਕਾਬਲਾ ਸਰਕਾਰੀ ਬੱਸਾਂ ਔਰ ਪ੍ਰਾਈਵੇਟ ਬੱਸਾਂ ਵਿੱਚ ਹੈ । ਲੋਕ ਜਿਹੜੇ ਬੱਸਾਂ ਵਿਚ ਸਫਰ ਕਰਦੇ ਹਨ ਉਨ੍ਹਾਂ ਤੋਂ ਪੁੱਛ ਲਿਆ ਜਾਵੇ ਉਹ ਇਹੀ ਹੀ ਕਹਿੰਦੇ ਹਨ ਪ੍ਰਾਈਵੇਟ ਬੱਸਾਂ ਵਿੱਚ ਸਫਰ ਕਰਨਾ ਬੇਹਤਰ ਹੈ । ਉਹ ਸਰਕਾਰੀ ਬੱਸਾਂ ਨਾਲੋਂ ਪ੍ਰਾਈਵੇਟ ਬੱਸਾਂ ਵਿਚ ਸਫਰ ਕਰਨ ਨੂੰ ਪਰੈਫਰੈਂਸ ਦਿੰਦੇ ਹਨ ਕਿਉਂਕਿ ਸਰਕਾਰੀ ਬੱਸਾਂ ਦਾ ਇਮੇਜ਼ ਖਰਾਬ ਕਰ ਦਿਤਾ ਗਿਆ ਹੈ । ਉਨ੍ਹਾਂ ਦੇ ਕੰਡਕਟਰਜ਼ ਔਰ ਡਰਾਈਵਰਜ਼ ਨੂੰ ਸਵਾਰੀਆਂ ਨਾਲ ਬੀਹੇਵ ਕਰਨਾ ਨਹੀਂ ਆਉਂਦਾ । ਕੰਡਕਟਰਜ਼ ਸਵਾਰੀਆਂ ਨੂੰ ਓਏ ਕਹਿ ਕੇ ਬੁਲਾਉਂਦੇ ਹਨ । ਖਾਸ ਕਰਕੇ ਲੇਡੀਜ਼ ਸਵਾਰੀਆਂ ਨੂੰ ਮਖੌਲ ਕਰਕੇ ਬੁਲਾਉਂਦੇ ਹਨ । ਪ੍ਰਾਈਵੇਟ ਓਪਰੇਟਰਜ਼ ਜ਼ਿਆਦਾ ਸਭਿਅਤਾ ਨਾਲ ਗੱਲ ਕਰਦੇ ਹਨ ਕਿਉਂਕਿ ਉਨ੍ਹਾਂ ਨੂੰ ਪਤਾ ਹੈ ਕਿ ਅਸੀਂ ਮੁਨਾਫਾ ਕਮਾਉਣਾ ਹੈ । ਕੰਪਨੀ ਨੂੰ ਦੇਣਾ ਹੈ ਜਾਂ ਆਪ ਰੱਖਣਾ ਹੈ । ਮੈਂ ਇਹ ਵੀ ਦੇਖਿਆ ਹੈ ਕਿ ਸਰਕਾਰੀ ਬੱਸਾਂ ਵਾਲਿਆਂ ਨੂੰ ਕਾਫ਼ੀ ਹੱਦ ਤੱਕ ਖਿਚਣ ਦੀ ਲੋੜ ਹੈ । ਕਈ ਥਾਵਾਂ ਤੇ ਹਾਲਾਂ ਕਿ ਸਰਕਾਰੀ ਬੱਸਾਂ ਦਾ ਟਾਈਮ ਹੁੰਦਾ ਹੈ ਪਰ ਉਨ੍ਹਾਂ ਬੱਸ ਵਾਲੇ ਕੰਡਕਟਰਜ਼/ਡਰਾਈਵਰਜ਼ ਪ੍ਰਾਈਵੇਟ ਬੱਸਾਂ ਵਾਲਿਆਂ ਤੋਂ ਪੈਸੇ ਲੈ ਲੈਂਦੇ ਹਨ ਔਰ ਉਨ੍ਹਾਂ ਪ੍ਰਾਈਵੇਟ ਬੱਸਾਂ ਨੂੰ ਅੱਗੇ ਲੰਘਾ ਦਿੰਦੇ ਹਨ । ਇਸ ਤਰ੍ਹਾਂ ਦੀ ਵੀ ਕੁਰੱਪਸ਼ਨ

**Not recorded as ordered by the Chair.

[ਸਰਦਾਰ ਬੇਅੰਤ ਸਿਘ]

ਉਥੇ ਇਸ ਵੇਲੇ ਹੋ ਰਹੀ ਹੈ । ਇਸ ਵੇਲੇ ਇਸ ਮਹਿਕਮੇ ਦੀ ਨਾ ਕਹਿਣ ਵਾਲੀ ਹਾਲਤ ਹੋ ਗਈ ਹੈ । ਟਰਾਂਸਪੋਰਟ ਮਨਿਸਟਰ ਸਾਹਿਬ ਨੇ ਸ਼ਾਇਦ ਆਪਣੇ ਸੁਝਾਉ ਫਾਈਨੈਂਸ ਮਨਿਸਟਰ ਸਾਹਿਬ ਨੂੰ ਦਿਤੇ ਹੋਣੇ ਹਨ ਤਾਂ ਹੀ ਫਾਈਨੈਂਸ ਮਨਿਸਟਰ ਸਾਹਿਬ ਨੇ ਟੈਕਸ ਲਗਾਏ ਹਨ । ਪਿਛਲੀ ਵਾਰੀ ਬੋਲਦਿਆਂ ਹੋਇਆਂ ਮੈਂ ਕਿਹਾ ਸੀ ਕਿ ਇਹ ਇਕੱਲਾ ਟਰਾਂਸਪੋਰਟ ਦੀਆਂ ਬੱਸਾਂ ਦਾ ਮਸਲਾ ਨਹੀਂ ਬਲਕਿ ਇਸ ਦੇ ਨਾਲ ਹੀ ਇਹ ਗੱਲ ਵੀ ਹੈ ਕਿ ਬਹੁਤ ਜ਼ਿਆਦਾ ਸਵਾਰੀਆਂ ਸਫਰ ਕਰਨ ਲੱਗ ਪਈਆਂ ਹਨ । ਸਵਾਰੀਆਂ ਸਵੇਰੇ ਘਰੋਂ ਨਿਕਲ ਕੇ ਇਹ ਚਾਹੁੰਦੀਆਂ ਹਨ ਕਿ ਸ਼ਾਮ ਨੂੰ ਉਹ ਆਪਣੇ ਆਪਣੇ ਘਰ ਪਹੁੰਚ ਜਾਣ । ਇਸ ਤਰ੍ਹਾਂ ਹੀ ਬੱਚੇ ਜਿਹੜੇ ਸਕੂਲਾਂ ਵਿੱਚ ਪੜ੍ਹਦੇ ਹਨ ਉਹ ਵੀ ਸਵੇਰੇ ਜਦੋਂ ਪੜ੍ਹਨ ਜਾਂਦੇ ਹਨ ਅੌਰ ਸ਼ਾਮ ਨੂੰ ਜਦ ਵਾਪਸ ਆਉਂਦੇ ਹਨ ਤਾਂ ਉਹ ਬੱਚੇ ਵੀ ਬੱਸ ਵਿੱਚ ਹੀ ਸਫਰ ਕਰਦੇ ਹਨ । ਇਸ ਕਰਕੇ ਬੱਸਾਂ ਵਿੱਚ ਰਸ਼ ਹੋਣ ਕਰਕੇ ਸਵਾਰੀਆਂ ਬੱਸਾਂ ਦੀਆਂ ਛੱਤਾਂ ਤੇ ਬੈਠੀਆਂ ਹੁੰਦੀਆਂ ਹਨ । ਜਦੋਂ ਅਸੀਂ ਕੋਲ ਦੀ ਕਾਰਾਂ ਵਿੱਚ ਲੰਘਦੇ ਹਾਂ ਤਾਂ ਸਵਾਰੀਆਂ ਕਹਿੰਦੀਆਂ ਹਨ ਕਿ ਚੰਗੇ ਬੰਦੇ ਹਨ ਅਸੀਂ ਬੱਸਾਂ ਦੀਆਂ ਛੱਤਾਂ ਤੇ ਬੈਠੇ ਹਾਂ ਅੌਰ ਇਹ ਆਪ ਕਾਰਾਂ ਵਿਚ ਬੈਠ ਕੇ ਲੰਘ ਰਹੇ ਹਨ । ਉਹ ਸਾਨੂੰ ਬੁਰਾ ਭਲਾ ਕਹਿੰਦੇ ਹਨ । ਇਨ੍ਹਾਂ ਨੇ ਕਿਹਾ ਸੀ ਕਿ ਪੰਜਾਬ ਰੋਡਵੇਜ਼ ਦੀਆਂ 110 ਅੌਰ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਵਾਲਿਆਂ ਨੇ 77 ਬੱਸਾਂ ਨਵੀਆਂ ਹੋਰ ਖਰੀਦਣੀਆਂ ਹਨ । ਮੈਂ ਪੁਛਦਾ ਹਾਂ ਕਿ ਇਹ ਬੱਸਾਂ ਕਦੋਂ ਖਰੀਦਣੀਆਂ ਹਨ ਇਨ੍ਹਾਂ ਨੇ ਇਹ ਵੀ ਕਿਹਾ ਸੀ ਕਿ ਇਹ ਅਨ-ਐਂਪਲਾਇਡ ਗਰੈਜੂਏਟਸ ਨੂੰ ਰੂਟਸ ਦੇਣਗੇ, ਹਰੀਜਨਾਂ ਨੂੰ ਰੂਟਸ ਦੇਣਗੇ, ਐਕਸ ਸਰਵਿਸ ਮੈਨ ਨੂੰ ਰੂਟਸ ਦੇਣਗੇ ਲੇਕਿਨ ਦੇਖਣ ਵਾਲੀ ਗੱਲ ਇਹ ਹੈ ਕਿ ਰੂਟਸ ਦਿਤੇ ਕਿਸ ਨੂੰ ਜਾਂਦੇ ਹਨ ? ਇਨ੍ਹਾਂ ਦਾ ਰੂਟਸ ਦੇਣ ਦਾ ਢੰਗ ਆਪਣਾ ਹੀ ਹੈ । ਇਸ ਬਾਰੇ ਜੇ ਮੈਂ ਹੋਰ ਨਾ ਬੋਲਾਂ ਤਾਂ ਚੰਗੀ ਗੱਲ ਹੋਵੇਗੀ । ਮੈਂ ਇਹ ਸਮਝਦਾ ਹਾਂ ਕਿ ਜਿਥੇ ਕੋਈ ਪਿੰਡ ਕਿਸੇ ਸੜਕ ਨਾਲ ਕੁਨੈਕਟ ਹੋ ਜਾਵੇ ਤਾਂ ਉਹ ਪਿੰਡ ਵਾਲੇ ਉਨੀਂ ਦੇਰ ਤੱਕ ਸੰਤੁਸ਼ਟ ਨਹੀਂ ਹੁੰਦੇ ਜਿੰਨੀ ਦੇਰ ਤੱਕ ਕਿ ਉਸ ਪਿੰਡ ਨੂੰ ਕੋਈ ਬੱਸ ਨਾ ਮਿਲ ਜਾਵੇ । ਲੇਕਿਨ ਇਸ ਵੇਲੇ ਅਜਿਹੇ ਪਿੰਡਾਂ ਨੂੰ ਬੱਸ ਰੂਟ ਦੇਣ ਦਾ ਤਰੀਕਾਕਾਰ ਕੁਝ ਅਜੀਬ ਜਿਹਾ ਹੈ । ਪਹਿਲਾਂ ਅਰਜ਼ੀ ਡੀ. ਸੀ. ਨੂੰ ਦਿੱਤੀ ਜਾਂਦੀ ਹੈ ਫਿਰ ਸਟੇਟ ਟਰਾਂਸਪੋਰਟ ਕਮਿਸ਼ਨਰ ਨੂੰ ਜਾਂਦੀ ਹੈ ਅੌਰ ਫਿਰ ਮਨਿਸਟਰ ਸਾਹਿਬ ਕੋਲ ਜਾਂਦੀ ਹੈ । ਫਿਰ ਡਿਸਾਈਡ ਹੋ ਕੇ ਐਪਲੀਕੇਸ਼ਨਜ਼ ਮੰਗੀਆਂ ਜਾਂਦੀਆਂ ਹਨ ਤਾਂ ਕਿਤੇ ਜਾ ਕੇ ਕੋਈ ਰੂਟ ਨਵਾਂ ਸੈਂਕਸ਼ਨ ਹੁੰਦਾ ਹੈ । ਇਸ ਤਰ੍ਹਾਂ ਕਰਨ ਨਾਲ ਬਹੁਤ ਦੇਰ ਲੱਗ ਜਾਂਦੀ ਹੈ ਅੌਰ ਐਨੀ ਦੇਰ ਲੱਗ ਜਾਂਦੀ ਹੈ ਕਿ ਜਦੋਂ ਬੱਸ ਲਗਦੀ ਹੈ ਉਸ ਪਿੰਡ ਵਾਲਿਆਂ ਦਾ ਮੱਚ ਹੀ ਮਰ ਜਾਂਦਾ ਹੈ । ਇਸ ਕਰਕੇ ਇਸ ਤਰੀਕਾਕਾਰ ਨੂੰ ਠੀਕ ਕਰਨ ਦੀ ਵੀ ਲੋੜ ਹੈ । ਜਦੋਂ ਕੋਈ ਪਿੰਡ ਨੂੰ ਸੜਕ ਲੱਗ ਜਾਵੇ ਉਸੀ ਵੇਲੇ ਹੀ ਉਥੇ ਬੱਸ ਲੱਗ ਜਾਣੀ ਚਾਹੀਦੀ ਹੈ । ਅਨਐਂਪਲਾਇਡ ਗਰੈਜੂਏਟਸ ਜਾਂ ਹੋਰ ਕੋਈ ਹੋਵੇ, ਕੋਅਪ੍ਰੇਟਿਵ ਸੋਸਾਇਟੀਆਂ ਹੋਣ, ਹਰੀਜਨ ਸੋਸਾਇਟੀ ਬਣਾ ਲੈਣ ਉਨ੍ਹਾਂ ਨੂੰ ਰੂਟਸ ਦੇ ਦੇਣੇ ਚਾਹੀਦੇ ਹਨ। ਇਸ ਤਰ੍ਹਾਂ ਕਰਨ ਨਾਲ ਪਿੰਡ ਦੇ ਲੋਕਾਂ ਨੂੰ ਵੀ ਫਾਇਦਾ ਹੋਵੇਗਾ ਅੌਰ ਅਨਐਂਪਲਾਇਮੈਂਟ ਵੀ ਦੂਰ ਕਰਨ ਵਿਚ ਸਹਾਇਤਾ ਮਿਲ ਸਕੇਗੀ।

ਅੱਗੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਇਨ੍ਹਾਂ ਨੇ ਟੈਕਸ ਲਗਾਇਆ ਹੈ ਇਹ ਪੈਸੰਜਰਜ਼ ਤੇ ਟੈਕਸ ਲਗਾਇਆ ਗਿਆ ਹੈ । ਇਹ ਕਾਮਨ ਮੈਨ ਤੇ ਟੈਕਸ ਲਗਾਇਆ ਗਿਆ ਹੈ । ਪਰ ਇਨ੍ਹਾਂ ਨੂੰ ਇਹ ਚੀਜ਼ ਮੱਦੇ ਨਜ਼ਰ ਰੱਖਣੀ ਚਾਹੀਦੀ ਹੈ ਕਿ ਜਿਉਂ ਜਿਉਂ ਟੈਕਸ ਘੱਟ ਹੋਣਗੇ ਤਿਉਂ ਤਿਉਂ ਸਵਾਰੀਆਂ ਜ਼ਿਆਦਾ ਸਫਰ ਕਰਨਗੀਆਂ ਅੌਰ ਆਮਦਨ ਵਿਚ ਵੀ ਵਾਧਾ ਹੋਵੇਗਾ । ਇਨ੍ਹਾਂ ਨੇ ਬੱਸਾਂ ਉਤੇ ਟੈਕਸ 2,700 ਰੁਪਏ ਅੌਰ ਟਰੱਕਾਂ ਉਤੇ ਟੈਕਸ 4,300 ਰੁਪਏ ਕਰ

ਦਿਤਾ ਹੈ । ਗੁਡਜ਼ ਕੇਰੀਅਰ ਵੀ ਟਰਾਂਸਪੋਰਟ ਵਿਚ ਸ਼ਾਮਲ ਹਨ । ਸਕੂਟਰ, ਰਿਕਸ਼ਾ ਵੀ ਟਰਾਂਸਪੋਰਟ ਵਿੱਚ ਸ਼ਾਮਲ ਹਨ, ਜਿਸ ਵਿਚ ਕਿ ਦੋ ਸਵਾਰੀਆਂ ਚੜ੍ਹਦੀਆਂ ਹਨ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਥੇ ਸਿਵਲ ਸਪਲਾਈਜ਼ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਸੀਮਿੰਟ ਔਰ ਕੋਲਾ ਬਹੁਤ ਮਿਕਦਾਰ ਵਿਚ ਮੌਜੂਦ ਹੈ ਪਰ ਉਹ ਵੈਗਨਜ਼ ਦੀ ਕਮੀ ਕਰਕੇ ਇਥੇ ਪਹੁੰਚ ਨਹੀਂ ਰਿਹਾ । ਇਸ ਸਬੰਧੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਮਾਲ ਢੋਣ ਲਈ ਟਰੱਕਾਂ ਨੂੰ ਕਿਉਂ ਨਹੀਂ ਇਜਾਜ਼ਤ ਦਿੰਦੇ । ਟਰੱਕਾਂ ਤੇ ਵੀ ਇਨ੍ਹਾਂ ਨੇ ਟੈਕਸ ਡੇਢ ਗੁਣਾਂ ਕਰ ਦਿਤਾ ਹੈ । ਗੁਡਜ਼ ਟਰੱਕ ਅੰਮ੍ਰਿਤਸਰ ਤੋਂ ਰਾਜਪੁਰਾ ਚਾਰ ਘੰਟੇ ਵਿਚ ਪਹੁੰਚ ਜਾਂਦਾ ਹੈ ਫਿਰ ਅੱਗੇ ਯੂ. ਪੀ. ਪਹੁੰਚਣ ਵਿਚ ਹੋਰ ਦੋ ਘੰਟੇ ਲੱਗ ਜਾਂਦੇ ਹਨ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਅੱਗੇ ਹਰਿਆਣਾ ਆਉਂਦਾ ਹੈ ਯੂ. ਪੀ. ਬਾਅਦ ਵਿੱਚ ਆਉਂਦਾ ਹੈ।

**ਸਰਦਾਰ ਬੇਅੰਤ ਸਿੰਘ** : ਪਹਿਲਾਂ ਹਰਿਆਣਾ ਆਉਂਦਾ ਹੈ ਅਤੇ ਅੱਗੇ ਯੂ. ਪੀ. ਆਉਂਦਾ ਹੈ। (ਵਿਘਨ) ਉਨ੍ਹਾਂ ਨੂੰ 15 ਸੌ ਰੁਪਏ ਤੋਂ 61 ਸੌ ਰੁਪਏ ਤੱਕ ਟੈਕਸ ਦੇਣਾ ਪੈਂਦਾ ਹੈ । (ਵਿਘਨ) ਡਿਪਟੀ ਸਪੀਕਰ ਸਾਹਿਬ, ਨੈਸ਼ਨਲ ਟਰਾਂਸਪੋਰਟ ਕਮੇਟੀ ਵਿਚ ਚੌਧਰੀ ਚਾਂਦ ਰਾਮ ਨੇ ਕਿਹਾ ਕਿ ਪਰਮਿਟ ਨੈਸ਼ਨਲ ਕਰ ਦਿਓ, ਲੋਕਾਂ ਨੂੰ ਨੈਸ਼ਨਲ ਪਰਮਿਟ ਦਿਓ, ਪਰਮਿਟ ਆਮ ਕਰ ਦਿਓ । ਇਸ ਉਤੇ ਸੂਬਿਆਂ ਦੀ ਪਾਬੰਦੀ ਨਹੀਂ ਰਹਿਣੀ ਚਾਹੀਦੀ ਕਿ ਟਰੱਕ ਇਥੇ ਦੀ ਜਾਵੇਗਾ ਜਾਂ ਉਥੇ ਦੀ ਜਾਵੇਗਾ । ਮੈਂ ਅਰਜ਼ ਕਰਾਂਗਾ ਕਿ ਜਿਹੜੇ ਟਰੱਕ ਹਨ ਉਨ੍ਹਾਂ ਨੂੰ ਖੁਲ੍ਹੀ ਛੁੱਟੀ ਹੋਣੀ ਚਾਹੀਦੀ ਹੈ । ਉਨ੍ਹਾਂ ਨੂੰ ਕਈ ਵਾਰੀ ਟੈਕਸ ਭਰਨੇ ਪੈਂਦੇ ਹਨ । ਇਹ ਹੋ ਜਾਣਾ ਚਾਹੀਦਾ ਹੈ ਕਿ ਉਹ ਇਕ ਵਾਰੀ ਟੈਕਸ ਭਰ ਦੇਣ ਅਤੇ ਫਿਰ ਕਿਤੇ ਟੈਕਸ ਨਾ ਦੇਣਾ ਪਵੇ ਅਤੇ ਇਸ ਤਰ੍ਹਾਂ ਉਹ ਅੱਗੇ ਜਾ ਸਕਣ ਅਤੇ ਉਹ ਸੀਮਿੰਟ ਅਤੇ ਕੋਲਾ ਆਦਿ ਲਿਆ ਸਕਣ । ਡਿਪਟੀ ਸਪੀਕਰ ਸਾਹਿਬ, ਇਸ ਟਰਾਂਸਪੋਰਟ ਦੇ ਮਸਲੇ ਬਾਰੇ ਮੈਂ ਇਕ ਦੋ ਅਰਜ਼ਾਂ ਕਰਨੀਆਂ ਚਾਹੁੰਦਾ ਹਾਂ । ਟਰਾਂਸਪੋਰਟ ਵਾਲਿਆਂ ਨੇ ਹਮੇਸ਼ਾਂ ਹੀ, ਭਾਵੇਂ ਕੋਈ ਵੀ ਸਰਕਾਰ ਹੋਵੇ, ਸਰਕਾਰ ਦੀ ਮੱਦਦ ਕੀਤੀ ਹੈ । ਜਦੋਂ ਲੜਾਈ ਹੋਵੇ ਉਦੋਂ ਵੀ ਬੱਸਾਂ ਅਤੇ ਟਰੱਕ ਲੈ ਕੇ ਜਾਂਦੇ ਹਨ । ਤੁਹਾਨੂੰ ਪਤਾ ਹੀ ਹੈ ਕਿ ਲੜਾਈ ਵੇਲੇ ਪਾਕਿਸਤਾਨ ਦੇ ਬਾਰਡਰ ਤੇ ਟਰੱਕ ਲੈ ਗਏ ਸੀ । ਟਰੱਕਾਂ ਅਤੇ ਬੱਸਾਂ ਤੇ ਜਾ ਕੇ ਉਥੋਂ ਲੋਕਾਂ ਨੂੰ ਕੱਢਿਆ ਅਤੇ ਸਮਾਨ ਵੀ ਉਥੇ ਲਿਜਾ ਕੇ ਸਪਲਾਈ ਕੀਤਾ । ਟਰਾਂਸਪੋਰਟ ਵਾਲੇ ਹਮੇਸ਼ਾਂ ਸਰਕਾਰ ਦੀ ਮੱਦਦ ਕਰਦੇ ਹਨ । ਮੈਨੂੰ ਅੱਜ ਵੀ ਯਾਦ ਹੈ ਜਦੋਂ ਚੌਧਰੀ ਚਰਨ ਸਿੰਘ ਦਾ ਜਨਮ ਦਿਨ ਮਨਾਇਆ ਗਿਆ ਸੀ ਤਾਂ ਉਦੋਂ ਉਥੇ ਟਰੱਕਾਂ ਵਾਲੇ ਲੋਕਾਂ ਨੂੰ ਲੈ ਕੇ ਗਏ ਸੀ । ਬਾਅਦ ਵਿਚ ਕਿਹਾ ਗਿਆ ਕਿ ਕਿਸਾਨ ਦਿਨ ਮਨਾਇਆ ਗਿਆ ਸੀ । (ਵਿਘਨ) ਟਰੱਕਾਂ ਵਾਲੇ ਲੋਕਾਂ ਨੂੰ ਥੈਲੀਆਂ ਵੀ ਦਿੰਦੇ ਫਿਰਦੇ ਹਨ । ਡਿਪਟੀ ਸਪੀਕਰ ਸਾਹਿਬ, ਜਦੋਂ ਆਨੰਦਪੁਰ ਸਾਹਿਬ ਅਤੇ ਫਰੀਦਕੋਟ ਦੀ ਬਾਈ-ਇਲੈਕਸ਼ਨ ਹੋਈ ਤਾਂ ਉਥੇ ਬੱਸਾਂ ਵਾਲੇ, ਕਾਰਾਂ ਵਾਲੇ ਅਤੇ ਪ੍ਰਾਈਵੇਟ ਟੈਕਸੀਆਂ ਵਾਲੇ ਸਰਕਾਰ ਦੇ ਆਲੇ ਦੁਆਲੇ ਘੁੰਮਦੇ ਸੀ ਪਰ ਅੱਜ ਜਿਹੜਾ ਸਰਕਾਰ ਨੇ ਉਨ੍ਹਾਂ ਤੇ ਟੈਕਸ ਲਗਾ ਦਿਤਾ ਹੈ ਇਸ ਨਾਲ ਉਨ੍ਹਾਂ ਵਿਚ ਫਰੱਸਟਰੇਸ਼ਨ ਹੋਈ ਹੈ । (ਵਿਘਨ) ਡਿਪਟੀ ਸਪੀਕਰ ਸਾਹਿਬ, ਜਲੰਧਰ ਵਿਚ ਥੈਲੀਆਂ ਇਕੱਠੀਆਂ ਹੋਈਆਂ । ਜਲੰਧਰ ਵਿਚ ਅਫਸਰਾਂ ਨੇ, ਟ੍ਰਾਂਸਪੋਰਟਰਾਂ ਨੇ ਥੈਲੀਆਂ ਇਕੱਠੀਆਂ ਕੀਤੀਆਂ । ਉਹ ਪੈਸਾ ਪਤਾ ਨਹੀਂ ਕਿਥੇ ਗਿਆ ? ਉਹ ਪੈਸਾ ਪੁਲਿਟੀਕਲ ਪਾਰਟੀਆਂ ਕੋਲ ਆਇਆ ਹੋਣਾ ਹੈ । (ਵਿਘਨ)

**ਸਰਦਾਰ ਗੁਰਦਰਸ਼ਨ ਸਿੰਘ** : 90 ਲੱਖ ਰੁਪਿਆ ਕਿਸ ਤਰ੍ਹਾਂ ਇਕੱਠਾ ਹੋ ਗਿਆ ਜੇ. ਪੀ. ਨੂੰ ਦੇਣ ਲਈ ?

ਸਰਦਾਰ ਸਰੂਪ ਸਿੰਘ : ** ** **

ਸ਼੍ਰੀ ਡਿਪਟੀ ਸਪੀਕਰ . ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ?

ਸਰਦਾਰ ਸਰੂਪ ਸਿੰਘ : ** ** **

**Mr. Deputy Speaker :** This is no point of order.

ਸਰਦਾਰ ਕਿਰਪਾਲ ਸਿੰਘ : ** ** **

ਸ਼੍ਰੀ ਡਿਪਟੀ ਸਪੀਕਰ : ਮੈਂ ਤੁਹਾਡੀ ਜਾਣਕਾਰੀ ਲਈ ਦੱਸ ਦਿਆਂ ਕਿ ਮਾਨਯੋਗ ਮੈਂਬਰ ਨੇ ਕਿਸੇ ਦਾ ਨਾਮ ਨਹੀਂ ਲਿਆ । ਇਸ ਲਈ ਮੈਂ ਸਮਝਦਾ ਹਾਂ ਕਿ this is no point of order.

ਸਰਦਾਰ ਕਿਰਪਾਲ ਸਿੰਘ : ** ** **

ਸ਼੍ਰੀ ਡਿਪਟੀ ਸਪੀਕਰ : ਉਨ੍ਹਾਂ ਨੇ ਕਿਸੇ ਦਾ ਨਾਮ ਨਹੀਂ ਲਿਆ । ਇਸ ਲਈ this is no point of order. I request you to please take your seat. I am sorry. ਸਰਦਾਰ ਬੇਅੰਤ ਸਿੰਘ ਜੀ, ਤੁਸੀਂ ਜਾਰੀ ਰੱਖੋ ।

ਸਰਦਾਰ ਬੇਅੰਤ ਸਿੰਘ : ਬੱਸ ਜੀ, ਮੈਂ ਇਕ ਦੋ ਗੱਲਾਂ ਟਰਾਂਸਪੋਰਟ ਦੇ ਬਾਰੇ ਕਹਿਕੇ ਖਤਮ ਕਰਾਂਗਾ । ਮੈਂ ਕਿਸੇ ਦਾ ਨਾਮ ਨਹੀਂ ਸੀ ਲਿਆ । ਮੈਂ ਤਾਂ ਕਹਿੰਦਾ ਹਾਂ ਕਿ ਟਰੱਕਾਂ ਵਾਲੇ ਜਿਹੜੇ ਹਨ ਉਹ ਸੇਵਾ ਕਰਦੇ ਰਹਿੰਦੇ ਹਨ । ਬੱਸਾਂ ਵਾਲੇ ਵੀ ਸਾਡੀ ਸੇਵਾ ਕਰਦੇ ਰਹਿੰਦੇ ਹਨ । ਦਿੱਲੀ ਤੋਂ ਪੰਜਾਬ ਵਿਚ ਬੱਸਾਂ ਆਉਂਦੀਆਂ ਹਨ ਪਰ ਉਨ੍ਹਾਂ ਵਿਚ ਜ਼ਿਆਦਾ ਬੱਸਾਂ ਹਰਿਆਣਾ ਦੀਆਂ ਆਉਂਦੀਆਂ ਹਨ । ਪੰਜਾਬ ਦੀਆਂ ਬੱਸਾਂ ਘੱਟ ਆਉਂਦੀਆਂ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਚੀਫ ਮਨਿਸਟਰ ਅਤੇ ਹਰਿਆਣਾ ਦੇ ਚੀਫ ਮਨਿਸਟਰ ਦਾ ਘਰਾਨਾ ਹੈ । ਉਸ ਘਰਾਨੇ ਦੇ ਤਹਿਤ ਸਾਨੂੰ ਹੈਡ ਵਰਕਸ ਨਹੀਂ ਮਿਲ ਰਹੇ । ਉਹ ਆਪਣਾ ਕਲੇਮ ਕਰਦੇ ਹਨ । ਚੌਧਰੀ ਦੇਵੀ ਲਾਲ ਜੀ ਕਹਿੰਦੇ ਹਨ (ਵਿਘਨ)

ਸ਼੍ਰੀ ਡਿਪਟੀ ਸਪੀਕਰ : ਮੈਂ ਰਿਕੁਐਸਟ ਕਰਾਂਗਾ ਕਿ ਇਹ ਡਿਮਾਂਡ ਹੈਡ ਵਰਕਸ ਨਾਲ ਤੁਅੱਲਕ ਨਹੀਂ ਰੱਖਦੀ । I am sorry, I can't allow ਤੁਸੀਂ ਡਿਮਾਂਡ ਤੇ ਬੋਲੋ ।

ਸਰਦਾਰ ਕਿਰਪਾਲ ਸਿੰਘ : ** ** **

**Mr. Deputy Speaker :** This is no point of order.

ਕਾਮਰੇਡ ਦਰਸ਼ਨ ਸਿੰਘ ਕਨੇਡੀਅਨ : ** ** **

**Mr. Deputy Speaker :** This is no point of order. Sardar Beant Singh jee, please try to wind up within two three minutes.

ਸਰਦਾਰ ਬੇਅੰਤ ਸਿੰਘ : ਮੈਂ ਕੂੜ ਤੇ ਨਹੀਂ ਬੋਲਿਆ ਜੀ । (ਵਿਘਨ) ਟਰਾਂਸਪੋਰਟ ਬਾਰੇ ਮੈਂ ਹੋਰ ਕੁਝ ਕਹਿਣਾ ਚਾਹੁੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਦਿੱਲੀ ਤੋਂ ਸਾਡੀਆਂ ਬੱਸਾਂ ਪੰਜਾਬ

**Expunged as ordered by the chair.

ਆਉਂਦੀਆਂ ਹਨ । ਉਥੇ ਦਿੱਲੀ ਵਿਚ ਸਾਡੀ ਜਿਹੜੀ ਅੱਡੇ ਤੇ ਇਨਕੁਆਇਰੀ ਹੈ ਉਥੇ ਟੈਲੀਫੋਨ ਨਹੀਂ ਹੈ । ਜੇ ਸਾਨੂੰ ਉਥੋਂ ਪੰਜਾਬ ਹਾਊਸ ਤੋਂ ਜਾਂ ਹੋਰ ਕਿਤਿਓਂ ਸੀਟ ਬੁਕ ਕਰਾਉਣੀ ਪੈ ਜਾਵੇ ਤਾਂ ਟੈਲੀਫੋਨ ਇਨਕੁਆਇਰੀ ਤੇ ਨਾ ਹੋਣ ਕਰਕੇ ਬੜੀ ਮੁਸ਼ਕਲ ਹੋ ਜਾਂਦੀ ਹੈ । ਉਥੋਂ ਸਾਡੀਆਂ ਪੰਜਾਬ ਦੀਆਂ ਬੱਸਾਂ ਸਵੇਰੇ ਆ ਜਾਂਦੀਆਂ ਹਨ ਅਤੇ ਉਸ ਦੇ ਬਾਅਦ ਜੇ ਕਿਸੇ ਨੇ ਪੰਜਾਬ ਆਉਣਾ ਹੋਵੇ ਤਾਂ ਫਿਰ ਹਰਿਆਣਾ ਦੀਆਂ ਬੱਸਾਂ ਆਉਂਦੀਆਂ ਹਨ ਅਤੇ ਉਨ੍ਹਾਂ ਤੇ ਆਉਣਾ ਪੈਂਦਾ ਹੈ ਕਿਉਂਕਿ ਫਿਰ ਪੰਜਾਬ ਰੋਡਵੇਜ਼ ਦੀਆਂ ਬੱਸਾਂ ਨਹੀਂ ਆਉਂਦੀਆਂ । ਇਸ ਲਈ ਇਸ ਦਾ ਪ੍ਰਬੰਧ ਕਰਨਾ ਚਾਹੀਦਾ ਹੈ । ਪੰਜਾਬ ਰੋਡਵੇਜ਼ ਨੂੰ ਜ਼ਿਆਦਾ ਪਰਮਿਟ ਮਿਲਣੇ ਚਾਹੀਦੇ ਹਨ ।

ਹੁਣ ਮੈਂ ਤੁਹਾਨੂੰ ਅੱਡਿਆਂ ਦੀ ਹਾਲਤ ਬਾਰੇ ਦੱਸਦਾ ਹਾਂ । ਜਿਸ ਤਰ੍ਹਾਂ ਅੱਡਿਆਂ ਦੀ ਹਾਲਤ ਬਾਰੇ ਕਾਮਰੇਡ ਕਨੇਡੀਅਨ ਨੇ ਵੀ ਕਿਹਾ ਹੈ ਕਿ ਅੱਡਿਆਂ ਦੀ ਹਾਲਤ ਬੜੀ ਮਾੜੀ ਹੈ । ਉਥੇ ਯੂਰਿਨ ਅਤੇ ਲੈਵਾਟਰੀਜ਼ ਉਤਨੀਆਂ ਹੀ ਹੋਣੀਆਂ ਚਾਹੀਦੀਆਂ ਹਨ ਜਿੰਨਿਆਂ ਨੇ ਉਥੇ ਜਾਣਾ ਹੋਵੇ ਮਤਲਬ ਕਿ ਯੂਰਿਨ ਅਤੇ ਲੈਵਾਟਰੀਜ਼ ਬਹੁਤ ਘੱਟ ਹਨ ਅਤੇ ਉਨ੍ਹਾਂ ਦੀ ਹਾਲਤ ਠੀਕ ਨਹੀਂ ਹੈ । ਦੂਸਰੀ ਚੀਜ਼ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ, ਜਲੰਧਰ, ਲੁਧਿਆਣਾ ਜਾਂ ਪਟਿਆਲਾ ਦੇ ਬੱਸ ਅੱਡਿਆਂ ਤੇ ਚਲੇ ਜਾਓ ਉਥੇ ਜਿਹੜੇ ਚੀਜ਼ਾਂ ਵੇਚਣ ਵਾਲੇ ਹਨ, ਹਾਕਰ ਹਨ, ਉਹਨਾਂ ਪਾਸ ਜਿਹੜਾ ਪੀਣ ਵਾਸਤੇ ਸੋਢਾ, ਲਿਮਕਾ ਜਾਂ ਲੈਮਨ ਆਦਿ ਹੁੰਦਾ ਹੈ ਉਸ ਦੇ ਰੇਟ ਦੁਗਣੇ ਹਨ । ਇਸ ਦੁਗਣੇ ਰੇਟ ਨੂੰ ਕੰਟਰੋਲ ਕਰਨਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਹਰਿਆਣੇ ਨਾਲ ਯਰਾਨੇ ਦੀ ਗੱਲ ਕੀਤੀ ਸੀ । (ਵਿਘਨ) ਡਿਪਟੀ ਸਪੀਕਰ ਸਾਹਿਬ ਫੂਡ ਦਾ ਮਸਲਾ ਹੈ । ਹਰਿਆਣਾ ਵਿਚ ਪਾਨੀਪੱਤ ਅਤੇ ਕਰਨਾਲ ਦੇ ਬੱਸ ਅੱਡਿਆਂ ਵਿਚ ਬਹੁਤ ਅੱਛੇ ਰੈਸਟੋਰੈਂਟਸ ਹਨ ਪਰ ਸਾਡੇ ਕੋਈ ਰੈਸਟੋਰੈਂਟ ਦਾ ਇੰਤਜ਼ਾਮ ਨਹੀਂ ਹੈ । ਸਾਡੇ ਬੜੀ ਮਾੜੀ ਹਾਲਤ ਹੈ । (ਵਿਘਨ) ਮੈਂ ਫੂਡ ਬਾਰੇ ਕਹਿਣਾ ਚਾਹੁੰਦਾ ਹਾਂ ।

**ਸ੍ਰੀ ਡਿਪਟੀ ਸਪੀਕਰ :** ਤੁਸੀਂ ਚਾਰ ਮਿੰਟ ਕਿਹਾ ਸੀ ਪਰ ਤੁਸੀਂ 5 ਮਿੰਟ ਲੈ ਲਏ ਹਨ। ਇਸ ਲਈ ਤੁਸੀਂ ਹੁਣ ਖਤਮ ਕਰੋ ।

**ਸਰਦਾਰ ਬੇਅੰਤ ਸਿੰਘ :** ਮੈਂ ਫੂਡ ਦੇ ਬਾਰੇ ਇਤਨੀ ਗੱਲ ਕਹਿਣਾ ਚਾਹੁੰਦਾ ਹਾਂ ਕਿ ਫੂਡ ਦਾ ਜਿਹੜਾ ਮਸਲਾ ਹੈ ਉਹ ਬੜਾ ਭਾਰੀ ਵਿਗੜ ਗਿਆ ਹੈ । ਇਹ ਬਜਟ ਆਉਣ ਤੋਂ ਬਾਅਦ ਟ੍ਰਿਬਿਊਨ ਲਿਖਦਾ ਹੈ—

Prices of essential commodities up by 10 per cent.

ਕੀਮਤਾਂ 10 ਪ੍ਰਤੀਸ਼ਤ ਵੱਧ ਗਈਆਂ, ਇਹ ਤਾਂ ਉਸ ਨੇ ਲਿਖਿਆ ਹੈ ਲੇਕਿਨ ਮੈਂ ਨਾਲ ਦੇ ਨਾਲ ਇਹ ਦੱਸਣਾ ਚਾਹੁੰਦਾ ਹਾਂ ਕਿ ਰੋਜ਼ ਇਹ ਪਨਸਪ ਦੀਆਂ ਦੁਕਾਨਾਂ ਦਾ ਜ਼ਿਕਰ ਕਰਦੇ ਹਨ ਕਿ ਪਨਸਪ, ਪਨਸਪ । ਮੈਂ ਆਪ ਪਨਸਪ ਦੀਆਂ ਦੁਕਾਨਾਂ ਵਿਜ਼ਟ ਕੀਤੀਆਂ ਹਨ ਅਤੇ ਉਥੇ ਦੇਖਿਆ ਹੈ ਕਿ ਉਹ ਬਿਲਕੁਲ ਖਾਲੀ ਪਈਆਂ ਹਨ, ਉਥੇ ਕੋਈ ਮਾਲ ਜਾਂਦਾ ਨਹੀਂ ਹੈ। ਮੈਂ ਤੁਹਾਨੂੰ ਪਟਿਆਲੇ ਜ਼ਿਲ੍ਹੇ ਦੀ ਮਿਸਾਲ ਦਿੰਦਾ ਹਾਂ । ਰੋਜ਼ ਉਥੇ 1935 ਬੋਰੀ ਆਟੇ ਦੀ ਜਾਂਦੀ ਹੈ । ਰੂਰਲ ਏਰੀਆ ਨੂੰ 540 ਬੋਰੀਆਂ ਜਾਂਦੀਆਂ ਹਨ । ਉਨ੍ਹਾਂ ਨੇ 11,000 ਬੋਰੀਆਂ ਕਣਕ ਦੀਆਂ ਚੱਕੀ ਵਾਲਿਆਂ ਨੂੰ ਵੇਚ ਦਿੱਤੀਆਂ । 131 ਰੁਪਏ ਉਸ ਦਾ ਭਾਅ ਸੀ ਅਤੇ ਅਗੋਂ ਆਟਾ 132 ਰੁਪਏ ਲੈਣਾ ਸੀ ਲੇਕਿਨ 11 ਹਜ਼ਾਰ ਬੋਰੀ ਕਣਕ ਚੱਕੀ ਵਾਲਿਆਂ ਨੂੰ ਹੀ ਵਿਕ ਗਈ । ਮੇਰੀ ਅਰਜ਼ ਹੈ ਕਿ ਇਸ ਵੱਲ ਖਾਸ ਧਿਆਨ ਦੇਣਾ ਚਾਹੀਦਾ ਹੈ । (ਵਿਘਨ) (ਘੰਟੀ) ਅੱਜ ਦੇ

[ਸਰਦਾਰ ਬੇਅੰਤ ਸਿੰਘ]

ਕਿਸਮ ਦਾ ਫੂਡ ਹੈ । ਅਮੀਰ ਲੋਕ ਹੋਰ ਫੂਡ ਖਾਂਦੇ ਹਨ ਅਤੇ ਗਰੀਬ ਲੋਕ ਹੋਰ ਫੂਡ ਖਾਂਦੇ ਹਨ । ਇਹ ਸੋਸ਼ਲਿਜ਼ਮ ਕਾਹਦਾ ਲਿਆਂਦਾ ਹੈ । ਇਹ ਕਹਿੰਦੇ ਹਨ ਸਾਡੀ ਪਾਰਟੀ ਨਾਮ ਜੱਪਣ ਅਤੇ ਵੰਡ ਛੱਕਣ ਵਾਲੀ ਹੈ । ਇਹ ਆਪਣੇ ਆਪ ਨੂੰ ਵੰਡ ਛੱਕਣ ਵਾਲੇ ਕਹਿੰਦੇ ਹਨ ਲੇਕਿਨ ਇਸ ਗੱਲ ਦਾ ਇਨ੍ਹਾਂ ਵਿਚ ਕਿਧਰੇ ਨਾਮੋ ਨਿਸ਼ਾਨ ਨਹੀਂ ਹੈ । ਜਿਹੜੇ ਕਹਿੰਦੇ ਸੀ ਲੰਗਰ ਵਿਚ ਬੈਠ ਕੇ ਪ੍ਰਸ਼ਾਦਾ ਛੱਕਣਾ ਹੈ ਅੱਜ ਉਹ ਬੜੇ ਬੜੇ ਹੋਟਲਾਂ ਵਿਚ ਮੁਰਗੇ ਅਤੇ ਹੋਰ ਸਾਰੀਆਂ ਚੀਜਾਂ ਖਾਂਦੇ ਹਨ ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਗਰੀਬਾਂ ਨੂੰ ਦੇਖੋ ਜਿਹੜੇ ਵਿਚਾਰੇ ਛੋਲਿਆਂ ਦੀ ਦਾਲ ਨਾਲ ਰੋਟੀ ਖਾ ਕੇ ਗੁਜ਼ਾਰਾ ਕਰਦੇ ਸੀ ਅੱਜ ਉਨ੍ਹਾਂ ਨੂੰ ਛੋਲਿਆਂ ਦੀ ਦਾਲ ਵੀ ਨਹੀਂ ਮਿਲਦੀ ਅਤੇ ਉਹ ਛੋਲਿਆਂ ਦੀ ਦਾਲ ਨਾਲ ਰੋਟੀ ਖਾ ਕੇ ਵੀ ਗੁਜ਼ਾਰਾ ਨਹੀਂ ਕਰ ਸਕਦੇ । ਪਹਿਲਾਂ ਛੋਲਿਆਂ ਦੀ ਦਾਲ ਦਾ ਰੇਟ 90 ਰੁਪਏ ਕੁਇੰਟਲ ਸੀ ਅਤੇ ਹੁਣ ਜਿਸ ਭਾਅ ਵਿਕਦੀ ਹੈ ਉਹ ਮੈਂ ਕਹਿਣਾ ਨਹੀਂ ਚਾਹੁੰਦਾ, ਮੇਰਾ ਤਾਂ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ । ਅੱਜ ਡਿਪਟੀ ਸਪੀਕਰ ਸਾਹਿਬ, ਕਾਬਲੀ ਛੋਲੇ 7 ਰੁਪਏ ਕਿਲੋ ਬਜਾਰ ਵਿਚ ਮਿਲਦੇ ਹਨ । ਅੱਜ ਦੇ ਟ੍ਰਿਬਿਊਨ ਅਖਬਾਰ ਵਿਚ ਡਿਪਟੀ ਸਪੀਕਰ ਸਾਹਿਬ, ਇਹ ਵੀ ਆਇਆ ਹੈ ਕਿ ਅਡੱਲਟਰੇਸ਼ਨ ਬਹੁਤ ਜ਼ਿਆਦਾ ਹੈ । (ਘੰਟੀ) (ਵਿਘਨ)

**ਸ੍ਰੀ ਡਿਪਟੀ ਸਪੀਕਰ**: ਤੁਸੀਂ ਦੋ ਮਿੰਟ ਵਿਚ ਕਿਹਾ ਸੀ ਵਾਈਂਡ ਅੱਪ ਕਰ ਦਿਆਂਗਾ ।

**ਸਰਦਾਰ ਬੇਅੰਤ ਸਿੰਘ**: ਬੱਸ ਜੀ, ਇਕ ਮਿੰਟ ਵਿਚ ਹੀ ਖਤਮ ਕਰ ਦਿੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਅਡੱਲਟਰੇਸ਼ਨ ਬਹੁਤ ਵੱਧ ਗਈ ਹੈ । ਚੀਜ਼ਾਂ ਦਾ ਭਾਅ ਦਿਨ ਪ੍ਰਤੀ ਦਿਨ ਵੱਧ ਰਿਹਾ ਹੈ । ਤੁਸੀਂ ਚੀਫ ਕਮਿਸ਼ਨਰ, ਸ੍ਰੀ ਚਤੁਰਵੇਦੀ ਦਾ ਬਿਆਨ ਪੜ੍ਹ ਲਿਆ ਹੋਣਾ ਹੈ । (ਡਾਕਟਰ ਸਾਧੂ ਰਾਮ ਜੀ ਵੱਲੋਂ ਵਿਘਨ) ਡਾਕਟਰ ਸਾਧੂ ਰਾਮ ਜੀ ਮੈਂ ਤੁਹਾਡੀ ਗੱਲ ਨਹੀਂ ਕਰਦਾ । ਮੈਂ ਉਨ੍ਹਾਂ ਗਰੀਬ ਲੋਕਾਂ ਦੀ ਗੱਲ ਕਰਦਾ ਹਾਂ ਜਿਨ੍ਹਾਂ ਨੇ ਚੀਜ਼ਾਂ ਖਰੀਦਣੀਆਂ ਹਨ । ਜਿਨ੍ਹਾਂ ਨੂੰ ਚੀਜ਼ਾਂ ਮਿਲਦੀਆਂ ਨਹੀਂ ਅਤੇ ਜੇ ਮਿਲਦੀਆਂ ਹਨ ਤਾਂ ਕਿਤਨੇ ਮਹਿੰਗੇ ਭਾਅ ਤੇ ਮਿਲਦੀਆਂ ਹਨ । ਉਨ੍ਹਾਂ ਨੇ ਕਿਹਾ ਕਿ ਮੈਂ ਬੀਬੀਆਂ, ਭੈਣਾਂ ਦੀ ਇਕ ਕਮੇਟੀ ਬਣਾਵਾਂਗਾ ਅਤੇ ਉਨ੍ਹਾਂ ਤੋਂ ਮੱਦਦ ਲਵਾਂਗਾ ਤਾਂ ਕਿ ਸਾਨੂੰ ਕੁਝ ਪਤਾ ਲੱਗ ਸਕੇ ਅਤੇ ਅਸੀਂ ਚੀਜ਼ਾਂ ਦੇ ਭਾਅ ਡਾਊਨ ਕਰ ਸਕੀਏ । (ਵਿਘਨ) (ਘੰਟੀ) ਅੱਜ ਦੇਖਣਾ ਚਾਹੀਦਾ ਹੈ ਕਿ ਦੇਸ਼ ਕਿਧਰ ਨੂੰ ਜਾ ਰਿਹਾ ਹੈ, ਮਹਿੰਗਾਈ ਕਿਧਰ ਨੂੰ ਜਾ ਰਹੀ ਹੈ । ਇਨ੍ਹਾਂ ਗੱਲਾਂ ਵੱਲ ਸਾਨੂੰ ਧਿਆਨ ਕਰਨਾ ਚਾਹੀਦਾ ਹੈ । (ਵਿਘਨ) (ਘੰਟੀ) ਬੱਸ ਜੀ ਇਤਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸਰਦਾਰ ਗੁਰਦਾਰਾ ਸਿੰਘ** (ਫਿਰੋਜ਼ਪੁਰ): ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਬੜੀ ਦੇਰ ਬਾਅਦ ਟਾਈਮ ਦਿਤਾ ਹੈ । ਦੇਰ ਆਇ ਦਰੁਸਤ ਆਇ । ਮੈਨੂੰ ਇਕ ਸ਼ੇਅਰ ਯਾਦ ਆ ਗਿਆ ਹੈ--

"ਸ਼ੁਕਰ ਹੈ ਖੁਦਾਇਆ ਮੈਂ ਕਿਸੀ ਕਾਮ ਆਇਆ ।
ਉਨ ਕੀ ਜ਼ੁਬਾਂ ਪੇ ਮੇਰਾ ਨਾਮ ਆਇਆ ॥"

ਮੈਨੂੰ ਖੁਸ਼ੀ ਹੈ ਕਿ ਤੁਸੀਂ ਮੈਨੂੰ ਟਰਾਂਸਪੋਰਟ ਤੇ ਬੋਲਣ ਦਾ ਮੌਕਾ ਦਿਤਾ ਹੈ । ਮੁਲਕ ਵਿਚ ਹਰ ਅਦਾਰਾ, ਹਰ ਮਹਿਕਮਾ ਬੜਾ ਜ਼ਰੂਰੀ ਹੁੰਦਾ ਹੈ ਲੇਕਿਨ ਟਰਾਂਸਪੋਰਟ ਜੋ ਹੈ ਉਹ ਇਕ ਰੀੜ ਦੀ ਹੱਡੀ ਹੁੰਦੀ ਹੈ ਅਤੇ ਇਸ ਦੇ ਵਿਚ ਮੁਲਕ ਦੀ ਮਜਬੂਤੀ ਹੁੰਦੀ ਹੈ । ਜਿਸ ਮੁਲਕ ਦੀ ਟਰਾਂਸਪੋਰਟ

ਮਜ਼ਬੂਤ ਹੁੰਦੀ ਹੈ ਉਹ ਮੁਲਕ ਮਜ਼ਬੂਤ ਹੁੰਦਾ ਹੈ । ਤੁਸੀਂ ਦੇਖਿਆ ਹੈ ਕਿ 1965 ਅਤੇ 1971 ਦੀਆਂ ਜੰਗਾਂ ਵਿਚ ਪੰਜਾਬ ਦੀ ਟਰਾਂਸਪੋਰਟ ਨੇ ਇਹ ਸਾਬਤ ਕਰ ਦਿਤਾ ਕਿ ਜਿਸ ਮੁਲਕ ਵਿਚ ਟਰਾਂਸਪੋਰਟ ਕਾਇਮ ਹੈ ਉਸ ਮੁਲਕ ਨੂੰ ਘਾਟਾ ਨਹੀਂ ਹੋ ਸਕਦਾ। ਸਾਡੇ ਪੰਜਾਬ ਵਿਚ 2 ਕਿਸਮ ਦੀਆਂ ਟਰਾਂਸਪੋਰਟ ਚੱਲਦੀਆਂ ਹਨ । ਇਕ ਗੌਰਮਿੰਟ ਟਰਾਂਸਪੋਰਟ ਅਤੇ ਦੂਸਰੀ ਪ੍ਰਾਈਵੇਟ ਟਰਾਂਸਪੋਰਟ। ਡਿਪਟੀ ਸਪੀਕਰ ਸਾਹਿਬ, ਗੌਰਮਿੰਟ ਟਰਾਂਸਪੋਰਟ ਨੂੰ ਹਰ ਕਿਸਮ ਦੀਆਂ ਫੈਸਿਲਟੀਜ਼ ਹੁੰਦੀਆਂ ਹਨ । ਉਨ੍ਹਾਂ ਨੂੰ ਸਸਤੇ ਭਾਆਂ ਤੇ ਕਰਜ਼ੇ ਮਿਲਦੇ ਹਨ, ਡੀਜ਼ਲ ਸਸਤੇ ਰੇਟ ਤੇ ਮਿਲਦਾ ਹੈ, ਰੋਡ ਟੈਕਸ ਵਿਚ ਕਾਫ਼ੀ ਰਿਆਇਤ ਹੁੰਦੀ ਹੈ ਪਰ ਇਸ ਦੇ ਬਾਵਜੂਦ ਵੀ ਗੌਰਮਿੰਟ ਟਰਾਂਸਪੋਰਟ ਘਾਟੇ ਵਿਚ ਜਾ ਰਹੀ ਹੈ । ਇਸ ਦੇ ਘਾਟੇ ਵਿਚ ਜਾਣ ਦੇ ਕਈ ਕਾਰਨ ਹਨ । ਅੱਜ ਬਜਟ ਵਿਚ ਟਰਾਂਸਪੋਰਟ ਦੀ ਮੱਦ ਆਈ ਹੈ । ਟਰਾਂਸਪੋਰਟ ਮਨਿਸਟਰ ਸਾਹਿਬ ਇਸ ਪੈਸੇ ਨੂੰ ਸੂਝ ਬੂਝ ਨਾਲ ਖਰਚ ਕਰਕੇ ਟਰਾਂਸਪੋਰਟ ਦੇ ਘਾਟੇ ਨੂੰ ਪੂਰਾ ਕਰਨਗੇ ਅਤੇ ਜੋ ਆਏ ਦਿਨ ਰੋਡਵੇਜ਼ ਦੀ ਬਦਨਾਮੀ ਹੁੰਦੀ ਹੈ ਉਸ ਬਦਨਾਮੀ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਨਗੇ । ਡਿਪਟੀ ਸਪੀਕਰ ਸਾਹਿਬ, ਇਹ ਠੀਕ ਹੈ ਕਿ ਆਏ ਦਿਨ ਰੋਡਵੇਜ਼ ਦੀਆਂ ਬੱਸਾਂ ਰਸਤੇ ਵਿਚ ਸੜਕਾਂ ਤੇ ਬਰੇਕ ਡਾਊਨ ਹੁੰਦੀਆਂ ਹਨ । ਉਨ੍ਹਾਂ ਨੂੰ ਇਤਨੀਆਂ ਫੈਸਿਲਟੀਜ਼ ਹੋਣ ਦੇ ਬਾਵਜੂਦ ਉਨ੍ਹਾਂ ਦਾ ਇਹ ਹਾਲ ਹੈ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਗਰ ਇਤਨੀ ਫੈਸਿਲਟੀਜ਼ ਪ੍ਰਾਈਵੇਟ ਟਰਾਂਸਪੋਰਟ ਨੂੰ ਦਿਤੀ ਜਾਵੇ ਤਾਂ ਉਹ ਇਸ ਤੋਂ ਵੀ ਅੱਛੀ ਸਾਬਤ ਹੋ ਸਕਦੀ ਹੈ । ਸਾਡੇ ਪੰਜਾਬ ਦੇ ਵਿਚ ਪ੍ਰਾਈਵੇਟ ਅਤੇ ਗੌਰਮਿੰਟ ਬੱਸਾਂ ਦਾ ਕੰਪੀਟੀਸ਼ਨ ਚੱਲ ਰਿਹਾ ਹੈ, ਮੁਕਾਬਲਾ ਚੱਲ ਰਿਹਾ ਹੈ । ਜਿਸ ਮੁਲਕ ਵਿਚ, ਜਿਸ ਅਦਾਰੇ ਵਿਚ ਹੈਲਦੀ ਕੰਪੀਟੀਸ਼ਨ ਹੋਵੇਗਾ ਉਸ ਦੇ ਵਿੱਚ ਸੁਧਾਰ ਹੋਵੇਗਾ । ਅੱਜ ਪ੍ਰਾਈਵੇਟ ਬੱਸਾਂ ਵਾਲਿਆਂ ਨੂੰ ਚੌਥੀ ਕੈਟੇਗਰੀ ਵਿਚ ਰੱਖਿਆ ਜਾਂਦਾ ਹੈ ਇਕ ਤਾਂ ਇਹ ਰੀੜ ਦੀ ਹੱਡੀ ਹੈ ਜਿਸ ਦਾ ਜ਼ਿਕਰ ਮੈਂ ਪਹਿਲਾਂ ਕੀਤਾ ਹੈ । ਦੂਸਰਾ ਇਹ ਸੋਨੇ ਦਾ ਅੰਡਾ ਦੇਣ ਵਾਲੀ ਮੁਰਗੀ ਹੈ । ਕੋਈ ਜੰਗ ਹੋ ਜਾਵੇ, ਕੋਈ ਫਲੱਡ ਆ ਜਾਵੇ ਤਾਂ ਅਸੀਂ ਮੱਦਦ ਕਰਦੇ ਹਾਂ । ਤੀਸਰਾ ਇਹ ਕਪਲਾ ਗਊ ਹੈ । ਕਪਲਾ ਗਊ ਜਿਹੜੀ ਹੈ ਡਿਪਟੀ ਸਪੀਕਰ ਸਾਹਿਬ, ਉਸ ਨੂੰ ਪਵਿੱਤਰ ਸਮਝਿਆ ਜਾਂਦਾ ਹੈ । ਹਰ ਇਕ ਆਦਮੀ ਉਸ ਨੂੰ ਇਸਤੇਮਾਲ ਕਰ ਸਕਦਾ ਹੈ । ਸਾਨੂੰ ਹਰ ਮਹਿਕਮਾ ਇਸਤੇਮਾਲ ਕਰਦਾ ਹੈ ਭਾਵੇਂ ਐਕਸਾਈਜ਼ ਦਾ ਮਹਿਕਮਾ ਹੋਵੇ, ਚਾਲਾਨ ਕਰਨ ਵਾਲਾ ਮਹਿਕਮਾ ਹੋਵੇ । ਜਿਤਨੇ ਇਨਸਪੈਕਟਰ ਇਸ ਟਰਾਂਸਪੋਰਟ ਤੇ ਪਲਦੇ ਹਨ ਸ਼ਾਇਦ ਹੀ ਕਿਸੇ ਆਦਾਰੇ ਤੇ ਪਲਦੇ ਹੋਣ । (ਵਿਘਨ)

**ਮਾਸਟਰ ਚੰਦ ਸਿੰਘ** ** ** **

ਸ਼੍ਰੀ **ਡਿਪਟੀ ਸਪੀਕਰ** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸਰਦਾਰ ਗੁਰਧਾਰਾ ਸਿੰਘ** ; ਲੇਕਿਨ, ਡਿਪਟੀ ਸਪੀਕਰ ਸਾਹਿਬ, ਜੋ ਟਰਾਂਸਪੋਰਟ ਨਾਲ ਸਲੂਕ ਕੀਤਾ ਜਾਂਦਾ ਹੈ ਉਹ ਇਕ ਖੋਤੇ ਦਾ ਸਲੂਕ ਕੀਤਾ ਜਾਂਦਾ ਹੈ । ਜਿਸ ਤਰ੍ਹਾਂ ਖੋਤੇ ਨੂੰ ਸਵੇਰੇ ਤੋਂ ਲੈ ਕੇ ਸ਼ਾਮ ਤੱਕ ਕੰਮ ਤੇ ਲਾਇਆ ਜਾਂਦਾ ਹੈ ਅਤੇ ਸ਼ਾਮ ਨੂੰ ਜਦੋਂ ਉਸ ਦੇ ਖਾਣ ਦੀ ਬਾਰੀ ਆਉਂਦੀ ਹੈ ਤਾਂ 2 ਡੰਡੇ ਮਾਰ ਕੇ ਛੱਡ ਦਿੰਦੇ ਹਨ । (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਟੈਕਸ ਬਹੁਤ ਵਧੇ ਹਨ । ਸਾਡਾ ਟੈਕਸ ਪਹਿਲਾਂ 10,800 ਰੁਪਏ ਸਾਲ ਦਾ ਸੀ ਅਤੇ 2,700 ਰੁਪਏ ਕੁਆਟਰਲੀ ਦੇਣਾ ਪੈਂਦਾ ਸੀ । ਫਿਰ ਕਿਸੇ ਅਦਾਰੇ ਵਿਚ

**Expunged as ordered by the Chair.

[ਸਰਦਾਰ ਗੁਰਧਾਰਾ ਸਿੰਘ]

ਐਡਵਾਂਸ ਟੈਕਸ ਨਹੀਂ ਲਿਆ ਜਾਂਦਾ ਸਾਨੂੰ ਟੈਕਸ ਹਰ ਤਿੰਨ ਮਹੀਨੇ ਬਾਅਦ ਐਡਵਾਂਸ ਦੇਣਾ ਪੈਂਦਾ ਹੈ। ਅੱਜ ਇਹ ਟੈਕਸ 18,000 ਰੁਪਏ ਹੋ ਗਿਆ ਹੈ ਅਤੇ ਇਸ ਦੀ ਕੁਆਟਰਲੀ ਕਿਸ਼ਤ 4,500 ਰੁਪਏ ਦੇਣੀ ਪੈਂਦੀ ਹੈ। ਤੁਸੀਂ ਦੇਖੋ ਕਿ ਪਹਿਲਾਂ ਡੀਜ਼ਲ ਦਾ ਰੇਟ 0.84 ਪੈਸੇ ਸੀ ਪਰ ਅੱਜ ਉਹ 1.41 ਰੁਪਏ ਹੋ ਗਿਆ ਹੈ। ਮੋਬਿਲ ਆਇਲ ਦਾ ਰੇਟ ਢਾਈ ਰੁਪਏ ਤੋਂ 10 ਰੁਪਏ ਹੋ ਗਿਆ ਹੈ। ਪਹਿਲਾਂ ਟਾਇਰ 500 ਰੁਪਏ ਦਾ ਸੀ, ਹੁਣ 2500 ਰੁਪਏ ਹੋ ਗਿਆ ਹੈ। ਪਹਿਲਾਂ ਬੱਸ ਦਾ ਰੇਟ 52 ਹਜ਼ਾਰ ਰੁਪਏ ਸੀ ਪਰ ਅੱਜ ਇਹ ਦਾ ਰੇਟ 1 ਲੱਖ 52 ਹਜ਼ਾਰ ਰੁਪਏ ਹੋ ਗਿਆ ਹੈ। ਪਹਿਲਾਂ ਟਰੱਕ 51--52 ਹਜ਼ਾਰ ਰੁਪਏ ਦਾ ਸੀ ਅੱਜ 1 ਲੱਖ 15 ਹਜ਼ਾਰ ਰੁਪਏ ਦਾ ਹੋ ਗਿਆ ਹੈ। ਪਹਿਲਾਂ 1800 ਰੁਪਏ ਸਾਲ ਦਾ ਟੈਕਸ ਸੀ ਜਦੋਂ ਕਿ ਪੰਜਾਬ ਦਾ ਏਰੀਆ ਬਹੁਤ ਵੱਡਾ ਸੀ। ਅੱਜ ਪੰਜਾਬ ਦੇ 4 ਹਿੱਸੇ ਹੋ ਗਏ ਹਨ; ਹਰਿਆਣਾ, ਹਿਮਾਚਲ ਪ੍ਰਦੇਸ਼, ਪੰਜਾਬ ਅਤੇ ਚੰਡੀਗੜ੍ਹ ਬਣ ਗਿਆ ਪਰ ਅੱਜ 5,500 ਰੁਪਿਆ ਟੈਕਸ ਦੇਣਾ ਪਵੇਗਾ। ਗੌਰਮਿੰਟ ਟਰਾਂਸਪੋਰਟ ਜਿਹੜੀ ਹੈ ਉਹ ਕੋਈ ਬੀਮਾਂ ਨਹੀਂ ਕਰਾਉਂਦੇ, ਕੋਈ ਟੈਕਸ ਨਹੀਂ ਦੇਣਾ ਪੈਂਦਾ ਅਤੇ ਹੋਰ ਕਿਸੇ ਕਿਸਮ ਦੀ ਉਨ੍ਹਾਂ ਨੂੰ ਤਕਲੀਫ ਨਹੀਂ ਹੈ ਪਰ ਇਸ ਦੇ ਮੁਕਾਬਲੇ ਵਿਚ ਪ੍ਰਾਈਵੇਟ ਬੱਸਾਂ ਨੂੰ ਸੁਬਾ ਤੋਂ ਸ਼ਾਮ ਤੱਕ ਹਰ ਕਿਸਮ ਦੇ ਚਲਾਨ ਹੁੰਦੇ ਹਨ ਅਤੇ ਉਨ੍ਹਾਂ ਨੂੰ ਹੋਰ ਹਰ ਫੈਸਿਲਟੀ ਤੋਂ ਮਹਰੂਮ ਰੱਖਿਆ ਜਾਂਦਾ ਹੈ। (ਵਿਘਨ) (ਇਕ ਆਵਾਜ਼ : ਇਹ ਕਹੋ ਕਿ ਮਾਹਵਾਰੀ ਦੇਣੀ ਪੈਂਦੀ ਹੈ) ਡਿਪਟੀ ਸਪੀਕਰ ਸਾਹਿਬ, ਗੌਰਮਿੰਟ ਦਾ ਇਤਨਾ ਫਰਜ਼ ਬਣਦਾ ਹੈ ਕਿ ਜਿਤਨੀਆਂ ਰੋਡਵੇਜ਼ ਨੂੰ ਫੈਸਿਲਟੀਜ਼ ਹਨ, ਜਿਤਨਾ ਰੋਡਵੇਜ਼ ਨੂੰ ਸਰਕਾਰ ਦੇਖਦੀ ਹੈ ਉਸ ਦੇ ਮੁਕਾਬਲੇ ਪ੍ਰਾਈਵੇਟ ਬੱਸਾਂ ਨੂੰ ਵੀ ਕੁਝ ਫੈਸਿਲਟੀਜ਼ ਦੇਣੀਆਂ ਚਾਹੀਦੀਆਂ ਹਨ ਨਹੀਂ ਤਾਂ ਮੌਜੂਦਾ ਜੋ ਉਨ੍ਹਾਂ ਦੀ ਹਾਲਤ ਹੈ ਉਹ ਹੋਰ ਵੀ ਬਦਤਰ ਹੋ ਜਾਵੇਗੀ। ਮੇਰੇ ਦੋਸਤ ਕਨੇਡੀਅਨ ਸਾਹਿਬ ਨੇ ਹੁਣੇ ਹੀ ਕਿਹਾ ਹੈ ਕਿ ਰੋਡਵੇਜ਼ ਹਰ ਜ਼ਿਲ੍ਹੇ ਵਿਚ ਨਿਕੰਮੀ ਮਿਲਦੀ ਹੈ, ਉਸ ਦੇ ਵਿਚ ਗਬਨ ਹੁੰਦਾ ਹੈ, ਕੁਰੱਪਸ਼ਨ ਹੁੰਦੀ ਹੈ। ਜੇ ਇਹ ਸਾਰੀਆਂ ਚੀਜ਼ਾਂ ਮੰਨ ਲਈਏ ਤਾਂ ਮੈਂ ਟਰਾਂਸਪੋਰਟ ਮਨਿਸਟਰ ਸ਼ਾਹਿਬ ਨੂੰ ਕਹਾਂਗਾ ਕਿ ਉਹ ਇਨ੍ਹਾਂ ਚੀਜ਼ਾਂ ਨੂੰ ਦੂਰ ਕਰਨ ਤਾਂ ਹੀ ਟਰਾਂਸਪੋਰਟ ਮੁਨਾਫ਼ੇ ਵਿਚ ਜਾ ਸਕਦੀ ਹੈ। ਪ੍ਰਾਈਵੇਟ ਟਾਂਸਪੋਰਟ ਨੂੰ ਜਿੰਦਾ ਰੱਖਣ ਲਈ ਸਾਡੀ ਸਰਕਾਰ ਦਾ ਪੂਰਾ ਪੂਰਾ ਸਹਿਯੋਗ ਚਾਹੀਦਾ ਹੈ।

ਬਾਕੀ ਮੇਰੇ ਦੋਸਤ ਕਨੇਡੀਅਨ ਸਾਹਿਬ ਨੇ ਕਿਹਾ ਸੀ ਕਿ ਸਰਦਾਰ ਗੁਰਨਾਮ ਸਿੰਘ ਦੀ ਵਜ਼ਾਰਤ ਦੇ ਵਕਤ ਇਹ ਫੈਸਲਾ ਹੋਇਆ ਸੀ ਕਿ ਟਰਾਂਸਪੋਰਟ ਨੈਸ਼ਨੇਲਾਈਜ਼ ਕਰ ਦਿਤੀ ਜਾਏਗੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੀਆਂ ਸੜਕਾਂ ਦੀ ਕੰਸਟਰਕਸ਼ਨ ਬੜੀ ਤੇਜ਼ੀ ਨਾਲ ਹੋ ਰਹੀ ਹੈ ਅਤੇ ਇਸ ਲਈ ਟਰਾਂਸਪੋਰਟ ਦੀ ਜ਼ਰੂਰਤ ਵੀ ਵੱਧ ਰਹੀ ਹੈ। ਇਸ ਦੇ ਨਾਲ ਸਾਡੀ ਸਰਕਾਰ ਕੋਲ ਇਤਨੇ ਫੰਡਜ਼ ਨਹੀਂ ਰਹਿ ਜਾਂਦੇ ਕਿ ਸਾਰੀ ਟਰਾਂਸਪੋਰਟ ਨੈਸ਼ਨੇਲਾਈਜ਼ ਕਰ ਲਈ ਜਾਵੇ। ਜਿਥੇ ਇਹ ਕਹਿੰਦੇ ਹਨ ਕਿ ਟਰਾਂਸਪੋਰਟ ਨੈਸ਼ਨੇਲਾਈਜ਼ ਕਰ ਦਿਤੀ ਜਾਏ ਉਥੇ ਇਹ ਵੀ ਦੱਸਣ ਕਿ ਪੈਸੇ ਕਿਥੋਂ ਲਿਆਏ ਜਾਣ? ਇਸ ਤੋਂ ਇਲਾਵਾ ਗੌਰਮਿੰਟ ਟਰਾਂਸਪੋਰਟ ਦੀਆਂ ਇਨ੍ਹਾਂ ਨੇ ਵੀ ਖਾਮੀਆਂ ਦੱਸੀਆਂ ਹਨ, ਇਸ ਲਈ ਮੈਂ ਕਹਿੰਦਾ ਹਾਂ ਕਿ ਅਗਰ ਪ੍ਰਾਈਵੇਟ ਟਰਾਂਸਪੋਰਟ ਨੂੰ ਛੱਡ ਕੇ ਨੈਸ਼ਨੇਲਾਈਜ਼ੇਸ਼ਨ ਕਰ ਦਿਤੀ ਜਾਵੇ ਤਾਂ ਖਾਮੀਆਂ ਹੋਰ ਵੱਧ ਜਾਣਗੀਆਂ। ਇਸ ਦੇ ਨਾਲ ਹੀ ਉਨ੍ਹਾਂ ਨੇ ਪ੍ਰਾਈਵੇਟ ਟ੍ਰਾਂਸਪੋਰਟ ਕੰਪਨੀਆਂ ਦਾ ਵੀ ਜ਼ਿਕਰ ਕੀਤਾ ਸੀ। ਮੈਂ ਦੱਸਣਾ ਚਾਹੁੰਦਾ ਹਾਂ ਕਿ ਗੌਰਮਿੰਟ ਦੀਆਂ ਬੱਸਾਂ ਦੇ 2 ਕਰੋੜ ਰੁਪਏ ਬਾਕੀ ਹਨ ਜਿਹੜੇ ਕਿ ਸਰਕਾਰ ਦੇ ਜ਼ਿੰਮੇ ਹਨ ਅਤੇ 16 ਲੱਖ ਰੁਪਏ ਪੰਜਾਬ ਰੋਡਵੇਜ਼ ਵੱਲ ਬਕਾਇਆ ਹਨ। ਇਸ ਦੇ ਨਾਲ ਹੀ ਦੂਸਰਿਆਂ ਡਿਪੂਆਂ ਵਿਚ ਵੀ ਲੱਖਾਂ ਦੀ ਤਾਦਾਦ ਵਿਚ ਰੁਪਏ ਬਕਾਇਆ ਹਨ। ਅਗਰ ਇਹ ਸਾਰੀ ਉਗਰਾਹੀ ਹੋ ਜਾਏ ਤਾਂ ਫਿਰ

ਸ਼ਾਇਦ ਟਰਾਂਸਪੋਰਟ ਵਿਚ ਟੈਕਸ ਲਾਉਣ ਦੀ ਜ਼ਰੂਰਤ ਹੀ ਨਾ ਪਵੇ । ਇਸ ਦੇ ਨਾਲ ਹੀ ਉਨ੍ਹਾਂ ਨੇ ਸਮੁੰਦਰੀ ਟਰਾਂਸਪੋਰਟ ਕੰਪਨੀ ਦਾ ਵੀ ਜ਼ਿਕਰ ਕੀਤਾ ਸੀ । ਬਿਹਤਰ ਹੁੰਦਾ ਜੇ ਉਹ ਸਾਰੀਆਂ ਪੰਜਾਬ ਦੀਆਂ ਟਰਾਂਸਪੋਰਟਾਂ ਦੇ ਫਿਗਰਜ਼ ਲੈ ਲੈਂਦੇ ਤਾਂ ਫਿਰ ਸ਼ਾਇਦ ਮੈਨੂੰ ਇਹ ਕਹਿਣ ਦੀ ਜ਼ਰੂਰਤ ਹੀ ਮਹਿਸੂਸ ਨਾ ਹੁੰਦੀ । ਸਮੁੰਦਰੀ ਟਰਾਂਸਪੋਰਟ ਵੱਲੋਂ ਬਕਾਇਆ ਬਾਕੀ ਸਾਰੀਆਂ ਟਰਾਂਸਪੋਰਟਾਂ ਨਾਲੋਂ ਘੱਟ ਹੀ ਹੋਵੇਗਾ । ਅਗਰ ਬਾਕੀਆਂ ਨੇ ਸਾਰਾ ਟੈਕਸ ਦੇ ਦਿਤਾ ਹੋਵੇਗਾ ਤਾਂ ਸ਼ਾਇਦ ਸਮੁੰਦਰੀ ਟਰਾਂਸਪੋਰਟ ਕੋਲ ਵੀ ਕੋਈ ਬਕਾਇਆ ਨਹੀਂ ਹੋਵੇਗਾ । ਮੈਂ ਸਾਰੀ ਗੱਲ ਦੱਸਣਾ ਚਾਹੁੰਦਾ ਹਾਂ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਮੈਂ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਬੈਠੇ ਬੈਠੇ ਗਲ ਬਾਤ ਨਾ ਕਰਨ ।

**ਸਰਦਾਰ ਗਰਧਾਰਾ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ 1972 ਵਿਚ ਕਾਂਗਰਸ ਦੇ ਖਿਲਾਫ ਇੰਡੀਪੈਂਡੈਂਟ ਇਲੈਕਸ਼ਨ ਲੜਿਆ ਸੀ । ਉਸ ਵਕਤ ਦੇ ਚੀਫ ਮਨਿਸਟਰ ਨੇ ਮੇਰੀ ਕੰਪਨੀ ਨੂੰ ਖਤਮ ਕਰਨ ਦਾ ਤਹੱਈਆ ਕਰ ਲਿਆ ਸੀ । ਜਦੋਂ ਮੇਰੀ ਬੱਸ ਦਾ ਕੋਈ ਇਕ ਚਲਾਨ ਹੁੰਦਾ ਸੀ ਤਾਂ ਉਹ ਬੱਸ ਥਾਣੇ ਵਿਚ ਭੇਜ ਦਿਤੀ ਜਾਂਦੀ ਸੀ । ਜਦੋਂ ਉਹ ਬਾਹਰ ਨਿਕਲਦੀ ਸੀ ਤਾਂ ਦੁਬਾਰਾ ਫਿਰ ਅੰਦਰ ਕਰ ਦਿਤੀ ਜਾਂਦੀ ਸੀ । ਪੀ. ਟੀ. ਸੀ. ਨੂੰ ਅਤੇ ਥਾਣਿਆਂ ਨੂੰ ਹਦਾਇਤਾਂ ਸਨ ਕਿ ਇਸ ਦੀਆਂ ਬੱਸਾਂ ਨਹੀਂ ਚੱਲਣ ਦੇਣੀਆਂ । ਫਿਰ ਚਲਾਨਾਂ ਤੋਂ ਬਾਅਦ ਮੇਰੇ ਰੂਟ ਪਰਮਿਟਸ ਖਤਮ ਕਰ ਦਿਤੇ ਗਏ ਸਨ । ਮੈਂ 4, 5 ਸਾਲ ਲੜਾਈ ਲੜਦਾ ਰਿਹਾ ਔਰ ਸੁਪਰੀਮ ਕੋਰਟ ਤੋਂ ਹੁਕਮ ਲੈ ਕੇ ਆਇਆ । ਉਸ ਵਕਤ ਦਾ ਕੋਈ ਬਕਾਇਆ ਹੋ ਸਕਦਾ ਹੈ । ਇਸ ਕੰਪਨੀ ਨਾਲ ਕੀ ਵਧੀਕੀਆਂ ਹੋਈਆਂ, ਸ਼ਾਇਦ ਉਨ੍ਹਾਂ ਨੂੰ ਪਤਾ ਨਹੀਂ ਸੀ ; ਜੇ ਪਤਾ ਸੀ ਤਾਂ ਜਾਣ ਬੁਝ ਕੇ ਉਸ ਦਾ ਜ਼ਿਕਰ ਨਹੀਂ ਕੀਤਾ, ਉਸ ਵਕਤ ਦੀ ਸਰਕਾਰ ਨੇ ਸਾਰੇ ਰੂਟ ਪਰਮਿਟਸ ਆਪਣੇ ਮਨਜ਼ੂਰੇ ਨਜ਼ਰ ਵਾਲਿਆਂ ਨੂੰ ਦਿਤੇ ਅਗਰ ਉਸ ਦੀ ਇਨਕੁਆਇਰੀ ਕੀਤੀ ਜਾਵੇ ਤਾਂ ਲੱਖਾਂ ਰੁਪਏ ਦੀ ਹੇਰਾ ਫੇਰੀ ਨਿਕਲੇਗੀ ਅਤੇ ਪਤਾ ਲੱਗੇਗਾ ਕਿ ਨਾਜਾਇਜ਼ ਰੂਟ ਪਰਮਿਟਸ ਦਿਤੇ ਗਏ । ਇਸ ਦੀ ਪੜਤਾਲ ਲਈ ਅਗਰ ਕੋਈ ਕਮਿਸ਼ਨ ਮੁਕੱਰਰ ਕੀਤਾ ਜਾਏ ਤਾਂ ਗੌਰਮਿੰਟ ਨੂੰ ਪਤਾ ਚੱਲ ਜਾਏਗਾ ਕਿ ਕਿਥੇ ਕਿਥੇ ਫੇਵਰਟਿਜ਼ਮ ਹੋਈ ਹੈ । ਇਸ ਮੱਦ ਵਾਸਤੇ ਇਹ ਜਿਹੜਾ 31.46 ਕਰੋੜ ਰੁਪਿਆ ਰੱਖਿਆ ਗਿਆ ਹੈ, ਇਹ ਰਕਮ ਦੂਸਰਿਆਂ ਅਦਾਰਿਆਂ ਦੇ ਮੁਕਾਬਲੇ ਵਿਚ ਘੱਟ ਹੈ । ਅਗਰ ਹੋਰ ਵੀ ਇਹ ਰਕਮ ਜ਼ਿਆਦਾ ਹੋ ਜਾਵੇ ਤਾਂ ਇਸ ਨਾਲ ਪੰਜਾਬ ਦੀ ਟਰਾਂਸਪੋਰਟ ਬਿਹਤਰ ਹੋ ਸਕਦੀ ਹੈ । ਜਿਸ ਮੁਲਕ ਦੀ ਟਰਾਂਸਪੋਰਟ ਬਿਹਤਰ ਹੈ ਉਸ ਦੀ ਬਾਕੀ ਸਾਰੇ ਤਰੱਕੀ ਦੇ ਸਾਧਨ ਬਣ ਜਾਂਦੇ ਹਨ । ਅੱਜ ਸਾਰੇ ਪਿੰਡਾਂ ਵਿਚ ਟਰਾਂਸਪੋਰਟ ਦੀ ਲੋੜ ਹੈ । ਸੜਕਾਂ ਦੇ ਲਿੰਕਸ ਪਿੰਡਾਂ ਵਿਚ ਵੱਧ ਚੁੱਕੇ ਹਨ ਔਰ ਕਈ ਐਸੇ ਪਿੰਡ ਹਨ ਜਿਹੜੇ ਕਿ ਟਰਾਂਸਪੋਰਟ ਤੋਂ ਹੁਣ ਵੀ ਵਾਂਝੇ ਹਨ । ਜਿਸ ਵਕਤ ਟਰਾਂਸਪੋਰਟ ਮੁਕੰਮਲ ਹੋ ਜਾਏਗੀ, ਹਰ ਪਿੰਡ ਨੂੰ ਸ਼ਹਿਰਾਂ ਨਾਲ ਮਿਲਣ ਦਾ ਮੌਕਾ ਮਿਲੇਗਾ ਤਾਂ ਫਿਰ ਪਿੰਡਾਂ ਵਾਲੇ ਸਾਰੀਆਂ ਚੀਜ਼ਾਂ ਤਿਜਾਰਤ ਦੀਆਂ ਜਾਂ ਦੂਸਰੀਆਂ ਸ਼ਹਿਰਾਂ ਵਿਚੋਂ ਖਰੀਦ-ਓ-ਫਰੋਖਤ ਕਰ ਸਕਣਗੇ, ਉਨ੍ਹਾਂ ਦੇ ਜ਼ਰੀਏ ਵੱਧ ਜਾਣਗੇ । ਇਸ ਬਜਟ ਨੂੰ ਜਿਹੜਾ ਕਿ ਸਾਡੇ ਟਰਾਂਸਪੋਰਟ ਮੰਤਰੀ ਅਤੇ ਵਿੱਤ ਮੰਤਰੀ ਨੇ ਲਿਆਂਦਾ ਹੈ ਪਾਸ ਕਰ ਦੇਣਾ ਚਾਹੀਦਾ ਹੈ । ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਕੇ ਬੈਠਦਾ ਹਾਂ ।

**ਸਰਦਾਰ ਸਰਦਾਰ ਸਿੰਘ ਕੋਹਲੀ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਸਾਡਾ ਟਰਾਂਸਪੋਰਟ ਦੇ ਨਾਲ ਸਬੰਧ ਹੈ, ਔਰ ਸਾਨੂੰ ਟਾਈਮ ਜ਼ਰੂਰ ਮਿਲਣਾ ਚਾਹੀਦਾ ਹੈ ।

**ਸ੍ਰੀ ਡਿਪਟੀ ਸਪੀਕਰ** : ਮੇਰੀ ਕੋਸ਼ਿਸ਼ ਇਹ ਹੋਵੇਗੀ ਕਿ ਹਰ ਇਕ ਨੂੰ ਵੱਧ ਤੋਂ ਵੱਧ ਟਾਈਮ ਦਿਤਾ ਜਾ ਸਕੇ ਔਰ ਵੱਧ ਤੋਂ ਵੱਧ ਮੈਂਬਰ ਸਾਹਿਬਾਨ ਬੋਲ ਸਕਣ ।

**ਸਰਦਾਰ ਚਰਨਜੀਤ ਸਿੰਘ** (ਦਾਖਾ, ਐਸ. ਸੀ.) : ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਇਹ ਜੋ ਮੱਦ ਨੰ: 27 ਫੂਡ ਬਾਰੇ ਹੈ ਅਤੇ ਦੂਸਰੀ ਜਿਹੜੀ ਟਰਾਂਸਪੋਰਟ ਦੀ 36 ਨੰਬਰ ਮੱਦ ਹੈ ਮੈਂ ਉਸ ਦੇ ਹੱਕ ਵਿਚ ਬੋਲਣ ਲਈ ਖੜਾ ਹੋਇਆ ਹਾਂ । ਜਿਨ੍ਹਾਂ ਮੁਲਕਾਂ ਕੋਲੋਂ ਅਸੀਂ ਡੈਮੋਕਰੇਸੀ ਲਈ ਹੈ, ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਫੂਡ ਪ੍ਰਾਬਲਮ ਇਕ ਐਸੀ ਪ੍ਰਾਬਲਮ ਹੈ ਜਿਸ ਦੇ ਕਾਰਨ ਸਰਕਾਰਾਂ ਬਣਦੀਆਂ ਵੀ ਰਹੀਆਂ ਅਤੇ ਗਿਰਦੀਆਂ ਵੀ ਰਹੀਆਂ । ਮੈਂ ਕਹਿੰਦਾ ਹਾਂ ਕਿ ਜਿਹੜੀ ਸਰਕਾਰ ਦੇਸ਼ ਦੇ ਲੋਕਾਂ ਨੂੰ ਰੋਟੀ, ਕਪੜਾ ਔਰ ਖੁਰਾਕ ਨਹੀਂ ਦੇ ਸਕਦੀ ਉਸ ਨੂੰ ਸਰਕਾਰੀ ਗੱਦੀ ਤੇ ਰਹਿਣ ਦਾ ਕੋਈ ਹੱਕ ਨਹੀਂ । ਪਿਛਲੀ ਸੈਂਟਰ ਦੀ ਸਰਕਾਰ ਫੂਡ ਪ੍ਰਾਬਲਮ ਨੂੰ ਹੱਲ ਕਰਨ ਲਈ ਅਸੀਂ ਅਖਬਾਰਾਂ ਵਿਚ ਪੜ੍ਹਦੇ ਰਹੇ ਹਾਂ, ਕਦੇ ਪ੍ਰਧਾਨ ਮੰਤਰੀ ਆਸਟਰੇਲੀਆ ਵਿਚ ਜਾ ਰਿਹਾ ਹੈ, ਔਰ ਕਦੇ ਫੂਡ ਮਨਿਸਟਰ ਅਮਰੀਕਾ ਵਿਚ ਜਾ ਰਿਹਾ ਹੈ । ਦੇਸ਼ ਦੇ ਲੋਕ ਭੁਖੇ ਸਨ ਉਨ੍ਹਾਂ ਲਈ ਅਨਾਜ ਚਾਹੀਦਾ ਸੀ । ਸਾਡੀ ਅਨਰੱਜੀ ਇਸ ਗੱਲ ਤੇ ਲੱਗੀ ਔਰ ਸਾਡੇ ਮੁਲਕ ਦਾ ਪੈਸਾ ਦੂਸਰੇ ਮੁਲਕ ਵਿਚ ਚਲਾ ਗਿਆ । ਮੈਂ ਸਮਝਦਾ ਹਾਂ ਕਿ ਉਸ ਵਕਤ ਦੀ ਸਰਕਾਰ ਨੇ ਸਾਡੇ ਕਿਸਾਨ ਵੱਲ ਘੱਟ ਨਿਗਾਹ ਦਿਤੀ ਅਤੇ ਇਸ ਘੱਟ ਖਿਆਲ ਰੱਖਣ ਦਾ ਨਤੀਜਾ ਇਹ ਨਿਕਲਿਆ ਕਿ ਸਾਡਾ ਬਹੁਤ ਸਾਰਾ ਧਨ ਬਿਦੇਸ਼ਾਂ ਨੂੰ ਚਲਾ ਗਿਆ । ਸਾਡੀ ਇਹ ਪਹਿਲੀ ਸਰਕਾਰ ਹੈ, ਸੈਂਟਰ ਵਿਚ ਵੀ ਅਤੇ ਸਟੇਟ ਵਿਚ ਵੀ ਜਿਸਨੇ ਮਹਿਸੂਸ ਕਰਕੇ ਇਹ ਫੈਸਲਾ ਕੀਤਾ ਹੈ ਕਿ ਦੇਸ਼ ਵਿਚ ਅਨਾਜ ਪੈਦਾ ਕਰਨ ਵਾਲੇ ਜਿਹੜੇ ਕਿਸਾਨ ਹਨ ਜਿੰਨੀ ਦੇਰ ਤੱਕ ਉਨ੍ਹਾਂ ਦੀ ਹਾਲਤ ਬਿਹਤਰ ਨਹੀਂ ਹੋ ਜਾਂਦੀ ਉਨੀਂ ਦੇਰ ਤੱਕ ਦੇਸ਼ ਦਾ ਫਾਇਦਾ ਨਹੀਂ ਹੋ ਸਕਦਾ । ਇਹ ਪਹਿਲੀ ਸਰਕਾਰ ਹੈ ਜਿਸ ਨੇ ਇਹ ਫੈਸਲਾ ਕੀਤਾ ਹੈ ਕਿ ਬਜਟ ਦਾ 40 ਪ੍ਰਤੀਸ਼ਤ ਅਸੀਂ ਇਨ੍ਹਾਂ ਗਰੀਬਾਂ ਤੇ ਖਰਚ ਕਰਨਾ ਹੈ । ਸਾਡੀ ਸਰਕਾਰ ਇਸ ਗੱਲ ਦੀ ਵਧਾਈ ਦੀ ਪਾਤਰ ਹੈ ਕਿ ਉਸ ਨੇ ਆਪਣੇ ਬਜਟ ਵਿਚ ਕੁਝ ਸੋਧਾਂ ਲਿਆਂਦੀਆਂ ਹਨ ਜਿਸ ਦੇ ਨਾਲ ਗਰੀਬ ਕਿਸਾਨ, ਖੇਤਾਂ ਵਿਚ ਕੰਮ ਕਰਨ ਵਾਲਾ ਕੁਝ ਸੌਖ ਮਹਿਸੂਸ ਕਰ ਸਕੇਗਾ । ਇਸ ਵੇਲੇ ਸਾਰੀ ਸੁਸਾਇਟੀ ਵਿਚ ਦੋ ਵਰਗ ਹਨ । ਇਕ ਵਰਗ ਹੈ 'ਕਿਸਾਨ', ਖੇਤ ਮਜ਼ਦੂਰ' ਜਿਸ ਨੂੰ ਕਾਫੀ ਸਮੇਂ ਤੋਂ ਪੁਲੀਟੀਕਲੀ ਐਕਸਪਲਾਇਟ ਕੀਤਾ ਜਾਂਦਾ ਰਿਹਾ ਹੈ ਅਤੇ ਦੂਸਰਾ ਵਰਗ ਹੈ 'ਹਰੀਜਨ' ਜਿਸ ਨੂੰ ਦੂਸਰੀ ਤਰ੍ਹਾਂ ਐਕਸਪਲਾਇਟ ਕੀਤਾ ਜਾ ਰਿਹਾ ਹੈ । ਸਾਡੀ ਇਹ ਪਹਿਲੀ ਸਰਕਾਰ ਹੈ ਜਿਸ ਸਰਕਾਰ ਨੇ ਕਿਸਾਨਾਂ ਨੂੰ, ਖੇਤੀ ਵਿਚ ਕੰਮ ਕਰਨ ਵਾਲਿਆਂ ਨੂੰ ਕੁਝ ਰਾਹਤ ਦੇਣ ਦਾ ਫੈਸਲਾ ਕੀਤਾ ਹੈ । ਇਹ ਠੀਕ ਹੈ ਕਿ ਸਾਡੀ ਸਰਕਾਰ ਨੇ ਜਿਥੇ ਮੈਂ ਸਮਝਦਾ ਹਾਂ ਕਿ ਪਹਿਲਾਂ 4 ਹਜ਼ਾਰ ਕੁਇੰਟਲ ਝੋਨੇ ਦੇ ਬੀਜ ਦਿਤੇ ਜਾਂਦੇ ਸੀ ਉਹ ਹੁਣ 12 ਹਜ਼ਾਰ ਕੁਇੰਟਲ ਦਿਤੇ ਹਨ । ਇਹ ਵੀ ਠੀਕ ਹੈ ਕਿ ਸਾਡੀ ਸਰਕਾਰ ਨੇ 1.13 ਲੱਖ ਮੀਟਰਕ ਟਨ ਖਾਦ ਦਿਤੀ ਸੀ ਉਥੇ ਸਾਡੀ ਸਰਕਾਰ ਨੇ ਹੁਣ 1.60 ਲੱਖ ਮੀਟਰਕ ਟਨ ਖਾਦ ਦਿੱਤੀ ਹੈ । ਇਹ ਵੀ ਠੀਕ ਹੈ ਕਿ ਪਿਛਲੀ ਸਰਕਾਰ ਨੇ ਬਿਜਲੀ ਦਾ ਫਲੈਟ ਰੇਟ 19 ਰੁਪਏ ਰੱਖਿਆ ਸੀ ਅਤੇ ਸਾਡੀ ਸਰਕਾਰ ਨੇ ਹੁਣ 13 ਰੁਪਏ ਕੀਤਾ ਹੈ । ਇਹ ਵੀ ਠੀਕ ਹੈ ਕਿ ਜਿਥੇ ਪਿਛਲੀ ਸਰਕਾਰ ਦੇ ਵੇਲੇ ਜਿਪਸਮ 17 ਹਜ਼ਾਰ ਕੁਇੰਟਲ ਵਰਤਿਆ ਗਿਆ ਸੀ ਸਾਡੀ ਸਰਕਾਰ ਨੇ ਉਹ 66 ਹਜ਼ਾਰ ਕੁਇੰਟਲ ਦਿਤਾ ਹੈ । ਉਥੇ ਇਨ੍ਹਾਂ ਗੱਲਾਂ ਦੇ ਬਾਵਜੂਦ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਗਰੀਬ ਕਿਸਾਨਾਂ ਦੀ ਜਿਹੜੀ ਹਾਲਤ ਹੈ ਉਸ ਨੂੰ ਅਕਸਪਲਾਇਟ ਕੀਤਾ ਜਾਂਦਾ ਰਿਹਾ ਹੈ । ਵੇਖਣ ਵਾਲੀ ਗੱਲ ਇਹ ਹੈ ਕਿ ਕਿਸਾਨ ਦੀ ਉਸ ਦੇ ਬਾਪ ਦਾਦੇ ਤੋਂ ਲੈ ਕੇ ਹੁਣ ਤੱਕ ਜਿਹੜੀ ਇਨਵੈਸਟਮੈਂਟ ਰਹੀ ਹੈ ਉਹ ਕਿਥੇ ਰਹੀ ਹੈ । ਉਹ ਸਾਰੀ ਇਨਵੈਸਟਮੈਂਟ ਟਰੈਕਟਰ, ਖਾਦ ਅਤੇ

ਵੱਧ ਤੋਂ ਵੱਧ ਜ਼ਮੀਨ ਤੇ ਕਰਦਾ ਰਿਹਾ ਹੈ। ਇਹ ਸਹੀ ਹੈ ਕਿ ਉਸ ਦੀ ਸਾਰੀ ਇਨਵੈਸਟਮੈਂਟ ਉਸ ਦੀ ਖੇਤੀ ਤੇ ਹੈ ਔਰ ਉਸ ਦੇ ਕੰਮ ਤੇ ਹੈ ਲੇਕਿਨ ਉਸ ਦੇ ਇਵਜ਼ ਵਿਚ ਉਸ ਨੂੰ ਕੀ ਮਿਲਦਾ ਰਿਹਾ? ਉਸ ਦੇ ਆਪਣੇ ਬੱਚੇ ਅਨਪੜ੍ਹ ਰਹਿ ਜਾਂਦੇ ਹਨ। ਉਸ ਨੂੰ ਜੇਠ ਹਾੜ ਦੀਆਂ ਗਰਮੀਆਂ ਵਿਚ ਕੰਮ ਕਰਨਾ ਪਿਆ, ਜਾਂ ਉਸ ਨੂੰ ਕੱਕਰੀਆਂ ਰਾਤਾਂ ਵਿਚ ਕੰਮ ਕਰਨਾ ਪਿਆ, ਔਰ ਇਤਨੀ ਮਿਹਨਤ ਕਰਨ ਦੇ ਬਾਵਜੂਦ ਉਸ ਨੂੰ ਤਨ ਢਕਣ ਲਈ ਕੱਪੜਾ ਨਹੀਂ ਸੀ ਮਿਲਦਾ ਰਿਹਾ ਅਤੇ ਬੱਚਿਆਂ ਨੂੰ ਤਾਲੀਮ ਨਹੀਂ ਮਿਲ ਸਕੀ। ਇਸ ਕਰਕੇ, ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ ਸਰਕਾਰ ਨੂੰ ਤੁਹਾਡੇ ਰਾਹੀਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜਾ ਕਿਸਾਨ ਦੀ ਪੈਦਾ ਕੀਤੀ ਹੋਈ ਪੈਦਾਵਾਰ ਤੋਂ ਪੈਸਾ ਮਿਲਦਾ ਹੈ, ਚਾਹੇ ਉਹ ਗਰੀਬ ਕਿਸਾਨ ਦਾ ਹੈ ਜਾਂ ਕੋਈ ਹੋਰ ਸ਼ਖਸ਼ ਇਸ ਉਪਰ ਪੈਸਾ ਕਮਾਉਂਦਾ ਹੈ, ਉਹ ਬੈਂਕਾਂ ਵਿੱਚ ਜਮ੍ਹਾਂ ਕੀਤਾ ਜਾਂਦਾ ਹੈ। ਲੇਕਿਨ ਜਾਂ ਤਾਂ ਉਹ ਆਂਧਰਾ ਪ੍ਰਦੇਸ਼ ਦਾ ਬੈਂਕ ਹੈ ਜਾਂ ਮਹਾਰਾਸ਼ਟਰਾਂ ਦਾ ਬੈਂਕ ਹੈ ਜਾਂ ਕੋਈ ਹੋਰ ਬੈਂਕ ਹੈ। ਪੰਜਾਬ ਦੇ ਕਿਸਾਨ ਦੀ ਪੈਦਾ ਕੀਤੀ ਹੋਈ ਪੈਦਾਵਾਰ ਤੋਂ ਕਮਾਇਆ ਪੈਸਾ ਇਨ੍ਹਾਂ ਬੈਂਕਾਂ ਵਿੱਚ ਜਮ੍ਹਾਂ ਹੁੰਦਾ ਹੈ। ਸਾਡੇ ਗਰੀਬ ਕਿਸਾਨ ਜਾਂ ਜਿਸ ਕਿਸੇ ਨੇ ਪੈਸਾ ਉਨ੍ਹਾਂ ਬੈਂਕਾਂ ਵਿੱਚ ਜਮ੍ਹਾਂ ਕਰਾਇਆ ਹੁੰਦਾ ਹੈ ਉਨ੍ਹਾਂ ਨੂੰ ਸੂਦ ਦੇ ਸਿਵਾਏ ਹੋਰ ਕੁਝ ਨਹੀਂ ਮਿਲਦਾ। ਉਹ ਰੁਪਿਆ ਮਹਾਂ-ਰਾਸ਼ਟਰ ਜਾਂ ਆਧਰਾਂ ਪ੍ਰਦੇਸ਼ ਵਿੱਚ ਖਰਚ ਕੀਤਾ ਜਾਂਦਾ ਹੈ, ਪੰਜਾਬ ਦੇ ਲੋਕਾਂ, ਪੰਜਾਬ ਦੇ ਕਿਸਾਨਾਂ ਉਤੇ ਉਸਦਾ ਉਹ ਜਮ੍ਹਾਂ ਕਰਾਇਆ ਹੋਇਆ ਰੁਪਿਆ ਨਹੀਂ ਖਰਚ ਕੀਤਾ ਜਾਂਦਾ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਰੁਪਿਆ ਸਾਡੇ ਪੰਜਾਬ ਦੇ ਲੋਕਾਂ ਦਾ ਜਮ੍ਹਾਂ ਕਰਾਇਆ ਹੋਇਆ ਹੈ, ਜੇ ਪੰਜਾਬ ਸਰਕਾਰ ਨੂੰ ਕੋਈ ਕਾਨੂੰਨੀ ਅੜਚਨ ਹੈ ਤਾਂ ਹੋਰ ਗੱਲ ਹੈ, ਨਹੀਂ ਤਾਂ ਹਰ ਤਰੀਕੇ ਨਾਲ ਇਹ ਵੇਖਣਾ ਚਾਹੀਦਾ ਹੈ ਅਤੇ ਉਨ੍ਹਾਂ ਬੈਂਕਾਂ ਨਾਲ ਅੰਡਰਸਟੈਂਡਿੰਗ ਕਰ ਲੈਣੀ ਚਾਹੀਦੀ ਹੈ, ਨਹੀਂ ਤਾਂ ਜਿਤਨੀਆਂ ਸਾਡੀਆਂ ਕਾਰਪੋਰੇਸ਼ਨਾਂ ਹਨ ਇਨ੍ਹਾਂ ਨੂੰ ਇਹ ਗਲ ਕਹਿ ਦੇਣੀ ਚਾਹੀਦੀ ਹੈ ਕਿ ਜਿਤਨਾ ਰੁਪਿਆ ਤੁਹਾਡੇ ਕੋਲ ਪੰਜਾਬ ਦੇ ਲੋਕਾਂ ਦਾ ਜਮ੍ਹਾਂ ਹੁੰਦਾ ਹੈ ਉਹ ਪੰਜਾਬ ਦੇ ਲੋਕਾਂ ਤੇ ਹੀ ਖਰਚ ਹੋਣਾ ਚਾਹੀਦਾ ਉਹ ਇਥੇ ਹੀ ਇਨਵੈਸਟ ਹੋਣਾ ਚਾਹੀਦਾ ਹੈ। ਮੈਂ ਇਹ ਨਹੀਂ ਕਹਿੰਦਾ ਕਿ ਪੰਜਾਬ ਐਂਡ ਸਿੰਧ ਬੈਂਕ ਵਿੱਚ ਇਹ ਪੈਸਾ ਜਮ੍ਹਾਂ ਕਰਾਇਆ ਜਾਵੇ।

**ਸ੍ਰੀ ਡਿਪਟੀ ਸਪੀਕਰ**: ਮੈਂ ਮਾਨਯੋਗ ਮੈਂਬਰ ਨੂੰ ਬੇਨਤੀ ਕਰਾਂਗਾ ਕਿ ਉਹ ਆਪਣੀ ਗੱਲ ਬਾਤ ਮੰਗਾਂ ਤਕ ਹੀ ਮਹਿਦੂਦ ਰਖਣ।

**ਸਰਦਾਰ ਚਰਨਜੀਤ ਸਿੰਘ**: ਡਿਪਟੀ ਸਪੀਕਰ ਸਾਹਿਬ ਇਸ ਕਰਕੇ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡਾ ਜਿਹੜਾ ਵੀ ਰੁਪਿਆ ਹੈ ਇਹ ਪੰਜਾਬ ਦੇ ਫੂਡ ਪੈਦਾ ਕਰਨ ਵਾਲੇ ਕਿਸਾਨ ਉਪਰ ਹੀ ਖਰਚ ਕੀਤਾ ਜਾਣਾ ਚਾਹੀਦਾ ਹੈ। ਇਹ ਪੈਸਾ ਉਸ ਬੈਂਕ ਵਿੱਚ ਹੀ ਜਮ੍ਹਾਂ ਹੋਣਾ ਚਾਹੀਦਾ ਹੈ ਜਿਹੜਾ ਕਿ, ਉਹ ਰੁਪਿਆ ਸਾਡੇ ਪੰਜਾਬ ਦੇ ਕਿਸਾਨਾਂ ਤੇ ਖਰਚ ਕਰੇ।

ਡਿਪਟੀ ਸਪੀਕਰ ਸਾਹਿਬ, ਮੇਰੀ ਦੂਸਰੀ ਬੇਨਤੀ ਇਹ ਹੈ ਕਿ ਕਿਸਾਨ ਉਤਨੀ ਦੇਰ ਤੱਕ ਕਿਰਸਾਨੀ ਚੰਗੇ ਤਰੀਕੇ ਨਾਲ ਨਹੀਂ ਕਰ ਸਕਦਾ, ਜਿਤਨਾ ਚਿਰ ਉਹ ਚੰਗਾ ਪੜ੍ਹਿਆ ਨਾ ਹੋਵੇ, ਅੱਜ ਦੇ ਟੈਕਨੀਕਲ ਤਰੀਕਿਆਂ, ਸਾਧਨਾਂ ਦੀ ਇਨ੍ਹਾਂ ਨੂੰ ਸਿਖਿਆ ਨਾ ਮਿਲੇ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਾਡੇ ਗਰੀਬ ਕਿਸਾਨ ਦੀ ਹਾਲਤ ਇਹ ਹੈ ਕਿ ਉਹ ਬਹੁਤ ਹੀ ਘੱਟ ਪੜ੍ਹਿਆ ਲਿਖਿਆ ਹੈ। ਦੂਜੇ ਪਾਸੇ ਸਾਡੇ ਅਫਸਰਾਂ ਦੇ ਬੱਚੇ ਸ਼ਹਿਰਾਂ ਵਿੱਚ ਪੜ੍ਹਦੇ ਹਨ। ਮੈਂ ਇਸ ਸਬੰਧ ਵਿੱਚ ਕਹਾਂਗਾ ਕਿ ਜਿਨ੍ਹਾਂ ਸੰਸਥਾਵਾਂ ਦਾ ਸਬੰਧ ਕਿਸਾਨਾਂ ਨਾਲ ਹੈ ਜਿਵੇਂ ਮਾਰਕਫੈਡ ਹੈ, ਮਾਰਕੀਟਿੰਗ ਬੋਰਡ ਹੈ ਜਾਂ ਟਿਊਬਵੈਲ

[ਸਰਦਾਰ ਚਰਨਜੀਤ ਸਿੰਘ]

ਕਾਰਪੋਰੇਸ਼ਨ ਹੈ। ਟਿਊਬਵੈੱਲ ਕਾਰਪੋਰੇਸ਼ਨ ਦਾ ਕੰਮ ਹੈ ਕਿ ਖੇਤਾਂ ਵਿੱਚ ਜਾ ਕੇ ਪਿੰਡਾਂ ਵਿੱਚ ਜਾ ਕੇ ਟਿਊਬਵੈੱਲ ਲਾਉਣੇ ਹਨ। ਪਰ ਇਸ ਦਾ ਦਫਤਰ ਚੰਡੀਗੜ੍ਹ ਵਿੱਚ ਹੈ। ਇਸੇ ਤਰ੍ਹਾਂ ਮਾਰਕਫੈਡ ਹੈ। ਇਸਦਾ ਕੰਮ ਬਹੁਤਾ ਕਿਸਾਨਾਂ ਨਾਲ ਹੈ। ਪਰ ਇਸਦਾ ਦਫਤਰ ਵੀ ਚੰਡੀਗੜ੍ਹ ਵਿੱਚ ਹੈ। ਜਿਹੜਾ ਪੈਸਾ ਕਿਸਾਨਾਂ ਦੀ ਪੈਦਾਵਾਰ ਤੋਂ ਕਮਾਇਆ ਜਾਂਦਾ ਹੈ ਉਸਦਾ ਖਰਚ ਚੰਡੀਗੜ੍ਹ ਵਿੱਚ ਬੈਠ ਕੇ ਕੀਤਾ ਜਾਂਦਾ ਹੈ। ਇਸ ਕਰਕੇ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਕਾਰਪੋਰੇਸ਼ਨਾਂ ਹਨ ਜਿਨ੍ਹਾਂ ਦਾ ਸਬੰਧ ਫੂਡ ਪ੍ਰਾਬਲਮ ਨਾਲ ਹੈ, ਜਿਨ੍ਹਾਂ ਦਾ ਸਬੰਧ ਫੂਡ ਪੈਦਾ ਕਰਨ ਵਾਲੇ ਲੋਕਾਂ ਨਾਲ ਹੈ ਉਨ੍ਹਾਂ ਦੇ ਹੈਡਕੁਆਰਟਰ ਚੰਡੀਗੜ੍ਹ, ਲੁਧਿਆਣਾ ਜਾਂ ਅੰਮ੍ਰਿਤਸਰ ਵਿੱਚ ਬਲਕਿ ਮੁਲਾਂਪੁਰ, ਜਗਰਾਉਂ ਜਾਂ ਹੋਰ ਕਿਸੇ ਥਾਂ ਹੋਣੇ ਚਾਹੀਦੇ ਹਨ। ਲੇਕਿਨ ਇਨ੍ਹਾਂ ਨੇ ਮੰਨਣਾ ਨਹੀਂ। ਸਾਡੇ ਅਫਸਰ ਵੀਰ ਬਹੁਤ ਸਾਰੇ ਹਉਏ ਖੜੇ ਕਰ ਦਿੰਦੇ ਹਨ। ਉਨ੍ਹਾਂ ਨੇ ਇਸ ਦੇ ਰਾਹ ਵਿੱਚ ਰੁਕਾਵਟਾਂ ਖੜੀਆਂ ਕਰਨੀਆਂ ਹਨ। ਇਹ ਇਸ ਕਰਕੇ ਨਹੀਂ ਪਿੰਡਾਂ ਵਿੱਚ ਜਾਣਾ ਚਾਹੁੰਦੇ ਕਿਉਂਕਿ ਜੇ ਇਹ ਪਿੰਡਾਂ ਵਿੱਚ ਚਲੇ ਗਏ ਤਾਂ ਇਨ੍ਹਾਂ ਦੇ ਬੱਚੇ ਵੀ ਗਰੀਬ ਕਿਸਾਨ ਦੇ ਬੱਚਿਆਂ ਨਾਲ ਬੈਠਣਗੇ। ਇਨ੍ਹਾਂ ਨੂੰ ਫਿਕਰ ਹੈ ਕਿ ਪਿੰਡਾਂ ਵਿੱਚ ਐਜੂਕੇਸ਼ਨ ਦਾ ਉਹ ਸਟੈਂਡਰਡ ਨਹੀ ਜਿਹੜਾ ਕਿ ਚੰਡੀਗੜ੍ਹ ਵਿੱਚ ਬੈਠਣ ਵਾਲੇ ਇੱਕ ਆਦਮੀ ਦੇ ਬੱਚੇ ਨੂੰ ਮਿਲ ਸਕਦਾ ਹੈ। ਇਸ ਕਰਕੇ ਉਹ ਉਥੇ ਜਾਣ ਤੋਂ ਡਰਦੇ ਹਨ। ਉਹ ਡਰਦੇ ਹਨ ਕਿ ਜੇ ਸਾਡੇ ਬੱਚੇ ਗਰੀਬ ਕਿਸਾਨ ਦੇ ਬੱਚੇ ਨਾਲ ਬੈਠ ਕੇ ਪੜ੍ਹਨਗੇ ਤਾਂ ਸਾਡਾ ਸਟੈਂਡਰਡ ਘੱਟ ਜਾਵੇਗਾ। ਦੂਸਰੇ ਪਾਸੇ ਇਹ ਵੀ ਹੋ ਸਕਦਾ ਹੈ ਕਿ ਜੇ ਇਨ੍ਹਾਂ ਦੇ ਬੱਚਿਆਂ ਨਾਲ ਗਰੀਬ ਕਿਸਾਨ ਦੇ ਬੱਚੇ ਪੜ੍ਹਨਗੇ ਤਾਂ ਹੋ ਸਕਦਾ ਹੈ ਕਿ ਇਹ ਉਨ੍ਹਾਂ ਸਕੂਲਾਂ ਦਾ ਸਟੈਂਡਰਡ ਉਚਾ ਕਰਨ ਲਈ ਜ਼ਰੂਰ ਉਪਰਾਲਾ ਕਰਨ। ਇਸ ਕਰਕੇ ਮੈਂ ਬੇਨਤੀ ਕਰਦਾ ਹਾਂ ਕਿ ਇਹ ਕਾਰਪੋਰੇਸ਼ਨ ਜਿਨ੍ਹਾਂ ਦਾ ਸਬੰਧ ਗਰੀਬ ਕਿਸਾਨਾਂ ਨਾਲ ਹੈ ਜਾਂ ਫੂਡ ਪ੍ਰਾਬਲਮ ਨਾਲ ਹੈ, ਉਨ੍ਹਾਂ ਨੂੰ ਛੋਟੇ ਕਸਬਿਆਂ ਵਿੱਚ ਆਪਣੇ ਹੈਡਕੁਆਰਟਰ ਬਣਾਉਣੇ ਚਾਹੀਦੇ ਹਨ ਅਤੇ ਗਰੀਬ ਕਿਸਾਨਾ ਨੂੰ ਸਿਖਿਆ ਦੇਣੀ ਚਾਹੀਦੀ ਹੈ ਤਾਂ ਕਿ ਉਹ ਚੰਗੇ ਤਰੀਕੇ ਨਾਲ ਅਨਾਜ ਪੈਦਾ ਕਰ ਸਕਣ ਅਤੇ ਫਿਰ ਕਦੇ ਦੁਬਾਰਾ ਸਾਨੂੰ ਕਣਕ ਮੰਗਣ ਲਈ ਦੂਸਰੇ ਮੁਲਕਾਂ ਅੱਗੇ ਠੂਠੇ ਫੜ ਕੇ ਜਾਣ ਦੀ ਨੌਬਤ ਨਾ ਆਵੇ। 30 ਸਾਲ ਇਥੇ ਕਾਂਗਰਸ ਵਾਲਿਆਂ ਨੇ ਪੰਜਾਬ ਦੇ ਕਿਸਾਨ ਵੱਲ ਇਹੀ ਰਵੱਈਆ ਰਖਿਆ। ਪੰਜਾਬ ਕੱਚੇ ਮਾਲ ਦੀ ਮੰਡੀ ਬਣਿਆ ਰਿਹਾ। ਇਥੇ ਦਾ ਕਿਸਾਨ ਕਪਾਹ ਪੈਦਾ ਕਰਦਾ ਰਿਹਾ ਲੇਕਿਨ ਇਸਦਾ ਕਪੜਾ ਦੂਸਰਿਆਂ ਸੂਬਿਆਂ ਵਿੱਚ ਬਣਦਾ ਰਿਹਾ। ਜੇ ਉਹ ਕਪੜਾ ਇਥੇ ਬਣਦਾ ਤਾਂ ਪੰਜਾਬ ਦੇ ਕਿਸਾਨ ਨੂੰ ਉਸਦਾ ਫਾਇਦਾ ਹੋਣਾ ਸੀ, ਪੰਜਾਬ ਦੇ ਕਿਸਾਨ ਦੀ ਹਾਲਤ ਬੇਹਤਰ ਹੋਣੀ ਸੀ। ਮੈਂ ਕੇਵਲ ਵੱਡੇ ਜ਼ਿਮੀਂਦਾਰ ਦੀ ਗਲ ਨਹੀਂ ਕਰਦਾ। ਕਿਸਾਨ ਤਾਂ ਉਹ ਹੈ ਜਿਹੜਾ ਖੇਤਾਂ ਵਿੱਚ ਕੰਮ ਕਰਨ ਵਾਲਾ ਸੀਰੀ ਹੈ। ਜ਼ਿਮੀਂਦਾਰ ਤਾਂ ਘਰ ਬੈਠਾ ਰਹਿੰਦਾ ਹੈ ਅਤੇ ਸੀਰੀਂ ਦਿਨ ਰਾਤ ਖੇਤਾਂ ਵਿੱਚ ਕੰਮ ਕਰਦਾ ਹੈ। ਉਸਦੀ ਹਾਲਤ ਤਰਸਯੋਗ ਹੈ। ਜਿਥੇ ਕਿਸਾਨਾਂ ਦੇ ਬੱਚਿਆਂ ਦੀ ਮੈਂ ਗਲ ਕੀਤੀ ਹੈ, ਉਥੇ ਗਰੀਬ ਸੀਰੀਂ ਹਰੀਜਨ ਦੇ ਬੱਚਿਆਂ ਨੂੰ ਕਾਗਜ਼ਾਂ ਵਿੱਚ ਤਾਂ 100 ਪ੍ਰਤੀਸ਼ਤ ਕਾਂਗਰਸ ਦੀਆਂ ਸਰਕਾਰਾਂ ਨੇ ਪੜ੍ਹਿਆ ਲਿਖਿਆ ਦਸਿਆ, ਸਕੂਲਾਂ ਵਿੱਚ 100 ਪ੍ਰਤੀਸ਼ਤ ਦਾਖਲਾ ਦਿਖਾਇਆ ਗਿਆ।

**ਸ਼੍ਰੀ ਡਿਪਟੀ ਸਪੀਕਰ**: ਮੈ, ਇਹ ਜਾਣਨਾ ਚਾਹਾਂਗਾ ਕਿ ਤੁਸੀਂ ਫੂਡ ਪ੍ਰਾਬਲਮ ਤੇ ਬੋਲ ਰਹੇ ਹੋ ਜਾਂ ਐਗਰੀਕਲਚਰ ਤੇ ਬੋਲ ਰਹੇ ਹੋ। ਮੈ ਰਿਕੁਐਸਟ ਕਰਾਂਗਾ ਕਿ ਤੁਸੀਂ ਆਪਣੀ ਸਪੀਚ ਪਰਟੀ-ਕੁਲਰ ਮੰਗ ਤਕ ਸੀਮਤ ਰਖੋ। ਤੁਹਾਡੀ ਗਲ ਬਾਤ ਇਨ੍ਹਾਂ ਮੰਗਾਂ ਬਾਰੇ ਹੋਣੀ ਚਾਹੀਦੀ ਹੈ।

**ਸਰਦਾਰ ਚਰਨਜੀਤ ਸਿੰਘ**: ਫੂਡ ਪ੍ਰਾਬਲਮ ਤਾਂ ਸਾਲਵ ਹੋ ਸਕਦੀ ਹੈ ਜੇ ਖੇਤ ਵਿੱਚ ਕੰਮ ਕਰਨ ਵਾਲੇ ਕਿਸਾਨ ਨੂੰ ਸਹੀ ਟੈਕਨੀਕਲ ਐਜੂਕੇਸ਼ਨ ਦਿਓ। ਉਹ ਗਰੀਬ ਹਰੀਜਨ ਜਿਹੜਾ ਖੇਤਾਂ ਵਿੱਚ ਕੰਮ ਕਰਨ ਵਾਲਾ ਹੈ, ਉਹ ਬਹੁੱਤ ਐਕਸਪਲਾਇਟਿਡ ਹੈ। ਮੈਂ ਪਹਿਲਾਂ ਵੀ ਕਿਹਾ ਸੀ ਕਿ ਦੋ ਵਰਗ ਹਨ

ਜਿਨ੍ਹਾਂ ਨੂੰ ਕਿ ਬਹੁਤ ਪੁਲੀਟੀਕਲੀ ਐਕਸਪਲਾਇਟ ਕੀਤਾ ਜਾਂਦਾ ਰਿਹਾ ਹੈ। ਉਸ ਗਰੀਬ ਦੇ ਬੱਚੇ ਨੂੰ ਕਾਗਜ਼ਾਂ ਵਿੱਚ ਤਾਂ ਪੜ੍ਹਿਆ ਲਿਖਿਆ ਦਸ ਦਿੱਤਾ। ਲੇਕਿਨ ਸਰਵਿਸਿਜ਼ ਵਿੱਚ ਉਸਦੇ ਨਾਲ ਵਿੱਤਕਰਾ ਕਰਦੇ ਰਹੇ। ਉਸਦੇ ਬੱਚਿਆਂ ਦੀਆਂ ਚੰਗੀਆਂ ਕੌਨਫੀਡੈਂਸਲ ਰਿਪੋਰਟਾਂ ਨੂੰ ਵੀ ਖਰਾਬ ਕੀਤਾ ਜਾਂਦਾ ਰਿਹਾ ਹੈ। ਕੁਝ ਮਾੜੀ ਜ਼ਹਿਨੀਅਤ ਵਾਲੇ ਲੋਕ ਇਨ੍ਹਾਂ ਨੇ ਪੈਦਾ ਕੀਤੇ ਹਨ ਜਿਹੜੇ ਕਿ ਇਨ੍ਹਾਂ ਕਾਂਗਰਸੀ ਭਰਾਵਾਂ ਦੀ ਮੁਖਾਤਬੀ ਕਰਦੇ ਰਹੇ, ਉਨ੍ਹਾਂ ਨੇ ਗਰੀਬ ਕਿਸਾਨ ਦੇ, ਹਰੀਜਨ ਦੇ ਬੱਚਿਆਂ ਵਿੱਚ ਅਤੇ ਦੂਜੇ ਬੱਚਿਆਂ ਵਿੱਚ ਸ਼ੱਡਿਊਲਡ ਕਾਸਟਸ ਅਤੇ ਨਾਨ-ਸ਼ੱਡਿਊਲਡ ਕਾਸਟਸ ਦਾ ਝਗੜਾ ਖੜਾ ਕਰਾ ਦਿੱਤਾ। ਉਨ੍ਹਾਂ ਦੀਆਂ ਕਿਊਆਰਾਂ ਜਾਣ ਬੁਝ ਕੇ ਖਰਾਬ ਕਰ ਦਿੱਤੀਆਂ। ਅੱਜ ਉਹ ਗਰੀਬ ਜਿਹੜਾ ਖੇਤ ਵਿੱਚ ਮਜ਼ਦੂਰੀ ਕਰਨ ਵਾਲਾ ਹੈ ਉਸ ਨੂੰ ਇਹ ਤਿੰਨ ਮਰਲੇ ਦਾ ਪਲਾਟ ਦੇਣ ਨੂੰ ਤਿਆਰ ਨਹੀਂ। ਇਸ ਕਰਕੇ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਤਨੀ ਦੇਰ ਉਹ ਖੇਤ ਵਿੱਚ ਕੰਮ ਕਰਨ ਵਾਲਾ ਗਰੀਬ ਕਿਸਾਨ ਸੈਟਿਸਫਾਈ ਨਹੀ ਹੁੰਦਾ ਉਤਨੀ ਦੇਰ ਤਕ ਦੇਸ਼ ਦਾ ਕੋਈ ਮਸਲਾ ਵੀ ਹੱਲ ਨਹੀ ਹੋ ਸਕਦਾ। ਜਿਵੇ ਮੈ ਪਹਿਲਾਂ ਕਿਹਾ ਹੈ ਕਿ ਇਹ ਇੱਕ ਬਹੁੱਤ ਅਹਿਮ ਮਸਲਾ ਹੈ। ਸਾਡੀ ਸਰਕਾਰ ਨੇ ਕੁਝ ਕੁ ਫੂਡ ਪ੍ਰਾਬਲਮ ਦੀਆਂ ਸਮਸਿਆਵਾਂ ਨੂੰ ਹੱਲ ਕਰਨ ਦਾ ਉਪਰਾਲਾ ਕੀਤਾ ਹੈ। ਇਹ ਭਰਾ ਤਾਂ ਸਿਰਫ ਕਾਗਜ਼ਾਂ ਵਿੱਚ ਹੀ ਕੰਮ ਕਰਦੇ ਰਹੇ। ਪਰ ਇਸਦੇ ਉਲਟ ਸਾਡੀ ਸਰਕਾਰ ਨੇ ਕੁਝ ਕੰਮ ਕਰਨ ਦਾ ਪਿੰਡਾਂ ਵਿੱਚ ਉਪਰਾਲਾ ਕੀਤਾ ਹੈ। ਸ਼ਹਿਰਾਂ ਵਿੱਚ ਫੂਡ ਪ੍ਰਾਬਲਮ ਨਾ ਹੋਵੇ ਇਸ ਲਈ ਪਨਸਪ ਦੀਆਂ ਦੁਕਾਨਾਂ ਖੋਲ੍ਹੀਆਂ ਗਈਆਂ ਹਨ। ਇਨ੍ਹਾਂ ਵੀਰਾਂ ਵੇਲੇ ਪ੍ਰੋਸੀਜਰ ਇਹ ਸੀ ਕਿ ਰਾਸ਼ਨ ਕਾਰਡ ਬਣਾਉਣ ਲਈ ਵੀ ਆਪਣਾ ਹਲਫੀਆ ਬਿਆਨ ਤਸਦੀਕ ਕਰਾਉਣ ਲਈ ਗਰੀਬ ਅਨਪੜ੍ਹ ਕਿਸਾਨ ਨੂੰ ਕਚਿਹਰੀ ਵਿਚ ਜਾਣਾ ਪੈਂਦਾ ਸੀ। ਫਾਰਮ ਤਸਦੀਕ ਕਰਾਉਣ ਲਈ ਪਹਿਲਾਂ ਮਿਊਂਸਪਲ ਕਮਿਸ਼ਨਰ ਕੋਲ ਜਾਣਾ ਪੈਂਦਾ ਸੀ, ਹਲਫੀਆ ਬਿਆਨ ਤਸਦੀਕ ਕਰਾਉਣਾ ਪੈਂਦਾ ਸੀ, 10 ਰੁਪਏ ਏਜੰਟ ਨੂੰ ਦੇਣੇ ਪੈਂਦੇ ਸਨ ਅਤੇ ਇੱਕ ਰੁਪਿਆ ਰਾਸ਼ਨ ਕਾਰਡ ਦੀ ਫੀਸ ਦੇਣੀ ਪੈਂਦੀ ਸੀ। ਮੈਂ ਆਪ ਕਚਿਹਰੀ ਵਿੱਚ ਕੰਮ ਕਰਨ ਵਾਲਾ ਬੰਦਾ ਹਾਂ। ਮੈਨੂੰ ਸਾਰਾ ਪਤਾ ਹੈ ਕਿ ਕਿਸ ਤਰ੍ਹਾਂ ਇਨ੍ਹਾਂ ਕਾਂਗਰਸੀਆਂ ਨੇ ਪ੍ਰੋਸੀਜਰ ਲੰਮੇ ਚੌੜੇ ਕੀਤੇ ਹੋਏ ਸਨ। ਇੱਕ ਅਨਪੜ੍ਹ ਆਦਮੀ ਨੂੰ 10, 15 ਰੁਪਏ ਖਰਚਣੇ ਪੈਂਦੇ ਸੀ ਤਾਂ ਜਾ ਕੇ ਉਹ ਰਾਸ਼ਨ ਕਾਰਡ ਦੇ ਦਫਤਰ ਪਹੁੰਚਦਾ ਸੀ। ਏਨਾਂ ਪ੍ਰੋਸੀਜਰ ਇਨ੍ਹਾਂ ਨੇ ਗੰਧਲਾ ਕੀਤਾ ਹੋਇਆ ਸੀ। ਇਸ ਕਰਕੇ ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਨੇ ਇਸ ਪ੍ਰੋਸੀਜਰ ਨੂੰ ਸਿੰਪਲੀਫਾਈ ਕੀਤਾ ਹੈ। ਅੱਜ ਪ੍ਰੋਸੀਜਰ ਇਹ ਹੈ ਕਿ ਕੋਈ ਵੀ ਮਿਊਂਸਪਲ ਕਮਿਸ਼ਨਰ ਜਾਂ ਸਰਪੰਚ ਹੀ ਜੇਕਰ ਤਸਦੀਕ ਕਰ ਦੇਵੇ ਤਾਂ ਵੀ ਕਾਰਡ ਬਣ ਸਕਦਾ ਹੈ। ਪਰ ਇਨ੍ਹਾਂ ਨੇ ਜੋ ਗੱਲ ਕੀਤੀ ਹੋਈ ਸੀ ਉਸ ਦਾ ਇਹ ਰਿਜਲਟ ਹੋਇਆ ਸੀ ਕਿ ਬੋਗਸ ਕਾਰਡ ਬਣੇ ਹੋਏ ਸਨ। ਜਿਹੜੇ ਲੋਕ ਪਿੰਡਾਂ ਵਿਚ ਤੇ ਸ਼ਹਿਰਾਂ ਵਿਚ ਰਹਿ ਰਹੇ ਸਨ ਚੀਜ਼ਾਂ ਉਨ੍ਹਾਂ ਨੂੰ ਨਹੀਂ ਸਨ ਮਿਲ-ਦੀਆਂ। ਸਾਡੀ ਸਰਕਾਰ ਨੇ ਫੈਸਲਾ ਕੀਤਾ ਹੈ ਔਰ ਫੈਸਲਾ ਕਾਗਜ਼ਾਂ ਵਿਚ ਹੀ ਨਹੀ ਕੀਤਾ ਸਗੋਂ ਇਸ ਗੱਲ ਤੇ ਅਮਲ ਕੀਤਾ ਹੈ। ਪਹਿਲਾਂ ਇਤਨੀਆਂ ਹੀ ਯੂਨਿਟਾਂ ਬੋਗਸ ਬਣੀਆਂ ਹੋਈਆਂ ਸਨ। ਸਾਡੀ ਸਰਕਾਰ ਨੇ ਕੋਈ ਸਾਢੇ ਤਿੰਨ ਲੱਖ ਦੇ ਕਰੀਬ ਯੂਨਿਟਸ ਜਿਹੜੇ ਸਨ, ਜਿਹੜੇ ਨਜ਼ਾਇਜ਼ ਤੌਰ ਤੇ ਖੰਡ ਤੇ ਰਾਸ਼ਨ ਲੈਂਦੇ ਸਨ ਉਨ੍ਹਾਂ ਨੂੰ ਖਤਮ ਕੀਤਾ ਹੈ। ਪਹਿਲੀ ਸਰਕਾਰ ਵਲ ਜਿੱਥੇ ਇਹ ਗੱਲ ਸੀ ਕਿ ਆਟਾ, ਕਣਕ, ਮੱਕੀ, ਚੌਲ ਰੱਖਣੇਂ ਹੋਣ ਤਾਂ ਉਨ੍ਹਾਂ ਦੇ ਲਈ ਦੁਕਾਨਦਾਰਾਂ ਨੂੰ ਵੱਖਰੇ ਵੱਖਰੇ ਲਾਈਸੈਂਸ ਲੈਣੇ ਪੈਂਦੇ ਸਨ ਪਰ ਸਾਡੀ ਸਰਕਾਰ ਨੇ ਇਸ ਪ੍ਰੋਸੀਜਰ ਨੂੰ ਵੀ ਸਿੰਪਲੀਫਾਈ ਕੀਤਾ ਹੈ। ਜਿੱਥੇ ਪਹਿਲਾਂ ਤਿੰਨ ਲਾਈਸੈਂਸ ਹੁੰਦੇ ਸਨ ਹੁਣ ਇਕ ਹੀ ਕਰ ਦਿੱਤਾ ਹੈ ਤਾਂਕਿ ਜਿਹੜਾ ਪ੍ਰੋਸੀਜਰ ਵਿਚ ਟਾਇਮ ਤੇ ਪੈਸਾ ਅਸੀਂ ਖਰਚ ਕਰਦੇ ਰਹੇ ਹਾਂ ਉਹ ਨਾ ਖਰਚ ਹੋਵੇ,। ਇਥੇ ਹੀ ਬੱਸ ਨਹੀਂ ਪਹਿਲੀ ਸਰਕਾਰ ਨੇ ਇਹ ਵੀ ਕੰਮ ਕੀਤਾ ਹੋਇਆ ਸੀ ਕਿ ਇਕ ਮਸ਼ੀਨ ਹੈ ਜਿਹੜੀ ਕਿ ਕੋਈ ਚਾਰ ਪੰਜ ਸੌ ਰੁਪਏ ਦੀ ਆਉਂਦੀ ਹੈ, ਦੱਸਿਆ ਇਹ ਜਾਂਦਾ ਹੈ ਕਿ ਇਤਨੀ ਕੀਮਤ ਦੀ ਹੁੰਦੀ ਹੈ ਪਰ ਹੋ ਸਕਦਾ ਹੈ ਕਿ ਕੁਝ ਜ਼ਿਆਦਾ ਕੀਮਤ ਦੀ

[ਸਰਦਾਰ ਚਰਨਜੀਤ ਸਿੰਘ]

ਵੀ ਹੋਵੇ (ਘੰਟੀ) ਜਿਸ ਉਤੇ ਕਿ ਪਿੰਡ ਵਾਲੇ ਜਿਹੜੇ ਜ਼ਿਮੀਂਦਾਰ ਹਨ, ਕਿਸਾਨ ਹਨ, ਉਹ ਆਟਾ ਪੀਹ ਸਕਦੇ ਹਨ, ਝੋਨਾ ਵੀ ਕੱਢ ਸਕਦੇ ਹਨ, ਇਨ੍ਹਾਂ ਨੇ ਉਸ ਉਪਰ ਵੀ ਰਿਸਟ੍ਰਿਕਸ਼ਨ ਲਗਾਈ ਹੋਈ ਸੀ। ਸਾਡੀ ਸਰਕਾਰ ਨੇ ਉਹ ਰਿਸਟ੍ਰਿਕਸ਼ਨ ਹਟਾ ਦਿੱਤੀ ਹੈ ਤਾਂ ਕਿ ਉਹ ਲੋਕ, ਉਹ ਮੇਰੇ ਪੇਂਡੂ ਵੀਰ ਜੇਕਰ ਆਟਾ ਪੀਹਣਾ ਚਾਹੁੰਣ ਤਾਂ ਪੀਹ ਸਕਣ ਔਰ ਜੇਕਰ ਘਰੇਲੂ ਲੋੜ ਅਨੁਸਾਰ ਝੋਨਾ ਕੱਢਣਾ ਚਾਹੁੰਣ ਤਾਂ ਕੱਢ ਸਕਣ।

ਡਿਪਟੀ ਸਪੀਕਰ ਸਾਹਿਬ, ਐਮਰਜੈਂਸੀ ਦੇ ਦੌਰਾਨ ਮੈਂ ਤਾਂ ਫਿਰੋਜ਼ਪੁਰ ਜੇਲ੍ਹ ਵਿਚ ਸਾਂ। ਉਥੇ ਮੇਰੇ ਨਾਲ ਹੋਰ ਵੀ ਸਾਥੀ ਸਨ ਜਿਹੜੇ ਕਿ ਇਸ ਕਰਕੇ ਹੀ ਉਥੇ ਆਏ ਹੋਏ ਸਨ ਕਿ ਉਨ੍ਹਾਂ ਦੀ ਉਥੇ ਦੇ ਕਾਂਗਰਸੀ ਵੀਰਾਂ ਨਾਲ ਲਾਗ ਡਾਟ ਸੀ। ਇਸ ਕਰਕੇ ਉਨ੍ਹਾਂ ਉਪਰ ਝੂਠੇ ਕੇਸ ਬਣਾਏ ਗਏ ਸਨ। ਕੋਈ ਪੰਜ ਸੌ ਦੇ ਕਰੀਬ ਐਸੇ ਦੁਕਾਨਦਾਰ ਸਨ, ਛੋਟੇ ਛੋਟੇ ਦੁਕਾਨਦਾਰ ਸਨ ਜਿਨ੍ਹਾਂ ਦੇ ਇਨ੍ਹਾਂ ਵੀਰਾਂ ਨੇ ਨਾਜ਼ਾਇਜ਼ ਚਲਾਨ ਕਰਵਾਏ ਸਨ। ਸਾਡੀ ਸਰਕਾਰ ਨੇ 521 ਦੇ ਕਰੀਬ ਐਸੇ ਮੁਕੱਦਮੇਂ ਵਾਪਿਸ ਲਏ ਹਨ।

ਡਿਪਟੀ ਸਪੀਕਰ ਸਾਹਿਬ, ਇਥੇ ਹੀ ਬਸ ਨਹੀਂ ਹੈ। ਸਾਡੀ ਸਰਕਾਰ ਨੇ ਫੂਡ ਪ੍ਰਾਬਲਮ ਨੂੰ ਹੱਲ ਕਰਨ ਲਈ, ਜਿਸ ਦੇ ਬਾਰੇ ਬਹੁਤ ਰੌਲਾ ਪੈਂਦਾ ਹੈ, ਉਸ ਵਲ ਵੀ ਧਿਆਨ ਦਿੱਤਾ ਹੈ। ਬਦਲੀਆਂ ਦਾ ਮਸਲਾ ਹੈ। ਾਡੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਜਿਹੜੇ ਸਾਡੇ ਨਾਨ-ਗਜ਼ਟਿਡ ਇੰਪਲਾਈ ਹਨ ਏ. ਐਫ. ਐਸ. ਓਜ਼. ਹਨ ਉਹ ਆਪਣੇਂ ਜ਼ਿਲ੍ਹੇ ਵਿਚ ਰਹਿ ਸਕਦੇ ਹਨ। ਇਸ ਤਰ੍ਹਾਂ ਨਾਲ ਉਹ ਮੇਰੇ ਵੀਰ ਲੋਕਾਂ ਦੀ ਚੰਗੇ ਢੰਗ ਨਾਲ ਸੇਵਾ ਕਰ ਸਕਦੇ ਹਨ। ਜਿੱਥੋਂ ਤਕ ਫੂਡ ਪ੍ਰਾਬਲਮ ਦਾ ਸਬੰਧ ਹੈ, ਇਹ ਜਿਹੜਾ ਬੱਜਟ ਹੈ ਇਹ ਇਸ ਵਾਸਤੇ ਵੀ ਚੰਗਾ ਹੈ। ਇਹ ਤਾਂ ਬਜਟ ਐਸਾ ਹੈ ਜਿਹੜਾ ਮੈਂ ਸਮਝਦਾ ਹਾਂ ਕਿ it will be a landmark in the history of Punjab.

ਡਿਪਟੀ ਸਪੀਕਰ ਸਾਹਿਬ, ਜਿਹੜੀ 27 ਨੰਬਰ ਮੱਦ ਹੈ, ਇਸ ਦੇ ਬੰਧ ਵਿੱਚ ਮੈਂ ਕਹਿੰਦਾ ਹਾਂ ਕਿ ਇਹ ਯੂਨਾਨੀਮਸਲੀ ਪਾਸ ਹੋਣੀ ਚਾਹੀਦੀ ਹੈ। (ਘੰਟੀ) ਬੱਸ ਜੀ, ਟਰਾਂਸਪੋਰਟ ਦੇ ਮਸਲੇ ਤੇ ਮੈਂ ਇਕ ਮਿੰਟ ਹੀ ਲਵਾਂਗਾ। ਟਰਾਂਸਪੋਰਟ ਦਾ ਮਸਲਾ ਇਤਨਾਂ ਗੁੰਝਲਦਾਰ ਹੈ ਕਿ ਹੋਰ ਸ਼ਾਇਦ ਹੀ ਕੋਈ ਇਤਨਾ ਗੁੰਝਲਦਾਰ ਹੋਵੇ। ਟਾਪ ਤੋਂ ਬਾਟਮ ਤਕ ਕੁਰੱਪਸ਼ਨ ਹੈ। ਅਸੀਂ ਕੰਡਰਕਟਰਾਂ ਨੂੰ ਕਹਿੰਦੇ ਹਾਂ ਕਿ ਉਹ ਕੁਰੱਪਸ਼ਨ ਕਰਦੇ ਹਨ ਲੇਕਿਨ ਅਸਲੀਅਤ ਇਹ ਹੈ ਕਿ ਉਪਰ ਤਕ ਹੀ ਕੰਡਕਟਰਾਂ ਦੇ ਰਾਹੀਂ ਪੈਸੇ ਲਏ ਜਾਂਦੇ ਹਨ। ਇਸ ਕਰਕੇ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਜਿਹੜੇ ਇੰਪਲਾਈਜ਼ ਹਨ, ਉਨ੍ਹਾਂ ਦੀਆਂ ਤਕਲੀਫਾਂ ਨੂੰ ਵੀ ਸਮਝਣਾ ਚਾਹੀਦਾ ਹੈ। ਜਿਹੜੇ ਮੇਰੇ ਵੀਰ ਚੰਡੀਗੜ੍ਹ ਵਿਚ ਰਹਿੰਦੇ ਹਨ, ਲੁਧਿਆਣੇ ਵਿੱਚ ਰਹਿੰਦੇ ਹਨ ਜਿਹੜੇ ਕੰਡਕਟਰ ਹਨ, ਉਨ੍ਹਾਂ ਦੇ ਰਾਤ ਰਹਿਣ ਵਾਸਤੇ ਕੋਈ ਥਾਂ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜਿਹੜਾ ਕੰਡਕਟਰ ਸੱਤ, ਅੱਠ ਜਾਂ ਦਸ ਘੰਟੇ ਕੰਮ ਕਰਦਾ ਹੈ ਲੇਕਿਨ ਉਸ ਦੇ ਵਾਸਤੇ ਸਵੇਰੇ ਨਹਾਉਣ ਵਾਸਤੇ ਪਾਣੀ ਨਹੀਂ ਹੈ, ਥਾਂ ਨਹੀਂ ਹੈ, ਰਾਤ ਸੌਣ ਵਾਸਤੇ ਜਗ੍ਹਾ ਨਹੀ ਹੈ ਤਾਂ ਉਸ ਦਾ ਕੀ ਜੀਊਣਾ ਹੈ। ਇਸ ਕਰਕੇ ਸਾਨੂੰ ਉਨ੍ਹਾਂ ਦੀਆਂ ਪ੍ਰਾਬਲਮਜ਼ ਵਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਕੁਰੱਪਸ਼ਨ ਕਰਨ ਦਾ ਸਵਾਲ ਹੈ, ਉਨ੍ਹਾਂ ਨੂੰ ਚੈਕ ਕਰਨ ਦਾ ਸਵਾਲ ਹੈ, ਉਸ ਦੇ ਬਾਰੇ ਮੈਂ ਕਹਾਂਗਾ ਕਿ ਸਰਕਾਰ ਨੂੰ ਕਮੇਟੀਆਂ ਬਣਾਉਣੀਆਂ ਚਾਹੀਦੀਆਂ ਹਨ। ਉਨ੍ਹਾਂ ਵਿੱਚ ਐਮ. ਐਲ. ਏਜ਼ ਹੋ ਜਾਣ ਔਰ ਹੋਰ ਵੀਰ ਇਲਾਕੇ ਦੇ ਹੋ ਜਾਣ। ਜਿਹੜੇ ਕੰਡਕਰਟ ਵੀਰ ਟਿਕਟਾਂ ਨਹੀਂ ਦਿੰਦੇ ਜਾਂ ਜਿਹੜੇ ਲੋਕ ਟਿਕਟਾਂ ਨਹੀਂ ਲੈਂਦੇ ਉਹ ਕਮੇਟੀਆਂ ਉਨ੍ਹਾਂ ਨੂੰ ਚੈਕ ਕਰਨ। (ਘੰਟੀ) ਬੱਸ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਕਾਮਰੇਡ ਸਰਵਣ ਸਿੰਘ ਚੀਮਾ** (ਨੂਰ ਮਹਿਲ): ਡਿਪਟੀ ਸਪੀਕਰ ਸਾਹਿਬ, ਟਰਾਂਸਪੋਰਟ ਬਾਰੇ ਜਿਹੜੀ ਡੀਮਾਂਡ ਹੈ, ਉਸ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਦੇ ਸਬੰਧ ਵਿੱਚ ਕਈ ਗੱਲਾਂ ਬਣਾਈਆਂ ਗਈਆਂ ਹਨ। ਪਰ ਅਸਲੀਅਤ ਇਹ ਹੈ ਕਿ ਅੱਜ ਕੋਈ ਵੀ ਇਨਸਾਨ ਪੈਦਲ ਤੁਰਨਾਂ ਨਹੀਂ ਚਾਹੁੰਦਾ। ਇਥੇ ਸਾਰੇ ਐਮ. ਐਲ. ਏ. ਸਾਹਿਬਾਨ ਬੈਠੇ ਹਨ। ਇਹ ਜਾਣਦੇ ਹਨ ਕਿ ਜਦੋਂ ਅਸੀਂ ਪਿੰਡਾਂ ਵਿੱਚ ਜਾਂਦੇ ਹਾਂ ਤਾਂ ਲੋਕ ਮੰਗ ਕਰਦੇ ਹਨ ਕਿ ਸਾਡੇ ਪਿੰਡ ਨੂੰ ਬੱਸ ਜ਼ਰੂਰ ਲੱਗਣੀ ਚਾਹੀਦੀ ਹੈ। ਹਰ ਹਲਕੇ ਵਿਚੋਂ ਇਹ ਹੀ ਮੰਗਾਂ ਆ ਰਹੀਆਂ ਹਨ ਲੇਕਿਨ ਉਨ੍ਹਾਂ ਦੀਆਂ ਮੰਗਾਂ ਪੂਰੀਆਂ ਨਹੀਂ ਹੋ ਰਹੀਆਂ। ਮੇਰੇ ਹਲਕੇ ਦੇ ਵਿੱਚ ਜਿੱਥੇ ਦੋ ਜਗ੍ਹਾ ਤੇ ਬੱਸਾਂ ਨਹੀਂ ਜਾਂਦੀਆਂ ਹਨ, ਉਨ੍ਹਾਂ ਥਾਂਵਾਂ ਦੀ ਬੜੀ ਹੀ ਮੰਗ ਹੈ ਕਿ ਉਥੇ ਬੱਸਾ ਲਗਾਈਆਂ ਜਾਣ। ਮੈਂ ਪਹਿਲਾਂ ਵੀ ਸਰਕਾਰ ਨੂੰ ਬੇਨਤੀ ਕੀਤੀ ਹੈ ਅਤੇ ਹੁਣ ਵੀ ਕਰਦਾ ਹਾਂ ਕਿ ਉਥੇ ਬੱਸਾਂ ਲਗਾ ਦਿੱਤੀਆਂ ਜਾਣ ਜਾਂ ਦੂਸਰੀਆਂ ਜੋ ਚਲ ਰਹੀਆਂ ਹਨ ਉਨ੍ਹਾਂ ਨੂੰ ਐਕਸਟੈਂਡ ਕੀਤਾ ਜਾਵੇ। ਲੇਕਿਨ ਮੱਸਲਾ ਹੱਲ ਨਹੀਂ ਹੋ ਰਿਹਾ। ਇਸ ਲਈ ਮੈਂ ਸਮਝਦਾ ਹਾਂ ਕਿ ਇਹ ਪੈਸਾ ਜਿਹੜਾ ਇਸ ਡਿਮਾਂਡ ਵਿੱਚ ਮੰਗਿਆ ਗਿਆ ਹੈ ਇਸ ਨੂੰ ਵੱਧਾ ਦੇਣਾ ਚਾਹੀਦਾ ਹੈ ਤਾਂ ਕਿ ਲੋਕਾਂ ਦੀਆਂ ਮੰਗਾਂ ਨੂੰ ਪੂਰਾ ਕੀਤਾ ਜਾਂ ਸਕੇ। ਮੇਰੇ ਵੀਰ ਟਰਾਂਸਪੋਸਟ ਮਨਿਸਟਰ, ਢੀਂਡਸਾ ਸਾਹਿਬ ਨੂੰ ਕਹਾਂਗਾ ਕਿ ਇਹ ਟਰਾਂਸਪੋਰਟ ਦਾ ਮਸਲਾ ਇਸ ਤਰ੍ਹਾਂ ਨਹੀਂ ਹੱਲ ਹੋਣਾ, ਇਸ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰਨਾ ਚਾਹੀਦਾ ਹੈ, ਤਦ ਹੀ ਇਹ ਮਸਲਾ ਹੱਲ ਹੋਵੇਗਾ, ਉਂਜ ਨਹੀਂ ਹੋ ਸਕੇਗਾ। ਮੈਂ ਸਮਝਦਾ ਹਾਂ ਕਿ ਇਹ ਪੈਸੇ ਸਰਕਾਰ ਨੂੰ ਵਧਾ ਦੇਣੇ ਚਾਹੀਦੇ ਹਨ। ਜਿਹੜਾ ਗੁਲੂਕੋਸ ਰੋਜ਼ ਦੇਣ ਦੀਆਂ ਗੱਲਾਂ ਕਰ ਰਹੇ ਹਨ, ਇਹ ਜਿੱਥੇ ਦੇਣਾ ਚਾਹੀਦਾ ਹੈ ਉਥੇ ਨਹੀਂ ਦਿੱਤਾ ਜਾ ਰਿਹਾ (ਹਾਸਾ) ਇਹ ਨਾਅਰਾ ਤਾਂ ਹਰ ਜਗ੍ਹਾ ਲੱਗ ਰਿਹਾ ਹੈ ਕਿ ਇਹ ਰੋਡਵੇਜ਼ ਘਾਟੇ ਵਿੱਚ ਜਾਂਦੀ ਹੈ, ਇਸ ਦੇ ਵਿੱਚ ਚੋਰੀ ਹੁੰਦੀ ਹੈ। ਲਗਾਤਾਰ ਇਸ ਰੋਡਵੇਜ਼ ਵਿੱਚ ਚੋਰੀ ਹੋ ਰਹੀ ਹੈ। ਹੁਣ ਇਸ ਨੂੰ ਰੋਕਣ ਦਾ ਸਵਾਲ ਹੈ। ਜਿਤਨੀ ਦੇਰ ਤਕ ਚੋਰੀ ਨਹੀਂ ਰੋਕੀ ਜਾਵੇਗੀ, ਸਾਰੀ ਟਰਾਂਸਪੋਰਟ ਘਾਟੇ ਵਿਚ ਹੀ ਜਾਵੇਗੀ। ਇਸ ਲਈ ਇਨ੍ਹਾਂ ਨੂੰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਪ੍ਰਾਈਵੇਟ ਕੰਪਨੀਆਂ ਹਨ, ਟਰੱਕਾਂ ਵਾਲੇ ਹਨ, ਉਨ੍ਹਾਂ ਨੂੰ ਬੱਸਾਂ ਦਾ ਸਾਮਾਨ ਵੇਚਿਆ ਜਾਂਦਾ ਹੈ। ਇਸ ਕਰਕੇ ਘਾਟੇ ਵਿੱਚ ਤਾਂ ਇਸ ਨੇ ਲਾਜ਼ਮੀ ਤੌਰ ਤੇ ਜਾਣਾ ਹੈ। ਮੈਂ ਤੁਹਾਨੂੰ ਅੰਮ੍ਰਿਤਸਰ ਦੀ ਮਿਸਾਲ ਦੱਸਦਾ ਹਾਂ। ਉਥੇ ਡਿਸਟੈਂਪਰ ਖਰੀਦਿਆ ਗਿਆ। ਜਿਸ ਡੱਬੇ ਦੀ ਕੀਮਤ ਸੱਤ ਰੁਪਏ ਸੀ ਉਸ ਦੀ 12 ਰੁਪਏ 40 ਪੈਸੇ ਦੇ ਹਿਸਾਬ ਨਾਲ ਵਿਖਾਈ ਗਈ। 8 ਜੂਨ, 1977 ਦਾ ਬਿੱਲ ਮੌਜੂਦ ਹੈ। ਸੱਤ ਰੁਪੈ ਨੂੰ ਡੱਬਾ ਪਹਿਲਾਂ ਸੀ ਪਰ ਉਹ ਹੀ 12 ਰੁਪਏ 40 ਪੈਸੇ ਨੂੰ ਖਰੀਦਿਆ ਵਿਖਾਇਆ ਗਿਆ ਹੈ। ਇਸ ਤਰ੍ਹਾਂ ਰੋਡਵੇਜ਼ ਨੂੰ ਘਾਟਾ ਪੈਣਾ ਲਾਜ਼ਮੀਂ ਹੈ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਐਸੀਆਂ ਚੀਜ਼ਾਂ ਹਨ ਉਨ੍ਹਾਂ ਵੱਲ ਸਰਕਾਰ ਨੂੰ ਉਚੇਚਾ ਧਿਆਨ ਦੇਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਫਿਰ ਮੈਂ ਤੁਹਾਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਸਪੇਅਰ ਪਾਰਟਸ ਜਿਹੜੇ ਹਨ ਉਨ੍ਹਾਂ ਦੀ ਵੀ ਚੋਰੀ ਹੁੰਦੀ ਹੈ। ਉਹ ਖਰੀਦ ਲਏ ਜਾਂਦੇ ਹਨ ਪਰ ਖਰੀਦ ਕੇ ਪੰਜਾਬ ਰੋਡਵੇਜ਼ ਦੀਆਂ ਬੱਸਾਂ ਵਿੱਚ ਨਹੀਂ ਪਾਏ ਜਾਂਦੇ, ਉਹ ਪੁਰਜ਼ੇ ਪੈਪਸੂ ਰੋਡ ਟਰਾਂਸਪੋਰਟ ਦੀਆਂ ਬੱਸਾਂ ਵਿਚ ਨਹੀਂ ਪਾਏ ਜਾਂਦੇ ਬਲਕਿ ਉਹ ਵੇਚ ਦਿੱਤੇ ਜਾਂਦੇ ਹਨ। ਇਸ ਲਈ ਜਿਹੜੀ ਟਰਾਂਸਪੋਰਟ ਵਿਚ ਚੋਰੀ ਹੈ ਉਸ ਨੂੰ ਖ਼ਤਮ ਕਰਨਾ ਚਾਹੀਦਾ ਹੈ। ਇਹ ਤਦ ਹੀ ਖ਼ਤਮ ਹੋਵੇਗੀ ਜੇਕਰ ਅੱਜ ਜਿਹੜੇ ਜੀ. ਐਮ. ਹਨ ਉਨ੍ਹਾਂ ਸੱਭ ਨੂੰ ਰੀਮੂਵ ਕਰ ਦਿੱਤਾ ਜਾਵੇ ਔਰ ਇਸ ਦੇ ਵਿੱਚ ਬਿਲਕੁਲ ਤਰਸ ਨਹੀਂ ਕਰਨਾ ਚਾਹੀਦਾ। (ਥੰਪਿੰਗ) ਅੱਜ ਥਾਂ ਥਾਂ ਇਹ ਆਵਾਜ਼ ਉਠ ਰਹੀ ਹੈ ਕਿ ਸਰਕਾਰ ਦੀਆਂ ਬਸਾਂ ਜਿਹੜੀਆਂ ਹਨ ਉਹ ਘਾਟੇ ਵਿੱਚ ਜਾ ਰਹੀਆਂ ਹਨ ਜਦੋਂ ਕਿ ਦੂਜੀਆਂ ਪ੍ਰਾਈਵੇਟ ਬੱਸਾਂ ਜਿਹੜੀਆਂ ਹਨ ਉਹ ਮੁਨਾਫੇ ਵਿਚ ਜਾ ਰਹੀਆਂ ਹਨ। ਬਿਲਕੁਲ ਲੋਕਾਂ ਦੀ ਇਹ ਸੋਚ ਬਣਦੀ ਜਾ ਰਹੀ ਹੈ ਕਿ ਕੋਈ ਵੀ ਸਾਂਝਾ ਕੰਮ ਕਾਮਯਾਬ ਨਹੀਂ ਹੋ ਸਕਦਾ। ਸਰਕਾਰੀ

[ਕਾਮਰੇਡ ਸਰਵਣ ਸਿੰਘ ਚੀਮਾ]

ਸੈਕਟਰ ਜਿਹੜਾ ਹੈ ਉਸ ਨੂੰ ਪ੍ਰਾਈਵੇਟ ਕੰਪਨੀਆਂ ਪਰਫੁੱਲਤ ਹੋਣ ਨਹੀਂ ਦੇਣਾ ਚਾਹੁੰਦੀਆਂ। ਜੇਕਰ ਤੁਸੀਂ ਇਸ ਪਾਸੇ ਧਿਆਨ ਦਿਓਗੇ ਤਾਂ ਇਹ ਠੀਕ ਹੋ ਸਕਦਾ ਹੈ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਜਿਹੜੇ ਬੱਸ ਸਟੈਂਡਜ਼ ਹਨ ਉਨ੍ਹਾਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਬੱਸ ਸਟੈਂਡ ਚਾਹੇ ਤਰਨ ਤਾਰਨ ਦਾ ਹੋਵੇ, ਚਾਹੇ ਜਲੰਧਰ ਦਾ ਹੋਵੇ, ਚਾਹੇ ਸੰਗਰੂਰ ਦਾ ਹੋਵੇ ਤੇ ਚਾਹੇ ਕੋਈ ਹੋਰ ਹੋਵੇ ਉਥੋਂ ਦੀ ਜਿਹੜਾ ਵੀ ਬੰਦਾ ਲੰਘਦਾ ਹੈ, ਚਾਹੇ ਕੋਈ ਪੈਂਟ ਪਾਉਂਦਾ ਹੈ ਜਾਂ ਪਜਾਮਾ ਪਾਉਂਦਾ ਹੈ ਜਾਂ ਕੋਈ ਭੈਣ ਸਾੜ੍ਹੀ ਪਾਉਂਦੀ ਹੈ ਜਾਂ ਕੋਈ ਭਰਾ ਧੋਤੀ ਪਾਉਂਦਾ ਹੈ ਉਹ ਉਸ ਨੂੰ ਉਤਾਂਹ ਚੁੱਕੇ ਬਗੈਰ ਉਥੋਂ ਦੀ ਨਹੀਂ ਨਿਕਲ ਸਕਦਾ। ਤਰਨ ਤਾਰਨ ਦਾ ਅੱਡਾ ਵੇਖੋ ਉਹ ਬਿਲਕੁਲ ਹੀ ਭੈੜੀ ਹਾਲਤ ਵਿਚ ਹੈ। ਉਥੇ ਬੱਸਾਂ ਵੀ ਬਹੁਤ ਨਿਕੰਮੀਆਂ ਹਨ ਪਰ ਪਾਣੀ ਬਹੁਤ ਫਸਟਕਲਾਸ ਹੈ ਅਤੇ ਜਿਸ ਦੇ ਕਪੜੇ ਨੂੰ ਲਗ ਜਾਂਦਾ ਹੈ ਉਹ ਮੁੜ ਕੇ ਨਹੀਂ ਲਹਿੰਦਾ। (ਹਾਸਾ) ਇਸੇ ਤਰ੍ਹਾਂ ਜਲੰਧਰ ਦਾ ਐਨਾ ਵੱਡਾ ਅੱਡਾ ਹੈ ਪਰ ਅੱਡੇ ਦੇ ਕਿਸੇ ਪਾਸੇ ਦੀ ਉੱਤਰ ਜਾਵੋ, ਕਪੜੇ ਸੁਕੇ ਨਹੀਂ ਜਾ ਸਕਦੇ। ਨਵਾਂ ਸ਼ਹਿਰ ਦਾ ਬਸ ਸਟੈਂਡ ਵੇਖੋ ਨਾ ਉਥੇ ਕੋਈ ਫਰਸ਼ ਹੈ ਅਤੇ ਨਾ ਹੀ ਕੋਈ ਹੋਰ ਪ੍ਰਬੰਧ ਹੈ। ਸਭ ਤੋਂ ਭੈੜੀ ਕਿਸਮ ਦਾ ਅੱਡਾ ਹੈ। ਇਸ ਲਈ ਮੇਰੀ ਬੇਨਤੀ ਹੈ ਇਸ ਵਲ ਸਾਡੀ ਸਰਕਾਰ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਵਲ ਆਪ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਇਸ ਮਹਿਕਮੇ ਵਿਚ ਉਹ ਕੀ ਕੰਮ ਕਰਦੇ ਹਨ। ਮੇਰੇ ਕੋਲ ਚਿੱਠੀਆਂ ਹਨ ਉਹ ਵੀ ਮੈਂ ਸਦਨ ਦੀ ਮੇਜ਼ ਤੇ ਰਖਣਾ ਚਾਹਵਾਂਗਾ। ਇਹ 2 ਲੜਕੀਆਂ ਦਾ ਕੇਸ ਹੈ-ਇਕ ਦਾ ਨਾਂ ਹੈ ਚਰਨ ਕੌਰ ਅਤੇ ਦੂਜੀ ਦਾ ਨਾਂ ਹੈ ਇੰਦੀ ਬਾਲਾ। ਇਨ੍ਹਾਂ ਦੋਨਾਂ ਲੜਕੀਆਂ ਦੀ ਅੰਮ੍ਰਿਤਸਰ ਦੇ ਜਨਰਲ ਮੈਨੇਜਰ ਨੇ ਬੇਇਜ਼ਤੀ ਕਰਨੀ ਚਾਹੀ ਪਰ ਇਨ੍ਹਾਂ ਲੜਕੀਆਂ ਨੇ ਉਥੋਂ ਭੱਜਕੇ ਬੜੀ ਮੁਸ਼ਕਲ ਨਾਲ ਆਪਣੀ ਇਜ਼ਤ ਬਚਾਈ। ਇਨ੍ਹਾਂ ਲੜਕੀਆਂ ਨੇ ਇਸ ਦੇ ਬਾਰੇ ਟ੍ਰਾਂਸਪੋਰਟ ਮਨਿਸਟਰ ਨੂੰ ਵੀ ਲਿਖਿਆ ਅਤੇ ਸਰਦਾਰ ਹਰਭਜਨ ਸਿੰਘ ਜੀ ਨੂੰ ਵੀ ਚਿੱਠੀ ਲਿਖੀ। ਉਨ੍ਹਾਂ ਨੇ ਉਸ ਮੈਨੇਜਰ ਦਾ ਨਾਂ ਵੀ ਕੋਟ ਕੀਤਾ ਸੀ। ਡਿਪਟੀ ਸਪੀਕਰ ਸਾਹਿਬ, ਇਹ ਕਿੰਨੀ ਮਾੜੀ ਗਲ ਹੈ। ਉਹ ਸਾਡੀਆਂ ਹੀ ਲੜਕੀਆਂ ਹਨ, ਜੇ ਉਨ੍ਹਾਂ ਦੀ ਇਸ ਤਰ੍ਹਾਂ ਬੇਇਜ਼ਤੀ ਹੋਣੀ ਸ਼ੁਰੂ ਹੋ ਗਈ ਤਾਂ ਇਸ ਮਹਿਕਮੇ ਵਿਚ ਕੋਈ ਲੜਕੀ ਵੀ ਕੰਮ ਕਰਨਾ ਪਸੰਦ ਨਹੀਂ ਕਰੇਗੀ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਗੱਲ ਦੀ ਉਚ ਪੱਧਰ ਤੇ ਜਾਂਚ ਪੜਤਾਲ ਕਰਵਾਉਣੀ ਚਾਹੀਦੀ ਹੈ ਅਤੇ ਜਿਹੜੇ ਦੋਸ਼ੀ ਹਨ ਉਨ੍ਹਾਂ ਨੂੰ ਬੁਰੀ ਤੋਂ ਬੁਰੀ ਸਜ਼ਾ ਦੇਣੀ ਚਾਹੀਦੀ ਹੈ। ਇਸੇ ਤਰ੍ਹਾਂ ਦੀ ਇਕ ਹੋਰ ਮਿਸਾਲ ਹੈ। ਇਕ ਕਲਰਕ ਮੁਖਤਿਆਰ ਸਿੰਘ ਹੈ, ਉਸ ਦੀ ਸ਼ਰੇਆਮ ਦਾੜ੍ਹੀ ਪੁੱਟੀ ਗਈ। ਇਹ ਗਲ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਵੀ ਲਿਆਂਦੀ ਗਈ ਔਰ ਮੈਂ ਸਮਝਦਾ ਹਾਂ ਕਿ ਜੇ ਸਾਡੇ ਨੌਜਵਾਨ ਦਾ ਇਸ ਤਰ੍ਹਾਂ ਦਾ ਹਾਲ ਹੋਇਆ ਤਾਂ ਇਹ ਪੰਜਾਬ ਤਰੱਕੀ ਨਹੀਂ ਕਰ ਸਕੇਗਾ। ਇਸ ਲਈ ਮੈਂ ਢੀਂਡਸਾ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਪਾਸੇ ਵਲ ਵੀ ਖਾਸ ਧਿਆਨ ਦੇਣਾ ਚਾਹੀਦਾ ਹੈ। ਔਰ ਇਹ ਜਿਹੜਾ ਟ੍ਰਾਂਸਪੋਰਟ ਦਾ ਮਹਿਕਮਾ ਗਲਤ ਪਾਸੇ ਉਲਝ ਗਿਆ ਹੈ ਇਸ ਨੂੰ ਠੀਕ ਪਾਸੇ ਲਿਆਉਣਾ ਚਾਹੀਦਾ ਹੈ ਤਾਕਿ ਲੋਕਾਂ ਨੂੰ ਠੀਕ ਫਾਇਦਾ ਹੋ ਸਕੇ।

ਇਕ ਗੱਲ ਮੈਂ ਟ੍ਰਾਂਸਪੋਰਟ ਦੇ ਬਾਰੇ ਵਿਚ ਇਹ ਵੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਵਿਚ ਕਿੰਨੇ ਹੀ ਡਿਪੋਜ਼ ਹਨ, ਕਿੰਨੀਆਂ ਹੀ ਬੱਸਾਂ ਹਨ ਅਤੇ ਕਿੰਨੀਆਂ ਹੀ ਇਨ੍ਹਾਂ ਲਈ ਵਰਕਸ਼ਾਪਾਂ ਹਨ ਪਰ ਫਿਰ ਵੀ ਬੱਸਾਂ ਦੀ ਹਾਲਤ ਇਹ ਹੈ ਕਿ ਜਦੋਂ ਇਹ ਬੱਸਾਂ ਚਲਦੀਆਂ ਹਨ ਤਾਂ ਪਿੰਡਾਂ ਵਾਲੇ ਇਸ ਨੂੰ ਪੰਜਾਬ ਰੋਡਵੇਜ਼ ਨਹੀਂ ਕਹਿੰਦੇ ਬਲਕਿ ਉਹ ਇਸ ਨੂੰ ਪੀਪਾ ਰੋਡਵੇਜ਼ ਕਹਿੰਦੇ ਹਨ। ਇਨ੍ਹਾਂ ਦਾ ਐਨਾ ਸ਼ੋਰ ਹੁੰਦਾ

ਹੈ ਕਿ ਕੁਝ ਸੁਣਾਈ ਹੀ ਨਹੀਂ ਦਿੰਦਾ। ਔਰ ਹਰ 3 ਜਾਂ 5 ਕਿਲੋ ਮੀਟਰ ਤੇ ਇਕ ਬੱਸ ਤੁਹਾਨੂੰ ਖੜ੍ਹੀ ਮਿਲੇਗੀ, ਉਸ ਦਾ ਪਿਛਲਾ ਪਾਸਾ ਤਾਂ ਸੜਕ ਵਲ ਹੋਵੇਗਾ ਅਤੇ ਮੂੰਹ ਕਿਸੇ ਟਾਹਲੀ ਦੇ ਵਿਚੋਂ ਦੀ ਲੰਘਿਆ ਹੋਇਆ ਹੋਵੇਗਾ। ਇਸ ਲਈ ਇਹ ਕਿੰਨੀ ਸ਼ਰਮ ਦੀ ਗੱਲ ਹੈ। ਇਹ ਜਿਹੜੀਆਂ ਬਸਾਂ ਹਨ ਇਨ੍ਹਾਂ ਦੇ ਵਿਚ ਜਿਹੜੇ ਪੁਰਜ਼ੇ ਪੈਣੇ ਚਾਹੀਦੇ ਹਨ ਉਹ ਨਹੀਂ ਪਾਏ ਜਾਂਦੇ ਬਲਕਿ ਉਨ੍ਹਾਂ ਨੂੰ ਬਲੈਕ ਵਿਚ ਵੇਚ ਦਿੱਤਾ ਜਾਂਦਾ ਹੈ ਔਰ ਬਸਾਂ ਇਸ ਤਰ੍ਹਾਂ ਹੀ ਚਲਾਈਆਂ ਜਾਂਦੀਆਂ ਹਨ। ਕਈ ਵਾਰ ਤਾਂ ਇਹ ਹੁੰਦਾ ਹੈ ਕਿ ਕੋਈ ਪੁਰਜ਼ਾ 8, 10 ਜਾਂ 12 ਆਨੇ ਦਾ ਹੁੰਦਾ ਹੈ ਤਾਂ ਉਹ ਵੀ ਡਰਾਈਵਰ ਨੂੰ ਵਰਕਸ਼ਾਪ ਵਿਚੋਂ ਨਹੀਂ ਮਿਲਦਾ ਅਤੇ ਉਹ ਬਾਜ਼ਾਰੋਂ ਖਰੀਦ ਕੇ ਉਸ ਨੂੰ ਪੁਆਉਣਾ ਪੈਂਦਾ ਹੈ। ਮੈਂ ਇਸ ਦੀ ਇਕ ਮਿਸਾਲ ਦੱਸਦਾ ਹਾਂ ਕਿ ਮੈਂ ਇਕ ਬੱਸ ਵਿਚ ਸਵੇਰੇ ਜਿਹੜੀ ਚੰਡੀਗੜ੍ਹ ਤੋਂ ਅੰਮ੍ਰਿਤਸਰ ਜਾਣੀ ਸੀ, ਉਸ ਵਿਚ ਬੈਠ ਗਿਆ ਅਤੇ ਜਦੋਂ ਬਸ ਚਲੀ ਤਾਂ ਉਸ ਵਿਚ ਦੋਨੋਂ ਹੀ ਹਾਰਨ ਨਹੀਂ ਸਨ ਵਜਦੇ। ਮੈਂ ਡਰਾਈਵਰ ਨੂੰ ਪੁੱਛਿਆ ਕਿ ਇਸਦਾ ਹਾਰਨ ਕਿਉਂ ਨਹੀਂ ਵਜਦਾ, ਤਾਂ ਉਹ ਕਹਿਣ ਲਗਾ ਕਿ ਇਸ ਵਿਚ ਕੋਈ 10, 12 ਆਨੇ ਦੇ ਪੁਰਜ਼ੇ ਪੈਣੇ ਹਨ ਅਤੇ ਉਹ ਵਰਕਸ਼ਾਪ ਵਿਚ ਨਹੀਂ ਹਨ, ਮੈਂ ਕੋਲੋਂ ਦੀ ਖਰੀਦ ਕੇ ਪਾ ਨਹੀਂ ਸਕਦਾ। ਇਸ ਕਰਕੇ ਕੋਈ ਹਾਰਨ ਨਹੀਂ ਵਜ ਰਿਹਾ। ਜਦੋਂ ਵੀ ਉਸ ਨੂੰ ਹਾਰਨ ਦੇਣ ਦੀ ਲੋੜ ਪਵੇ ਤਾਂ ਬਸ ਨੂੰ ਖੜਕਾ ਕੇ ਅਵਾਜ਼ ਕਰਦਾ ਸੀ ਕਿ ਮੇਰੀ ਗੱਡੀ ਆ ਰਹੀ ਹੈ। ਇਸ ਕਰਕੇ ਮੈਂ ਸਮਝਦਾ ਹਾਂ ਕਿ ਇਹ ਜਿਹੜਾ ਗੁਲੂਕੋਜ਼ ਹੈ ਇਹ ਸਾਰਾ ਪੰਜਾਬ ਰੋਡਵੇਜ਼ ਜਾਂ ਸਰਕਾਰੀ ਬਸਾਂ ਨੂੰ ਹੀ ਮਿਲਣਾ ਚਾਹੀਦਾ ਹੈ, ਪ੍ਰਾਈਵੇਟ ਬੱਸਾਂ ਵਾਲਿਆਂ ਨੂੰ ਇਹ ਗੁਲੂਕੋਜ਼ ਨਹੀਂ ਜਾਣਾ ਚਾਹੀਦਾ। ਮੇਰੀ ਬੇਨਤੀ ਹੈ ਕਿ ਢੀਂਡਸਾ ਸਾਹਿਬ ਨੂੰ ਇਸ ਵਲ ਪੂਰਾ ਧਿਆਨ ਦੇਣਾ ਚਾਹੀਦਾ ਹੈ।

ਇਸ ਦੇ ਇਲਾਵਾ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਿਛੇ ਜਿਹੇ ਜਿਹੜੇ ਕਈ ਛੋਟੇ ਕਿਸਾਨ ਹਨ ਉਨ੍ਹਾਂ ਨੇ ਆਪਣੇ 2, 2 ਖੇਤ ਵੇਚ ਕੇ ਟੈਕਸੀਆਂ ਲੈ ਲਈਆਂ ਸਨ ਕਿਉਂਕਿ ਉਸ ਵੇਲੇ ਪੈਟ੍ਰੋਲ ਬਹੁਤ ਸਸਤਾ ਸੀ। ਜਿਸ ਵੇਲੇ ਉਨ੍ਹਾਂ ਨੇ ਟੈਕਸੀਆਂ ਲੈ ਲਈਆਂ ਤਾਂ ਉਸ ਤੋਂ ਬਾਅਦ ਪੈਟ੍ਰੋਲ ਇਕ ਦਮ ਮਹਿੰਗਾ ਹੋ ਗਿਆ ਅਤੇ ਇਸ ਵੇਲੇ ਉਹ ਘਾਟੇ ਵਿਚ ਜਾ ਰਹੇ ਹਨ। ਇਸ ਤੋਂ ਇਲਾਵਾ ਜਿਹੜੀ ਪੰਜਾਬ ਵਿਚ ਟੈਕਸੀਆਂ ਚਲਦੀਆਂ ਹਨ ਉਹ ਚੰਡੀਗੜ੍ਹ ਨਹੀਂ ਆ ਸਕਦੀਆਂ ਅਤੇ ਚੰਡੀਗੜ੍ਹ ਤੋਂ ਬਾਹਰ ਹੀ ਖੜ ਜਾਂਦੀਆਂ ਹਨ। ਇਸ ਲਈ, ਮੈਂ ਇਹ ਕਹਿੰਦਾ ਹਾਂ ਕਿ ਪੈਟ੍ਰੋਲ ਤਾਂ ਇਹ ਸਸਤਾ ਨਹੀਂ ਕਰ ਸਕਦੇ ਪਰ ਪੰਜਾਬ ਦੀਆਂ ਟੈਕਸੀਆਂ ਜਿਹੜੀਆਂ ਚੰਡੀਗੜ੍ਹ ਵਿਚ ਨਹੀਂ ਆ ਸਕਦੀਆਂ ਉਨ੍ਹਾਂ ਨੂੰ ਜ਼ਰੂਰ ਇਥੇ ਆਉਣ ਦੀ ਖੁਲ੍ਹ ਦੇਣੀ ਚਾਹੀਦੀ ਹੈ ਤਾਂਕਿ ਉਨ੍ਹਾਂ ਲੋਕਾਂ ਨੂੰ ਰੋਟੀ ਮਿਲਦੀ ਰਹੇ।

**ਸ੍ਰੀ ਡਿਪਟੀ ਸਪੀਕਰ:** ਮੈਂ ਬੇਨਤੀ ਕਰਾਂਗਾ ਕਿ ਹੁਣ ਤੁਸੀਂ 2,3 ਮਿੰਟ ਵਿਚ ਖ਼ਤਮ ਕਰੋ।

**ਕਾਮਰੇਡ ਸਰਵਣ ਸਿੰਘ ਚੀਮਾ:** ਡਿਪਟੀ ਸਪੀਕਰ ਸਾਹਿਬ, ਇਕ ਗੱਲ ਮੈਂ ਟ੍ਰਾਂਸਪੋਰਟ ਦੇ ਬਾਰੇ ਇਹ ਵੀ ਇਨ੍ਹਾਂ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਕ ਬੱਸ ਸੰਗਰੂਰ ਤੋਂ ਧੂਰੀ ਤਕ ਪਿਛਲੇ 8 ਮਹੀਨੇ ਤੋਂ ਚਲਦੀ ਰਹੀ ਹੈ ਪਰ ਹੁਣ ਉਹ ਬੰਦ ਕਰ ਦਿੱਤੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਨੂੰ ਹੁਣ ਜ਼ਰੂਰ ਚਲਾ ਦੇਣਾ ਚਾਹੀਦਾ ਹੈ। ਹੁਣ ਮੈਂ ਖੁਰਾਕ ਦੇ ਮਸਲੇ ਦੇ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ।

**ਸ੍ਰੀ ਡਿਪਟੀ ਸਪੀਕਰ:** ਤੁਸੀਂ ਪਹਿਲੀ ਡੀਮਾਂਡ ਤੇ ਕਾਫ਼ੀ ਬੋਲ ਚੁੱਕੇ ਹੋ। ਹੁਣ ਤੁਹਾਡਾ ਟਾਈਮ ਹੋ ਗਿਆ ਹੈ।

**ਕਾਮਰੇਡ ਸਰਵਣ ਸਿੰਘ ਚੀਮਾ:** ਬਸ ਜੀ, ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਇਹੀ ਕਹਿਣਾ ਚਾਹੁੰਦਾ ਹਾਂ ਕਿ ਇਸ ਵਾਰ ਕਿਸਾਨਾਂ ਦੀ ਝੋਨੇ ਦੀ ਫਸਲ ਬਹੁਤ ਬਰਬਾਦ ਹੋ ਗਈ ਹੈ। ਕਿਸਾਨਾਂ

[ਕਾਮਰੇਡ ਸਰਵਣ ਸਿੰਘ ਚੀਮਾ]

ਦੀਆਂ ਫਸਲਾਂ ਦੀਆਂ ਢੇਰੀਆਂ ਰੁਲਦੀਆਂ ਰਹਿੰਦੀਆਂ ਹਨ। ਹੁਣ ਮੁੜ ਮੰਡੀਆਂ ਵਿਚ ਫਸਲ ਆਉਣ ਵਾਲੀ ਹੈ ਅਤੇ ਹੁਣ ਕਣਕ ਆਉਣੀ ਹੈ, ਇਸ ਲਈ ਮੇਰੀ ਬੇਨਤੀ ਹੈ ਕਿ ਹੁਣ ਕੋਈ ਇਸ ਤਰ੍ਹਾਂ ਦਾ ਇੰਤਜ਼ਾਮ ਕਰਨਾ ਚਾਹੀਦਾ ਹੈ ਕਿ ਉਨ੍ਹਾਂ ਦੀਆਂ ਢੇਰੀਆਂ ਰੁਲਦੀਆਂ ਨਾ ਰਹਿਣ। ਮੈਂ ਸਰਦਾਰ ਹਰਭਜਨ ਸਿੰਘ ਜੀ ਨੂੰ ਇਹ ਕਹਾਂਗਾ ਕਿ ਇਨ੍ਹਾਂ ਕਿਸਾਨਾਂ ਨੂੰ ਵਪਾਰੀਆਂ ਦੇ ਕੋਲ ਨਹੀਂ ਭੇਜਣਾ ਚਾਹੀਦਾ। ਇਨ੍ਹਾਂ ਬਘਿਆੜਾਂ ਦੇ ਮੂੰਹ ਵਿਚ ਜਾਣ ਤੋਂ ਉਨ੍ਹਾਂ ਨੂੰ ਬਚਾਉਣਾ ਚਾਹੀਦਾ ਹੈ। ਮੈਂ ਤਾਂ ਇਹ ਕਹਾਂਗਾ ਕਿ ਇਹ ਥੋਕ ਵਪਾਰ ਸਰਕਾਰ ਨੂੰ ਆਪ ਕਰਨਾ ਚਾਹੀਦਾ ਹੈ ਤਾਕਿ ਕਿਸਾਨਾਂ ਦੀਆਂ ਫਸਲਾਂ ਦਾ ਕੁਝ ਬਚਾਓ ਹੋ ਸਕੇ। ਉਨ੍ਹਾਂ ਨੂੰ ਕੁਝ ਉਤਸ਼ਾਹ ਮਿਲੇ ਔਰ ਉਹ ਆਪਣੀ ਫਸਲ ਦੀ ਪੈਦਾਵਾਰ ਨੂੰ ਦੋ ਗੁਣਾ ਕਰ ਸਕਣ।

ਅਗਲੀ ਗੱਲ ਮੈਂ ਕਿਸਾਨਾਂ ਦੇ ਬਾਰੇ ਇਹ ਕਹਿਣੀ ਹੈ ਕਿ ਜਿਹੜੇ ਛੋਟੇ ਕਿਸਾਨ ਹਨ ਉਨ੍ਹਾਂ ਨੂੰ ਪੂਰੀਆਂ ਸਹੂਲਤਾਂ ਨਹੀਂ ਮਿਲਦੀਆਂ, ਉਨ੍ਹਾਂ ਨੂੰ ਕਰਜ਼ਾ ਅਤੇ ਖਾਦ ਨਹੀਂ ਮਿਲਦੀ। ਮੇਰੀ ਬੇਨਤੀ ਹੈ ਕਿ ਸਰਕਾਰ ਨੂੰ ਇਨ੍ਹਾਂ ਛੋਟੇ ਕਿਸਾਨਾਂ ਨੂੰ ਪੂਰੀਆਂ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ ਤਾਕਿ ਪੰਜਾਬ ਦੀ ਜਿਹੜੀ ਪੈਦਾਵਾਰ ਹੈ ਇਹ 2, 3 ਗੁਣਾ ਜ਼ਿਆਦਾ ਹੋ ਸਕੇ। ਇਸ ਵਲ ਵੀ ਜ਼ਰੂਰ ਧਿਆਨ ਦੇਣਾ ਚਾਹੀਦਾ

ਇਕ ਗੱਲ ਮੈਂ ਪਨਸਪ ਦੀਆਂ ਦੁਕਾਨਾਂ ਦੇ ਬਾਰੇ ਵੀ ਅਰਜ ਕਰਨੀ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਕੋਈ ਛੋਟੇ ਤੋਂ ਛੋਟਾ ਦੁਕਾਨਦਾਰ ਵੀ ਹੋਵੇ ਜੇ ਉਹ ਇਕ ਵਾਰ 1 ਹਜ਼ਾਰ ਰੁਪਏ ਦਾ ਸਾਮਾਨ ਦੁਕਾਨ ਵਿਚ ਰਖ ਕੇ ਬੈਠ ਜਾਂਦਾ ਹੈ ਤਾਂ ਸਾਲ ਮਗਰੋਂ ਉਹ 10 ਹਜ਼ਾਰ ਰੁਪਏ ਦੀ ਦੁਕਾਨ ਬਣਾ ਲੈਂਦਾ ਹੈ ਅਤੇ 5, 7 ਸਾਲ ਮਗਰੋਂ ਉਹ ਲੱਖ ਦੀ ਦੁਕਾਨ ਬਣਾ ਲੈਂਦਾ ਹੈ। ਪਰ ਮੈਨੂੰ ਹੈਰਾਨੀ ਹੈ ਕਿ ਇਹ ਜਿਹੜੀਆਂ ਪਨਸਪ ਦੀਆਂ ਦੁਕਾਨਾਂ ਖੋਲ੍ਹੀਆਂ ਹਨ, ਇਹ ਹੈ ਤਾਂ ਬਹੁਤ ਸ਼ਲਾਘਾਯੋਗ ਕੰਮ ਸਰਕਾਰ ਨੇ ਕੀਤਾ ਹੈ ਪਰ ਇਹ ਘਾਟੇ ਵਿਚ ਕਿਉਂ ਜਾ ਰਹੀਆਂ ਹਨ? ਇਸ ਨੂੰ ਉਲਟਾ ਗੇਅਰ ਕਿਉਂ ਲਗ ਗਿਆ ਹੈ? ਇਹ ਜਿਹੜਾ ਘਾਟਾ ਹੋ ਰਿਹਾ ਹੈ ਇਸ ਵਲ ਵੀ ਸਾਡੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਇਨ੍ਹਾਂ ਦੁਕਾਨਾਂ ਦੇ ਵਿਚ ਹੇਰਾ ਫੇਰੀ ਹੋ ਰਹੀ ਹੈ। ਇਨ੍ਹਾਂ ਦੁਕਾਨਾਂ ਦੇ ਵਿਚ ਕੋਈ ਸਿਵਲਸਪਲਾਈ ਦੀਆਂ ਚੀਜ਼ਾਂ ਨਹੀਂ ਆਉਂਦੀਆਂ। ਇਨ੍ਹਾਂ ਦੁਕਾਨਾਂ ਨੂੰ ਪੂਰੀਆਂ ਚੀਜ਼ਾਂ ਦੀ ਸਪਲਾਈ ਕਰਨੀ ਚਾਹੀਦੀ ਹੈ ਤਾਕਿ ਲੋਕਾਂ ਨੂੰ ਇਨ੍ਹਾਂ ਦੁਕਾਨਾਂ ਦਾ ਕੋਈ ਫਾਇਦਾ ਹੋ ਸਕੇ। ਲੋਕਾਂ ਨੂੰ ਹਾਲੇ ਤਕ ਇਨ੍ਹਾਂ ਦੁਕਾਨਾਂ ਦਾ ਪੂਰਾ ਪੂਰਾ ਫਾਇਦਾ ਨਹੀਂ ਪਹੁੰਚ ਰਿਹਾ। ਇਹ ਜਿਹੜੀਆਂ ਪਨਸ਼ਪ ਦੀਆਂ ਦੁਕਾਨਾਂ ਸ਼ਹਿਰਾਂ ਦੇ ਵਿਚ ਖੋਲ੍ਹੀਆਂ ਹੋਈਆਂ ਹਨ ਮੈਂ ਤਾਂ ਇਹ ਕਹਿੰਦਾ ਹਾਂ ਕਿ ਇਨ੍ਹਾਂ ਦੁਕਾਨਾਂ ਨੂੰ 500 ਦੀ ਆਬਾਦੀ ਵਾਲੀ ਜਗ੍ਹਾ ਤੇ ਵੀ ਖੋਲ੍ਹ ਦਿਓ ਤਾਂਕਿ ਗਰੀਬ ਜਨਤਾ ਨੂੰ ਇਸ ਦਾ ਫਾਇਦਾ ਹੋ ਸਕੇ। 500 ਦੀ ਆਬਾਦੀ ਲਈ ਘੱਟੋ ਘੱਟ ਇਕ ਦੁਕਾਨ ਜ਼ਰੂਰ ਖੋਲ੍ਹ ਦੇਣੀ ਚਾਹੀਦੀ ਹੈ। ਇਨ੍ਹਾਂ ਪਨਸਪ ਦੀਆਂ ਦੁਕਾਨਾਂ ਤੇ ਸਾਲ ਪੂਰਾ ਪਹੁੰਚਣਾ ਚਾਹੀਦਾ ਹੈ ਤਾਂ ਲੋਕਾਂ ਨੂੰ ਇਨ੍ਹਾਂ ਦੁਕਾਨਾਂ ਦਾ ਫਾਇਦਾ ਹੋਵੇਗਾ। ਤੁਸੀਂ ਇਕ ਦੁਕਾਨ ਖੋਲ੍ਹਦੇ ਹੋ, ਦੁਕਾਨ ਦਾ ਕਿਰਾਇਆ ਦਿੰਦੇ ਹੋ, 2-3 ਮੁਲਾਜ਼ਮ ਰੱਖਦੇ ਹੋ ਔਰ ਫਿਰ ਉਨ੍ਹਾਂ ਨੂੰ ਤਨਖਾਹਾਂ ਵਗੈਰਾ ਦਿੰਦੇ ਹੋ। ਇਸ ਦਾ ਤਾਂ ਹੀ ਫਾਇਦਾ ਹੈ ਜੇਕਰ ਦੁਕਾਨਾਂ ਨੂੰ ਮਾਲ ਪੂਰਾ ਮਿਲੇ। ਫਿਰ ਇਹ ਜਿਹੜਾ ਮਾਲ ਸਪਲਾਈ ਕੀਤਾ ਜਾਂਦਾ ਹੈ ਭਾਵੇਂ ਦਾਲਾਂ ਹਨ ਜਾਂ ਖੰਡ ਹੈ ਉਨ੍ਹਾਂ ਬੋਰੀਆਂ ਦੇ ਵਿਚ ਮਾਲ 2-3 ਕਿਲੋ ਘੱਟ ਹੁੰਦਾ ਹੈ ਔਰ ਇਸ ਘਾਟ ਨੂੰ ਪੂਰਾ ਕਰਨ ਵਾਸਤੇ ਕਰਮਚਾਰੀ ਉਸਦੇ ਵਿਚ ਰੋੜਾ ਪਾ ਦਿੰਦੇ ਹਨ ਅਤੇ ਮਾਲ ਪੂਰਾ ਕਰਕੇ ਵੇਚਦੇ ਹਨ। ਇਨ੍ਹਾਂ ਚੀਜ਼ਾਂ ਨੂੰ ਰੋਕਣਾ ਚਾਹੀਦਾ ਹੈ। ਬਸ ਜੀ ਮੈਂ ਇਤਨਾ ਕਹਿੰਦਾ ਹੋਇਆ ਆਪ ਦਾ ਧੰਨਵਾਦ ਕਰਦਾ ਹਾਂ।

---

## ALLEGATIONS LEVELLED AGAINST A MINISTER

*(Resumption)*

**ਸਰਦਾਰ ਉਮਰਾਓ ਸਿੰਘ:** ** ** **

---

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ, ਮੈਂ ਪ੍ਰਾਰਥਨਾ ਕਰਾਂਗਾ ਕਿ ਤੁਹਾਨੂੰ ਇਹ ਪੁਆਇੰਟ ਆਫ ਪਰਸ਼ਨਲ ਐਕਸਪਲੇਨੇਸ਼ਨ ਉਸੇ ਸਮੇਂ ਉਠਾਉਣਾ ਚਾਹੀਦਾ ਸੀ । ਹੁਣ ਤੁਸੀਂ ਨਹੀਂ ਉਠਾ ਸਕਦੇ। ਜੇਕਰ ਹੁਣ ਦੀ ਕੋਈ ਗੱਲ ਹੈ ਤਾਂ ਦਸੋ।

**ਸਰਦਾਰ ਉਮਰਾਓ ਸਿੰਘ** : ** ** **

**Mr. Deputy Speaker** : No, no. I am sorry, I can't allow. you.

**ਸ੍ਰੀ ਅ. ਵਿਸਵਾਨਥਨ** : ** ** **

(ਆਵਾਜ਼ਾਂ: ਨਾਂ ਲਿਆ ਸੀ)

**Mr. Deputy Speaker** : This is no point of order.

**ਸਰਦਾਰ ਉਮਰਾਓ ਸਿੰਘ** : ** ** **

**Mr. Deputy Speaker** : I am sorry, I cannot allow you to give your personal explanation at this stage. I hope you must agree with me.

**Sardar Umrao Singh** : Kindly listen to me.

**Mr. Deputy Speaker** : It is very difficult for me to allow you to raise the matter now. Please take your seat.

**ਮਾਸਟਰ ਚੰਦ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਸੱਤ ਪਾਲ ਡਾਂਗ** : ** ** **

**ਸ੍ਰੀ ਡਿਪਟੀ ਸਪੀਕਰ** : ਡਾਂਗ ਸਾਹਿਬ, ਸੌਰੀ । ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (ਇਸ ਸਮੇਂ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਬੈਠੇ ਬੈਠੇ ਬੋਲ ਰਹੇ ਸਨ (ਸ਼ੋਰ) ** ਮੇਰੀ ਪਰਮਿਸ਼ਨ ਤੋਂ ਬਗੈਰ ਜੋ ਮੈਂਬਰ ਸਾਹਿਬਾਨ ਬੋਲ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ ।

**ਕਾਮਰੇਡ ਸੱਤਪਾਲ ਡਾਂਗ** : ** ** **

**Mr. Deputy Speaker** : No, no, I am sorry, please take your seat.

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਤੁਸੀਂ ਮੈਨੂੰ ਗੱਲ ਪੂਰੀ ਕਰ ਲੈਣ ਦਿਓ ।

**ਸ੍ਰੀ ਡਿਪਟੀ ਸਪੀਕਰ** : ਮੈਂ ਡਾਂਗ ਸਾਹਿਬ ਅਤੇ ਹੋਰ ਮੈਂਬਰ ਸਾਹਿਬਾਨ ਅਗੇ ਪ੍ਰਾਰਥਨਾ ਕਰਾਂਗਾ ਕਿ ਇਸ ਸਮੇਂ ਜਿਸ ਡੀਮਾਂਡ ਤੇ ਬਹਿਸ ਚਲ ਰਹੀ ਹੈ ਅਗਰ ਉਹ ਇਸ ਤੇ ਗੱਲ ਕਰਨੀ ਚਾਹੁੰਦੇ ਹਨ ਤਾਂ ਕਰ ਸਕਦੇ ਹਨ। ਮੈਂ ਇਸ ਗੱਲ ਦੀ ਆਗਿਆ ਨਹੀਂ ਦੇ ਸਕਦਾ । (ਵਿਘਨ) I am sorry I cannot permit you to raise the matter. I would request the hon. Members to please take their seats.

(At this stage some Members were trying to raise points of order. Slogans were also shouted***.)

Whatever the hon. Members are saying without the permission of the Chair that should not be recorded.

---

**Expunged/not recorded as ordered by the Chair.

**ਸਰਦਾਰ ਗੁਰਦਰਸ਼ਨ ਸਿੰਘ:** ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂ ਹਾਊਸ ਦੇ ਵਿਚ ਪਰੈਜੇਂਟ ਨਹੀਂ ਸੀ। ਮੈਨੂੰ ਫਸਟ ਅਪਰਚੁਨਿਟੀ ਮਿਲੀ ਹੈ ਅਤੇ ਇਥੇ ਮੇਰੇ ਤੇ ਕੁਝ ਐਸਪਰਸ਼ਨਜ਼ ਕਾਸਟ ਕੀਤੀਆਂ ਹਨ। ਵਿੱਤ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਉਹ ਅਖ਼ਬਾਰ 1977 ਦਾ ਸੀ ਪਰ ਹੁਣ ਜੋ ਖਬਰ ਪੜ੍ਹੀ ਹੈ (ਵਿਘਨ) ਮੈਂ ਉਸ ਵੇਲੇ ਹਾਊਸ ਵਿਚ ਹਾਜ਼ਰ ਨਹੀਂ ਸੀ। ਇਥੇ ਕੁਝ ਮਾਮਲੇ ਦਾ ਜ਼ਿਕਰ ਕੀਤਾ ਹੈ।

(ਇਸ ਵੇਲੇ ਬਹੁਤ ਸਾਰੇ ਮੈਂਬਰ ਸਾਹਿਬਾਨ ਇਕੱਠੇ ਹੀ ਬੋਲ ਰਹੇ ਹਨ)

ਡਿਪਟੀ ਸਪੀਕਰ ਸਾਹਿਬ, ਮਨਿਸਟਰਾਂ ਦੇ ਖਿਲਾਫ ਕੁਝ ਰਿਮਾਰਕਸ ਪਾਸ ਕੀਤੇ ਗਏ ਪਰ ਇਹ ਖ਼ਬਰ ਜਿਹੜੀ ਛਪੀ ਹੈ ਉਹ ਅਖ਼ਬਾਰ 1978 ਦੀ ਹੈ। ਇਸ ਕਰਕੇ ਇਹ ਪਰੈਜੇਂਟ ਮਨਿਸਟਰੀ ਉਤੇ ਰਿਫਲੈਕਟ ਕਰਦੇ ਹਨ ਔਰ ਇਹ ਉਸ ਨੂੰ ਡੀਫੈਂਡ ਕਰ ਰਹੇ ਹਨ।

**ਸ੍ਰੀ ਡਿਪਟੀ ਸਪੀਕਰ:** ਮੈਂ ਪਹਿਲਾਂ ਵੀ ਸਾਰੇ ਮਾਨਯੋਗ ਮੈਂਬਰਾਂ ਅਗੇ ਪ੍ਰਾਰਥਨਾ ਕਰ ਚੁੱਕਾ ਹਾਂ। (ਵਿਘਨ) ਮੇਰੀ ਪ੍ਰਾਰਥਨਾ ਸੁਣੋ। ਅਸੀਂ ਜ਼ਿੰਮੇਵਾਰ ਆਦਮੀ ਹਾਂ। ਸਾਨੂੰ ਜ਼ਿੰਮੇਵਾਰੀ ਨਾਲ ਕੰਮ ਕਰਨਾ ਚਾਹੀਦਾ ਹੈ। ਇਸ ਕਰਕੇ ਮੈਂ ਸਾਰੇ ਮੈਂਬਰ ਸਾਹਿਬਾਨ ਅਗੇ ਪ੍ਰਾਰਥਨਾ ਕਰਾਂਗਾ ਕਿ ਉਹ ਸਦਨ ਦੇ ਬਣਾਏ ਹੋਏ ਕਾਨੂੰਨ ਦੀ ਉਲੰਘਣਾ ਨਾ ਕਰਨ।

**ਸਰਦਾਰ ਉਮਰਾਓ ਸਿੰਘ:** ਉਹ ਕਾਨੂੰਨ ਕਿਹੜਾ ਹੈ?

**ਸ੍ਰੀ ਡਿਪਟੀ ਸਪੀਕਰ:** ਸਰਦਾਰ ਉਮਰਾਓ ਸਿੰਘ ਜੀ, ਉਹ ਟਾਈਮ ਚਲਿਆ ਗਿਆ ਹੈ। (ਬਹੁਤ ਸਾਰੇ ਮੈਂਬਰ ਸਾਹਿਬਾਨ ਵਲੋਂ ਵਿਘਨ)

ਮੈਂ ਤੁਹਾਡੀ ਗੱਲ ਸੁਣੀ ਹੈ, ਤੁਸੀਂ ਮੇਰੀ ਗੱਲ ਸੁਣੋ। ਮੈਨੂੰ ਵੀ ਸਰਦਾਰ ਉਮਰਾਓ ਸਿੰਘ ਜੀ ਗਲ ਕਹਿਣ ਦਾ ਹੱਕ ਹੈ? ਸਰਦਾਰ ਉਮਰਾਓ ਸਿੰਘ ਜੀ ਤੁਸੀਂ ਤਾਂ ਬੜੇ ਪੁਰਾਣੇ ਪਾਰਲੀਮੈਨਟੇਰੀਅਨ ਹੋ। ਜਿਸ ਵੇਲੇ ਮੈਂ ਬੋਲਦਾ ਹੋਵਾਂ ਤਾਂ ਤੁਹਾਨੂੰ ਸੁਣਨਾ ਚਾਹੀਦਾ ਹੈ। ਮੈਂ ਇਹ ਗੱਲ ਕਰ ਰਿਹਾ ਸੀ ਕਿ ਆਨਰੇਬਲ ਮੈਂਬਰ ਸਾਹਿਬਾਨ ਨੂੰ ਅਜੇ ਬਹੁਤ ਸਾਰੇ ਮੌਕੇ ਮਿਲਣੇ ਹਨ। (ਵਿਘਨ) (ਸ਼ੋਰ)

**ਸਰਦਾਰ ਉਮਰਾਓ ਸਿੰਘ** ** ** **

**ਸ੍ਰੀ ਡਿਪਟੀ ਸਪੀਕਰ:** ਮੈਂ ਐਲਾਓ ਨਹੀਂ ਕਰ ਸਕਦਾ। Please take your seat. ਮੈਂ ਕਲੀਅਰ ਗੱਲ ਕਹਿ ਚੁਕਾ ਹਾਂ। ਮੈਂ ਪਰਸਨਲ ਐਕਸਪਲੇਨੇਸ਼ਨ ਦੀ ਆਗਿਆ ਨਹੀਂ ਦਿੱਤੀ ਔਰ ਇਸ ਵਾਸਤੇ ਇਸ ਦੇ ਮੁਤੱਲਕ ਜਿਹੜੀ ਕਾਰਵਾਈ ਹੋਈ ਹੈ, ਉਹ ਐਕਸਪੰਜ ਕਰ ਦਿਤੀ ਜਾਵੇ। (ਸ਼ੇਮ, ਸ਼ੇਮ) (ਸ਼ੋਰ) (ਵਿਘਨ)

**ਆਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ** (ਸਰਦਾਰ ਸੁਖਦੇਵ ਸਿੰਘ ਢੀਂਡਸਾ): ਆਨ ਏ ਪੁਆਇੰਟ ਆਫ ਆਰਡਰ, ਸਰ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਤੁਸੀਂ, ਡਿਪਟੀ ਸਪੀਕਰ ਸਾਹਿਬ, ਰੂਲਿੰਗ ਦੇ ਦਿਤੀ ਹੈ। ਜੇਕਰ ਇਨ੍ਹਾਂ ਨੇ ਪਰਸਨਲ ਐਕਪਲੇਨੇਸ਼ਨ ਦੇਣੀ ਹੈ ਤਾਂ ਸੈਸ਼ਨ ਚਲ ਰਿਹਾ ਹੈ। ਔਰ ਜ਼ੀਰੋ ਆਵਰ ਆਵੇਗਾ ਉਦੋਂ ਪਰਸਨਲ ਐਕਸਪਲੇਨੇਸ਼ਨ ਦੇ ਦੇਣ ਔਰ ਸਾਰੇ ਹਾਊਸ ਦਾ ਟਾਈਮ ਵੇਸਟ ਨਾ ਕਰਨ।

**Expunged as ordered by the Chair.

**ਸ੍ਰੀ ਹੰਸ ਰਾਜ ਸ਼ਰਮਾ**: ਪੁਆਇੰਟ ਆਫ ਆਰਡਰ,ਸਰ । ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂ ਹਾਊਸ ਦੇ ਵਿਚ ਮੌਜੂਦ ਨਹੀਂ ਸੀ ਔਰ ਕਿਸੇ ਮਾਮਲੇ ਵਿਚ ਇੱਥੇ ਮਨਿਸਟਰ ਸਾਹਿਬ ਨੇ ਉਠ ਕੇ ਕਿਸੇ ਐਮ. ਐਲ. ਏ. ਦਾ ਨਾਂ ਲਿਆ ਹੈ। ਜਾਂ ਤਾਂ ਜਿਹੜਾ ਵੀ ਨਾਂ ਲਿਆ ਗਿਆ ਹੈ, ਉਹ ਐਕਸਪੰਜ ਕਰਵਾ ਦਿਉ ਜਾਂ ਜਿਹੜੇ ਮੈਂਬਰ ਹਾਜ਼ਰ ਨਹੀਂ ਸਨ, ਉਨ੍ਹਾਂ ਨੂੰ ਪਰਸਨਲ ਐਕਸਪਲੇਨੇਸ਼ਨ ਕਰਨ ਦਾ ਮੌਕਾ ਦਿਤਾ ਜਾਵੇ ਜਿਹੜਾ ਕਿ ਉਨ੍ਹਾਂ ਦਾ ਹੱਕ ਹੈ। ਇਹ ਰੂਲ ਹੈ।

**ਸ੍ਰੀ ਡਿਪਟੀ ਸਪੀਕਰ** : ਉਹ ਰੂਲ ਕਿਹੜਾ ਹੈ?

**ਸ੍ਰੀ ਹੰਸ ਰਾਜ ਸ਼ਰਮਾ**: ਰੂਲ ਵੀ ਦੱਸ ਦਿੰਦਾ ਹਾਂ । ਕਿਸੇ ਮੈਂਬਰ ਦੇ ਖ਼ਿਲਾਫ਼ ਕੋਈ ਵੀ ਐਸਪਰਸ਼ਨ ਕੀਤਾ ਜਾਏ ਤਾਂ ਉਹ ਫਿਰ ਪਰਸਨਲ ਐਕਸਪਲੇਨੇਸ਼ਨ ਦੇ ਸਕਦਾ ਹੈ । ਸਰਦਾਰ ਬਲਵੰਤ ਸਿੰਘ ਜੀ ਨੇ 8/10 ਪੁਰਾਣੇ ਮਨਿਸਟਰਾਂ ਦੇ ਨਾਂ ਲਏ ਹਨ। ਮੈ ਉਸ ਵੇਲੇ ਹਾਊਸ ਦੇ ਵਿਚ ਹਾਜ਼ਰ ਨਹੀ ਸੀ ਨਹੀਂ ਤਾਂ ਮੈਂ ਉਸੇ ਵੇਲੇ ਉਠਕੇ ਕਹਿ ਦੇਣਾ ਸੀ, ਉਨ੍ਹਾਂ ਨੂੰ 8/10 ਪੁਰਾਣੇ ਮਨਿਸਟਰਾਂ ਦੇ ਨਾਂ ਨਹੀ ਸੀ ਲੈਣੇ ਚਾਹੀਦੇ। ਸਰਦਾਰ ਬਲਵੰਤ ਸਿੰਘ ਜੀ ਨੇ ਇਹ ਵੀ ਕਿਹਾ ਹੈ ਕਿ ਇਹ ਵਾਕਿਆ 1977 ਦਾ ਸੀ। ਮੈ ਡਿਪਟੀ ਸਪੀਕਰ ਸਾਹਿਬ, ਅਖ਼ਬਾਰ ਵੀ ਪੇਸ਼ ਕੀਤੀ ਹੈ । ਇਹ ਅਖ਼ਬਾਰ ਫਰਵਰੀ, 1978 ਦਾ ਹੈ। ਪਰਸਨਲ ਐਕਸਪਲੇਨੇਸ਼ਨ ਠੀਕ ਸੀ। ਬੇਸ਼ਕ ਤੁਸੀਂ ਆਪਣੇ ਸਕੱਤਰੇਤ ਤੋਂ ਪੁਛ ਲਵੋ ਕਿ ਰੂਲ ਪਰੋਵਾਈਡ ਕਰਦੇ ਹਨ ਜਾਂ ਨਹੀ । (ਵਿਘਨ) ਉਨ੍ਹਾਂ ਨੇ ਬਿਲਕੁਲ ਗਲਤ ਬਿਆਨੀ ਕੀਤੀ ਹੈ। ਬੇਸ਼ਕ ਇਸ ਨੂੰ ਗੁਰਦੇਵ ਸਿੰਘ ਕਮਿਸ਼ਨ ਕੋਲ ਪੇਸ਼ ਕਰ ਦਿਉ ਤਦ ਪਤਾ ਲਗ ਜਾਵੇਗਾ। (ਵਿਘਨ)

**श्री म. विश्वनाथन** : ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ**: ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਰੂਲ ਆਫ ਪਰੋਸੀਜਰ ਐਂਡ ਕੰਡਕਟ ਆਫ ਬਿਜ਼ਨਸ ਦੇ ਰੂਲ 56 ਵੱਲ ਦਿਵਾਉਂਦਾ ਹਾਂ। ਉਸ ਵਿਚ ਲਿਖਿਆ ਹੈ ਕਿ :–

'Any member may, with the permission of the Speaker, make a personal explanation although there is no question before the Vidhan Sabha (Assembly):

Provided that such explanation, if permitted, shall be made at the earliest possible opportunity before the business for the day is entered upon, and shall be limited to the circumstances which are the subject of the explanation and no speech or debate thereon shall be allowed by the Speaker'.

**ਸ੍ਰੀ ਡਿਪਟੀ ਸਪੀਕਰ** : ਇਹ ਗੱਲ ਪਹਿਲਾਂ ਕਹਿ ਚੁਕੇ ਹਨ। ਇਸ ਕਿਸਮ ਦੀ ਪਰਸਨਲ ਐਕਸਪਲੇਨੇਸ਼ਨ ਦੇਣ ਦੀ ਆਗਿਆ ਨਹੀਂ ਦਿੱਤੀ ਜਾ ਸਕਦੀ ਹੈ । (ਸਰਦਾਰ ਉਮਰਾਓ ਸਿੰਘ ਵਲੋਂ ਵਿਘਨ) (ਸ਼ੋਰ) ਮੈਂ ਮਾਨਯੋਗ ਮੈਂਬਰਾਂ ਅੱਗੇ ਬੇਨਤੀ ਕਰਦਾ ਹਾਂ ਕਿ ਸਦਨ ਦਾ ਸਮਾਂ ਖ਼ਰਾਬ ਨਾ ਕੀਤਾ ਜਾਵੇ (ਵਿਘਨ) ਔਰ ਜੋ ਹੁਣ ਹਾਊਸ ਦੇ ਅੱਗੇ ਬਿਜ਼ਨਸ ਹੈ ਉਸ ਤੇ ਹੀ ਬਹਿਸ ਕਰੀਏ। ਕੋਹਲੀ ਸਾਹਿਬ ਤੁਸੀ ਬੋਲੋ । (ਵਿਘਨ)

(ਇਸ ਸਮੇਂ ਬਹੁਤ ਸ਼ੋਰ ਪੈ ਰਿਹਾ ਸੀ। ਮਾਨਯੋਗ ਮੈਂਬਰ ਕਾਮਰੇਡ ਸੱਤ ਪਾਲ ਡਾਂਗ ਔਰ ਸਰਦਾਰ ਗੁਰਦਰਸ਼ਨ ਸਿੰਘ ਵਲੋਂ ਪੁਆਇੰਟਸ ਆਫ ਆਰਡਰ ਦੀ ਮੰਗ ਕੀਤੀ ਜਾ ਰਹੀ ਸੀ)

**Expunged as ordered by the Chair

[ਸ਼੍ਰੀ ਡਿਪਟੀ ਸਪੀਕਰ]

ਤੁਹਾਨੂੰ ਆਪਣੀਆਂ ਗੱਲਾਂ ਕਹਿਣ ਦੇ ਬਹੁਤ ਮੌਕੇ ਮਿਲਣੇ ਹਨ। ਇਸ ਨੂੰ ਪਰੈਸਟੀਜ ਦਾ ਸਵਾਲ ਨਾ ਬਣਾਉ (ਵਿਘਨ)

**ਸਰਦਾਰ ਗੁਰਦਰਸ਼ਨ ਸਿੰਘ** : ਤੁਸੀਂ ਕਿਸੇ ਬੇਈਮਾਨ ਨੂੰ ਬਚਾ ਰਹੇ ਹੋ (ਵਿਘਨ)

**ਸ਼੍ਰੀ ਡਿਪਟੀ ਸਪੀਕਰ**: ਕੋਹਲੀ ਸਾਹਿਬ, ਤੁਸੀਂ ਬੋਲੋ। (ਵਿਘਨ)

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਸਰਦਾਰ ਸਿੰਘ ਕੋਹਲੀ ਆਪਣੀ ਸੀਟ ਤੇ ਖੜ੍ਹੇ ਬੋਲ ਰਹੇ ਸਨ ਪਰ ਸ਼ੋਰ ਇਤਨਾ ਜ਼ਿਆਦਾ ਪੈ ਰਿਹਾ ਸੀ ਕਿ ਕੁਝ ਵੀ ਸੁਣਾਈ ਨਹੀਂ ਦਿੰਦਾ ਸੀ)

**Sardar Gurdarshan Singh** : Mr. Deputy Speaker, you must listen to me. You may declare my Point of Order out of order.

(ਇਸ ਸਮੇਂ ਆਪੋਜ਼ੀਸ਼ਨ ਬੈਂਚਾਂ ਵਲੋਂ ਡੈਸਕ ਥਪ ਥਪਾਏ ਜਾ ਰਹੇ ਸਨ ਔਰ ਬਹੁਤ ਸ਼ੋਰ ਪੈ ਰਿਹਾ ਸੀ) (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਕਾਫੀ ਕੁਝ ਹੋ ਚੁੱਕਾ ਹੈ ਹੁਣ ਅੱਜ ਦੀਆਂ ਮੱਦਾਂ ਤੇ ਬਹਿਸ ਹੋਣੀ ਚਾਹੀਦੀ ਹੈ। (ਵਿਘਨ)

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਸਰਦਾਰ ਸਿੰਘ ਕੋਹਲੀ ਬੋਲੀ ਜਾ ਰਹੇ ਸਨ ਪਰ ਸ਼ੋਰ ਐਨਾ ਸੀ ਕਿ ਕੁਝ ਵੀ ਸੁਣਾਈ ਨਹੀ ਸੀ ਦਿੰਦਾ)

**ਸ਼੍ਰੀ ਡਿਪਟੀ ਸਪੀਕਰ** : ਮੈਂ ਪਹਿਲਾਂ ਵੀ ਕਹਿ ਚੁਕਾ ਹਾਂ ਕਿ ਇਸ ਤਰ੍ਹਾਂ ਕਰਕੇ ਅਨ-ਨਸੈਸਰਲੀ ਸਦਨ ਦਾ ਟਾਈਮ ਜ਼ਾਇਆ ਹੋ ਰਿਹਾ ਹੈ। ਇਹ ਕੋਈ ਅੱਛੀ ਗਲ ਨਹੀਂ ਹੈ।

**ਸਰਦਾਰ ਉਮਰਾਓ ਸਿੰਘ** : ਜਦ ਤੁਸੀਂ ਇਨ੍ਹਾਂ ਨੂੰ ਅਲਾਓ ਕੀਤਾ ਹੈ ਫਿਰ ਸਾਨੂੰ ਕਿਉਂ ਨਹੀਂ ਅਲਾਓ ਕੀਤਾ ਜਾਂਦਾ। (ਵਿਘਨ)

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਗੁਰਦਰਸ਼ਨ ਸਿੰਘ ਔਰ ਕਾਮਰੇਡ ਸੱਤ ਪਾਲ ਡਾਂਗ ਵਲੋਂ ਪੁਆਇੰਟ ਆਫ ਆਰਡਰ ਦੀ ਮੰਗ ਕੀਤੀ ਜਾ ਰਹੀ ਸੀ।)

**ਸ਼੍ਰੀ ਡਿਪਟੀ ਸਪੀਕਰ.** : ਸਰਦਾਰ ਗੁਰਦਰਸ਼ਨ ਸਿੰਘ ਜੀ, ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ? (ਵਿਘਨ)

**ਸਰਦਾਰ ਗੁਰਦਰਸ਼ਨ ਸਿੰਘ** : (ਸਰਦਾਰ ਕਿਰਪਾਲ ਸਿੰਘ ਵਲੋਂ ਵਿਘਨ) ਡਿਪਟੀ ਸਪੀਕਰ ਸਾਹਿਬ, ਤੁਸੀਂ ਮੈਨੂੰ ਅਲਾਓ ਕੀਤਾ ਹੈ, ਇਸ ਲਈ ਮੈਨੂੰ ਪਹਿਲਾਂ ਸੁਣਨਾ ਚਾਹੀਦਾ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਆਨਰੇਬਲ ਮੈਂਬਰ ਨੇ ਪਰਸਨਲ ਐਕਸ-ਪਲੇਨੇਸ਼ਨ ਵਾਸਤੇ ਕਿਹਾ ਹੈ। ਰੂਲ 56 ਵਿਚ ਕਲੀਅਰਲੀ ਲਿਖਿਆ ਹੈ..(ਵਿਘਨ)।

"............such explanation, if permitted, shall be made at the earliest possible opportunity, before the bussiness for the day is entered upon ..............."

ਤੁਸੀਂ ਰੂਲਿੰਗ ਦੇ ਦਿੱਤੀ ਕਿ ਮੈਂ ਪਰਸਨਲ ਐਕਸਪਲੇਨੇਸ਼ਨ ਵਾਸਤੇ ਬਿਲਕੁਲ ਇਜਾਜ਼ਤ ਨਹੀਂ ਦੇ ਸਕਦਾ ਹਾਂ। (ਵਿਘਨ) ਮੇਰੀ ਗੱਲ ਤਾਂ ਸੁਣ ਲਓ (ਵਿਘਨ) ਅਗਰ ਉਸ ਨੂੰ ਤੁਸੀਂ ਟਾਈਮ ਨਹੀਂ ਦਿੰਦੇ ਤਾਂ ਉਸਦੀ ਰਿਫਲੈਕਸ਼ਨ ਇਹ ਪਏਗੀ ਕਿ ਕਾਂਗਰਸ ਮਨਿਸਟਰ ਸੀ (ਵਿਘਨ) ਪਰ ਅਸਲ ਵਿਚ ਇਹ ਐਸਪਰਸ਼ਨ

ਅੱਜ ਦੇ ਮਨਿਸਟਰ ਤੇ ਹੈ (ਵਿਘਨ) ਇਸ ਲਈ ਅਸੀਂ ਆਪਣੀ ਪੁਜ਼ੀਸ਼ਨ ਕਲੀਅਰ ਕਰਨਾ ਚਾਹੁੰਦੇ ਹਾਂ। ਉਨ੍ਹਾਂ ਨੂੰ ਚਾਹੀਦਾ ਹੈ ਕਿ ਇਨ੍ਹਾਂ ਦਾ ਪਰਸਨਲ ਐਕਸਪਲੇਨੇਸ਼ਨ ਸੁਣ ਕੇ ਜੇ ਕੋਈ ਉਨ੍ਹਾਂ ਦਾ ਮਨਿਸਟਰ ਇਸ ਵਿਚ ਇਨਵਾਲਵਡ ਨਹੀਂ ਹੈ ਤਾਂ ਉਹ ਕਹਿ ਸਕਦੇ ਹਨ ਕਿ ਉਨ੍ਹਾਂ ਦਾ ਮਨਿਸਟਰ ਇਸ ਵਿਚ ਇਨਵਾਲਵਡ ਨਹੀਂ ਹੈ। (ਵਿਘਨ) ਇਸ ਲਈ ਪਰਸਨਲ ਐਕਸਪਲੇਨੇਸ਼ਨ ਦੇਣ ਦੀ ਆਗਿਆ ਦੇਣੀ ਚਾਹੀਦੀ ਹੈ। (ਵਿਘਨ)

**Mr. Deputy Speaker :** I cannot allow you.

**Sardar Gurdarshan Singh :** Why are you not allowing me? You are setting bad precedents.

**ਸ੍ਰੀ ਡਿਪਟੀ ਸਪੀਕਰ** : ਹਾਊਸ ਦਾ ਸਮਾਂ ਅਨ ਨਸੈਸਰਲੀ ਜ਼ਾਇਆ ਹੋ ਰਿਹਾ ਹੈ। (ਵਿਘਨ)

**ਸਰਦਾਰ ਗੁਰਦਰਸ਼ਨ ਸਿੰਘ** : ਡਿਪਟੀ ਸਪੀਕਰ ਸਾਹਿਬ, ਤੁਸੀਂ ਗ਼ਲਤ ਪਰੈਸੀਡੈਂਟ ਕਾਇਮ ਕਰ ਰਹੇ ਹੋ (ਵਿਘਨ)

**ਸ੍ਰੀ ਡਿਪਟੀ ਸਪੀਕਰ** : ਜੇ ਕੋਈ ਤੁਹਾਡੇ ਗਰੀਵੈਂਸਿਜ਼ ਹਨ ਤਾਂ ਮੇਰੇ ਚੈਂਬਰ ਵਿਚ ਆ ਕੇ ਗੱਲ ਕਰ ਲੈਣਾ।

**ਸਰਦਾਰ ਕਿਰਪਾਲ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਇਸ ਵੇਲੇ ਇੱਕ ਗੱਲ ਨੂੰ ਤੁਸੀਂ ਡਿਸਅਲਾਓ ਕਰ ਬੈਠੇ ਹੋ (ਵਿਘਨ) ਪਰ ਫਿਰ ਬਾਰ ਬਾਰ ਪੁਆਇੰਟ ਆਫ ਆਰਡਰਜ਼ ਪਰਸਨਲ ਐਕਸਪਲੇਨੇਸ਼ਨ ਲਈ ਕੀਤੇ ਜਾ ਰਹੇ ਹਨ (ਵਿਘਨ) ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਵੇਲੇ ਇਹ ਮਾਮਲਾ ਉਠਾਇਆ ਗਿਆ ਸੀ ਉਸ ਵੇਲੇ ਸਰਦਾਰ ਉਮਰਾਓ ਸਿੰਘ ਸਾਡੇ ਸਾਹਮਣੇ ਤਸ਼ਰੀਫ ਰਖ ਰਹੇ ਸਨ। (ਵਿਘਨ) ਉਦੋਂ ਸ਼ਰਮਾ ਜੀ ਨੇ ਪੁਆਇੰਟ ਰੇਜ਼ ਨਹੀਂ ਕੀਤਾ। ਮੇਰਾ ਭਾਵ ਕਹਿਣ ਤੋਂ ਇਹ ਹੈ ਕਿ ਤੁਸੀਂ ਰੂਲਿੰਗ ਦੇ ਦਿੱਤੀ ਹੈ। ਜਿਸ ਵੇਲੇ ਮਾਮਲਾ ਉਠਾਇਆ ਗਿਆ ਸੀ ਉਸ ਵੇਲੇ ਉਹ ਮੈਂਬਰ ਜਿਹੜਾ ਕਿ ਹੁਣ ਪਰਸਨਲ ਐਕਸਪਲੇਨੇਸ਼ਨ ਦੇਣਾ ਚਾਹੁੰਦਾ ਹੈ, ਉਸ ਵੇਲੇ ਉਹ ਮੌਜੂਦ ਸੀ। (ਵਿਘਨ) ਉਹ ਆਨਰੇਬਲ ਮੈਂਬਰ ਕਹਿੰਦਾ ਹੈ ਕਿ ਉਹ ਉਸ ਵੇਲੇ ਮੌਜੂਦ ਨਹੀਂ ਸੀ। ਪਰ ਇਸ ਤੇ ਤੁਹਾਡੀ ਰੂਲਿੰਗ ਆ ਚੁੱਕੀ ਹੈ। ਉਸ ਰੂਲਿੰਗ ਤੋਂ ਬਾਅਦ ਜਿਹੜੇ ਮੈਂਬਰਜ਼ ਇਸ ਹਾਊਸ ਦੀ ਕਾਰਵਾਈ ਨੂੰ ਉਲਟ ਪੁਲਟ ਢੰਗ ਨਾਲ (ਵਿਘਨ) ਇੰਦਰਾ ਸਟਾਈਲ ਨਾਲ ਚਲਣ ਨਹੀਂ ਦੇ ਰਹੇ, ਉਨ੍ਹਾਂ ਨੂੰ ਤਾਂ ਇਸ ਗੱਲ ਦਾ ਫਿਕਰ ਨਹੀਂ ਹੈ ਪਰ ਚੇਅਰ ਨੂੰ ਫਿਕਰ ਹੋਣਾ ਚਾਹੀਦਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਬਾਰ ਬਾਰ ਮੈਂਬਰਜ਼ ਕਹੀ ਜਾਂਦੇ ਹਨ (ਵਿਘਨ) ਪਰ ਅਸਲ ਵਿਚ ਗੱਲ ਇਹ ਹੈ ਕਿ ਤੁਹਾਡੀ ਰੂਲਿੰਗ ਆਉਣ ਤੋਂ ਬਾਅਦ ਜੋ ਇਸ ਸਬੰਧੀ ਕਾਰਵਾਈ ਹੋਈ ਹੈ ਉਹ ਸਾਰੀ ਦੀ ਸਾਰੀ ਇੱਲੀਗਲ ਹੈ (ਵਿਘਨ) ਇਹ ਜੋ ਕਾਰਵਾਈ ਹੋ ਰਹੀ ਹੈ, ਇਹ ਠੀਕ ਨਹੀਂ ਹੈ (ਵਿਘਨ)

**ਸ੍ਰੀ ਡਿਪਟੀ ਸਪੀਕਰ** : ਤਸ਼ਰੀਫ਼ ਰਖੋ।

**ਕਾਮਰੇਡ ਸੱਤ ਪਾਲ ਡਾਂਗ** : ਮੈਂ ਤੁਹਾਡੀ ਐਂਗਜ਼ਾਇਟੀ ਬਿਲਕੁਲ ਸ਼ੇਅਰ ਕਰਦਾ ਹਾਂ ਕਿ ਹਾਊਸ ਦਾ ਟਾਈਮ ਜ਼ਾਇਆ ਨਾ ਹੋਵੇ ਔਰ ਅੱਜ ਦੇ ਬਿਜ਼ਨੈਸ ਤੇ ਗੱਲ ਕਰੀਏ। (ਵਿਘਨ) ਇਨ੍ਹਾਂ ਦੇ ਬਾਰੇ ਬਾਈ ਇੰਪਲੀਕੇਸ਼ਨ ਗੱਲ ਹੋਈ (ਵਿਘਨ) ਇਨ੍ਹਾਂ ਨੇ ਚਾਰ ਘੰਟਿਆਂ ਦੇ ਅੰਦਰ ਉਹ ਡਾਕੂਮੈਂਟਸ ਲੈ ਆਂਦੇ ਹਨ। ਉਹ ਕਹਿੰਦੇ ਹਨ ਕਿ ਐਕਸ ਮਨਿਸਟਰ ਇਨਵਾਲਵਡ ਹੈ ਔਰ ਇਹ ਕਹਿੰਦੇ ਹਨ ਕਿ ਪਰੈਜ਼ੈਂਟ ਮਨਿਸਟਰ ਇਸ ਵਿਚ ਇਨਵਾਲਵਡ ਹੈ। ਚਾਰ ਦਿਨ ਲਈ ਹਾਊਸ ਨਹੀਂ ਲਗਣਾ ਹੈ। ਇਸ ਲਈ ਲੋਕ

[ਕਾਮਰੇਡ ਸੱਤ ਪਾਲ ਡਾਂਗ]

ਨੂੰ, ਪਬਲਿਕ ਨੂੰ ਇਸ ਬਾਰੇ ਕਲੀਅਰ ਪਿਕਚਰ ਦੇਣੀ ਚਾਹੀਦੀ ਹੈ ਕਿ ਕਸੂਰਵਾਰ ਕੌਣ ਹੈ? (ਵਿਘਨ) ਇਸ ਲਈ ਮੈਂ ਮੋਸ਼ਨ ਮੂਵ ਕਰਦਾ ਹਾਂ।

This House authorises the Speaker to appoint a Committee to go into the following:—

Whether any Minister in 1978 or any Ex-Minister in 1977 has been involved in any illegal dealings in foreign exchange.

ਮੈਂ ਇਹ ਮੂਵ ਕਰਦਾ ਹਾਂ ਕਿ ਹਾਊਸ ਇਸ ਨੂੰ ਸਰਵਸੰਮਤੀ ਨਾਲ ਪਾਸ ਕਰੇ। (ਵਿਘਨ) (ਸ਼ੋਰ)

(ਇਸ ਸਮੇਂ ਹਾਊਸ ਵਿਚ ਬਹੁਤ ਸਾਰੇ ਮਾਨਯੋਗ ਮੈਂਬਰ ਖੜੇ ਹੋ ਕੇ ਬੋਲ ਰਹੇ ਸਨ ਅਤੇ ਸੁਣਾਈ ਕੁਝ ਨਹੀਂ ਸੀ ਦੇ ਰਿਹਾ।)

**ਸ੍ਰੀ ਡਿਪਟੀ ਸਪੀਕਰ:** ਇਹ ਜਿਹੜੀ ਤੁਸੀਂ ਮੋਸ਼ਨ ਮੂਵ ਕੀਤੀ ਹੈ, ਤੁਹਾਨੂੰ ਰੂਲਜ਼ ਦਾ ਪਤਾ ਹੈ ਕਿ ਇਸ ਵਾਸਤੇ ਕੁਝ ਸਮਾਂ ਚਾਹੀਦਾ ਹੈ। ਇਹ ਮੋਸ਼ਨ ਤੁਸੀਂ ਭੇਜ ਦਿਓ, I will examine it.

**Comrade Satya Pal Dang :** I also move that any rule that stands in the way of this motion be suspended.

**Sardar Gurdarshan Singh :** Sir, I second the resolution.

**Shri A. Vishwanathan :** The Member does not know how the motion in regard to the suspension of the rule is moved.

(*Interruption and noise in the House*)

(ਇਸ ਸਮੇਂ ਬਹੁਤ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਖੜੇ ਹੋ ਕੇ ਬੋਲ ਰਹੇ ਸਨ।)

**ਸਰਦਾਰ ਉਮਰਾਓ ਸਿੰਘ:** ਡਿਪਟੀ ਸਪੀਕਰ ਸਾਹਿਬ, ਤੁਸੀਂ ਰੂਲਜ਼ ਸਸਪੈਂਡ ਕਰਕੇ ਮੋਸ਼ਨ ਲਵੋ।

**ਸ੍ਰੀ ਡਿਪਟੀ ਸਪੀਕਰ :** ਰੂਲਜ਼ ਦੇ ਮੁਤਾਬਿਕ ਡਾਂਗ ਸਾਹਿਬ ਤੁਸੀਂ ਮੈਨੂੰ ਲਿਖ ਕੇ ਭੇਜ ਦਿਓ I will examine it.

**ਸਰਦਾਰ ਉਮਰਾਓ ਸਿੰਘ:** ਡਿਪਟੀ ਸਪੀਕਰ ਸਾਹਿਬ, ਤੁਸੀਂ ਪਰਸਨਲ ਐਕਸਪਲੇਨੇਸ਼ਨ ਵਾਸਤੇ ਇਜਾਜ਼ਤ ਨਹੀਂ ਦਿੰਦੇ ਅਤੇ ਨਾ ਹੀ ਮੋਸ਼ਨ ਮੂਵ ਕਰਨ ਦੀ ਇਜਾਜ਼ਤ ਦਿੰਦੇ ਹੋ। (ਵਿਘਨ) (ਸ਼ੋਰ)

**ਆਬਕਾਰੀ ਅਤੇ ਕਰ ਮੰਤਰੀ** (ਸ੍ਰੀ ਹਿੱਤ ਅਭਿਲਾਸ਼ੀ): ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹ ਮਸਲਾ ਰਾਜ ਸਭਾ ਦੇ ਵਿਚ ਉਠਾਇਆ ਗਿਆ ਔਰ ਉਥੇ ਮਨਿਸਟਰ ਕੰਸਰਨਡ ਨੇ ਐਸ਼ੋਰੈਂਸ ਵੀ ਦਿਤੀ ਹੋਈ ਹੈ ਜਿਹੜੀ ਅੱਜ ਹਾਊਸ ਵਿਚ ਪੜ੍ਹੀ ਗਈ। (ਵਿਘਨ) ਸਰਕਾਰ ਇਸ ਦੇ ਬਾਰੇ ਇਨਕੁਆਇਰੀ ਕਰ ਰਹੀ ਹੈ। ਮੈਂ ਨਹੀਂ ਸਮਝਦਾ ਕਿ ਇਸ ਹਾਊਸ ਵਿਚ ਕੋਈ ਹੋਰ ਕਮੇਟੀ ਬਣਾਉਣ ਦੀ ਲੋੜ ਹੈ। (ਵਿਘਨ) (ਸ਼ੋਰ)

**ਸ੍ਰੀ ਹੰਸ ਰਾਜ ਸ਼ਰਮਾ:** ਇਥੇ ਹਾਊਸ ਵਿਚ ਗੱਲ ਉਠਾਈ ਗਈ ਸੀ। (ਵਿਘਨ)

**ਸਰਦਾਰ ਉਮਰਾਓ ਸਿੰਘ :** ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਇਨਕੁਆਰੀ ਕਰਾਂਗੇ।

**ਆਬਕਾਰੀ ਅਤੇ ਕਰ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਸੁਜੈਸਟ ਕਰਾਂਗਾ ਕਿ ਤੁਸੀਂ ਆਪਣੇ ਚੈਂਬਰ ਵਿਚ ਬੁਲਾ ਲਵੋ ਜਾਂ ਸਪੀਕਰ ਸਾਹਿਬ ਆਪਣੇ ਚੈਂਬਰ ਵਿਚ ਬੁਲਾ ਲੈਣ ਅਤੇ ਇਸ ਮੱਸਲੇ ਦੇ ਬਾਰੇ ਬੈਠ ਕੇ ਗੱਲ ਬਾਤ ਹੋ ਸਕਦੀ ਹੈ। ਅਗਰ ਇਨ੍ਹਾਂ ਨੇ ਮੋਸ਼ਨ ਦੇਣੀ ਹੈ ਤਾਂ ਇਸ ਬਾਰੇ ਉਥੇ ਗੱਲ ਬਾਤ ਹੋ ਸਕਦੀ ਹੈ ਅਤੇ ਸਰਕਾਰ ਬਿਲਕੁਲ ਇਸ ਗੱਲ ਨੂੰ ਛੁਪਾਕੇ ਨਹੀਂ ਰੱਖੇਗੀ ਭਾਵੇਂ ਇਸ ਮਾਮਲੇ ਵਿਚ ਕੋਈ ਐਕਸ ਮਨਿਸਟਰ ਇਨਵਾਲਵਡ ਹੈ ਜਾਂ ਕੋਈ ਮੌਜੂਦਾ ਮਨਿਸਟਰ ਇਨਵਾਲਵਡ ਹੈ। ਸਾਨੂੰ ਬਿਲਕੁਲ ਇਸ ਗੱਲ ਦੀ ਕੋਈ ਝਿਜਕ ਨਹੀਂ। ਉਥੇ ਬੈਠਕੇ ਫੈਸਲਾ ਹੋ ਸਕਦਾ ਹੈ। (ਵਿਘਨ) ਸਾਰਿਆਂ ਨੂੰ ਬੈਠ ਕੇ ਗੱਲ ਕਰ ਲੈਣੀ ਚਾਹੀਦੀ ਹੈ। ਅੱਜ ਇਹ ਗੱਲ ਇਥੇ ਕਹੀ ਗਈ ਹੈ ਪਰ ਕਿਸੇ ਮਨਿਸਟਰ ਦਾ ਨਾਮ ਨਹੀਂ ਲਿਆ ਗਿਆ। (ਵਿਘਨ) (ਸ਼ੋਰ) ਇਸ ਲਈ ਪਰਸਨਲ ਐਕਸਪਲੇਨੇਸ਼ਨ ਦਾ ਮਾਮਲਾ ਇਥੇ ਰਾਈਜ਼ ਨਹੀਂ ਹੁੰਦਾ। ਤੁਸੀਂ ਆਪਣੇ ਚੈਂਬਰ ਵਿਚ ਬੁਲਾ ਲਵੋ ਜਾਂ ਸਪੀਕਰ ਸਾਹਿਬ ਆਪਣੇ ਚੈਂਬਰ ਵਿਚ ਬੁਲਾ ਲੈਣ, ਉਥੇ ਡਾਂਗ ਸਾਹਿਬ ਚਲੇ ਜਾਣ, ਸਾਰੇ ਚਲੇ ਜਾਣ ਸਾਨੂੰ ਕੋਈ ਦਿੱਕਤ ਨਹੀਂ ਹੈ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਡਾਂਗ ਸਾਹਿਬ ਨੇ ਜਿਹੜੀ ਮੋਸ਼ਨ ਦਿਤੀ ਹੈ that I can't allow ਉਹ ਮੈਨੂੰ ਲਿਖ ਕੇ ਭੇਜ ਦੇਣ I will examine it.

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, 10 ਮਿੰਟ ਵਾਸਤੇ ਐਡਜਰਨ ਕਰ ਲਓ।

**ਸ੍ਰੀ ਡਿਪਟੀ ਸਪੀਕਰ** : ਨਹੀਂ, ਉਹ ਮੈਨੂੰ ਲਿਖ ਕੇ ਭੇਜ ਦੇਣ, ਮੈਂ ਐਗਜ਼ਾਮਿਨ ਕਰ ਲਵਾਂਗਾ।

**ਸ੍ਰੀ ਹੰਸ ਰਾਜ ਸ਼ਰਮਾ** : 10 ਮਿੰਟ ਵਾਸਤੇ ਹਾਊਸ ਐਡਜਰਨ ਹੋ ਸਕਦਾ ਹੈ because the Minister has supported it.

**ਸ੍ਰੀ ਡਿਪਟੀ ਸਪੀਕਰ** : ਤੁਸੀਂ ਮੇਰੀ ਗੱਲ ਸੁਣੋ। ਮੈਂ ਸਮਝਦਾ ਹਾਂ ਕਿ ਅਸੀਂ ਬੜੇ ਪੁਰਾਣੇ ਪਾਰਲੀਮੈਂਟੇਰੀਅਨ ਹਾਂ ਅਤੇ ਅਸੀਂ ਸਾਰੇ ਜ਼ਿੰਮੇਵਾਰ ਹਾਂ। ਸਾਨੂੰ ਕਮ-ਅਜ਼-ਕਮ ਜ਼ਿੰਮੇਵਾਰੀ ਤੋਂ ਕੰਮ ਲੈਣਾ ਚਾਹੀਦਾ ਹੈ ਅਤੇ ਇਸ ਤਰ੍ਹਾਂ ਟੀਕਾ ਟਿਪਣੀ ਨਹੀਂ ਕਰਨੀ ਚਾਹੀਦੀ। (ਵਿਘਨ) (ਸ਼ੋਰ) ਸ੍ਰੀ ਹਿੱਤ ਅਭਿਲਾਸ਼ੀ ਜੀ, ਤੁਸੀਂ ਕੀ ਕਿਹਾ ਹੈ ਮੈਂ ਸੁਣਿਆ ਨਹੀਂ। (ਇਸ ਸਮੇਂ ਹਾਊਸ ਵਿਚ ਬਹੁਤ ਸ਼ੋਰ ਸੀ।)

**ਆਬਕਾਰੀ ਅਤੇ ਕਰ ਮੰਤਰੀ** : ਮੈਂ ਕਿਹਾ ਸੀ ਕਿ ਤੁਸੀਂ ਸਾਰਿਆਂ ਨੂੰ ਚੈਂਬਰ ਵਿਚ ਬੁਲਾ ਕੇ ਗੱਲ ਕਰ ਲਵੋ (ਵਿਘਨ) (ਸ਼ੋਰ)

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਤੁਸੀਂ ਉਨ੍ਹਾਂ ਨੂੰ ਕਿਸ ਤਰ੍ਹਾਂ ਪੁਛਦੇ ਹੋ ਕਿ ਤੁਸੀਂ ਕੀ ਕਿਹਾ ਹੈ। ਤੁਸੀਂ ਰਿਕਾਰਡ ਪੜ੍ਹ ਲਵੋ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਮੈਂ ਸਾਰਿਆਂ ਨੂੰ ਬੇਨਤੀ ਕਰਾਂਗਾ ਕਿ ਜਾਂ ਤਾਂ ਉਹ ਆਨਰੇਬਲ ਸਪੀਕਰ ਨੂੰ ਉਨ੍ਹਾਂ ਦੇ ਚੈਂਬਰ ਵਿਚ ਜਾ ਕੇ ਮਿਲ ਲੈਣ ਅਤੇ ਜਾਂ ਫਿਰ ਮੈਨੂੰ ਬਾਅਦ ਵਿਚ ਮਿਲ ਲੈਣ। But at this stage, I cannot allow you to raise any matter. ਜਿਹੜੀ ਮੈਂ ਪਹਿਲਾਂ ਰੂਲਿੰਗ ਦਿਤੀ ਹੈ that stands.

(ਇਸ ਸਮੇਂ ਬਹੁਤ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਖੜ੍ਹੇ ਹੋ ਕੇ ਬੋਲ ਰਹੇ ਸਨ ** **)

**ਸ੍ਰੀ ਡਿਪਟੀ ਸਪੀਕਰ** : ਜੋ ਕੁਝ ਬਗੈਰ ਪਰਮਿਸ਼ਨ ਤੋਂ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਤੇ ਨਾ ਲਿਆਂਦਾ ਜਾਵੇ।

(ਇਸ ਸਮੇਂ ਬਹੁਤ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਖੜ੍ਹੇ ਹੋਏ ਸਨ, ਪਰ ਸ੍ਰੀ ਡਿਪਟੀ ਸਪੀਕਰ ਨੇ ਸਾਥੀ ਰੂਪ ਲਾਲ ਜੀ ਨੂੰ ਕਾਲ ਅਪਾਨ ਕੀਤਾ)

**ਸਾਥੀ ਰੂਪ ਲਾਲ** : ਪੁਆਇੰਟ ਆਫ ਆਰਡਰ, ਸਰ । ਇਹ ਜੋ ਕੁਝ ਬੋਲ ਰਹੇ ਹਨ, ਇਹ ਮਾਮਲਾ ਰਾਜ ਸਭਾ ਦਾ ਹੈ । ਇਹ ਜਿਸ ਕਿਸਮ ਦੀਆਂ ਗੱਲਾਂ ਕਰ ਰਹੇ ਹਨ, ਮੈਂ ਉਨ੍ਹਾਂ ਨੂੰ ਗੁਜ਼ਾਰਿਸ਼ ਕਰਾਂਗਾ ਕਿ ਉਹ ਆਪ ਹੀ ਸੋਚ ਲੈਣ ਕਿ ਇਹ ਸਾਡੀ ਸਰਕਾਰ ਦੀ ਕਮਜ਼ੋਰੀ ਹੈ ਜਿਹੜਾ ਕਿ ਹਾਲਾਂ ਤੱਕ ਉਨ੍ਹਾਂ ਨੂੰ ਅੰਦਰ ਨਹੀਂ ਦਿਤਾ ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਬੈਠੋ ਜੀ ।

**ਸਰਦਾਰ ਬੇਅੰਤ ਸਿੰਘ** : ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਬੜੀ ਗੰਭੀਰ ਗੱਲ ਹਾਊਸ ਵਿਚ ਆਈ ਹੈ । ਇਹ ਹਾਊਸ ਮੁਤਬੱਰਕ ਹੈ ਅਤੇ ਤੁਸੀਂ ਹਾਊਸ ਦੇ ਕਸਟੋਡੀਅਨ ਹੋ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਥੇ ਐਲੀਗੇਸ਼ਨ ਲੱਗੇ ਅਤੇ ਕਾਊਂਟਰ ਐਲੀਗੇਸ਼ਨ ਲੱਗੇ। (ਵਿਘਨ) ਗੱਲ ਇਹ ਹੈ ਕਿ ਇਹ ਮਾਮਲਾ 1977-78 ਦਾ ਹੈ ਜਿਸ ਬਾਰੇ ਰੌਲਾ ਪਿਆ। (ਵਿਘਨ) ਤੁਸੀਂ ਪਰਸਨਲ ਐਕਸਪਲੇਨੇਸ਼ਨ ਤੇ ਕਾਲ ਅਪਾਨ ਨਹੀਂ ਕੀਤਾ ਅਤੇ ਗੱਲ ਨਹੀਂ ਸੁਣੀ। ਇਹ ਉਹ ਗੱਲ ਹੋਈ ਕਿ "ਨਾ ਤੋ ਤੜਪਨੇ ਕੀ ਇਜਾਜ਼ਤ ਹੈ ਔਰ ਨਾ ਫਰਿਆਦ ਕੀ ਹੈ"

**ਸ੍ਰੀ ਡਿਪਟੀ ਸਪੀਕਰ** : ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ?

**ਸਰਦਾਰ ਬੇਅੰਤ ਸਿੰਘ**: ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਮਸਲਾ ਬੜਾ ਅਹਿਮ ਹੈ । ਤੁਸੀਂ ਕਹਿੰਦੇ ਹੋ ਕਿ ਸੁਣਿਆ ਨਹੀਂ ਜੋ ਕੁਝ ਹਿੱਤ ਅਭਿਲਾਸ਼ੀ ਜੀ ਨੇ ਕਿਹਾ ਹੈ ਪਰ ਇਹ ਗੱਲ ਰਿਕਾਰਡ ਤੇ ਹੈ । (ਵਿਘਨ) ਹਿੱਤ ਅਭਿਲਾਸ਼ੀ ਜੀ ਇਸ ਗੱਲ ਨੂੰ ਮੰਨੇ ਹਨ ਕਿ ਅਸੀਂ ਇਨਕੁਆਇਰੀ ਕਰਵਾ ਲਵਾਂਗੇ । (ਵਿਘਨ) (ਸ਼ੋਰ)

**Sardar Umrao Singh** :You are bound by the wishes of the House

**Mr. Deputy Speaker** : Sardar Umrao Singh , please take your seat.

**ਸਰਦਾਰ ਬੇਅੰਤ ਸਿੰਘ** : ਇਹ ਮੈਨੂੰ ਇੰਟਰੱਪਟ ਨਾ ਕਰਨ । (ਵਿਘਨ) ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਡਾਂਗ ਸਾਹਿਬ ਨੇ ਮੋਸ਼ਨ ਮੂਵ ਕੀਤੀ ਹੈ ਪਰ ਤੁਸੀਂ ਮੰਨੇ ਨਹੀਂ । (ਵਿਘਨ) ਮੈਂ ਸੁਜੈਸਟ ਕਰਾਂਗਾ ਕਿ ਤੁਸੀਂ ਇਸ ਹਾਊਸ ਨੂੰ 15 ਮਿੰਟ ਵਾਸਤੇ ਐਡਜਰਨ ਕਰ ਦਿਓ ਤਾਂ ਕਿ ਸਾਰੀ ਗੱਲ ਬਾਤ ਕੀਤੀ ਜਾ ਸਕੇ । (ਵਿਘਨ) (ਸ਼ੋਰ)

**ਸ੍ਰੀ ਹੰਸ ਰਾਜ ਸ਼ਰਮਾ** : ਇਸ ਤਰ੍ਹਾਂ ਕਈ ਵਾਰ ਹੋਇਆ ਹੈ ।

---

**Not recorded as ordered by the Chair.

**ਆਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ** : ਡਿਪਟੀ ਸਪੀਕਰ ਸਾਹਿਬ, ਅੱਜ ਇਹ ਬੜਾ ਸ਼ੋਰ ਪਾ ਰਹੇ ਹਨ । (ਵਿਘਨ) ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਫਾਰੇਨ ਐਕਸਚੇਂਜ਼ ਦੇ ਬਾਰੇ ਐਲੀਗੇਸ਼ਨ ਲੱਗੇ । (ਵਿਘਨ) ਇਸ ਤੋਂ ਵੀ ਪਹਿਲਾਂ ਵ੍ਹੀਟ ਸਕੈਂਡਲ ਦੇ ਬਾਰੇ ਗੱਲ ਆਈ । (ਵਿਘਨ)

ਵ੍ਹੀਟ ਸਕੈਂਡਲ ਦਾ ਐਲੀਗੇਸ਼ਨ ਲੱਗਿਆ, ਇਥੇ ਲੱਖਾਂ ਰੁਪਏ ਦੀ ਹੇਰਾ ਫੇਰੀ ਦਾ ਐਲੀਗੇਸ਼ਨ ਲੱਗਿਆ, ਕਦੇ ਇਨ੍ਹਾਂ ਨੇ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਕੀਤੀ । (ਵਿਘਨ) (ਸ਼ੋਰ) ਮੇਰੀ ਇਕ ਮਿੰਟ ਬੇਨਤੀ ਤਾਂ ਸੁਣ ਲਉ । ਬਾਬੂ ਹਿੱਤ ਅਭਿਲਾਸ਼ੀ ਜੀ ਨੇ ਕਿਹਾ ਹੈ ਕਿ ਸਪੀਕਰ ਸਾਹਿਬ ਕੋਲ ਚਲੇ ਜਾਓ, ਉਥੇ ਬੈਠ ਕੇ ਫ਼ੈਸਲਾ ਹੋ ਸਕਦਾ ਹੈ ਪਰ ਇਨ੍ਹਾਂ ਭੱਦਰ ਪੁਰਸ਼ਾਂ ਨੇ ਤਾਂ ਕਦੇ ਇਹ ਗੱਲ ਵੀ ਨਹੀਂ ਸੀ ਮੰਨੀ । ਅਸੀਂ ਇਨ੍ਹਾਂ ਨੂੰ ਸਬੂਤ ਲਿਆ ਕੇ ਪੇਸ਼ ਕੀਤੇ ਸੀ, ਇਹ ਤਾਂ ਅਖਬਾਰ ਦੀਆਂ ਗੱਲਾਂ ਕਰਦੇ ਹਨ । (ਵਿਘਨ) ਇਨ੍ਹਾਂ ਨੇ ਕਦੇ ਕੋਈ ਇਨਕੁਆਇਰੀ ਨਹੀਂ ਸੀ ਕਰਵਾਈ ਕਦੇ ਕੋਈ ਕਮੇਟੀ ਨਹੀਂ ਸੀ ਬਣਾਈ । ਅੱਜ ਇਹ ਕਿਸ ਤਰ੍ਹਾਂ ਗੱਲ ਕਰ ਸਕਦੇ ਹਨ ।

**ਆਬਕਾਰੀ ਅਤੇ ਕਰ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਮਸਲਾ ਫਾਰੇਨ ਐਕਸਚੇਂਜ਼ ਦਾ ਮਸਲਾ ਹੈ ਔਰ ਇਹ ਸੈਂਟਰ ਗੌਰਮਿੰਟ ਦੇ ਪਰਵਿਊ ਵਿਚ ਹੈ । ਸੈਂਟਰ ਗੌਰਮਿੰਟ ਇਨਕੁਆਇਰੀ ਕਰ ਰਹੀ ਹੈ ਇਥੇ ਇਸ ਦੀ ਇਨਕੁਆਇਰੀ ਹਾਊਸ ਦੀ ਕਮੇਟੀ ਬਣਾ ਕੇ ਕਰਨ ਦਾ ਕੋਈ ਸਵਾਲ ਹੀ ਪੈਂਦਾ ਨਹੀਂ ਹੁੰਦਾ । ਮੈਂ ਸਮਝਦਾ ਹਾਂ ਕਿ ਇਥੇ ਤਾਂ ਐਵੇਂ ਗੇਰ-ਜ਼ਰੂਰੀ ਗੱਲਾਂ ਕੀਤੀਆਂ ਜਾ ਰਹੀਆਂ ਹਨ । (ਵਿਘਨ) (ਸ਼ੋਰ)

**ਚੌਧਰੀ ਕਾਂਸ਼ੀ ਰਾਮ** : ** ** **
(ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ** . ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਚੌਧਰੀ ਕਾਂਸ਼ੀ ਰਾਮ** : 10 ਮਿੰਟ ਹਾਊਸ ਐਡਜਰਨ ਕਰ ਦਿਓ ਅਤੇ ਇਸ ਗੱਲ ਦਾ ਫੈਸਲਾ ਕਰ ਲਓ ।

**ਸ੍ਰੀ ਮਨਮੋਹਨ ਕਾਲੀਆ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਬਜਟ ਸੈਸ਼ਨ ਚੱਲ ਰਿਹਾ ਹੈ ਅਤੇ ਇਸ ਦੇ ਵਿਚ ਕੋਈ ਇਨਟ੍ਰਪਸ਼ਨ ਨਹੀਂ ਹੋ ਸਕਦੀ । ਕੋਈ ਐਡਜਰਨਮੈਂਟ ਮੋਸ਼ਨ ਨਹੀਂ ਲਿਆ ਜਾ ਸਕਦਾ (ਵਿਘਨ) ਮੇਰੀ ਗੱਲ ਸੁਣ ਤਾਂ ਲਓ ।

**ਸ੍ਰੀ ਡਿਪਟੀ ਸਪੀਕਰ** : ਮੈਂ ਮਾਨਯੋਗ ਮੈਂਬਰਾਂ ਅੱਗੇ ਪ੍ਰਾਰਥਨਾ ਕਰਾਂਗਾ ਕਿ ਸਾਨੂੰ ਗੱਲ ਤਾਂ ਕਿਸੇ ਦੀ ਸੁਣਨੀ ਚਾਹੀਦੀ ਹੈ । ਮੈਨੂੰ ਤਾਂ ਪਤਾ ਲੱਗਣਾ ਚਾਹੀਦਾ ਹੈ ਕਿ ਕੀ ਕਿਹਾ ਜਾ ਰਿਹਾ ਹੈ।

**ਸ੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਜਿਹੜੀ ਗੱਲ ਤੁਹਾਨੂੰ ਨਾ ਪਤਾ ਲੱਗੇ ਉਹ ਐਕਸਪੰਜ ਕਰਵਾ ਦਿਆ ਕਰੋ । (ਵਿਘਨ)

ਮੇਰੀ ਪ੍ਰਾਰਥਨਾ ਹੈ ਕਿ ਬਜਟ ਦੀਆਂ ਪ੍ਰੋਸੀਡਿੰਗਜ਼ ਚੱਲ ਰਹੀਆਂ ਹਨ ਔਰ ਇਹ ਬੜੀ ਇਮਪਾਰਟੈਂਟ ਗੱਲ ਹੈ ਤੇ ਅਸੀਂ ਇਸ ਤਰ੍ਹਾਂ ਹਾਊਸ ਦਾ ਟਾਈਮ ਵੇਸਟ ਕਰ ਰਹੇ ਹਾਂ । ਸਰਦਾਰ

**Expunged as ordered by the Chair.

[ਸ੍ਰੀ ਮਨਮੋਹਨ ਕਾਲੀਆ]

ਬਲਵੰਤ ਸਿੰਘ ਹੋਰਾਂ ਨੇ ਜ਼ੀਰੋ ਆਵਰ ਤੇ ਇਕ ਐਕਸਪਲੇਨੇਸ਼ਨ ਦਿਤੀ ਹੈ ਔਰ ਉਸ ਦਾ ਸੀ. ਐਮ. ਸਾਹਿਬ ਨੇ ਕਲੀਅਰ ਜਵਾਬ ਦਿਤਾ ਹੈ ਕਿ ਮੇਰਾ ਕੋਈ ਅਗਰ ਕੈਬਨਿਟ ਦਾ ਮਨਿਸਟਰ ਹੈ ਔਰ ਉਸ ਤੇ ਅਗਰ ਕੋਈ ਐਲੀਗੇਸ਼ਨ ਜ਼ਿੰਮੇਵਾਰੀ ਨਾਲ ਲਾਵੇਗਾ ਤਾਂ ਮੈਂ ਉਸ ਦੀ ਇਨਕੁਆਇਰੀ ਕਰਵਾਵਾਂਗਾ ਅਤੇ ਨਾਲ ਹੀ ਹਾਊਸ ਵਿਚ ਰੂਲ ਪੜ੍ਹ ਕੇ ਸੁਣਾਏ ਗਏ ਕਿ ਵਾਈਲਡ ਐਲੀਗੇਸ਼ਨ ਲਾਉਣ ਤੋਂ ਪਹਿਲਾਂ ਇਨਕੁਆਇਰੀ ਕਰ ਲਿਆ ਕਰਨ । ਸਰਦਾਰ ,ਉਮਰਾਓ ਸਿੰਘ ਨੇ ਕਿਹਾ ਖਬਰ 1978 ਦੀ ਹੈ ਔਰ ਪਰਚਾ ਪੇਸ਼ ਕੀਤਾ ਹੈ । ਇਸ ਹਾਲਤ ਵਿਚ ਮੈਂ ਸਮਝਦਾ ਹਾਂ ਕਿ ਸਰਦਾਰ ਬਲਵੰਤ ਸਿੰਘ ਜੀ ਨੇ ਬਿਆਨ ਦਿਤਾ ਹੈ ਅਤੇ ਉਸ ਤੇ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਔਰ ਉਹ ਦੋਨੋਂ ਇਸ ਵੇਲੇ ਹਾਊਸ ਵਿਚ ਮੌਜੂਦ ਨਹੀਂ ਹਨ । ਬਜਾਏ ਇਸ ਦੇ ਕਿ ਅਸੀਂ ਕੋਈ ਐਡਜਰਨਮੈਂਟ ਦੀ ਜਾਂ ਕਮੇਟੀ ਬਣਾਉਣ ਦੀ ਗੱਲ ਕਰੀਏ, ਸਾਨੂੰ ਦੇਖਣਾ ਚਾਹੀਦਾ ਹੈ ਕਿ ਸਰਦਾਰ ਬਲਵੰਤ ਸਿੰਘ ਜੀ ਔਰ ਚੀਫ ਮਨਿਸਟਰ ਸਾਹਿਬ ਕੀ ਕਹਿਣਾ ਚਾਹੁੰਦੇ ਹਨ, ਇਹ ਗੱਲ ਕੱਲ੍ਹ ਵਾਸਤੇ ਪੈਂਡਿੰਗ ਰੱਖ ਲਈ ਜਾਵੇ । (ਵਿਘਨ)

**ਆਪੋਜ਼ੀਸ਼ਨ ਵਲੋਂ ਕੁਝ ਆਵਾਜ਼ਾਂ** : ਉਨ੍ਹਾਂ ਨੂੰ ਬੁਲਾਓ, ਉਨ੍ਹਾਂ ਨੂੰ ਬੁਲਾਓ । (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ** : ਮੈਂ ਹੁਣ ਰਿਕੁਐਸਟ ਕਰਾਂਗਾ ਢੀਂਡਸਾ ਸਾਹਿਬ ਨੂੰ ਕਿ ਉਹ ਬਹਿਸ ਦਾ ਜਵਾਬ ਦੇਣ ।

(ਇਸ ਵਕਤ ਬਹੁਤ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜੇ ਸਨ)

**Voices** : No, No.

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਨੂੰ ਪਰਸਨਲ ਐਕਸਪਲੇਨੇਸ਼ਨ ਦੇਣ ਵਾਸਤੇ ਇਜਾਜ਼ਤ ਦਿਤੀ ਜਾਵੇ । (ਸ਼ੋਰ) (ਵਿਘਨ) ਤੁਸੀਂ ਇਨ੍ਹਾਂ ਨੂੰ ਇਜਾਜ਼ਤ ਦੇਈ ਜਾਂਦੇ ਹੋ ਜੋ ਮਰਜ਼ੀ ਬਕਵਾਸ ਕਰੀ ਜਾਣ । (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ** : ਅੱਗੇ ਹੀ ਸਦਨ ਦਾ ਕਾਫੀ ਸਮਾਂ ਜ਼ਾਇਆ ਹੋ ਗਿਆ ਹੈ । ਮੈਂ ਅਪੀਲ ਕਰਾਂਗਾ ਕਿ ਹੁਣ ਢੀਂਡਸਾ ਸਾਹਿਬ ਨੂੰ ਤੁਸੀਂ ਸੁਣੋ ।

**ਸਰਦਾਰ ਉਮਰਾਓ ਸਿੰਘ** : ਜਿੰਨ੍ਹਾਂ ਚਿਰ ਤੱਕ ਤੁਸੀਂ ਪਰਸਨਲ ਐਕਸਪਲੇਨੇਸ਼ਨ ਨਹੀਂ ਦੇਣ ਦੇਣੀ, ਮੈਂ ਨਹੀਂ ਬੈਠਣਾ । (ਵਿਘਨ) (ਸ਼ੋਰ)

**ਸ੍ਰੀ ਹੰਸ ਰਾਜ ਸ਼ਰਮਾ** : ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੇ ਹਾਊਸ ਦੀ ਕਾਰਵਾਈ ਚਲਾਉਣਾ ਚਾਹੁੰਦੇ ਹੋ ਤਾਂ ਬਾਦਲ ਸਾਹਿਬ ਅਤੇ ਸਰਦਾਰ ਬਲਵੰਤ ਸਿੰਘ ਹੋਰਾਂ ਨੂੰ ਹੁਣ ਇਥੇ ਆਉਣਾ ਪਵੇਗਾ, ਉਨ੍ਹਾਂ ਦੇ ਬਗੈਰ ਗੱਲ ਨਹੀਂ ਬਣਨੀ । (ਵਿਘਨ)

**Mr. Deputy Speaker** : No, no, I cannot force anybody. Are you standing on a Point of Order ?

**Sardar Umrao Singh** : Sir, I am on a Personal Explanation.

**Mr. Deputy Speaker** : I cannot allow you.

**Sardar Umrao Singh** : Under what Rule ?

**Mr. Deputy Speaker :** Under Rule 56.

**ਸਰਦਾਰ ਉਮਰਾਓ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ** . ਮੈਨੂੰ ਮੁਆਫ ਕਰਨਾ ਤੁਸੀਂ ਸਦਨ ਵਿਚ ਉਸ ਵੇਲੇ ਇਥੇ ਬੈਠੇ ਸੀ ।

So I am not responsible. I am not at fault. That was the proper opportunity for you to speak on this. I am sorry. I cannot allow you.

**Sardar Umrao Singh :** ** ** **

**Shri Hans Raj Sharma :** But I was not present at that time. You cannot say this about me.

**ਸ੍ਰੀ ਡਿਪਟੀ ਸਪੀਕਰ** : ਤੁਸੀਂ ਤਾਂ ਬੜੇ ਸਿਆਣੇ ਮੈਂਬਰ ਹੋ । ਬੈਠ ਜਾਓ ।

**ਸਰਦਾਰ ਉਮਰਾਓ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ** : ਇਹ ਤੁਹਾਡਾ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਪਰਸਨਲ ਐਕਸਪਲੇਨੇਸ਼ਨ ਦੇ ਬਾਰੇ ਮੈਂ ਤੁਹਾਨੂੰ ਡਿਸ ਅਲਾਓ ਕੀਤਾ ਹੈ । ਮੈਨੂੰ ਅਫਸੋਸ ਹੈ ਕਿ ਮੈਂ ਅਲਾਓ ਨਹੀਂ ਕਰ ਸਕਦਾ । ਹੁਣ ਮੈਂ ਸਮਝਦਾ ਹਾਂ ਕਿ ਹਾਊਸ ਦਾ ਬਹੁਤ ਸਮਾਂ ਅੱਗੇ ਹੀ ਜ਼ਾਇਆ ਹੋ ਗਿਆ ਹੈ, ਹੋਰ ਸਮਾਂ ਜ਼ਾਇਆ ਨਹੀਂ ਹੋਣਾ ਚਾਹੀਦਾ । ਇਸ ਵਾਸਤੇ I will request the hon. Members to take their seats ਔਰ ਢੀਂਡਸਾ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਬਹਿਸ ਦਾ ਜਵਾਬ ਦੇਣ। ਸਾਰੇ ਆਨਰੇਬਲ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਆਪਣੀਆਂ ਸੀਟਾਂ ਤੇ ਬੈਠਣ । (ਵਿਘਨ)

(ਇਸ ਵਕਤ ਕਈ ਆਨਰੇਬਲ ਮੈਂਬਰ ਸਾਹਿਬਾਨ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ । ਸ੍ਰੀ ਡਿਪਟੀ ਸਪੀਕਰ ਨੇ ਸਿਹਤ ਮੰਤਰੀ ਜੀ ਨੂੰ ਬੋਲਣ ਲਈ ਕਿਹਾ)

**ਸਿਹਤ ਮੰਤਰੀ** (ਸ੍ਰੀ ਦੇਸ ਰਾਜ) : ਡਿਪਟੀ ਸਪੀਕਰ ਸਾਹਿਬ, ਗੱਲ ਬੜੀ ਮੁਖਤਸਰ ਸੀ । ਕੁਝ ਦਿਨ ਪਹਿਲਾਂ ਹਾਊਸ ਵਿਚ ਕੈਨੇਡੀਅਨ ਸਾਹਿਬ ਨੇ ਇਕ ਅਖਬਾਰ ਦਾ ਹਵਾਲਾ ਦਿੰਦਿਆਂ ਹੋਇਆਂ ਦੱਸਿਆ ਸੀ ਕਿ ਰਾਜ ਸਭਾ ਵਿਚ ਇਕ ਸੁਆਲ ਹੋਇਆ ਹੈ ਜਿਸ ਦੇ ਵਿਚ ਇਕ ਸੀਨੀਅਰ ਮਨਿਸਟਰ ਇਨਵਾਲਵਡ ਹੈ ਜਿਹੜਾ ਕਿ ਜਾਪਾਨ ਏਅਰ ਲਾਈਨਜ਼ ਨਾਲ ਅਤੇ ਸਮੱਗਲਿੰਗ ਦੇ ਸਿਲਸਿਲੇ ਵਿਚ ਹਿੱਸੇਦਾਰ ਹੈ . . . (ਵਿਘਨ) (ਸ਼ੋਰ)

**Mr. Deputy Speaker**: Please listen to him. No interruption please.

**ਸਿਹਤ ਮੰਤਰੀ** : ਤੇ ਡਿਪਟੀ ਸਪੀਕਰ ਸਾਹਿਬ, ਉਸ ਸਵਾਲ ਦਾ ਹਵਾਲਾ ਦਿੰਦੇ ਹੋਇਆਂ ਇਥੇ ਹਾਊਸ ਵਿਚ ਇਹ ਮੈਟਰ ਆਇਆ ਸੀ ਕਿ ਇਸ ਦੇ ਮੁਤੱਲਕ ਰੋਸ਼ਨੀ ਪਾਈ ਜਾਵੇ । ਇਕ ਅਖਬਾਰੀ ਖਬਰ ਸੀ । ਇਸ ਦੇ ਵਿਚ ਸਭ ਆਦਮੀ ਮਾਲੂਸ ਸਨ ਮੌਜੂਦਾ ਵਜ਼ੀਰ ਸਾਹਿਬਾਨ ਵੀ ਅਤੇ ਪਹਿਲੇ ਵਜ਼ੀਰ ਸਾਹਿਬਾਨ ਵੀ ਕਿਉਂਕਿ ਇਕ ਸੀਨੀਅਰ ਵਜ਼ੀਰ ਦਾ ਹਵਾਲਾ ਸੀ । ਨਾ ਹੁਣ ਦਾ ਅਤੇ ਨਾ ਪਹਿਲੇ ਦਾ ਕੋਈ ਕਿਸੇ ਕਿਸਮ ਦਾ ਜ਼ਿਕਰ ਸੀ । ਅੱਜ ਸਰਦਾਰ ਬਲਵੰਤ ਸਿੰਘ ਜੀ ਨੇ ਉਹ ਸਵਾਲ ਅਤੇ ਉਸ ਦਾ ਜਵਾਬ ਲਿਆ ਕੇ ਪੜ੍ਹ ਦਿਤੇ । ਉਹ ਸੁਆਲ 13 ਫਰਵਰੀ, 1977

**Expunged as ordered by the Chair.

[ਸਿਹਤ ਮੰਤਰੀ]

ਨਾਲ ਸਬੰਧ ਰੱਖਦਾ ਹੈ ਇਸ ਕਰਕੇ ਮੌਜੂਦਾ ਵਜ਼ਾਰਤ ਨਾਲ ਸਬੰਧਤ ਨਹੀਂ ਹੋ ਸਕਦਾ । (ਵਿਘਨ) ਉਸ ਸੁਆਲ ਦੇ ਵਿਚ 13 ਫਰਵਰੀ, 1977 ਦਾ ਹਵਾਲਾ ਦਿਤਾ ਗਿਆ ਹੈ । ਉਸ ਵਕਤ ਸਿਰਫ ਸੁਆਲ ਅਤੇ ਉਸ ਦਾ ਜਵਾਬ ਜੋ ਰਾਜ ਸਭਾ ਵਿਚੋਂ ਆਇਆ ਦੋਨੋਂ ਪੜ੍ਹ ਕੇ ਸੁਣਾ ਦਿਤੇ ਹਨ । ਸਰਦਾਰ ਉਮਰਾਓ ਸਿੰਘ ਜੀ ਮੌਜੂਦ ਸਨ ਔਰ ਸਰਦਾਰ ਬਲਵੰਤ ਸਿੰਘ ਜੀ ਨੇ ਕਿਸੇ ਤੇ ਕੋਈ ਐਸਪਰਸ਼ਨ ਨਹੀਂ ਸੀ ਕੀਤੀ, ਕਿਸੇ ਤੇ ਇਲਜ਼ਾਮ ਨਹੀਂ ਲਗਾਇਆ ਸਿਰਫ ਇਨ੍ਹਾਂ ਹੀ ਕਿਹਾ ਹੈ, (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ** : ਮੈਂ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਅੱਗੇ ਇਹ ਬੇਨਤੀ ਕਰਾਂਗਾ ਕਿ ਆਪਣੀ ਗੱਲ ਬਾਤ ਨੂੰ ਬੰਦ ਕਰ ਦੇਣ ਔਰ ਵਜ਼ੀਰ ਸਾਹਿਬ ਦੀ ਗੱਲ ਸੁਣਨ ।

**ਸਿਹਤ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਗੁਜ਼ਾਰਿਸ਼ ਕਰ ਰਿਹਾ ਸੀ ਕਿ ਉਨ੍ਹਾਂ ਨੇ ਉਹ ਸੁਆਲ ਜਿਸ ਦਾ ਹਵਾਲਾ ਕੈਨੇਡੀਅਨ ਸਾਹਿਬ ਨੇ ਦਿਤਾ ਹੈ ਉਹ ਸੁਆਲ ਔਰ ਉਸ ਦਾ ਜਵਾਬ ਪੜ੍ਹ ਕੇ ਸੁਣਾ ਦਿਤਾ । ਕਿਸੇ ਤੇ ਕੋਈ ਐਸਪਰਸ਼ਨ ਨਹੀਂ ਕੀਤੀ, ਕਿਸੇ ਤੇ ਕੋਈ ਇਲਜ਼ਾਮ ਨਹੀਂ ਲਗਾਇਆ । ਚੂੰਕਿ 13 ਫਰਵਰੀ, 1977 ਦਾ ਸੁਆਲ ਸੀ ਇਸ ਕਰਕੇ ਸਾਡੇ ਨਾਲ ਤੁਅੱਲਕ ਨਹੀਂ ਰੱਖਦਾ ਸੀ, ਕਿਸੇ ਪੁਰਾਣੇ ਵਜ਼ੀਰ ਨਾਲ ਉਸ ਦਾ ਤੁਅੱਲਕ ਹੋ ਸਕਦਾ ਹੈ । ਔਰ ਉਹ ਵੀ ਕਿਸੇ ਸੀਨੀਅਰ ਵਜ਼ੀਰ ਨਾਲ । ** ** ** ਔਰ ਹੋਰ ਕੋਈ ਕੈਬਨਿਟ ਦਾ ਵਜ਼ੀਰ ਹੋ ਸਕਦਾ ਹੈ । ਕਿਸੇ ਤੇ ਕੋਈ ਇਲਜ਼ਾਮ ਨਹੀਂ ਲਗਾਇਆ । ਇਸ ਕਰਕੇ (ਵਿਘਨ) ਉਨ੍ਹਾਂ ਨੇ ਕਿਹਾ ਕਿ ਜਿਹੜੇ ਪੁਰਾਣੇ ਵਜ਼ੀਰ ਸਨ ਉਹ 8, 10 ਆਦਮੀ ਸਨ ਉਨ੍ਹਾਂ ਵਿਚੋਂ ਕੋਈ ਇਕ ਹੋ ਸਕਦਾ ਹੈ । ਪਰ ਕਿਸੇ ਤੇ ਕੋਈ ਇਲਜ਼ਾਮ ਨਹੀਂ ਲਗਾਇਆ । ਸਰਦਾਰ ਉਮਰਾਓ ਸਿੰਘ ਇਥੇ ਮੌਜੂਦ ਹੋਣ ਦੇ ਬਾਵਜੂਦ ਬਿਲਕੁਲ ਖਾਮੋਸ਼ ਰਹੇ । ਇਸ ਕਰਕੇ ਉਸ ਸੁਆਲ ਦੇ ਜਵਾਬ ਵਿਚ ਪਾਰਲੀਮੈਂਟ ਵਿਚ ਇਹ ਐਸ਼ੋਰੈਂਸ ਦਿਤੀ ਗਈ ਸੀ ਕਿ ਉਸ ਦੀ ਇਨਕੁਆਇਰੀ ਹੋ ਰਹੀ ਹੈ ਔਰ ਉਸ ਦੇ ਵਿਚ ਜਿਸ ਦਾ ਨਾਮ ਹੋਵੇਗਾ ਉਹ ਉਸ ਇਨਕੁਆਇਰੀ ਤੋਂ ਬਾਅਦ ਸਾਬਤ ਹੋ ਜਾਵੇਗਾ । ਹੁਣ ਆਫਟਰ ਥਾਟਸ ਆਏ, ਸਰਦਾਰ ਉਮਰਾਓ ਸਿੰਘ ਜੀ ਪਰਸਨਲ ਐਕਸਪਲੇਨੇਸ਼ਨ ਤੇ ਖੜੇ ਹੋਏ । ਮੈਨੂੰ ਕਿਸੇ ਦੀ ਪਰਸਨਲ ਐਕਸਪਲੇਨੇਸ਼ਨ ਵਿਚ ਕੋਈ ਇਤਰਾਜ਼ ਨਹੀਂ ਅਗਰ ਕਿਸੇ ਤੇ ਕਿਚੱੜ ਉਠਦਾ ਹੈ ਤਾਂ ਉਹ ਸਫਾਈ ਦੇ ਸਕਦਾ ਹੈ । (ਵਿਘਨ) ਮੈਂ ਸਮਝਦਾ ਹਾਂ ਕਿ ਉਸ ਵਕਤ ਦੀ ਬਹਿਸ ਦੇ ਮੁਤਾਬਕ ਸਰਦਾਰ ਉਮਰਾਓ ਸਿੰਘ ਜੀ ਦਾ ਤਅਸਰਾਤ ਇਹ ਸੀ ਕਿ ਕਿਸੇ ਕਿਸਮ ਦਾ ਕਿਚੱੜ ਕਿਸੇ ਤੇ ਨਹੀਂ ਇਸ ਵਾਸਤੇ ਉਨ੍ਹਾਂ ਨੇ ਮੁਨਾਸਬ ਨਹੀਂ ਸਮਝਿਆ । ਬਾਅਦ ਵਿਚ ਪਤਾ ਨਹੀਂ ਉਨ੍ਹਾਂ ਨੇ ਐਜੀਟੇਟ ਮਹਿਸੂਸ ਕੀਤਾ (ਵਿਘਨ) ਡਿਪਟੀ ਸਪੀਕਰ ਸਾਹਿਬ, ਸੁਆਲ ਸਿਰਫ ਇਤਨਾ ਸੀ । ਉਹ ਅਖਬਾਰ ਲੈ ਕੇ ਆਏ ਉਨ੍ਹਾਂ ਨੇ ਇਹ ਸਬਤ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਉਹ 13 ਫਰਵਰੀ, 1978 ਦੀ ਅਖਬਾਰ ਹੈ । ਮੇਰਾ ਗੁਜ਼ਾਰਿਸ਼ ਕਰਨ ਦਾ ਮਕਸਦ ਇਹ ਸੀ ਕਿ ਇਨਕੁਆਇਰੀ ਹੋ ਰਹੀ ਹੈ । ਸਾਡੇ ਸਾਥੀਆਂ ਵਿਚੋਂ ਜੇ ਕਿਸੇ ਦਾ ਹੱਥ ਪਾਇਆ ਜਾਏਗਾ, ਮੇਰੇ ਪੁਰਾਣੇ ਸਾਥੀਆਂ ਵਿਚੋਂ ਜੇ ਕੋਈ ਮੁਲਜ਼ਮ ਪਾਇਆ ਗਿਆ ਜਾਂ ਕੋਈ ਮੁਜਰਮ ਪਾਇਆ ਗਿਆ ਤਾਂ ਉਹ ਸਾਡੇ ਸਾਹਮਣੇ ਆ ਜਾਵੇਗਾ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਮੈਂ ਮੈਂਬਰ ਸਾਹਿਬਾਨ ਦੇ ਗਿਆਤ ਵਾਸਤੇ ਦੱਸਣਾ ਚਾਹੁੰਦਾ ਹਾਂ ਕਿ ਰੂਲ 56 is very clear ਅਤੇ ਇਸ ਵਿਚ ਹੈ ਕਿ 'earliest possible opportunity' ਤੇ ਪਰਸਨਲ ਐਕਸਪਲੇਨੇਸ਼ਨ ਕੀਤਾ ਜਾਵੇ ।

**Expunged as ordered by the Chair.

ਚੂੰਕਿ ਸਰਦਾਰ ਉਮਰਾਓ ਸਿੰਘ ਹਾਊਸ ਵਿਚ ਬੈਠੇ ਹੋਏ ਸਨ, ਇਨ੍ਹਾਂ ਨੂੰ ਇਸ ਵੇਲੇ ਇਹ ਗੱਲ ਹਾਊਸ ਵਿਚ ਕਰਨੀ ਚਾਹੀਦੀ ਸੀ । ਉਨ੍ਹਾਂ ਨੂੰ ਹੁਣ ਉਸ ਬਿਨਾਹ ਤੇ ਬੋਲਣ ਦੀ ਇਜਾਜ਼ਤ ਨਹੀਂ ਦਿਤੀ ਜਾਂਦੀ । (ਵਿਘਨ)

**ਸਰਦਾਰ ਉਮਰਾਓ ਸਿੰਘ** : ਮੇਰੇ ਕੋਲ ਉਸ ਵਕਤ ਅਖਬਾਰ ਨਹੀਂ ਸੀ ।

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਹੜੇ ਸੈਂਟੀਮੈਂਟਸ ਮੰਤਰੀ ਸਾਹਿਬ, ਸ੍ਰੀ ਦੇਸ ਰਾਜ ਜੀ, ਨੇ ਐਕਸਪ੍ਰੈਸ ਕੀਤੇ ਹਨ ਮੈਂ ਉਨ੍ਹਾਂ ਨਾਲ ਬਹੁਤ ਹੱਦ ਤੱਕ ਸਹਿਮਤ ਹਾਂ ਔਰ ਇਥੇ ਸਪਿਰਿਟ ਵਿਚ ਇਹ ਮਾਮਲਾ ਸੁਲਝਾਉਣਾ ਚਾਹੀਦਾ ਹੈ । ਸਰਦਾਰ ਉਮਰਾਓ ਸਿੰਘ ਜੀ ਅਖਬਾਰ ਲੱਭਣ ਚਲੇ ਗਏ, ਮੈਂ ਇਸ ਗੱਲ ਵਿਚ ਨਹੀਂ ਜਾਣਾ ਚਾਹੁੰਦਾ । ਇਹ ਜਿਹੜੀ ਅਖਬਾਰ ਦੀ ਮਿਸਪ੍ਰਿੰਟਿੰਗ ਹੋਈ ਹੈ ਇਨ੍ਹਾਂ ਨੇ 'ਨਵਾਂ ਜ਼ਮਾਨਾ' ਨੂੰ ਫੋਰਜ ਕੀਤਾ ਹੈ। ਮੈਂ ਇਸ ਵਿਚ ਵੀ ਨਹੀਂ ਜਾਣਾ ਚਾਹੁੰਦਾ ਕਿ ਉਸ ਵਿਚ ਸਾਰੀਆਂ ਖਬਰਾਂ 1978 ਦੀਆਂ ਲਗੀਆਂ ਹੋਈਆਂ ਹਨ ਜਾਂ 1977 ਦੀਆਂ ਹਨ । ਡਿਪਟੀ ਸਪੀਕਰ ਸਾਹਿਬ, ਮੇਰੀ ਤਜਵੀਜ਼ ਇਹ ਹੈ ਕਿ ਇਸ ਅਖਬਾਰ ਵਿਚ ਇਹ ਗੱਲ ਲਿਖੀ ਹੈ ਕਿ ਕੁਝ ਮੁਲਜ਼ਮ ਫੜੇ ਗਏ ਹਨ। ਉਨ੍ਹਾਂ ਨੇ ਉਸ ਮਨਿਸਟਰ ਦਾ ਨਾਂ ਲੈ ਦਿਤਾ ਹੈ । ਇਹ ਐਸ਼ੋਰੈਂਸ ਦੇ ਦੇਣ ਕਿ ਤਿੰਨ ਦਿਨਾਂ ਦੇ ਅੰਦਰ ਅੰਦਰ ਰਾਜ ਸਭਾ ਤੋਂ ਪਤਾ ਕਰਕੇ ਦੱਸਣਗੇ ਕਿ ਉਹ ਕਿਹੜਾ ਮਨਿਸਟਰ ਹੈ । ਇਹ ਨਾਂ ਪਤਾ ਕਰਕੇ ਦੱਸਣ ਕਿ ਉਹ ਹੁਣ ਦੀ ਸਰਕਾਰ ਦਾ ਮਨਿਸਟਰ ਹੈ ਜਾਂ ਕੋਈ ਐਕਸ-ਮਨਿਸਟਰ ਹੈ। ਇਸ ਦੇ ਵਿਚ ਲਿਖਿਆ ਗਿਆ ਹੈ ਕਿ ਕੁਝ ਮੁਲਜ਼ਮ ਫੜੇ ਗਏ ਹਨ । ਉਨ੍ਹਾਂ ਨੇ ਮਨਿਸਟਰ ਦਾ ਨਾਂ ਲੈ ਦਿਤਾ ਹੈ । ਇਹ ਐਸ਼ੋਰੈਂਸ ਦੇ ਦੇਣ ਕਿ ਤਿੰਨ ਦਿਨਾਂ ਦੇ ਅੰਦਰ ਅੰਦਰ ਨਾਂ ਪਤਾ ਕਰਕੇ ਦੱਸ ਦੇਣਗੇ, ਅਸੀਂ ਚੁਪ ਕਰ ਜਾਂਦੇ ਹਾਂ ।

---

## PERSONAL EXPLANATION BY SHRI HANS RAJ SHARMA

**ਸ੍ਰੀ ਡਿਪਟੀ ਸਪੀਕਰ** : ਸ੍ਰੀ ਹੰਸ ਰਾਜ ਸ਼ਰਮਾ ਆਨ ਏ ਪਰਸਨਲ ਐਕਸਪਲੇਨੇਸ਼ਨ ।

**ਸ੍ਰੀ ਹੰਸ ਰਾਜ ਸ਼ਰਮਾ** : ਡਿਪਟੀ ਸਪੀਕਰ ਸਾਹਿਬ, ਮੈਂ ਨਿਹਾਇਤ ਅਦਬ ਨਾਲ ਕਹਿਣਾ ਚਾਹੁੰਦਾ ਹਾਂ ਕਿ ਐਨੇ ਸਮੇਂ ਤੋਂ ਅਸੀਂ ਇਕ ਦੂਸਰੇ ਨੂੰ ਜਾਣਦੇ ਹਾਂ, ਕਦੇ ਖੱਪ ਨਹੀਂ ਮੈਂ ਪਾਈ । ਮੈਂ ਉਸ ਵੇਲੇ ਹਾਊਸ ਵਿਚ ਹਾਜ਼ਰ ਨਹੀਂ ਸੀ । ਮੈਂ ਬਾਹਰੋਂ ਆ ਰਿਹਾ ਸੀ । ਪਹਿਲੇ ਮੈਨੂੰ ਸਰਦਾਰ ਬਲਵੰਤ ਸਿੰਘ ਮਿਲੇ । ਮੈਂ ਉਨ੍ਹਾਂ ਨੂੰ ਪੁੱਛਿਆ ਕਿ ਕੀ ਮਾਮਲਾ ਹੈ । ਇਨ੍ਹਾਂ ਨੇ ਕਿਹਾ ਕਿ ਮੈਂ ਰਾਜ ਸਭਾ ਦਾ ਸਵਾਲ ਪੜ੍ਹ ਦਿਤਾ ਹੈ । ਮੈਂ ਪੰਜ ਸੱਤ ਵਜ਼ੀਰਾਂ ਦੇ ਨਾਂ ਲੈ ਦਿਤੇ ਹਨ । ਕਿਸੇ ਇਕ ਦਾ ਨਾਂ ਨਹੀਂ ਲਿਆ । ਉਸ ਤੋਂ ਬਾਅਦ ਮੈਨੂੰ ਸਰਦਾਰ ਉਮਰਾਓ ਸਿੰਘ ਮਿਲੇ ਉਨ੍ਹਾਂ ਨੇ ਮੈਨੂੰ ਦੱਸਿਆ ਕਿ ਅਖਬਾਰ ਤਾਂ 1978 ਦਾ ਹੈ । ਜਦੋਂ ਮੈਂ ਹਾਊਸ ਅੰਦਰ ਆਇਆ ਤਾਂ ਸਰਦਾਰ ਬੇਅੰਤ ਸਿੰਘ ਬੋਲ ਰਹੇ ਸਨ । ਤੁਹਾਨੂੰ ਯਾਦ ਹੋਣਾ ਹੈ । ਮੈਂ ਉਸੇ ਵੇਲੇ ਪਰਸਨਲ ਐਕਸਪਲੇਨੇਸ਼ਨ ਦੀ ਇਜਾਜ਼ਤ ਮੰਗੀ । ਮੈਂ ਕਿਹਾ ਕਿ 7, 8 ਨਾਂ ਲਏ ਗਏ ਹਨ ਜਿਨ੍ਹਾਂ ਦੇ ਵਿੱਚ ਮੇਰਾ ਨਾਂ ਵੀ ਹੈ । ਮੈਂ ਤਾਂ ਇਹ ਕਹਿੰਦਾ ਹਾਂ ਕਿ ਭਾਵੇਂ ਇਧਰਲਾ ਵਜ਼ੀਰ ਹੋਵੇ ਜਾਂ ਮੌਜੂਦਾ ਹੋਵੇ , ਗੁਰਦੇਵ ਸਿੰਘ ਕਮਿਸ਼ਨ ਬੈਠਾ ਹੈ, ਉਸ ਦੇ ਸਾਹਮਣੇ ਕੇਸ ਭੇਜ ਦਿਓ ਤਾਂ ਕਿ ਸਫਾਈ ਪੇਸ਼ ਹੋ ਜਾਵੇ, ਜਾਂ ਇਹ ਉਸ ਵਜ਼ੀਰ ਦਾ ਨਾਂ ਦੱਸਣ ਕਿ ਉਹ ਵਜ਼ੀਰ ਕੌਣ ਹੈ ?

---

## ALLEGATIONS LEVELLED AGAINST A MINISTER
(*Resumption*)

**ਆਬਕਾਰੀ ਅਤੇ ਕਰ ਮੰਤਰੀ** (ਸ੍ਰੀ ਹਿੱਤ ਅਭਿਲਾਸ਼ੀ) : ਡਿਪਟੀ ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਰਦਾਰ ਬਲਵੰਤ ਸਿੰਘ ਨੇ ਇਕ ਬੜਾ ਅਥੈਂਟੀਕੇਟਿਡ ਡਾਕੂਮੈਂਟ, ਰਾਜ ਸਭਾ ਦਾ ਅਨਸਟਾਰਡ ਸਵਾਲ ਜਿਹੜਾ ਕਿ ਮੰਗਲਵਾਰ 14 ਮਾਰਚ ਲਈ ਐਡਮਿਟਿਡ ਹੈ, ਪੜ੍ਹ ਕੇ ਹਾਊਸ ਨੂੰ ਦੱਸਿਆ ਹੈ । ਇਹ ਉਰਿਜਨਲ ਸਵਾਲਾਂ ਦੀ ਰਾਜ ਸਭਾ ਦੀ ਲਿਸਟ ਹੈ ।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਅਖਬਾਰ ਵਿਧਾਨ ਸਭਾ ਦੀ ਲਾਇਬਰੇਰੀ ਵਿਚੋਂ ਹੀ ਕਢਾ ਕੇ ਲਿਆਇਆ ਹਾਂ ।

**ਆਬਕਾਰੀ ਅਤੇ ਕਰ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਸਵਾਲ ਅਤੇ ਉਸ ਦਾ ਜਵਾਬ ਦੋਨੋਂ ਡਾਕੂਮੈਂਟਸ ਹਨ ।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਸਾਨੂੰ ਤੁਸੀਂ ਬੋਲਣ ਨਹੀਂ ਦਿੰਦੇ ਇਨ੍ਹਾਂ ਨੂੰ ਕਿਉਂ ਬੋਲਣ ਦੀ ਇਜਾਜ਼ਤ ਦਿੰਦੇ ਹੋ ।

**ਆਬਕਾਰੀ ਤੇ ਕਰ ਮੰਤਰੀ** : ਮਿਸ-ਪ੍ਰਿੰਟ ਇਕ ਜਗ੍ਹਾ ਹੋ ਸਕਦਾ ਹੈ, ਦੋਨੋਂ ਜਗ੍ਹਾਂ ਨਹੀਂ ਹੋ ਸਕਦਾ । ਜਿਹੜਾ ਇਸ ਸਵਾਲ ਦਾ ਜਵਾਬ ਹੈ ਉਸ ਦੇ ਵਿਚ ਵੀ 1977 ਲਿਖਿਆ ਹੋਇਆ ਹੈ । ਦੋਨੋਂ ਡਾਕੂਮੈਂਟਸ ਮੇਰੇ ਪਾਸ ਹਨ ਜਾਂ ਤਾਂ ਇਹ ਇਸ ਨੂੰ ਚੈਲੇਂਜ ਕਰਨ । ਅਖਬਾਰਾਂ ਦੀ ਅਥੈਂਟੇਸਿਟੀ ਨਹੀਂ ਮੰਨੀ ਜਾ ਸਕਦੀ । ਇਹ ਚੀਜ਼ ਸਪੱਸ਼ਟ ਹੈ । ਕਹੋ ਤਾਂ ਮੈਂ ਸਦਨ ਦੇ ਰਿਕਾਰਡ ਤੇ ਪਲੇਸ ਕਰਨ ਨੂੰ ਤਿਆਰ ਹਾਂ ।

**ਸ੍ਰੀ ਡਿਪਟੀ ਸਪੀਕਰ** : ਮੈਂ ਸਮਝਦਾ ਹਾਂ ਕਿ ਇਸ ਮਸਲੇ ਤੇ ਬਹੁਤ ਗੱਲ ਬਾਤ ਹੋ ਗਈ ਹੈ। ਜਿਹੜੇ ਇਹ ਮਹਿਸੂਸ ਕਰਦੇ ਹਨ ਕਿ ਅਸੀਂ ਐਗਰੀਵਡ ਹਾਂ ਉਹ ਆਨਰੇਬਲ ਸਪੀਕਰ ਨੂੰ ਜਾਂ ਮੈਨੂੰ ਚੈਂਬਰ ਵਿਚ ਆ ਕੇ ਮਿਲ ਲੈਣ । ਇਹ ਮਾਮਲਾ ਹੁਣ ਕਲੋਜ਼ ਕਰਨਾ ਚਾਹੀਦਾ ਹੈ । ਮੈਂ ਸਦਨ ਦਾ ਹੁਣ ਹੋਰ ਟਾਈਮ ਜ਼ਾਇਆ ਨਹੀਂ ਹੋਣ ਦੇਣਾ । ਮੈਂ ਸਰਦਾਰ ਸੁਖਦੇਵ ਸਿੰਘ ਢੀਂਡਸਾ ਨੂੰ ਰਿਕੁਐਸਟ ਕਰਾਂਗਾ ਕਿ ਉਹ ਹੁਣ ਰਿਪਲਾਈ ਦੇਣ ।

(ਇਸ ਸਮੇਂ ਮਾਨਯੋਗ ਮੈਂਬਰ ਸਾਹਿਬਾਨ ਸਰਦਾਰ ਗੁਰਦਰਸ਼ਨ ਸਿੰਘ, ਚੌਧਰੀ ਕਾਂਸ਼ੀ ਰਾਮ, ਡਾਕਟਰ ਕੇਵਲ ਕ੍ਰਿਸ਼ਨ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਪੁਆਇੰਟ ਆਫ ਆਰਡਰ ਰੇਜ਼ ਕਰਨ ਦੀ ਮੰਗ ਕਰ ਰਹੇ ਸਨ)। (ਵਿਘਨ) (ਸ਼ੋਰ)

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਮੇਰੀ ਪਰਪੋਜ਼ਲ ਦਾ ਜਵਾਬ ਦਿਓ ।

## EXTENSION OF TIME OF THE SITTING

**ਸ੍ਰੀ ਡਿਪਟੀ ਸਪੀਕਰ** : ਮੈਂ ਇਸ ਦਾ ਜਵਾਬ ਕਈ ਦਫਾ ਦੇ ਦਿਤਾ ਹੈ । ਤੁਸੀਂ ਆਨਰੇਬਲ ਸਪੀਕਰ ਨੂੰ ਮਿਲ ਲੈਣਾ ਜਾਂ ਫਿਰ ਮੈਨੂੰ ਮਿਲ ਲੈਣਾ । ਮੈਂ ਮਹਿਸੂਸ ਕਰਦਾ ਹਾਂ ਕਿ ਵਕਤ ਬਹੁਤ ਜ਼ਿਆਦਾ ਹੋ ਗਿਆ ਹੈ । ਅਗਰ ਹਾਊਸ ਦੇ ਸਾਰੇ ਆਨਰੇਬਲ ਮੈਂਬਰ ਐਗਰੀ ਕਰਨ ਤਾਂ ਹਾਊਸ ਦਾ ਸਮਾਂ, ਅਸੀਂ ਐਕਸਟੈਂਡ ਕਰ ਦੇਈਏ ।

(ਆਵਾਜ਼ਾਂ : ਹਾਂ ਜੀ)

(ਆਪੋਜ਼ੀਸ਼ਨ ਬੈਂਚਾਂ ਵੱਲੋਂ 'ਨੋ' ਨੋ' ਦੀਆਂ ਆਵਾਜ਼ਾਂ । ਹਾਉਸ ਐਡਜਰਨ ਕਰੋ ਦੀਆਂ ਆਵਾਜ਼ਾਂ )

**ਸ਼੍ਰੀ ਡਿਪਟੀ ਸਪੀਕਰ :** ਹਾਉਸ ਦਾ ਸਮਾਂ ਅੱਧੇ ਘੰਟੇ ਲਈ ਵਧਾਇਆ ਜਾਂਦਾ ਹੈ। ਮੈਂ ਢੀਂਡਸਾ ਸਾਹਿਬ ਨੂੰ ਕਹਾਂਗਾ ਕਿ ਉਹ ਆਪਣੀ ਸਪੀਚ ਸ਼ੁਰੂ ਕਰਨ ।

## WALK-OUT

**Comrade Satya Pal Dang :** Since you are not prepared to accept any fair proposal to trace out the culprits, as a protest against this attitude of yours, we stage a walk-out.

(At this stage C.P.I., Congress(I) and Congress Members present in the House staged a Walk-out)

**ਚੌਧਰੀ ਕਾਂਸ਼ੀ ਰਾਮ :** ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਜੋ ਕੁਝ ਚੇਅਰ ਦੀ ਬਗੈਰ ਪਰਮਿਸ਼ਨ ਦੇ ਕਿਹਾ ਜਾ ਰਿਹਾ ਹੈ, ਇਹ ਰਿਕਾਰਡ ਦਾ ਹਿੱਸਾ ਨਾ ਬਣੇ । ਢੀਂਡਸਾ ਜੀ, ਹੁਣ ਤੁਸੀਂ ਆਪਣੀ ਸਪੀਚ ਸ਼ੁਰੂ ਕਰੋ ।

**ਸਰਦਾਰ ਸਰਦਾਰ ਸਿੰਘ ਕੋਹਲੀ** : ਡਿਪਟੀ ਸਪੀਕਰ ਸਾਹਿਬ, ਮੈਂ ਕਈ ਵਾਰੀ ਖੜਾ ਹੋਇਆ ਹਾਂ ਤੁਸੀਂ ਮੈਨੂੰ ਬੋਲਣ ਲਈ ਟਾਈਮ ਨਹੀਂ ਦਿਤਾ । ਟਰਾਂਸਪੋਰਟ ਦੀ ਮੰਗ ਹੈ, ਮੈਨੂੰ ਇਸ ਤੇ ਬੋਲਣ ਲਈ ਸਮਾਂ ਦਿਤਾ ਜਾਵੇ ।

## CHANGE IN TIME OF THE SITTING OF THE 27TH MARCH, 1978

**ਸ਼੍ਰੀ ਡਿਪਟੀ ਸਪੀਕਰ** : ਮੈਂ ਇੱਕ ਖਾਸ ਪੁਆਇੰਟ ਹਾਉਸ ਦੇ ਮੈਂਬਰਾਂ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਸੋਮਵਾਰ ਵਾਲੇ ਦਿਨ ਨੋਟਿਸ ਇਹ ਜਾਰੀ ਹੋਇਆ ਹੈ ਕਿ ਰਾਜ ਸਭਾ ਦੀਆਂ ਸੀਟਾਂ ਦੀ ਅਲੈਕਸ਼ਨ ਹੋਣੀ ਹੈ । ਇਸ ਲਈ ਜੇ ਤੁਹਾਡੀ ਮਰਜ਼ੀ ਹੋਵੇ ਤਾਂ ਉਸ ਦਿਨ ਅਸੀਂ ਸਵੇਰੇ 11.00 ਵਜੇ ਮੀਟ ਕਰ ਲਈਏ ।

Is it the pleasure of the House that the House should meet at 11.00 A.M. on Monday, the 27th March, 1978 ?

**Voices :** Yes, yes.

**Mr. Deputy Speaker :** The House will meet at 11.00 A.M. on Monday, the 27th March, 1978.

## DISCUSSION AND VOTING ON DEMANDS FOR GRANTS FOR THE YEAR 1978-79 (*Resumption*)

**ਸਰਦਾਰ ਸਰਦਾਰ ਸਿੰਘ ਕੋਹਲੀ** (ਪਟਿਆਲਾ ਸ਼ਹਿਰ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਟਰਾਂਸਪੋਰਟ ਦੀ ਮੰਗ ਤੇ ਬੋਲਣ ਲਈ ਸਮਾਂ ਦਿਤਾ ਹੈ ।

**Expunged as ordered by the Chair,

[ਸਰਦਾਰ ਸਰਦਾਰ ਸਿੰਘ ਕੋਹਲੀ]

ਜਦੋਂ ਸਾਰਾ ਪੰਜਾਬ ਇਕੱਠਾ ਸੀ ਉਦੋਂ ਇਕ ਟਰੱਕ ਨੂੰ 1,800 ਰੁਪਏ ਟੈਕਸ ਦੇਣਾ ਪੈਂਦਾ ਸੀ। ਹੁਣ ਪੰਜਾਬ ਚਾਰ ਹਿੱਸਿਆਂ ਵਿਚ ਵੰਡਿਆ ਗਿਆ ਹੈ । ਕੁਝ ਇਲਾਕਾ ਹਿਮਾਚਲ ਲੈ ਗਿਆ ਹੈ, ਕੁਝ ਹਰਿਆਣਾ ਲੈ ਗਿਆ ਹੈ ਅਤੇ ਕੁਝ ਰਾਜਸਥਾਨ ਵਿਚ ਚਲਾ ਗਿਆ ਹੈ । ਉਸ ਵਕਤ ਪੰਜਾਬ ਵਿਚ 7,000 ਟਰੱਕ ਸਨ ਪਰ ਹੁਣ ਇਥੇ 14,000 ਟਰੱਕ ਹਨ । ਉਸ ਵੇਲੇ ਟਰੱਕ ਦੀ ਕੀਮਤ 51,000 ਰੁਪਏ ਸੀ । ਹੁਣ ਟਰੱਕ ਦੀ ਕੀਮਤ 1,15,000 ਰੁਪਏ ਹੈ । ਅੱਜ ਕੀਮਤ ਲੱਗਭਗ ਤਿੰਨ ਗੁਣਾ ਵੱਧ ਗਈ ਹੈ । ਅੱਜ ਜਦੋ ਅਸੀਂ ਟਰੱਕ ਲੈਣ ਲਈ ਕਰਜ਼ਾ ਲੈਂਦੇ ਹਾਂ ਤਾਂ ਸਾਨੂੰ ਤਿੰਨ ਜਾਂ ਚਾਰ ਕਿਸ਼ਤਾਂ ਦੇਣੀਆਂ ਪੈਂਦੀਆਂ ਹਨ । ਇੱਕ ਕਿਸ਼ਤ ਦਾ ਵਿਆਜ਼ ਕੋਈ 3,600 ਰੁਪਏ ਪੈਂਦਾ ਹੈ । ਅੱਜ ਸਾਰੇ ਪੰਜਾਬ ਵਿਚ ਇਸ ਸਬੰਧ ਵਿਚ ਕੋਈ ਕਮੇਟੀ ਬਿਠਾ ਲਓ । ਟਰੱਕਾਂ ਵਾਲਿਆਂ ਦੀਆਂ ਤਿੰਨ ਤਿੰਨ ਕਿਸ਼ਤਾਂ ਟੁਟੀਆਂ ਹਨ । ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਸਾਡੇ ਤੇ ਇਕ ਬੜਾ ਭਾਰੀ ਬੋਝ ਹੈ । ਬੀਬੀ ਇੰਦਰਾ ਗਾਂਧੀ ਦੇ ਵੇਲੇ ਵੀ ਸਾਡੇ ਟਰੱਕ ਫੜੇ ਜਾਂਦੇ ਰਹੇ । ਫਿਰ ਸੰਜੇ ਗਾਂਧੀ ਆਇਆ । (ਇਸ ਸਮੇ ਮਾਈਕ ਬੰਦ ਹੋਣ ਕਾਰਣ ਚੰਗੀ ਤਰ੍ਹਾਂ ਸੁਣਾਈ ਨਾ ਦਿਤਾ) ਹੁਣ ਜਨਤਾ ਸਰਕਾਰ ਆਈ ਹੈ, ਬੜੀ ਖੁਸ਼ੀ ਦੀ ਗੱਲ ਹੈ ਪਰ ਮੈ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਟਰੱਕਾਂ ਵਾਲਿਆਂ ਤੇ ਰਹਿਮ ਕਰੋ । ਅਗਰ ਸਰਕਾਰ ਧਿਆਨ ਨਹੀਂ ਕਰੇਗੀ ਤਾਂ ਉਨ੍ਹਾਂ ਦੀ ਹੜਤਾਲ ਹੋਵੇਗੀ । ਹੜਤਾਲ ਪੰਜਾਬ ਵਿਚ ਹੀ ਨਹੀ ਹੋਵੇਗੀ, ਹਰਿਆਣੇ ਵਿਚ ਵੀ ਹੋਵੇਗੀ ਔਰ ਸਾਰੇ ਹਿੰਦੁਸਤਾਨ ਵਿਚ ਹੋਵੇਗੀ । ਤੁਸੀਂ ਅੱਗੇ ਨਾਲੋਂ ਦੋ ਗੁਣਾਂ ਟੈਕਸ ਦਾ ਬੋਝ ਪਾ ਦਿਤਾ ਹੈ । ਇਹ ਉਹ ਟਰੱਕਾਂ ਵਾਲੇ ਹਨ ਜਿਹੜੇ ਕਿ ਅਗਰ ਕੋਈ ਮਰ ਜਾਂਦਾ ਹੈ ਤਾਂ ਉਸ ਲਈ ਲੱਕੜੀਆਂ ਫਰੀ ਢੋਂਦੇ ਹਨ, ਮਕਾਨ ਬਣਾਉਂਦਾ ਹੈ ਤਾਂ ਸਾਮਾਨ ਢੋਂਦੇ ਹਨ । ਸੰਨ 1972 ਦੇ ਦੌਰਾਨ ਅਸੀ ਸੱਤ ਸੱਤ ਘੰਟੇ ਅਮਿਊਨਿਸ਼ਨ ਢੋਦੇ ਰਹੇ । ਅਸੀ ਇਹ ਕੋਈ ਅਹਿਸਾਨ ਨਹੀ ਕੀਤਾ ਅਸੀ ਜਨਤਾ ਦੀ ਖਿਦਮਤ ਕੀਤੀ ਹੈ । ਫਿਰ ਡਿਪਟੀ ਸਪੀਕਰ ਸਾਹਿਬ, ਤੁਸੀਂ ਵੇਖ ਲਵੋ ਕਿ ਪਹਿਲਾਂ ਹੀ ਸਾਡੇ ਤੇ ਕਿਤਨੇ ਟੈਕਸ ਹਨ। ਜਦੋ ਅਸੀ ਟਰੱਕ ਲੈ ਕੇ ਚਲਦੇ ਹਾਂ ਤਾਂ ਥਾਂ ਥਾਂ ਤੇ ਟੈਕਸ ਦੇਣਾ ਪੈਂਦਾ ਹੈ, ਪਹਿਲਾਂ ਹਰਿਆਣਾ ਹੈ, ਫਿਰ ਦਿੱਲੀ ਹੈ, ਇਸ ਤਰ੍ਹਾਂ ਕਈ ਥਾਈਂ ਹੀ ਸਾਨੂੰ ਟੈਕਸ ਦੇਣਾ ਪੈਂਦਾ ਹੈ । ਮੇਰੀ ਬੇਨਤੀ ਹੈ ਕਿ ਇਹ ਟੈਕਸ ਹੋਰ ਲਗਾ ਦੇਣਾ ਠੀਕ ਨਹੀਂ ਹੈ, ਇਹ ਨਹੀ ਹੋਣਾ ਚਾਹੀਦਾ। ਇਥੇ ਹੀ ਬੱਸ ਨਹੀਂ ਹੈ, ਇਕ ਹੋਰ ਟੈਕਸ ਲਗਾ ਦਿਤਾ ਹੈ । ਉਹ ਟੈਕਸ ਹੈ ਤਿੰਨ ਰੁਪਏ ਅਸੀ ਖੰਨੇ ਦਿੰਦੇ ਹਾਂ, ਤਿੰਨ ਰੁਪਏ ਗੋਬਿੰਦਗੜ੍ਹ ਦਿੰਦੇ ਹਾਂ ਔਰ ਇਸੇ ਤਰ੍ਹਾਂ ਹੀ ਅੰਮ੍ਰਿਤਸਰ ਦਿੰਦੇ ਹਾਂ । ਇਸ ਤਰ੍ਹਾਂ ਅੰਮ੍ਰਿਤਸਰ ਤੱਕ ਪੁਜਣ ਵਾਸਤੇ ਹੀ ਸਾਡਾ 30, 40 ਰੁਪਏ ਟੋਲ ਟੈਕਸ ਲੱਗ ਜਾਂਦਾ ਹੈ ਇਥੇ ਹੀ, ਡਿਪਟੀ ਸਪੀਕਰ ਸਾਹਿਬ, ਬੱਸ ਨਹੀਂ ਹੈ, ਪੁਲਿਸ ਦੀ ਕੁਰੱਪਸ਼ਨ ਦੀ ਵੀ ਗੱਲ ਹੈ । ਅਸੀਂ ਧੰਨਵਾਦ ਕਰਦੇ ਹਾਂ ਕਿ ਇਸ ਸਰਕਾਰ ਨੇ ਉਨ੍ਹਾਂ ਤੋਂ ਸਾਨੂੰ ਬਚਾ ਦਿਤਾ ਹੈ, ਪਰ ਇਸ ਦਾ ਮਤਲਬ ਇਹ ਨਹੀਂ ਹੈ ਕਿ ਤੁਸੀਂ ਹੋਰ ਟੈਕਸ ਲਗਾ ਦਿਓ ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਵਾਈਂਡ ਅੱਪ ਕਰੋ ਜੀ ।

**ਸਰਦਾਰ ਸਰਦਾਰ ਸਿੰਘ ਕੋਹਲੀ** : ਮੇਰੇ ਸ਼ਹਿਰ ਵਿਚ 500 ਟਰੱਕ ਹਨ । ਉਨ੍ਹਾਂ ਦੀਆਂ ਦਸ ਹਜ਼ਾਰ ਵੋਟਾਂ ਬਣਦੀਆਂ ਹਨ । ਮੈਂ ਦਸ ਹਜ਼ਾਰ ਵੋਟਾਂ ਦਾ ਨੁਮਾਇੰਦਾ ਹਾਂ । ਮੇਰਾ ਹੱਕ ਬਣਦਾ ਹੈ ਕਿ ਮੈਂ ਉਨ੍ਹਾਂ ਦੀਆਂ ਤਕਲੀਫਾਂ ਸਰਕਾਰ ਦੇ ਸਾਹਮਣੇ ਰੱਖਾਂ । ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਹ ਟਰੱਕਾਂ ਵਾਲੇ ਤੁਹਾਡੇ ਸੇਵਾਦਾਰ ਹਨ । ਕਿਸੇ ਨੇ ਜ਼ਮੀਨ ਵੇਚੀ, ਕਿਸੇ ਨੇ ਜਨਾਨੀ ਦੀਆਂ ਟੂੰਬਾਂ ਵੇਚੀਆਂ ਔਰ ਟਰੱਕ ਲਏ । ਅੱਜ ਲੱਖ ਰੁਪਏ ਤੋਂ ਉਪਰ ਦਾ ਟਰੱਕ ਆਉਂਦਾ

ਹੈ। ਬੜੀਆਂ ਮੁਸੀਬਤਾਂ ਨਾਲ ਪਹਿਲੇ ਹੀ ਟੈਕਸ ਦੇ ਰਹੇ ਹਾਂ। (ਵਿਘਨ) ਤਿੰਨ ਤਿੰਨ ਮਹੀਨੇ ਖੜੇ ਦੇ ਟਰੱਕ ਦੇ ਪੈਸੇ ਦੇਣੇ ਪੈਂਦੇ ਹਨ। ਇਸ ਕਰਕੇ ਮੈਂ ਸਰਕਾਰ ਨੂੰ ਕਹਾਂਗਾ ਕਿ ਟਰੱਕਾਂ ਵਾਲਿਆਂ ਦੀ ਬੜੀ ਗੰਭੀਰ ਹਾਲਤ ਹੈ। ਇਸ ਦੇ ਬਾਰੇ ਲੁਧਿਆਣੇ ਮੀਟਿੰਗ ਹੋਈ। ਮੈਂ ਉਨ੍ਹਾਂ ਨੂੰ ਵੀ ਕਿਹਾ ਕਿ ਮੈਨੂੰ ਗੌਰਮਿੰਟ ਨਾਲ ਗੱਲ ਕਰ ਲੈਣ ਦਿਓ। ਅਗਰ ਕੋਈ ਗੱਲ ਨਾ ਹੋਈ ਤਾਂ ਫਿਰ ਟਰੱਕਾਂ ਵਾਲਿਆਂ ਨੂੰ, ਹੜਤਾਲ ਕਰਨੀ ਪਵੇਗੀ। ਔਰ ਇਹ ਇਕ ਤਰ੍ਹਾਂ ਦੀ ਬੇਮਿਸਾਲ ਹੜਤਾਲ ਹੋਵੇਗੀ। ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਟਰੱਕਾਂ ਵਾਲੇ ਸਰਕਾਰ ਦੀ ਰੀੜ ਦੀ ਹੱਡੀ ਹਨ। ਜਿਸ ਵੇਲੇ ਵੀ ਸਮਝੋ, ਹਿਲਾ ਕੇ ਵੇਖ ਲਵੋ। ਇਹ ਕੋਈ ਟੈਕਸਾਂ ਦੀ ਚੋਰੀ ਵੀ ਨਹੀਂ ਕਰਦੇ। ਤੁਹਾਡੇ ਸਾਹਮਣੇ, ਡਿਪਟੀ ਸਪੀਕਰ ਸਾਹਿਬ, ਕਿਤਨਾ ਰੌਲਾ ਪੈਂਦਾ ਰਿਹਾ ਹੈ ਕਿ ਬੱਸਾਂ ਵਾਲੇ ਚੋਰੀ ਕਰਦੇ ਹਨ। ਉਸ ਪਾਸੇ ਚੋਰੀ ਹੁੰਦੀ ਹੈ ਪਰ ਟਰੱਕਾਂ ਵਾਲੇ ਇਮਾਨਦਾਰੀ ਨਾਲ ਟੈਕਸ ਦਿੰਦੇ ਹਨ। ਇਹ ਪ੍ਰਮਾਤਮਾ ਦੀ ਬਖਸ਼ਿਸ਼ ਹੈ ਕਿ ਤੁਹਾਨੂੰ ਇਥੇ ਗੱਦੀ ਮਿਲੀ ਹੈ।

**ਸ੍ਰੀ ਡਿਪਟੀ ਸਪੀਕਰ** : ਕੋਹਲੀ ਸਾਹਿਬ, ਮੈਂ ਤੁਹਾਡੇ ਧਿਆਨ ਵਿਚ ਫਿਰ ਲਿਆਵਾਂਗਾ ਕਿ ਤੁਹਾਡਾ ਟਾਈਮ ਹੋ ਗਿਆ ਹੈ।

**ਸਰਦਾਰ ਸਰਦਾਰ ਸਿੰਘ ਕੋਹਲੀ**: ਬੱਸ ਜੀ ਮੈਂ ਇਕ ਮਿੰਟ ਵਿਚ ਹੀ ਖਤਮ ਕਰ ਦਿੰਦਾ ਹਾਂ ਜੀ।

(ਇਸ ਸਮੇਂ ਮਾਈਕ ਬੰਦ ਸੀ ਅਤੇ ਠੀਕ ਤਰ੍ਹਾਂ ਸੁਣਾਈ ਨਹੀਂ ਸੀ ਦੇ ਰਿਹਾ)

ਪਟਿਆਲੇ ਵਿਚ, ਡਿਪਟੀ ਸਪੀਕਰ ਸਾਹਿਬ, 50/-, 50/- ਰੁਪਏ ਬੋਰੀ ਸੀਮਿੰਟ ਵਿਕਿਆ ਹੈ ਔਰ ਫੜਿਆ ਕਿਸ ਨੂੰ ਗਿਆ ਹੈ, ਰੇੜ੍ਹੇਵਾਲੇ ਨੂੰ। ਮੈਂ ਉਥੇ ਗਿਆ ਮੈਂ ਕਿਹਾ ਕਿ ਤੁਸੀਂ ਉਨ੍ਹਾਂ ਰੇੜ੍ਹੇ ਵਾਲਿਆਂ ਨੂੰ ਕਿਉਂ ਫੜਿਆ ਹੈ। ਤੁਸੀਂ ਮਗਰਮੱਛਾਂ ਨੂੰ ਗਿਰਫਤਾਰ ਕਰੋ। ਫਿਰ ਕਹਿਣ ਤੇ ਰੇੜ੍ਹੇ ਵਾਲੇ ਛੱਡੇ ਹਨ। ਮੇਰਾ ਕਹਿਣ ਦਾ ਮਤਲਬ ਇਹ ਹੈ ਕਿ ਸਰਕਾਰ ਮਗਰਮੱਛਾਂ ਨੂੰ ਫੜੇ। ਉਨ੍ਹਾਂ ਤੋਂ ਪੈਸਾ ਲਵੇ, ਇਤਨਾਂ ਹੀ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ** ** **

**Mr Deputy Speaker**: This is no point of order.

**ਆਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ** ( ਸਰਦਾਰ ਸੁਖਦੇਵ ਸਿੰਘ ਢੀਂਡਸਾ) : ਡਿਪਟੀ ਸਪੀਕਰ ਸਾਹਿਬ, ਅੱਜ ਟਰਾਂਸਪੋਰਟ ਦੀ ਡੀਮਾਂਡ ਉਤੇ ਆਨਰੇਬਲ ਮੈਂਬਰ ਸਾਹਿਬਾਨ ਨੇ ਰੋਡਵੇਜ਼ ਦੇ ਬਾਰੇ ਕੁੱਝ ਖਦਸ਼ੇ ਜ਼ਾਹਿਰ ਕੀਤੇ ਹਨ। ਔਰ ਖਾਸ ਤੌਰ ਤੇ ਸਰਦਾਰ ਬੇਅੰਤ ਸਿੰਘ ਜੀ ਨੇ ਵੀ ਇਸ ਸਬੰਧ ਵਿਚ ਗੱਲ ਕਹੀ ਸੀ। ਉਨ੍ਹਾਂ ਨੇ ਕਿਹਾ ਸੀ ਕਿ ਜਦੋਂ ਪੰਜਾਬ ਰੋਡਵੇਜ਼ ਦੀਆਂ ਬੱਸਾਂ ਜਾਂਦੀਆਂ ਹਨ ਤਾਂ ਉਨ੍ਹਾਂ ਨੂੰ ਲੋਕ ਪੀਪੇ ਕਹਿੰਦੇ ਹਨ। ਉਨ੍ਹਾਂ ਦੀ ਇਸ ਗੱਲ ਨਾਲ ਮੈਂ ਵੀ ਸਹਿਮਤ ਹਾਂ ਪਰ ਡਿਪਟੀ ਸਪੀਕਰ ਸਾਹਿਬ, ਤੁਸੀਂ ਇਹ ਵੇਖੋ ਕਿ ਇਹ ਪੀਪੇ ਕਿਉਂ ਹੋਏ। ਕਿਸ ਨੇ ਕੀਤੇ ? ਇਸ ਦੇ ਬਾਰੇ ਮੈਂ ਫਿਗਰਜ਼ ਦੇਣੀਆਂ ਚਾਹੁੰਦਾ ਹਾਂ।

**Expunged as ordered by the Chair.

[ਆਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ]

ਇਕ ਤਾਂ, ਡਿਪਟੀ ਸਪੀਕਰ ਸਾਹਿਬ, ਖੁਸ਼ੀ ਦੀ ਗੱਲ ਇਹ ਹੋਈ ਹੈ ਕਿ ਇਨ੍ਹਾਂ ਦੀ ਸਰਕਾਰ ਟੁੱਟ ਗਈ ਤੇ ਰੋਡਵੇਜ਼ ਦਾ ਕੁੱਝ ਬਚਾ ਹੋ ਗਿਆ । ਪਰ ਇਨ੍ਹਾਂ ਨੇ ਕੀ ਕੀਤਾ ਸੀ ਉਹ ਮੈਂ ਤੁਹਾਨੂੰ ਦੱਸਦਾ ਹਾਂ । 20/21 ਬੱਸਾਂ ਇਨ੍ਹਾਂ ਚੰਡੀਗੜ੍ਹ ਡਿਪੂ ਵਿਚ ਐਸੀਆਂ ਖੜੀਆਂ ਜਿਹੜੀਆਂ ਕਿ ਰੋਡ ਤੇ ਨਹੀਂ ਆਉਂਦੀਆਂ । ਦੋ ਤਿੰਨ ਬੱਸਾਂ ਸੜਕ ਤੇ ਅਸੀਂ ਲਿਆਂਦੀਆਂ ਹਨ । ਪਰ ਫਿਰ ਉਨ੍ਹਾਂ ਦਾ ਖਰਚਾ ਵੇਖ ਕੇ ਵਾਪਸ ਲੈ ਗਏ ਹਾਂ । ਇਨ੍ਹਾਂ ਭੱਦਰ ਪੁਰਸ਼ਾਂ ਨੇ ਕਦੇ ਇਸ ਪਾਸੇ ਧਿਆਨ ਨਹੀਂ ਦਿੱਤਾ ਕਿ ਬੱਸ ਦੀ ਕੀ ਹਾਲਤ ਹੈ । ਇਨ੍ਹਾਂ ਨੇ ਇਕ ਹੋਰ ਫੈਂਸਲਾ ਕੀਤਾ ਸੀ ਕਿ 100 ਬੱਸਾਂ ਲੈ ਕੇ ਨਵਾਂ ਡਿਪੂ ਬਣਾਇਆ ਜਾਵੇ । ਜੇਕਰ 100 ਬੱਸਾਂ ਇਸ ਦੀਆਂ ਆਉਂਦੀਆਂ ਤਾਂ ਹੋਰ ਵੀ ਰੋਡਵੇਜ਼ ਦੀ ਹਾਲਤ ਭੈੜੀ ਹੁੰਦੀ । ਫਿਰ ਡਿਪਟੀ ਸਪੀਕਰ ਸਾਹਿਬ, ਹਰ ਰੋਜ਼ ਇਥੇ ਇਹ ਗੱਲ ਆਉਂਦੀ ਰਹੀ ਹੈ ਕਿ ਰੋਡਵੇਜ਼ ਵਿਚ ਘੱਪਲਾ ਹੁੰਦਾ ਰਿਹਾ ਹੈ, ਹੇਰਾ ਫੇਰੀ ਹੁੰਦੀ ਰਹੀ ਹੈ, ਉਸ ਦੀ ਸਰਕਾਰ ਇਨਕੁਆਇਰੀ ਕਰਵਾਏ । ਇਸ ਤਰ੍ਹਾਂ ਦੀਆਂ ਰੋਜ਼ ਗੱਲਾਂ ਚੁੰਦੀਆਂ ਰਹਿੰਦੀਆਂ ਹਨ । ਪਰ ਮੈਂ ਇਹ ਦੱਸਦਾ ਹਾਂ ਕਿ ਇਕੱਲੇ ਪੀ. ਆਰ. ਟੀ. ਸੀ. ਵਿਚ 40 ਲੱਖ ਰੁਪਏ ਦੇ ਘਪਲੇ ਦੀ ਵਿਜੀਲੈਂਸ ਇਨਕੁਆਇਰੀ ਕਰ ਰਿਹਾ ਹੈ । ਉਸ ਦੀ ਰਿਪੋਰਟ ਆਉਣ ਤੋਂ ਬਾਅਦ ਹੀ ਦਸ ਸਕਾਂਗੇ ਕਿ ਕੀ ਹੁੰਦਾ ਰਿਹਾ ਹੈ । ਮੈਂ ਪਹਿਲਾਂ ਵੀ ਕਿਹਾ ਸੀ ਕਿ ਪੀ. ਆਰ. ਟੀ. ਸੀ. ਦੀਆਂ 805 ਬੱਸਾਂ ਸਨ । ਉਨ੍ਹਾਂ ਵਿਚ 379 ਬੱਸਾਂ ਐਸੀਆਂ ਹਨ ਜਿਹੜੀਆਂ ਕਿ ਆਪਣੀ ਲਾਇਫ ਪੂਰੀ ਕਰ ਚੁੱਕੀਆਂ ਹਨ। ਉਨ੍ਹਾਂ ਨੂੰ ਰਿਪਲੇਸ ਕਰਨ ਲਈ ਕੋਈ ਉਦਮ ਨਹੀਂ ਕੀਤਾ । ਫਿਰ ਬਹੁਤ ਸਾਰੇ ਰੁਪਏ ਤਾਂ ਪੀ. ਆਰ. ਟੀ. ਸੀ. ਨੂੰ ਸੂਦ ਦੇ ਦੇਣੇ ਪੈ ਰਹੇ ਹਨ। ਹੁਣ ਕੋਸ਼ਿਸ਼ ਕੀਤੀ ਗਈ ਹੈ ਕੁਝ ਰੁਪਿਆ ਫਾਇਨੈਂਸ ਮਹਿਕਮੇ ਨੇ ਦਿੱਤਾ ਹੈ ਔਰ ਇਕ ਬੈਂਕ ਨੇ ਕੋਈ 55 ਲੱਖ ਰੁਪਏ ਦਿੱਤੇ ਹਨ। ਇਸ ਤਰ੍ਹਾਂ ਨਾਲ ਅਸੀਂ 105 ਬੱਸਾਂ ਰੋਡਵੇਜ਼ ਵਿਚ ਔਰ 199 ਬੱਸਾਂ ਪੰਜਾਬ ਰੋਡਵੇਜ਼ ਵਿਚ ਪਾਈਆਂ ਹਨ। ਜੋ ਕੁਝ ਵੀ ਪਹਿਲਾਂ ਹੁੰਦਾ ਰਿਹਾ ਹੈ ਉਸ ਵਿਚ ਸੁਧਾਰ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਪਹਿਲਾਂ ਤਾਂ ਪੁਜੀਸ਼ਨ ਇਸ ਤਰ੍ਹਾਂ ਦੀ ਡਿਪਟੀ ਸਪੀਕਰ ਸਾਹਿਬ, ਹੋ ਗਈ ਸੀ ਕਿ ਕੋਈ ਬੈਂਕ ਕਰਜ਼ਾ ਦੇਣ ਨੂੰ ਤਿਆਰ ਨਹੀਂ ਸੀ। ਅਸੀਂ ਇਕ ਕਰੋੜ 10 ਲੱਖ ਰੁਪਏ ਦਾ ਸੂਦ ਦੇ ਰਹੇ ਹਾਂ। ਅਸੀਂ ਹੁਣ ਪਿਲਫ੍ਰਿਜ਼ ਨੂੰ ਰੋਕਣ ਵਾਸਤੇ ਕੁਝ ਕਦਮ ਚੁਕੇ ਹਨ, ਉਹ ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ।

ਪਹਿਲਾਂ ਵਰਕ ਸ਼ਾਪ ਦੇ ਅੰਦਰ ਸੱਭ ਤੋਂ ਵੱਧ ਹੇਰਾ ਫੇਰੀ ਹੁੰਦੀ ਸੀ । ਇਸ ਲਈ ਕੇਬਨਿਟ ਨੇ ਫੈਂਸਲਾ ਕੀਤਾ ਹੈ ਕਿ ਪੰਜਾਬ ਰੋਡਵੇਜ਼ ਦੇ ਅੰਦਰ ਇਕ ਸੈਂਟਰਲ ਵਰਕਸ਼ਾਪ ਹੋਵੇਗੀ । ਪਹਿਲਾਂ ਸੈਂਟਰਲਾਈਜ਼ ਕਰਕੇ ਫਿਰ ਅੱਗੋਂ ਡਿਪੂਆਂ ਵਿਚ ਸਮਾਨ ਜਾਵੇਗਾ। ਪੀ. ਆਰ. ਟੀ. ਸੀ. ਦੀਆਂ ਬੱਸਾਂ ਦੀਆਂ ਬਾਡੀਆਂ ਬਣਦੀਆਂ ਸਨ। ਔਰ ਉਸ ਕੰਮ ਵਿਚੋਂ ਪੰਜ-ਪੰਜ, ਸੱਤ-ਸੱਤ ਹਜ਼ਾਰ ਰੁਪਿਆ ਕਮਿਸ਼ਨ ਲੈਂਦੇ ਸਨ । ਹੁਣ ਉਹ ਬੰਦ ਹੋ ਗਿਆ ਹੈ ਅਤੇ ਫੈਸਲਾ ਕੀਤਾ ਗਿਆ ਹੈ ਕਿ ਨਵੀਆਂ ਬੱਸਾਂ ਦੀਆਂ ਬਾਡੀਆਂ ਪੀ. ਆਰ. ਟੀ. ਸੀ. ਖੁਦ ਬਣਾਵੇਗੀ । (ਥੰਪਿੰਗ) ਫਿਰ ਨਵੀਆਂ ਬੱਸਾਂ ਦੀ ਤੇ ਪੁਰਾਣੀਆਂ ਬੱਸਾਂ ਦੀ ਹਾਲਤ ਤੁਸੀਂ ਆਪ ਹੀ ਵੇਖ ਸਕਦੇ ਹੋ । ਇਸ ਤੋਂ ਇਲਾਵਾ, ਹੁਣ 100 ਬੱਸਾਂ ਪਿਛੇ ਇਕ ਡਿਪੂ ਬਣਾਇਆ ਹੈ ਜਦ ਕਿ ਪਹਿਲਾਂ ਇਹ 200 ਬੱਸਾਂ ਪਿਛੇ ਇਕ ਡੀਪੂ ਹੁੰਦਾ ਸੀ ਇਸ ਦਾ ਫੈਸਲਾ ਥੋੜੇ ਦਿਨਾਂ ਵਿਚ ਹੋ ਜਾਵੇਗਾ ਔਰ ਇਸ ਨਾਲ ਵੀ ਬੱਸਾਂ ਵਿਚ ਕਾਫੀ ਸੁਧਾਰ ਆਵੇਗਾ। ਇਸੇ ਤਰ੍ਹਾਂ ਰੋਡਵੇਜ਼ ਦੀਆਂ ਔਕੜਾਂ ਨੂੰ ਵੇਖਦੇ ਹੋਏ ਇਹ ਫੈਸਲਾ ਕੀਤਾ ਹੈ ਕਿ ਜਿਹੜੀਆਂ

ਪੀ. ਆਰ. ਟੀ. ਸੀ. ਦੀਆਂ ਬੱਸਾਂ ਰਾਤ ਨੂੰ ਜਾਂਦੀਆਂ ਹਨ, ਉਨ੍ਹਾਂ ਵਿਚ ਕੰਡਕਟਰ ਪਹਿਲੇ ਪੈਸਾ ਬਹੁਤ ਖਾਂਦੇ ਸਨ । ਪਰ ਹੁਣ ਅਸੀਂ 2 ਮੋਟਰ ਸਾਈਕਲ ਲੈ ਕੇ ਦਿੱਤੇ ਹਨ ਤਾਂ ਕਿ ਜਿਹੜੀਆਂ ਬੱਸਾਂ ਰਾਤ ਨੂੰ ਜਾਂਦੀਆਂ ਹਨ ਅਤੇ ਸਵੇਰੇ ਚਲਦੀਆਂ ਹਨ ਉਨ੍ਹਾਂ ਨੂੰ ਚੈਕ ਕੀਤਾ ਜਾ ਸਕੇ ।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਵੇਲੇ ਰੇਲਵੇ ਅਤੇ ਕਾਰਪੋਰੇਸ਼ਨ ਦਾ ਇਕ ਫੈਸਲਾ ਹੋਇਆ ਸੀ ਅਤੇ ਇਸ ਫੈਸਲੇ ਦੇ ਮੁਤਾਬਕ 2 ਅਤੇ 1 ਦਾ ਹਿੱਸਾ ਰੱਖਿਆ ਗਿਆ ਸੀ ਅਰਥਾਤ ਜੇ ਇਕ ਲੱਖ ਰੁਪਿਆ ਗੌਰਮਿੰਟ ਦਿੰਦੀ ਹੈ ਤਾਂ 50 ਹਜ਼ਾਰ ਰੁਪਿਆ ਰੇਲਵੇ ਵਾਲੇ ਦੇਣਗੇ ਪਰ ਪਿਛਲੀ ਸਰਕਾਰ ਨੇ ਇਹ ਪੈਸਾ ਉਨ੍ਹਾਂ ਤੋਂ ਨਹੀਂ ਲਿਆ । ਇਹ ਕੋਈ 1.31 ਕਰੋੜ ਰੁਪਿਆ ਬਣਦਾ ਹੈ । ਅਸੀਂ ਹੁਣ ਇਹ ਮੈਟਰ ਟੇਕ ਅੱਪ ਕੀਤਾ ਹੈ ਜਿਹੜਾ ਉਮੀਦ ਹੈ ਕਿ ਹੁਣ ਇਹ ਪੈਸਾ ਮਿਲ ਜਾਵੇਗਾ । ਸਾਡੇ ਮੁੱਖ ਮੰਤਰੀ ਸਾਹਿਬ ਨੇ ਵੀ ਪੋਸਟ ਵਾਰ ਰੀਕੰਸਟ੍ਰਕਸ਼ਨ ਫੰਡ ਵਿਚੋਂ 1 ਕਰੋੜ ਰੁਪਿਆ ਇਸ ਰੋਡਵੇਜ਼ ਨੂੰ ਦੇਣ ਦਾ ਫੈਸਲਾ ਕੀਤਾ ਹੈ ਔਰ ਇਕ ਕਰੋੜ ਰੁਪਿਆ ਸਾਨੂੰ ਇਕ ਬੈਂਕ ਨੇ ਵੀ ਦੇਣਾ ਹੈ । ਜੇ ਇਹ ਸਾਰਾ ਪੈਸਾ ਮਿਲ ਗਿਆ ਤਾਂ ਇਹ ਜਿਹੜੀਆਂ ਪੁਰਾਣੀਆਂ ਬੱਸਾਂ ਹਨ ਇਹ ਸਾਰੀਆਂ ਹੀ ਬਦਲ ਜਾਣਗੀਆਂ ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਬਹੁਤ ਜ਼ਿਆਦਾ ਤਾਂ ਨਹੀਂ ਕਹਿੰਦਾ ਕਿਉਂਕਿ ਜੋ ਸੁਣਨ ਵਾਲੇ ਸਨ ਉਹ ਤਾਂ ਚਲੇ ਗਏ ਹਨ । ਪਰ ਮੈਂ ਇਹ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਸਰਕਾਰ ਦੇ ਆਉਣ ਤੇ ਜੋ ਅਸੀਂ ਪ੍ਰਬੰਧ ਕੀਤਾ ਹੈ ਉਸ ਦੇ ਨਤੀਜੇ ਦੇ ਤੌਰ ਤੇ ਰੋਡਵੇਜ਼ ਨੂੰ ਕਾਫੀ ਫਾਇਦਾ ਹੋਇਆ ਹੈ । ਫਰਵਰੀ, 1977 ਵਿਚ ਇਸ ਦਾ ਘਾਟਾ ਇਕ ਕਰੋੜ 86 ਲੱਖ ਅਤੇ 67 ਹਜ਼ਾਰ ਰੁਪਏ ਸੀ ਹੁਣ ਇਹ ਘਾਟਾ ਘੱਟ ਕੇ , 63 ਲੱਖ ਰੁਪਿਆ ਰਹਿ ਗਿਆ ਹੈ । ਜਿਹੜਾ ਕਿ ਉਮੀਦ ਹੈ ਕਿ ਮਾਰਚ 31 ਤੱਕ 4, 5 ਲੱਖ ਰੁਪਿਆ ਹੋਰ ਵੀ ਘੱਟ ਜਾਵੇਗਾ । ਇਸੇ ਤਰ੍ਹਾਂ ਨਵੰਬਰ, 1977 ਵਿਚ ਜਿਹੜੀ ਪੀ. ਆਰ. ਟੀ. ਸੀ. ਦੀ ਰਸੀਟ ਸੀ ਉਹ 70.57 ਲੱਖ ਰੁਪਏ ਸੀ ਪਰ ਹੁਣ ਇਹ ਰਸੀਟ 76.31 ਲੱਖ ਰੁਪਏ ਤੱਕ ਪਹੁੰਚ ਗਈ ਹੈ । ਇਸੇ ਤਰ੍ਹਾਂ ਤਕਰੀਬਨ ਹਰ ਮਹੀਨੇ ਰਸੀਟ ਵਿਚ 10 ਲੱਖ ਰੁਪਏ ਦਾ ਵਾਧਾ ਹੋਇਆ ਹੈ । ਜੇ ਅੱਗੋਂ ਵੀ ਇਸੇ ਤਰ੍ਹਾਂ ਵੱਧ ਹੁੰਦੀ ਰਹੀ ਤਾਂ ਉਮੀਦ ਹੈ ਕਿ ਅਸੀਂ ਇਹ ਘਾਟਾ ਜਲਦੀ ਪੂਰਾ ਕਰ ਲਵਾਂਗੇ ।

ਜਿਹੜੀ ਪਹਿਲੇ ਵਹੀਕਲ ਦੀ ਯੂਟੇਲਾਈਜ਼ੇਸ਼ਨ ਸੀ ਉਹ 188 ਕਿਲੋ ਮੀਟਰ ਰਹਿ ਗਈ ਸੀ ਪਰ ਇਸ ਸਰਕਾਰ ਨੇ ਇਸ ਯੂਟੇਲਾਈਜੇਸ਼ਨ ਨੂੰ ਵੀ ਵਧਾ ਕੇ 302 ਕਿਲੋ ਮੀਟਰ ਕਰ ਦਿਤਾ ਹੈ ਜਦੋਂ ਕਿ ਇਸ ਦਾ ਨਾਰਮ ਸਾਰਾ 308 ਕਿਲੋ ਮੀਟਰ ਦਾ ਹੈ । ਇਸ ਕਰਕੇ ਸਿਰਫ 5, 6 ਕਿਲੋ ਮੀਟਰ ਦਾ ਫਰਕ ਰਹਿ ਗਿਆ ਹੈ । ਇਹ ਵੀ ਦੂਰ ਕਰ ਦਿਤਾ ਜਾਵੇਗਾ ।

ਡਿਪਟੀ ਸਪੀਕਰ ਸਾਹਿਬ, ਇਥੇ ਕੁਝ ਗੱਲਾਂ ਰੂਟ ਪਰਮਿਟਸ ਦੇ ਬਾਰੇ ਕਹੀਆਂ ਗਈਆਂ ਹਨ । ਇਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਰੂਟ ਪਰਮਿਟ ਜਿਹੜੇ ਦਿਤੇ ਹਨ ਉਹ ਤਾਂ ਸਾਰੇ ਇਨ੍ਹਾਂ ਨੇ ਹੀ ਦਿਤੇ ਹਨ ਅਸੀਂ ਤਾਂ ਕੋਈ ਨਵਾਂ ਰੂਟ ਪਰਮਿਟ ਨਹੀਂ ਦਿਤਾ ਅਤੇ ਜਿਹੜੇ ਇਨ੍ਹਾਂ ਨੇ ਰੂਟ ਪਰਮਿਟ ਦਿਤੇ ਸਨ ਉਹ ਸਭ ਜਾਣਦੇ ਹਨ ਕਿ ਕਿਸ ਤਰ੍ਹਾਂ ਦਿਤੇ ਸਨ ? ਅਸੀਂ ਰੂਟ ਪਰਮਿਟ ਵਿਚ ਕੁਝ ਐਕਸਟੈਨਸ਼ਨ ਦਿਤੀ ਹੈ ਲੇਕਿਨ ਉਹ ਵੀ ਬਹੁਤ ਥੋੜੀ ਥੋੜੀ ।

ਕਨੇਡੀਅਨ ਸਾਹਿਬ ਨੇ ਇਥੇ ਨੈਸ਼ਨੇਲਾਈਜੇਸ਼ਨ ਦੇ ਬਾਰੇ ਕਿਹਾ ਹੈ ਔਰ ਇਹ ਵੀ ਕਿਹਾ ਹੈ ਕਿ ਇਹ ਫੈਸਲਾ ਸਰਦਾਰ ਗੁਰਨਾਮ ਸਿੰਘ ਦੇ ਵੇਲੇ ਹੋਇਆ ਸੀ ਅਤੇ ਅਸੀਂ ਹੁਣ ਇਸ ਤੋਂ ਭੱਜ

[ਆਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ]

ਰਹੇ ਹਾਂ । ਡਿਪਟੀ ਸਪੀਕਰ ਸਾਹਿਬ, ਇਹ ਬਿਲਕੁਲ ਗਲਤ ਹੈ ਕਿ ਅਸੀਂ ਭੱਜ ਰਹੇ ਹਾਂ । ਪਰ ਜੋ ਹਾਲ ਇਹ ਕਾਰਪੋਰੇਸ਼ਨ ਦਾ ਕਰਕੇ ਛੱਡ ਗਏ ਹਨ, ਉਹ ਹਾਲੇ ਤੱਕ ਠੀਕ ਨਹੀਂ ਹੋ ਸਕਿਆ । 3 ਸਾਲ ਪਹਿਲੇ ਸ਼ਰਮਾ ਜੀ ਨੇ ਆਪਣੀ ਪਲਾਨ ਸਕੀਮ ਵਿਚੋਂ ਹੀ ਪੀ. ਆਰ. ਟੀ. ਸੀ. ਨੂੰ ਕੱਢ ਦਿਤਾ ਸੀ ਅਤੇ 60 ਪ੍ਰਤੀਸ਼ਤ ਰੂਟ ਉਨ੍ਹਾਂ ਨੂੰ ਦਿੰਦੇ ਰਹੇ । ਇਸ ਦਾ ਅਸਰ ਇਹ ਹੋਇਆ ਕਿ 40 ਹਜਾਰ ਕਿਲੋ ਮੀਟਰ ਹਰ ਰੋਜ਼ ਮਿਸ ਕੀਤਾ ਜਾਂਦਾ ਰਿਹਾ । ਇਸ ਗੱਲ ਨੂੰ ਮੁੱਖ ਰਖਦੇ ਹੋਏ ਅਸੀਂ ਇਹ ਸਕੀਮ ਬਣਾਈ ਹੈ ਕਿ ਇਹ ਰੂਟ ਪਰਮਿਟ ਜਿਹੜੇ ਹੁਣ ਦੇਣੇ ਹਨ ਇਹ ਉਨ੍ਹਾਂ ਨੂੰ ਨਹੀਂ ਦੇਣੇ ਜਿਨ੍ਹਾਂ ਨੂੰ ਕਿ ਇਹ ਦਿੰਦੇ ਰਹੇ ਹਨ ਬਲਕਿ ਜੋ ਨਵੀਂ ਸਕੀਮ ਪਾਸ ਕੀਤੀ ਹੈ, ਜੋ ਕਿ ਪ੍ਰੈਜ਼ੀਡੈਂਟ ਦੀ ਅਸੈਂਟ ਵਾਸਤੇ ਗਈ ਹੋਈ ਹੈ , ਉਸ ਦੇ ਮੁਤਾਬਕ ਇਹ ਰੂਟ ਪਰਮਿਟ ਵੱਡੇ ਟਰਾਂਸਪੋਰਟਰਾਂ ਨੂੰ ਨਹੀਂ ਬਲਕਿ ਉਨ੍ਹਾਂ ਨੂੰ ਦੇਣੇ ਹਨ ਜਿਹੜੇ ਪੜ੍ਹੇ ਲਿਖੇ ਬੇਰੁਜ਼ਗਾਰ ਹਨ ਜਾਂ ਐਕਸ ਸਰਵਿਸਮੈਨ ਹਨ ਜਾਂ ਸ਼ੈਡਿਊਲਡ ਕਾਸਟਸ ਹਨ ਜਾਂ ਜਿਨ੍ਹਾਂ ਨੇ ਮੁਲਕ ਲਈ ਆਜ਼ਾਦੀ ਦੀ ਲੜਾਈ ਲੜੀ ਹੈ ਜਾਂ ਫਰੀਡਮ ਫਾਈਟਰਜ਼ ਹਨ । ਜਿਹੜੀ ਇਥੇ ਨੈਸ਼ਨੇਲਾਈਜੇਸ਼ਨ ਦੀ ਗੱਲ ਕਹੀ ਗਈ ਹੈ, ਇਸ ਦੇ ਲਈ ਮੈਂ ਇਹ ਕਹਿੰਦਾ ਹਾਂ ਕਿ ਹਰ ਗੱਲ ਨੂੰ ਨਾਅਰੇ ਦੇ ਤੌਰ ਤੇ ਨਹੀਂ ਲੈਣਾ ਚਾਹੀਦਾ । ਇਹ ਪਿਛਲੀ ਸਰਕਾਰ ਦਾ ਕੰਮ ਸੀ ਕਿ ਨਾਅਰੇ ਕੁਝ ਦਿੰਦੇ ਸੀ ਅਤੇ ਕੰਮ ਕੁਝ ਹੋਰ ਕਰਦੇ ਸਨ ਪਰ ਇਸ ਪੰਜਾਬ ਸਰਕਾਰ ਦਾ ਫਰਜ਼ ਹੈ ਕਿ ਜੋ ਲੋਕਾਂ ਦੀਆਂ ਤਕਲੀਫਾਂ ਹਨ ਉਹ ਦੂਰ ਕਰਨੀਆਂ ਹਨ । ਜੈਨੂਅਨ ਆਦਮੀਆਂ ਨੂੰ ਰੂਟ ਪਰਮਿਟ ਦੇਣੇ ਹਨ, ਇਸ ਤਰ੍ਹਾਂ ਨਹੀਂ ਦੇਣੇ ਜਿਸ ਤਰ੍ਹਾਂ ਕਿ ਪਹਿਲੇ ਉਹ (ਆਪੋਜ਼ੀਸ਼ਨ ਵੱਲ ਇਸ਼ਾਰਾ) ਗੌਰਮਿੰਟ ਦਿੰਦੀ ਰਹੀ ਹੈ ।

ਇਕ ਗੱਲ ਹੋਰ ਕੋਹਲੀ ਸਾਹਿਬ ਨੇ ਇਥੇ ਕਹੀ ਹੈ ਉਸ ਦੇ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਇਹ ਸਰਕਾਰ ਬਣੀ ਸੀ ਤਾਂ ਉਸ ਤੋਂ ਪਹਿਲੇ ਹਰ 5 ਮੀਲ ਤੇ ਟਰੱਕ ਵਾਲਿਆਂ ਨੂੰ ਪੁਲਿਸ ਵਾਲੇ ਖੜਾ ਕਰ ਲੈਂਦੇ ਸੀ ਅਤੇ ਪੈਸੇ ਲੈ ਕੇ ਛੱਡਦੇ ਸੀ, ਪਰੰਤੂ ਅੱਜ ਪੰਜਾਬ ਵਿਚ ਉਹ ਹਾਲਤ ਬਿਲਕੁਲ ਨਹੀਂ ਰਹੀ । ਅੱਜ ਟਰੱਕ ਵਾਲੇ ਨੂੰ ਕੋਈ ਵੀ ਕੁਝ ਨਹੀਂ ਕਹਿੰਦਾ । ਇਹ ਵੀ ਫੈਸਲਾ ਕੀਤਾ ਹੈ ਕਿ ਹੁਣ ਇਕੱਲੀ ਪੀ. ਐਮ. ਪੀ. ਟਰੱਕਾਂ ਨੂੰ ਚੈਕ ਨਹੀਂ ਕਰੇਗੀ ਹੁਣ ਜੁਆਇੰਟ ਚੈਕਿੰਗ ਹੋਇਆ ਕਰੇਗੀ । ਇਸ ਵਿਚ ਐਮ. ਆਈ. ਪੀ. ਐਸ. ਵਾਲੇ ਵੀ ਹੋਣਗੇ । ਔਰ ਰਾਤ ਨੂੰ 8.00 ਵਜੇ ਤੋਂ ਬਾਅਦ ਜਿਹੜੀ ਚੈਕਿੰਗ ਹੋਵੇਗੀ ਉਹ ਕੋਈ ਗਜ਼ਟਿਡ ਅਫਸਰ ਹੀ ਕਰਿਆ ਕਰੇਗਾ, ਇਸ ਤੋਂ ਛੋਟਾ ਕੋਈ ਆਦਮੀ ਚੈਕ ਨਹੀਂ ਕਰ ਸਕਦਾ । ਇਸ ਤੋਂ ਇਲਾਵਾ ਅਸੀਂ ਹੁਣ ਵੀ ਟਰੱਕਾਂ ਵਾਲਿਆਂ ਨੂੰ ਕਿਹਾ ਹੈ ਕਿ ਜੇ ਟਰੱਕ ਵਾਲੇ ਹੁਣ ਵੀ ਕੋਈ ਮੁਸ਼ਕਿਲ ਮਹਿਸੂਸ ਕਰਦੇ ਹਨ ਤਾਂ ਉਹ ਸਾਨੂੰ ਲਿਖ ਕੇ ਭੇਜਣ, ਅਸੀਂ ਜ਼ਰੂਰ ਉਸ ਤੇ ਐਕਸ਼ਨ ਲੈਣ ਨੂੰ ਤਿਆਰ ਹਾਂ ।

ਦੂਸਰਾ ਇਥੇ ਨੈਸ਼ਨਲ ਪਰਮਿਟ ਦੇ ਬਾਰੇ ਵੀ ਗੱਲ ਕਹੀ ਗਈ ਹੈ । ਇਸ ਦੇ ਲਈ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਪਹਿਲੀ ਸਰਕਾਰ ਹੈ ਜਿਸ ਤੇ ਨੈਸ਼ਨਲ ਟ੍ਰਾਂਸਪੋਰਟ ਕੌਂਸਿਲ ਦੀ ਮੀਟਿੰਗ ਦੇ ਵਿੱਚ ਇਹ ਕਿਹਾ ਕਿ ਸਾਰੇ ਹਿੰਦੁਸਤਾਨ ਦੇ ਟਰੱਕਾਂ ਵਾਸਤੇ ਇਕ ਜ਼ੋਨ ਹੋਣਾ ਚਾਹੀਦਾ ਹੈ ਅਤੇ ਉਸ ਵੇਲੇ ਸਿਰਫ ਹਰਿਆਣੇ ਨੇ ਸਾਨੂੰ ਇਸ ਗੱਲ ਤੇ ਸਪੋਰਟ ਕੀਤਾ ਸੀ । ਰੇਲਵੇ ਮਨਿਸਟਰੀ ਵਾਲੇ ਇਸ ਵਿਚ ਰੁਕਾਵਟ ਸਨ । ਲੇਕਿਨ ਫਿਰ ਵੀ ਅਸੀਂ, ਜੰਮੂ ਕਸ਼ਮੀਰ, ਹਿਮਾਚਲ ਪ੍ਰਦੇਸ਼ ਵਾਲਿਆਂ ਨੂੰ ਵੀ ਕਿਹਾ ਹੈ ਕਿ ਟਰੱਕਾਂ ਵਾਸਤੇ ਇਕ ਜ਼ੋਨ ਹੋਣਾ ਚਾਹੀਦਾ ਹੈ । ਇਸ ਦੇ ਬਾਰੇ ਚੌਧਰੀ ਚਾਂਦ ਰਾਮ ਦੀ ਸਰਪ੍ਰਸਤੀ ਥੱਲੇ ਮੀਟਿੰਗ ਹੋ ਚੁਕੀ ਹੈ ।

ਦੂਜੀ ਗੱਲ ਇਥੇ ਕੁਝ ਟੈਕਸਾਂ ਦੇ ਬਾਰੇ ਜ਼ਿਕਰ ਕੀਤਾ ਗਿਆ ਹੈ। ਇਸ ਦੇ ਬਾਰੇ ਜਵਾਬ ਤਾਂ ਸਰਦਾਰ ਬਲਵੰਤ ਸਿੰਘ ਜੀ ਦੇਣਗੇ, ਪਰ ਮੈਂ ਐਨਾ ਦੱਸਦਾ ਹਾਂ ਕਿ ਇਹ ਟੈਕਸ ਹਰਿਆਣੇ ਵਾਲਿਆਂ ਤੋਂ ਜ਼ਿਆਦਾ ਨਹੀਂ ਹਨ।

ਇਕ ਗੱਲ ਇਨ੍ਹਾਂ ਨੇ ਜਿਹੜੀ ਸਰਹੰਦ ਦੇ ਐਕਸੀਡੈਂਟ ਦੇ ਬਾਰੇ ਕੀਤੀ ਹੈ ਉਹ ਬੜੀ ਝੂਠ ਕੀਤੀ ਹੈ। ਇਨ੍ਹਾਂ ਨੇ ਕਿਹਾ ਹੈ ਕਿ ਉਹ ਓਵਰ ਲੋਡਿਡ ਬੱਸ ਸੀ। ਅਸੀਂ ਸਾਰੀਆਂ ਫਿਗਰਜ਼ ਇਕੱਠੀਆਂ ਕੀਤੀਆਂ ਹਨ, ਇਨਕੁਆਇਰੀ ਕਰ ਚੁਕੇ ਹਾਂ, 3 ਬੰਦੇ ਤੋਂ ਵੱਧ ਨਹੀਂ ਮਰੇ ਅਤੇ ਨਾ ਹੀ ਕੋਈ ਗੁੰਮ ਹੋਇਆ ਹੈ। ਜਿਹੜਾ ਇਹ ਓਵਰ ਲੋਡਿਡ ਬੱਸ ਦੇ ਬਾਰੇ ਕਹਿੰਦੇ ਹਨ, ਉਸ ਦੇ ਬਾਰੇ ਮੈਂ ਪਤਾ ਕੀਤਾ ਤਾਂ ਪਤਾ ਲੱਗਿਆ ਕਿ ਉਸ ਵਿਚ ਸਿਰਫ 33, 34 ਸਵਾਰੀਆਂ ਸਨ। ਇਸ ਬਾਰੇ ਇਹ ਇਥੇ ਸਭ ਕੁਝ ਝੂਠ ਬੋਲ ਗਏ ਹਨ।

ਇਕ ਇਨ੍ਹਾਂ ਨੇ ਇਹ ਅੇਲੀਗੇਸ਼ਨ ਲਾਇਆ ਹੈ ਕਿ ਥੈਲੀਆਂ ਲਈਆਂ ਜਾਂਦੀਆਂ ਹਨ। ਇਸ ਦੇ ਬਾਰੇ ਤਾਂ ਮੈਂ ਇਹ ਮਹਿਸੂਸ ਕਰਦਾ ਹਾਂ ਕਿ ਇਹ ਆਪਣੇ ਟਾਈਮ ਦੀਆਂ ਗੱਲਾਂ ਕਰ ਰਹੇ ਹਨ। ਪਰ ਹੁਣ ਕੋਈ ਇਹੋ ਜਿਹਾ ਟ੍ਰਾਂਸਪੋਰਟਰ ਨਹੀਂ ਜਿਹੜਾ ਕਿਸੇ ਨੂੰ ਕੋਈ ਥੈਲੀ ਦਿੰਦਾ ਹੋਵੇ। ਤੁਸੀਂ ਕਿਸੇ ਟਰੱਕ ਵਾਲੇ ਤੋਂ ਪੁਛ ਲਵੋ, ਕੋਈ ਵੀ ਟ੍ਰਾਂਸਪੋਰਟਰ ਇਹ ਨਹੀਂ ਕਹਿ ਸਕਦਾ ਕਿ ਕੋਈ ਕਿਸੇ ਕੋਲੋਂ ਥੈਲੀ ਲਈ ਗਈ ਹੈ।

ਆਖਿਰ ਵਿਚ ਮੈਂ ਇਹ ਬੇਨਤੀ ਕਰਾਂਗਾ ਕਿ ਇਥੇ ਜਿਹੜੀ ਵਰਕਰਾਂ ਦੀਆਂ ਮੰਗਾਂ ਦੇ ਬਾਰੇ ਗੱਲ ਕੀਤੀ ਹੈ, ਅਸੀਂ ਉਨ੍ਹਾਂ ਨੂੰ ਸਮਝਦੇ ਹਾਂ। ਸਭ ਤੋਂ ਪਹਿਲਾਂ ਇਸ ਪੰਜਾਬ ਸਰਕਾਰ ਨੇ ਹੀ ਉਨ੍ਹਾਂ ਨੂੰ 8.33 ਪ੍ਰਤੀਸ਼ਤ ਦਾ ਬੋਨਸ ਦਿਤਾ ਹੈ। ਅਸੀਂ ਸਾਰੀਆਂ ਯੂਨੀਅਨਜ਼ ਨੂੰ ਬੁਲਾ ਕੇ ਅਤੇ ਬੈਠਾ ਕੇ ਇਹ ਫੈਸਲਾ ਕੀਤਾ ਸੀ। ਜਿਹੜੀਆਂ ਜਾਇਜ਼ ਮੰਗਾਂ ਮੁਲਾਜ਼ਮਾਂ ਦੀਆਂ ਹੁੰਦੀਆਂ ਹਨ ਉਹ ਹਮਦਰਦੀ ਨਾਲ ਗੌਰ ਕਰਕੇ ਮੰਨ ਲਈਆਂ ਜਾਂਦੀਆਂ ਹਨ। ਅਸੀਂ ਆਪਣੇ ਮੁਲਾਜ਼ਮਾਂ ਦੀ ਵਰਦੀ ਦੇ ਰੇਟ ਅਤੇ ਗੁਰਗਾਬੀ ਦੇ ਰੇਟ ਰਿਵਾਈਜ਼ ਕਰਕੇ ਵੱਧਾ ਦਿਤੇ ਹਨ। ਔਰ ਜਿਥੇ ਜਿਥੇ ਬੱਸਾਂ ਰਾਤ ਨੂੰ ਠਹਿਰਦੀਆਂ ਹਨ ਉਥੇ ਉਥੇ ਉਨ੍ਹਾਂ ਦੇ ਰਹਿਣ ਦਾ ਇੰਤਜ਼ਾਮ ਕੀਤਾ ਹੈ। ਇਤਨਾ ਕੁਝ ਕਰਨ ਦੇ ਬਾਵਜੂਦ ਵੀ ਇਹ ਮੇਰੇ ਭਰਾ, ਜਿਹੜੇ ਹੁਣ ਇਸ ਵੇਲੇ ਨਹੀਂ ਬੈਠੇ ਹਨ, ਕਹਿੰਦੇ ਹਨ ਕਿ ਕੁਝ ਨਹੀਂ ਕੀਤਾ ਗਿਆ। ਇਨ੍ਹਾਂ ਦੇ ਲੀਡਰਾਂ ਨੂੰ ਸਾਡੀਆਂ ਚੰਗੀਆਂ ਗੱਲਾਂ ਵੀ ਪਸੰਦ ਨਹੀਂ। ਮੇਰਾ ਖਿਆਲ ਹੈ ਕਿ ਇਨ੍ਹਾਂ ਦੀ ਲੀਡਰੀ ਨੂੰ ਕੋਈ ਖਤਰਾ ਹੈ ਜਿਹੜਾ ਸਾਡੇ ਫੈਸਲੇ ਨੂੰ ਨਹੀਂ ਮੰਨਦੇ। ਫਿਰ ਵੀ ਇਨ੍ਹਾਂ ਨੇ ਹੜਤਾਲ ਕਰਵਾਈ। ਪਰ ਉਹ ਹੜਤਾਲ ਕਾਮਯਾਬ ਨਹੀਂ ਹੋਈ। ਮੈਂ ਸਾਰੇ ਵਰਕਰਾਂ ਨੂੰ ਮਿਲਿਆ ਸੀ ਔਰ ਉਨ੍ਹਾਂ ਨੂੰ ਸਮਝਾਇਆ ਸੀ ਕਿ ਸਰਕਾਰ ਤੁਹਾਡੇ ਵਾਸਤੇ ਇਹ ਇਹ ਕੁਝ ਕਰ ਰਹੀ ਹੈ, ਤੁਸੀਂ ਹੜਤਾਲ ਨਾ ਕਰੋ। ਮੈਂ ਕਈ ਡਿਪੂ ਦੇ ਵਰਕਰਾਂ ਨੂੰ ਮਿਲਿਆ ਔਰ ਉਨ੍ਹਾਂ ਦੇ ਨਾਲ ਗੱਲ ਬਾਤ ਕੀਤੀ। ਬਟਾਲਾ ਡਿਪੂ ਦੇ ਵਿਚ ਮੀਟਿੰਗ ਕਰਕੇ ਯੂਨੀਅਨਜ਼ ਦੇ ਨਾਲ ਗੱਲ ਬਾਤ ਕੀਤੀ ਸੀ। ਉਸ ਤੋਂ ਬਾਅਦ ਕੋਈ ਐਸੀ ਸ਼ਿਕਾਇਤ ਨਹੀਂ ਆਈ ਕਿ ਮੁਲਾਜ਼ਮਾਂ ਦੇ ਵਿਚ ਕੋਈ ਬੇਚੈਨੀ ਹੋਵੇ। ਮੈਂ ਇਕ ਗੱਲ ਇਥੇ ਕਹਿ ਦੇਣੀ ਚਾਹੁੰਦਾ ਹਾਂ ਕਿ ਇਸ ਸਰਕਾਰੀ ਅਦਾਰੇ ਵਿਚ ਪਾਰਟੀ ਪਾਲੇਟਿਕਸ ਨੂੰ ਨਹੀਂ ਲਿਆਉਣਾ ਚਾਹੀਦਾ, ਹਰ ਗੱਲ ਨੂੰ ਪਾਰਟੀ ਪਾਲੇਟਿਕਸ ਦੇ ਨਾਲ ਜੋੜ ਦੇਣਾ ਮੇਰਾ ਖਿਆਲ ਹੈ ਕਿ ਠੀਕ ਨਹੀਂ ਹੈ। ਸਰਕਾਰ ਹਮੇਸ਼ਾਂ ਜਾਇਜ਼ ਮੰਗਾਂ ਮੰਨਣ ਲਈ ਤਿਆਰ ਹੈ। ਅੰਤ ਵਿਚ ਮੈਂ ਇਸ ਹਾਊਸ ਦੇ ਮੈਂਬਰ ਸਾਹਿਬਾਨਾਂ ਨੂੰ ਅਪੀਲ ਕਰਦਾ ਹਾਂ ਕਿ ਇਨ੍ਹਾਂ ਡੀਮਾਂਡਜ਼ ਨੂੰ ਸਰਵਸੰਮਤੀ ਦੇ ਨਾਲ ਪਾਸ ਕਰ ਦਿਤਾ ਜਾਵੇ।

**ਮਾਸਟਰ ਚੰਦ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਸੂਚਨਾ ਲੈਣੀ ਚਾਹੁੰਦਾ ਹਾਂ ਕਿ 4 ਏਅਰ ਕੰਡੀਸ਼ਨਡ ਬੱਸਾਂ ਜਿਹੜੀਆਂ ਕਿ ਪਿਛਲੀ ਕਾਂਗਰਸ ਸਰਕਾਰ ਨੇ ਖਰੀਦੀਆਂ ਸਨ ਉਹ ਬੇਕਾਰ ਪਈਆਂ ਹਨ ਅੌਰ ਖੜੀਆਂ ਪਈਆਂ ਹਨ, ਕੀ ਉਨ੍ਹਾਂ ਬੱਸਾਂ ਨੂੰ, ਇੰਟਰ ਸਟੇਟ ਰੂਟਾਂ ਤੇ ਚਲਾਉਣਗੇ ? ਇਨ੍ਹਾਂ ਬੱਸਾਂ ਤੇ 12 ਲੱਖ ਰੁਪਿਆ ਖਰਚ ਕੀਤਾ ਗਿਆ ਸੀ ।

ਦੂਜੀ ਗੱਲ ਮੈਂ ਬਰਨਾਲਾ ਦੇ ਬਾਰੇ ਪੁਛਣਾ ਚਾਹੁੰਦਾ ਹਾਂ ਕਿ ਮਨਿਸਟਰ ਸਾਹਿਬ ਬਰਨਾਲਾ ਵਿਖੇ ਐਲਾਨ ਕਰਕੇ ਆਏ ਸਨ ਕਿ ਡਿਪੂ ਚਾਲੂ ਕਰ ਦਿੱਤਾ ਜਾਵੇਗਾ, ਇਹ ਕਦੋਂ ਚਾਲੂ ਕਰ ਦਿਤਾ ਜਾਵੇਗਾ ?

ਇਕ ਪੀ. ਆਰ. ਟੀ. ਸੀ. ਦੇ ਵਿਚ ਡੀਜ਼ਲ ਦਾ ਬੜਾ ਵੱਡਾ ਸਕੈਂਡਲ ਪਕੜਿਆ ਗਿਆ ਹੈ, ਇਸ ਦੇ ਬਾਰੇ ਵੀ ਦੱਸ ਦੇਣ ।

**ਆਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜੀਆਂ 4 ਏਅਰ ਕੰਡੀਸ਼ਨਡ ਬੱਸਾਂ ਦੀ ਗੱਲ ਕੀਤੀ ਹੈ ਇਹ ਬੱਸਾਂ ਪਿਛਲੀ ਸਰਕਾਰ ਖਰੀਦ ਕੇ ਦੇ ਗਈ ਸੀ। ਦੋ ਬੱਸਾਂ ਤਾਂ ਅੰਮ੍ਰਿਤਸਰ ਤੋਂ ਚੰਡੀਗੜ੍ਹ ਲਈ ਚਲਦੀਆਂ ਸਨ (ਵਿਘਨ) ਦੂਜਾਂ ਹਾਲੇ ਸਾਡਾ ਦਿੱਲੀ ਦੇ ਨਾਲ ਕੋਈ ਐਗਰੀਮੈਂਟ ਨਹੀਂ ਹੋਇਆ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਅਪ੍ਰੈਲ, ਤੱਕ ਕੋਈ ਐਗਰੀਮੈਂਟ ਹੋ ਜਾਵੇ ।

ਦੂਜੀ ਇਨ੍ਹਾਂ ਨੇ ਡੀਜ਼ਲ ਦੀ ਗੱਲ ਕੀਤੀ ਹੈ । ਇਹ ਸਕੈਂਡਲ ਪਕੜਿਆ ਗਿਆ ਹੈ । ਇਸ ਤੋਂ ਪਤਾ ਲੱਗਾ ਹੈ ਕਿ 2 ਲੱਖ ਲੀਟਰ ਡੀਜ਼ਲ ਦਾ ਘੱਪਲਾ ਹੋਇਆ ਹੈ । ਇਸ ਦੀ ਪੁਲਿਸ ਇਨਕੁਆਇਰੀ ਕਰ ਰਹੀ ਹੈ । ਪੁਲਿਸ ਨੇ ਰੀਮਾਂਡ ਲਿਆ ਹੋਇਆ ਹੈ । ਬਾਕੀ ਅਸੀਂ ਹੋਰ ਕੋਸ਼ਿਸ਼ ਕਰ ਰਹੇ ਹਾਂ ਕਿ ਕੁਝ ਹੋਰ ਵੀ ਪਤਾ ਚੱਲ ਸਕੇ ਤਾਂਕਿ ਪਿਛੇ ਜਿਹੜਾ ਘਪਲਾ ਹੁੰਦਾ ਰਿਹਾ ਹੈ ਉਹਦਾ ਪਤਾ ਚੱਲ ਸਕੇ ।

ਬਰਨਾਲੇ ਦਾ ਡੀਪੂ ਅਪ੍ਰੈਲ ਜਾਂ ਮਈ ਵਿਚ ਚਾਲੂ ਕਰ ਦਿਤਾ ਜਾਵੇਗਾ ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਡਿਪਟੀ ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਜਾਣਕਾਰੀ ਲੈਣਾ ਚਾਹੁੰਦਾ ਹਾਂ ਕਿ ਤਰਨ-ਤਾਰਨ ਅੱਡੇ ਦੀ ਹਾਲਤ ਬੜੀ ਮਾੜੀ ਹੈ । ਉਥੇ ਸਾਨੂੰ ਲੋਕ ਖੜੇ ਨਹੀਂ ਹੋਣ ਦਿੰਦੇ । ਲੋਕਾਂ ਦੀਆਂ ਤਕਲੀਫਾਂ ਅਸੀਂ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲਿਆਂਦੀਆਂ ਹਨ, ਉਥੇ 1--1, 2--2 ਫੁਟ ਪਾਣੀ ਖੜਾ ਰਹਿੰਦਾ ਹੈ । ਜੇ ਉਥੇ ਕੋਈ ਸੁਧਾਰ ਨਹੀਂ ਕਰਨਾ ਤਾਂ ਉਥੇ ਦਾਂ ਡਿਪੂ ਬੰਦ ਕਰ ਦਿਉ ।

**ਸਰਦਾਰ ਗੁਰਦੇਵ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ । ਜਗਰਾਓਂ ਦਾ ਅੱਡਾ ਸ਼ਹਿਰ ਦੇ ਅੰਦਰ ਪਾਸੇ ਨੂੰ ਹੈ । ਉਸ ਦੇ ਨਾਲ ਹੀ ਰੇਲ ਦਾ ਫਾਟਕ ਹੈ ਅਤੇ ਉਸ ਨੂੰ ਲੰਘ ਕੇ ਆਉਣਾ ਪੈਂਦਾ ਹੈ । ਉਥੇ ਬੱਸਾਂ ਨੂੰ ਘੰਟਾ ਘੰਟਾ ਖੜਾ ਹੋਣਾ ਪੈਂਦਾ ਹੈ । ਸਾਨੂੰ ਵੀ ਚੰਡੀਗੜ੍ਹ ਜ਼ਰੂਰੀ ਕੰਮਾਂ ਲਈ ਆਉਣ ਲਈ ਉਥੇ ਖੜਾ ਹੋਣਾ ਪੈਂਦਾ ਹੈ । ਕੀ ਮਨਿਸਟਰ ਸਾਹਿਬ, ਇਸ ਨੂੰ ਸ਼ਹਿਰ ਦੇ ਬਾਹਰਲੇ ਪਾਸੇ ਮੇਨ ਰੋਡ ਤੇ ਲਿਜਾਣ ਲਈ ਤਿਆਰ ਹਨ ਤਾਕਿ ਲੋਕਾਂ ਦਾ ਟਾਈਮ ਬੱਚ ਸਕੇ ? ਇਹ ਕਦੋਂ ਤੱਕ ਤਬਦੀਲ ਕਰ ਦੇਣਗੇ ?

**ਸ਼੍ਰੀ ਗਿਆਨ ਚੰਦ ਵੇਦ** : ਡਿਪਟੀ ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਇਨਫਰ-ਮੇਸ਼ਨ ਲੈਣੀ ਚਾਹੁੰਦਾ ਹਾਂ ਕਿ ਅਸੀਂ ਦੀਨਾ ਨਗਰ ਤੋਂ ਆਉਣਾ ਹੁੰਦਾ ਹੈ ਅੌਰ ਬੱਸਾਂ ਰਸਤੇ ਵਿਚ

ਖੜੀਆਂ ਹੋ ਜਾਂਦੀਆਂ ਹਨ ਜਿਸ ਨਾਲ ਸਾਨੂੰ ਬੜੀ ਮੁਸ਼ਕਿਲ ਹੁੰਦੀ ਹੈ । ਕੀ ਮਨਿਸਟਰ ਸਾਹਿਬ ਲੰਮੇ ਰੂਟਾਂ ਤੇ ਨਵੀਆਂ ਬੱਸਾਂ ਲਗਾਉਣਗੇ ?

**ਸਾਥੀ ਰੂਪ ਲਾਲ** : ਡਿਪਟੀ ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਨਫਰਮੇਸ਼ਨ ਲੈਣੀ ਚਾਹੁੰਦਾ ਹਾਂ ਕਿ ਮਨਿਸਟਰ ਸਾਹਿਬ ਨੇ ਪਹਿਲਾਂ ਕਿਹਾ ਸੀ ਕਿ 100 ਬੱਸਾਂ ਦਾ ਫਲੀਟ ਮੋਗੇ ਵਾਸਤੇ ਬਣਾਵਾਂਗੇ । ਮੋਗੇ ਵਿਚ ਨਿਕੰਮੀਆਂ ਬੱਸਾਂ ਖੜੀਆਂ ਪਈਆਂ ਹਨ । ਕੀ ਮੋਗੇ ਨੂੰ ਨਵੀਆਂ ਬੱਸਾਂ ਦੇਣਗੇ ? ਕੀ ਨਵੀਆਂ ਬੱਸਾਂ ਦੇਣ ਵਿਚ ਸਾਨੂੰ ਇਗਨੋਰ ਤਾਂ ਨਹੀਂ ਕਰਨਗੇ ?

**ਆਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਕਿਹਾ ਸੀ ਕਿ ਬੇਡ ਫੋਰਡ ਬੱਸਾਂ ਖਰੀਦੀਆਂ ਹਨ ਔਰ ਅਸੀਂ ਮੋਗੇ ਵੀ ਦਿਤੀਆਂ ਹਨ । ਪਹਿਲੀਆਂ ਬੱਸਾਂ ਤਾਂ ਸਾਥੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਲੁਧਿਆਣੇ ਤਕ ਹੀ ਲਿਆਂਦੀਆਂ ਸਨ । ਮੋਗੇ ਨੂੰ ਹੋਰ ਨਵੀਆਂ ਬੱਸਾਂ ਦੇਵਾਂਗੇ । ਦੂਜੀ ਗੱਲ ਝਬਾਲ ਸਾਹਿਬ ਨੇ ਤਰਨ ਤਾਰਨ ਡਿਪੂ ਬਾਰੇ ਕਹੀ ਸੀ। ਡਿਪਟੀ ਸਪੀਕਰ ਸਾਹਿਬ, ਇਹ ਡਿਪੂ ਪੁਲੀਟੀਕਲ ਤੌਰ ਤੇ ਬਣਾਇਆ ਗਿਆ ਸੀ ਔਰ ਮੈਂ ਮਹਿਸੂਸ ਕਰਦਾ ਹਾਂ ਕਿ ਇਸ ਡਿਪੂ ਨੂੰ ਸਾਬਕਾ ਟਰਾਂਸਪੋਰਟ ਮਨਿਸਟਰ ਨੇ ਖੋਲ੍ਹਿਆ ਸੀ । ਜਿਹੜੀ ਜ਼ਮੀਨ ਐਕੁਆਇਰ ਕੀਤੀ ਸੀ ਉਸ ਜ਼ਮੀਨ ਸਬੰਧੀ ਹਾਈ ਕੋਰਟ ਨੇ ਸਟੇਅ ਦੇ ਦਿਤੀ ਹੈ । ਜੇਕਰ ਇਹ ਸਾਨੂੰ ਕੋਈ ਚੰਗੀ ਜਿਹੀ ਜ਼ਮੀਨ ਦੱਸਣ ਤਾਂ ਅਸੀਂ ਇਸ ਨੂੰ ਬਦਲ ਦੇਵਾਂਗੇ । ਬਾਕੀ ਇਕ ਗੱਲ ਜਗਰਾਓਂ ਡਿਪੂ ਬਾਰੇ ਆਈ ਸੀ ਅਸੀਂ ਡਿਪੂਆਂ ਦੀ ਰੀਆਰਗੇਨਾਈਜੇਸ਼ਨ ਕਰ ਰਹੇ ਹਾਂ । ਉਸ ਵੇਲੇ ਜਗਰਾਓਂ ਦਾ ਡਿਪੂ ਬਣਾ ਦਿਤਾ ਜਾਵੇਗਾ ਕਿਉਂਕਿ ਰੋਜ਼ ਰੋਜ਼ ਤਬਦੀਲੀ ਬੜੀ ਮੁਸ਼ਕਿਲ ਹੈ। ਫਾਈਨਾਂਸ਼ਲ ਕਮੀ ਦੇ ਕਾਰਨ ਮੁਸ਼ਕਿਲਾਂ ਆ ਰਹੀਆਂ ਹਨ । ਇਥੇ ਹਾਊਸ ਦੇ ਵਿਚ ਕਨੇਡੀਅਨ ਸਾਹਿਬ ਵੱਲੋਂ ਅੰਮ੍ਰਿਤਸਰ ਦੇ ਜੀ. ਐਮ. ਦੇ ਖਿਲਾਫ ਐਲੀਗੇਸ਼ਨ ਲਗਾਏ ਗਏ ਸਨ ਔਰ, ਇਕ ਹੋਰ ਸਾਥੀ ਨੇ ਵੀ ਲਗਾਏ ਸਨ । ਮੈਂ ਐਡਮਨਿਸਟਰੇਟਿਵ ਅਫਸਰ ਨੂੰ ਭੇਜ ਕੇ ਇਸ ਦੀ ਇਨਕੁਆਇਰੀ ਕਰਵਾਈ ਹੈ । ਜੇਕਰ ਇਨ੍ਹਾਂ ਦੀ ਹਾਲੇ ਵੀ ਤਸੱਲੀ ਨਹੀਂ ਹੈ ਤਾਂ ਕਿਸੇ ਹੋਰ ਵੱਡੇ ਅਫਸਰ ਨੂੰ ਭੇਜ ਕੇ ਇਨਕੁਆਇਰੀ ਕਰਵਾ ਦੇਵਾਂਗਾ । ਇਸ ਦੇ ਵਿਚ ਦੱਸਿਆ ਗਿਆ ਹੈ ਕਿ ਕੁਝ ਯੂਨੀਅਨ ਦੇ ਝਗੜੇ ਹੋਣ ਕਰਕੇ ਐਲੀਗੇਸ਼ਨ ਲਗਾਏ ਗਏ ਹਨ । ਮੈਨੂੰ ਇਸ ਦੇ ਵਿਚ ਤਸੱਲੀ ਨਾ ਹੋਈ ਅਤੇ ਫਿਰ ਮੈਂ ਇਨਕੁਆਇਰੀ ਕਰਵਾਈ ਪਰ ਐਲੀਗੇਸ਼ਨ ਗਲਤ ਨਿਕਲੇ । ਇਸ ਲਈ ਮੈਂ ਕਹਾਂਗਾ ਕਿ ਇਸ ਤਰ੍ਹਾਂ ਗਲਤ ਐਲੀਗੇਸ਼ਨ ਇਥੇ ਨਹੀਂ ਲੱਗਣੇ ਚਾਹੀਦੇ । ਗੱਲ ਵੱਧਾ ਚੜ੍ਹਾ ਕੇ ਇਥੇ ਪੇਸ਼ ਕੀਤੀ ਗਈ ਹੈ । ਜੇਕਰ ਉਸ ਦਾ ਕੋਈ ਕਸੂਰ ਦੱਸਣਗੇ ਤਾਂ ਜ਼ਰੂਰ ਸਜ਼ਾ ਦੇਵਾਂਗੇ ।

**ਖੁਰਾਕ ਅਤੇ ਸਪਲਾਈਜ਼ ਮੰਤਰੀ** (ਸਰਦਾਰ ਹਰਭਜਨ ਸਿੰਘ) : ਡਿਪਟੀ ਸਪੀਕਰ ਸਾਹਿਬ, ਮੈਂ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਦਾ ਬੜਾ ਮਸ਼ਕੂਰ ਹਾਂ ਕਿ ਉਨ੍ਹਾਂ ਨੇ ਫੂਡ ਦੀ ਡਿਮਾਂਡ ਤੇ ਆਪਣੀਆਂ ਮੰਗਾਂ, ਚੰਗੀਆਂ ਸੁਜੇਸ਼ਨਾਂ ਦਿਤੀਆਂ ਹਨ ਔਰ ਕੁਝ ਖਾਮੀਆਂ ਜਿਹੜੀਆਂ ਹਨ ਉਹ ਵੀ ਦੱਸੀਆਂ ਹਨ । ਇਹ ਬਾਦਲ ਸਾਹਿਬ ਦੀ ਸਰਕਾਰ ਦਾ ਫੈਸਲਾ ਹੈ ਕਿ ਅਸੀਂ ਬੜੇ ਖੁਲ੍ਹੇ ਦਿਲ ਨਾਲ ਸਰਕਾਰ ਦੀਆਂ ਖਾਮੀਆਂ ਸੁਣਨ ਲਈ ਤਿਆਰ ਹਾਂ ਅਤੇ ਸੁਜੇਸ਼ਨਾਂ ਲੈਣ ਲਈ ਤਿਆਰ ਹਾਂ । ਸਾਨੂੰ ਰਿਜਿਡ ਮਾਈਂਡਿਡ ਨਹੀਂ ਹੋਣਾ ਚਾਹੀਦਾ ਕਿ ਖਾਮੀਆਂ ਵੱਲ ਧਿਆਨ ਨਾ ਦੇਈਏ । ਪਰ ਇਥੇ ਖਾਮੀਆਂ ਨੂੰ ਬੜਾ ਵੱਧਾ ਚੜ੍ਹਾਂ ਕੇ ਪੇਸ਼ ਕੀਤਾ ਗਿਆ ਹੈ । ਜਿਸ ਤਰ੍ਹਾਂ ਕਨੇਡੀਅਨ ਸਾਹਿਬ ਨੇ ਕਿਹਾ ਸੀ ਕਿ ਇਸ ਮਹਿਕਮੇ ਦੇ ਵਿਚੋਂ 500 ਆਦਮੀਆਂ ਨੂੰ ਕੱਢ ਦਿਤਾ ਗਿਆ ਹੈ । ਮੇਰੇ ਦੋਸਤ ਕਨੇਡੀਅਨ ਸਾਹਿਬ ਹੁਣ ਇਥੇ ਬੈਠੇ ਨਹੀਂ ਹਨ । ਪਿਛਲੇ ਦਿਨਾਂ ਵਿਚ ਇਸ ਸਬੰਧ ਵਿਚ ਇਕ

[ਖੁਰਾਕ ਅਤੇ ਸਪਲਾਈਜ਼ ਮੰਤਰੀ]

ਕਾਲ ਅਟੈਨਸ਼ਨ ਨੋਟਿਸ ਵੀ ਆਇਆ ਸੀ । ਉਸ ਦੇ ਵਿਚ ਵੀ ਮੈਂ ਜਵਾਬ ਦਿਤਾ ਸੀ ਕਿ 500 ਆਦਮੀ ਨਹੀਂ ਕੱਢੇ ਗਏ ਬਲਕਿ 210 ਆਦਮੀਆਂ ਨੂੰ ਕੱਢਿਆ ਗਿਆ ਹੈ । ਅਸੀਂ ਇਹ ਵੀ ਫੈਸਲਾ ਕੀਤਾ ਹੈ ਕਿ ਇਨ੍ਹਾਂ ਆਦਮੀਆਂ ਨੂੰ ਸਭ ਤੋਂ ਪਹਿਲਾਂ ਪਹਿਲ ਦੇ ਆਧਾਰ ਤੇ ਇਨ੍ਹਾਂ ਦਫਤਰਾਂ ਦੇ ਵਿਚ ਜਿਵੇਂ ਕਿ ਪਨਸਪ, ਐਫ. ਸੀ. ਆਈ. ਅਤੇ ਮਾਰਕਫੈਡ ਜਾਂ ਗੌਰਮਿੰਟ ਦੇ ਕਿਸੇ ਹੋਰ ਡਿਪਾਰਟਮੈਂਟ ਵਿਚ ਐਡਜਸਟ ਕੀਤਾ ਜਾਵੇਗਾ । ਅਸੀਂ ਇਨ੍ਹਾਂ ਏਜੰਸੀਆਂ ਨੂੰ ਕਿਹਾ ਹੈ ਕਿ ਇਨ੍ਹਾਂ ਮੁਲਾਜ਼ਮਾਂ ਨੂੰ ਐਡਜਸਟ ਕੀਤਾ ਜਾਵੇ ।

ਡਿਪਟੀ ਸਪੀਕਰ ਸਾਹਿਬ, ਫਿਰ ਇਹ ਕਿਹਾ ਗਿਆ ਕਿ ਅਨਾਜ ਦਾ ਜਿਹੜਾ ਥੋਕ ਵਪਾਰ ਹੈ ਉਹ ਸਰਕਾਰ ਦੇ ਹੱਥ ਵਿਚ ਹੋਣਾ ਚਾਹੀਦਾ ਹੈ ਅਤੇ ਵੱਡੇ ਵੱਡੇ ਵਪਾਰੀਆਂ ਦੇ ਹੱਥ ਵਿਚ ਨਹੀਂ ਹੋਣਾ ਚਾਹੀਦਾ । ਪਿਛਲੇ ਇਕ ਸਾਲ ਵਿਚ ਲਗ ਭਗ 95 ਪ੍ਰਤੀਸ਼ਤ ਅਨਾਜ ਸਰਕਾਰ ਨੇ ਖਰੀਦਿਆ, ਥੋੜਾ ਬਹੁਤ ਬੇਸ਼ਕ ਬਾਹਰੋਂ ਖਰੀਦਿਆ ਗਿਆ ਹੋਵੇ, ਕਿਸਾਨ ਨੂੰ ਪਹਿਲਾਂ ਜਿਹੜਾ ਕਣਕ ਦਾ ਭਾਅ ਮਿਲਿਆ ਸੀ ਉਹ ਤਸੱਲੀ ਬਖਸ਼ ਨਹੀਂ ਸੀ, ਸ਼ਾਇਦ ਹੁਣ ਉਹ ਕੰਪੈਨਸੇਟ ਹੋ ਜਾਣ । ਡਿਪਟੀ ਸਪੀਕਰ ਸਾਹਿਬ, 95 ਪ੍ਰਤੀਸ਼ਤ ਮਾਲ ਸਰਕਾਰ ਦੇ ਹੱਥ ਵਿਚ ਹੈ । ਇਥੇ ਸਰਦਾਰ ਬੇਅੰਤ ਸਿੰਘ ਜੀ ਨੇ ਅਤੇ ਕਾਮਰੇਡ ਦਰਸ਼ਨ ਸਿੰਘ ਕਨੇਡੀਅਨ ਜੀ ਨੇ ਕਿਸਾਨਾਂ ਦਾ ਜ਼ਿਕਰ ਕੀਤਾ ਹੈ । ਮੈਂ ਤੁਹਾਡੇ ਰਾਹੀਂ, ਡਿਪਟੀ ਸਪੀਕਰ ਸਾਹਿਬ, ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਲੈਕਸ਼ਨਾਂ ਵੇਲੇ ਅਕਾਲੀ ਪਾਰਟੀ ਅਤੇ ਜਨਤਾ ਪਾਰਟੀ ਨੇ ਜੋ ਕੁਮਿਟਮੈਂਟ ਕੀਤਾ ਸੀ ਕਿ ਜੇਕਰ ਤੁਸੀਂ ਸਾਨੂੰ ਚੁਣ ਕੇ ਭੇਜੋਗੇ ਤਾਂ ਅਸੀਂ ਤੁਹਾਡੇ ਵਾਸਤੇ ਮਹਿੰਗਾਈ ਨੂੰ ਦੂਰ ਕਰਨ ਵਾਸਤੇ ਹਰ ਸੰਭਵ ਕੋਸ਼ਿਸ਼ ਕਰਾਂਗੇ । ਵੱਧ ਤੋਂ ਵੱਧ ਚੀਜ਼ਾਂ ਦੀਆਂ ਕੀਮਤਾਂ ਨੂੰ ਘਟਾਉਣ ਦੀ ਕੋਸ਼ਿਸ਼ ਕਰਾਂਗੇ । ਇਸ ਤੋਂ ਬਾਅਦ, ਡਿਪਟੀ ਸਪੀਕਰ ਸਾਹਿਬ, ਜਦੋਂ ਅਸੀਂ ਤਾਕਤ ਵਿਚ ਆਏ ਤਾਂ ਉਸ ਵੇਲੇ ਇਹ ਕਾਂਗਰਸ ਵਾਲਿਆਂ ਨੇ ਸਾਡੇ ਲਈ 97 ਕਰੋੜ ਰੁਪਏ ਦਾ ਘਾਟਾ ਛੱਡਿਆ ਹੈ । ਇਸ ਗੱਲ ਨੂੰ ਤੁਸੀਂ ਵੀ ਜਾਣਦੇ ਹੋ ਅਤੇ ਸਾਰੇ ਹਾਊਸ ਦੇ ਮੈਂਬਰ ਸਾਹਿਬਾਨ ਵੀ ਜਾਣਦੇ ਹਨ ਪ੍ਰੰਤੂ ਫਿਰ ਵੀ ਬਾਦਲ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਲੋਕਾਂ ਨੂੰ ਰੀਜ਼ਨੇਬਲ ਭਾਅ ਤੇ ਦਾਲ ਰੋਟੀ ਦਿੱਤੀ ਜਾਵੇ । ਪਿਛਲੀ ਸਰਕਾਰ ਨੇ 2 ਅਕਤੂਬਰ, 1976 ਨੂੰ ਸ਼ਰਾਬ ਦੀ ਨਵੀਂ ਕਿਸਮ ਦੇਣ ਦਾ ਐਲਾਨ ਕੀਤਾ ਸੀ ਪਰ ਸਾਡੀ ਸਰਕਾਰ ਨੇ 2 ਅਕਤੂਬਰ, 1977 ਨੂੰ ਸਸਤੇ ਭਾਅ ਦਾਲ ਰੋਟੀ ਦੇਣ ਦਾ ਫੈਸਲਾ ਕੀਤਾ ਹੈ । ਡਿਪਟੀ ਸਪੀਕਰ ਸਾਹਿਬ, ਪਹਿਲਾਂ ਪਨਸਪ ਦੀਆਂ ਅਤੇ ਕੋਆਪ੍ਰੇਟਿਵ ਦੀਆਂ ਸਬਸਿਡੀ ਵਾਲੀਆਂ ਦੁਕਾਨਾਂ 2,000 ਸੀ ਅਤੇ ਹੁਣ 2,500 ਹੋ ਗਈਆਂ ਹਨ । ਇਨ੍ਹਾਂ ਦੁਕਾਨਾਂ ਤੇ ਮਾਰਕਿਟ ਨਾਲੋਂ ਘੱਟ ਰੇਟ ਤੇ ਚੀਜ਼ਾਂ ਮਿਲਦੀਆਂ ਹਨ । ਆਟਾ ਮਾਰਕਿਟ ਵਿਚ 1.37 ਰੁਪਏ ਅਤੇ ਪਨਸਪ ਦੀਆਂ ਦੁਕਾਨਾਂ ਤੇ 1.30 ਰੁਪਏ ਪ੍ਰਤੀ ਕਿਲੋ ਗ੍ਰਾਮ ਮਿਲਦਾ ਹੈ । ਇਸੇ ਤਰ੍ਹਾਂ ਬਨਾਸਪਤੀ ਘਿਉ ਮਾਰਕਿਟ ਵਿਚ 10.25 ਰੁਪਏ ਪ੍ਰਤੀ ਕਿਲੋ ਗਰਾਮ ਸੀ ਅਤੇ ਪਨਸਪ ਦੀਆਂ ਦੁਕਾਨਾਂ ਤੇ 9.00 ਰੁਪਏ ਪ੍ਰਤੀ ਕਿਲੋ-ਗਰਾਮ ਹੈ । ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਦਾਲਾਂ 75 ਪੈਸੇ, 80 ਪੈਸੇ ਅਤੇ ਇਕ ਰੁਪਿਆ ਫੀ ਕਿਲੋ ਸਸਤੀਆਂ ਦਿਤੀਆਂ ਜਾਂਦੀਆਂ ਹਨ । ਚਾਹ ਵੀ ਸਸਤੇ ਰੇਟ ਤੇ ਦੇ ਰਹੇ ਹਾਂ। ਜਦੋਂ ਫੈਸਲਾ ਹੀ ਕੀਤਾ ਗਿਆ ਸੀ ਕਿ ਚੀਜ਼ਾਂ ਦੀ ਕੀਮਤ ਘੱਟ ਕਰਨੀ ਹੈ ਤਾਂ ਉਨ੍ਹਾਂ ਦੁਕਾਨਾਂ ਤੇ ਕੁਝ ਘਾਟਾ ਤਾਂ ਪੈਣਾ ਹੀ ਸੀ । ਡਿਪਟੀ ਸਪੀਕਰ ਸਾਹਿਬ, ਇਹ ਹੋ ਸਕਦਾ ਹੈ ਕਿ ਸ਼ਾਇਦ ਕਿਸੇ ਇਕ ਜਗ੍ਹਾ ਤੇ ਮਿਸ-ਮੈਨੇਜਮੈਂਟ ਹੋਈ ਹੋਵੇ ਅਤੇ ਉਹ ਵੀ ਜੇਕਰ ਮੇਰੇ ਨੋਟਿਸ ਵਿਚ ਆਉਂਦੀ ਹੈ ਤਾਂ ਪੂਰਾ ਐਕਸ਼ਨ ਲੈਂਦੇ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਇਥੇ ਐਡਵਾਈਜ਼ਰੀ ਕਮੇਟੀਆਂ ਬਾਰੇ ਕਿਹਾ ਗਿਆ ਹੈ, ਅਸੀਂ ਇਨ੍ਹਾਂ ਦੇ ਕਹਿਣ ਤੋਂ

ਪਹਿਲਾਂ ਹੀ ਡੇਢ ਦੋ ਮਹੀਨੇ ਹੋ ਗਏ ਹਨ ਸਾਰੇ ਜ਼ਿਲ੍ਹਿਆਂ ਦੇ ਵਿਚ ਇਕ ਸਰਕੂਲਰ ਸਰਕੂਲੇਟ ਕਰ ਦਿਤਾ ਹੈ । ਡਿਪਟੀ ਸਪੀਕਰ ਸਾਹਿਬ, ਲੋਕਾਂ ਦੀ ਪਾਰਟੀਸੀਪੇਸ਼ਨ ਹੋਣੀ ਚਾਹੀਦੀ ਹੈ । ਅਸੀਂ ਤਿੰਨ ਆਦਮੀਆਂ ਤੋਂ ਲੈ ਕੇ ਪੰਜ ਆਦਮੀਆਂ ਤੱਕ ਦੀ ਇਕ ਨਿਗਰਾਨ ਕਮੇਟੀ ਬਣਾਉਣ ਲਈ ਸਰਕੂਲਰ ਬਹੁਤ ਦੇਰ ਤੋਂ ਜਾਰੀ ਕਰ ਦਿਤਾ ਹੈ। ਇਸ ਵਿਚ ਇਹ ਵੀ ਕਿਹਾ ਹੈ ਕਿ ਕਮੇਟੀਆਂ ਹਰ ਜ਼ਿਲ੍ਹੇ ਵਿਚ ਬਣਾਈਆਂ ਜਾਣ । ਸ਼ਾਇਦ ਕੋਈ ਇਕ ਅੱਧੀ ਕਿਸੇ ਜਗ੍ਹਾ ਤੇ ਕਮੇਟੀ ਨਾ ਬਣੀ ਹੋਵੇ, ਉਹ ਸਾਡੇ ਨੋਟਿਸ ਵਿਚ ਲਿਆ ਦੇਣ ਅਸੀਂ ਬਣਾ ਦੇਵਾਂਗੇ । ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਚੁਕਾ ਹਾਂ ਕਿ ਅਸੀਂ ਐਡਵਾਈਜ਼ਰੀ ਕਮੇਟੀਆਂ ਬਣਾਉਣ ਵਾਸਤੇ ਡੀ. ਸੀਜ਼ ਨੂੰ ਸਰਕੂਲਰ ਜਾਰੀ ਕਰ ਦਿਤਾ ਹੈ ਕਿ ਕਮੇਟੀਆਂ ਬਣਾਈਆਂ ਜਾਣ । ਲੋਕਾਂ ਦੀ ਪਾਰਟੀਸੀਪੇਸ਼ਨ ਵੀ ਜ਼ਰੂਰ ਹੋਣੀ ਚਾਹੀਦੀ ਹੈ ।

**ਸ੍ਰੀ ਡਿਪਟੀ ਸਪੀਕਰ** : ਮੈਂ ਸਮਝਦਾ ਹਾਂ ਕਿ ਥੋੜੇ ਸਮੇਂ ਲਈ ਹਾਊਸ ਦਾ ਸਮਾਂ ਹੋਰ ਵਧਾਇਆ ਜਾਣਾ ਚਾਹੀਦਾ ਹੈ ।

**ਕੁੱਝ ਅਵਾਜ਼ਾਂ** : ਨਹੀਂ ਜੀ, ਨਹੀਂ ਜੀ ।

**ਖੁਰਾਕ ਤੇ ਸਪਲਾਈਜ਼ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ ਪੰਜ ਮਿੰਟ ਹੀ ਲਵਾਂਗਾ ਪਿਛਲੇ ਸਾਲ ਜਿਹੜੀ ਧਾਨ ਲਗ ਭਗ 23 ਲੱਖ ਟਨ ਖਰੀਦੀ ਗਈ ਸੀ । (ਵਿਘਨ) ਲਗ ਭਗ ਉਤਨੇ ਹੀ ਸਟਾਫ ਨਾਲ ਮਿਤੀ 30 ਮਾਰਚ, 1977 ਤੱਕ ਅਸੀਂ ਲਗ ਭਗ 34,23,423 ਟਨ ਧਾਨ ਖਰੀਦਿਆ । ਹੁਣ ਕਿਸੇ ਕਿਸਮ ਦੀ ਸ਼ੰਕਾ ਨਹੀਂ ਰਹਿਣੀ ਚਾਹੀਦੀ । ਆਪੋਜੀਸ਼ਨ ਵਾਲੇ ਉਠਕੇ ਚਲੇ ਗਏ ਹਨ । ਬਾਕੀ ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਉਨ੍ਹਾਂ ਨੂੰ ਆਪਣੀ ਆਵਾਜ਼ ਪਹੁੰਚਾਉਣੀ ਚਾਹੁੰਦਾ ਹਾਂ ਕਿ ਅਸੀਂ ਐਫ. ਸੀ. ਆਈ. ਦੀ ਮੰਨਜ਼ੂਰੀ ਤੋਂ ਬਗੈਰ ਕੋਈ ਧਾਨ ਖਰੀਦਣ ਦਾ ਇਕ ਵੀ ਨਵਾਂ ਸੈਂਟਰ ਨਹੀਂ ਖੋਲ੍ਹ ਸਕਦੇ । ਸਾਨੂੰ ਦਿੱਲੀ ਤੋਂ ਮੰਨਜ਼ੂਰੀ ਲੈਣੀ ਪੈਂਦੀ ਹੈ । ਪਹਿਲਾਂ ਇਹ ਸੈਂਟਰ 308 ਸਨ, ਫਿਰ ਮੁਸ਼ਕਲ ਨਾਲ 343 ਬਣੇ । ਥੋੜੀਆਂ ਦਿਕਤਾਂ ਜ਼ਰੂਰ ਆਉਂਦੀਆਂ ਹਨ । ਕਣਕ ਦੀ ਨਵੀਂ ਫਸਲ ਆ ਰਹੀ ਹੈ । ਜਿਸ ਦੀ ਸਾਨੂੰ ਵੀ ਚਿੰਤਾ ਹੈ। ਅਸੀਂ ਫੈਸਲਾ ਕਰ ਲਿਆ ਹੈ ਕਿ ਜ਼ਰੂਰਤ ਦੇ ਮੁਤਾਬਿਕ ਸੈਂਟਰ ਖੋਲ੍ਹੇ ਜਾਣਗੇ ਤਾਂ ਕਿ ਲੋਕਾਂ ਨੂੰ ਦਿੱਕਤ ਨਾ ਆਵੇ ।

ਇਕ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਆਖਿਰ ਵਿਚ ਕਹਿਣਾ ਚਾਹੁੰਦਾ ਹਾਂ ਕਿ ਗੌਰਮਿੰਟ ਆਫ ਇੰਡੀਆ ਨੇ ਫੈਸਲਾ ਕੀਤਾ ਹੈ ਜ਼ਰੂਰੀ ਚੀਜ਼ਾਂ 5 ਕਿਲੋ ਮੀਟਰ ਤੱਕ ਦੇ ਦਾਇਰੇ ਵਿਚ ਮਿਲ ਜਾਣ । ਲੋਕਾਂ ਨੂੰ ਇਸ ਤੋਂ ਵੱਧ ਨਾ ਜਾਣਾ ਪਵੇ ਪਰ ਸਾਡੀ ਖਾਹਸ਼ ਹੈ, ਬਾਦਲ ਸਰਕਾਰ ਦੀ ਖਾਹਸ਼ ਹੈ ਕਿ ਜ਼ਰੂਰੀ ਚੀਜ਼ਾਂ ਲੈਣ ਲਈ ਕਿਸੇ ਨੂੰ ਵੀ 3 ਕਿਲੋਮੀਟਰ ਤੋਂ ਵੱਧ ਨਾ ਜਾਣਾ ਪਵੇ (ਥੰਪਿੰਗ) ਅਸੀਂ, ਡਿਪਟੀ ਸਪੀਕਰ ਸਾਹਿਬ, ਪਰੋਸੀਜ਼ਰ ਨੂੰ ਸਿੰਪਲੀਫਾਈ ਕਿਤਨਾ ਕੀਤਾ ਹੈ । ਉਸ ਦੇ ਮੁਤਾਬਿਕ ਜਿਤਨੀਆਂ ਵੀ ਸਾਨੂੰ ਦੁਕਾਨਾਂ ਖੋਲ੍ਹਣੀਆਂ ਪਈਆਂ ਅਸੀਂ ਖੋਲਾਂਗੇ ।

ਆਖਿਰ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਟਰਾਂਸਫਰ ਨੂੰ ਕਿਤਨਾ ਸਿੰਪਲੀਫਾਈ ਕੀਤਾ ਹੈ । ਏ. ਐਸ. ਓ. ਤਕ ਸਟਾਫ ਨੂੰ ਆਪਣੇ ਜ਼ਿਲੇ ਵਿਚ ਭੇਜਾਂਗੇ । ਪਹਿਲਾਂ ਲੋਕ ਸਿਫਾਰਸ਼ਾਂ ਕਰਦੇ ਸੀ ਕਿ ਸਾਡੀ ਤਬਦੀਲੀ ਜ਼ਿਲ੍ਹੇ ਵਿਚ ਕੀਤੀ ਜਾਵੇ । ਝੂਠੇ ਸਰਟੀਫੀਕੇਟ ਦਿੰਦੇ

[ਖੁਰਾਕ ਤੇ ਸਪਲਾਈਜ਼ ਮੰਤਰੀ]

ਸਨ । ਹੁਣ ਏ. ਐਸ. ਓ. ਤੱਕ ਆਪਣੇ ਜ਼ਿਲੇ ਵਿਚ ਜਾ ਸਕੇਗਾ ਤਾਂਕਿ ਉਸ ਨੂੰ ਫਾਇਦਾ ਹੋ ਸਕੇ ।

ਪਿਛਲੀ ਸਰਕਾਰ ਵੇਲੇ ਚੀਨੀ 6,081 ਟਨ ਮਹੀਨੇ ਦੀ ਮਿਲਦੀ ਸੀ ਪਰ ਇਸ ਸਰਕਾਰ ਨੇ 6,564 ਟਨ ਚੀਨੀ ਕਰਵਾਈ । ਪਹਿਲਾਂ ਪਰ ਯੂਨਿਟ 350 ਗਰਾਮ ਸੀ ਪਰ ਹੁਣ ਪਰ ਯੂਨਿਟ 400 ਗਰਾਮ ਕੀਤੀ ਹੈ । ਪਹਿਲਾਂ ਡਿਪਟੀ ਸਪੀਕਰ ਸਾਹਿਬ, ਖੰਡ ਮਹੀਨੇ ਦੇ ਖਤਮ ਹੋਣ ਤੇ ਲੈਪਸ ਹੋ ਜਾਂਦੀ ਸੀ ਪਰ ਹੁਣ ਅਸੀਂ ਇਹ ਕਰ ਦਿਤਾ ਹੈ ਕਿ ਖੰਡ ਲੈਪਸ ਨਾ ਹੋਵੇ ਅਤੇ ਉਹ ਖੰਡ ਅਗਲੇ ਮਹੀਨੇ ਵੀ ਲੈ ਸਕਦਾ ਹੈ । ਖੰਡ ਡਿਪਟੀ ਸਪੀਕਰ ਸਾਹਿਬ ਹਰ ਡੀਪੂ ਤੇ ਮਹੀਨੇ ਦੇ ਪਹਿਲੇ ਹਫਤੇ ਪਹੁੰਚ ਜਾਂਦੀ ਹੈ ਜੇਕਰ ਕਿਸੇ ਵੀ ਵਜ੍ਹਾ ਨਾਲ ਨਾ ਆ ਸਕੇ ਤਾਂ ਕਿਸੇ ਨੂੰ ਵੀ ਚੀਨੀ ਦਾ ਨੁਕਸਾਨ ਨਹੀਂ ਹੋਵੇਗਾ । (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਮੈਂ ਹਾਊਸ ਨੂੰ ਐਨੀ ਹੀ ਬੇਨਤੀ ਕਰਨੀ ਹੈ । ਮੈਂ ਸਮਝਦਾ ਹਾਂ ਕਿ ਇਸ ਥੋੜੇ ਜਿਹੇ ਸਮੇਂ ਵਿਚ ਵੀ ਜਿਹੜੀ ਲੋਕਾਂ ਦੀ ਸੇਵਾ ਕੀਤੀ ਹੈ, ਉਹ ਘੱਟ ਨਹੀਂ ਹੈ ।

ਹੁਣ ਮੈਂ ਆਖਿਰ ਵਿਚ ਦੋ ਤਿੰਨ ਚੀਜ਼ਾਂ ਰੈਫਰ ਕਰਾਂਗਾ । ਮੈਂ ਆਪਣੇ ਦੋਸਤਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਮਿਤੀ 3 ਫਰਵਰੀ, 1977 ਨੂੰ ਜਦੋਂ ਉਨ੍ਹਾਂ ਦੀ ਗੌਰਮਿੰਟ ਸੀ ਪੰਜਾਬ ਵਿਚ ਮੈਕਸੀਕਨ ਵ੍ਹੀਟ ਦਾ ਰੇਟ 145 ਰੁਪਏ ਕੁਇੰਟਲ ਸੀ । ਜਦੋਂ ਨਵੀਂ ਕਣਕ ਆ ਗਈ ਤਾਂ ਮਿਤੀ 26 ਜੂਨ, 1977 ਨੂੰ ਇਸ ਦਾ ਰੇਟ 1.28 ਰੁਪਏ ਕਿਲੋ ਹੋ ਗਿਆ ਸੀ । ਹੁਣ ਲੀਨ ਸੀਜ਼ਨ ਵਿਚ ਕਣਕ ਦਾ ਭਾਅ ਵੱਧ ਤੋਂ ਵੱਧ 1.40 ਰੁਪਏ ਕਿਲੋ ਰਿਹਾ ਹੈ ਔਰ ਮਿਤੀ 3 ਫਰਵਰੀ, 1978 ਨੂੰ 1.40 ਰੁਪਏ ਦਾ ਰੇਟ ਰਿਹਾ ਹੈ । ਪਰ ਅਸੀਂ ਇਸ ਦੇ ਘਾਟੇ ਨੂੰ 1.30 ਰੁਪਏ ਦੇ ਹਿਸਾਬ ਨਾਲ ਦੇ ਰਹੇ ਹਾਂ । ਇਸ ਤਰ੍ਹਾਂ ਕਰਨ ਨਾਲ ਰੇਟਸ ਘਟੇ ਹਨ । ਮਿਤੀ 3 ਫਰਵਰੀ, 1977 ਨੂੰ ਆਟਾ ਮੈਕਸੀਕਨ 1.53 ਰੁਪਏ ਪਰ ਕਿਲੋ ਔਨ ਲੀਨ ਸੀਜ਼ਨ ਜਦੋਂ ਲੰਘ ਗਿਆ ਤਾਂ ਇਸ ਦਾ ਰੇਟ 1.41 ਰੁਪਏ ਪਰ ਕਿਲੋ ਹੋ ਗਿਆ । ਮਿਤੀ 3 ਫਰਵਰੀ, 1978 ਨੂੰ ਲੀਨ ਸੀਜ਼ਨ ਵਿਚ 1.47 ਰੁਪਏ ਪਰ ਕਿਲੋ ਵਿਕਦਾ ਰਿਹਾ ਹੈ ਪਰ ਅਸੀਂ ਆਪਣੀਆਂ ਦੁਕਾਨਾਂ ਤੇ 1.30 ਰੁਪਿਆ ਪਰ ਕਿਲੋ ਦੇ ਹਿਸਾਬ ਨਾਲ ਦੇ ਰਹੇ ਹਾਂ । ਇਸੇ ਤਰ੍ਹਾਂ ਹੀ ਰਾਈਸ ਲੈ ਲਓ । ਪਿਛਲੇ ਸਾਲ ਇਸ ਦਾ ਰੇਟ 1.70 ਰੁਪਏ ਪਰ ਕਿਲੋ ਸੀ । ਲੀਨ ਸੀਜ਼ਨ ਵਿਚ ਇਸਦਾ ਰੇਟ 1.72 ਹੋ ਗਿਆ ਐਤਕੀਂ ਫਿਰ 1.70 ਹੋਇਆ ਔਰ ਆਪਣੇ ਡਿਪੂਆਂ ਤੇ ਅਸੀਂ 1.66 ਦੇ ਹਿਸਾਬ ਨਾਲ ਵੇਚਦੇ ਹਾਂ । ਦਾਲਾਂ ਜ਼ਰੂਰ ਮਹਿੰਗੀਆਂ ਹੋਈਆਂ ਹਨ ਕਿਉਂਕਿ ਦਾਲਾਂ ਐਤਕੀਂ ਇਥੇ ਘੱਟ ਬੀਜੀਆਂ ਗਈਆਂ ਹਨ ਔਰ ਇਹ ਬਾਹਰੋਂ ਮੰਗਵਾਉਣੀਆਂ ਪਈਆਂ ਹਨ । ਮੂੰਗੀ ਸਾਬਤ ਅਸੀਂ ਆਪਣੇ ਡਿਪੂਆਂ ਤੇ ਢਾਈ ਰੁਪਏ ਕਿਲੋ ਦੇ ਹਿਸਾਬ ਨਾਲ ਵੇਚਦੇ ਹਾਂ ਜਦ ਕਿ ਇਸਦਾ ਬਾਜ਼ਾਰ ਵਿਚ ਭਾਅ ਸਵਾ ਤਿੰਨ ਰੁਪਏ ਕਿਲੋ ਦਾ ਹੈ । ਇਸੇ ਤਰ੍ਹਾਂ ਹੀ ਮਾਂਹ ਅਸੀਂ ਆਪਣੇ ਡਿਪੂਆਂ ਤੇ 3 ਰੁਪਏ ਕਿਲੋ ਦੇ ਹਿਸਾਬ ਨਾਲ ਵੇਚਦੇ ਹਾਂ ਜਦ ਕਿ ਬਾਜ਼ਾਰ ਵਿਚ ਇਸ ਦਾ ਭਾਅ 4 ਰੁਪਏ ਕਿਲੋ ਦੇ ਕੋਲ ਦਾ ਹੈ । ਇਹ ਜ਼ਰੂਰਤ ਦੀਆਂ ਸਾਰੀਆਂ ਚੀਜ਼ਾਂ, ਆਟਾ, ਦਾਲਾਂ, ਬਨਾਸਪਤੀ, ਚਾਹ, ਪਨਸਪ ਦੀਆਂ ਦੁਕਾਨਾਂ ਤੇ ਘਟ ਰੇਟਸ ਤੇ ਮਿਲਦੀਆਂ ਹਨ । ਇਹ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਪਿਛਲੇ ਸਾਲ ਨਾਲੋਂ ਹਰ ਚੀਜ਼ ਦੇ ਰੇਟਸ ਵੱਧ ਗਏ ਹਨ, ਇਹ ਠੀਕ ਗੱਲ ਨਹੀਂ ਕੀਤੀ ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਹੋਰ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਭਾਵੇਂ ਮੈਂ ਕਈ ਹੋਰ ਗੱਲਾਂ ਕਹਿਣੀਆਂ ਸਨ ਪਰ ਕਿਉਂਕਿ ਤੁਹਾਡੀ ਰਾਏ ਹੈ ਅਤੇ ਹੋਰ ਵੀ ਕਈ ਮੈਂਬਰ

ਸਾਹਿਬਾਨ ਦੀ ਰਾਏ ਹੈ, ਇਸ ਲਈ ਮੈਂ ਇਤਨੀ ਹੀ ਗੱਲ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਮੰਗਾਂ ਫੂਡ ਡਿਪਾਰਟਮੈਂਟ ਨਾਲ ਸਬੰਧ ਰੱਖਦੀਆਂ ਹਨ, ਇਹ ਪਾਸ ਕਰ ਦੇਣੀਆਂ ਚਾਹੀਦੀਆਂ ਹਨ ।

**ਡਾਕਟਰ ਭਗਤ ਸਿੰਘ** : ਡਿਪਟੀ ਸਪੀਕਰ ਸਾਹਿਬ, ਇਸ ਹਾਊਸ ਵਿਚ ਇਕ ਜ਼ਿੰਮੇਵਾਰ ਮੈਂਬਰ ਨੇ ਇਸ ਮਨਿਸਟਰੀ ਵਿਚ ਉਘੇ ਮਨਿਸਟਰ ਸਰਦਾਰ ਹਰਭਜਨ ਸਿੰਘ ਜੀ ਤੇ ਸੀਰੀਅਸ ਐਲੀਗੇਸ਼ਨ ਲਗਾਏ ਹਨ । ਸਾਨੂੰ ਆਸ ਸੀ ਕਿ ਗੌਰਮਿੰਟ ਆਪਣੀ ਪੁਜੀਸ਼ਨ ਕਲੀਅਰ ਕਰੇਗੀ ਕਿ ਆਇਆ ਇਹ ਮਾਮਲਾ ਗਲਤ ਹੈ ਜਾਂ ਅੰਡਰ ਕੰਸੀਡਰੇਸ਼ਨ ਹੈ ਜਾਂ ਹੋਰ ਉਸ ਦੀ ਕੀ ਪੁਜੀਸ਼ਨ ਹੈ ?

**ਖੁਰਾਕ ਅਤੇ ਸਪਲਾਈਜ਼ ਮੰਤਰੀ** : ਜੇ ਕੋਈ ਸਪੈਸੇਫਿਕ ਤੌਰ ਤੇ ਇਲਜ਼ਾਮ ਲਗੇਗਾ ਤਾਂ ਮੈਂ ਉਸ ਦਾ ਜਵਾਬ ਜ਼ਰੂਰ ਦਿਆਂਗਾ । ਪਰ ਜਿਹੜੇ ਇਲਜ਼ਾਮ ਗੋਲ ਮੋਲ ਲਗਾਏ ਗਏ ਹਨ, ਮੈਂ ਉਨ੍ਹਾਂ ਨੂੰ ਮਹੱਤਤਾ ਨਹੀਂ ਦਿੰਦਾ ।

**ਸ੍ਰੀ ਹਰਬੰਸ ਲਾਲ** : ਰਾਈਸ ਬਰੈਨ ਐਸੀ ਚੀਜ਼ ਹੈ ਜੋ ਕਿ ਤਿੰਨ ਮਹੀਨੇ ਜਾਂ ਚਾਰ ਮਹੀਨੇ ਰਹਿ ਸਕਦੀ ਹੈ । ਜੇ ਇਸ ਪੀਰੀਅਡ ਵਿਚ ਇਹ ਨਾ ਚੁਕੀ ਜਾਵੇ ਤਾਂ ਇਸ ਵਿਚੋਂ ਬਦਬੂ ਆਉਣ ਲੱਗ ਜਾਂਦੀ ਹੈ ਔਰ ਰੂੜੀ ਵਿਚ ਗੇਰਨੀ ਪੈਂਦੀ ਹੈ । ਜਿਹੜੇ ਲੋਕ ਕੋਲ ਦੀ ਲੰਘਦੇ ਹਨ ਉਨ੍ਹਾਂ ਨੂੰ ਇਸਿ ਵਿਚੋਂ ਬਦਬੂ ਆਉਣ ਲੱਗ ਜਾਂਦੀ ਹੈ । 80 ਪ੍ਰਤੀਸ਼ਤ ਰਾਈਸ ਬਰੈਨ ਵਿਚੋਂ ਸਰਕਾਰ ਨੇ ਕੇਵਲ 5 ਪ੍ਰਤੀਸ਼ਤ ਹੀ ਚੁਕੀ ਹੈ ਔਰ 75 ਪ੍ਰਤੀਸ਼ਤ ਰਾਈਸ ਬਰੈਨ ਹਾਲੇ ਮਿਲਾਂ ਕੋਲ ਹੀ ਪਈ ਹੋਈ ਹੈ । ਜੇ ਗੌਰਮਿੰਟ ਨੇ ਤਿੰਨ ਮਹੀਨਿਆਂ ਵਿਚ ਉਹ ਨਾ ਚੁਕੀ ਤਾਂ ਨੇਸ਼ਨ ਦਾ ਕਿੰਨਾਂ ਨੁਕਸਾਨ ਹੋ ਜਾਏਗਾ । ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਮਨਿਸਟਰ ਸਾਹਿਬ ਇਸ ਦੇ ਮੁਤਲੱਕ ਕੋਈ ਪ੍ਰਬੰਧ ਕਰ ਰਹੇ ਹਨ ਜਾਂ ਇਸ ਨੂੰ ਡੀਕੰਟਰੋਲ ਕਰ ਰਹੇ ਹਨ ? ਗੌਰਮਿੰਟ ਦਾ ਸ਼ੇਅਰ ਖਤਮ ਕਰ ਰਹੇ ਹਨ। ਅਗਰ ਗੌਰਮਿੰਟ ਦਾ ਸ਼ੇਅਰ ਹੈ ਅਤੇ ਇਸ ਦੀ ਪਰਸੈਂਟੇਜ਼ 80 ਬਣਦੀ ਹੈ ਤਾਂ ਫਿਰ ਉਹ ਤਿੰਨ ਮਹੀਨਿਆਂ ਵਿਚ ਕਿਉਂ ਨਹੀਂ ਚੁਕੀ ਗਈ ? ਜਿਹੜਾ ਇਸ ਦੇ ਕਰਕੇ ਲੋਕਾਂ ਦਾ ਨੁਕਸਾਨ ਹੋਵੇਗਾ ਕੀ ਸਰਕਾਰ ਉਸ ਨੁਕਸਾਨ ਨੂੰ ਪੂਰਾ ਕਰੇਗੀ ? ਕੀ ਉਸ ਨੁਕਸਾਨ ਲਈ ਸਰਕਾਰ ਦੀ ਜ਼ਿੰਮੇਵਾਰੀ ਨਹੀਂ ਹੋਵੇਗੀ ?

**ਖੁਰਾਕ ਅਤੇ ਸਪਲਾਈਜ਼ ਮੰਤਰੀ** : ਇਹ ਠੀਕ ਹੈ ਕਿ 80 ਪ੍ਰਤੀਸ਼ਤ ਗੌਰਮਿੰਟ ਦਾ ਰਾਈਸ ਬਰੈਨ ਵਿਚ ਸ਼ੇਅਰ ਹੈ । ਇੱਕ ਰੇਟ ਮੁਕੱਰਰ ਸੀ ਔਰ ਉਸ ਰੇਟ ਤੇ ਸ਼ੈਲਰ ਵਾਲੇ 20 ਪ੍ਰਤੀਸ਼ਤ ਆਪਣੀ ਮਰਜ਼ੀ ਨਾਲ ਵੇਚ ਸਕਦੇ ਸੀ । ਪਰ ਸ਼ੈਲਰ ਵਾਲੇ ਹਾਈ ਕੋਰਟ ਵਿਚ ਚਲੇ ਗਏ । ਇਹ ਰੇਟ ਦੀ ਕਲਾਜ਼ ਇਨ-ਵੈਲਿਡ ਹੋ ਗਈ । ਹੁਣ ਜਿਸ ਨੂੰ ਇਸ ਚੀਜ਼ ਦੀ ਲੋੜ ਪੈਂਦੀ ਹੈ ਉਸ ਨੂੰ ਪਰਮਿਟ ਦੇ ਰਹੇ ਹਾਂ । ਰਾਈਸ ਬਰੈਨ ਸਾਰਾ ਸਾਲ ਹੀ ਵਰਤਿਆ ਜਾਂਦਾ ਹੈ । ਔਰ ਪਰਮਿਟ ਵੀ ਸਾਰਾ ਸਾਲ ਹੀ ਈਸ਼ੂ ਹੁੰਦੇ ਰਹਿੰਦੇ ਹਨ । ਕੋਈ ਚੀਜ਼ ਖਰਾਬ ਨਹੀਂ ਹੋਣ ਦਿਆਂਗੇ। ਇਸ ਬਾਰੇ ਪਰਮਿਟ ਈਸ਼ੂ ਕਰ ਰਹੇ ਹਾਂ ।

## Demand No. 36

**Mr. Deputy Speaker :** There are three cut motions on Demand No. 36 standing in the names of Comrade Satya Pal Dang, Comrade Darshan Singh Canadian and Sardar Dalip Singh Pandhi at Serial Nos. 1, 2 and 3 respectively. I shall put these one by one to the vote of the House. The first is in the name of Comrade Satya Pal Dang.

[Mr. Deputy Speaker]
Question is—

That the demand be reduced by Re 1.

*The motion was lost.*

**Mr. Deputy Speaker :** The second cut motion is in the name of Comrade Darshan Singh Canadian.

Question is—

That the demand be reduced by Re 1.

*The motion was lost.*

**Mr. Deputy Speaker :** The third cut motion is in the name of S. Dalip Singh Pandhi.

**Sardar Dalip Singh Pandhi :** Sir, I beg to withdraw my cut motion.

**Mr. Deputy Speaker :** Is it the pleasure of the House ?

(*Voices* : Yes, Yes).

*The motion was, by leave, withdrawn.*

**Mr. Deputy Speaker :** Question is—

That a sum not exceeding Rs.31,46,14,000 be granted to the Governor to defray the charges that will come in course of payment for the year 1978-79 in respect of Road Transport.

*The motion was carried.*

Demand No. 27

**Mr. Deputy Speaker :** There are cut motions on Demand No. 27 standing in the names of Comrade Satya Pal Dang and Comrade Baldev Singh Loomba, Comrade Darshan Singh Canadian and Sardar Dalip Singh Pandhi at Serial Numbers 1 and 2, 3 and 4 respectively. I shall put these one by one to the vote of the House. The first cut motion is in the names of Comrade Satya Pal Dang and Comrade Baldev Singh Loomba.

Question is—

That the demand be reduced by Re 1.

*The motion was lost.*

**Mr. Deputy Speaker :** The second cut motion is in the name of Comrade Darshan Singh Canadian.

Question is—

That the demand be reduced by Re 1.

*The motion was lost*

**Mr. Deputy Speaker :** The last cut motion is in the name of Sardar Dalip Singh Pandhi.

**Sardar Dalip Singh Pandhi :** Sir, I beg to withdraw my cut motion.

**Mr. Deputy Speaker :** Is it the pleasure of the House ?

(Voices : Yes, Yes).

*The motion was, by leave, withdrawn.*

**Mr. Deputy Speaker :** Question is—

That a sum not exceeding Rs. 2,17,27,15,000 be granted to the Governor to defray the charges that will come in course of payment for the year 1978-79 in respect of Food .

*The motion was carried.*

**Mr. Deputy Speaker :** The House stands adjourned till 11·00 A.M. on Monday, the 27th March, 1978.

*1.58 P. M. | (*The Sabha then *adjourned till* 11·00 *A.M. on Monday, the 27th March,* 1978)

## APPENDIX

TO

## PUNJAB VIDHAN SABHA DEBATES, DATED THE 22ND MARCH, 1978.

## VOL. II—NO. 13

### Irregularities in the Government Medical College, Amritsar.

**115. Comrade Satya Pal Dang** : Will the Minister for Development be pleased to state whether any enquiry into any alleged irregularities in the Government Medical College, Amritsar, is pending with the Vigilance Department; if so, the details of irregularities and the time by which the enquiry is likely to be completed ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** (ਮੁੱਖ ਮੰਤਰੀ) : ਹਾਂ ਜੀ । ਮੈਡੀਕਲ ਕਾਲਜ, ਅੰਮ੍ਰਿਤਸਰ ਵਿਚ ਹੋਈਆਂ ਬੇਕਾਇਦਗੀਆਂ ਬਾਰੇ ਦੂਸ਼ਨਾਂ ਤੇ ਇਕ ਇਨਕੁਆਇਰੀ ਵਿਜੀਲੈਂਸ ਬਿਊਰੋ ਪਾਸ ਲੰਬਿਤ ਹੈ । ਇਹ ਬੇਕਾਇਦਗੀਆਂ ਕਈ ਮਾਮਲਿਆਂ ਬਾਰੇ ਹਨ, ਜਿਵੇਂ ਕਿ ਕਾਲਜ ਦੇ ਇਕ ਅਫਸਰ ਵੱਲੋਂ ਗਲਤ ਜਨਮ-ਮਿਤੀ ਸਰਟੀਫੀਕੇਟ ਦੇਣਾ, ਸਟੂਡੈਂਟਸ ਫੰਡ ਵਿਚੋਂ 10,000/-ਰੁਪਏ ਦੀ ਕੁਵਰਤੋਂ ਕਰਨਾ, ਮਰੀਜ਼ਾਂ ਕੋਲੋਂ ਫੀਸ ਇਕੱਠੀ ਕਰਨਾ ਆਦਿ । ਬਿਊਰੋ ਨੇ ਇਹ ਇਨਕੁਆਇਰੀ ਦਸੰਬਰ, 1977 ਵਿਚ ਸ਼ੁਰੂ ਕੀਤੀ ਸੀ । ਕਿਉਂ ਜੋ ਇਹ ਮਾਮਲਾ ਤਫਤੀਸ਼ ਦੀ ਸਟੇਜ਼ ਤੇ ਹੈ, ਇਹ ਦੱਸਣਾ ਸੰਭਵ ਨਹੀਂ ਕਿ ਇਸ ਇਨਕੁਆਇਰੀ ਨੂੰ ਮੁਕੰਮਲ ਹੋਣ ਵਿਚ ਕਿੰਨਾਂ ਸਮਾਂ ਲੱਗੇਗਾ ।

---

### Nutrition Programme in the State

**143. Principal Om Parkash Bagga** : Will the Minister for Welfare be pleased to state :—

(a) whether any Nutrition Programme was started in the State during the years 1974-75, 1975-76 and 1976-77;

(b) if the reply to part (a) be in the affirmative, whether the Government had given any financial assistance for the aforesaid programme; if so, the amount so given during the said period yearwise;

(c) the name of the agency which was entrusted with the said programme ;

(d) the amount spent by the aforesaid agency for the Nutrition Programme year-wise ?

**ਸਰਦਾਰਨੀ ਸਤਵੰਤ ਕੌਰ ਸੰਧੂ** : (ੲ) ਹਾਂ ਜੀ ।

(ਬੀ) ਸਾਲ-ਵਾਰ ਬਜਟ ਉਪਬੰਧ ਹੇਠ ਲਿਖੇ ਅਨੁਸਾਰ ਹੈ:—

| | | |
|---|---|---|
| 1974-75 | .. | 2,37,000 |
| 1975-76 | .. | 4,50,000 |
| 1976-77 | .. | 11,99,000 |

(ਸੀ) 1. ਆਲ ਇੰਡੀਆ ਵੂਮੈਨ ਵਲੰਟਰੀ ਸਰਵਿਸ
2. ਭਾਰਤ ਨਵ-ਯੁਵਕ ਸਮਾਜ
3. ਭਾਰਤ ਸੇਵਕ ਸਮਾਜ
4. ਸਮਾਜ ਭਲਾਈ ਵਿਭਾਗ ।

| | | 1974-75 | 1975-76 | 1976-77 |
|---|---|---|---|---|
| (ਡੀ) 1. ਆਲ ਇੰਡੀਆ ਵੂਮੈਨ ਵਲੰਟਰੀ ਸਰਵਿਸਿਜ਼ | .. | 73,978.74 | 1,52,572.20 | 1,96,082.28 |
| 2. ਭਾਰਤ ਸੇਵਕ ਸਮਾਜ | .. | .. | 22,827.79 | 1,22,911.91 |
| 3. ਭਾਰਤ ਨਵ-ਯੁਵਕ ਸਮਾਜ | .. | .. | .. | 1,74,368.84 |
| 4. ਸਮਾਜ ਭਲਾਈ ਵਿਭਾਗ | .. | 1,154.84 | 6,368.00 | 7,04,091.23 |

32335/PVS—Govt. Press, Chd.

SP. 22

# Punjab Vidhan Sabha Debates

*27th March, 1978*

**Vol. II—No. 14**

**OFFICIAL REPORT**



CONTENTS

*Monday, the 27th March,* 1978




Punjab Vidhan Sabha Secretariat, Chandigarh.

**Price Rs. 26.7**5 Paise

## PUNJAB VIDHAN SABHA

*Monday, the 27th March, 1978.*

*The Vidhan Sabha met in the Punjab Vidhan Sabha Hall, Vidhan Bhavan Chandigarh, at* 11.00 *A. M. of the Clock. Mr. Speaker (Sardar Ravi Inder Singh) in the Chair.*

---

## STARRED QUESTIONS AND ANSWERS

### Death of Labourers on the Sewerage Project near Bhatinda

***311. Comrade Satya Pal Dang :** Will the Minister of State for Labour and Employment be pleased to state :

(a) whether on 23rd February, 1978 or thereabout any labourers working on a sewerage project near Bhatinda were killed ; if so, the number, names and addresses of those killled ;

(b) the action, if any, taken in this connection?

**ਸਾਥੀ ਧਰਮਪਾਲ ਸੱਭਰਵਾਲ :** (ੳ) ਹਾਂ ਜੀ। ਬਠਿੰਡਾ ਵਿਖੇ ਕੰਟੋਨਮੈਂਟ ਹਲਕੇ ਵਿਚ ਮਿਤੀ 23 ਫਰਵਰੀ, 1978 ਨੂੰ 8 ਕਿਰਤੀ ਸੀਵਰੇਜ ਤੇ ਕੰਮ ਕਰਦੇ ਹਾਦਸੇ ਕਾਰਨ ਮਾਰੇ ਗਏ ਸੀ। ਇਨ੍ਹਾਂ ਕਿਰਤੀਆਂ ਦੇ ਨਾਂ ਅਤੇ ਪਤੇ ਹੇਠ ਲਿਖੇ ਅਨੁਸਾਰ ਹਨ :—

| | |
|---|---|
| 1. ਸ੍ਰੀ ਬਾਬੂ ਲਾਲ ਪੁੱਤਰ ਸ੍ਰੀ ਨਾਨੂ ਰਾਮ<br>2. ਸ੍ਰੀ ਬਾਬੂ ਲਾਲ ਪੁੱਤਰ ਸ੍ਰੀ ਟੱਟਾ<br>3. ਸ੍ਰੀ ਸ਼ਕੁੰਨਤਾ ਪੁੱਤਰ ਸ੍ਰੀ ਟੁੰਡਾ<br>4. ਸ੍ਰੀ ਕਰੋਰੀ ਮੱਲ ਪੁੱਤਰ ਸ੍ਰੀ ਬੜੇ ਲਾਲ | ਪਿੰਡ ਟਮ ਟਮ,<br>ਥਾਨਾ ਰਾਜਗੜ੍ਹ,<br>ਜ਼ਿਲ੍ਹਾ ਛੱਤਰਪੁਰ,<br>ਮੱਧ ਪ੍ਰਦੇਸ਼ |
| 5. ਸ੍ਰੀ ਫੂਲਕਾ ਪੁੱਤਰ ਸ੍ਰੀ ਬਸੂਹਾ,<br>6. ਸ੍ਰੀ ਸੂਰਜ ਪੁੱਤਰ ਸ੍ਰੀ ਫੂਲਖਾ,<br>7. ਸ੍ਰੀ ਘਨਸ਼ਾਮ ਪੁੱਤਰ ਸ੍ਰੀ ਫੂਲਖਾ<br>8. ਸ੍ਰੀ ਗੋਰਾ ਲਾਲ ਪੁੱਤਰ ਸ੍ਰੀ ਫੂਲਖਾ | ਪਿੰਡ ਨੰਗਲ<br>ਬਹਾਦਰਕੇ,<br>ਥਾਨਾ ਰਾਜਗੜ੍ਹ,<br>ਜ਼ਿਲ੍ਹਾ ਛੱਤਰਪੁਰ,<br>ਮੱਧ ਪ੍ਰਦੇਸ਼। |

(ਅ) ਬਠਿੰਡਾ ਦੇ ਪੁਲਿਸ ਅਧਿਕਾਰੀਆਂ ਪਾਸ ਇਸ ਬਾਰੇ ਐਮ. ਈ. ਐਸ. ਦੇ ਠੇਕੇਦਾਰ ਜੋ ਕਿ ਕੰਟੋਨਮੈਂਟ ਬੋਰਡ, ਬਠਿੰਡਾ ਦਾ ਰਜਿਸਟਰਡ ਠੇਕੇਦਾਰ ਹੈ, ਦੇ ਵਿਰੁਧ ਫੌਜਦਾਰੀ ਮੁਕੱਦਮਾ ਦਾਇਰ ਕਰਵਾਇਆ ਗਿਆ ਹੈ।

[ਰਾਜ ਮੰਤਰੀ, ਕ੍ਰਿਤ ਅਤੇ ਰੋਜ਼ਗਾਰ]

ਮਰਨ ਵਾਲੇ ਹਰ ਕਿਰਤੀ ਦੇ ਵਾਰਸਾਂ ਨੂੰ ਹੁਣ ਤੱਕ ਹੇਠ ਲਿਖੀ ਰਕਮ ਸਹਾਇਤਾ ਵਜੋਂ ਦਿੱਤੀ ਗਈ ਹੈ ।

(1) ਠੇਕੇਦਾਰ ਵਲੋਂ 5,000 ਰੁਪਏ,
(2) ਮੁੱਖ ਮੰਤਰੀ, ਪੰਜਾਬ ਵਲੋਂ 2,000 ਰੁਪਏ,
(3) ਜ਼ਿਲ੍ਹਾ ਰੈਡ ਕਰਾਸ ਸੋਸਾਇਟੀ, ਬਠਿੰਡਾ ਵਲੋਂ 1,000 ਰੁਪਏ ।

ਕਿਰਤੀਆਂ ਨੂੰ ਵਰਕਮੈਨ ਕੰਪਨਸੇਸ਼ਨ ਐਕਟ ਅਧੀਨ ਮੁਆਵਜ਼ਾ ਦੇਣ ਬਾਰੇ ਪ੍ਰਗਤੀ ਸਹਿਤ ਕਾਰਵਾਈ ਅਲੱਗ ਤੌਰ ਤੇ ਹੋ ਰਹੀ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਫੌਜਦਾਰੀ ਮੁਕੱਦਮਾ ਤਾਂ ਰਜਿਸਟਰ ਹੋ ਗਿਆ ਲੇਕਿਨ ਲੇਬਰ ਡਿਪਾਰਟਮੈਂਟ ਇਸ ਦੇ ਵਿਚ ਕੀ ਕੋਈ ਇਨਕੁਆਇਰੀ ਕਰ ਰਿਹਾ ਹੈ ਕਿ ਇਹ ਐਕਸੀਡੈਂਟ ਕਿਉਂ ਹੋਇਆ ? ਜਿਹੜਾ ਸੀਵਰੇਜ ਲਾਅ ਹੈ ਕੀ ਉਸ ਦੀ ਉਲੰਘਣਾ ਤਾਂ ਨਹੀਂ ਸੀ ਹੋ ਰਹੀ ? ਅੱਗੇ ਵੀ ਇਸ ਤਰ੍ਹਾਂ ਬੰਦੇ ਮਰੇ ਸਨ । ਇਸ ਲਈ ਲੇਬਰ ਡਿਪਾਰਟਮੈਂਟ ਕੀ ਕੋਸ਼ਿਸ਼ ਕਰ ਰਿਹਾ ਹੈ ਤਾਕਿ ਇਹੋ ਜਿਹੇ ਐਕਸੀਡੈਂਟਸ ਫਿਰ ਨਾ ਹੋਣ ?

**ਰਾਜ ਮੰਤਰੀ** : ਇਹ ਦੁਖਦਾਇਕ ਮਾਰੂ ਘਟਨਾ ਉਸ ਸਮੇਂ ਵਾਪਰੀ ਜਦ ਕਿ 8 ਕਿਰਤੀ ਸੀਵਰੇਜ ਵਿਚ ਖਾਈ ਖੋਦਣ ਦਾ ਕੰਮ ਕਰ ਰਹੇ ਸਨ । ਜਦੋਂ ਕਿ ਇਕ ਬਹੁਤ ਵੱਡੀ ਮਿੱਟੀ ਦੀ ਢਿੱਗ ਉਨ੍ਹਾਂ ਤੇ ਡਿੱਗੀ ਤੇ ਉਹ ਇਸ ਮਿੱਟੀ ਹੇਠ ਆ ਕੇ ਦਮ ਤੋੜ ਗਏ । ਅਸਲ ਵਿਚ ਅਜਿਹੀਆਂ ਦੁਰਘਟਨਾਵਾਂ ਨੂੰ ਰੋਕਣ ਵਾਸਤੇ ਕੋਈ ਵਿਸ਼ੇਸ਼ ਉਪਾਅ ਨਹੀਂ ਹੁੰਦੇ ਹਨ । ਪਰੰਤੂ ਜੇਕਰ ਠੇਕੇਦਾਰ ਇਨ੍ਹਾਂ ਦੁਰਘਟਨਾਵਾਂ ਨੂੰ ਰੋਕਣ ਲਈ ਅਜਿਹੇ ਖੁਦਾਈ ਦੇ ਕੰਮਾਂ ਨੂੰ ਕਰਦੇ ਸਮੇਂ ਹੀ ਲੋੜੀਂਦੇ ਬਚਾਅ ਦੇ ਪ੍ਰਬੰਧ ਕਰਨ ਤਾਂ ਇਨ੍ਹਾਂ ਦੁਰਘਟਨਾਵਾਂ ਨੂੰ ਰੋਕਿਆ ਜਾ ਸਕਦਾ ਹੈ । ਉਹ ਆਮ ਤੌਰ ਤੇ ਆਪਣੇ ਵਲੋਂ ਪੂਰੀ ਕੋਸ਼ਿਸ਼ ਕਰਦੇ ਹੋਇਆਂ, ਖਾਈਆਂ ਖੋਦਣ ਸਮੇਂ ਇਨ੍ਹਾਂ ਦੇ ਦੋਨੋਂ ਤਰਫ ਲਕੜ ਦੇ ਤਖਤੇ ਲਾ ਲੈਂਦੇ ਹਨ । ਖਾਸ ਤੌਰ ਤੇ ਜਦੋਂ ਕਿ ਉਨ੍ਹਾਂ ਨੂੰ ਜਾਂ ਉਨ੍ਹਾਂ ਦੇ ਪ੍ਰਿੰਸੀਪਲ ਪ੍ਰਬੰਧਕਾਂ ਨੂੰ ਕਿਸੇ ਕਾਰਵਾਈ/ਮੁਆਵਜ਼ਾ ਦੇਣ ਲਈ ਅਜਿਹੇ ਹਾਦਸਿਆਂ ਵਿਚ ਜ਼ਿੰਮੇਵਾਰ ਠਹਿਰਾਇਆ ਜਾਣਾ ਹੁੰਦਾ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਇਹ ਗੱਲ ਮੰਨ ਲਈ ਹੈ ਕਿ ਇਸ ਕਿਸਮ ਦੇ ਐਕਸੀਡੈਂਟ ਹੁੰਦੇ ਹਨ ਅਤੇ ਇਹ ਅਨਅਵਾਇਡੇਬਲ ਨਹੀਂ । ਅਗਰ ਨਸੈਸਰੀ ਪਰੀਕਾਸ਼ਨਜ਼ ਠੇਕੇਦਾਰ ਲਵੇ ਤਾਂ ਇਹੋ ਜਿਹੇ ਐਕਸੀਡੈਂਟ ਅਵਾਇਡ ਹੋ ਸਕਦੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਜ਼ਰੂਰੀ ਪਰੀਕਾਸ਼ਨਜ਼ ਹੁੰਦੀਆਂ ਹਨ ਇਹ ਠੇਕੇਦਾਰ ਨੇ ਇਸ ਕੇਸ ਦੇ ਵਿਚ ਲਈਆਂ ਹਨ ਜਾਂ ਨਹੀਂ ਲਈਆਂ? ਜੇ ਨਹੀਂ ਲਈਆਂ ਤਾਂ ਇਸ ਬਾਰੇ ਲੇਬਰ ਡਿਪਾਰਟਮੈਂਟ ਦੀ ਜ਼ਿੰਮੇਵਾਰੀ ਹੈ ਕਿ ਠੇਕੇਦਾਰ ਨੂੰ ਪੁੱਛੇ ਕਿ ਉਸ ਨੇ ਪਰੀਕਾਸ਼ਨਜ਼ ਕਿਉਂ ਨਹੀਂ ਲਈਆਂ? ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਲੇਬਰ ਡਿਪਾਰਟਮੈਂਟ ਇਸ ਪੱਖ ਤੋਂ ਇਨਕੁਆਇਰੀ ਕਰਵਾ ਰਿਹਾ ਹੈ ਜਾਂ ਨਹੀਂ?

**ਰਾਜ ਮੰਤਰੀ** : ਲੇਬਰ ਮਹਿਕਮੇ ਵੱਲੋਂ ਇਹ ਹੈ ਕਿ ਫੀਲਡ ਵਿਚ ਜਿਹੜੇ ਕੰਮ ਚੱਲ ਰਹੇ ਹਨ ਉਨ੍ਹਾਂ ਬਾਰੇ ਉਥੋਂ ਦੇ ਇਨਸਪੈਕਟਰਜ਼ ਨੂੰ ਹਦਾਇਤ ਕੀਤੀ ਗਈ ਹੈ ਕਿ ਜਿੱਥੇ ਖੁਦਾਈ ਦਾ ਕੰਮ ਹੋਵੇ ਉਸ ਨੂੰ ਦੇਖ ਲੈਣ ਕਿ ਉਥੇ ਫੱਟੇ ਲੱਗੇ ਹਨ ਅਤੇ ਉਨ੍ਹਾਂ ਦੀ ਸੇਫਟੀ ਵਾਸਤੇ ਕੰਮ ਹੋ ਰਿਹਾ ਹੈ ਜਾਂ ਨਹੀਂ? ਜਿੱਥੇ ਇਸ ਤਰ੍ਹਾਂ ਨਹੀਂ ਹੋਵੇਗਾ ਤਾਂ ਉਥੇ ਦੇ ਜਿਹੜੇ ਠੇਕੇਦਾਰ ਹਨ ਉਨ੍ਹਾਂ ਨੂੰ ਤਾੜਨਾ ਕੀਤੀ ਜਾਵੇਗੀ ।

**ਸਰਦਾਰ ਦਲੀਪ ਸਿੰਘ ਪਾਂਧੀ** : ਜਿਸ ਤਰ੍ਹਾਂ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਕਾਫੀ ਐਕਸ਼ਨ ਲਿਆ ਹੈ, ਮੈਂ ਉਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਗੱਲ ਨੂੰ ਯਕੀਨੀ ਬਣਾਉਣ ਲਈ ਕਿ ਮੁੜਕੇ

ਇਹੋ ਜਿਹਾ ਹਾਦਸਾ ਨਾ ਹੋਵੇ। ਜਿਵੇਂ ਕੋਲਾ ਮਾਈਨ ਦਾ ਵਾਕਿਆ ਹੋਇਆ ਅਤੇ ਉਸ ਦੇ ਨਾਲ ਸਰਕਾਰ ਬਦਨਾਮ ਹੋਈ। ਕੀ ਇਹ ਠੇਕੇਦਾਰਾਂ ਨਾਲ ਤਾਲਮੇਲ ਕਰਕੇ ਜਾਂ ਸੀਵਰੇਜ ਬੋਰਡ ਨਾਲ ਤਾਲਮੇਲ ਕਰਕੇ ਸਖਤ ਹਦਾਇਤਾਂ ਜਾਰੀ ਕਰਨਗੇ ਤਾਂ ਕਿ ਇਹੋ ਜਿਹੇ ਐਕਸੀਡੈਂਟ ਘੱਟ ਹੋਣ? ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਅਜੇ ਤੱਕ ਪੁਲਿਸ ਨੇ ਕੀ ਕਾਰਵਾਈ ਕੀਤੀ ਹੈ ਅਤੇ ਕਿਹੜੀ ਸੈਕਸ਼ਨ ਥੱਲੇ ਮੁਕਦਮਾ ਦਰਜ ਹੋਇਆ ਹੈ? ਕਦੋਂ ਐਫ. ਆਈ. ਆਰ. ਦਰਜ ਹੋਈ ਹੈ, ਇਸ ਬਾਰੇ ਇਹ ਦੱਸ ਦੇਣ ਅਤੇ ਸੈਕਸ਼ਨ ਵੀ ਦੱਸ ਦੇਣ?

**ਰਾਜ ਮੰਤਰੀ** : ਇਸ ਸਵਾਲ ਵਿਚੋਂ ਤਾਂ ਇਹ ਸਪਲੀਮੈਂਟਰੀ ਅਰਾਈਜ਼ ਨਹੀਂ ਹੁੰਦਾ। ਇਹ ਅਲੱਗ ਨੋਟਿਸ ਦੇ ਦੇਣ, ਮੈਂ ਪਤਾ ਕਰ ਲਵਾਂਗਾ ਕਿ ਜੋ ਕੇਸ ਰਜਿਸਟਰ ਕੀਤਾ ਗਿਆ ਉਸ ਬਾਰੇ ਫਰਦਰ ਕੀ ਕੀਤਾ ਗਿਆ।

**ਵੈਦ ਕਰਤਾਰ ਸਿੰਘ** : ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਹੁਣੇ ਉਨ੍ਹਾਂ ਨੇ ਹਾਊਸ ਵਿਚ ਕਿਹਾ ਹੈ ਕਿ ਉਨ੍ਹਾਂ ਦੇ ਖਿਲਾਫ ਕੇਸ ਰਜਿਸਟਰ ਕਰ ਲਿਆ ਗਿਆ ਹੈ। ਅਸੀਂ ਪੁੱਛਦੇ ਹਾਂ ਕਿ ਜਿਹੜਾ ਕੇਸ ਰਜਿਸਟਰ ਹੋਇਆ ਉਹ ਕਿਹੜੀ ਸੈਕਸ਼ਨ ਥੱਲੇ ਹੋਇਆ? ਨਵਾਂ ਨੋਟਿਸ ਕਿਉਂ ਮੰਗਿਆ ਜਾ ਰਿਹਾ ਹੈ?

**ਰਾਜ ਮੰਤਰੀ**: ਇਨ੍ਹਾਂ ਨੇ ਇਸ ਬਾਰੇ ਸਵਾਲ ਵਿਚ ਨਹੀਂ ਸੀ ਪੁੱਛਿਆ। ਜੇ ਪਹਿਲੇ ਸਵਾਲ ਵਿਚ ਪੁੱਛਿਆ ਜਾਂਦਾ ਕਿ ਐਫ. ਆਈ. ਆਰ. ਕਦੋਂ ਦਰਜ ਕੀਤੀ ਗਈ, ਕੇਸ ਕਿਸ ਸੈਕਸ਼ਨ ਅਧੀਨ ਰਜਿਸਟਰ ਹੋਇਆ ਤਾਂ ਮੈਂ ਜ਼ਰੂਰ ਦੱਸ ਦਿੰਦਾ।

**ਸਰਦਾਰ ਕਿਰਪਾਲ ਸਿੰਘ** : ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸੀਵਰੇਜ ਦੀ ਪੁਟਾਈ ਔਰ ਸਫਾਈ, ਇਨ੍ਹਾਂ ਦੋਨਾਂ ਕਿਸਮ ਦੇ ਐਕਸੀਡੈਂਟਸ ਵਿਚ ਅੰਮ੍ਰਿਤਸਰ ਸ਼ਹਿਰ ਵਿਚ ਅਤੇ ਹੋਰ ਸ਼ਹਿਰਾਂ ਵਿਚ ਆਦਮੀ ਮਰੇ। ਉਸ ਦੇ ਬਾਅਦ ਕੰਪਨਸੇਸ਼ਨ ਐਕਟ ਦੇ ਮੁਤਾਬਿਕ ਉਨ੍ਹਾਂ ਨੂੰ ਮੁਆਵਜ਼ਾ ਦੇ ਦਿਤਾ। ਲੇਕਿਨ ਇਤਨਾ ਕੁਝ ਉਨ੍ਹਾਂ ਦੀ ਜ਼ਿੰਦਗੀ ਵਾਸਤੇ ਕਾਫੀ ਨਹੀਂ ਹੁੰਦਾ। ਕੀ ਇਹ ਕੋਈ ਇਹੋ ਜਿਹੇ ਪਰੀ-ਕਾਸ਼ਨਜ਼ ਲੈਣ ਵਾਸਤੇ ਤਿਆਰ ਹਨ, ਤੇ ਕੋਈ ਐਸਾ ਸਾਧਨ ਲੱਭਣਗੇ ਤਾਕਿ ਇਹ ਜਿਹੜੇ ਇਸ ਕਿਸਮ ਦੇ ਐਕਸੀਡੈਂਟਸ ਹੁੰਦੇ ਹਨ ਉਹ ਰੋਕੇ ਜਾ ਸਕਣ। ਇਸ ਦੇ ਵਾਸਤੇ ਸਰਕਾਰ ਨੇ ਕੀ ਕੋਈ ਕਾਰਵਾਈ ਕੀਤੀ ਹੈ ਜਾਂ ਕਰਨ ਦਾ ਵਿਚਾਰ ਹੈ?

**ਰਾਜ ਮੰਤਰੀ**: ਮੈਂਬਰ ਸਾਹਿਬ ਨੇ ਵਰਕਮੈਨ ਕੰਪੈਨਸੇਸ਼ਨ ਐਕਟ, 1923 ਦੀ ਕਾਰਵਾਈ ਦੇ ਬਾਰੇ ਪੁੱਛਿਆ ਹੈ, ਉਸ ਬਾਰੇ ਮੈਂ ਕੁੱਝ ਦੱਸ ਦੇਣਾ ਚਾਹੁੰਦਾ ਹਾਂ। ਜਿਸ ਦਾ ਇਥੇ ਜ਼ਿਕਰ ਹੋ ਰਿਹਾ ਹੈ ਇਹ ਵਰਕ-ਮੈਨ ਕੰਪਨਸੇਸ਼ਨ ਐਕਟ, 1923 ਦੇ ਅਧੀਨ ਆਉਂਦਾ ਹੈ। ਇਸ ਲਈ ਮਰਨ ਵਾਲਿਆਂ ਦੇ ਵਾਰਸ ਕੰਪਨ-ਸੇਸ਼ਨ ਦੇ ਰੂਪ ਵਿਚ 16,800 ਰੁਪਏ ਉਕਤ ਐਕਟ ਅਧੀਨ ਲੈਣ ਦੇ ਹੱਕਦਾਰ ਬਣਦੇ ਹਨ ਕਿਉਂਕਿ ਇਹ ਕਿਰਤੀ 150--200 ਰੁਪਏ ਪ੍ਰਤੀ ਮਾਹ ਤਨਖਾਹ ਦੇ ਰੇਂਜ ਵਿਚ ਆਉਂਦੇ ਹਨ। ਇਸ ਢੰਗ ਨਾਲ ਜਿੱਥੇ ਵੀ ਇਹ ਐਕਟ ਲਾਗੂ ਹੁੰਦਾ ਹੈ ਅਤੇ ਉਨ੍ਹਾਂ ਦੀ ਤਨਖਾਹ 150--200 ਦੇ ਦਰਮਿਆਨ ਹੁੰਦੀ ਹੈ ਉਨ੍ਹਾਂ ਨੂੰ 16,800 ਰੁਪਏ ਮਿਲ ਸਕਦੇ ਹਨ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜੋ ਵਰਕਮੈਨ ਕੰਪਨਸੇਸ਼ਨ ਐਕਟ, 1923 ਦਾ ਜ਼ਿਕਰ ਕੀਤਾ ਹੈ, ਇਹ ਬੜਾ ਚੰਗਾ ਹੈ। ਇਸ ਦਾ ਸ਼ਡਿਊਲ ਵੀ ਰਿਵਾਈਜ਼ ਹੋ ਗਿਆ ਹੈ ਪਰ ਉਸ ਦੀ ਇੰਪਲੀਮੈਂਟੇਸ਼ਨ ਵਿਚ ਕੁਝ ਮੁਸ਼ਕਲ ਹੈ। ਕੀ ਵਜ਼ੀਰ ਸਾਹਿਬ ਇਸ ਗੱਲ ਦਾ ਭਰੋਸਾ

[ਸ਼੍ਰੀ ਮਦਨ ਮੋਹਨ ਮਿੱਤਲ]

ਦਿਵਾਉਣਗੇ ਕਿ ਜਿਹੜੇ ਵਰਕਮੈਨ ਦੀ ਮੌਤ ਹੋ ਜਾਂਦੀ ਹੈ ਉਨ੍ਹਾਂ ਦੇ ਵਾਰਸਾਂ ਨੂੰ, ਡੀਪੈਂਡੈਂਟਸ ਨੂੰ ਐਪਲੀਕੇਸ਼ਨ ਦੇਣ ਦੇ ਬਾਅਦ ਸਾਲ ਡੇਢ ਸਾਲ ਲੱਗ ਜਾਂਦਾ ਹੈ। ਪਹਿਲਾਂ ਉਨ੍ਹਾਂ ਨੂੰ ਅਵਾਰਡ ਮਿਲਦਾ ਹੈ ਅਤੇ ਦੇਰ ਹੋ ਜਾਂਦੀ ਹੈ। ਇਸ ਨੂੰ ਐਗਜ਼ਾਮਿਨ ਕੀਤਾ ਜਾਵੇ ਅਤੇ ਕੀ ਇਹ ਕੋਈ ਸਟੈਪਸ ਲੈਣਗੇ ਕਿ ਵਿਦਆਊਟ ਗੋਇੰਗ ਟੂ ਦੀ ਕੋਰਟ ਉਨ੍ਹਾਂ ਨੂੰ ਪੇਮੈਂਟਸ ਜਲਦੀ ਤੋਂ ਜਲਦੀ ਹੋ ਜਾਣ ?

**ਰਾਜ ਮੰਤਰੀ** : ਇਨ੍ਹਾਂ ਨੇ ਠੀਕ ਕਿਹਾ ਹੈ ਕਿ ਪਹਿਲੇ ਇੰਪਲੀਮੈਂਟੇਸ਼ਨ ਦੇ ਵਿਚ ਵਾਕਿਆ ਹੀ ਢਿੱਲ ਕੀਤੀ ਜਾਂਦੀ ਸੀ ਪਰ ਜਦੋਂ ਦੀ ਅਕਾਲੀ-ਜਨਤਾ ਪਾਰਟੀ ਦੀ ਸਰਕਾਰ ਆਈ ਹੈ, ਉਦੋਂ ਦੀ ਇਸ ਦੀ ਇੰਪਲੀਮੈਂਟੇਸ਼ਨ ਦੇ ਵਿਚ ਕੋਈ ਢਿੱਲ ਨਹੀਂ ਕੀਤੀ ਜਾਂਦੀ। (ਤਾੜੀਆਂ) ਜੇ ਕਿਤੇ ਵੀ ਕੋਈ ਅਜਿਹੀ ਢਿੱਲ ਕੀਤੀ ਜਾਵੇ ਤਾਂ ਮੇਰੇ ਨੋਟਿਸ ਵਿਚ ਲਿਆਂਦਾ ਜਾਵੇ ।

---

**Starred Question No. *386**

**Mr. Speaker :** Extension has been asked for in respect of Starred Question No. 386.

---

**Provision of Boats at Shahla-Gharota Pattan, Tehsil Pathankot**

***361. Shri Om Parkash Bhardwaj** (put by Shri Madan Mohan Mittal): Will the Chief Minister be pleased to state whether the Government has received during 1977-78 a number of representations and applications to provide boats at Shahla-Gharota Pattan, Tehsil Pathankot (Pathankot Block) as a means of communication to the residents of the said village ; if so, the action taken thereon ?

**ਸਰਦਾਰ ਪ੍ਰਕਾਸ਼ ਸਿੰਘ** ਬਾਦਲ : ਹਾਂ ਜੀ । ਇੱਕ ਕਿਸ਼ਤੀ ਸਬ-ਡਵੀਜ਼ਨਲ ਮੈਜਿਸਟਰੇਟ ਗੁਰਦਾਸਪੁਰ ਪਾਸੋਂ ਆਰਜ਼ੀ ਤੌਰ ਤੇ ਲਈ ਗਈ ਅਤੇ ਘਰੋਟਾਂ ਪੱਤਨ ਤੇ 1977 ਦੌਰਾਨ ਚੱਲਣੀ ਸ਼ੁਰੂ ਹੋ ਗਈ ਸੀ । ਸ਼ੇਲੇ ਪੱਤਨ ਵਾਸਤੇ ਇੱਕ ਕਿਸ਼ਤੀ ਖਰੀਦਣ ਲਈ, ਕੰਟਰੋਲਰ ਆਫ਼ ਸਟੋਰਜ਼ ਨੂੰ ਲਿਖਿਆ ਜਾ ਚੁਕਾ ਹੈ ਅਤੇ ਮਿਲਣ ਤੇ ਤੁਰੰਤ ਵਰਤੋਂ ਵਿਚ ਲਿਆਂਦੀ ਜਾਵੇਗੀ ।

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਕਿਸ਼ਤੀ ਲਗਾਈ ਗਈ ਹੈ ਇਸ ਦੇ ਉਤੇ ਕੋਈ ਚਾਰਜਿਜ਼ ਤਾਂ ਨਹੀਂ ਲਗਾਏ ਜਾਣਗੇ ਕਿਉਂਕਿ ਕਈ ਥਾਂ ਜਿਹੜੇ ਪਤਣਾਂ ਤੇ ਕਿਸ਼ਤੀਆਂ ਲਗੀਆਂ ਹੋਈਆਂ ਹਨ ਉਨ੍ਹਾਂ ਵਿਚ ਕੁਝ ਪੀ ਐਂਡ ਆਰ. ਦੀਆਂ ਹਨ ਅਤੇ ਕੁਝ ਠੇਕੇ ਤੇ ਲਗੀਆਂ ਹੋਈਆਂ ਹਨ । ਕੀ ਇਹ ਜੋ ਕਿਸ਼ਤੀ ਲਗਾਈ ਗਈ ਹੈ ਇਹ ਫਰੀ ਆਫ਼ ਚਾਰਜਿਜ਼ ਹੋਵੇਗੀ ਜਾਂ ਕੋਈ ਚਾਰਜ ਕੀਤਾ ਜਾਵੇਗਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਤਾਂ ਮੈਨੂੰ ਕੋਈ ਇਨਫਰਮੇਸ਼ਨ ਨਹੀਂ ਹੈ। ਇਹ ਫਰੀ ਚਾਰਜ ਹੋਵੇਗੀ। ਜੇ ਕੋਈ ਚਾਰਜ ਕਰਦੇ ਵੀ ਹੋਣਗੇ ਤਾਂ ਉਹ ਹਟਾ ਦਿੱਤਾ ਜਾਵੇਗਾ। (ਥੰਪਿੰਗ)

**ਸ਼੍ਰੀ ਚਮਨ ਲਾਲ** : ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸ਼ੇਲੇ ਪੱਤਣ ਦੀ ਬੇੜੀ ਜਿਹੜੀ ਇਨ੍ਹਾਂ ਨੇ ਕਹੀ ਹੈ ਇਸ ਬੇੜੀ ਦੀ ਬੜੀ ਜ਼ਰੂਰਤ ਹੈ, ਇਹ ਕਦੋਂ ਤਕ ਭੇਜ ਦੇਣਗੇ?

**ਸ਼੍ਰੀ ਸਪੀਕਰ:** ਇਨ੍ਹਾਂ ਨੇ ਇਹ ਤਾਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਜਲਦੀ ਤੋਂ ਜਲਦੀ ਵਰਤੋਂ ਵਿਚ ਲਿਆਂਦੀ ਜਾਵੇਗੀ।

---

*Starred Question No. 386 and reply thereto appears in the Punjab Vidhan Sabha Debate dated 31-3-197.

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਪੱਤਣ ਵਾਸਤੇ ਬੇੜੀ ਪਿਛਲੇ ਸਾਲ ਵਿਦਡਰਾਅ ਕੀਤੀ ਗਈ ਸੀ ਕਿਉਂਕਿ ਇਹ ਪੁੱਲ ਬਣਨ ਵਾਸਤੇ ਪ੍ਰੋਵੀਜ਼ਨ ਸੀ, ਜਦੋਂ ਤਕ ਉਥੇ ਪੁੱਲ ਪੱਕਾ ਨਹੀਂ ਬਣ ਜਾਂਦਾ ਤਦ ਤਕ ਕੀ ਬੇੜੀ ਕੰਟੀਨਿਊ ਕਰਨਗੇ ? (ਵਿਘਨ) ਇਸ ਦੇ ਵਿਚ ਦੋ ਡਿਪਾਰਟਮੈਂਟਸ ਦੀ ਗੱਲ ਹੈ । ਇਕ ਡਰੇਨੇਜ ਡੀਪਾਰਟਮੈਂਟ ਅਤੇ ਦੂਸਰਾ ਬੀ. ਐਂਡ ਆਰ. । (ਵਿਘਨ)

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਹ ਫ਼ੈਸਲਾ ਹੋ ਗਿਆ ਹੈ ਕਿ ਡਰੇਨੇਜ ਡੀਪਾਰਟਮੈਂਟ ਕਿਸ਼ਤੀ ਚਲਾਵੇਗਾ। ਇਕ ਪੱਤਣ ਤੇ ਕਿਸ਼ਤੀ ਭੇਜ ਦਿੱਤੀ ਹੈ ਅਤੇ ਦੂਸਰੇ ਤੇ ਇਸ ਬਰਸਾਤ ਤੋਂ ਪਹਿਲਾਂ ਪਹਿਲਾਂ ਚਾਲੂ ਹੋ ਜਾਵੇਗੀ ।

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ 1977 ਵਿਚ ਬੁਮਿਆਲ ਪੱਤਣ ਤੇ ਪੁੱਲ ਬਣਾਉਣ ਲਈ ਕਹਿ ਆਏ ਸੀ ਪਰ ਹਾਲੀਂ ਤਕ ਪੁੱਲ ਨਹੀਂ ਬਣਿਆ। ਉਥੇ ਪੱਤਣ ਤੇ ਬੇੜੀ ਵੀ ਨਹੀਂ ਹੈ। ਇਕ ਮਹੀਨੇ ਤੋਂ ਲੋਕੀਂ ਉਥੇ ਨਾ ਆ ਸਕਦੇ ਹਨ ਅਤੇ ਨਾ ਜਾ ਸਕਦੇ ਹਨ। 7-8 ਮੀਲ ਤੋਂ ਬਾਹਰੋਂ ਹੋ ਕੇ ਆਉਂਦੇ ਹਨ। ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਮਸਤੋ ਦਾ ਪੁੱਲ ਜਲਦੀ ਨਹੀਂ ਬਣਦਾ ਤਾਂ ਕੀ ਉਥੇ ਬੇੜੀ ਪਾ ਦੇਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਬੇੜੀ ਦਾ ਜ਼ਰੂਰ ਇੰਤਜ਼ਾਮ ਕਰ ਦੇਵਾਂਗੇ। ਪੁੱਲ ਤਾਂ ਬਹੁਤ ਵਡਾ ਹੈ ਅਤੇ ਬਣਨ ਵਿਚ ਕਾਫੀ ਸਮਾਂ ਲੱਗ ਸਕਦਾ ਹੈ ਲੇਕਿਨ ਬੇੜੀ ਦਾ ਜ਼ਰੂਰੀ ਇੰਤਜ਼ਾਮ ਕਰ ਦੇਵਾਂਗੇ।

---

## ਪਠਾਨਕੋਟ ਵਿਖੇ ਇੰਡਸਟ੍ਰੀਅਲ ਅਸਟੇਟ

*362. **ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਕੀ ਉਦਯੋਗ ਮੰਤਰੀ ਜੀ ਕਿਰਪਾ ਕਰਕੇ ਇਹ ਦੱਸਣ ਦੀ ਖੇਚਲ ਕਰਨਗੇ :-

(ਏ) ਕੀ ਸਾਲ 1977-78 ਵਿਚ ਸਰਕਾਰ ਨੂੰ ਕੋਈ ਪ੍ਰਤੀਬੇਨਤੀ ਪ੍ਰਾਪਤ ਹੋਈ ਹੈ ਜਿਸ ਵਿਚ ਪਠਾਨਕੋਟ ਵਿਖੇ ਇੰਡਸਟ੍ਰੀਅਲ ਅਸਟੇਟ ਸਥਾਪਤ ਕਰਨ ਬਾਰੇ ਜ਼ੋਰ ਪਾਇਆ ਗਿਆ ਹੈ

(ਬੀ) ਜੇ ਪਾਰਟ (ਏ) ਬਾਰੇ ਉੱਤਰ ਹਾਂ ਵਿਚ ਹੈ, ਤਾਂ ਇਸ ਦੀ ਸਥਾਪਣਾ ਵਿਚ ਕਿੰਨ੍ਹਾਂ ਸਮਾਂ ਲਗੇਗਾ ?

**ਸ੍ਰੀ ਬਲਰਾਮਜੀ ਦਾਸ ਟੰਡਨ** : (ਏ) ਜੀ ਹਾਂ।

(ਬੀ) ਮਾਮਲਾ ਵਿਚਾਰ ਅਧੀਨ ਹੈ ਅਤੇ ਉਚਿੱਤ ਸਮੇਂ ਵਿਚ ਫ਼ੈਸਲਾ ਕੀਤਾ ਜਾਵੇਗਾ ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਉਚਿੱਤ ਸਮੇਂ ਵਿਚ ਫ਼ੈਸਲਾ ਕਰਨ ਦੀ ਗੱਲ ਕਹੀ ਹੈ ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਨੂੰ ਪਤਾ ਹੈ ਕਿ ਪਠਾਨਕੋਟ ਵਿਚ ਬਿਜ਼ਨਸ ਬਿਲਕੁਲ ਠੱਪ ਹੋ ਗਿਆ ਹੈ ਅਤੇ ਹਜ਼ਾਰਾਂ ਲੋਕ ਬੇਕਾਰ ਹੋ ਗਏ ਹਨ। ਉਥੇ ਕਦੋਂ ਤਕ ਇਹ ਚਾਲੂ ਹੋ ਕੇ ਮੁਕੰਮਲ ਹੋ ਜਾਵੇਗਾ ਤਾਂ ਕਿ ਲੋਕੀਂ ਕੰਮ ਕਾਰ ਤੇ ਲਗ ਸਕਣ ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਜੋ ਇਹ ਗੱਲ ਸਾਡੇ ਧਿਆਨ ਵਿਚ ਲਿਆਂਦੀ ਹੈ ਉਸ ਦੇ ਲਈ ਅਸੀਂ ਡੀਪਾਰਟਮੈਂਟ ਨੂੰ ਵਰਕ ਆਊਟ ਕਰਨ ਵਾਸਤੇ ਕਿਹਾ ਹੈ। ਡੀਪਾਰਟਮੈਂਟ ਨੇ ਕਈ ਪਹਿਲੂਆਂ ਤੋਂ ਦੇਖਣਾ ਹੁੰਦਾ ਹੈ। ਉਹ ਕੋਈ ਸੂਟੇਬਲ ਜਗ੍ਹਾ ਦੱਸਣਗੇ ਅਤੇ ਉਸ ਦੇ ਬਾਅਦ ਕਾਰਵਾਈ ਕੀਤੀ ਜਾਵੇਗੀ ।

**ਸਰਦਾਰ ਬੇਅੰਤ ਸਿੰਘ**: ਸਪੀਕਰ ਸਾਹਿਬ, ਗੌਰਮਿੰਟ ਦੀ ਇਕ ਤਹਿ ਸ਼ੁਦਾ ਪਾਲਿਸੀ ਦੇ ਤਹਿਤ ਇਨ੍ਹਾਂ ਨੇ ਫ਼ੈਸਲਾ ਕੀਤਾ ਹੈ ਕਿ ਪਿੰਡਾਂ ਵਿਚ ਇੰਡਸਟਰੀ ਲਾਉਣੀ ਹੈ। ਫੋਕਲ ਪੁਆਇੰਟ ਅਤੇ ਇੰਡਸਟਰੀਅਲ

[ਸਰਦਾਰ ਬੇਅੰਤ ਸਿੰਘ]

ਅਸਟੇਟ ਉਥੇ ਬਣਾਉਣੀਆਂ ਹਨ । ਇਸ ਗੱਲ ਨੂੰ ਮੱਦੇ ਨਜ਼ਰ ਰੱਖਦੇ ਹੋਏ ਕੀ ਮਨਿਸਟਰ ਸਾਹਿਬ ਦੱਸਣਗੇ ਕਿ ਹਾਲੇ ਵੀ ਪਠਾਨਕੋਟ ਜੋ ਸ਼ਹਿਰ ਹੈ ਉਥੇ ਇੰਡਸਟਰੀਅਲ ਅਸਟੇਟ ਸਥਾਪਤ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਆਪਣੀ ਪਾਲਿਸੀ ਦੇ ਮੁਤਾਬਿਕ ਹੀ ਦੱਸਿਆ ਹੈ। ਵੈਸੇ ਇਸ ਲਿਹਾਜ਼ ਨਾਲ ਖੋਲ੍ਹਣ ਦੀ ਜ਼ਰੂਰਤ ਨਹੀਂ ਕਿਉਂਕਿ ਸਾਰੇ ਪੰਜਾਬ ਨੂੰ ਅਸੀਂ ਨਵੀਂ ਪਾਲਿਸੀ ਵਿਚ ਕਵਰ ਕੀਤਾ ਹੈ। ਸਾਡੇ ਕੋਲ ਇਸ ਦੇ ਲਈ ਰਿਪ੍ਰੈਜ਼ੈਂਟੇਸ਼ਨਜ਼ ਆਈਆਂ ਅਤੇ ਉਥੇ ਦੇ ਲੋਕ ਵੀ ਮਿਲੇ ਹਨ। ਇਸ ਕਰਕੇ ਉਸ ਦੇ ਲਈ ਵਿਚਾਰ ਕਰਨ ਵਾਸਤੇ ਮਾਮਲਾ ਵਿਚਾਰ ਅਧੀਨ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ**: ਕੀ ਮਨਿਸਟਰ ਸਾਹਿਬ ਦੱਸਣਗੇ ਕਿ ਇਸ ਤਰ੍ਹਾਂ ਦੇ ਮਾਮਲੇ ਇਨ੍ਹਾਂ ਦੀ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਸਰਕਾਰ ਤੋਂ ਵਿਦ ਹੈਲਡ ਹੋਏ ਪਏ ਹਨ ਜਿਸ ਤਰ੍ਹਾਂ ਮੰਡੀ ਗੋਬਿੰਦਗੜ੍ਹ ਦੇ ਫੋਕਲ ਪੁਆਇੰਟ ਦਾ ਕੇਸ ਹੈ ਅਤੇ ਇਸ ਤਰ੍ਹਾਂ ਦੇ ਹੋਰ ਕਈ ਕੇਸ ਹਨ। ਇਹ ਲੋਕਾਂ ਨਾਲ ਵਾਇਦੇ ਕਰਕੇ ਲੋਕਾਂ ਨੂੰ ਮਿਸਲੀਡ ਕਰਦੇ ਸਨ। ਕੀ ਹੁਣ ਇਸ ਦਾ ਜਲਦੀ ਫੈਸਲਾ ਕਰਵਾ ਕੇ ਫੋਕਲ ਪੁਆਇੰਟ ਬਣਾ ਕੇ, ਇੰਡਸਟਰੀਅਲ ਅਸਟੇਟ ਦਾ ਕੰਮ ਚਾਲੂ ਕਰਵਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦੱਸ ਚੁਕਾ ਹਾਂ ਕਿ ਨਵੀਂ ਪਾਲਿਸੀ ਦੇ ਆ ਜਾਣ ਨਾਲ ਕਿਸੇ ਜਗ੍ਹਾ ਇਹ ਬਣਨ ਦੀ ਜ਼ਰੂਰਤ ਨਹੀਂ। ਪੰਜਾਬ ਵਿਚ ਕੋਈ ਬੰਦਾ ਕਿਸੇ ਜਗ੍ਹਾ ਵੀ ਇੰਡਸਟਰੀ ਲਗਾਉਣਾ ਚਾਹਵੇ ਪਿੰਡ ਵਿਚ, ਦਿਹਾਤ ਵਿਚ ਜਾਂ ਕਿਧਰੇ ਵੀ ਉਸ ਨੂੰ ਸਾਰੀਆਂ ਫੈਸਿਲਟੀਜ਼ ਮਿਲਣਗੀਆਂ ਜਿਸ ਤਰ੍ਹਾਂ ਦੀਆਂ ਫੋਕਲ ਪਆਇੰਟ ਵਾਲੇ ਮੰਗਦੇ ਸੀ। ਕਿਉਂਕਿ ਹੁਣ ਉਹੀ ਫੋਕਲ ਪੁਆਇੰਟਸ ਦੇ ਸਾਰੇ ਇਨਸੈਂਟਿਵਜ਼ ਜੋ ਮਿਲਦੇ ਸਨ ਉਹ ਅਸੀਂ ਹੁਣ ਨਵੀਂ ਪਾਲਿਸੀ ਦੇ ਮਤਾਬਿਕ ਸਾਰੇ ਇਨਸੈਂਟਵਜ਼ ਸਾਰੇ ਪੰਜਾਬ ਵਿਚ ਜਿੱਥੇ ਵੀ ਕੋਈ ਇੰਡਸਟਰੀ ਲਗਾਉਣਾ ਚਾਹੁੰਦਾ ਹੈ ਉਸ ਨੂੰ ਦਿੰਦੇ ਹਾਂ, ਤਾਂ ਇਸ ਦੀ ਕੋਈ ਜ਼ਰੂਰਤ ਨਹੀਂ ਰਹਿੰਦੀ।

**ਸ਼੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਹੁਣ ਇੰਡਸਟਰੀ ਨੂੰ ਬਹੁਤ ਜ਼ਿਆਦਾ ਪ੍ਰੋਤਸਾਹਨ ਦੇਣਾ ਹੈ ਅਤੇ ਕਾਫੀ ਰਿਆਇਤਾਂ ਦੇਣ ਦਾ ਫੈਸਲਾ ਕੀਤਾ ਗਿਆ ਹੈ। ਅੰਮ੍ਰਿਤਸਰ ਦੇ ਵਿਚ ਜਿਹੜੀ ਇੰਡਸਟਰੀ ਹੈ ਉਹ ਬਹੁਤ ਜ਼ਿਆਦਾ ਵਿਚ ਰਿਸੈਸ਼ਨ ਹੈ, ਉਥੇ ਰਿਆਇਤ ਮਿਲਣੀ ਚਾਹੀਦੀ ਹੈ। ਉਥੇ ਜਿਹੜਾ ਹਾਊਸ ਟੈਕਸ ਹੈ ਉਹ ਜ਼ਿਆਦਾ ਹੈ ਅਤੇ ਕੀ ਇੰਡਸਟਰੀ ਦੇ ਉਤੇ ਹਾਊਸ ਟੈਕਸ ਘਟਾਉਣ ਦਾ ਕੋਈ ਭਰੋਸਾ ਦਿਵਾਉਣਗੇ ਤਾਂਕਿ ਸਮਾਲ ਸਕੇਲ ਇੰਡਸਟਰੀਜ਼ ਨੂੰ ਉਥੇ ਕੋਈ ਰਿਲੀਫ ਮਿਲ ਸਕੇ ?

**ਮੰਤਰੀ** : ਸਪੀਕਰ ਸਾਹਿਬ, ਇਸ ਦੇ ਬਾਰੇ ਵੀ ਖੁਲ੍ਹੇ ਦਿਲ ਨਾਲ ਵਿਚਾਰ ਕਰ ਰਹੇ ਹਾਂ ਔਰ ਜਲਦੀ ਫੈਸਲਾ ਕਰਾਂਗੇ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਜਿਹੜੀ ਨਵੀਂ ਪਾਲਿਸੀ ਡਿਕਲੇਅਰ ਹੋਈ ਹੈ ਉਸ ਦੇ ਮੁਤਾਬਕ ਜਿੰਨੇ ਪੁਰਾਣੇ ਫੋਕਲ ਪੁਆਇੰਟਸ ਹਨ, ਇੰਡਸਟਰੀਅਲ ਏਰੀਆਜ਼ ਜਾਂ ਇੰਡਸਟਰੀਅਲ ਅਸਟੇਟਸ ਹਨ ਉਨ੍ਹਾਂ ਦੀਆਂ ਰਿਆਇਤਾਂ ਵਿਦਡਰਾਅ ਹੋ ਗਈਆਂ ਹਨ। ਇਹ ਠੀਕ ਹੈ ਕਿ ਨਵੀਂ ਇੰਡਸਟਰੀ ਨੂੰ ਰਿਆਇਤਾਂ ਮਿਲਣੀਆਂ ਚਾਹੀਦੀਆਂ ਹਨ ਪਰ ਪੁਰਾਣੀਆਂ ਨੂੰ ਵੀ ਰਿਆਇਤਾਂ ਉਸੇ ਤਰ੍ਹਾਂ ਹੀ ਮਿਲਣੀਆਂ ਚਾਹੀਦੀਆਂ ਹਨ । ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੁਰਾਣੀਆਂ ਇੰਡਸਟਰੀਆਂ ਨੂੰ ਵੀ ਨਵੀਂ ਪਾਲਿਸੀ ਦੇ ਮੁਤਾਬਕ ਫੈਸਿਲੀਟੀਜ਼ ਦੇਂਦੇ ਰਹਿਣਗੇ ਤਾਂਕਿ ਪੁਰਾਣੀ ਇੰਡਸਟਰੀ ਜਾਰੀ ਰਹਿ ਸਕੇ?

**ਮੰਤਰੀ**: ਸਪੀਕਰ ਸਾਹਿਬ, ਜਿਹੜੀ ਗੱਲ ਮੈਂਬਰ ਸਾਹਿਬ ਨੇ ਕਹੀ ਹੈ ਉਹ ਨਾ ਵਾਕਫੀਅਤ ਵਿਚ ਕਹੀ ਹੈ। ਐਸੀ ਕੋਈ ਗੱਲ ਨਹੀਂ ਹੈ। ਜਿਹੜੇ ਫੋਕਲ ਪੁਆਇੰਟਸ ਆਲਰੇਡੀ ਬਣੇ ਹੋਏ ਹਨ ਉਨ੍ਹਾਂ ਸਾਰਿਆਂ ਨੂੰ ਅਸੀਂ ਆਲਰੇਡੀ ਫੈਸਿਲਿਟੀਜ਼ ਦੇ ਰਹੇ ਹਾਂ ਔਰ ਉਸ ਦੇ ਮੁਤਾਬਿਕ ਦਿੰਦੇ ਰਹਾਂਗੇ।

**Starred Question No. *388**

**Mr. Speaker :** Extension has been asked for in respect of Starred Question No. 388.

**ਨਿਸ਼ਾਨ ਵਾਲੇ ਪ੍ਰਸ਼ਨ ਨੰਬਰ** 402 **ਅਤੇ** 407

(ਸਬੰਧਤ ਮਾਨਯੋਗ ਮੈਂਬਰ ਹਾਊਸ ਵਿਚ ਹਾਜ਼ਰ ਨਾ ਹੋਣ ਕਾਰਨ ਉਪਰੋਕਤ ਸਵਾਲ ਪੇਸ਼ ਨਾ ਹੋ ਸਕੇ)

**Abolition of Octroi for the storage of Potatoes in the Cold Storage**

*420. **Master Chand Singh :** Will the Minister for Finance be pleased to state :—

(a) whether any octroi duty is imposed in the municipal areas for the storage of potatoes and other seeds in the cold storages ;

(b) if the reply to part(a) be in the affirmative, whether the Government propose to abolish the octroi duty and charge only 'Rahdari' for allowing the farmers to store the potatoes and seed in the cold storages?

**ਸਰਦਾਰ ਬਲਵੰਤ ਸਿੰਘ** : (ੳ) ਅਤੇ (ਅ) ਆਲੂ ਅਤੇ ਬੀਜ ਜਦੋਂ ਨਗਰਪਾਲਿਕਾਵਾਂ ਦੀ ਹਦੂਦ ਅੰਦਰ ਲਿਆਂਦੇ ਜਾਂਦੇ ਹਨ ਤਾਂ ਉਸ ਵੇਲੇ ਚੁੰਗੀ ਲੱਗਦੀ ਹੈ। ਜੇਕਰ ਇਹ ਚੀਜ਼ਾਂ ਨਗਰ ਪਾਲਿਕਾ ਦੀ ਹਦੂਦ ਅੰਦਰ ਖਪਤ, ਵਰਤੋਂ ਜਾਂ ਵਿਕਰੀ ਲਈ ਨਹੀਂ ਲਿਆਂਦੀਆਂ ਜਾਂਦੀਆਂ ਪਰੰਤੂ ਕੋਲਡ ਸਟੋਰਾਂ ਵਿਚ ਸਟੋਰ ਹੀ ਕੀਤੀਆਂ ਜਾਂਦੀਆਂ ਹਨ ਤੇ ਬਾਅਦ ਵਿਚ ਨਗਰਪਾਲਿਕਾਵਾਂ ਦੀ ਹਦੂਦ ਅੰਦਰੋਂ ਬਾਹਰ ਭੇਜੀਆਂ ਜਾਂਦੀਆਂ ਹਨ ਤਾਂ ਉਸ ਹਾਲਤ ਵਿਚ ਚੁੰਗੀ ਨਹੀਂ ਲੱਗਦੀ। ਅਜਿਹੀਆਂ ਚੀਜ਼ਾਂ ਲਿਆਉਣ ਵਾਲਾ ਵਿਅਕਤੀ ਮਿਉਂਸਿਪਲ ਅਕਾਊਂਟ ਕੋਡ, 1930 ਦੇ ਰੂਲ ਵੀ–32–ਏ ਦੇ ਅਧੀਨ ਰੀ-ਐਕਸਪੋਰਟ ਪਾਸ ਸਿਸਟਮ ਦੀ ਸਹੂਲਤ ਲੈ ਸਕਦਾ ਹੈ।

**ਮਾਸਟਰ ਚੰਦ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਆਲੂਆਂ ਦੇ ਬੀਜ ਕੋਲਡ ਸਟੋਰਾਂ ਵਿਚ ਜਾਂਦੇ ਹਨ ਉਹ ਵਿਕਰੀ ਲਈ ਨਹੀਂ ਜਾਂਦੇ ਪਰ ਉਨ੍ਹਾਂ ਤੇ ਚੁੰਗੀ ਲਈ ਜਾਂਦੀ ਹੈ, ਕੀ ਪੜਤਾਲ ਕਰਾਕੇ ਉਨ੍ਹਾਂ ਆਲੂਆਂ ਦੇ ਬੀਜਾਂ ਤੇ ਚੁੰਗੀ ਖ਼ਤਮ ਕਰਾਉਣਗੇ?

**ਮੰਤਰੀ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਬੀਜ ਵੀ ਅਤੇ ਆਲੂ ਵੀ ਕੋਲਡ ਸਟੋਰਾਂ ਵਿਚ ਰਖੇ ਜਾਂਦੇ ਹਨ। ਬਹੁਤ ਸਾਰੇ ਵਪਾਰੀ ਵੀ ਰਖਦੇ ਹਨ ਅਤੇ ਅਕਾਰਡਿੰਗ ਟੂ ਦੀ ਪਰੋਵੀਜ਼ਨ ਆਫ਼ ਦੀ ਮਿਊਂਸਪਲ ਕਮੇਟੀਜ਼ 100 ਰੁਪਏ ਦੇ ਆਲੂਆਂ ਮਗਰ 70 ਪੈਸੇ ਚੁੰਗੀ ਵਸੂਲ ਕੀਤੀ ਜਾਂਦੀ ਹੈ। ਅਗਰ ਕਿਸਾਨ ਬੀਜਾਂ ਵਾਸਤੇ ਕੋਲਡ ਸਟੋਰਾਂ ਵਿਚ ਆਲੂ ਲੈ ਜਾਂਦੇ ਹਨ ਤਾਂ ਉਹ ਜਦੋਂ ਆਲੂ ਵਾਪਸ

*Starred Question No. 388 and reply thereto appear in the Punjab Vidhan Sabha debate dated 31-3-1978.

[ਵਿੱਤ ਮੰਤਰੀ]

ਲਿਆਉਣ 6 ਮਹੀਨੇ ਬਾਦ 8 ਮਹੀਨੇ ਬਾਦ ਉਹ ਚੁੰਗੀ ਵਾਪਸ ਲੈ ਸਕਦੇ ਹਨ ਔਰ ਜਿਹੜੇ ਵਪਾਰੀ ਰੱਖਦੇ ਹਨ ਉਨ੍ਹਾਂ ਨੂੰ ਚੁੰਗੀ ਵਾਪਸ ਨਹੀਂ ਮਿਲਦੀ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਸੈਂਟਰਲ ਬਜਟ ਵਿਚ ਇਹ ਗੱਲ ਬੜੇ ਜ਼ੋਰਾਂ ਨਾਲ ਕਹੀ ਗਈ ਹੈ ਕਿ ਚੁੰਗੀ ਟੈਕਸ ਨੂੰ ਉੱਕਾ ਹੀ ਖ਼ਤਮ ਕਰ ਦੇਣਾ ਚਾਹੀਦਾ ਹੈ ਔਰ ਪੰਜਾਬ ਵਿਚ ਵਿਧਾਨ ਸਭਾ ਦੀਆਂ ਕਮੇਟੀਆਂ ਨੇ ਵੀ ਇਸ ਗੱਲ ਦੀ ਸਿਫ਼ਾਰਸ਼ ਕੀਤੀ ਹੈ। ਕੀ ਇਸ ਸਰਕਾਰ ਦਾ ਵਿਚਾਰ ਹੈ ਇਸ ਨੂੰ ਖ਼ਤਮ ਕਰਨ ਦਾ ?

**ਮੰਤਰੀ** : ਇਹ ਸੁਆਲ ਇਸ ਵਿਚੋਂ ਉਠਦਾ ਨਹੀਂ ਔਰ ਸੈਂਟਰਲ ਗੌਰਮੈਂਟ ਨੇ ਜੋ ਕਿਹਾ ਹੈ ਉਹ ਇਕ ਸੁਝਾਅ ਹੀ ਹੈ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਇਥੇ ਰਿਫ਼ੰਡ ਦਾ ਜ਼ਿਕਰ ਕੀਤਾ ਹੈ ਕਿ ਅਗਰ ਆਲੂ ਬੀਜ ਵਾਸਤੇ ਸਟੋਰ ਕਰਨ ਲਈ ਲਏ ਜਾਣ ਤਾਂ ਉਸ ਦੇ ਲਈ ਜਿਹੜੀ ਚੁੰਗੀ ਅਦਾ ਕੀਤੀ ਹੋਵੇਗੀ ਉਹ ਵਾਪਸ ਲਈ ਜਾ ਸਕਦੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਰਿਫ਼ੰਡ ਦੇ ਇਲਾਵਾ ਹੋਰ ਵੀ ਕੋਈ ਸਹੂਲਤਾਂ ਹਨ?

**ਮੰਤਰੀ**: ਇਸ ਦੇ ਲਈ ਨੋਟਿਸ ਦੇ ਦੇਣ ਮੈਂ ਜਵਾਬ ਦੇ ਦਿਆਂਗਾ।

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਇਨ੍ਹਾਂ ਨੇ ਦੱਸਿਆ ਹੈ ਕਿ ਅਕਾਊਂਟ ਕੋਡ ਦੇ ਦੁਆਰਾ ਰੀ-ਐਕਸਪੋਰਟ ਸਿਸਟਮ ਹੈ। ਇਹ ਸਿਸਟਮ ਕਿੰਨੇ ਸਟੋਰਜ਼ ਵਾਸਤੇ ਅਵੇਲੇਬਲ ਹੈ ?

**ਮੰਤਰੀ** : ਜਿਹੜੇ ਸਟੋਰਜ਼ ਮਿਉਂਸਪੈਲਿਟੀਆਂ ਦੇ ਏਰੀਆ ਵਿਚ ਆਉਂਦੇ ਹਨ ਉਨ੍ਹਾਂ ਲਈ ਅਵੇਲ-ਬਲ ਹੈ ਬਾਕੀਆਂ ਵਾਸਤੇ ਨੋਟਿਸ ਦੇ ਦੇਣ ਜਵਾਬ ਦੇ ਦਿਆਂਗਾ ਜੀ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਕੀ ਮੰਤਰੀ ਜੀ ਦੱਸਣ ਦੀ ਖੇਚਲ ਕਰਨਗੇ ਕਿ ਮਿਉਂਸਪਲ ਹਦੂਦ ਵਿਚ ਜਿੰਨੇ ਰੇਹੜੇ, ਊਠ-ਗੱਡੀਆਂ, ਟਰੈਕਟਰ ਆਦਿ ਲੰਘਦੇ ਹਨ ਚਾਹੇ ਸਾਮਾਨ ਹੋਵੇ ਜਾਂ ਨਾ ਹੋਵੇ ਟੈਕਸ ਲਿਆ ਜਾਂਦਾ ਹੈ। ਕੀ ਇਸ ਚੀਜ਼ ਨੂੰ ਖ਼ਤਮ ਕਰਨ ਲਈ ਮੰਤਰੀ ਜੀ ਕੁਝ ਕਰਨਗੇ?

**ਮੰਤਰੀ** : ਇਸ ਦੇ ਲਈ ਨਵਾਂ ਨੋਟਿਸ ਚਾਹੀਦਾ ਹੈ ਜੀ।

**ਸ਼੍ਰੀ ਰਮੇਸ਼ ਚੰਦਰ**: ਸਪੀਕਰ ਸਾਹਿਬ, ਸ਼ਹਿਰਾਂ ਵਿਚ ਸੜਕਾਂ ਤੇ ਜਗ੍ਹਾ ਜਗ੍ਹਾ ਆਕਟਰਾਏ ਪੋਸਟਾਂ ਬਣਾ ਦਿੱਤੀਆਂ ਹਨ ਜਿਸ ਕਰਕੇ ਟਰੈਫ਼ਿਕ ਵਿਚ ਬੜੀ ਰੁਕਾਵਟ ਪੈਂਦੀ ਹੈ। ਕੀ ਕੋਈ ਐਸੀ ਤਜਵੀਜ਼ ਕਰਨਗੇ ਕਿ ਜਿਸ ਨਾਲ ਇਸ ਡਿਫੀਕਲਟੀ ਤੋਂ ਛੁਟਕਾਰਾ ਪਾਇਆ ਜਾ ਸਕੇ ?

**ਮੰਤਰੀ** : ਇਹ ਗੱਲ ਸਹੀ ਹੈ ਕਿ ਕਈ ਜਗ੍ਹਾ ਹਰਡਲਜ਼ ਹੁੰਦੀਆਂ ਹਨ। ਪਰ ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਮੰਤਵ ਲਈ ਅਸੀਂ ਇਕ ਕਮੇਟੀ ਬਣਾਉਣੀ ਹੈ ਜਿਸ ਵਿਚ ਲੈਜਿਸਲੇਟਰਜ਼ ਵੀ ਹੋਣਗੇ। ਉਹ ਸਾਰੇ ਸਿਸਟਮ ਨੂੰ ਵੇਖੇਗੀ ਅਤੇ ਜਿਸ ਤਰ੍ਹਾਂ ਸਿੰਪਲੀਫਾਈ ਹੋ ਸਕਿਆ ਕੀਤਾ ਜਾਏਗਾ।

**ਸ਼੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਦੱਸਿਆ ਹੈ ਕਿ ਜਿਹੜੇ ਆਲੂ ਬੀਜ ਵਾਸਤੇ ਕੋਲਡ ਸਟੋਰਾਂ ਵਿਚ ਰੱਖੇ ਜਾਣਗੇ ਉਨ੍ਹਾਂ ਲਈ ਪ੍ਰੋਵੀਜ਼ਨ ਹੈ ਚੁੰਗੀ ਵਾਪਸ ਲੈਣ ਦਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਰਿਫ਼ੰਡ ਦੀ ਰਕਮ 4, 5 ਰੁਪਏ ਵਾਪਸ ਲੈਣ ਲਈ 20 ਟਾਈਮ ਜ਼ਿਆਦਾ ਖਰਚ ਕਰਨਾ ਪੈਂਦਾ ਹੈ। ਕੀ ਇਸ ਸਿਸਟਮ ਵਿਚ ਕੋਈ ਸਿੰਪਲੀਫ਼ਿਕੇਸ਼ਨ ਕਰਨਗੇ ਤਾਂ ਕਿ ਰਿਫ਼ੰਡ ਤੁਰਤ ਦਿੱਤਾ ਜਾ ਸਕੇ?

**ਮੰਤਰੀ** : ਠੀਕ ਹੈ ਪ੍ਰੋਸੀਜਰ ਬੜਾ ਲੰਬਾ ਚੌੜਾ ਹੈ ਅਤੇ ਇਸ ਨੂੰ ਸਿੰਪਲੀਫਾਈ ਕਰਨ ਦੀ ਜਰੂਰਤ ਹੈ। ਇਹ ਜਿਹੜੀ ਸੱਬ ਕਮੇਟੀ ਬਣਾ ਰਹੇ ਹਾਂ ਇਹ ਚੀਜ਼ ਵੀ ਉਸ ਨੂੰ ਰੈਫ਼ਰ ਕਰ ਦਿੱਤੀ ਜਾਏਗੀ।

---

**Starred Question No. *398**

**Mr. Speaker** : Extension has been asked for in respect of Starred Question No. 398.

---

**ਨਿਸ਼ਾਨ ਵਾਲੇ ਪ੍ਰਸ਼ਨ ਨੰ:** 431 **ਅਤੇ** 410

(ਸਬੰਧਤ ਮਾਨਯੋਗ ਮੈਂਬਰ ਹਾਊਸ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਾ ਹੋ ਸਕੇ ਪ੍ਰੰਤੂ ਨਿਸ਼ਾਨ ਵਾਲਾ ਪ੍ਰਸ਼ਨ ਨੰ: 431 ਬਾਅਦ ਵਿਚ ਕਾਮਰੇਡ ਸੱਤ ਪਾਲ ਡਾਂਗ ਵਲੋਂ ਲਿਖਤੀ ਅਥਾਰਟੀ ਦੇ ਆਧਾਰ ਤੇ ਪੇਸ਼ ਕਰ ਦਿੱਤਾ ਗਿਆ। )

---

**Checking of a Bus by the Revenue Minister**

***312. Comrade Satya Pal Dang** : Will the Minister of State for Transport and Civil Aviation be pleased to state:—

(a) whether during the middle of February, 1978, the Revenue Minister made a surprise check of a private bus of Mansa Transport Company Ltd., Mansa, if so, the date and the place where it was checked ;

(b) whether he or the Transport Department was informed by the Revenue Minister about the illegalities/irregularities detected during the course of the said check by the Revenue Minister; if so, the details thereof and the action taken thereon ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਹਾਂ ਜੀ। ਮਾਨਸੀਆ ਟਰਾਂਸਪੋਰਟ ਕੰਪਨੀ ਲਿਮਟਿਡ, ਮਾਨਸਾ ਦੀ ਬੱਸ ਨੰ: ਪੀ. ਐਨ. ਬੀ. 6535 ਨੂੰ ਮਾਲ ਮੰਤਰੀ ਜੀ ਨੂੰ ਮਿਤੀ 20 ਫਰਵਰੀ, 1978 ਨੂੰ ਸ਼ਾਮ ਦੇ 6 ਵਜੇ ਬਠਿੰਡਾ ਤੋਂ ਚੰਡੀਗੜ੍ਹ ਵਾਪਸੀ ਤੇ ਰਸਤੇ ਵਿਚ ਮਿਲੀ, ਜੋ ਕਿ ਓਵਰ ਲੋਡ ਸੀ।

(ਅ) ਹਾਂ ਜੀ। ਬੱਸ ਦੀ ਛੱਤ ਤੇ ਤਕਰੀਬਨ 40 ਸਵਾਰੀਆਂ ਬੈਠੀਆਂ ਸਨ ਜਿਨ੍ਹਾਂ ਪਾਸੋਂ ਕੰਡਕਟਰ ਨੇ ਪੈਸੇ ਲਏ ਹੋਏ ਸਨ ਪਰ ਟਿਕਟਾਂ ਨਹੀਂ ਦਿੱਤੀਆਂ ਸਨ। ਡਰਾਇਵਰ ਪਾਸ ਲਾਇਸੈਂਸ ਨਹੀਂ ਸੀ। ਵਿਭਾਗੀ ਕਾਰਵਾਈ ਮੋਟਰ ਵਹੀਕਲ ਐਕਟ ਦੀ ਧਾਰਾ 60 ਅਧੀਨ ਕੰਪਨੀ ਵਿਰੁੱਧ ਕਾਰਵਾਈ ਸ਼ੁਰੂ ਹੋ ਚੁਕੀ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਇਸ ਗੱਲ ਦੇ ਮੱਦੇ ਨਜ਼ਰ ਕਿ ਵਜ਼ੀਰ ਸਾਹਿਬ ਨੇ ਇਕ ਬੜਾ ਲੰਮਾ ਚੌੜਾ ਘਪਲਾ ਫੜਿਆ ਹੈ ਅਤੇ ਕਾਰਵਾਈ ਇੰਨੀਸ਼ੀਏਟ ਵੀ ਹੋ ਗਈ ਹੈ। ਡਰਾਈਵਰ ਕੋਲ ਲਸੰਸ ਨਹੀਂ ਸੀ। ਇਹ ਬੜਾ ਸੀਰੀਅੱਸ ਮਾਮਲਾ ਹੈ ਅਤੇ ਇਸ ਤੇ ਫਰਦਰ ਕੀ ਕਾਰਵਾਈ ਹੋਈ ਇਸ ਤੋਂ ਸਦਨ ਨੂੰ ਜਾਣੂ ਕਰਵਾਉਣਗੇ ਅਤੇ ਅਗੇ ਨੂੰ ਕੋਈ ਵੀ ਡਰਾਈਵਰ ਬਗੈਰ ਲਸੰਸ ਦੇ ਨਾ

---

*Starred Question No. 398 and reply there to appear in the Punjab Vidhan Sabha debate dated 31-3-78:

[ਸਰਦਾਰ ਦਲੀਪ ਸਿੰਘ ਪਾਂਧੀ]

ਚਲੇ ਇਸ ਬਾਰੇ ਵਿਸ਼ਵਾਸ ਦਿਲਾਉਣਗੇ। ਕਿਉਂਕਿ ਬਠਿੰਡੇ ਵਿਚ ਵੀ ਅੱਗੇ ਇਸ ਤਰ੍ਹਾਂ ਦੇ ਹਾਦਸੇ ਵਿਚ ਕਈ ਮਰ ਗਏ। ਹਣ ਤਕ ਇਸ ਕੇਸ ਵਿਚ ਕੀ ਕਾਰਵਾਈ ਹੋਈ, ਚਲਾਨ ਹੋਇਆ ਹੈ ਜਾਂ ਹੋਰ ਜੋ ਕੁਝ ਕੀਤਾ ਹੈ ਇਸ ਦੀ ਵਾਕਫੀਅਤ ਸਦਨ ਨੂੰ ਦੇਣਗੇ?

**ਰਾਜ ਮੰਤਰੀ:** ਸਪੀਕਰ ਸਾਹਿਬ, ਮੈਂ ਦੱਸ ਚੁੱਕਾ ਹਾਂ ਕਿ ਇਸ ਕੇਸ ਵਿਚ 2 ਡਿਪਾਰਟਮੈਂਟਾਂ ਨੇ ਐਕਸ਼ਨ ਲੈਣਾ ਹੈ। ਇਕ ਪੈਸੈਂਜਰ ਟੈਕਸ ਡਿਪਾਰਟਮੈਂਟ ਅਤੇ ਦੂਸਰਾ ਟਰਾਂਸਪੋਰਟ ਡਿਪਾਰਟਮੈਂਟ ਜੋ ਵੀ ਐਕਸ਼ਨ ਬਣਦਾ ਹੋਵੇਗਾ ਪੂਰੀ ਕਾਰਵਾਈ ਕੀਤੀ ਜਾਵੇਗੀ।

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ 40 ਮੁਸਾਫ਼ਰ ਛੱਤ ਤੇ ਬੈਠੇ ਸਨ ਅਤੇ ਉਨ੍ਹਾਂ ਤੋਂ ਪੈਸੇ ਲੈ ਲਏ ਸਨ ਪਰ ਟਿਕਟਾਂ ਨਹੀਂ ਸਨ ਕੱਟੀਆਂ ਅਤੇ ਇਸ ਤਰ੍ਹਾਂ ਪੈਸੈਂਜਰ ਟੈਕਸ ਦੀ ਚੋਰੀ ਸੀ ਜਿਸ ਤੇ ਕਾਰਵਾਈ ਕੀਤੀ ਜਾਣੀ ਹੈ। ਇਸ ਦੇ ਇਲਾਵਾ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਇਕ ਹੋਰ ਪ੍ਰਾਈਵੇਟ ਕੰਪਨੀ ਦੀਆਂ ਟਿਕਟਾਂ ਦੇ ਸਕਦਾ ਹਾਂ ਜਿਨ੍ਹਾਂ ਉਤੇ ਪੈਸੰਜਰ ਟੈਕਸ ਦੀਆਂ ਕੋਈ ਟਿਕਟਾਂ ਨਹੀਂ ਲਾਈਆਂ ਗਈਆਂ। ਕੀ ਇਹ ਵੇਖਣਗੇ ਕਿ ਪ੍ਰਾਈਵੇਟ ਟਰਾਂਸ-ਪੋਰਟਰ ਕਿੰਨੇ ਵੱਡੇ ਪੱਧਰ ਤੇ ਚੋਰੀ ਕਰਦੇ ਹਨ?

**ਰਾਜ ਮੰਤਰੀ:** ਸਪੀਕਰ ਸਾਹਿਬ, ਐਕਸਾਈਜ਼ ਐਂਡ ਟੈਕਸੇਸ਼ਨ ਡਿਪਾਰਟਮੈਂਟ ਵਾਲੇ ਛਾਪੇ ਮਾਰਦੇ ਰਹਿੰਦੇ ਹਨ ਜੇ ਕੋਈ ਫੜਿਆ ਜਾਵੇ ਤਾਂ ਕਾਰਵਾਈ ਕੀਤੀ ਜਾਂਦੀ ਹੈ। ਜੇ ਕੋਈ ਚੀਜ਼ ਮੇਰੇ ਨੋਟਿਸ ਵਿਚ ਮੈਂਬਰ ਸਾਹਿਬਾਨ ਲਿਆਉਣਗੇ ਤਾਂ ਜ਼ਰੂਰ ਕਾਰਵਾਈ ਕੀਤੀ ਜਾਏਗੀ।

(ਇਸ ਸਮੇਂ ਕੁਝ ਟਿਕਟਾਂ ਮੰਤਰੀ ਸਾਹਿਬ ਨੂੰ ਕਾਮਰੇਡ ਸੱਤ ਪਾਲ ਡਾਂਗ ਨੇ ਭੇਜੀਆਂ)

**ਸਰਦਾਰ ਕਿਰਪਾਲ ਸਿੰਘ:** ਕੀ ਮੰਤਰੀ ਸਾਹਿਬ ਦੱਸਣਗੇ ਕਿ ਜਿਹੜੀ ਕੰਪਨੀ ਦੀ ਬੱਸ ਫੜੀ ਗਈ ਸੀ ਉਸ ਤੇ ਕੀ ਐਕਸ਼ਨ ਲਿਆ ਗਿਆ ਹੈ, ਕੀ ਰੂਟ ਪਰਮਿਟ ਕੈਂਸਲ ਕੀਤਾ ਗਿਆ ਹੈ ਜਾਂ ਨਹੀਂ?

**ਰਾਜ ਮੰਤਰੀ:** ਸਪੀਕਰ ਸਾਹਿਬ, ਮੋਟਰ ਵਹੀਕਲ ਐਕਟ, ਸੈਕਸ਼ਨ 60 ਦੇ ਤਹਿਤ ਅੱਜ ਲਾਸਟ ਡੇਟ ਹੈ ਔਰ ਜੋ ਵੀ ਉਸ ਤੇ ਕਾਰਵਾਈ ਕੀਤੀ ਜਾਏਗੀ ਦੱਸ ਦਿੱਤੀ ਜਾਏਗੀ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਫਰਮਾਇਆ ਹੈ ਕਿ 40 ਸਵਾਰੀਆਂ ਛੱਤ ਤੇ ਬੈਠੀਆਂ ਸਨ। ਜਨਰਲੀ ਵੇਖਿਆ ਜਾਂਦਾ ਹੈ ਕਿ ਬੱਸਾਂ ਦੇ ਵਿਚ ਵੀ ਔਰ ਉਪਰ ਵੀ ਬਹੁਤ ਜ਼ਿਆਦਾ ਲੋਕ ਬੈਠੇ ਰਹਿੰਦੇ ਹਨ ਔਰ ਇਹ ਬੜੀ ਖਤਰਨਾਕ ਚੀਜ਼ ਹੈ। ਓਵਰ ਲੋਡਿੰਗ ਨਾ ਹੋਵੇ ਕੀ ਇਸ ਦੇ ਲਈ ਕੋਈ ਪ੍ਰਬੰਧ ਕਰਨਗੇ?

**ਰਾਜ ਮੰਤਰੀ:** ਮੈਂ ਤਾਂ ਪਹਿਲਾਂ ਵੀ ਇਕ ਦਿਨ ਬੇਨਤੀ ਕੀਤੀ ਸੀ ਕਿ ਅਸੀਂ ਮੋਟਰ ਵਹੀਕਲ ਐਕਟ ਵਿਚ ਅਮੈਂਡਮੈਂਟ ਕਰਨ ਲਈ ਮੂਵ ਕੀਤਾ ਹੋਇਆ ਹੈ ਔਰ ਜਦੋਂ ਵੀ ਅਸੈਂਟ ਆ ਗਈ ਹੋਰ ਨਵੀਆਂ ਬੱਸਾਂ ਦਾ ਪ੍ਰਬੰਧ ਕੀਤਾ ਜਾਏਗਾ ਤਾਂ ਕਿ ਓਵਰ ਲੋਡਿੰਗ ਨਾ ਹੋਵੇ।

**ਕਾਮਰੇਡ ਸੱਤ ਪਾਲ ਡਾਂਗ:** ਜਿਸ ਕੰਪਨੀ ਦੀ ਬੱਸ ਤੇ ਜਥੇਦਾਰ ਉਮਰਾਨੰਗਲ ਜੀ ਨੇ ਛਾਪਾ ਮਾਰਿਆ ਅਤੇ ਫੜਿਆ, ਕੀ ਮਨਿਸਟਰ ਸਾਹਿਬ ਨੂੰ ਇਸ ਗੱਲ ਦਾ ਇਲਮ ਹੈ ਕਿ ਉਸ ਕੰਪਨੀ ਬਾਰੇ ਰੋਜ਼ਾਨਾ ਅਖਬਾਰਾਂ ਵਿੱਚ ਪਹਿਲਾਂ ਆਉਂਦਾ ਰਿਹਾ ਹੈ ਕਿ ਕਿਸੇ ਬੱਸ ਵਿੱਚ ਵੀ ਉਹ ਪੈਸੰਜਰ ਟੈਕਸ ਨਹੀਂ ਕੱਟਦੇ

ਬਾਅਦ ਵਿੱਚ ਵੀ ਉਹ ਇਹੀ ਪ੍ਰੈਕਟਿਸ ਕੰਟੀਨਿਊ ਕਰ ਰਹੇ ਹਨ। ਕੀ ਇਹੋ ਜਿਹੀਆਂ ਕੰਪਨੀਆਂ ਦੇ ਰੂਟ ਪਰਮਿੱਟ ਕੈਂਸਲ ਕਰਨ ਵਾਸਤੇ ਮਨਿਸਟਰ ਸਾਹਿਬ ਕਾਰਵਾਈ ਕਰਨਗੇ?

**ਰਾਜ ਮੰਤਰੀ**: ਜ਼ਰੂਰ ਕਾਰਵਾਈ ਕਰਾਂਗੇ। ਜੇ ਕੋਈ ਵੀ ਬੱਸ ਵਾਲਾ ਇਸ ਤਰ੍ਹਾਂ ਕਰਦਾ ਫੜਿਆ ਗਿਆ ਤਾਂ ਰੂਲਜ਼ ਦੇ ਮੁਤਾਬਿਕ ਉਸ ਦੇ ਖਿਲਾਫ ਪੂਰੀ ਕਾਰਵਾਈ ਕੀਤੀ ਜਾਵੇਗੀ, ਕੋਈ ਰਿਆਇਤ ਨਹੀਂ ਕੀਤੀ ਜਾਵੇਗੀ।

**ਚੌਧਰੀ ਬਲ ਰਾਮ ਜਾਖੜ**: ਸਪੀਕਰ ਸਾਹਿਬ, ਕੀ ਮੰਤਰੀ ਮਹੋਦਯ ਇਹ ਆਸ਼ਵਾਸਨ ਦੇਣਗੇ ਕਿ ਜੇ ਇਨ੍ਹਾਂ ਦੇ ਨੋਟਿਸ ਵਿੱਚ ਇਹ ਚੀਜ਼ ਲਿਆਂਦੀ ਜਾਵੇ ਕਿ ਡੇਢ ਦੋ ਮਹੀਨੇ ਤੋਂ ਕਿਸੇ ਬੱਸਾਂ ਦੀ ਕੰਪਨੀ ਵਾਲੇ ਨੇ ਪੈਸੰਜਰ ਟੈਕਸ ਦੀਆਂ ਸਟੈਂਪਸ ਹੀ ਨਾ ਖਰੀਦੀਆਂ ਹੋਣ, ਉਸ ਕੰਪਨੀ ਦਾ ਮਾਲਕ ਜੇ ਪੁਲਿਟੀਕਲ ਬੈਕਿੰਗ ਵਾਲਾ ਹੋਵੇ, ਵੱਡੀ ਕੰਪਨੀ ਦਾ ਮਾਲਕ ਹੋਵੇ, ਤਾਂ ਕੀ ਉਸਦੇ ਖਿਲਾਫ ਉਹ ਐਕਸ਼ਨ ਲੈਣਗੇ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਹ ਦੁਬਾਰਾ ਰਿਪੀਟ ਕਰ ਦੇਣ।

**ਚੌਧਰੀ ਬਲ ਰਾਮ ਜਾਖੜ**: ਸਪੀਕਰ ਸਾਹਿਬ, ਮੇਰੇ ਨੋਟਿਸ ਵਿੱਚ ਇਹੋ ਜਿਹੀ ਚੀਜ਼ ਆਈ ਹੈ ਕਿ ਇੱਕ ਬਹੁੱਤ ਵੱਡੀ ਕੰਪਨੀ ਦਾ ਮਾਲਕ, ਜਿਸ ਦੀ ਬੜੀ ਪੁਲਿਟੀਕਲ ਬੈਕਿੰਗ ਹੈ, ਡੇਢ ਦੋ ਮਹੀਨਿਆਂ ਤੋਂ ਉਸ ਨੇ ਆਪਣੀਆਂ ਬੱਸਾਂ ਲਈ ਪੈਸੰਜਰ ਟੈਕਸ ਦੀਆਂ ਸਟੈਂਪਸ ਹੀ ਨਹੀਂ ਖਰੀਦੀਆਂ, ਐਵੇਂ ਹੀ ਉਨ੍ਹਾਂ ਦੀਆਂ ਬੱਸਾਂ ਚਲ ਰਹੀਆਂ ਹਨ, ਜੇ ਇਹ ਚੀਜ਼ ਇਨ੍ਹਾਂ ਦੇ ਨੋਟਿਸ ਵਿੱਚ ਲਿਆਈਏ ਤਾਂ ਕਾਰਵਾਈ ਕਰਨਗੇ?

**ਰਾਜ ਮੰਤਰੀ**: ਇਹ ਮੇਰੇ ਨੋਟਿਸ ਵਿੱਚ ਲਿਆ ਦੇਣ, ਉਸ ਦੇ ਖਿਲਾਫ ਜ਼ਰੂਰ ਐਕਸ਼ਨ ਲਵਾਂਗੇ।

**ਸਰਦਾਰ ਕਿਰਪਾਲ ਸਿੰਘ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੁਲਿਸ ਨੂੰ ਓਵਰਲੋਡਿੰਗ ਚੈਕ ਕਰਨ ਦਾ ਅਖਤਿਆਰ ਹੈ। ਜੇ ਹੈ ਤਾਂ ਕੀ ਪੁਲਿਸ ਵੱਲੋਂ ਕੀਤੀ ਗਈ ਕਾਰਵਾਈ ਦੀ ਰਿਪੋਰਟ ਇਨ੍ਹਾਂ ਕੋਲ ਹੈ। ਅਗਰ ਅਖਤਿਆਰ ਨਹੀਂ ਹੈ ਤਾਂ ਕੀ ਉਹ ਸਟ੍ਰਿਕਟਲੀ ਇਹ ਹਦਾਇਤ ਕਰਨਗੇ ਕਿ ਕਿਸੇ ਥਾਂ ਵੀ ਓਵਰ-ਲੋਡਿੰਗ ਹੋਵੇ, ਉਹ ਫੌਰੀ ਤੌਰ ਤੇ ਉਸ ਨੂੰ ਚੈਕ ਕਰਕੇ ਉਸ ਬੱਸ ਵਾਲੇ ਦੇ ਖਿਲਾਫ਼ ਐਕਸ਼ਨ ਲੈਣ?

**ਰਾਜ ਮੰਤਰੀ**: ਟਰੈਫਿਕ ਪੁਲਿਸ ਨੂੰ ਆਲਰੇਡੀ ਇਹ ਪਾਵਰਜ਼ ਹਨ। ਮੰਥਲੀ ਰਿਪੋਰਟਸ ਉਹ ਦਿੰਦੇ ਹਨ ਕਿਤਨੇ ਓਵਰ-ਲੋਡਿੰਗ ਦੇ ਚਲਾਨ ਕੀਤੇ ਹਨ ਅਤੇ ਕਿਤਨਾ ਜੁਰਮਾਨਾ ਲਾਇਆ ਹੈ। ਇਹ ਨੋਟਿਸ ਦੇ ਦੇਣ, ਮੈਂ ਇਹ ਸਭ ਕੁਝ ਦੱਸ ਦੇਵਾਂਗਾ।

**ਸਰਦਾਰ ਉਜਾਗਰ ਸਿੰਘ**: ਸਪੀਕਰ ਸਾਹਿਬ, ਮੁਕਤਸਰ ਤੋਂ ਜੈਤੋਂ ਨੂੰ ਇੱਕ ਟਰਾਂਸਪੋਰਟ ਕੰਪਨੀ ਵਾਲੇ ਦੀ ਬੱਸ ਚਲਦੀ ਹੈ, ਉਹ ਬੱਸ ਰਜਿਸਟਰਡ ਨਹੀਂ, ਬਗੈਰ ਟੈਕਸ ਦਿੱਤੇ ਉਹ ਚਲਦੀ ਹੈ, ਕੀ ਉਸ ਕੰਪਨੀ ਦੀ ਬੱਸ ਨੂੰ ਫੜ ਕੇ ਐਕਸ਼ਨ ਲੈਣ ਦੀ ਕੋਸ਼ਿਸ਼ ਕਰਨਗੇ?

**ਰਾਜ ਮੰਤਰੀ**: ਇਹ ਕੰਪਨੀ ਦਾ ਨਾ ਲਿਖ ਕੇ ਦੇ ਦੇਣ, ਜੇ ਇਹੋ ਜਿਹੀ ਗਲ ਹੋਈ ਤਾਂ ਜ਼ਰੂਰ ਕਾਰਵਾਈ ਕਰਾਂਗੇ।

**ਸ੍ਰੀ ਹਰਬੰਸ ਲਾਲ ਖੰਨਾ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਪ੍ਰਾਈਵੇਟ ਬੱਸਾਂ ਵਾਲੇ ਓਵਰ-ਲੋਡਿੰਗ ਕਰਦੇ ਹਨ ਉਨ੍ਹਾਂ ਦੇ ਖਿਲਾਫ ਐਕਸ਼ਨ ਲਿਆ ਜਾਵੇਗਾ। ਮੈਂ ਤੁਹਾਡੇ ਰਾਹੀਂ ਇਨ੍ਹਾਂ

[ਸ੍ਰੀ ਹਰਬੰਸ ਲਾਲ ਖੰਨਾ]
ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਰੋਡਵੇਜ਼ ਦੀਆਂ ਬੱਸਾਂ ਵਿੱਚ ਵੀ ਓਵਰ-ਲੋਡਿੰਗ ਹੁੰਦੀ ਹੈ, ਬੱਸਾਂ ਦੀ ਸ਼ਾਰਟੇਜ ਕਰਕੇ, ਜਿਸ ਤਰੀਕੇ ਨਾਲ ਪ੍ਰਾਈਵੇਟ ਬੱਸਾਂ ਦੇ ਸਬੰਧ ਵਿੱਚ ਪ੍ਰਬੰਧ ਕਰ ਰਹੇ ਹਨ, ਕੀ ਇਹੋ ਜਿਹਾ ਪ੍ਰਬੰਧ ਪੰਜਾਬ ਰੋਡਵੇਜ਼ ਦੀਆਂ ਬੱਸਾਂ ਬਾਰੇ ਵੀ ਕਰਨਗੇ?

**ਰਾਜ ਮੰਤਰੀ** : ਬੱਸ ਭਾਵੇਂ ਗੌਰਮਿੰਟ ਦੀ ਹੋਵੇ ਜਾਂ ਪ੍ਰਾਈਵੇਟ ਕੰਪਨੀ ਦੀ ਹੋਵੇ, ਰੂਲਜ਼ ਸਾਰਿਆਂ ਵਾਸਤੇ ਇੱਕੋ ਜਿਹੇ ਹਨ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.**: ਸਪੀਕਰ ਸਾਹਿਬ, ਓਵਰ-ਲੋਡਿੰਗ ਬੱਸਾਂ ਵਿੱਚ ਬਹੁਤ ਹੁੰਦੀ ਹੈ। ਬਹੁਤ ਵਾਰੀ ਜਦੋਂ ਚੰਡੀਗੜ੍ਹ ਤੋਂ ਬਸ ਚਲਦੀ ਹੈ ਜਾਂ ਅੰਮ੍ਰਿਤਸਰ ਤੋਂ ਅਸੀਂ ਆਉਂਦੇ ਹਾਂ ਤਾਂ ਕਈ ਵਾਰੀ ਨਿਹੰਗ ਸਿੰਘ ਟਿੱਕਟਾਂ ਨਹੀਂ ਲੈਂਦੇ ਅਤੇ ਬੱਸ ਦੇ ਉਪਰ ਬੈਠ ਜਾਂਦੇ ਹਨ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਨੇ ਉਨ੍ਹਾਂ ਨੂੰ ਛੋਟ ਦਿੱਤੀ ਹੋਈ ਹੈ?

**ਰਾਜ ਮੰਤਰੀ**: ਸਪੀਕਰ ਸਾਹਿਬ, ਐਮਰਜੰਸੀ ਵੇਲੇ ਜ਼ਰੂਰ ਛੋਟ ਉਨ੍ਹਾਂ ਨੂੰ ਦਿੱਤੀ ਹੋਈ ਸੀ। ਹੁਣ ਅਸੀਂ ਕੋਈ ਛੋਟ ਉਨ੍ਹਾਂ ਨੂੰ ਨਹੀਂ ਦਿੱਤੀ।

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਇਸ ਗੱਲ ਦੇ ਮੱਦੇ ਨਜ਼ਰ ਕਿ ਸਾਡੇ ਸਾਹਮਣੇ ਬੈਠੇ ਭਰਾਵਾਂ ਨੇ ਟਰਾਂਸਪੋਰਟ ਸਿਸਟਮ ਨੂੰ ਕਾਫੀ ਖਰਾਬ ਕੀਤਾ ਅਤੇ ਇਨ੍ਹਾਂ ਦੇ ਰਾਜ ਵੇਲੇ ਪੈਸੇ ਲੈ ਕੇ ਰੂਟ ਪਰਮਿੱਟ ਦਿੱਤੇ ਗਏ, ਇਸ ਗਲ ਬਾਰੇ ਜਨਾਬ ਨੂੰ ਵੀ ਵਾਕਫੀਅਤ ਹੈ । ਪੰਜਾਬ ਰੋਡਵੇਜ਼ ਦੀਆਂ ਸਾਰੀਆਂ ਬੱਸਾਂ ਨਕਾਰਾ ਖੜੀਆਂ ਹਨ। ਇਨ੍ਹਾਂ ਬੱਸਾਂ ਵਿੱਚ ਓਵਰ-ਲੋਡਿੰਗ ਹੁੰਦੀ ਹੈ। ਜਿਸ ਤਰ੍ਹਾਂ ਸਰਕਾਰ ਨੇ ਨਵੀਆਂ ਬੱਸਾਂ ਲਈਆਂ ਹਨ, ਇਸ ਗਲ ਨੂੰ ਮੱਦੇਨਜ਼ਰ ਰਖਦੇ ਹੋਏ ਕੀ ਸਰਕਾਰ ਕੋਈ ਪਾਲਿਸੀ ਨਵੀਂ ਬਣਾਏਗੀ ਕਿ ਬੱਸਾਂ ਵਿੱਚ ਓਵਰ-ਲੋਡਿੰਗ ਨਾ ਹੋਵੇ, ਬੱਸਾਂ ਦੀ ਰਸਤੇ ਵਿੱਚ ਬਰੇਕਡਾਊਨ ਨਾ ਹੋਵੇ, ਬੱਸਾਂ ਟਾਈਮ ਸਿਰ ਚਲਣ ਅਤੇ ਐਕਸੀਡੈਂਟ ਨਾ ਹੋਣ, ਇਸ ਤਰ੍ਹਾਂ ਦਾ ਕੋਈ ਪ੍ਰਬੰਧ ਕਰਨਗੇ?

**ਰਾਜ ਮੰਤਰੀ**: ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਇਸਦਾ ਜਵਾਬ ਦੇ ਚੁੱਕਾ ਹਾਂ। ਅਸੀਂ ਅਮੈਂਡ-ਮੈਂਟ ਐਕਟ ਦੇ ਵਿੱਚ ਲਿਆਂਦੀ ਹੈ। ਕੈਬਨਿਟ ਨੇ ਪਾਸ ਕਰ ਦਿੱਤੀ ਹੈ। ਪਰੈਜ਼ੀਡੈਂਟ ਕੋਲ ਅਸੈਂਟ ਲਈ ਗਈ ਹੋਈ ਹੈ। ਗੌਰਮਿੰਟ ਕੋਸ਼ਿਸ਼ ਕਰੇਗੀ ਕਿ ਕੁਝ ਕੈਟੇਗਰੀਜ਼ ਨੂੰ ਨਵੇਂ ਰੂਟ ਪਰਮਿੱਟ ਦਿੱਤੇ ਜਾਣ ਤਾਂ ਕਿ ਬੱਸਾਂ ਵਿੱਚ ਓਵਰ-ਲੋਡਿੰਗ ਨਾ ਹੋਵੇ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਜਾਣਨਾ ਚਾਹਾਂਗਾ ਕਿ ਬੱਸਾਂ ਵਿੱਚ ਓਵਰ-ਲੋਡਿੰਗ ਹੁੰਦੀ ਹੈ। ਪਰ ਪੰਜਾਬ ਵਿੱਚ ਟਰੱਕਾਂ ਵਿੱਚ ਵੀ ਸਵਾਰੀਆਂ ਢੋਹੀਆਂ ਜਾਂਦੀਆਂ ਹਨ, ਕੀ ਇਸ ਬਾਰੇ ਮੋਟਰ ਵਹੀਕਲ ਐਕਟ ਵਿੱਚ ਖੁਲ੍ਹ ਹੈ ਕਿ ਟਰੱਕ ਵੀ ਸਵਾਰੀਆਂ ਢੋਹਣ ਲਈ ਵਰਤੇ ਜਾਣ? ਕੀ ਮਨਿਸਟਰ ਸਾਹਿਬ ਇਹ ਵੀ ਦਸਣਗੇ ਕਿ ਇਸ ਬਾਰੇ ਬਕਾਇਦਾ ਕਾਨੂੰਨੀ ਖੁਲ੍ਹ ਹੈ ਕਿਉਂਕਿ ਜਦੋਂ ਇੰਪਲਾਈਜ਼ ਦੀ ਕੋਈ ਰੈਲੀ ਹੁੰਦੀ ਹੈ, ਉਸ ਵੇਲੇ ਤਾਂ ਪਾਬੰਦੀ ਲਗਾ ਦਿੱਤੀ ਜਾਂਦੀ ਹੈ, ਵੈਸੇ ਖੁਲ੍ਹ ਰਹਿੰਦੀ ਹੈ?

**ਰਾਜ ਮੰਤਰੀ**: ਰੂਲਜ਼ ਦੇ ਤਹਿਤ ਟਰਕ ਸਵਾਰੀਆਂ ਨਹੀਂ ਚੁੱਕ ਸਕਦੇ। ਜਦੋਂ ਕੋਈ ਧਾਰਮਿਕ ਮੇਲਾ ਹੁੰਦਾ ਹੈ ਉਸ ਵੇਲੇ ਬੱਸਾਂ ਸਵਾਰੀਆਂ ਨਾ ਚੁੱਕ ਸਕਣ ਤਾਂ ਟਰੱਕਾਂ ਵਿੱਚ ਸਵਾਰੀਆਂ ਢੋਹੀਆਂ ਜਾਂਦੀਆਂ ਹਨ। ਇਹ ਗੱਲ ਮੈਂ ਇਨ੍ਹਾਂ ਨੂੰ ਦੱਸ ਦਿਆਂ ਕਿ ਸੰਜੇ ਗਾਂਧੀ ਦੇ ਜਲਸਿਆਂ ਵਿੱਚ ਜ਼ਰੂਰ ਲੋਕਾਂ ਨੂੰ ਟਰੱਕਾਂ ਵਿੱਚ ਲੱਦ ਕੇ ਲਿਜਾਇਆ ਜਾਂਦਾ ਸੀ, ਅਤੇ ਟਰੱਕ ਇਸਤੇਮਾਲ ਕੀਤੇ ਜਾਂਦੇ ਸਨ ।

**ਚੌਧਰੀ ਸੁੰਦਰ ਸਿੰਘ:** ਸਪੀਕਰ ਸਾਹਿਬ ਮੈਂ ਤੁਹਾਡੀ ਮਾਰਫਤ ਚੀਫ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਰਦਾਰ ਦਲੀਪ ਸਿੰਘ ਪਾਂਧੀ ਦਿਨ ਰਾਤ ਗੌਰਮਿੰਟ ਨੂੰ ਸਪੋਰਟ ਕਰਦਾ ਹੈ, ਕੀ ਉਸ ਦਾ ਕੇਸ ਵੀ ਮਨਿਸਟਰੀ ਵਾਸਤੇ ਕੰਸਿਡਰ ਕਰਨਗੇ ?

(ਕੋਈ ਜਵਾਬ ਨਹੀਂ ਦਿੱਤਾ ਗਿਆ)

**Imposition of Revenue for using Ghaggar Water for Irrigation purposes**

*423. **Sardar Chitwant Singh Kauhrian**
**Comrade Darshan Singh Jhabal** :Will the Chief Minister be pleased to state whether the Government proposes to recover Abiana from the persons who are using Ghaggar water through their own sources for irrigational purposes in districts Sangrur and Patiala ; if so, the reasons therefor ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਹੀਂ ਜੀ ।

**ਸਰਦਾਰ ਚਿਤਵੰਤ ਸਿੰਘ ਕੌਹਰੀਆਂ** : ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਇਰੀਗੇਸ਼ਨ ਦਾ ਮਹਿਕਮਾ ਹੈ, ਇਹ ਘੱਗਰ ਤੇ ਆਬਿਆਨਾ ਲਾਉਣ ਵਾਸਤੇ ਕਾਗਜ਼ ਤਿਆਰ ਕਰ ਰਿਹਾ ਹੈ, ਉਸ ਦੀ ਭੁੱਲ-ਭੁਲੇਖੇ ਕਿਤੇ ਮਨਜ਼ੂਰੀ ਤਾਂ ਨਹੀਂ ਦਿੱਤੀ ਜਾਵੇਗੀ?

**ਮੁੱਖ ਮੰਤਰੀ:** ਨਹੀਂ ਦੇਵਾਂਗੇ ਜੀ।
**ਸਰਦਾਰ ਚਿਤਵੰਤ ਸਿੰਘ ਕੌਹਰੀਆਂ:** ਬਹੁਤ ਬਹੁਤ ਧੰਨਵਾਦ।

ਨਿਸ਼ਾਨ ਵਾਲਾ ਪ੍ਰਸ਼ਨ ਨੰ: 409
(ਸਬੰਧਤ ਮਾਨਯੋਗ ਮੈਂਬਰ ਹਾਊਸ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਾ ਹੋ ਸਕਿਆ)

**ਸਿਖਿਆ ਵਿਭਾਗ ਵਿਚ ਡੀ.ਪੀ.ਆਈਜ਼, ਸੀ. ਈ. ਓਜ਼., ਡੀ. ਈ. ਓਜ਼., ਡਿਪਟੀ ਡੀ. ਈ. ਓਜ਼., ਬੀ. ਈ. ਓਜ਼., ਹੈਡਮਾਸਟਰਜ਼, ਲੈਕਚਰਾਰਜ਼, ਮਾਸਟਰਜ਼ ਅਤੇ ਅਧਿਆਪਕਾਂ ਦੀ ਗਿਣਤੀ।**

*431. **ਮਾਸਟਰ ਬਾਬੂ ਸਿੰਘ** (ਕਾਮਰੇਡ ਸੱਤ ਪਾਲ ਡਾਂਗ ਵਲੋਂ ਪੇਸ਼ ਕੀਤਾ ਗਿਆ): ਕੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਇਸ ਵੇਲੇ ਰਾਜ ਦੇ ਸਿਖਿਆ ਵਿਭਾਗ ਵਿਚ ਨਿਯੁਕਤ ਡੀ. ਪੀ. ਆਈਜ., ਸੀ. ਈ.ਓਜ., ਡੀ. ਈ. ਓਜ਼., ਡਿਪਟੀ ਡੀ. ਈ. ਓਜ਼., ਬੀ. ਈ. ਓਜ਼, ਹੈਡਮਾਸਟਰਜ਼, ਲੈਕਚਰਾਰਜ਼ ਮਾਸਟਰਜ਼ ਅਤੇ ਅਧਿਆਪਕਾਂ ਦੀ ਕੁੱਲ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਅਫ਼ਸਰਾਂ ਵਿਚੋਂ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਨਾਲ ਸਬੰਧ ਰੱਖਣ ਵਾਲੇ ਅਫ਼ਸਰਾਂ ਦੀ ਵੱਖ ਵੱਖ ਗਿਣਤੀ ਕਿੰਨੀ ਹੈ ;

(ੲ) ਜੇਕਰ ਉਪਰੋਕਤ ਭਾਗ (ੳ) ਵਿਚ ਵਰਣਿਤ ਸ਼੍ਰੇਣੀਆਂ ਵਿਚ ਅਨੁਸੂਚਿਤ ਜਾਤੀਆਂ, ਪਛੜੀਆਂ ਸ਼੍ਰੇਣੀਆਂ ਦੇ ਕਰਮਚਾਰੀਆਂ ਦੀ ਗਿਣਤੀ ਨਿਸ਼ਚਿਤ ਕੋਟੇ ਅਨੁਸਾਰ ਨਹੀਂ ਹੈ ਤਾਂ ਇਸ ਘਾਟੇ ਨੂੰ ਪੂਰਾ ਕਰਨ ਲਈ ਕੀ ਕਦਮ ਚੁਕੇ ਜਾਣ ਦਾ ਵਿਚਾਰ ਹੈ?

**ਸਰਦਾਰ ਸੁਖਜਿੰਦਰ ਸਿੰਘ ਖੇਰਾ:** (ੳ) ਅਤੇ (ਅ) ਸੂਚੀ ਸਦਨ ਦੀ ਟੇਬਲ ਤੇ ਰੱਖੀ ਜਾਂਦੀ ਹੈ।

(ੲ) ਕਲਾਸ-3 ਦੇ ਕਰਮਚਾਰੀਆਂ (ਹੈਡਮਾਸਟਰਜ਼, ਹੈਡਮਿਸਟਰੈਸਿਜ਼, ਮਾਸਟਰਜ਼/ਮਿਸਟਰੈਸਿਜ਼/ ਬੀ. ਈ.ਓਜ਼., ਲੈਕਚਰਾਰਜ਼, ਵਰਨੇਕੂਲਰ ਅਤੇ ਕਲਾਸੀਕਲ ਟੀਚਰਜ਼, ਜੇ. ਬੀ. ਟੀ. ਟੀਚਰਜ਼ ਦੇ ਕੇਸਾਂ ਵਿਚ ਪਰਸੈਂਟੇਜ ਇਸ ਕਰਕੇ ਘੱਟ ਹੈ ਕਿਉਂਕਿ ਪਿਛਲੇ ਸਾਲਾਂ ਵਿਚ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਕੁਆਲੀਫਾਈਡ ਉਮੀਦਵਾਰ ਉਪਲਬਧ ਨਹੀਂ ਸਨ। ਸਰਕਾਰ ਨੇ ਇਨ੍ਹਾਂ ਜਾਤੀਆਂ ਦੇ ਉਮੀਦਵਾਰਾਂ ਨੂੰ ਪੇਸ਼ਾਵਾਰਾਨਾ ਸਿਖਲਾਈ ਦੇਣ ਲਈ ਸਪੈਸ਼ਲ ਸਿਖਲਾਈ ਕਲਾਸਾਂ ਖੋਲ੍ਹ ਕੇ ਸਿਖਲਾਈ ਦਿੱਤੀ ਹੈ ਅਤੇ ਸਿਖਲਾਈ ਯੂਨਿਟਾਂ ਵਿਚ 25 ਪ੍ਰਤੀਸ਼ਤ ਅਨੁਸੂਚਿਤ ਜਾਤੀਆਂ ਲਈ ਅਤੇ 5 ਪ੍ਰਤੀਸ਼ਤ ਪਛੜੀਆਂ ਸ਼੍ਰੇਣੀਆਂ ਲਈ ਸੀਟਾਂ ਰਾਖਵੀਆਂ ਰੱਖੀਆਂ ਹੋਈਆਂ ਹਨ ।

**ਸੂਚੀ**

| | | |
|---|---|---|
| (ੳ) ਡੀ. ਪੀ.ਆਈਜ਼. | ... | 3 |
| ਸੀ. ਈ. ਓਜ਼. | ... | 2 |
| ਡੀ. ਈ.ਓਜ਼. | ... | 12 |
| ਡਿਪਟੀ ਡੀ. ਈ. ਓਜ਼. | ... | 22 |
| ਹੈਡਮਾਸਟਰਜ਼ | ... | 1,199 |
| ਮਾਸਟਰਜ਼/ਮਿਸਟਰੈਸਿਜ਼/ ਬੀ. ਈ.ਓਜ਼ | ... | 15,820 |
| ਲੈਕਚਰਾਰਜ਼ | ... | 1,402 |
| ਸੀ. ਐਂਡ ਵੀ. ਟੀਚਰਜ਼ | ... | 9,978 |
| ਜੇ. ਬੀ. ਟੀ. ਟੀਚਰਜ਼ | ... | 40,954 |

| | | ਅਨੁਸੂਚਿਤ ਜਾਤੀਆਂ , | ਪਛੜੀਆਂ ਸ਼੍ਰੇਣੀਆਂ |
|---|---|---|---|
| (ਬੀ) ਡੀ. ਪੀ. ਆਈਜ਼. | ... | 1 | 1 |
| ਸੀ. ਈ. ਓਜ਼ | ... | -- | -- |
| ਡੀ. ਈ. ਓਜ਼ | ... | 2 | -- |
| ਡਿਪਟੀ ਡੀ.ਈ. ਓਜ਼. | ... | 6 | 1 |
| ਹੈਡਮਾਸਟਰਜ਼/ਹੈਡਮਿਸਟਰੈਸਿਜ਼ | ... | 111 | 4 |
| ਲੈਕਚਰਾਰਜ਼ | ... | 59 | -- |
| ਮਾਸਟਰਜ਼/ਮਿਸਟਰੈਸਿਜ਼/ਬੀ. ਈ. ਓਜ਼. | ... | 1,030 | 318 |
| ਸੀ. ਐਂਡ ਵੀ. ਟੀਚਰਜ਼ | ... | 566 | 577 |
| ਜੇ. ਬੀ. ਟੀ. ਟੀਚਰਜ਼ | ... | 3,768 | 2,959 |

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਕਈ ਕੈਟੇਗਰੀਆਂ ਵਿੱਚ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਾਂ ਲਈ ਜਿਹੜਾ ਕੋਟਾ ਰਿਜ਼ਰਵ ਹੈ ਉਹ

ਪੂਰਾ ਨਹੀਂ ਹੋਇਆ ਹੈ। ਕੀ ਇਸ ਬੈਕਲਾਗ ਨੂੰ ਮੇਕ-ਅੱਪ ਕਰਨ ਦੀ ਸਰਕਾਰ ਦੀ ਕੋਈ ਯੋਜਨਾ ਹੈ, ਅਗਰ ਹੈ ਤਾਂ ਕਦੋਂ ਤਕ ਇਹ ਬੈਕਲਾਗ ਪੂਰਾ ਹੋ ਜਾਵੇਗਾ ?

**ਮੰਤਰੀ** : ਕਲਾਸ-ਵਨ ਅਤੇ ਕਲਾਸ-ਟੂ ਦੀਆਂ ਪੋਸਟਾਂ ਵਿੱਚ ਰਿਜ਼ਰਵੇਸ਼ਨ ਅਕਾਰਡਿੰਗ ਟੂ ਰੂਲਜ਼ ਠੀਕ ਹੈ। ਜਿਹੜੀਆਂ ਕਲਾਸ ਥਰੀ ਦੀਆਂ ਪੋਸਟਾਂ ਹਨ ਉਨ੍ਹਾਂ ਦੇ ਵਿੱਚ ਇਹ ਰਿਜ਼ਰਵੇਸ਼ਨ ਪੂਰੀ ਨਹੀਂ। ਪਿੱਛੇ ਕੁਆਲੀਫਾਈਡ ਕੈਂਡੀਡੇਟਸ ਇਨ੍ਹਾਂ ਸ਼੍ਰੇਣੀਆਂ ਦੇ ਮਿਲਦੇ ਨਹੀਂ ਸਨ ਅਤੇ ਸਰਕਾਰ ਨੇ ਇਸ ਵਾਸਤੇ ਸਪੈਸ਼ਲ ਕੋਰਸਿਜ਼ ਚਲਾਏ ਸਨ ਅਤੇ ਜਿਹੜੇ ਆਦਮੀ ਕੁਆਲੀਫਾਈਡ ਹੋਏ ਹਨ ਉਨ੍ਹਾਂ ਵਿੱਚੋਂ ਕਾਫੀਆਂ ਨੂੰ ਪੋਸਟਾਂ ਦੇ ਦਿੱਤੀਆਂ ਗਈਆਂ ਹਨ। ਜਿਹੜੇ ਐਡਜਸਟ ਨਹੀਂ ਕੀਤੇ ਗਏ, ਉਨ੍ਹਾਂ ਵਾਸਤੇ ਯਤਨ ਕਰ ਰਹੇ ਹਾਂ ਕਿ ਛੇਤੀ ਹੀ ਉਨ੍ਹਾਂ ਨੂੰ ਐਡਜਸਟ ਕੀਤਾ ਜਾਵੇ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਕੋਟਾ ਤਾਂ ਪੂਰਾ ਨਹੀਂ ਹੋਇਆ ਕਿਉਂਕਿ ਬੰਦੇ ਨਹੀਂ ਸੀ ਮਿਲਦੇ। ਬੰਦੇ ਬਹੁਤ ਮਿਲਦੇ ਹਨ। ਪਿੱਛੇ ਜਿਹੜੀਆਂ ਹੈਡਮਾਸਟਰਜ਼ ਦੀਆਂ ਪਰਮੋਸ਼ਨਾਂ ਕੀਤੀਆਂ ਗਈਆਂ ਹਨ ਉਸਦੇ ਵਿੱਚ ਕੋਟਾ ਪੂਰਾ ਨਹੀਂ ਕੀਤਾ ਹਾਲਾਂ ਕਿ ਸ਼ਡਿਊਲਡ ਕਾਸਟਸ ਬਹੁਤ ਸਾਰੀਆਂ ਕੰਡੀਸ਼ਨਾਂ ਫੁਲਫਿੱਲ ਕਰਦੇ ਸਨ ਪਰ ਉਨ੍ਹਾਂ ਨੂੰ ਪਰਮੋਟ ਨਹੀਂ ਕੀਤਾ ਗਿਆ। ਉਨ੍ਹਾਂ ਦਾ ਰਹਿੰਦਾ ਕੋਟਾ ਕਦੋਂ ਤਕ ਪੂਰਾ ਕਰ ਦੇਣਗੇ?

**ਮੰਤਰੀ**: ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸਾਰੇ ਸਦਨ ਨੂੰ ਸੂਚਿਤ ਕਰਨਾ ਚਾਹੁੰਦਾ ਹਾਂ ਕਿ ਹੈਡ-ਮਾਸਟਰਜ਼ ਦੇ ਕੇਸ ਵਿੱਚ ਸਾਰੇ ਜਿਹੜੇ ਕੰਡੀਸ਼ਨਾਂ ਫੁਲਫਿੱਲ ਕਰਦੇ ਸਨ ਉਹ ਪਰਮੋਟ ਕੀਤੇ ਗਏ ਹਨ ਮੈਂ ਮਹਿਕਮੇ ਨੂੰ ਕਿਹਾ ਹੈ ਕਿ ਸੈਕਟਰੀ ਸਾਹਿਬ ਵੈਦ ਕਰਤਾਰ ਸਿੰਘ ਨੂੰ ਚਿੱਠੀ ਲਿਖਣ ਕਿ ਕਿਤਨੇ ਹੈਡਮਾਸਟਰ ਇਸ ਲਿਹਾਜ਼ ਨਾਲ ਪਰਮੋਟ ਕੀਤੇ ਹਨ। ਜਿੱਥੇ ਕਮੀ ਰਹਿ ਗਈ ਹੈ ਉਥੇ ਪੋਸਟਾਂ ਕੈਰੀ ਫਾਰਵਰਡ ਕਰ ਰਹੇ ਹਾਂ। ਅਸੀਂ ਕੋਸ਼ਿਸ਼ ਕਰ ਰਹੇ ਹਾਂ। ਕੋਈ ਕੋਤਾਹੀ ਵਾਲੀ ਗੱਲ ਨਹੀਂ ਹੋਵੇਗੀ। ਇਨ੍ਹਾਂ ਨੂੰ ਜਲਦੀ ਪੋਸਟਾਂ ਦਿਆਂਗੇ।

**ਵੈਦ ਕਰਤਾਰ ਸਿੰਘ**: ਸਪੀਕਰ ਸਾਹਿਬ, ਮੈਂ ਆਪ ਜੀ ਦੀ ਮਾਰਫਤ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਲਾਸ ਥਰੀ ਬਾਰੇ ਗੱਲ ਕੀਤੀ ਹੈ। ਅਸੀਂ ਇਨ੍ਹਾਂ ਨੂੰ ਉਨ੍ਹਾਂ ਸ਼ਡਿਊਲਡ ਕਾਸਟਸ ਕੈਂਡੀਡੇਟਸ ਦੀ ਲਿਸਟ ਪੇਸ਼ ਕਰ ਦਿੰਦੇ ਹਾਂ ਜਿਹੜੇ ਕਿ ਸਾਰੀਆਂ ਕੁਆਲੀਫਿਕੇਸ਼ਨਾਂ ਫੁਲਫਿੱਲ ਕਰਦੇ ਹੋਣ, ਕੀ ਉਨ੍ਹਾਂ ਨੂੰ ਲੈਣ ਵਾਸਤੇ ਇਹ ਤਿਆਰ ਹਨ ? ਜਿਹੜੇ ਪਹਿਲਾਂ ਦੂਜੇ ਲਾਏ ਹਨ ਕੀ ਉਨ੍ਹਾਂ ਨੂੰ ਲਾਹੁਣ ਵਾਸਤੇ ਤਿਆਰ ਹਨ ਤਾਂ ਕਿ ਇਨ੍ਹਾਂ ਦਾ ਬੈਕਲਾਗ ਪੂਰਾ ਹੋ ਜਾਵੇ?

**ਮੰਤਰੀ** : ਸਪੀਕਰ ਸਾਹਿਬ, ਪਿੱਛੇ ਇਸ ਗੱਲ ਕਰਕੇ ਦੇਰੀ ਹੋ ਗਈ ਸੀ ਕਿਉਂਕਿ ਹਾਈਕੋਰਟ ਵਿੱਚ ਰਿੱਟ ਹੋ ਗਈ ਸੀ। ਉਹ ਖਤਮ ਹੋ ਗਈ ਹੈ। ਇਹ ਲਿਸਟ ਦੇ ਦੇਣ, ਜਿਤਨੀਆਂ ਵੈਕੇਂਸੀਆਂ ਖਾਲ੍ਹੀ ਹੋਣਗੀਆਂ, ਉਨ੍ਹਾਂ ਤੇ ਇਹ ਆਦਮੀ ਐਡਜਸਟ ਕਰ ਦਿਆਂਗੇ। ਪਿੱਛੇ ਚੀਫ ਸੈਕਟਰੀ ਵੱਲੋਂ ਚਿੱਠੀ ਗਈ ਸੀ, ਕੈਬਨਿਟ ਦਾ ਡਿਸੀਜ਼ਨ ਸੀ ਕਿ ਜਿਨ੍ਹਾਂ ਦੀ ਇੱਕ ਸਾਲ ਦੀ ਸ਼ਰਵਿਸ ਹੋਵੇ ਉਨ੍ਹਾਂ ਨੂੰ ਰੈਗੂਲਰ ਕੀਤਾ ਜਾਵੇ। ਇਹ ਲਿਸਟ ਦੇ ਦੇਣ ਜਿਹੜੇ ਕੁਆਲੀਫਿਕੇਸ਼ਨਾਂ ਫੁਲਫਿੱਲ ਕਰਦੇ ਹੋਣਗੇ, ਉਨ੍ਹਾਂ ਨੂੰ ਜ਼ਰੂਰ ਐਡਜਸਟ ਕਰ ਦਿਆਂਗੇ।

**ਸਰਦਾਰ ਚਰਨਜੀਤ ਸਿੰਘ**: ਸਪੀਕਰ ਸਾਹਿਬ, ਕਈ ਸ਼ਡਿਊਲਡ ਕਾਸਟਸ ਇਸ ਮਹਿਕਮੇ ਵਿਚ ਹੈਡਮਾਸਟਰਜ਼ ਜਾਂ ਮਾਸਟਰਜ਼ ਹਨ ਉਨ੍ਹਾਂ ਦੀਆਂ ਤਰੱਕੀਆਂ ਇਸ ਕਰਕੇ ਨਹੀਂ ਹੋਈਆਂ ਕਿ ਉਨ੍ਹਾਂ ਦੇ ਬਾਸਿਜ

[ਸਰਦਾਰ ਚਰਨਜੀਤ ਸਿੰਘ]

ਨੇ ਉਨ੍ਹਾਂ ਦੇ ਰਿਕਾਰਡ ਖਰਾਬ ਕਰ ਦਿੱਤੇ ਸਨ। ਕੀ ਸਰਕਾਰ ਉਨ੍ਹਾਂ ਬਾਰੇ ਇਨਕੁਆਇਰੀ ਕਰਵਾ ਕੇ ਦੋਸ਼ੀਆਂ ਨੂੰ ਸਜ਼ਾ ਦੇਵੇਗੀ ਔਰ ਜਿਨ੍ਹਾਂ ਦੀਆਂ ਰਿਪੋਰਟਾਂ ਨਾਜ਼ਾਇਜ਼ ਤੌਰ ਤੇ ਖਰਾਬ ਕੀਤੀਆਂ ਗਈਆਂ ਹਨ, ਉਨ੍ਹਾਂ ਦੀਆਂ ਰਿਪੋਰਟਾਂ ਠੀਕ ਕੀਤੀਆਂ ਜਾਣਗੀਆਂ?

**ਮੰਤਰੀ:** ਇਸ ਵਾਸਤੇ ਸੈਪੇਰੇਟ ਨੋਟਿਸ ਚਾਹੀਦਾ ਹੈ ਜੀ।

**ਸਰਦਾਰ ਕਿਰਪਾਲ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਡੈਫਸਿਟ ਹੈ ਸ਼ਡਿਊਲਡ ਕਾਸਟਸ ਦੇ ਕੇਸ ਵਿਚ, ਇਹ ਕੀ ਇਨ੍ਹਾਂ ਨੇ ਪਿਛਲੀ ਸਰਕਾਰ ਕੋਲੋਂ ਲਿਆ ਹੈ ਜਾਂ ਇਨ੍ਹਾਂ ਦੇ ਵੇਲੇ ਦਾ ਹੈ ਇਹ ਕਿਤਨੇ ਚਿਰ ਦਾ ਹੈ?

**ਮੰਤਰੀ:** ਇਹ ਸਾਰੀ ਡੈਫੀਸੈਂਸ਼ੀ ਤਾਂ ਕਾਂਗਰਸ ਸਰਕਾਰ ਦੇ ਵੇਲੇ ਤੋਂ ਹੀ ਤੁਰੀ ਆਉਂਦੀ ਹੈ। ਅਸੀਂ ਤਾਂ ਜਦੋਂ ਕੋਈ ਹੈਡਮਾਸਟਰਜ਼ ਦੀ ਪ੍ਰੋਮੋਸ਼ਨ ਹੋਈ ਹੈ, ਉਸ ਦਾ ਜੋ ਡਿਊ ਬਣਦਾ ਸੀ, ਉਹ ਦਿੱਤਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ:** ਸਪੀਕਰ ਸਾਹਿਬ, ਇਨ੍ਹਾਂ ਦੀ ਮੇਹਰਬਾਨੀ ਹੈ ਕਿ ਅੱਗੇ ਕਦੇ ਡੀ. ਪੀ. ਆਈ. ਸ਼ਡਿਊਲਡ ਕਾਸਟ ਨਹੀਂ ਸੀ ਲਗਾਇਆ ਔਰ ਇਨ੍ਹਾਂ ਨੇ ਲਗਾਇਆ ਹੈ ਪਰ ਅਜੇ ਵੀ ਵੇਖਿਆ ਜਾਵੇ ਤਾਂ ਡੀ. ਈ.ਓ. ਸਿਰਫ ਦੋ ਔਰ ਹੈਡਮਾਸਟਰ ਕੇਵਲ 111 ਸ਼ਡਿਊਲਡ ਕਾਸਟ ਹਨ। ਸਰਕਾਰ ਦਾ ਫ਼ੈਸਲਾ ਸੀ ਕਿ ਹਰ ਸਾਲ 500 ਬੀ. ਐਡ. ਔਰ 1,500 ਜੇ. ਬੀ.ਟੀ. ਸ਼ਡਿਊਲਡ ਕਾਸਟਸ ਸਪੈਸ਼ਲ ਤੌਰ ਤੇ ਟ੍ਰੇਂਡ ਕਰਨੇ ਹਨ। ਏ.ਆਈ. ਆਰ. 1970 ਦੇ ਵਿਚ ਸੁਪ੍ਰੀਮ ਕੋਰਟ ਦਾ ਫੈਸਲਾ ਹੈ ਕਿ ਜੇਕਰ ਸਰਕਾਰ ਚਾਹਵੇ ਤਾਂ ਡੈਫੀਸੈਂਸ਼ੀ ਨੂੰ ਪੂਰਾ ਕਰਨ ਲਈ 50 ਪ੍ਰਤੀਸ਼ਤ ਪੋਸਟਾਂ ਸ਼ਡਿਊਲਡ ਕਾਸਟਸ ਨੂੰ ਦੇ ਸਕਦੀ ਹੈ। ਕੀ ਸਰਕਾਰ ਉਸ ਫੈਸਲੇ ਨੂੰ ਮੱਦੇਨਜ਼ਰ ਰੱਖਦੇ ਹੋਏ, ਜੋ ਸ਼ਡਿਊਲਡ ਕਾਸਟਸ ਦਾ ਕੋਟਾ ਪੂਰਾ ਨਹੀਂ ਹੈ, ਉਨ੍ਹਾਂ ਦੇ ਰਾਈਟਸ ਦੇ ਮੁਤਾਬਿਕ, ਉਸ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕਰਨਗੇ?

**ਮੰਤਰੀ:** ਸਪੀਕਰ ਸਾਹਿਬ, ਮੈਂ ਤਾਂ ਐਸ਼ੋਰੈਂਸ ਦਿੱਤੀ ਹੈ ਕਿ ਕੋਈ ਮੈਂਬਰ ਸਾਹਿਬ ਜਾਂ ਸਾਰੇ ਮੈਂਬਰ ਸਾਹਿਬਾਨ ਇਕੱਠੇ ਹੋ ਕੇ ਸੁਝਾਓ ਦੇ ਦੇਣ ਤਾਂ ਜੋ ਕੁਝ ਹੋ ਸਕਦਾ ਹੋਵੇਗਾ ਮੈਂ ਕਰਾਂਗਾ।

**ਸਰਦਾਰ ਦਰਸ਼ਨ ਸਿੰਘ ਕੇ.ਪੀ.:** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਆਦਮੀ ਨਹੀਂ ਮਿਲਦੇ ਇਸ ਲਈ ਸੀਟਾਂ ਉਨ੍ਹਾਂ ਲਈ ਖਾਲੀ ਰੱਖਾਂਗੇ। ਪਰ ਬਹੁਤ ਸਾਰੇ ਇੰਪਲਾਇਮੈਂਟ ਐਕਸਚੇਂਜਾਂ ਵਿਚ ਔਰ ਵੈਲਫੇਅਰ ਦਾ ਦਫਤਰ ਜਿਹੜਾ ਹੈ, ਉਥੇ ਇੰਪਲਾਇਮੈਂਟ ਐਕਸਚੇਂਜ ਖੁਲ੍ਹਾ ਹੈ, ਉਥੇ ਕਈ ਸ਼ੀਡਊਲਡ ਕਾਸਟ ਆਦਮੀਆਂ ਦੇ ਨਾਉਂ ਦਰਜ ਹਨ, ਕੀ ਸਰਕਾਰ ਉਥੋਂ ਆਦਮੀ ਲੈਣ ਨੂੰ ਤਿਆਰ ਹੈ?

**ਮੰਤਰੀ:** ਸਪੀਕਰ ਸਾਹਿਬ, ਮੈਂ ਅਰਜ਼ ਕਰ ਚੁਕਾ ਹਾਂ ਕਿ ਉਨ੍ਹਾਂ ਵਿਚੋਂ 173 ਆਦਮੀ ਸਨ, ਉਹ ਸਾਰੇ ਲਗਾ ਦਿੱਤੇ ਗਏ ਹਨ। ਪਰ ਇਹ ਬਾਰ ਬਾਰ ਉਹੀ ਗੱਲ ਕਰੀ ਜਾਂਦੇ ਹਨ। ਜੇਕਰ ਇਨ੍ਹਾਂ ਪਾਸ ਕੋਈ ਐਸੇ ਸ਼ਡਿਊਲਡ ਕਾਸਟਸ ਦੀ ਲਿਸਟ ਹੈ ਤਾਂ ਦੇ ਦੇਣ, ਉਨ੍ਹਾਂ ਨੂੰ ਲਾਜ਼ਮੀ ਤੌਰ ਤੇ ਭਰਤੀ ਕਰ ਲਵਾਂਗੇ।

**ਸਰਦਾਰ ਮਨਮੋਹਨ ਸਿੰਘ ਬਰਾੜ:** ਸਪੀਕਰ ਸਾਹਿਬ, ਹੈਡਮਾਸਟਰਾਂ ਦੀਆਂ ਪ੍ਰੋਮੋਸ਼ਨਾਂ ਤਾਂ ਕਾਫੀ ਦੇਰ ਤੋਂ ਹੋ ਗਈਆਂ ਹਨ, ਲੇਕਿਨ ਹਾਇਰ ਸੈਕੰਡਰੀ ਸਕੂਲ ਜਿਹੜੇ ਹਨ ਉਥੇ ਪ੍ਰਿੰਸੀਪਲਾਂ ਦੀਆਂ ਪੋਸਟਾਂ ਵਿੱਚੇ ਪਈਆਂ ਹਨ, ਲੈਕਚਰਾਰਾਂ ਦੀਆਂ ਪੋਸਟਾਂ ਵਿੱਚੇ ਪਈਆਂ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਪੋਸਟਾਂ ਨੂੰ ਭਰਨ ਵਾਸਤੇ ਸਰਕਾਰ ਸਾਹਮਣੇ ਕੀ ਅੜੱਚਣ ਹੈ?

**ਮੰਤਰੀ:** ਇਹ ਸਪਲੀਮੈਂਟਰੀ ਕੁਐਸ਼ਚਨ ਨਾਲ ਰਿਲੇਟ ਨਹੀਂ ਕਰਦਾ। ਅਸੀਂ ਇਸ ਵੇਲੇ ਹਰੀਜਨਾਂ ਦੇ ਕੁਐਸ਼ਚਨ ਨੂੰ ਡੀਲ ਕਰ ਰਹੇ ਹਾਂ।

**ਸ੍ਰੀ ਓਮ ਪ੍ਰਕਾਸ਼ ਗੁਪਤਾ:** ਸਪੀਕਰ ਸਾਹਿਬ, ਸਰਕਾਰ ਗੌਰਮਿੰਟ ਸਕੂਲਾਂ ਤੇ ਕਾਲਜਾਂ ਵਿਚ ਤਾਂ ਰਿਜ਼ਰਵੇਸ਼ਨ ਪੂਰੀ ਕਰਨ ਵਾਸਤੇ ਕੋਸ਼ਿਸ਼ ਕਰਦੀ ਪਈ ਹੈ ਪਰ ਕੀ ਦੂਸਰੇ ਪਾਸੇ ਜਿਹੜੇ ਪ੍ਰਾਈਵੇਟ ਸਕੂਲ ਔਰ ਕਾਲਜ ਹਨ ਉਨ੍ਹਾਂ ਵਿਚ ਵੀ ਇਸ ਰਿਜ਼ਰਵੇਸ਼ਨ ਦੀ ਪਾਲਿਸੀ ਤੇ ਅਮਲ ਕਰਵਾਵੇਗੀ ?

**ਮੰਤਰੀ:** ਇਸ ਦੇ ਵਾਸਤੇ ਸੈਪੇਰੇਟ ਨੋਟਿਸ ਚਾਹੀਦਾ ਹੈ ਜੀ।

**ਮਾਸਟਰ ਚੰਦ ਸਿੰਘ:** ਇਨ੍ਹਾਂ ਨੇ, ਸਪੀਕਰ ਸਾਹਿਬ, ਕਿਹਾ ਹੈ ਕਿ ਰਿਜ਼ਰਵੇਸ਼ਨ ਪੂਰੀ ਨਹੀਂ ਹੋਈ ਕਿਉਂਕਿ ਆਦਮੀ ਕੁਆਲੀਫਿਕੇਸ਼ਨਾਂ ਫੁਲਫਿੱਲ ਨਹੀਂ ਸਨ ਕਰਦੇ, ਕੀ ਇਸ ਚੀਜ਼ ਨੂੰ ਮੱਦੇਨਜ਼ਰ ਰੱਖ ਕੇ ਸ਼ਡਿਊਲਡ ਕਾਸਟਸ ਨੂੰ ਬਤੌਰ ਜੇ. ਬੀ. ਟੀ. ਔਰ ਬੀ. ਐਡ. ਟ੍ਰੇਂਡ ਕਰਨ ਲਈ, ਉਨ੍ਹਾਂ ਨੂੰ ਟ੍ਰੇਨਿੰਗ ਕਾਲਜਾਂ ਵਿਚ ਸਪੈਸ਼ਲ ਪਰਮਿਸ਼ਨ ਦਾਖਲੇ ਲਈ ਦੇਣ ਵਾਸਤੇ ਸਰਕਾਰ ਤਿਆਰ ਹੈ?

**ਮੰਤਰੀ:** ਪਰਮਿਸ਼ਨ ਤਾਂ ਪਹਿਲਾਂ ਹੀ ਦਿੱਤੀ ਹੋਈ ਹੈ। ਜਿਸ ਤਰ੍ਹਾਂ ਦੱਸਿਆ ਹੈ ਕਿ ਆਲਰੈਡੀ ਟ੍ਰੇਨਿੰਗ ਸੈਂਟਰ ਹਨ ਔਰ ਸੱਭ ਸੀਟਾਂ ਦੀ ਐਲੋਕੇਸ਼ਨ ਕੀਤੀ ਹੋਈ ਹੈ। ਹੁਣ ਸਪੀਕਰ ਸਾਹਿਬ, ਹੋਰ ਇਹ ਕੀ ਚਾਹੁੰਦੇ ਹਨ, ਇਸ ਬਾਰੇ ਬਾਹਰ ਗੱਲ ਕਰ ਲੈਣ। (ਵਿਘਨ)

**ਸਰਦਾਰ ਦਲੀਪ ਸਿੰਘ ਪਾਂਧੀ:** ਸਰ, ਮੈਂ ਇਨ੍ਹਾਂ ਤੋਂ ਪੁੱਛਿਆ ਸੀ ਕਿ ਸਰਕਾਰ ਦਾ ਫੈਸਲਾ ਸੀ ਕਿ ਹਰ ਸਾਲ 500 ਬੀ. ਐਡ. ਔਰ 1500 ਜੇ. ਬੀ. ਟੀ. ਟੀਚਰਜ਼ ਟ੍ਰੇਂਡ ਕੀਤੇ ਜਾਣਗੇ ਪਰ ਇਕ ਸਾਲ ਹੀ ਹੋਇਆ ਹੈ, ਸਰਕਾਰ ਨੇ ਪਾਲਿਸੀ ਬੰਦ ਕਰ ਦਿੱਤੀ ਹੈ। ਕੋਟਾ ਤਾਂ ਪੂਰਾ ਹੋ ਸਕਦਾ ਹੈ ਜੇਕਰ ਇਹ ਪਾਲਿਸੀ ਚਲਦੀ ਰਹਿੰਦੀ। ਇਸ ਲਈ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਸਰਕਾਰ ਦੀ ਕਮਿੱਟਮੈਂਟ ਸੀ ਕਿ ਹਰ ਸਾਲ 500 ਬੀ. ਐਡ. ਔਰ 1,500 ਜੇ. ਬੀ. ਟੀ. ਨੂੰ ਟ੍ਰੇਂਡ ਕਰਨਾ ਹੈ ਤਾਂ ਫਿਰ ਇਹ ਕਿਉਂ ਬੰਦ ਕਰ ਦਿੱਤੀ ਹੈ ? ਕੀ ਇਸ ਨੂੰ ਦੁਬਾਰਾ ਜਾਰੀ ਕਰਨਗੇ?

**ਮੰਤਰੀ:** ਸਪੀਕਰ ਸਾਹਿਬ, ਇਸ ਵੇਲੇ ਮੈਂ ਫੈਸਲੇ ਲਈ ਕਿ ਕੀ ਸੀ, ਕੀ ਨਹੀਂ ਸੀ, ਪੂਰਾ ਨਹੀਂ ਦੱਸ ਸਕਾਂਗਾ। ਮੇਰਾ ਖਿਆਲ ਹੈ ਕਿ ਇਹ ਫੈਸਲਾ ਇਕ ਸਾਲ ਵਾਸਤੇ ਹੀ ਸੀ। ਸਕੂਲ ਖੁਲਣੇ ਸਨ ਔਰ ਇਕ ਸਾਲ ਵਾਸਤੇ ਇਹ ਪਾਲਿਸੀ ਸੀ ਕਿ 500 ਬੀ. ਐਡ. ਔਰ 1,500 ਜੇ. ਬੀ. ਟੀ. ਟ੍ਰੇਂਡ ਕਰਨੇ ਹਨ। ਉਸ ਦੇ ਮੁਤਾਬਿਕ ਹੀ ਪੂਰੇ ਆਦਮੀ ਨਹੀਂ ਮਿਲੇ। ਪੰਜ ਸੌ ਕੈਂਡੀਡੇਟ ਵੀ ਨਹੀਂ ਆਇਆ ਔਹ ਇਸ ਕਰਕੇ ਹੀ ਇਸ ਤਰ੍ਹਾਂ ਹੋਇਆ ਹੈ। ਇਹ ਮੇਰਾ ਵਿਚਾਰ ਹੈ। ਬਾਕੀ ਜੋ ਗੱਲ ਤੁਸੀਂ ਸੁਝਾਉਂਗੇ, ਅਸੀਂ ਕਰਾਂਗੇ।

**ਸ੍ਰੀ ਓਮ ਪ੍ਰਕਾਸ਼ ਗੁਪਤਾ:** ਸਪੀਕਰ ਸਾਹਿਬ, ਜਿਹੜੇ ਕਾਲਜ ਪ੍ਰਾਈਵੇਟਲੀ ਮੈਨੇਜ਼ਡ ਹਨ ਅਸੀਂ ਉਨ੍ਹਾਂ ਨੂੰ ਗਰਾਂਟ ਦਿੰਦੇ ਹਾਂ ਪਰ ਉਨ੍ਹਾਂ ਵਿਚ ਯੂਨੀਵਰਸਿਟੀ ਟੀਚਰਜ਼ ਵਾਲੇ ਗਰੇਡ ਨਹੀਂ ਦਿੱਤੇ ਗਏ....

**ਸ੍ਰੀ ਸਪੀਕਰ:** ਗੁਪਤਾ ਜੀ, ਇਸ ਸਪਲੀਮੈਂਟਰੀ ਦਾ ਕੁਐਸਚਨ ਨਾਲ ਤੁਅੱਲਕ ਨਹੀਂ ਹੈ।

**ਸਰਦਾਰ ਦਰਸ਼ਨ ਸਿੰਘ ਕੇ. ਪੀ.:** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਮੈਨੂੰ ਲਿਸਟ ਦੇ ਦਿਓ ਉਸ ਦੇ ਮੁਤਾਬਿਕ ਕਾਰਵਾਈ ਕੀਤੀ ਜਾਵੇਗੀ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਇਹ ਉਸ ਲਿਸਟ ਦੇ ਮੁਤਾਬਿਕ ਭਰਤੀ ਕਰਨਗੇ ਜਾਂ ਮੈਰਿਟ ਦੇ ਮੁਤਾਬਿਕ? (ਹਾਸਾ)

**ਮੰਤਰੀ:** ਸਵਾਲ ਸਮਝ ਨਹੀਂ ਆਇਆ ਜੀ।

**ਸ੍ਰੀ ਸਪੀਕਰ** : ਇਨ੍ਹਾਂ ਨੇ ਕਿਹਾ ਹੈ ਕਿ ਤੁਸੀਂ ਭਰਤੀ ਲਿਸਟ ਦੇ ਮੁਤਾਬਿਕ ਕਰੋਗੇ, ਮੈਰਿਟ ਜਾਂ ਸੀਨਿਆਰਟੀ ਦੇ ਮੁਤਾਬਿਕ ਕਰੋਗੇ?

**ਮੰਤਰੀ**: ਜਦੋਂ ਇਹ ਲਿਸਟ ਦੇਣਗੇ, ਸਾਰੀਆਂ ਗੱਲਾਂ ਸੋਚਕੇ ਹੀ ਕਰਾਂਗੇ ਜੀ।

**ਮਾਸਟਰ ਚੰਦ ਸਿੰਘ**: ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਸਾਲ ਵਾਸਤੇ ਟੀਚਰਜ਼ ਨੂੰ ਟ੍ਰੇਂਡ ਕਰਨ ਲਈ ਪ੍ਰਮਿਸ਼ਨ ਦਿੱਤੀ ਸੀ ਕਿ ਇਤਨੇ ਇਤਨੇ ਸ਼ਡਿਊਲਡ ਕਾਸਟਸ ਟ੍ਰੇਂਡ ਕਰਨੇ ਹਨ। ਹੁਣ ਸਵਾਲ ਇਹ ਹੈ ਕਿ ਅਮੂਮਨ ਸਤਬਰ ਵਿਚ ਕਲਾਸਾਂ ਚਾਲੂ ਹੋ ਜਾਂਦੀਆਂ ਹਨ। ਇਨ੍ਹਾਂ ਦਾ ਲੈਟਰ ਦਸੰਬਰ ਦੇ ਅੱਧ ਵਿਚ ਕਾਲਜਾਂ ਵਿਚ ਪੁੱਜਦਾ ਹੈ। ਉਸ ਵੇਲੇ ਜਿਤਨੇ ਉਮੀਦਵਾਰਾਂ ਨੇ ਅਪਲਾਈ ਕੀਤਾ ਸੀ ਉਨ੍ਹਾਂ ਵਿਚੋਂ ਬੀ. ਐਡ. ਦੀ ਐਡਮਿਸ਼ਨ ਕਿਸੇ ਨੂੰ ਨਹੀਂ ਮਿਲੀ। ਅਗਰ ਉਨ੍ਹਾਂ ਨੂੰ ਉਸ ਸਾਲ ਨਹੀਂ ਸੀ ਐਡਮਿਸ਼ਨ ਦੇਣੀ ਤਾਂ ਅਗਲੇ ਸਾਲ ਉਨ੍ਹਾਂ ਨੂੰ ਐਡਮਿਸ਼ਨ ਮਿਲਣੀ ਚਾਹੀਦੀ ਸੀ। ਹੁਣ ਕਈਆਂ ਦੀਆਂ ਅਰਜ਼ੀਆਂ ਡੀ.ਪੀ. ਆਈ. ਦੇ ਦਫਤਰ ਵਿਚ ਪੁੱਜੀਆਂ ਰੋਈਆਂ ਹਨ, ਆਇਆ ਉਨ੍ਹਾਂ ਨੂੰ ਇਹ ਦਾਖਲੇ ਲਈ ਪਰਮਿਸ਼ਨ ਦੇਣਗੇ?

**ਮੰਤਰੀ** : ਇਹ ਤਾਂ ਸਪੀਕਰ ਸਾਹਿਬ, ਵਿਚਾਰਨ ਵਾਲਾ ਪੁਆਇੰਟ ਹੈ ਜੀ। ਜੇਕਰ ਕੋਈ ਬਤੌਰ ਪਾਲਿਸੀ ਦੇ ਫ਼ੈਸਲਾ ਕਰਾਂਗੇ ਤਾਂ ਸਾਰਿਆਂ ਨੂੰ ਹੀ ਐਡਮਿਸ਼ਨ ਦੇਣੀ ਪਵੇਗੀ। ਇਸ ਲਈ ਇਹ ਵਿਚਾਰਨ ਵਾਲਾ ਸਵਾਲ ਹੈ।

**Mr. Speaker**: That is the end of questions.

---

## UNSTARRED QUESTION AND ANSWERS

### Monthly rent of house acquired for the Education Minister

**118. Comrade Satya Pal Dang** : Will the Chief Minister with reference to the reply to the Unstarred Question No. 22 included in the list for 11th January, 1978, be pleased to state —

(a) the amount of monthly rent being paid by the Government for the House acquired on rent for Sardar Sukhjinder Singh, Education Minister ;

(b) the name and address of the owner of the house ;

(c) whether any ceiling on the rent exists ; if so, what ;

(d) whether the said ceiling was revised after the present Minister assumed office; if so, the ceiling before tat?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) 2,000 ਰੁਪਏ ਪ੍ਰਤੀ ਮਹੀਨਾ।

(ਅ) ਗਰੁਪ ਕੈਪਟਨ ਗੁਰਦੀਪ ਸਿੰਘ,
ਕੋਠੀ ਨੰ: 1291, ਸੈਕਟਰ 34-ਬੀ,
ਚੰਡੀਗੜ੍ਹ।

(ੲ) ਹਾਂ ਜੀ, 2,000 ਰੁਪਏ ਪ੍ਰਤੀ ਮਹੀਨਾ।

(ਸ) ਹਾਂ ਜੀ, ਪਹਿਲੀ ਸੀਲਿੰਗ 1,250 ਰੁਪਏ ਪ੍ਰਤੀ ਮਹੀਨਾ ਸੀ।

**Unstarred Question No. 145**

(Extention has been asked for in respect of Unstarred Question No. 145)

ਅ. ਸ. ਪੱਤਰ ਨੰ: 2639-1ਸ(2)-78/
ਸਿਹਤ ਤੇ ਪਰਿਵਾਰ ਭਲਾਈ ਮੰਤਰੀ, ਪੰਜਾਬ,
ਚੰਡੀਗੜ੍ਹ ।

ਮਿਤੀ 22 ਮਾਰਚ, 1978

**ਵਿਸ਼ਾ**: ਵਿਧਾਨ ਸਭਾ ਸੁਆਲ ਨੰ: 145 (ਅਨਸਟਾਰਡ) ਵੱਲੋਂ ਕਾਮਰੇਡ ਸੱਤਪਾਲ ਡਾਂਗ, ਐਮ. ਐਲ. ਏ.

ਪਿਆਰੇ ਸਰਦਾਰ ਰਵੀ ਇੰਦਰ ਸਿੰਘ ਜੀ,

ਵਿਧਾਨ ਸਭਾ ਦੇ ਸੁਆਲ ਨੰ: 145 (ਅਨਸਟਾਰਡ) ਜੋ ਮਿਤੀ 27 ਮਾਰਚ, 1978 ਦੇ ਅਨਸਟਾਰਡ ਸਵਾਲਾਂ ਦੀ ਲਿਸਟ ਵਿਚ ਕਾਮਰੇਡ ਸੱਤਪਾਲ ਡਾਂਗ, ਐਮ. ਐਲ. ਏ. ਦੇ ਨਾਂ ਹੇਠਾਂ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ।

2. ਜਦੋਂ ਸਬੰਧਤ ਸੂਚਨਾ ਇਕੱਠੀ ਹੋ ਗਈ ਤਾਂ ਜਵਾਬ ਦਿੱਤਾ ਜਾਵੇਗਾ ।

ਆਪਦਾ ਹਿਤੂ,
ਸਹੀ-
(ਦੇਸ ਰਾਜ)

ਸ੍ਰੀ ਰਵੀ ਇੰਦਰ ਸਿੰਘ,
ਸਪੀਕਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

**Unstarred Question No. 146**

(Extention has been asked for in respect of Unstarred Question No. 146.)

ਅ. ਸ. ਪ. ਨੰ: 2640-2 ਸਸ-2-78/

ਦੇਸ ਰਾਜ

ਸਿਹਤ ਤੇ ਪਰਿਵਾਰ ਭਲਾਈ ਮੰਤਰੀ, ਪੰਜਾਬ,
ਚੰਡੀਗੜ੍ਹ ।

ਮਿਤੀ 22 ਮਾਰਚ, 1978 ।

ਵਿਸ਼ਾ: ਵਿਧਾਨ ਸਭਾ ਸਵਾਲ ਨੰ: 146 (ਅਨਸਟਾਰਡ) ਵਲੋਂ ਕਾਮਰੇਡ ਸੱਤਪਾਲ ਡਾਂਗ ਐਮ. ਐਲ.ਏ.

ਪਿਆਰੇ ਸਰਦਾਰ ਰਵੀ ਇੰਦਰ ਸਿੰਘ ਜੀ,

ਵਿਧਾਨ ਸਭਾ ਦੇ ਸਵਾਲ ਨੰ: 146 ਜੋ ਮਿਤੀ 27 ਮਾਰਚ, 1978 ਦੇ ਅਨਸਟਾਰਡ ਸਵਾਲਾਂ ਦੀ ਲਿਸਟ ਵਿਚ ਕਾਮਰੇਡ ਸੱਤਪਾਲ ਡਾਂਗ ਐਮ. ਐਲ. ਏ. ਦੇ ਨਾਂ ਹੇਠਾਂ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ।

[ਸ੍ਰੀ ਸਪੀਕਰ]

2. ਜਦੋਂ ਸਬੰਧਤ ਸੂਚਨਾ ਇਕੱਠੀ ਹੋ ਗਈ ਤਾਂ ਜਵਾਬ ਦਿੱਤਾ ਜਾਵੇਗਾ।

ਆਪਦਾ ਹਿਤੂ,
ਸਹੀ—
(ਦੇਸ ਰਾਜ)

ਸਰਦਾਰ ਰਵੀ ਇੰਦਰ ਸਿੰਘ,
ਸਪੀਕਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ।

---

**ਅਜਨਾਲਾ ਤੋਂ ਟੱਬੋਵਾਲ, ਟੱਬੋਵਾਲ ਤੋਂ ਮਾਨਾਵਾਲ ਅਤੇ ਮਾਨਾਵਾਲ ਤੋਂ ਗੁਮਟਾਲਾ, ਬਲਾਕ ਵੇਰਕਾ, ਜ਼ਿਲ੍ਹਾ ਅੰਮ੍ਰਿਤਸਰ ਤੱਕ ਯੋਜਕ ਸੜਕ।**

149. **ਕਾਮਰੇਡ ਸੱਤ ਪਾਲ ਡਾਂਗ:** ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਅਜਨਾਲਾ ਤੋਂ ਟੱਬੋਵਾਲ, ਟੱਬੋਵਾਲ ਤੋਂ ਮਾਨਾਵਾਲ ਅਤੇ ਮਾਨਾਵਾਲ ਤੋਂ ਗੁਮਟਾਲਾ (ਬਲਾਕ ਵੇਰਕਾ, ਜ਼ਿਲ੍ਹਾ ਅੰਮ੍ਰਿਤਸਰ) ਤੱਕ ਯੋਜਕ ਸੜਕ ਯੋਜਕ ਸੜਕਾਂ ਵਿਚੋਂ ਇੱਕ ਅਜਿਹੀ ਸੜਕ ਹੈ ਜਿਨ੍ਹਾਂ ਦੇ ਸਾਲ 1977-78 ਦੇ ਦੌਰਾਨ ਪੱਕੇ ਕੀਤੇ ਜਾਣ ਦੀ ਤਜਵੀਜ਼ ਸੀ; ਜੇਕਰ ਅਜਿਹਾ ਹੋਵੇ ਤਾਂ ਇਸ ਯੋਜਕ ਸੜਕ ਤੇ ਕਦੋਂ ਤੱਕ ਕੰਮ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਰਣਧੀਰ ਸਿੰਘ ਚੀਮਾ:** ਟੱਬੋਵਾਲ ਤੇ ਮਾਨਾਵਾਲ ਬਸਤੀਆਂ ਨੂੰ ਲਿੰਕ ਦੇਣ ਦੀ ਅਜੇ ਕੋਈ ਤਜਵੀਜ਼ ਨਹੀਂ ਹੈ ਜੀ।

---

## QUESTION OF PRIVILEGE

**Mr. Speaker :** I have received notice of a Privilege Motion from Dr. Kewal Krishan, M. L. A., in which he has alleged that the Finance Minister while making a statement in the House on 22nd March, 1978 in connection with the involvement of a Cabinet Minister in foreign exchange racket made a wrong statement and wilfully and intentionally gave date of the news published in the 'Daily Nawan Zamana' as 13th February, 1977 whereas according to him the actual date of the news published in the said paper was 13th February, 1978.

I have examined the relevant printed list of questions of the Rajya Sabha and in the question asked by Shri Jagjit Singh Anand, M. P., the date given of the news published in the 'Daily Nawan Zamana' is 13th February, 1977. I, therefore, hold that the Finance Minister has not made any wrong statement and no breach of privilege is involved in it.

---

## CALL ATTENTION NOTICES UNDER RULE 66

(Serial No. 96)

**Shri Harbans Lal Khanna** : Sir, I beg to draw the attention of the Government towards a matter of urgent public importance, namely, that the

Local Self Government has enhanced Water Rate and Fire Tax in the Amritsar Corporation, *vide* their Notification. Due to this enhancement in Water Rate which has already been increased in the time of Emergency there is a great resentment and unrest among the public of this District.

Instead of providing some relief to the public of border area, the Government has increased the water charges which is highest in State.

The Minister is requested to make the statement.

**ਵਿੱਤ ਮੰਤਰੀ (ਸਰਦਾਰ ਬਲਵੰਤ ਸਿੰਘ) :** ਸਪੀਕਰ ਸਾਹਿਬ, ਇਹ ਸਹੀ ਹੈ ਕਿ ਐਮਰਜੈਂਸੀ ਦੇ ਦਿਨਾਂ ਵਿਚ ਮਿਉਨਸਿਪਲ ਕਾਰਪੋਰੇਸ਼ਨ ਵੱਲੋਂ ਵਾਟਰ ਰੇਟ ਵਧਾਏ ਗਏ ਸੀ। ਇਸ ਸਬੰਧ ਵਿਚ ਹੁਣ ਮੈਂ ਲੈਜਿਸਲੇਟਰਜ਼ ਨਾਲ ਅਤੇ ਕਾਰਪੋਰੇਸ਼ਨ ਦੇ ਅਧਿਕਾਰੀਆਂ ਨਾਲ ਵੀ ਗੱਲ ਕੀਤੀ ਹੈ ਅਤੇ ਉਨ੍ਹਾਂ ਨੂੰ ਕਿਹਾ ਹੈ ਕਿ ਨਵੇਂ ਸਿਰੇ ਤੋਂ ਇਸ ਬਾਰੇ ਕੰਮ ਕਰੋ ਅਤੇ ਇਸ ਸਬੰਧ ਵਿਚ ਜਿਹੜੀ ਲੋਕਲ ਲੈਜਿਸਲੇਟਰਜ਼ ਦੀ ਕਮੇਟੀ ਬਣਾਈ ਹੈ ਉਸ ਨੂੰ ਵੀ ਕਿਹਾ ਹੈ ਕਿ ਇਸ ਬਾਰੇ ਸਾਰੀ ਸਿਚੂਏਸ਼ਨ ਦੀ ਇਤਲਾਹ ਗੌਰਮਿੰਟ ਨੂੰ ਦੇਵੇ। ਉਸ ਤੋਂ ਬਾਅਦ ਗੌਰਮਿੰਟ ਇਸ ਬਾਰੇ ਫੈਸਲਾ ਕਰੇਗੀ।

**ਸ੍ਰੀ ਹਰਬੰਸ ਲਾਲ ਖੰਨਾ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਗੌਰਮਿੰਟ ਵਲੋਂ ਜਿਹੜੀ ਰੀਸੈਂਟਲੀ ਨੋਟੀਫਿਕੇਸ਼ਨ ਹੋਈ ਹੈ ਫਾਇਰ ਟੈਕਸ ਅਤੇ ਵਾਟਰ ਰੇਟ ਇਨਹਾਂਸ ਕਰਨ ਬਾਰੇ, ਆਇਆ ਇਸ ਬਾਰੇ ਮੰਤਰੀ ਸਾਹਿਬ ਭਰੋਸਾ ਦਿਵਾਉਣਗੇ ਕਿ ਜਿਹੜੀ ਐਮ. ਐਲ. ਏਜ਼. ਦੀ ਐਡਵਾਈਜ਼ਰੀ ਕਮੇਟੀ ਬਣਾਈ ਹੈ ਇਹ ਨੋਟੀਫਿਕੇਸ਼ਨ ਉਸ ਕਮੇਟੀ ਤੋਂ ਪਾਸ ਹੋ ਕੇ ਆਵੇਗੀ?

**ਵਿੱਤ ਮੰਤਰੀ :** ਸਰ, ਕਾਰਪੋਰੇਸ਼ਨ ਐਕਟ ਵਿਚ ਐਡਵਾਈਜ਼ਰੀ ਕਮੇਟੀ ਦੀ ਕੋਈ ਹੈਸੀਅਤ ਨਹੀਂ ਸੀ ਪਰ ਅਸੀਂ ਇਸ ਨੂੰ ਜ਼ਿਆਦਾ ਰਿਸਪਾਂਸੀਬਲ ਬਣਾਉਣ ਵਾਸਤੇ ਇਹ ਲੋਕਲ ਐਮ. ਐਲ ਏਜ਼. ਅਤੇ ਐਮ. ਪੀਜ਼. ਦੀ ਕਮੇਟੀ ਬਣਾਈ ਹੈ ਅਤੇ ਇਹ ਕਮੇਟੀ ਤਿੰਨੇ ਕਾਰਪੋਰੇਸ਼ਨਾਂ ਵਿਚ ਬਣਾਈ ਹੈ। ਤਾਕਿ ਲੋਕਾਂ ਦੇ ਨੁਮਾਇੰਦਿਆਂ ਦੀ ਸਲਾਹ ਲਈ ਜਾ ਸਕੇ। ਮੈਂ ਕਲ ਜਲੰਧਰ ਹੋ ਕੇ ਆਇਆ ਹਾਂ ਅਤੇ ਜਿਹੜੀ ਲੋਕਾਂ ਨੂੰ ਜ਼ਿਆਦਾ ਰਿਜ਼ੈਂਟਮੈਂਟ ਸੀ, ਮੈਂ ਕਲ ਸਾਰੇ ਟੈਕਸ ਹਟਾਏ ਹਨ। ਹੁਣ ਸਾਰੀਆਂ ਕਾਰਪੋਰੇਸ਼ਨ ਦੇ ਕਮਿਸ਼ਨਜ਼ਰਜ਼ ਨੂੰ ਇਹ ਹਦਾਇਤਾਂ ਦਿੱਤੀਆਂ ਗਈਆਂ ਹਨ ਕਿ ਕੋਈ ਵੀ ਟੈਕਸ ਲਾਉਣ ਤੋਂ ਪਹਿਲਾਂ ਐਡਵਾਈਜ਼ਰੀ ਕਮੇਟੀ ਦੀ ਸਲਾਹ ਜ਼ਰੂਰ ਲਈ ਜਾਵੇ ।

(ਕ੍ਰਮ ਅੰਕ 100 ਅਤੇ 102)

(ਕਾਲ ਅਟੈਨਸ਼ਨ ਨੋਟਿਸ ਨੰ: 100 ਅਤੇ 102 ਸਬੰਧਤ ਮੈਂਬਰਜ਼ ਸਾਹਿਬਾਨ ਹਾਜ਼ਰ ਨਾ ਹੋਣ ਕਰਕੇ ਪੇਸ਼ ਨਹੀਂ ਕੀਤੇ ਗਏ)

**ਚੌਧਰੀ ਬਲਰਾਮ ਜਾਖੜ :** ** ** **

**ਸ੍ਰੀ ਸਪੀਕਰ :** ਇਹ ਪੁਆਇੰਟ ਆਫ਼ ਆਰਡਰ ਤਾਂ ਨਹੀਂ ਬਣਦਾ। ਇਹ ਐਸਾ ਮਸਲਾ ਹੈ ਜਿਸ ਬਾਰੇ ਤੁਸੀਂ ਆਪ ਇਨ੍ਹਾਂ ਨਾਲ ਗੱਲ ਕਰ ਲਵੋ ਤਾਂ ਠੀਕ ਹੈ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਬਹੁਤ ਸਾਰੀਆਂ ਪ੍ਰਿਵੇਲਜ ਮੋਸ਼ਨਜ਼ ਪੈਂਡਿੰਗ ਪਈਆਂ ਹਨ.. ..

**ਸ੍ਰੀ ਸਪੀਕਰ :** ਠੀਕ ਹੈ ਪੈਂਡਿੰਗ ਪਈਆਂ ਹਨ, ਫ਼ਿਕਰ ਨਾ ਕਰੋ।

**ਸਰਦਾਰ ਬੇਅੰਤ ਸਿੰਘ :** ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਕੰਪਨੀਆਂ ਸਿਨਮਿਆਂ ਦੀ ਜਿਹੜੀ ਗੱਲ ਹੈ ਇਹ ਬੇਸ਼ਕ ਅਲੱਗ ਕਰਨ ਵਾਲੀ ਗੱਲ ਹੈ। ਪਰ ਜਿਹੜੇ ਛੋਟੇ ਛੋਟੇ ਮਜ਼ਦੂਰ ਹਨ ਉਹ ਹੁਣ

---

**Expunged as ordered by the Chair.

(ਸਰਦਾਰ ਬੇਅੰਤ ਸਿੰਘ)

ਵਿਹਲੇ ਹੋ ਗਏ ਹਨ, ਇਸ ਲਈ ਇਹ ਇੰਪਾਰਟੈਂਟ ਮਸਲਾ ਬਣ ਜਾਂਦਾ ਹੈ। ਮੈਂ ਸਮਝਦਾ ਹਾਂ ਕਿ ਹਾਊਸ ਸੁਪਰੀਮ ਹੈ, ਤੁਸੀਂ ਹਾਊਸ ਦੇ ਕਸਟੋਡੀਅਨ ਹੋ; ਜੇ ਇਸ ਬਾਰੇ ਇਥੇ ਇਕ ਘੰਟਾ ਡਿਸਕਸ਼ਨ ਹੋ ਜਾਵੇ ਤਾਂ ਠੀਕ ਹੈ। ਮੈਂ ਸਿਨਮਾ ਮਾਲਕਾਂ ਦੀ ਗੱਲ ਨਹੀਂ ਕਰਦਾ ਪਰ ਜਿਹੜਾ ਮਜ਼ਦੂਰਾਂ ਦਾ ਮਸਲਾ ਹੈ ਇਹ ਜ਼ਰੂਰ ਇਥੇ ਡਿਸਕਸ਼ ਕਰ ਲੈਣਾ ਚਾਹੀਦਾ ਹੈ।

**ਸ੍ਰੀ ਸਪੀਕਰ** : ਤੁਸੀਂ ਆਪਣੀ ਪਾਰਟੀ ਵੱਲੋਂ ਇਹ ਲਿਖ ਕੇ ਦੇ ਦੇਵੋ। ਇਹ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਵਿਚ ਰਿਵਿਊ ਕਰ ਲਵਾਂਗੇ। ਅੱਜ ਹੀ ਕਿਸੇ ਵੇਲੇ ਮੀਟਿੰਗ ਬੁਲਾ ਲਵਾਂਗੇ।

---

## LEGISLATIVE BUSINESS

### The Punjab Town Improvement (Amendment) Bill 1978.

**Finance Minister (Sardar Balwant Singh )** : Sir, I beg to move for leave to introduce the Punjab Town Improvement (Amendment) Bill.

**Mr. Speaker** : Motion moved—

That leave be granted to introduce the Punjab Town Improvement (Amendment) Bill.

**Mr. Speaker** : Question is—

That leave be granted to introduce the Punjab Town Improvement (Amendment) Bill.

*The motion was carried.*

**Finance Minister ( Sardar Balwant Singh )** : Sir, I introduce the Punjab Town Improvement (Amendment) Bill.

---

### The Indian Electricity (Punjab Amendment and Validation Bill, 1978

**Chief Minister (Sardar Parkash Singh Badal)** : Sir, I beg to move for leave to introduce the Indian Electricity (Punjab Amendment and Validation) Bill.

**Mr. Speaker** : Motion moved—

That leave be granted to introduce the Indian Electricity (Punjab Amendment and Validation) Bill.

**Mr. Speaker** : Question is —

That leave be granted to introduce the Indian Electricity (Punjab Amendment and Validation) Bill.

*The motion was carried*

**Chief Minister (Sardar Parkash Singh Badal)** : Sir, I beg to introduce the Indian Electricity (Punjab Amendment and Validation) Bill.

---

## DISCUSSION AND VOTING OF DEMANDS FOR GRANTS FOR THE YEAR 1978-79

**Mr. Speaker** : There are two Demands for Grants which are to be discussed and voted upon. If the Hon. Members agree, these Demands along with Cut Motions thereto may be deemed to have been read and moved and may be discussed together.

**Voices** : Yes, yes.

**Mr. Speaker**: The hon. Members while speaking, may indicate the Demand number on which they would like to raise discussion. At the end, I shall put the Demands and Cut Motions thereto one by one to the vote of the House.

**Demand No. 24**

A Mlnister to move that a sum not exceeding Rs. 10,47,81,000 be granted to the Governor to defray the charges that will come in course of payment for the year 1978-79 in respect of Co-operation.

**Demand No. 32**

A Minister to move that a sum not exceeding Rs. 5,87,02,000 be granted to the Governor to defray the charges that will come in course of payment for the year 1978-79 in respect of Community Development.

DEMAND NO. 24

**(Co-operation)**

1. **Comrade Satya Pal Dang** :

   That the demand be reduced by Re 1./

2. **Sardar Dalip Singh Pandhi**:

   That the demand be reduced by Re 1./

**Demand No. 32**

**(Community Development)**

1. **Comrade Satya Pal Dang** :

   That the demand be reduced by Rs. 1./

2. **Sardar Dalip Singh Pandhi** :

   That the demand be reduced by Re 1./

**ਚੌਧਰੀ ਬਲਰਾਮ ਜਾਖੜ (ਅਬੋਹਰ)** : ਸਪੀਕਰ ਸਾਹਿਬ, ਮੈਂ ਕੋਆਪਰੇਟਿਵ ਅਦਾਰੇ ਦੇ ਬਾਰੇ ਕੁਝ ਥੋੜੇ ਜਿਹੇ ਸੁਝਾਵ ਦੇਣਾ ਚਾਹੁੰਦਾ ਹਾਂ ਔਰ ਇਸ ਬਾਰੇ ਇਕ ਦੋ ਪੁਆਇੰਟ ਹਾਊਸ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਪੰਜਾਬ ਦੀ ਇਕਾਨਮੀ ਐਗਰੀਕਲਚਰ ਤੇ ਡਿਪੈਂਡ ਕਰਦੀ ਹੈ ਅਤੇ ਐਗਰੀ-ਕਲਚਰ ਵਿੱਚ ਜੋ ਵਾਧਾ ਹੋਇਆ ਹੈ ਉਸ ਦੇ ਵਿਚ ਕੋਆਪਰੇਟਿਵ ਵਿਭਾਗ ਨੇ ਸੱਭ ਤੋਂ ਵੱਧ ਪਾਰਟ ਪਲੇ ਕੀਤਾ ਹੈ।

[ਚੌਧਰੀ ਬਲਰਾਮ ਜਾਖੜ]

11.55 ਸਵੇਰੇ | (ਇਸ ਵੇਲੇ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਡਿਪਟੀ ਸਪੀਕਰ ਸਾਹਿਬ, ਜੇ ਕੋਆਪਰੇਟਿਵ ਸੁਸਾਇਟੀਆਂ ਨੂੰ ਠੀਕ ਸਮੇਂ ਤੇ ਫਰਟੇਲਾਈਜ਼ਰ ਨਾ ਮਿਲੀ ਹੁੰਦੀ ਤਾਂ ਐਨੀ ਜਲਦੀ ਤਰੱਕੀ ਨਹੀਂ ਸੀ ਹੋ ਸਕਦੀ ਔਰ ਹਿੰਦੁਸਤਾਨ ਬਾਹਰਲੇ ਮੁਲਕਾਂ ਤੋਂ ਅਨਾਜ ਮੰਗਦਾ ਹੁੰਦਾ, ਲੇਕਿਨ ਅੱਜ ਪੰਜਾਬ ਦਾ ਕਿਸਾਨ ਬਹੁਤ ਅੱਗੇ ਵੱਧ ਗਿਆ ਹੈ। ਉਸ ਨੇ ਹਿੰਮਤ ਕੀਤੀ ਹੈ ਅਤੇ ਕੋਆਪ- ਰੇਟਿਵ ਅਦਾਰੇ ਦੇ ਰਾਹੀਂ ਜੋ ਉਸ ਨੂੰ ਸਹੂਲਤਾਂ ਦਿੱਤੀਆਂ ਗਈਆਂ, ਇਹ ਇਸ ਕਰਕੇ ਹੀ ਵਾਧਾ ਹੋਇਆ ਹੈ। ਲੇਕਿਨ ਕੁਝ ਆਂਕੜੇ ਹਨ ਜਿਹੜੇ ਮੈਂ ਇਥੇ ਰਖਣਾ ਚਾਹੁੰਦਾ ਹਾਂ, ਜਿਸ ਦੇ ਰਾਹੀਂ ਮੈਂ ਇਹ ਦਸਾਂਗਾ ਕਿ ਅਸੀਂ ਕਿਸਾਨਾਂ ਨੂੰ ਕਿੰਨਾ ਅਰਾਮ ਪਹੁੰਚਾ ਸਕੇ ਹਾਂ। ਡਿਪਟੀ ਸਪੀਕਰ ਸਾਹਿਬ, ਇਕ ਚੀਜ਼ ਵਾਸਤੇ ਸਾਨੂੰ ਸਾਰਿਆਂ ਨੂੰ ਇਹ ਮੰਨਣਾ ਪਵੇਗਾ ਕਿ ਕੋਆਪਰੇਸ਼ਨ ਦੇ ਅਦਾਰੇ ਵਿਚ ਸਾਨੂੰ ਪਾਰਟੀ ਲੇਵਲ ਤੋਂ ਉਪਰ ਉੱਠ ਕੇ ਦੇਖਣਾ ਚਾਹੀਦਾ ਹੈ। ਇਸ ਅਦਾਰੇ ਵਿਚ ਕਈ ਅਕਾਲੀ ਵੀ ਹਨ, ਜਨ ਸੰਘੀ ਵੀ ਹਨ, ਕਾਂਗ੍ਰਸੀ ਵੀ ਹਨ। ਅਸੀਂ ਇਨ੍ਹਾਂ ਸਾਰਿਆਂ ਨੂੰ ਵੱਖਰਾ ਵੱਖਰਾ ਨਹੀਂ ਕਰ ਸਕਦੇ।

**प्रिंसिपल ओम प्रकाश बग्गा.** डिप्टी स्पीकर साहिब, मैम्बर साहिब जनसंघ और अकाली पार्टी के बारे कह रहे हैं ......

**ਚੌਧਰੀ ਬਲਰਾਮ ਜਾਖੜ :** ਆਈ ਐਮ ਸਾਰੀ ਸਰ। ਮੈਂ ਭੂਤ ਦੀ ਗਲ ਕਰ ਬੈਠਾ। ਹੁਣ ਮੈਂ ਭਵਿਖ ਦੇ ਬਾਰੇ ਗੱਲ ਕਰਾਂਗਾ। ਡਿਪਟੀ ਸਪੀਕਰ ਸਾਹਿਬ, ਸਾਨੂੰ ਸਾਰਿਆਂ ਨੂੰ ਇਸ ਅਦਾਰੇ ਵਿਚ ਮਿਲ ਕੇ ਕੰਮ ਕਰਨਾ ਚਾਹੀਦਾ ਹੈ। ਇਸ ਬਾਰੇ ਹੁਣ ਮੈਂ ਇਕ ਦੋ ਸੁਝਾਵ ਇਥੇ ਰਖਣਾ ਚਾਹਵਾਂਗਾ। ਮਨਿਸਟਰ ਸਾਹਿਬ ਵੀ ਬੈਠੇ ਹਨ। ਮੈਂ ਉਨ੍ਹਾਂ ਦੇ ਗੋਸ਼ੇ ਗੁਜ਼ਾਰ ਇਹ ਕਰਨਾ ਚਾਹੁੰਦਾ ਹਾਂ ਕਿ ਅਸੀਂ ਵੀ ਕੋਸ਼ਿਸ਼ ਕੀਤੀ ਸੀ, ਮੈਂ ਖੁਦ ਇਸ ਕੰਮ ਨੂੰ ਸ਼ੁਰੂ ਕੀਤਾ ਸੀ, ਸਾਡੀ ਕੋਸ਼ਿਸ਼ ਇਹ ਸੀ ਕਿ ਕਰੈਡਿਟ ਦੇਣ ਦਾ ਜਿਹੜਾ ਤਰੀਕਾ ਹੈ ਇਸ ਨੂੰ ਅਸਾਨ ਬਣਾਇਆ ਜਾਵੇ। ਅਸੀਂ ਸ਼ਾਰਟ ਟਰਮ ਲੋਨ ਅਤੇ ਮੀਡਿਅਮ ਟਰਮ ਲੋਨ ਕੋਆਪਰੇਟਿਵ ਬੈਂਕ ਦੇ ਰਾਹੀਂ ਦਿੰਦੇ ਰਹੇ। ਡਿਪਟੀ ਸਪੀਕਰ ਸਾਹਿਬ, ਸੈਂਟਰਲ ਕੋਆਪਰੇਟਿਵ ਬੈਂਕ, ਸਟੇਟ ਕੋਆਪਰੇਟਿਵ ਬੈਂਕ ਨੂੰ ਲੋਨ ਦਿੰਦਾ ਹੈ ਅਤੇ ਕੋਆਪਰੇਟਿਵ ਬੈਂਕ ਸੁਸਾਈਟੀਆਂ ਰਾਹੀਂ ਕਿਸਾਨਾਂ ਨੂੰ ਲੋਨ ਦਿੰਦਾ ਹੈ। ਜਦੋਂ ਲੌਂਗ ਟਰਮ ਲੋਨ ਮਾਰਟਗੇਜ਼ ਬੈਂਕ ਦੇ ਕੋਲੋਂ ਲੈਂਦੇ ਹਨ ਤਾਂ ਕਿਸਾਨ ਨੂੰ ਬੜੀ ਦਿੱਕਤ ਪੇਸ਼ ਆਉਂਦੀ ਹੈ ਅਤੇ ਉਸ ਦੇ ਲਈ ਉਨ੍ਹਾਂ ਨੂੰ ਕਈ ਚੱਕਰ ਕਟਣੇ ਪੈਂਦੇ ਹਨ। ਇਸ ਬਾਰੇ ਮੇਰਾ ਸੁਝਾਵ ਇਹ ਹੈ ਕਿ ਇਕ ਕੰਪੈਕਟ ਪ੍ਰੋਗਰਾਮ ਬਣਾ ਦਿੱਤਾ ਜਾਵੇ ਜਿਸ ਦੇ ਨਾਲ ਕਿਸਾਨਾਂ ਦਾ ਇਕ ਬੈਂਕ ਜਾਂ ਇਕ ਏਜੰਸੀ ਦੇ ਨਾਲ ਸਿੱਧਾ ਸਬੰਧ ਰਹਿ ਸਕੇ ਔਰ ਇਨ੍ਹਾਂ ਦੋਨਾਂ ਬੈਂਕਾਂ ਨੂੰ ਅਮਲਗਾਮੇਟ ਕਰ ਦਿੱਤਾ ਜਾਵੇ। ਇਸ ਦੇ ਨਾਲ ਕਿਸਾਨਾਂ ਨੂੰ ਆਸਾਨੀ ਹੋ ਜਾਵੇਗੀ ਔਰ ਕਿਸਾਨ ਨੂੰ ਦੋ ਮਾਸਟਰਾਂ ਜਾਂ ਬੈਂਕਾਂ ਦੇ ਕੋਲ ਨਹੀਂ ਜਾਣਾ ਪਵੇਗਾ। ਇਸ ਦੇ ਨਾਲ ਕਿਸਾਨਾਂ ਨੂੰ ਦੋਨਾਂ ਥਾਈਂ ਰਿਸ਼ਵਤ ਨਹੀਂ ਦੇਣੀ ਪਵੇਗੀ ਔਰ ਨਾ ਹੀ ਦੋਨਾਂ ਥਾਈਂ ਫਾਰਮ ਭਰ ਕੇ ਦੇਣੇ ਪੈਣਗੇ। ਜਦੋਂ ਲੋਨ ਦੀ ਵਸੂਲੀ ਦਾ ਟਾਈਮ ਆਉਂਦਾ ਹੈ ਤਾਂ ਦੋਨਾਂ ਬੈਂਕਾਂ ਵਾਲੇ ਜੀਪਾਂ ਲੈ ਕੇ ਕਿਸਾਨਾਂ ਦੇ ਪਿੱਛੇ ਪਿੱਛੇ ਫਿਰਦੇ ਰਹਿੰਦੇ ਹਨ ਔਰ ਕਿਸਾਨ ਲੁਕਦਾ ਫਿਰਦਾ ਹੁੰਦਾ ਹੈ। ਇਸ ਤਰੀਕੇ ਨਾਲ ਇਕ ਤਾਂ ਬੈਂਕਾਂ ਦੇ ਵਿਚ ਖਰਚ ਘੱਟ ਜਾਵੇਗਾ ਔਰ ਦੂਜੀ ਗੱਲ ਜਿਹੜੀ ਇਸ ਦੇ ਨਾਲ ਸੋਚਣ ਵਾਲੀ ਹੈ ਉਹ ਇਹ ਹੈ ਕਿ ਕੀ ਇਸ ਨੂੰ ਕਰਨ ਦੇ ਨਾਲ ਅਨਇੰਪਲਾਇਮੈਂਟ ਤਾਂ ਕੀਰੇਅਟ ਨਹੀਂ ਹੋ ਜਾਵੇਗੀ ? ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ ਇਸ ਸਮੇਂ ਹਾਊਸ ਦੇ ਵਿਚ ਬੈਠੇ ਹਨ ਇਸ ਲਈ ਇਸ ਗੱਲ ਨੂੰ ਨੋਟ ਕਰ ਲੈਣ। ਕਿਉਂਕਿ ਇਹ ਜਿਹੜਾ ਅਦਾਰਾ ਹੈ ਇਸ ਨੂੰ ਵੱਧਾਉਣਾ ਹੈ ਕੋਈ ਘੱਟਣਾ ਨਹੀਂ ਹੈ। ਇਨ੍ਹਾਂ ਬੈਂਕਾਂ ਦੇ ਮੁਲਾਜ਼ਮਾਂ ਨੂੰ ਇੱਕਠਾ ਕੀਤਾ ਜਾ ਸਕਦਾ ਹੈ ਕਿਸੇ ਮੁਲਾਜ਼ਮ ਨੂੰ ਰਿਟਰੈਂਚ- ਮੈਂਟ ਕਰਨ ਦੀ ਜ਼ਰੂਰਤ ਨਹੀਂ ਹੋਣੀ ਚਾਹੀਦੀ। ਕਿਉਂਕਿ ਮੈਂ ਦੇਖਿਆ ਹੈ ਕਿ ਪਿੱਛਲੇ ਦਿਨਾਂ ਦੇ ਵਿਚ ਮਾਰਕਫੈਡ ਅਤੇ ਕੋਆਪਰੇਟਿਵ ਬੈਂਕ ਦਾ ਕੰਮ ਚਲ ਰਿਹਾ ਸੀ, ਪਰ ਜਿਹੜੇ ਬੰਦੇ ਲੱਗੇ ਹੋਏ ਸਨ ਉਨ੍ਹਾਂ ਨੂੰ

ਰੈਗੂਲਰ ਇੰਮਪਲਾਇਮੈਂਟ ਦੇਣ ਦੀ ਬਜਾਏ ਉਨ੍ਹਾਂ ਨੂੰ ਬੇਕਾਰ ਕਰ ਦਿੱਤਾ ਗਿਆ। ਉਹ ਮੁਲਾਜ਼ਮ ਬੇਕਾਰ ਹੋ ਗਏ। ਇਸ ਬੇਕਾਰੀ ਦੇ ਵੱਲ ਮਨਿਸਟਰ ਸਾਹਿਬ ਨੂੰ ਧਿਆਨ ਦੇਣਾ ਚਾਹੀਦਾ ਹੈ। ਇਹ ਬੰਦੇ ਬੈਂਕਾਂ ਦੇ ਕੰਮ ਨੂੰ ਜਾਣਦੇ ਸਨ ਇਨ੍ਹਾਂ ਬੰਦਿਆਂ ਤੋਂ ਸਾਨੂੰ ਫਾਇਦਾ ਉਠਾਉਣਾ ਚਾਹੀਦਾ ਸੀ। ਸਾਨੂੰ ਕਿਸਾਨਾਂ ਦੇ ਫਾਇਦੇ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ। ਜਿਹੜੇ ਸਾਡੇ ਸੈਂਟਰਲ ਕੋਆਪਰੇਟਿਵ ਬੈਂਕ ਹਨ, ਇਨ੍ਹਾਂ ਬੈਂਕਾਂ ਦੇ ਦਾਇਰੇ ਸਰਕਾਰ ਨੂੰ ਵੱਡੇ ਕਰ ਦੇਣੇ ਚਾਹੀਦੇ ਹਨ। ਅੱਜ ਬਹੁਤ ਪੈਸਾ ਪੰਜਾਬ ਨੈਸ਼ਨਲ ਬੈਂਕ, ਸਟੇਟ ਬੈਂਕ ਦੇ ਵਿਚ ਜਾਂ ਹੋਰ ਬੈਂਕਾਂ ਦੇ ਵਿਚ ਜਮ੍ਹਾਂ ਹੁੰਦਾ ਹੈ। ਸਾਡਾ ਪੈਸਾ ਇਨ੍ਹਾਂ ਬੈਂਕਾਂ ਦੇ ਰਾਹੀਂ ਬਾਹਰਲੇ ਸੂਬਿਆਂ ਦੇ ਵਿਚ ਜਾ ਕੇ ਖਰਚ ਹੁੰਦਾ ਹੈ। ਇਸ ਪੈਸੇ ਦੀ ਇਨਵੈਸਟਮੈਂਟ ਦੂਜੇ ਸੂਬਿਆਂ ਵਿਚ ਹੁੰਦੀ ਹੈ ਜਦ ਕਿ ਸਾਡੇ ਸੂਬੇ ਦਾ ਪੈਸਾ ਸਾਡੇ ਸੂਬੇ ਦੇ ਵਿਚ ਹੀ ਖਰਚ ਹੋਣਾ ਚਾਹੀਦਾ ਹੈ ਜਿਸ ਨਾਲ ਸਾਡੇ ਸੂਬੇ ਦੀ ਇਕਾਨਮੀ ਵਧੇ ਔਰ ਸਾਡੇ ਕਿਸਾਨਾਂ ਨੂੰ ਫਾਇਦਾ ਹੋਵੇ। ਅਗਰ ਇਹ ਬੈਂਕ ਸਾਡੇ ਐਗਰੀਕਲਚਰ ਬੇਸਿਜ਼ ਤੇ ਹੋਣ ਤਾਂ ਸਾਡੀ ਇਕਾਨਮੀ ਦੇ ਵਿਚ ਅਤੇ ਫੀਲਡ ਦੇ ਵਿਚ ਹੋਰ ਵੀ ਤਰਕੀ ਹੋ ਸਕਦੀ ਹੈ। ਸਾਨੂੰ ਵੱਧ ਤੋਂ ਵੱਧ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਜ਼ਿਆਦਾ ਤੋਂ ਜ਼ਿਆਦਾ ਪੈਸਾ ਸਾਡੇ ਸੂਬੇ ਦੇ ਵਿਚ ਹੀ ਖਰਚ ਹੋਵੇ। ਇਸ ਦੇ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਬੇਈਮਾਨੀਆਂ ਹੁੰਦੀਆਂ ਰਹੀਆਂ ਹਨ ਔਰ ਕਾਫੀ ਹੱਦ ਤੱਕ ਅਸੀਂ ਬੇਈਮਾਨ ਆਦਮੀ ਪਕੜੇ ਵੀ ਸਨ, ਪਰ ਫਿਰ ਵੀ ਕਾਫੀ ਲੋਕ ਸਾਡੇ ਕਾਬੂ ਨਹੀਂ ਆਏ ਸਨ। ਦੋਨਾਂ ਹੱਥਾਂ ਨਾਲ ਤਾਲੀ ਵੱਜਦੀ ਹੈ। ਹੇਰਾ ਫੇਰੀ ਕਰਨ ਵਿਚ ਅਫਸਰ ਅਤੇ ਮੈਂਬਰ ਦੋਨੋਂ ਮਿਲੇ ਹੁੰਦੇ ਹਨ। ਜਿਸ ਕਰਕੇ ਬੇਈਮਾਨੀ ਕਰਨ ਵਾਲਾ ਪਕੜਿਆ ਨਹੀਂ ਜਾਂਦਾ। ਇਸ ਲਈ, ਇਨ੍ਹਾਂ ਲੋਕਾਂ ਨੂੰ ਬੜੀ ਮਜ਼ਬੂਤੀ ਦੇ ਨਾਲ ਹੱਥ ਪਾਉਣਾ ਚਾਹੀਦਾ ਹੈ। ਇਹ ਠੀਕ ਹੈ ਕਿ ਕੁਝ ਖਾਮੀਆਂ ਸਾਡੇ ਕੋਲੋਂ ਰਹਿ ਗਈਆਂ ਸਨ ਔਰ ਕੁਝ ਖਾਮੀਆਂ ਹਾਲੇ ਵੀ ਚਲ ਰਹੀਆਂ ਹਨ। ਪਰ ਹੁਣ ਬੰਦਾ ਦੇਖ ਕੇ ਥੱਪੜ ਮਾਰਿਆ ਜਾਂਦਾ ਹੈ। ਹੋ ਸਕਦਾ ਹੈ ਕਿ ਸਰਦਾਰ ਜਸਵਿੰਦਰ ਸਿੰਘ ਬਰਾੜ ਦੀ ਕੋਈ ਮਜਬੂਰੀ ਹੋਵੇਗੀ ਪਰ ਇਹ ਕਾਣੀ ਵੰਡ ਨਹੀਂ ਹੋਣੀ ਚਾਹੀਦੀ। ਮੈਂ ਦੱਸ ਦਿੰਦਾ ਹਾਂ ਕਿ ਇਕ ਦਲਗੀਰ ਖੇੜਾ ਕੋਆਪਰੇਟਿਵ ਸੋਸਾਇਟੀ ਹੈ, ਉਹ ਮੈਂ ਹੀ ਬਣਾ ਕੇ ਦਿੱਤੀ ਸੀ। ਇਕ ਲੱਖ 40 ਹਜ਼ਾਰ ਰੁਪਏ ਦੀ ਵਸੂਲੀ ਲਈ ਵਰੰਟ ਜਾਰੀ ਕੀਤੇ ਹੋਏ ਹਨ ਪਰ ਉਸ ਵਰੰਟ ਤੇ ਹਾਲੇ ਤੱਕ ਕੋਈ ਕਾਰਵਾਈ ਨਹੀਂ ਹੋਈ, ਕਿਉਂਕਿ ਇਸ ਦੇ ਵਿਚ ਸਾਰੀ ਮਿਲੀ ਭਗਤ ਹੈ। ਉਸ ਬੰਦੇ ਦੇ ਕੋਲੋਂ ਇਕ ਲੱਖ 40 ਹਜ਼ਾਰ ਰੁਪਏ ਦੀ ਵਸੂਲੀ ਕੀਤੀ ਜਾ ਸਕਦੀ ਸੀ। ਪਰ ਅਫਸਰ ਜਾਂਦੇ ਹਨ ਔਰ ਚਾਹ ਪਾਣੀ ਪੀ ਕੇ ਅਤੇ ਰਿਸ਼ਵਤ ਲੈ ਕੇ ਵਾਪਿਸ ਆ ਜਾਂਦੇ ਹਨ। ਅੱਜ ਕਲ ਤਾਂ "ਉਲਟਾ ਚੋਰ ਕੋਤਵਾਲ ਕੋ ਡਾਂਟੇ" ਵਾਲੀ ਬਾਤ ਚਲ ਰਹੀ ਹੈ। ਮੈਂ ਮਨਿਸਟਰ ਸਾਹਿਬ ਨੂੰ ਇਹ ਸਾਰੀ ਡੀਟੇਲਜ਼ ਦੇ ਵਿਚ ਲਿਖ ਕੇ ਭੇਜ ਦੇਵਾਂਗਾ ਔਰ ਕਾਰਵਾਈ ਕਰ ਲੈਣ। ਜਿਹੜੇ ਆਦਮੀ ਪਕੜੇ ਜਾਂਦੇ ਹਨ ਉਨ੍ਹਾਂ ਨੂੰ ਗ੍ਰਿਫਤਾਰ ਕਰ ਲੈਣਾ ਚਾਹੀਦਾ ਹੈ ਤਾਂਕਿ ਵਸੂਲੀ ਪੂਰੀ ਹੋ ਸਕੇ। ਪਰ ਜਿਹੜੀ ਤੁਸੀਂ ਕਾਣੀ ਵੰਡ ਕਰ ਰਹੇ ਹੋ ਉਹ ਨਹੀਂ ਹੋਣ ਦੇਣੀ ਚਾਹੀਦੀ। ਦੱਸ ਮੈਂ ਇਤਨਾ ਕੁਝ ਹੀ ਇਸ ਬਾਰੇ ਕਹਿਣਾ ਸੀ ਬਾਕੀ ਮੇਰੇ ਸਾਥੀ ਇਸ ਬਾਰੇ ਆਪਣੇ ਵਿਚਾਰ ਰੱਖਣਗੇ।

ਹੁਣ ਮੈਂ ਪੰਚਾਇਤਾਂ ਦੇ ਮੁਤਅੱਲਕ ਗੱਲ ਕਰਦਾ ਹਾਂ। ਅਖਬਾਰਾਂ ਦੇ ਵਿਚ ਆਇਆ ਹੈ ਕਿ ਪੰਚਾਇਤਾਂ ਦੀਆਂ ਚੋਣਾ ਦੇ ਵਿਚ ਪੰਚ ਹੀ ਸਰਪੰਚ ਦੀ ਚੋਣ ਕਰਨਗੇ ਨਾ ਕਿ ਸਰਪੰਚ ਦੀ ਇਲੈਕਸ਼ਨ ਸਿੱਧੀ ਹੋਵੇਗੀ। ਇਹ ਚੀਜ਼ ਕਿਸੇ ਪਾਰਟੀ ਦੇ ਨਾਲ ਸਬੰਧ ਨਹੀਂ ਰੱਖਦੀ। ਇਸ ਤਰੀਕੇ ਦੇ ਨਾਲ ਕੋਈ ਵੀ ਗਰੀਬ ਆਦਮੀ ਸਰਪੰਚ ਨਹੀਂ ਬਣ ਸਕੇਗਾ ਔਰ ਨਾ ਹੀ ਇਸ ਤਰੀਕੇ ਦੇ ਨਾਲ ਡੈਮੋਕਰੇਸੀ ਦੀਆਂ ਰਿਵਾਇਤਾਂ ਕਾਇਮ ਰਹਿ ਸਕਦੀਆਂ ਹਨ। ਇਸ ਤਰ੍ਹਾਂ ਕਾਣੀ ਵੰਡ ਨਾ ਕਰੋ। ਜੇਕਰ ਸਰਕਾਰ ਨੇ ਇਸ ਤਰ੍ਹਾਂ ਕਰਨ ਦੀ ਕੋਸ਼ਿਸ਼ ਕੀਤੀ ਤਾਂ ਮੇਰੀ ਪਾਰਟੀ ਇਸ ਦਾ ਡੱਟ ਕੇ ਵਿਰੋਧ ਕਰੇਗੀ। (ਵਿਘਨ) ਮੈਨੂੰ ਪਤਾ ਲਗਾ ਹੈ ਕਿ ਸਰਕਾਰ ਇਸ ਕਿਸਮ ਦਾ ਬਿੱਲ ਤਿਆਰ ਕਰ ਰਹੀ ਹੈ ਔਰ ਤਰਮੀਮੀ ਬਿੱਲ ਲਿਆ ਰਹੀ ਹੈ ਕਿ ਡਾਇਰੈਕਟ ਸਰਪੰਚਾਂ ਦੀਆਂ ਇਲੈਕਸ਼ਨਾਂ ਨਾ ਹੋਣ, ਔਰ ਪੰਚਾਂ ਦੇ ਰਾਹੀਂ ਸਰਪੰਚ ਦੀ ਇਲੈਕਸ਼ਨ ਹੋ ਜਾਵੇ। ਇਸ

[ਚੌਧਰੀ ਬਲਰਾਮ ਜਾਖੜ]

ਤਰਮੀਮੀ ਬਿਲ ਦੀ ਮੇਰੀ ਪਾਰਟੀ ਡੱਟ ਕੇ ਵਿਰੋਧਤਾ ਕਰੇਗੀ ਔਰ ਹਾਊਸ ਦੀ ਕਾਰਵਾਈ ਨਹੀ ਚਲਣ ਦੇਵੇਗੀ ਕਿਉਂਕਿ ਇਹ ਇਕ ਪਿਛਾਂ ਖਿਚੂ ਬਿਲ ਹੈ। ਇਕ ਪਾਸੇ ਇਹ ਕੋਠੇ ਤੇ ਚੜ੍ਹ ਕੇ ਰੌਲਾ ਪਾਉਂਦੇ ਹਨ ਕਿ ਅਸੀਂ ਡੈਮੋਕਰੇਸੀ ਨੂੰ ਬਹਾਲ ਕਰਵਾਇਆ ਹੈ ਪਰ ਦੂਜੇ ਪਾਸੇ ਡੈਮੋਕਰੇਸੀ ਦਾ ਗਲਾ ਘੁੱਟਿਆ ਜਾ ਰਿਹਾ ਹੈ। ਇਸ ਦੇ ਨਾਲ ਪੰਜਾਬ ਦਾ ਗਰੀਬ ਆਦਮੀ, ਪੰਜਾਬ ਦਾ ਮਜ਼ਦੂਰ, ਪੰਜਾਬ ਦਾ ਹਰੀਜਨ ਅਤੇ ਬੈਕਵਰਡ ਕਲਾਸ ਦੇ ਆਦਮੀ ਕਦੇ ਵੀ ਸਰਪੰਚ ਨਹੀਂ ਬਣ ਸਕਣਗੇ। ਇਹ ਬਿਲਕੁਲ ਗਲਤ ਕਦਮ ਹੈ। This is the reverse of the democratic process in any way, initiated anywhere. ਅਸੀਂ ਇਸ ਦਾ ਡੱਟ ਕੇ ਵਿਰੋਧ ਕਰਾਂਗੇ ਔਰ ਇਸ ਬਲੈਕ ਲਾਅ ਨੂੰ ਪਾਸ ਨਹੀਂ ਹੋਣ ਦੇਵਾਂਗੇ। ਇਸ ਬਾਰੇ ਤਾਂ ਸਰਕਾਰ ਨੂੰ ਸੋਚਣਾ ਵੀ ਨਹੀਂ ਚਾਹੀਦਾ। ਬੱਸ ਡਿਪਟੀ ਸਪੀਕਰ ਸਾਹਿਬ, ਇਤਨਾ ਕਹਿ ਕੇ ਮੈਂ ਖਤਮ ਕਰਦਾ ਹਾਂ, ਬਾਕੀ ਮੇਰੇ ਸਾਥੀ ਆਪਣੇ ਵਿਚਾਰ ਰੱਖਣਗੇ।

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ-ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਹਾਊਸ ਦੇ ਸਾਹਮਣੇ ਦੋ ਡੀਮਾਂਡ ਪੇਸ਼ ਹਨ। ਮਣੌਰ ਸੈਸ਼ਨ ਦਾ ਸਾਰਿਆਂ ਨੂੰ ਪਤਾ ਹੈ ਕਿ ਉਥੇ ਕਿਸ ਤਰੀਕੇ ਦੇ ਨਾਲ ਗਲਤ ਪੈਸੇ ਦਾ ਇਸਤੇਮਾਲ ਕੀਤਾ ਗਿਆ। ਕਿਸ ਤਰ੍ਹਾਂ ਪ੍ਰਾਇਮਰੀ ਮਾਰਟਗੇਜ ਬੈਂਕਾਂ ਦਾ ਸਾਰਾ ਪੈਸਾ ਪਿੱਛਲੀ ਪੰਜਾਬ ਸਰਕਾਰ ਨੇ ਖਰਚ ਕੀਤਾ ਜਦ ਕਿ ਇਹ ਇਕ ਕਾਂਗਰਸ ਪਾਰਟੀ ਦਾ ਸੈਸ਼ਨ ਸੀ।

**ਸਰਦਾਰ ਬੇਅੰਤ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਮੈਂਬਰ ਸਾਹਿਬ ਨੂੰ ਰੂਲਜ਼ ਦੇ ਮੁਤਾਬਿਕ ਜਿਹੜੀਆਂ ਡੀਮਾਂਡਜ਼ ਇਸ ਹਾਊਸ ਦੇ ਵਿਚ ਪੇਸ਼ ਹਨ ਉਸ ਦੇ ਉਪਰ ਰੈਲੇਵੈਂਟ ਬੋਲਣਾ ਚਾਹੀਦਾ ਹੈ ਨਾ ਕਿ ਇਧਰ ਉਧਰ ਦੀਆਂ ਗੱਲਾਂ ਕਰਨੀਆਂ ਚਾਹੀਦੀਆਂ ਹਨ। ਇਸ ਤਰੀਕੇ ਨਾਲ ਹਾਊਸ ਦਾ ਟਾਈਮ ਜ਼ਾਇਆ ਹੋ ਰਿਹਾ ਹੈ।

**ਸ਼੍ਰੀ ਡਿਪਟੀ ਸਪੀਕਰ** : ਠੀਕ ਹੈ, ਮੈਂਬਰ ਸਾਹਿਬ ਨੂੰ ਡੀਮਾਂਡਜ਼ ਦੇ ਉਤੇ ਹੀ ਬੋਲਣਾ ਚਾਹੀਦਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਮੈਂ ਡੀਮਾਂਡ ਤੇ ਹੀ ਆਪਣੇ ਵਿਚਾਰ ਪੇਸ਼ ਕਰਦਾ ਹੈ।

(ਇਸ ਸਮੇਂ ਕੁਝ ਮੈਂਬਰ ਸਾਹਿਬਾਨ ਬੈਠੇ ਬੈਠੇ ਕੁਝ ਬੋਲ ਰਹੇ ਸਨ ** **)

**ਸ਼੍ਰੀ ਡਿਪਟੀ ਸਪੀਕਰ** : ਜੋ ਕੁਝ ਮੈਂਬਰ ਸਾਹਿਬਾਨ ਬੈਠੇ ਬੈਠੇ ਬੋਲ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਪਟਿਆਲਾ ਸੈਂਟਰਲ ਕੋਆਪਰੇਟਿਵ ਬੈਂਕ ਦੇ ਮੈਨੇਜਰ ਨੂੰ ਇਨ੍ਹਾਂ ਨੇ ਸਸਪੈਂਡ ਕੀਤਾ।

**ਸਰਦਾਰ ਬੇਅੰਤ ਸਿੰਘ** : ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਉਥੇ ਇੱਕ ਪਾਰਟੀ ਨੇ ਇਹ ਸਾਰਾ ਕੁਝ ਕਰਾਇਆ ਸੀ। ਉਸ ਸਮੇਂ ਅਫਸਰ-ਸ਼ਾਹੀ ਚਲਦੀ ਸੀ। ਗਰੀਬ ਮੁਲਾਜ਼ਮਾਂ ਦੇ ਗਲੇ ਵਿਚ ਅੰਗੂਠਾ

**Not recorded/expunged as ordered by the Chair.

ਦੇਕੇ ਉਨ੍ਹਾਂ ਤੋਂ ਖਰਚ ਕਰਾਇਆ ਗਿਆ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਸੜਕ ਬਣਾਈ ਉਸ ਦਾ ਨਾਂ ਸੰਜੇ ਗਾਂਧੀ ਰੋਡ ਹੈ ਉਥੇ ਸਪੈਸ਼ਲ ਲਾਈਟ ਲਾਈ ਗਈ ਔਰ ਸਪੈਸ਼ਲ ਪ੍ਰਬੰਧ ਕੀਤਾ ਗਿਆ। ਬੈਠਣ ਦਾ ਸਪੈਸ਼ਲ ਪ੍ਰਬੰਧ ਕੀਤਾ ਗਿਆ । ਬਹੁਤ ਸਾਰਾ ਇਨ੍ਹਾਂ ਨੇ ਪੈਸਾ ਖਰਚ ਕੀਤਾ ਅਤੇ ਇਸ ਤਰ੍ਹਾਂ ਸਾਰੇ ਪੰਜਾਬ ਦਾ ਦਿਵਾਲਾ ਕੱਢਿਆ ਗਿਆ।

**ਸ੍ਰੀ ਚਮਨ ਲਾਲ :** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਦਲੀਪ ਸਿੰਘ ਪਾਂਧੀ :** ਡਿਪਟੀ ਸਪੀਕਰ ਸਾਹਿਬ, ਉਸ ਦੀ ਇਨਕੁਆਇਰੀ ਹੋ ਰਹੀ ਹੈ। ਇਕ ਜਨਰਲ ਸੈਕਟਰੀ ਸਾਹਬ ਫੜੇ ਗਏ। ਸਦਨ ਨੇ ਕਾਨੂੰਨ ਪਾਸ ਕਰ ਦਿੱਤਾ ਔਰ ਹਾਈ ਕੋਰਟ ਨੂੰ ਇਹ ਅਧਿਕਾਰ ਦੇ ਦਿੱਤਾ ਗਿਆ। ਪੰਜਾਬ ਸਰਕਾਰ ਦੇ ਬਹੁਤ ਸਾਰੇ ਕੇਸ ਜੁਡੀਸ਼ਲ ਕੋਰਟ ਵਿਚ ਟੈਕਨੀਕਲ ਗਰਾਊਂਡ ਤੇ ਰਹਿ ਜਾਂਦੇ ਹਨ। (ਵਿਘਨ) (ਸ਼ੋਰ) It was talk of the town.

ਡਿਪਟੀ ਸਪੀਕਰ ਸਾਹਿਬ, ਅਸੀਂ ਉਸ ਵੇਲੇ ਜੇਲ੍ਹਾਂ ਵਿਚ ਬੈਠੇ ਸੀ। ਸੰਜੇ ਗਾਂਧੀ ਉਡਣ ਖਟੋਲੇ ਵਿਚ ਜਾਂਦਾ ਦਿਖਾਇਆ ਗਿਆ। ਉਸ ਵੇਲੇ ਸੀ. ਪੀ. ਆਈ. ਵਾਲਿਆਂ ਨੇ ਵੀ ਕਾਂਗਰਸ ਦੀ ਸਪੋਰਟ ਕੀਤੀ।

ਲੈਂਡ ਮਾਰਗੇਜ ਬੈਂਕ ਜਿਹੜਾ ਕਿ ਕਿਸਾਨਾਂ ਨਾਲ ਸਬੰਧ ਰੱਖਦਾ ਹੈ ਇਸ ਵਿਚ ਥਰਡ ਪਾਰਟੀ ਪੇਮੈਂਟ ਹੁੰਦੀ ਰਹੀ। ਅਸੂਲੀ ਤੌਰ ਤੇ ਜਿਹੜਾ ਇੰਜਣ ਮਾਰਕਿਟ ਵਿਚ ਸਸਤਾ ਮਿਲ ਸਕਦਾ ਸੀ ਥਰਡ ਪਾਰਟੀ ਪੇਮੈਂਟ ਹੋਣ ਕਰਕੇ ਕਿਸਾਨ ਨੂੰ ਮਹਿੰਗਾ ਮਿਲਦਾ ਰਿਹਾ। ਇਸੇ ਤਰ੍ਹਾਂ ਇਨ੍ਹਾਂ ਨੇ ਲੋਕਾਂ ਦੇ ਨਾਲ ਹੇਰਾ-ਫੇਰੀ ਕੀਤੀ। ਉਸ ਲੁਟ ਘਸੁਟ ਨਾਲ ਚਾਹ ਪਾਣੀ ਪੀਂਦੇ ਰਹੇ ਜਦੋਂ ਮਨਿਸਟਰ ਸਾਹਿਬ ਟੂਰ ਤੇ ਜਾਂਦੇ ਤਾਂ ਬੈਂਕ ਆਪਣੇ ਕੋਲੋਂ ਸਾਰਾ ਖਰਚ ਕਰਦਾ ਰਿਹਾ।

ਸਰਹੰਦ ਬਲਾਕ ਵਿਚ ਇਕ ਸੁਸਾਇਟੀ ਹੈ ਜਿਸ ਵਿਚ 20 ਲੱਖ ਰੁਪਏ ਦਾ ਗਬਨ ਹੋਇਆ। ਮੈਂ ਮੁੱਖ ਮੰਤਰੀ ਸਾਹਿਬ ਨੂੰ ਵੀ ਜੇਲ੍ਹਾਂ ਵਿਚੋਂ ਚਿੱਠੀਆਂ ਲਿਖੀਆਂ ਪਰ ਉਦੋਂ ਪੁਲੀਟੀਕਲ ਇੰਟਰਫੀਰੈਂਸ ਸੀ। ਮੈਂ ਬਲਰਾਮ ਜੀ ਨੂੰ ਵੀ ਚਿੱਠੀਆਂ ਲਿਖੀਆਂ ਸਨ ਕਿ ਤੁਸੀਂ ਇਹ ਕੁਰਪਸ਼ਨ ਨਾ ਹੋਣ ਦਿਉ ਪਰ ਇਨ੍ਹਾਂ ਨੇ ਕੁਝ ਨਹੀਂ ਕੀਤਾ। ਮੈਂ ਬਰਾੜ ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਇਨ੍ਹਾਂ ਨੇ ਇਸ ਮਹਿਕਮੇ ਵਿਚ ਬੜਾ ਸੁਧਾਰ ਕੀਤਾ ਹੈ। ਸੁਸਾਇਟੀਆਂ ਗਰੀਬ ਸਨ ਕਿਸੇ ਨੂੰ ਵੀ ਲੋਨ ਨਹੀ ਸੀ ਮਿਲ ਸਕਦਾ ਪਰ ਕਾਂਗਰਸ ਸਰਕਾਰ ਵੇਲੇ ਕੀ ਹੋਇਆ ? ਜਾਲ੍ਹੀ ਅੰਗੂਠੇ ਲਾ ਕੇ ਲੋਨ ਲਿਆ ਜਾਂਦਾ ਸੀ। ਡਿਪਟੀ ਸਪੀਕਰ ਸਾਹਿਬ ਜਿਹੜੇ ਬੰਦੇ ਜਿਉਂਦੇ ਵੀ ਨਹੀ ਸਨ ਉਨ੍ਹਾਂ ਦੇ ਨਾਂ ਤੇ ਇਨ੍ਹਾਂ ਨੇ ਟਰਾਂਸਪੋਰਟ ਸੁਸਾਇਟੀਆਂ ਬਣਾਈਆਂ। ਰੂਟ ਪਰਮਿਟ ਲੈਣ ਦੇ ਵੀ ਯਤਨ ਕੀਤੇ ਗਏ। ਪ੍ਰੀਤਮ ਟਰਾਂਸਪੋਰਟ ਕੰਪਨੀ ਸੀ ਜੋ ਕਿ ਇਕ ਫੈਮਿਲੀ ਦੀ ਹੀ ਕੰਪਨੀ ਸੀ। ਜਿਨ੍ਹਾਂ ਨੇ ਰਲ-ਮਿਲ ਕੇ ਇਕ ਕੰਪਨੀ ਬਣਾਈ ਅਤੇ ਉਹ ਕੰਪਨੀ ਮਾਲਾ-ਮਾਲ ਹੋ ਗਈ। ਪਰ ਉਸ ਸਮੇਂ ਕੋਈ ਕਾਰਵਾਈ ਨਹੀਂ ਕੀਤੀ ਗਈ। ਇਹ ਸਾਰੀ ਪਾਰਟੀ ਪਾਲੇਟਿਕਸ ਸੀ। ਇਨ੍ਹਾਂ ਦੀ ਡੀਵਾਈਡ ਐਂਡ ਰੂਲ ਦੀ ਪਾਲਸੀ ਸੀ। ਸੈਕਟਰੀ ਆਪਣਾ, ਖਜ਼ਾਨਚੀ ਆਪਣਾ, ਦੋ ਇਹ, ਦੋ ਬੰਦੇ ਇਨ੍ਹਾਂ ਦੇ ਆਪਣੇ ਬੈਠੇ ਸਨ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕੋਈ ਵੀ ਨਵਾਂ ਮੈਂਬਰ ਨਹੀਂ ਬਣਾਉਣ ਦਿੱਤਾ। ਕੋਈ ਵੀ ਨਵਾਂ ਮੈਂਬਰ ਨਹੀਂ ਸੀ ਬਣ ਸਕਦਾ। ਸੈਕਸ਼ਨ 68 ਦੇ ਅਧੀਨ

**Expunged as ordered by the Chair.

[ਸਰਦਾਰ ਦਲੀਪ ਸਿੰਘ ਪਾਂਧੀ]

ਇਸ ਦੀ ਰੈਮਿਡੀ ਸਿਰਫ ਰਜਿਸਟਰਾਰ ਕੋਲ ਹੀ ਸੀ, ਪਰ ਉਨ੍ਹਾਂ ਨੇ ਰਜਿਸਟਰਾਰ ਨੂੰ ਵੀ ਹੁਕਮ ਕੀਤਾ ਹੋਇਆ ਸੀ ਕਿ ਜਿੰਨੀ ਦੇਰ ਤੱਕ ਅਜੀਂ ਨਹੀਂ ਕਹਿੰਦੇ ਨਵਾਂ ਮੈਂਬਰ ਨਹੀਂ ਬਣਾਉਣਾ। ਗਰੀਬ ਲੋਕਾਂ ਨੂੰ ਜਿਹੜੀ ਸਹੂਲਤ ਮਿਲਣੀ ਚਾਹੀਦੀ ਸੀ ਉਹ ਉਨ੍ਹਾਂ ਨੂੰ ਨਹੀਂ ਮਿਲੀ। ਸਿਰਫ ਖਜ਼ਾਨਚੀ ਅਤੇ ਪ੍ਰਧਾਨ ਹੀ ਮਾਲੋ-ਮਾਲ ਬਣ ਗਏ। ਫਰਟੇਲਾਈਜ਼ਰ ਕੋਆਪਰੇਟਿਵ ਸੁਸਾਇਟੀ ਰਾਹੀਂ ਮਿਲਦਾ ਸੀ। ਉਸ ਵਿਚ ਵੀ ਹੇਰਾ-ਫੇਰੀ ਹੁੰਦੀ ਰਹੀ। ਉਥੇ ਸੁਸਾਇਟੀਆਂ ਨਾ ਵਖਰੀਆਂ ਹੋ ਸਕਦੀਆਂ ਸਨ ਔਰ ਨਾ ਹੀ ਇੱਕਠੀਆਂ ਹੋ ਸਕਦੀਆਂ ਸਨ। ਫਿਰ ਨਵੀਂ ਸਰਕਾਰ ਬਣੀ। ਇਨ੍ਹਾਂ ਨੇ ਕੰਪਰੀਹੈਨਸਿਵ ਅਮੈਂਡਮੈਂਟਾਂ ਲਿਆ ਕੇ ਬੜਾ ਸੁਧਾਰ ਕੀਤਾ ਹੈ।

ਚੌਧਰੀ ਬਲਰਾਮ ਵੀ ਕੋਆਪਰੇਟਿਵ ਮਹਿਕਮੇ ਦੇ ਡਿਪਟੀ ਮਨਿਸਟਰ ਸਨ। ਉਦੋਂ ਖੋਸਲਾ ਸਾਹਿਬ ਨੇ ਇੱਕ ਅਫਸਰ ਦੇ ਵਰਖਿਲਾਫ ਇੱਕ ਨੋਟ ਲਿਖਿਆ। ਉਹ ਅਫਸਰ ਬੜਾ ਹੀ ਕੁਰਪਟ ਸੀ। ਵਿਮੈਨਾਈਜਰ ਸੀ। ਸ਼ਰਾਬੀ ਔਰ ਕਬਾਬੀ ਸੀ। ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੇ ਗਬਨ ਹੋਏ। ਅੱਜ ਕਿਉਂਕਿ ਮੈਂ ਰਿਕਾਰਡ ਨਹੀਂ ਲਿਆਇਆ ਪਰ ਬੜੇ ਸੀਨੀਅਰ ਮੋਸਟ ਡਿਪਟੀ ਮਨਿਸਟਰ ਸਾਹਿਬ ਨੇ ਇਸ ਗੱਲ ਨੂੰ ਨਹੀਂ ਮੰਨਿਆ। ਜਦੋਂ ਕਿ ਮੈਂ ਚਿੱਠੀਆਂ ਲਿਖੀਆਂ ਔਰ ਅਖਬਾਰਾਂ ਵਿਚ ਵੀ ਆਇਆ ਸੀ। ਕੋਆਪਰੇਟਿਵ ਡਿਪਾਰਟਮੈਂਟ ਇੱਕ ਵਾਈਟ ਐਲੀਫੈਂਟ ਸੀ। ਸਮਗਲਿੰਗ ਹੁੰਦੀ ਸੀ। ਉਥੇ ਚਾਰ ਪੰਜ ਅਫਸਰਾਂ ਨੇ ਇੱਕ ਕਲਿਕ ਬਣਾਇਆ ਹੋਇਆ ਸੀ। ਜਿਹੜਾ ਮਨਿਸਟਰ ਆਉਂਦਾ ਸੀ ਉਸ ਨੂੰ ਖੁਸ਼ ਕਰ ਲੈਂਦੇ ਸਨ ਔਰ ਉਸ ਨਾਲ ਫੋਟੋ ਖਿਚਾ ਲੈਂਦੇ ਸਨ। ਜੇਕਰ ਮਨਿਸਟਰ ਸਾਹਿਬ ਨੇ ਕਲਕਤੇ, ਮਦਰਾਸ, ਇੰਗਲੈਂਡ ਜਾਣਾ ਹੁੰਦਾ ਸੀ ਤਾਂ ਉਸ ਦਾ ਸਾਰਾ ਪਰਬੰਧ ਕਰ ਦਿੰਦੇ ਸਨ ਪਰ ਬਰਾੜ ਸਾਹਿਬ ਉਨ੍ਹਾਂ ਵਿਚੋਂ ਕਿਸੇ ਨੂੰ ਵੀ ਨੇੜੇ ਨਹੀਂ ਲਗਣ ਦਿੰਦੇ। ਇਨ੍ਹਾਂ ਕਾਂਗਰਸੀਆਂ ਨੇ ਪਛੜੇ ਹੋਏ ਲੋਕਾਂ ਨੂੰ ਕੋਆਪਰੇਟਿਵ ਸੁਸਾਇਟੀਆਂ ਰਾਹੀਂ ਜਾਂ ਬੈਂਕਾਂ ਰਾਹੀਂ ਕੋਈ ਸਹੂਲਤ ਨਹੀਂ ਦਿਵਾਈ। ਇਨ੍ਹਾਂ ਨੇ ਵੀਟ ਸਕੈਂਡਲ ਕੀਤਾ, ਬਾਜਰਾ ਸਕੈਂਡਲ ਕੀਤਾ ਉਦੋਂ ਭਾਵੇਂ ਸੈਨਸਰਸ਼ਿਪ ਸੀ ਪਰ ਇਸ ਗੱਲ ਦਾ ਸਾਰੇ ਲੋਕਾਂ ਨੂੰ ਪਤਾ ਸੀ ਕਿ ਇੰਸਪੈਕਟਰ ਸਿੱਧੇ ਪੈਸੇ ਖਾਂਦੇ ਸਨ। ਐਸ. ਐਸ. ਬੋਰਡ ਅਤੇ ਉਸ ਦੇ ਚੇਅਰਮੈਨ ਦੇ ਖਿਲਾਫ਼ ਵੀ ਕੁਰਪਸ਼ਨ ਦੇ ਚਾਰਜਿਜ਼ ਲਗਾਏ ਗਏ।

ਡਿਪਟੀ ਸਪੀਕਰ ਸਾਹਿਬ, ਮੈਂ ਕਮਿਊਨਟੀ ਡਿਪਾਰਟਮੈਂਟ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਕਮਿਊਨਟੀ ਡਿਪਾਰਟਮੈਂਟ ਦਾ ਲੋਕਾਂ ਨਾਲ ਸਿੱਧਾ ਸਬੰਧ ਹੈ। ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਗ੍ਰਾਮ ਸੇਵਕ ਦੀ ਪੋਸਟ ਹੁਣ ਰਿਡੰਡੈਂਟ ਹੈ। ਇਨ੍ਹਾਂ ਨੂੰ ਸਾਰਾ ਵਿਭਾਗ ਰੀਆਰਗੇਨਾਈਜ਼ੇਸ਼ਨ ਕਰਨਾ ਚਾਹੀਦਾ ਹੈ। ਹੁਣ ਰੂਰਲ ਇੰਟੇਗਰੇਟਿਡ ਸਕੀਮ ਚਾਲੂ ਹੈ। ਫੋਕਲ ਪੁਆਇੰਟ ਬਣਾਏ ਹਨ। ਇੰਡਸਟਰੀਜ਼ ਇੰਸਪੈਕਟਰਜ਼ ਇੰਡਸਟਰੀਜ਼ ਡਿਪਾਰਟਮੈਂਟ ਕੋਲ ਜਾਣੇ ਚਾਹੀਦੇ ਹਨ। ਕੋਆਪਰੇਟਿਵ ਸੁਸਾਇਟੀ ਇੰਸਪੈਕਟਰਜ਼ ਕੋਆਪਰੇਟਿਵ ਡਿਪਾਰਟਮੈਂਟ ਕੋਲ ਜਾਣੇ ਚਾਹੀਦੇ ਹਨ। ਪਹਿਲੇ ਬੀ. ਡੀ. ਓ., ਪੰਚ ਅਤੇ ਸਰਪੰਚ ਨੇ ਮਨ-ਮਾਨੀਆਂ ਕੀਤੀਆਂ। ਲੁਧਿਆਣੇ ਦਾ ਜਵਾਬ ਆਪ ਨੂੰ ਪਤਾ ਹੀ ਹੈ ਕਿ ਜਦੋਂ ਇੰਦਰਾ ਗਾਂਧੀ ਨੇ ਲੁਧਿਆਣੇ ਆਉਣਾ ਸੀ ਇਨ੍ਹਾਂ ਕਾਂਗਰਸੀਆਂ ਨੇ ਡਰਾਵਾ ਦੇ ਕੇ ਪੰਚਾਂ ਅਤੇ ਸਰਪੰਚਾਂ ਤੋਂ ਪੈਸੇ ਲਏ। ਗਰੀਬਾਂ ਤੋਂ ਪੈਸੇ ਲਏ, ਭੱਠੇ ਵਾਲਿਆਂ ਤੋਂ ਪੈਸੇ ਲਏ, ਮੁਲਾਜ਼ਮਾਂ ਤੋਂ ਪੈਸੇ ਲਏ। ਡੀ. ਸੀ. ਅਤੇ ਬੀ. ਡੀ. ਓ., ਬੀ. ਡੀ. ਪੀ. ਓ. ਨੂੰ ਚਿੱਠੀਆਂ ਰਾਹੀਂ ਹੁਕਮ ਕੀਤੇ ਗਏ ਕਿ ਇੰਦਰਾ ਗਾਂਧੀ ਦਾ ਸਵਾਗਤ ਕਰੋ। ਇਹ ਖਬਰ ਹਿੰਦ ਸਮਾਚਾਰ ਵਿਚ ਵੀ ਛਪੀ ਹੈ। ਔਰ ਦੁਨੀਆਂ ਭਰ ਦੀ ਸੀ. ਆਈ. ਡੀ. ਉਥੇ ਪਹੁੰਚੀ (ਵਿਘਨ)।

**ਚੌਧਰੀ ਕਾਂਸ਼ੀ ਰਾਮ :** ** ** **

**Expunged as ordered by the Chair

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਦਲੀਪ ਸਿੰਘ ਪਾਂਧੀ :** ਪੰਚਾਇਤ ਸਕੱਤਰਾਂ ਨੂੰ, ਹੋਰ ਪੰਚਾਂ, ਸਰਪੰਚਾਂ ਨੂੰ ਡਰਾਵਾ ਦੇ ਕੇ ਕਿਹਾ ਗਿਆ ਕਿ ਉਹ ਲੋਕਾਂ ਨੂੰ ਜ਼ਬਰਦਸਤੀ ਟਰੱਕਾਂ ਵਿਚ ਭਰ ਕੇ ਲੁਧਿਆਣੇ ਲਿਜਾਣ। ਉਨ੍ਹਾਂ ਗਰੀਬ ਲੋਕਾਂ ਨੂੰ ਪਾਣੀ ਪੀਣ ਨੂੰ ਨਹੀਂ ਦਿੱਤਾ ਗਿਆ ਔਰ ਉਨ੍ਹਾਂ ਨੂੰ ਡਰਾ ਧਮਕਾ ਕੇ ਉਥੇ ਲੁਧਿਆਣੇ ਲਿਆਂਦਾ ਗਿਆ। ਔਰ ਉਨ੍ਹਾਂ ਲੋਕਾਂ ਤੋਂ ਜ਼ਬਰਦਸਤੀ ਕੁਹਾਇਆ ਗਿਆ ਕਿ ਉਹ ਕਹਿਣ 'ਇੰਦਰਾ ਗਾਂਧੀ ਦੀ ਜੈ'। ਹੁਣ ਉਹ ਜੈ ਹੋਣੀ ਵੀ ਬੰਦ ਹੋ ਗਈ ਹੈ ਅਤੇ ਲੋਕਾਂ ਦੀ ਜ਼ਬਰਦਸਤੀ ਸਟੈਰੇਲਾਈਜ਼ੇਸ਼ਨ ਹੋਣੀ ਵੀ ਬੰਦ ਹੋ ਗਈ ਹੈ (ਵਿਘਨ) ਸੰਜੇ ਗਾਂਧੀ ਤੋਂ ਬਠਿੰਡੇ ਦੇ ਨੇੜੇ ਬੂਟਾ ਲਗਵਾਇਆ ਗਿਆ। ਇਸ ਤਰ੍ਹਾਂ ਕਰਕੇ ਕਮਿਉਨਿਟੀ ਡਿਵੈਲਪਮੈਂਟ ਦਾ ਪੈਸਾ ਬਹੁਤ ਖਰਚ ਕੀਤਾ ਗਿਆ ਔਰ ਉਸ ਸਬੰਧ ਵਿਚ ਪੰਚਾਂ ਔਰ ਸਰਪੰਚਾਂ ਦੀਆਂ ਇਨਕੁਆਇਰੀਆਂ ਐਵੇਂ ਹੀ ਸਿੱਟ ਦਿੱਤੀਆਂ ਗਈਆਂ ਸਨ। ਜਿਹੜਾ ਵੀ ਇਨ੍ਹਾਂ ਦੀ ਪਾਰਟੀ ਤੋਂ ਦੂਰ ਸੀ ਉਸ ਨੂੰ ਹੈਰਾਨ ਕੀਤਾ ਗਿਆ ਔਰ ਜਿਹੜਾ ਇਨ੍ਹਾਂ ਦੀ ਪਾਰਟੀ ਦੇ ਨੇੜੇ ਸੀ ਉਸ ਨੂੰ ਟੱਚ ਵੀ ਨਹੀਂ ਕੀਤਾ ਗਿਆ ਚਾਹੇ ਉਸਨੇ ਕਿਤਨੀ ਹੀ ਕੁਰਪਸ਼ਨ ਕੀਤੀ ਹੋਵੇ। ਉਨ੍ਹਾਂ ਕੇਸਾਂ ਦੀ ਕੋਈ ਇਨਕੁਆਇਰੀ ਨਹੀਂ ਕਰਾਈ ਗਈ ਚਾਹੇ ਉਨ੍ਹਾਂ ਵਿਚ ਕਿਸੇ ਨੇ ਕਿਤਨੀ ਹੀ ਹੇਰਾਫੇਰੀ ਕਿਉਂ ਨਾ ਕੀਤੀ ਹੋਵੇ। ਇਸ ਸਬੰਧ ਵਿਚ ਮੈਂ ਕੁਝ ਕੇਸ ਡਿਪਟੀ ਸ਼ਪੀਕਰ ਸਾਹਿਬ ਆਪਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ। ਪਿੰਡ ਬੜੈਚ ਵਿਚ ਇੱਕ ਕਰਮ ਸਿੰਘ ਨਾਮ ਦਾ ਆਦਮੀ ਇਲੈਕਟਿਡ ਦਿਖਾਇਆ ਹੈ। ਸਰਦਾਰ ਭੁਪਿੰਦਰ ਸਿੰਘ ਉਥੇ ਦਾ ਰਿਟਰਨਿੰਗ ਅਫਸਰ ਸੀ ਪਰ ਕਾਂਗਜ਼ਾਂ ਵਿਚ ਇਨ੍ਹਾਂ ਨੇ ਕਰਮ ਸਿੰਘ ਨੂੰ ਜਿੱਤਿਆ ਹੋਇਆ ਦਿਖਾ ਦਿੱਤਾ। ਜਦ ਕਿ ਵੋਟਾਂ ਲੋਕਾਂ ਨੇ ਪਾਈਆਂ ਕੇਹਰ ਸਿੰਘ ਨੂੰ। ਇਸ ਤੇ ਪੈਟੀਸ਼ਨ ਵੀ ਹੋਈ। ਪਰ ਹਾਲੇ ਤੱਕ ਕੋਈ ਫੈਸਲਾ ਨਹੀਂ ਸੁਣਾਇਆ ਗਿਆ ਹੈ। (ਵਿਘਨ) ਕਾਂਗਰਸ ਵਾਲਿਆਂ ਨੇ ਬਹੁਤ ਪਾਰਟੀਆਂ ਬਦਲੀਆਂ ਹਨ (ਵਿਘਨ) ਕੇ. ਪੀ. ਸਾਹਿਬ ਨੇ ਵੀ ਪਾਰਟੀ ਬਦਲੀ ਹੈ। ਇਸ ਤੇ ਸਾਨੂੰ ਕੋਈ ਇਤਰਾਜ਼ ਨਹੀਂ ਹੈ। (ਵਿਘਨ)

**ਸਰਦਾਰ ਦਰਸ਼ਨ ਸਿੰਘ ਕੇ. ਪੀ :** ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਦਲੀਪ ਸਿੰਘ ਪਾਂਧੀ :** ਸ਼ਰਹੰਦ ਦਾ ਚੇਅਰਮੈਨ ਪੰਜ ਸਾਲ ਸਰਕਾਰੀ ਜੀਪ ਵਰਤਦਾ ਰਿਹਾ ਪਰ ਉਸ ਲਈ ਉਸ ਤੋਂ ਕੋਈ ਉਗਰਾਹੀ ਨਹੀਂ ਹੋਈ। ਇਨ੍ਹਾਂ ਦਾ ਰਾਜ ਵੀ ਟੁੱਟ ਗਿਆ। ਜਨਤਾ ਸੂਝਵਾਨ ਹੋ ਗਈ ਹੈ। ਇਹ ਨਾ ਕਹੋ ਕਿ ਜਨਤਾ ਨੂੰ ਕੁਝ ਪਤਾ ਨਹੀਂ ਹੈ। ਪਾਰਲੀਮੈਂਟ ਦੀਆਂ ਚੋਣਾਂ ਵਿਚ ਇਨ੍ਹਾਂ ਦੀਆਂ ਕਾਰਾਂ ਵਰਤੀਆਂ ਗਈਆਂ। ਸੋਸਾਇਟੀਆਂ ਦੇ ਕਰਮਚਾਰੀ, ਬੀ. ਡੀ. ਓਜ਼. ਆਦਿ ਨੂੰ ਵਰਤਿਆ ਗਿਆ ਤਾਂ ਕਿ ਵੋਟਾਂ ਕਾਂਗਰਸ ਨੂੰ ਪਵਾਈਆਂ ਜਾਣ (ਵਿਘਨ)

**ਸ਼੍ਰੀ ਚਮਨ ਲਾਲ :** ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਦਲੀਪ ਸਿੰਘ ਪਾਂਧੀ :** ਇਨ੍ਹਾਂ ਨੇ ਉਸ ਵੇਲੇ ਉਨ੍ਹਾਂ ਨੂੰ ਡਰਾਇਆ ਅਤੇ ਧਮਕਾਇਆ ਹੋਇਆ ਸੀ ਕਿ ਜਿਹੜਾ ਲੁਧਿਆਣੇ ਨਹੀਂ ਜਾਏਗਾ ਉਸਨੂੰ ਸਸਪੈਂਡ ਕਰ ਦਿੱਤਾ ਜਾਏਗਾ। ਇਥੋਂ ਤੱਕ ਆਰਡਰਜ਼ ਹੋ ਗਏ ਸੀ। ਪੰਜ ਪੰਜ ਸਾਲ ਹੋ ਗਏ ਸੀ ਸਰਪੰਚ ਬਣੇ ਹੋਇਆਂ ਨੂੰ, ਪਰ ਉਨ੍ਹਾਂ ਨੇ ਕੋਈ ਮੀਟਿੰਗ

**Expunged as ordered by the Chair.

[ਸਰਦਾਰ ਦਲੀਪ ਸਿੰਘ ਪਾਂਧੀ]

ਤਕ ਨਹੀਂ ਬੁਲਾਈ ਸੀ। ਕੋਆਪਰੇਟਿਵ ਸੋਸਾਇਟੀਆਂ ਵਿਚ, ਕਮਿਊਨਿਟੀ ਡਿਵੈਲਪਮੈਂਟ ਸੈਂਟਰਜ਼ ਵਿਚ ਸਭ ਥਾਂ ਤੇ ਇਹ ਪ੍ਰਚਾਰ ਕੀਤਾ ਹੋਇਆ ਸੀ ਕਿ ਕੋਈ ਵੀ ਅਜਿਹਾ ਅਨੁਸੂਚਿਤ ਜਾਤੀ ਦਾ ਬੰਦਾ ਨਹੀਂ ਜਿਸ ਨੂੰ ਕਿ ਪਲਾਟ ਨਾ ਮਿਲਿਆ ਹੋਵੇ। ਇਸ ਬਾਰੇ ਡਿਪਟੀ ਸਪੀਕਰ ਸਾਹਿਬ, ਮੈਂ ਚੈਲੰਜ ਕਰਦਾ ਹਾਂ ਕਿ ਸਾਰੇ ਪੰਜਾਬ ਵਿਚ ਅਗਰ ਕਿਸੇ ਅਜਿਹੇ ਬੰਦੇ ਨੂੰ ਥਾਂ ਦਿੱਤੀ ਹੋਵੇ। ਇਹ ਸਿਰਫ ਕਾਗਜ਼ਾਂ ਵਿਚ ਹੀ ਦਿੱਤੇ ਹੋਏ ਹਨ। ਇਨ੍ਹਾਂ ਨੇ ਝੂਠਾ ਪਰਾਪੇਗੰਡਾ ਕੀਤਾ। ਉਸ ਐਕਟ ਵਿਚ ਪਰੋਵੀਜ਼ਨ ਹੈ ਔਰ ਇਨ੍ਹਾਂ ਨੇ ਹੋਰ ਵੀ ਉਸ ਨੂੰ ਸੱਖਤ ਬਣਾ ਦਿੱਤਾ ਅਤੇ ਇਹ ਕਰ ਦਿੱਤਾ ਕਿ ਗ੍ਰਾਮ ਪੰਚਾਇਤ ਜਿਸ ਨੂੰ ਚਾਹ ਜਿਹੜਾ ਵੀ ਗਰੀਬ ਹੋਵੇ ਉਸ ਨੂੰ ਜੋ ਸ਼ਾਮਲਾਤ-ਦੇਹ ਜ਼ਮੀਨ ਪਈ ਹੈ ਉਸ ਵਿੱਚੋਂ ਜ਼ਮੀਨ ਦੇ ਸਕਦੀ ਹੈ। ਇਨ੍ਹਾਂ ਨੇ ਕੀ ਕੀਤਾ ਇਨ੍ਹਾਂ ਨੇ ਨਾਲ ਰੂਲ 53 ਹੋਰ ਲਗਾ ਦਿੱਤਾ। ਵਿਰੋਧੀ ਪਾਰਟੀ ਦਾ ਇਕ ਵੀ ਅਜਿਹਾ ਬੰਦਾ ਨਹੀਂ ਜਿਸ ਨੂੰ ਜ਼ਮੀਨ ਮਿਲੀ ਹੋਵੇ। ਪਰ ਹੁਣ ਇਹ ਕੀਤਾ ਗਿਆ ਹੈ ਕਿ ਗ੍ਰਾਮ ਸਭਾ ਪਹਿਲਾਂ ਸਰਕਾਰ ਦੀ ਮਨਜ਼ੂਰੀ ਲਵੇ ਫਿਰ ਕਿਸੇ ਨੂੰ ਦੇਵੇ। ਮੈਂ ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੂੰ ਤੁਹਾਡੇ ਰਾਹੀਂ ਇਹ ਕਹਾਂਗਾ ਕਿ ਐਮਰਜੈਂਸੀ ਦੇ ਵੇਲੇ ਜਿੰਨੇ ਵੀ ਅਜਿਹੇ ਗਲਤ ਕਾਨੂੰਨ ਬਣੇ ਸਨ ਉਨ੍ਹਾਂ ਵਿਚ ਔਰ ਗ੍ਰਾਮ ਪੰਚਾਇਤ ਦੇ ਕਾਨੂੰਨਾਂ ਵਿਚ ਜਮਹੂਰੀਅਤ ਲਿਆਉਣ ਵਾਸਤੇ ਹੋਰ ਸੁਧਾਰ ਕਰਨ ਚਾਹੀਦੇ ਹਨ। ਇਨ੍ਹਾਂ ਵੇਲੇ ਕਿਸੇ ਗਰੀਬ ਨੂੰ ਕੋਈ ਪਲਾਟ ਨਹੀਂ ਮਿਲਿਆ। ਹੁਣ ਹਾਊਸਿੰਗ ਬੋਰਡ ਲਈ ਡੇਢ ਕਰੋੜ ਰੁਪਿਆ ਰੱਖਿਆ ਗਿਆ ਹੈ। ਅੱਗੇ ਨੂੰ ਹੋਰ ਇਸ ਕੰਮ ਲਈ ਰੁਪਿਆ ਰਖਾਂਗੇ। ਇਸ ਨਾਲ ਗਰੀਬਾਂ ਦਾ ਸੁਧਾਰ ਕਰਨਾ ਚਾਹੀਦਾ ਹੈ। ਡਿਵੈਲਪਮੈਂਟ ਡਿਪਾਰਟਮੈਂਟ ਵਿਚ ਕੁਰਪਸ਼ਨ ਨੂੰ ਰੋਕਣ ਦੇ ਯਤਨ ਹੋ ਰਹੇ ਹਨ। ਲੋਕਾਂ ਨੂੰ ਰਾਈਟ ਹੈ ਕਿ ਉਹ ਹਾਈ ਕੋਰਟ ਵਿਚ ਜਾ ਸਕਣ ਜਾਂ ਸੁਪਰੀਮ ਕੋਰਟ ਵਿਚ ਜਾ ਸਕਣ। ਹਰ ਆਦਮੀ ਨੂੰ ਇਨਸਾਫ ਮਿਲਣਾ ਚਾਹੀਦਾ ਹੈ ਚਾਹੇ ਉਹ ਕਿਸੇ ਵੀ ਪਾਰਟੀ ਨਾਲ ਸਬੰਧ ਰੱਖਦਾ ਹੋਵੇ।

ਰੂਰਲ ਇੰਟੈਗਰੇਟਿਡ ਡਿਵੈਲਪਮੈਂਟ ਪਰੋਗਰਾਮ ਦੇ ਸਬੰਧ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਕੁਝ ਸੁਝਾਵ ਦੇਣਾ ਚਾਹੁੰਦਾ ਹਾਂ। ਪਿੰਡਾਂ ਦੀਆਂ ਫਿਰਨੀਆਂ ਔਰ ਨਾਲੀਆਂ ਪੱਕੀਆਂ ਹੋਣੀਆਂ ਚਾਹੀਦੀਆਂ ਹਨ ਔਰ ਬਾਅਦ ਵਿਚ ਇਨ੍ਹਾਂ ਦੇ ਦੇਖ ਭਾਲ ਲਈ ਪਰਬੰਧ ਹੋਣਾ ਚਾਹੀਦਾ ਹੈ। ਪਿੰਡਾਂ ਵਿਚ ਇੰਡਸਟਰੀ ਲਗਾਉਣੀ ਚਾਹੀਦੀ ਹੈ। ਉਥੇ ਸ਼ੈਲਰ ਲਗਾਉਣੇ ਚਾਹੀਦੇ ਹਨ। ਖੰਡਸਾਰੀ ਦੇ ਯੂਨਿਟਸ ਵੀ ਬਹੁਤ ਘੱਟ ਹਨ, ਇਹ ਵੀ ਉਥੇ ਪਿੰਡਾਂ ਵਿਚ ਲਗਾਉਣੇ ਚਾਹੀਦੇ ਹਨ। ਡਿਵੈਲਪਮੈਂਟ ਦਾ ਮਹਿਕਮਾ ਜੋ ਪਿੰਡਾਂ ਵਿਚ ਕੰਮ ਕਰਦਾ ਹੈ ਉਸ ਵਿਚ ਪਿੰਡ ਦੀ ਕੁਝ ਹੱਦ ਤਕ ਲੇਬਰ ਵੀ ਐਡਜਸਟ ਹੋ ਸਕਦੀ ਹੈ। ਉਥੇ ਪਿੰਡਾਂ ਵਿਚ ਪਰਾਸੈਸਿੰਗ ਯੂਨਿਟਸ ਲਗਾਉਣੇ ਚਾਹੀਦੇ ਹਨ। ਦਾਲ ਪੀਸਣ ਲਈ, ਹਲਦੀ ਪੀਸਣ ਲਈ ਉਥੇ ਪਿੰਡਾਂ ਵਿਚ ਪਰਾਸੈਸਿੰਗ ਯੂਨਿਟਸ ਲਗਾਉਣੇ ਚਾਹੀਦੇ ਹਨ। ਇਸੇ ਤਰ੍ਹਾਂ ਹੀ ਡੇਅਰੀ ਡਿਵੈਲਪਮੈਂਟ ਲਈ ਉਥੇ ਪਿੰਡਾਂ ਵਿਚ ਲੋੜੀਂਦਾ ਪਰਬੰਧ ਕਰਨਾ ਚਾਹੀਦਾ ਹੈ। ਜੋ ਪਿੰਡਾਂ ਵਾਲਿਆਂ ਦਾ ਮਾਲ ਇਸ ਬਾਰੇ ਵਿਕਣਾ ਹੈ ਉਸ ਸਬੰਧ ਵਿਚ ਉਨ੍ਹਾਂ ਨੂੰ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ। ਕੋਆਪਰੇਟਿਵ ਚਿਲਿੰਗ ਸੈਂਟਰਜ਼ ਉਥੇ ਪਿੰਡਾਂ ਵਿਚ ਹੋਣੇ ਚਾਹੀਦੇ ਹਨ। ਇਸ ਵੇਲੇ ਸਿਰਫ ਚੰਡੀਗੜ੍ਹ ਵਿਚ ਹੀ ਇਹ ਚਿਲਿੰਗ ਸੈਂਟਰ ਹੈ। ਇਸ ਚੀਜ਼ ਬਾਰੇ ਸਾਰੇ ਪੰਜਾਬ ਵਿਚ ਸਰਵੇ ਕਰਾਕੇ ਜਿਥੇ ਫੋਕਲ ਪੁਆਇੰਟਸ ਬਣਦੇ ਹਨ ਉਥੇ ਇਹ ਚਿਲਿੰਗ ਸੈਂਟਰਜ਼ ਖੋਲ੍ਹਣੇ ਚਾਹੀਦੇ ਹਨ। ਜਿਸ ਪੇਸ਼ੇ ਨਾਲ ਪਿੰਡਾਂ ਦੇ ਲੋਕ ਸਬੰਧਤ ਹਨ ਉਨ੍ਹਾਂ ਪੇਸ਼ਿਆਂ ਨੂੰ ਫਰੋਗ ਦੇਣਾ ਚਾਹੀਦਾ ਹੈ। ਐੱਗ ਪਾਊਡਰ ਵੀ ਇਸ ਵੇਲੇ ਚੰਡੀਗੜ੍ਹ ਵਿੱਚ ਹੈ। ਇਸ ਲਈ ਹੋਰ ਜਗ੍ਹਾ ਪਿੰਡਾਂ ਵਿਚ ਇਹਦੇ ਲਈ ਐੱਗ ਪਾਊਡਰ ਬਣਾਉਣ ਲਈ ਯੂਨਿਟਸ ਲਗਾਉਣੇ ਚਾਹੀਦੇ ਹਨ (ਘੰਟੀ) ਮੈਂ ਸਿਰਫ ਥੋੜਾ ਜਿਹਾ ਸਮਾਂ ਹੀ ਹੋਰ ਲਵਾਂਗਾ ਜੀ। ਪਿੱਗਰੀ ਇਸ ਵੇਲੇ ਖਰੜ ਵਿਚ ਹੈ। ਇਹ ਵੀ ਹੋਰ ਪਿੰਡਾਂ ਵਿਚ ਲੱਗ ਸਕਦੀ ਹੈ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਬਹੁਤ ਕਿਸਮ ਦੀਆਂ ਗੱਲਾਂ ਵਿਚ ਸੁਧਾਰ ਕਰਨ ਦੀ ਲੋੜ ਹੈ। ਇਸ ਮੌਜੂਦਾ ਸਰਕਾਰ ਨੂੰ ਉਹ ਸੁਧਾਰ ਕਰਨੇ ਚਾਹੀਦੇ ਹਨ। ਬਹੁਤ

ਕੁਝ ਇਹ ਅੱਗੇ ਹੀ ਕਰ ਰਹੀ ਹੈ। ਪੰਚਾਇਤ ਸੈਕਟਰੀਜ਼ ਨੂੰ ਸਹੂਲਤਾਂ ਦੇ ਰਹੇ ਹਨ। ਵੀਕਰ ਸੈਕਸ਼ਨ ਨੂੰ ਸਹੂਲਤਾਂ ਦੇ ਰਹੇ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ 20 ਸਾਲਾਂ ਵਿਚ, ਪਿਛਲੇ ਰਾਜ ਵਿਚ ਔਰ ਖਾਸ ਕਰਕੇ ਐਮਰਜੈਂਸੀ ਵੇਲੇ ਦੀਆਂ ਜੋ ਜ਼ਿਆਦਤੀਆਂ ਹੋਈਆਂ ਉਨ੍ਹਾਂ ਵਿਚ ਸੁਧਾਰ ਲਿਆਉਣਾ ਚਾਹੀਦਾ ਹੈ। ਡਿਵੈਲਪਮੈਂਟ ਦੇ ਮਹਿਕਮੇ ਵਿਚ ਔਰ ਕੋਆਪਰੇਟਿਵ ਦੇ ਮਹਿਕਮੇ ਵਿਚ ਜੋ ਜੋ ਜ਼ਿਆਦਤੀਆਂ ਹੋਈਆਂ ਹਨ ਉਨ੍ਹਾਂ ਵਲ ਧਿਆਨ ਦੇਣਾ ਚਾਹੀਦਾ ਹੈ। ਕਈ ਏ. ਆਰ., ਡੀ. ਆਰ. ਨੂੰ ਹੱਥ ਪਾਇਆ ਗਿਆ ਹੈ ਪਰ ਅਪਰੋਚਾਂ ਹੋ ਰਹੀਆਂ ਹਨ। ਡੈਮੋਕ੍ਰੇਸੀ ਦਾ ਵਕਤ ਹੈ ਅਪਰੋਚ ਕਿਸੇ ਨਾ ਕਿਸੇ ਪਾਸਿਉਂ ਆ ਜਾਂਦੀ ਹੈ। ਇਨ੍ਹਾਂ ਨੂੰ ਤੋਰ ਦੇਣਾ ਚਾਹੀਦਾ ਹੈ। ਰਿਟਾਇਰਮੈਂਟ ਦੀ ਪਰੋਵੀਜ਼ਨ ਹੋ ਗਈ ਹੈ। ਹਾਈ ਕੋਰਟ ਨੇ ਕਹਿ ਦਿੱਤਾ ਹੈ ਕਿ ਜਿਸ ਨੂੰ ਮਰਜ਼ੀ ਹਟਾ ਦਿਉ। ਮੌਜੂਦਾ ਸਰਕਾਰ ਨੇ ਫੈਸਲਾ ਕਰ ਦਿੱਤਾ ਹੈ ਕਿ 20 ਸਾਲ ਦੀ ਸਰਵਿਸ ਵਾਲਾ ਰਿਟਾਇਰਮੈਂਟ ਲੈ ਸਕਦਾ ਹੈ। ਇਸ ਲਈ ਇਨ੍ਹਾਂ ਮਹਿਕਮਿਆਂ ਵਿਚ ਸੁਧਾਰ ਲਿਆਉਣਾ ਚਾਹੀਦਾ ਹੈ। ਗ੍ਰਾਮ ਸੇਵਕਾ ਦੇ ਸੈਂਟਰਜ਼ ਹਨ। ਸਰਦਾਰ ਆਤਮਾ ਸਿੰਘ ਜੀ ਨੇ, ਵਜ਼ੀਰ ਸਾਹਿਬ ਨੇ ਬਹੁਤ ਦੌਰੇ ਕੀਤੇ ਹਨ। ਉਥੇ ਸਾਰਾ ਕੰਮ ਕਾਜ ਜਾਹਲੀ ਹੋ ਰਿਹਾ ਹੈ। ਪਿੰਡ ਪਿੰਡ ਜਾਕੇ ਇਨ੍ਹਾਂ ਵਜ਼ੀਰ ਸਾਹਿਬ ਨੇ ਸੁਧਾਰ ਕਰਨ ਦੀ ਕੋਸ਼ਿਸ਼ ਕੀਤੀ ਹੈ। ਸਾਰੇ ਪੰਜਾਬ ਨੂੰ ਪਰਗਨਿਆ ਵਿਚ, ਸਬ-ਤਹਿਸੀਲਾਂ ਵਿਚ, ਫੋਕਲ ਪੁਆਇੰਟਸ ਵਿਚ ਬਦਲ ਲੈਣਾ ਚਾਹੀਦਾ ਹੈ। ਪਿੰਡਾਂ ਨਾਲ ਜੋ ਸਬੰਧਤ ਅਫਸਰ ਹਨ ਭਾਵੇਂ ਉਹ ਸਹਿਕਾਰੀ ਇਨਸਪੈਕਟਰ ਹਨ, ਪਟਵਾਰੀ ਹਨ ਜਾਂ ਕਾਨੂੰਨਗੋ ਹਨ, ਉਨ੍ਹਾਂ ਦੇ ਰੈਜ਼ੀਡੈਂਸੀਅਲ ਕੰਪਲੈਕਸ ਬਣਾਏ ਜਾਣੇ ਚਾਹੀਦੇ ਹਨ ਤਾਕਿ ਜਦ ਪਿੰਡ ਦੇ ਲੋਕਾਂ ਨੇ ਉਨ੍ਹਾਂ ਨੂੰ ਮਿਲਣ ਜਾਣਾ ਹੋਵੇ ਤਾਂ ਉਨ੍ਹਾਂ ਲੋਕਾਂ ਨੂੰ ਹੈਰਾਨ ਨਾ ਹੋਣਾ ਪਵੇ ਅਤੇ ਉਹ ਉਥੇ ਉਨ੍ਹਾਂ ਨੂੰ ਆਸਾਨੀ ਨਾਲ ਮਿਲ ਸਕਣ। ਸਾਰੇ ਬਲਾਕ ਰੀਆਰਗੇਨਾਈਜ਼ ਕਰਨੇ ਚਾਹੀਦੇ ਹਨ। ਪੰਜਾਬ ਵਿਚ 116 ਬਲਾਕ ਹਨ ਪਰ ਪਹਿਲੇ ਵਜ਼ੀਰ ਸਾਹਿਬ ਨੇ ਗੈਰ-ਕਾਨੂੰਨੀ ਤਰੀਕੇ ਨਾਲ 117 ਵਾਂ ਬਲਾਕ ਵੀ ਖੋਲ੍ਹ ਦਿੱਤਾ ਸੀ। ਉਹ ਬਲਾਕ ਕਾਗਜ਼ਾਂ ਵਿਚ ਨਹੀਂ ਸੀ ਅਤੇ ਇਸ ਤਰ੍ਹਾਂ ਪੈਸਾ ਸਕੀਮਾਂ ਵਾਸਤੇ 117 ਬਲਾਕਾਂ ਵਿਚ ਵੰਡ ਲੈਂਦੇ ਸੀ। ਇਸ ਲਈ ਮੈਂ ਸੁਜੈਸ਼ਨ ਦਿੱਤੀ ਹੈ ਕਿ ਸਾਰੇ ਬਲਾਕਾਂ ਨੂੰ ਰੀਆਰਗੇਨਾਈਜ਼ ਕਰੋ। ਇਸ ਪਾਸੇ ਸੁਧਾਰ ਕਰੋ ਅਤੇ ਜਿੱਥੇ ਜਿੱਥੇ ਬਲਾਕ ਖੋਲ੍ਹ ਸਕਦੇ ਹੋਈਏ ਉਥੇ ਹੋਰ ਬਲਾਕ ਬਣਾ ਦਿਓ ਤਾਕਿ ਸਹੀ ਤਰ੍ਹਾਂ ਡੀਵੈਲਪਮੈਂਟ ਹੋ ਸਕੇ ਅਤੇ ਸਰਕਾਰ ਵਲੋਂ ਦਿੱਤੀਆਂ ਜਾ ਰਹੀਆਂ ਸਹੂਲਤਾਂ ਲੋਕਾਂ ਤੱਕ ਛੇਤੀ ਪਹੁੰਚਾ ਸਕੀਏ।

**Mr. Deputy Speaker** : Please try to wind up.

**ਸਰਦਾਰ ਦਲੀਪ ਸਿੰਘ ਪਾਂਧੀ** : ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ 34 ਬਲਾਕਾਂ ਦੀਆਂ ਗੱਡੀਆਂ ਖੜੀਆਂ ਹਨ। ਪੈਸੇ ਨਹੀਂ ਹਨ, ਕੋਸ਼ਿਸ਼ ਕਰਾਂਗੇ ਫਿਰ ਹੋਰ ਗੱਡੀਆਂ ਆਉਣਗੀਆਂ। 34 ਗੱਡੀਆਂ ਖਰਾਬ ਹਨ। ਡੀ. ਡੀ. ਪੀ. ਓ. ਕੋਲ ਟੈਲੀਫੋਨ ਨਹੀਂ, ਜੀਪ ਨਹੀਂ, ਉਹ 7-7 ਦਿਨ ਬੀ. ਡੀ. ਓਜ਼. ਦੀਆਂ ਗੱਡੀਆਂ ਮੰਗਕੇ ਲਿਆਉਂਦਾ ਹੈ। ਸਰਕਾਰੀ ਗੱਡੀਆਂ ਵਿਚ ਗਲਤ ਇਸਤੇਮਾਲ ਹੁੰਦਾ ਹੈ। ਵਜ਼ੀਰ ਸਾਹਿਬ ਨੂੰ ਇਸ ਪਾਸੇ ਸੁਧਾਰ ਕਰਨਾ ਚਾਹੀਦਾ ਹੈ। ਲਾਗ ਬੁਕਸ ਹੋਣੀਆਂ ਚਾਹੀਦੀਆਂ ਹਨ। ਉਨ੍ਹਾਂ ਦੀ ਠੀਕ ਚੈਕਿੰਗ ਹੋਣੀ ਚਾਹੀਦੀ ਹੈ ਕਿ ਉਹ ਕਦੋਂ ਕਿੱਥੇ ਗਿਆ। ਇਹ ਨਹੀਂ ਹੋਣਾ ਚਾਹੀਦਾ ਕਿ ਏ. ਆਰ. ਮਰਜ਼ੀ ਨਾਲ ਭਾਵੇਂ ਚੰਡੀਗੜ੍ਹ ਫਿਰਦਾ ਰਹੇ ਅਤੇ ਜਾਂ ਲੁਧਿਆਣੇ ਫਿਰਦਾ ਰਹੇ। ਪਰਾਪਰ ਚੈਕਿੰਗ ਹੋਣੀ ਚਾਹੀਦੀ ਹੈ। ਮੈਂ ਬੇਨਤੀ ਕਰਾਂਗਾ ਕਿ ਇਸ ਵਿਚ ਕਾਫੀ ਸੁਧਾਰ ਕਰਨ ਦੀ ਲੋੜ ਹੈ। ਜਿਹੜੇ ਪੁਰਾਣੇ ਘਾਗ ਬੈਠੇ ਹਨ ਉਹ ਸ਼ੈਲਟਰ ਲੈਂਦੇ ਪਏ ਹਨ, ਉਨ੍ਹਾਂ ਨੂੰ ਸੋਧਣਾ ਚਾਹੀਦਾ ਹੈ। ਹਾਲਾਂ ਚਾਰ ਸਾਲ ਹੋਰ ਰਹਿੰਦੇ ਹਨ ਅਤੇ ਅਜੇ ਬਹੁਤ ਕੁਝ ਬਾਕੀ ਕਰਨ ਵਾਲਾ ਰਹਿੰਦਾ ਹੈ। (ਵਿਘਨ) ਸਾਡੇ ਵਜ਼ੀਰਾਂ ਨੇ ਆਨੰਦਪੁਰ ਸਾਹਿਬ ਜਾ ਕੇ ਸਹੁੰ ਖਾਧੀ ਕਿ ਅਸੀਂ ਕੁਰੱਪਸ਼ਨ ਦੇ ਖਿਲਾਫ ਲੜਾਂਗੇ। (ਵਿਘਨ) ਗੁਰੂ

[ਸਰਦਾਰ ਦਲੀਪ ਸਿੰਘ ਪਾਂਧੀ]

ਗੋਬਿੰਦ ਸਿੰਘ ਜੀ ਨੇ ਮਸੰਦਾਂ ਨੂੰ ਸਾੜਿਆ ਸੀ। ਇਸ ਤਰ੍ਹਾਂ ਇਨ੍ਹਾਂ ਨੂੰ ਵੀ ਠੀਕ ਕਰਨਾ ਪਵੇਗਾ। ਇਹ ਕਾਂਗਰਸੀ ਵਿਚਾਰੇ (ਵਿਘਨ)

**Mr. Deputy Speaker :** Please wind up.

**ਸਰਦਾਰ ਦਲੀਪ ਸਿੰਘ ਪਾਂਧੀ :** ਸ਼ਾਹ ਕਮਿਸ਼ਨ ਬੈਠਾ ਹੋਇਆ ਹੈ। ਜਸਟਿਸ ਗੁਰਦੇਵ ਸਿੰਘ ਬੈਠਾ ਹੋਇਆ ਹੈ। ਬੰਸੀ ਲਾਲ ਦੇ ਖਿਲਾਫ ਕਮਿਸ਼ਨ ਬੈਠਾ ਹੈ। (ਵਿਘਨ)

**ਸਰਦਾਰ ਬੇਅੰਤ ਸਿੰਘ :** ** ** **

**Mr. Deputy Speaker :** I am sorry. This is no point of order.

**ਸਰਦਾਰ ਦਲੀਪ ਸਿੰਘ ਪਾਂਧੀ :** ਮੈਂ ਰੈਲੇਵੈਂਟ ਬੋਲ ਰਿਹਾ ਹਾਂ। ਮੈਂ ਕੋਆਪਰੇਸ਼ਨ ਅਤੇ ਕਮਿਊਨਿਟੀ ਡਿਵੈਲਪਮੈਂਟ ਦੀਆਂ ਡੀਮਾਂਡਜ਼ ਤੇ ਬੋਲ ਰਿਹਾ ਹਾਂ। ਕੁਰੱਪਸ਼ਨ ਦੀ ਗੱਲ ਕੀਤੀ ਹੈ। (ਵਿਘਨ) ਅਸੀਂ ਹੁਣ ਇਸ਼ ਨੂੰ ਸੋਧਾਂਗੇ, ਇਹ ਸਾਨੂੰ ਸਹਿਯੋਗ ਦੇਣ। ਅਸੀਂ ਕੋਈ ਕੁਰੱਪਸ਼ਨ ਨਹੀਂ ਕਰ ਰਹੇ, ਅਸੀ ਤਾਂ ਵਜ਼ੀਰ ਸ਼ਾਹਿਬ ਨੂੰ ਕਹਿੰਦੇ ਹਾਂ ਕਿ ਤੁਸੀਂ ਸੁਧਾਰ ਕਰੋ। ਇਹ ਆਪਣੇ ਰਾਜ ਸਮੇਂ ਬੋਲਦੇ ਨਹੀਂ ਸੀ ਹੁੰਦੇ। ਇਹ ਉਦੋਂ ਸੰਜੇ ਗਾਂਧੀ ਅਤੇ ਇੰਦਰਾ ਗਾਂਧੀ ਦੀ ਜੈ ਬੋਲੋ ਕਹਿੰਦੇ ਸੀ। (ਵਿਘਨ) ਅਸੀਂ ਇਨ੍ਹਾਂ ਨੂੰ ਆਜ਼ਾਦੀ ਦਿੱਤੀ ਹੈ। ਸ੍ਰੀ ਚੰਦਰ ਸ਼ੇਖਰ ਅੱਛੇ ਪ੍ਰੋਗਰਾਮ ਦੇ ਰਹੇ ਹਨ। ਇਨ੍ਹਾਂ ਨੂੰ ਸਾਨੂੰ ਸਹਿਯੋਗ ਦੇਣਾ ਚਾਹੀਦਾ ਹੈ। ਅਸੀਂ ਇਨ੍ਹਾਂ ਨੂੰ ਆਜ਼ਾਦੀ ਦਿੱਤੀ ਹੈ ਹੁਣ ਇਹ ਜੋ ਕੁਝ ਕਹਿਣਾ ਚਾਹੁੰਦੇ ਹਨ, ਕਹਿ ਲੈਣ। (ਵਿਘਨ)

**ਸਰਦਾਰ ਬੇਅੰਤ ਸਿੰਘ :** ** ** **

**Mr. Deputy Speaker :** This is no point of order.

**ਸਰਦਾਰ ਦਲੀਪ ਸਿੰਘ ਪਾਂਧੀ :** ਐਮਰਜੈਂਸੀ ਦੇ ਵਿਚ ਕਿਸੇ ਨੂੰ ਬੋਲਣ ਦਾ ਹੱਕ ਨਹੀਂ ਸੀ। ਐਨਾ ਗਲਤ ਪ੍ਰਾਪੇਗੰਡਾ ਹੁੰਦਾ ਸੀ ਜਿਸ ਦਾ ਕੋਈ ਹਿਸਾਬ ਨਹੀਂ ਸੀ। ਸੰਜੇ ਗਾਂਧੀ ਦੇ ਬਾਰੇ ਬਹੁਤ ਸਾਰੀਆਂ ਇਲਲੀਗਲ ਕਿਤਾਬਾਂ ਛਪੀਆਂ। ਵੀਹ ਪੁਆਇੰਟ ਪ੍ਰੋਗਰਾਮ ਸਰਕਾਰ ਦਾ ਸੀ ਅਤੇ ਪੰਜ ਪੁਆਇੰਟ ਪ੍ਰੋਗਰਾਮ ਸੰਜੇ ਗਾਂਧੀ ਦਾ ਵਿਚ ਐਡ ਕਰ ਦਿੱਤਾ।

**Mr. Deputy Speaker :** Please wind up.

**ਸਰਦਾਰ ਦਲੀਪ ਸਿੰਘ ਪਾਂਧੀ :** ਡਿਪਟੀ ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਐਮਰਜੈਂਸੀ ਦੇ ਦੌਰਾਨ ਕਿਸ਼ ਤਰ੍ਹਾਂ ਉਪਰੇਸ਼ਨ ਹੋਏ। ਡੀ. ਆਰ. ਪਟਿਆਲਾ ਨੇ ਇਕ ਸ਼ਡਿਊਲਡ ਕਾਸਟ ਆਦਮੀ ਜਿਸ ਦਾ ਨਾਮ ਚਾਨਣ ਰਾਮ ਹੈ, ਨੂੰ ਰਾਜਪੁਰੇ ਲਿਆਕੇ ਉਸ ਦਾ ਉਪਰੇਸ਼ਨ ਕੀਤਾ। (ਵਿਘਨ)

**ਮਾਸਟਰ ਚੰਦ ਸਿੰਘ :** ** ** **

**Mr. Deputy Speaker :** This is no point of order.

---

**Expunged as ordered by the Chair.

**ਸਰਦਾਰ ਦਲੀਪ ਸਿੰਘ ਪਾਂਧੀ** : ਇਸ ਦੌਰਾਨ ਫੈਮਿਲੀ ਪਲਾਨਿੰਗ ਦਾ ਜਿਹੜਾ ਪ੍ਰੋਗਰਾਮ ਚੱਲਿਆ ਉਸ ਦੇ ਬਾਰੇ ਮੈਂ ਡਾਂਗ ਸਾਹਿਬ ਦਾ ਬਿਆਨ ਪੜ੍ਹ ਦਿੰਦਾ ਹਾਂ ਜਿਹੜਾ ਉਨ੍ਹਾਂ ਨੇ 7 ਅਪਰੈਲ, 1977 ਨੂੰ ਸਦਨ ਵਿਚ ਦਿੱਤਾ ਸੀ। ਉਨ੍ਹਾਂ ਨੇ ਕਿਹਾ ਕਿ ਐਮਰਜੈਂਸੀ ਤੋਂ ਪਹਿਲਾਂ 20 ਨੁਕਾਤੀ ਪ੍ਰੋਗਰਾਮ ਆਇਆ ਅਤੇ ਉਸ ਦੇ ਬਾਅਦ 5 ਨੁਕਾਤੀ ਪ੍ਰੋਗਰਾਮ ਆਇਆ। ਇਸ 5 ਨੁਕਾਤੀ ਪ੍ਰੋਗਰਾਮ ਵਿਚੋਂ ਸਿਰਫ 1 ਨੁਕਾਤੀ ਪ੍ਰੋਗਰਾਮ ਪੂਰੀ ਤਰ੍ਹਾਂ ਅਮਲ ਵਿਚ ਆਇਆ। ਇਸ ਤਰ੍ਹਾਂ ਫੈਮਿਲੀ ਪਲਾਨਿੰਗ ਹੁੰਦੀ ਰਹੀ ਹੈ। (ਵਿਘਨ) ਇਸ ਤਰ੍ਹਾਂ ਹੁਣ ਨਹੀਂ ਹੋਣ ਦਿੱਤਾ। (ਵਿਘਨ) ਅਸੀਂ ਆਪਣੀ ਸਰਕਾਰ ਨੂੰ ਕਹਿ ਰਹੇ ਹਾਂ ਕਿ ਲੋਕਾਂ ਦਾ ਸੁਧਾਰ ਕਰੋ। ਜਿਨ੍ਹਾਂ ਲੋਕਾਂ ਨੇ ਕੁਰੱਪਸ਼ਨ ਕੀਤੀ ਹੈ ਉਨ੍ਹਾਂ ਦੇ ਖਿਲਾਫ ਇਨਕੁਆਇਰੀ ਕਰੋ ਅਤੇ ਇਨ੍ਹਾਂ ਮਹਿਕਮਿਆਂ ਦੇ ਰਾਹੀਂ ਲੋਕਾਂ ਨੂੰ ਇਨਸਾਫ ਦਿਓ। ਇਨ੍ਹਾਂ ਲੋਕਾਂ ਨੇ (ਕਾਂਗਰਸ ਵੱਲ ਇਸ਼ਾਰਾ) ਹੋਰ ਲੋਕਾਂ ਦੇ ਖਿਲਾਫ ਝੂਠੇ ਇਲਜ਼ਾਮ ਲਗਾਏ, ਪੋਲੀਟੀਕਲ ਤੌਰ ਤੇ ਅਜਿਹੇ ਕੰਮ ਕੀਤੇ। (ਵਿਘਨ) ਇਹ ਤਾਂ ਉਸ ਤਰ੍ਹਾਂ ਹੋਈ ਕਿ ਰੋਮ ਸੜ ਰਿਹਾ ਸੀ ਅਤੇ ਨੀਰੂ ਬੰਸੀ ਵਜਾ ਰਿਹਾ ਸੀ। (ਵਿਘਨ) ਮੈਂ ਕਹਾਂਗਾ ਕਿ ਇਨ੍ਹਾਂ ਦੋਹਾਂ ਮੰਗਾਂ ਨੂੰ ਸਰਵਸੰਮਤੀ ਨਾਲ ਪਾਸ ਕਰ ਦੇਣਾ ਚਾਹੀਦਾ ਹੈ।

**ਕਾਮਰੇਡ ਸੰਪੂਰਣ ਸਿੰਘ ਧੌਲਾ** (ਧਨੌਲਾ) : ਡਿਪਟੀ ਸਪੀਕਰ ਸਾਹਿਬ, ਕੋਆਪ੍ਰੇਸ਼ਨ ਮਹਿਕਮੇ ਦੇ ਬਾਰੇ ਅੱਜ ਮਦ ਸਾਡੇ ਸਾਹਮਣੇ ਹੈ। ਕਦੇ ਸਮਾਂ ਸੀ ਜਦੋਂ ਇਹ ਕੋਆਪ੍ਰੇਸ਼ਨ ਦਾ ਮਹਿਕਮਾ ਕਾਇਮ ਹੋਇਆ (ਵਿਘਨ)। ਅੱਜ ਇਹ ਕੁਰੱਪਸ਼ਨ ਦਾ ਮਹਿਕਮਾ ਬਣਾ ਦਿੱਤਾ ਹੈ। ਪਹਿਲੇ ਪਹਿਲ ਜਦੋਂ ਇਹ ਮਹਿਕਮਾ ਸ਼ੁਰੂ ਹੋਇਆ ਤਾਂ ਉਸ ਵੇਲੇ ਇਸ ਦਾ ਮਕਸਦ ਸੀ ਕਿ ਸ਼ਾਹੂਕਾਰ ਦੇ ਪੰਜੇ ਵਿਚੋਂ ਗਰੀਬ ਕਿਸਾਨ ਨੂੰ ਬਚਾਇਆ ਜਾਵੇ। ਉਸ ਵੇਲੇ ਇਸ ਨੂੰ ਅਗਾਮੀ ਤਹਿਰੀਕ ਗਿਣਿਆ ਜਾਂਦਾ ਸੀ ਪਰ ਹੁਣ ਇਸ ਤਹਿਰੀਕ ਨੇ ਇਸ ਤਰ੍ਹਾਂ ਦਾ ਰੂਪ ਧਾਰਨ ਕੀਤਾ ਹੈ ਜਿਸ ਤਰ੍ਹਾਂ ਅਫੀਮ ਦੇ ਠੇਕੇ ਬੰਦ ਹੋਣ ਤੋਂ ਸਮਗਲਰ ਪੈਦਾ ਹੋ ਗਏ। ਇਸੇ ਤਰ੍ਹਾਂ ਕੋਆਪ੍ਰੇਸ਼ਨ ਦੇ ਮਹਿਕਮੇ ਦੇ ਕਾਇਮ ਹੋਣ ਨਾਲ ਕੁਰੱਪਟ ਆਦਮੀ ਪੈਦਾ ਹੋ ਗਏ ਹਨ। ਇਸ ਕੁਰੱਪਸ਼ਨ ਦਾ ਇਥੇ ਜ਼ਿਕਰ ਸਾਥੀਆਂ ਵੱਲੋਂ ਕੀਤਾ ਗਿਆ ਹੈ। ਪਹਿਲੇ ਇਹ ਆਗਾਮੀ ਤਹਿਰੀਕ ਸੀ ਅਤੇ ਇਸ ਨੂੰ ਬੜਾ ਸਤਕਾਰਿਆ ਜਾਂਦਾ ਸੀ ਪਰ ਡਿਪਟੀ ਸਪੀਕਰ ਸਾਹਿਬ, ਪਿਛਲੀ ਸਰਕਾਰ ਦੇ ਦੌਰਾਨ ਇਸ ਪੰਜਾਬ ਦੇ ਸੂਬੇ ਵਿਚ 50 ਕਰੋੜ ਰੁਪਏ ਦਾ ਗਬਨ ਹੋਇਆ ਹੈ। ਜਿਸ ਦਾ ਰਿਪੋਰਟ ਵਿਚ ਦੱਸਿਆ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਸੰਗਰੂਰ ਜ਼ਿਲ੍ਹੇ ਦੀ ਗੱਲ ਦੱਸਦਾ ਹਾਂ। ਉਥੇ ਬਾਰੇ ਦੱਸਿਆ ਗਿਆ ਸੀ ਕਿ 70 ਲੱਖ ਦਾ ਗਬਨ ਹੋਇਆ। ਸ਼ਿਕਾਇਤ ਕਮੇਟੀ ਦੀ ਮੀਟਿੰਗ ਵਿਚ ਅਸੀਂ ਇਤਰਾਜ਼ ਕੀਤਾ ਕਿ ਇਹ ਅੰਕੜੇ ਗਲਤ ਹਨ। ਫਿਰ ਪੂਰੇ ਅੰਕੜੇ ਲਿਆਂਦੇ ਗਏ ਤਾਂ ਪਤਾ ਲੱਗਾ ਕਿ ਉਸ ਜ਼ਿਲ੍ਹੇ ਵਿਚ 3 ਕਰੋੜ ਦਾ ਗਬਨ ਹੈ। ਡਿਪਟੀ ਸਪੀਕਰ ਸਾਹਿਬ, ਮੇਰੇ ਸਾਥੀ ਨੇ ਕਿਹਾ ਕਿ ਖਜ਼ਾਨਚੀ ਅਮੀਰ ਬਣ ਗਏ, ਪ੍ਰੈਜ਼ੀਡੈਂਟ ਅਮੀਰ ਬਣ ਗਏ ਪਰ ਮੈਂ ਕਹਿੰਦਾ ਹਾਂ ਕਿ ਉਸ ਵਿਚੋਂ ਨਾ ਖਜ਼ਾਨਚੀ ਅਤੇ ਨਾ ਮੈਂਬਰ ਦੇ ਹੱਥ ਵਿਚ ਕੁਝ ਆਇਆ ਹੈ ਉਹ ਸਾਰੇ ਦਾ ਸਾਰਾ ਗਬਨ ਇਨਸਪੈਕਟਰ ਦੇ ਰਾਹੀਂ, ਏ. ਆਰ. ਦੇ ਰਾਹੀਂ ਡੀ. ਆਰ. ਦੇ ਰਾਹੀਂ ਹੋਇਆ। ਉਸ ਵੇਲੇ ਜਿਹੜਾ ਰਜਿਸਟਰਾਰ ਸੀ ਉਸ ਦੀ ਚਰਚਾ ਐਨੀ ਮਾੜੀ ਸੀ ਅਤੇ ਉਸ ਬਾਰੇ ਤੁਹਾਨੂੰ ਪਿਛਲੇ ਸਾਲ ਪਤਾ ਲੱਗ ਗਿਆ ਸੀ। ਉਨ੍ਹਾਂ ਦੇ ਖਿਲਾਫ ਕਿੰਨੇ ਕੁਰੱਪਸ਼ਨ ਦੇ ਕੇਸ ਰਜਿਸਟਰ ਹੋਏ। ਮੈਂ ਕੋਈ ਐਸੀ ਗੱਲ ਨਹੀਂ ਕਰਨਾ ਚਾਹੁੰਦਾ ਪਰ ਫਿਰ ਵੀ ਇਨਸੀਡੈਂਟਸ ਦੇਣੇ ਪੈਂਦੇ ਹਨ ਤਾਂ ਕਿ ਸਾਰਾ ਕੁਝ ਪਤਾ ਲੱਗ ਸਕੇ। ਪਿਛਲੀ ਸਰਕਾਰ ਦੇ ਸਮੇਂ 50 ਕਰੋੜ ਦਾ ਜ਼ਿਹੜਾ ਗਬਨ ਹੋਇਆ ਸੀ ਉਹ ਕਿਸ ਤਰ੍ਹਾਂ ਹੋਇਆ। ਕਿਸ ਤਰ੍ਹਾਂ ਝੂਠੇ ਅੰਗੂਠੇ ਲਗਾ ਕੇ ਬੇਨਾਮ ਲੋਕਾਂ ਦੇ ਨਾਮ ਪੈਸਾ ਪਾਇਆ ਗਿਆ। ਰਜਿਸਟਰਾਰ ਤੱਕ ਸਾਰਾ ਕੁਝ ਹੋਇਆ। ਕਿਸ ਤਰ੍ਹਾਂ ਡੀ. ਆਰਜ਼ ਅਤੇ ਐਡੀਸ਼ਨਲ ਰਜਿਸਟਰਾਰਜ਼ ਦੀ ਫੌਜ ਖੜੀ

[ਕਾਮਰੇਡ ਸੰਪੂਰਣ ਸਿੰਘ ਧੌਲਾ]

ਕੀਤੀ ਗਈ । ਜਿਸ ਦੇ ਵਿਚ ਮੇਰੇ ਸਾਥੀ ਨੇ ਨਾਮ ਲੈਣ ਦਾ ਹੀਆ ਨਹੀਂ ਕੀਤਾ ਅਤੇ ਮੈਂ ਵੀ ਉਸ ਦਾ ਨਾਮ ਨਹੀਂ ਲੈਂਦਾ । ਸ਼ਾਇਦ ਉਹ ਮੇਰਾ ਸਾਥੀ ਇਸ ਅਫਸਰ ਗੈਲਰੀ ਵਿਚ ਬੈਠਾ ਹੁੰਦਾ ਤਾਂ ਮੈਂ ਨਾਮ ਉਸ ਦਾ ਜ਼ਰੂਰ ਲੈ ਲੈਂਦਾ ਪਰ ਫਿਰ ਵੀ ਉਹ ਆਪਣੀ ਸਫਾਈ ਪੇਸ਼ ਨਹੀਂ ਕਰ ਸਕਦਾ, ਇਸ ਲਈ ਮੈਂ ਉਸ ਦਾ ਨਾਮ ਨਹੀਂ ਲੈਂਦਾ । ਇਹ ਜਿਹੜੀਆਂ ਕੋਆਪ੍ਰੇਟਿਵ ਦੁਕਾਨਾਂ ਖੋਲ੍ਹੀਆਂ ਹਨ, ਡਿਪਟੀ ਸਪੀਕਰ ਸਾਹਿਬ, ਜਿਨ੍ਹਾਂ ਨੂੰ ਮਾਰਕੀਟਿੰਗ ਸੋਸਾਇਟੀਆਂ ਕਹਿੰਦੇ ਹਨ । ਇਹ ਦੁਕਾਨਾਂ ਪਹਿਲਾਂ ਛੋਟੇ ਜਿਹੇ ਰੂਪ ਵਿਚ 25--25 ਰੁਪਏ ਲੈ ਕੇ ਖੋਲ੍ਹੀਆਂ ਸਨ । ਜਿਹੜਾ ਇਨ੍ਹਾਂ ਦਾ ਮੈਨੇਜਰ ਬਣਾਇਆ ਗਿਆ ਉਸ ਦੇ ਕੋਲੋਂ 35 ਹਜ਼ਾਰ ਰੁਪਏ ਤੋਂ ਲੈ ਕੇ 50 ਹਜ਼ਾਰ ਰੁਪਏ ਤੱਕ ਉਸ ਨੂੰ ਨੌਕਰ ਰੱਖਣ ਲਈ ਲਿਆ ਗਿਆ । 35 ਹਜ਼ਾਰ ਰੁਪਏ ਤੋਂ 50 ਹਜ਼ਾਰ ਰੁਪਏ ਤੱਕ ਲੈ ਕੇ ਕਈ ਮੈਨੇਜਰ ਬਣਾਏ ਗਏ ਔਰ ਉਸ ਕੰਮ ਦੇ ਲਈ ਉਹ ਬੰਦਾ ਡਿਪਿਊਟ ਕੀਤਾ ਗਿਆ ਜਿਸ ਦਾ ਪਾਂਧੀ ਸਾਹਿਬ ਨੇ ਨਾਮ ਨਹੀਂ ਲਿਆ ਅਤੇ ਮੈਂ ਵੀ ਉਸ ਦਾ ਨਾਮ ਨਹੀਂ ਲੈਣਾ ਚਾਹੁੰਦਾ ਕਿਉਂਕਿ ਫਿਰ ਇਹ ਸਾਥੀ (ਅਪੋਜੀਸ਼ਨ ਵੱਲ ਇਸ਼ਾਰਾ) ਗੁੱਸਾ ਕਰ ਜਾਂਦੇ ਹਨ । ਪੁਰਾਣੀ ਸਰਕਾਰ ਦੇ ਮਨਿਸਟਰ ਜਾਂ ਮੈਂ ਨਹੀਂ ਸਮਝਦਾ ਕਿ ਇਕੱਲੇ ਚੀਫ ਮਨਿਸਟਰ ਨੇ ਹੀ 35 ਹਜ਼ਾਰ ਰੁਪਏ ਜਾਂ 50 ਹਜ਼ਾਰ ਰੁਪਏ ਲੈ ਲੈ ਕੇ ਮੈਨੇਜਰ ਬਣਾਏ ਹੋਣਗੇ, ਬਾਕੀ ਦੇ ਸਾਥੀ ਵੀ ਉਨ੍ਹਾਂ ਦੇ ਨਾਲ ਹੀ ਹੋਣਗੇ । ਇਸ ਲਈ ਬਾਕੀ ਦੇ ਸਾਥੀ ਵੀ ਇਸ ਜ਼ਿੰਮੇਵਾਰੀ ਤੋਂ ਬੱਚ ਨਹੀਂ ਸਕਦੇ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪਣੇ ਸਾਥੀ ਨੌਜਵਾਨ ਵਜ਼ੀਰ ਸਾਹਿਬ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਇਕ ਕਮੇਟੀ ਬਣਾਈ ਹੈ ਅਤੇ ਉਸ ਕਮੇਟੀ ਨੇ ਕਾਫ਼ੀ ਸੁਧਾਰ ਲਿਆਉਣ ਲਈ ਕੋਸ਼ਿਸ਼ ਕੀਤੀ ਹੈ। ਮੈਂ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਇਸ ਮਹਿਕਮੇ ਵਿਚ ਕਾਫ਼ੀ ਸੁਧਾਰ ਲਿਆਉਣ ਦੀ ਕੋਸ਼ਿਸ਼ ਕੀਤੀ ਹੈ ਅਤੇ ਸੁਧਾਰ ਲਿਆਂਦਾ ਹੈ । ਮੈਂ ਇਨ੍ਹਾਂ ਨੂੰ ਇਕ ਸੁਝਾਵ ਵੀ ਦੇਵਾਂਗਾ ਕਿ ਇਕ ਆਈ. ਪੀ. ਐਸ. ਅਫਸਰ ਦੇ ਮਾਤਹਿਤ ਜਿਹੜਾ ਕਿ ਪੁਲਿਸ ਦੇ ਮਹਿਕਮੇ ਵਿਚ ਦਿਆਨਤਦਾਰ ਅਫਸਰ ਹੋਵੇ, ਇਕ ਸੈੱਲ ਬਣਾਇਆ ਜਾਵੇ । ਡਿਪਟੀ ਸਪੀਕਰ ਸਾਹਿਬ, ਹਰ ਮਹਿਕਮੇ ਵਿਚ ਸਾਰੇ ਮਾੜੇ ਅਫਸਰ ਨਹੀਂ ਹੋ ਸਕਦੇ ਅਤੇ ਹਰ ਮਹਿਕਮੇ ਵਿਚ ਚੰਗੇ ਅਫਸਰ ਵੀ ਹੁੰਦੇ ਹਨ ਅਤੇ ਮਾੜੇ ਵੀ ਹੁੰਦੇ ਹਨ । ਇਸ ਲਈ ਮੇਰਾ ਸੁਝਾਵ ਹੈ ਕਿ ਜਿਹੜਾ 50 ਕਰੋੜ ਰੁਪਏ ਦਾ ਗਬਨ ਹੈ ਉਸ ਦੇ ਵਿਚ ਮੁਕੱਦਮੇ ਬਣਾਉਣ ਦੇ ਲਈ ਇਕ ਆਈ. ਪੀ. ਐਸ. ਅਫਸਰ ਦੇ ਮਾਤਹਿਤ ਇਕ ਸੈਲ ਬਣਾਇਆ ਜਾਵੇ ਜਿਹੜਾ ਕਿ 6 ਮਹੀਨੇ ਦੇ ਅੰਦਰ ਅੰਦਰ ਸਰਕਾਰ ਨੂੰ ਮੁਕੱਦਮੇ ਬਣਾ ਕੇ ਦੇਵੇ ਤਾਂ ਕਿ ਜਿਹੜਾ ਇਹ ਗਲਤ ਰੁਪਿਆ ਇਸਤੇਮਾਲ ਹੋਇਆ ਹੈ ਉਸ ਨੂੰ ਅਸੀਂ ਰਿਕਵਰ ਕਰ ਸਕੀਏ । ਇਹ ਜਿਹੜਾ ਗਬਨ ਹੈ ਇਸ ਨੂੰ ਇਹ ਸਰਕਾਰ ਬਰਦਾਸ਼ਤ ਨਹੀਂ ਕਰ ਸਕਦੀ । ਇਸ ਲਈ ਮੈਂ ਬਰਾੜ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਿਥੇ ਉਨ੍ਹਾਂ ਨੇ ਹੋਰ ਉਦਮ ਕੀਤਾ ਹੈ, ਹਿੰਮਤ ਕੀਤੀ ਹੈ ਉਥੇ ਇਹ 50 ਕਰੋੜ ਰੁਪਿਆ ਜਨਤਾ ਦੇ ਲੁਟੇਰਿਆਂ ਦੇ ਹੱਥੋਂ ਖੋਹ ਕੇ ਉਹ ਪੰਜਾਬ ਦੀ ਜਨਤਾ ਨੂੰ ਫਿਰ ਵਾਪਿਸ ਲੈ ਕੇ ਦੇਣ । ਇਹ ਜਨਤਾ ਦਾ ਪੈਸਾ ਹੈ ਅਤੇ ਜਨਤਾ ਦੇ ਕੰਮਾਂ ਵਾਸਤੇ ਹੀ ਖਰਚ ਹੋਣਾ ਚਾਹੀਦਾ ਹੈ ।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਪਿਛਲੀ ਸਰਕਾਰ ਦੇ ਸਮੇਂ ਇਲੈਕਸ਼ਨ ਦੇ ਲਈ ਬੜਾ ਫੰਡ ਇਕੱਠਾ ਹੋਇਆ ਹੈ । ਇਹ ਬੜੀ ਹੀ ਦੁਖਦਾਈ ਗੱਲ ਹੈ । ਮੇਰੇ ਸਾਥੀ ਵਜ਼ੀਰ ਸਾਹਿਬ ਕੋਈ ਉਪਰਲੀਆਂ ਕੋਠੀਆਂ ਵਿਚੋਂ ਨਹੀਂ ਆਏ ਅਤੇ ਹੇਠਲੇ ਦਰਜੇ ਦੇ ਹਨ, ਅਸੀਂ ਵੀ ਹੇਠਲੇ ਦਰਜੇ ਵਿਚੋਂ ਹਾਂ ਅਤੇ ਸਾਨੂੰ ਪਤਾ ਹੈ ਕਿ 2 ਢਾਈ ਸੌ ਰੁਪਏ ਤਨਖਾਹਾਂ ਲੈਣ ਵਾਲੇ ਕੋਆਪ੍ਰੇਟਿਵ ਸੁਸਾਇਟੀਆਂ ਦੇ ਸੈਕਟਰੀਆਂ ਤੋਂ 500 ਰੁਪਏ ਤੋਂ ਲੈ ਕੇ 1,000 ਰੁਪਏ ਤੱਕ ਮਟੌਰ ਸੈਸ਼ਨ ਲਈ ਉਗਰਾਹਿਆ ਗਿਆ । ਉਨ੍ਹਾਂ ਨੇ ਅੱਗੋਂ ਲੋਕਾਂ ਤੋਂ ਇਹ ਰੁਪਿਆ ਲਿਆ ਅਤੇ ਗਲਤ

ਇੰਦਰਾਜ ਕੀਤੇ । ਇਸ ਤਰ੍ਹਾਂ ਦੀਆਂ ਗ਼ਲਤ ਚੀਜ਼ਾਂ ਕੀਤੀਆਂ ਗਈਆਂ । ਮੈਂ ਤੁਹਾਡੇ ਰਾਹੀਂ ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਉਹ ਇਸ ਪਾਸੇ ਵੱਲ ਆਪਣਾ ਪੂਰਾ ਧਿਆਨ ਦੇਣ ਅਤੇ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਦੇਖਣ ।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਪੁਰਾਣੀ ਸਰਕਾਰ ਦੇ ਵੇਲੇ ਦੇ ਜਿਹੜੇ ਇਨਸਪੈਕਟਰ ਅਤੇ ਹੋਰ ਸਟਾਫ ਜਿਨ੍ਹਾਂ ਨੇ 50 ਕਰੋੜ ਰੁਪਏ ਦਾ ਗਬਨ ਕੀਤਾ ਹੈ, ਲੋਕ ਇਹ ਦੱਸਦੇ ਹਨ ਕਿ ਹੁਣ ਵੀ ਗੜਬੜ ਕਰਦੇ ਹਨ । ਹੁਣ ਵੀ ਕਈ ਸੁਸਾਇਟੀਆਂ ਤੇ ਕਿਸੇ ਪਾਰਟੀ ਦਾ ਕਬਜ਼ਾ ਹੈ, ਮੈਂ ਪਾਰਟੀ ਦਾ ਨਾਮ ਨਹੀਂ ਲੈਣਾ ਚਾਹੁੰਦਾ ਕਿਉਂਕਿ ਸਾਡੇ ਦੂਜੇ ਸਾਥੀ ਫਿਰ ਇਸ ਗੱਲ ਤੋਂ ਖਿਝਦੇ ਹਨ, ਸਾਰਿਆਂ ਨੂੰ ਇਸ ਗੱਲ ਦਾ ਪਤਾ ਹੈ ਕਿ ਜਿੱਥੇ ਜਿੱਥੇ ਵੀ ਸੋਸਾਇਟੀਆਂ ਬਣਦੀਆਂ ਹਨ ਉਹ ਆਪਣੀ ਜਕੜ ਨੂੰ ਛੱਡਣਾ ਨਹੀਂ ਚਾਹੁੰਦੇ । ਉਨ੍ਹਾਂ ਦੇ ਕੋਲ ਕਈ ਤੌਰ ਤਰੀਕੇ ਹਨ ਔਰ ਜਿਹੜੇ ਨਵੇਂ ਬੰਦੇ ਆਉਂਦੇ ਹਨ ਉਨ੍ਹਾਂ ਨੂੰ ਕੁਝ ਪਤਾ ਨਹੀਂ ਹੁੰਦਾ । ਇਨਸਪੈਕਟਰ, ਏ. ਆਰ. ਜਾਂ ਡੀ. ਆਰ. ਉਨ੍ਹਾਂ ਸਾਰਿਆਂ ਨਾਲ ਉਨ੍ਹਾਂ ਦਾ ਵਾਸਤਾ ਹੈ ਜਿਹੜੇ ਇਕ ਦੂਜੇ ਨਾਲ ਮਿਲ ਕੇ ਗੋਲ ਮੋਲ ਕੰਮ ਕਰਦੇ ਰਹੇ ਹਨ । ਉਹ ਜਿਥੋਂ ਵੀ ਲੋਕ ਅੱਗੇ ਆਉਣ ਲਈ ਖੜੇ ਹੁੰਦੇ ਹਨ ਕਿਉਂਕਿ ਪਹਿਲੇ ਪ੍ਰਬੰਧਕ ਉਨ੍ਹਾਂ ਦੇ ਹੱਥਾਂ ਵਿਚ ਹਨ ਅਤੇ ਉਹ ਆਪਣੇ ਆਦਮੀਆਂ ਨੂੰ ਨਵੀਆਂ ਸੋਸਾਇਟੀਆਂ ਵਿਚ ਮੈਂਬਰ ਜ਼ਿਆਦਾ ਭਰਤੀ ਕਰ ਲੈਂਦੇ ਹਨ । ਮੈਂ ਕਈ ਪਿੰਡਾਂ ਵਿਚ ਦੇਖਿਆ ਹੈ ਕਿ ਇਕ ਇਕ ਘਰ ਦੇ 13—13, 14—14 ਮੈਂਬਰ ਹਨ । ਹੈ ਤਾਂ ਐਗਰੀਕਲਚਰਲ ਸੋਸਾਇਟੀਆਂ ਔਰ ਜ਼ਮੀਨ ਹਰ ਇਕ ਦੇ ਨਾਮ ਹੈ ਪਰ ਉਸ ਟੱਬਰ ਦੇ 11 ਮੈਂਬਰ ਬਣ ਗਏ ਔਰ ਇਸ ਕਰਕੇ ਉਹ ਦੂਜਿਆਂ ਨੂੰ ਅੱਗੇ ਆਉਣ ਦਾ ਮੌਕਾ ਨਹੀਂ ਦਿੰਦੇ । ਦੂਸਰਿਆਂ ਦੀ ਮੈਂਬਰਸ਼ਿਪ ਨੂੰ ਉਹ ਕਬੂਲ ਨਹੀਂ ਕਰਦੇ । ਇਸ ਲਈ ਇਸ ਜਕੜ ਨੂੰ ਤੋੜਨ ਦੇ ਲਈ ਮੈਂ ਆਪਣੇ ਨੌਜਵਾਨ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਕੋਈ ਇਹੋ ਜਿਹਾ ਤਰੀਕਾ ਬਣਾਉਣਾ ਚਾਹੀਦਾ ਹੈ ਜਿਸ ਨਾਲ ਇਹ ਜਕੜ ਉਨ੍ਹਾਂ ਦੀ ਤੋੜੀ ਜਾਵੇ । ਚੋਣਾਂ ਹੋਣ ਤੋਂ ਪਹਿਲਾਂ ਪਹਿਲਾਂ, ਇਕ ਮਹੀਨਾ ਪਹਿਲਾਂ, ਹਰ ਆਦਮੀ ਨੂੰ ਮੌਕਾ ਦਿੱਤਾ ਜਾਵੇ ਤਾਂਕਿ ਉਹ ਸੋਸਾਇਟੀ ਦਾ ਮੈਂਬਰ ਬਣ ਸਕੇ ਅਤੇ ਜਿਹੜੇ ਪੁਰਾਣੇ ਮਾੜੇ ਆਦਮੀਆਂ ਦੀ ਜਕੜ ਹੈ ਉਹ ਤੋੜੀ ਜਾ ਸਕੇ ।

ਇਸ ਤੋਂ ਅੱਗੇ, ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਲੈਂਡ ਮਾਰਟਗੇਜ ਬੈਂਕ ਵਿਚ ਇਨ੍ਹਾਂ ਦੀ ਸ਼ਾਖਾ ਹੈ ਔਰ ਇਸ ਦੇ ਵਿਚ ਵੀ ਬੜੀਆਂ ਧਾਂਦਲੀਆਂ ਹਨ । ਡਿਪਟੀ ਸਪੀਕਰ ਸਾਹਿਬ, ਮੇਰੇ ਸਾਥੀ ਨੇ ਦੱਸਿਆ ਹੈ ਕਿ ਜਿਹੜਾ ਇੰਜਣ 800 ਰੁਪਏ ਤਾ ਆਉਂਦਾ ਸੀ ਉਹ 2,200, 2,200 ਰੁਪਏ ਨੂੰ ਗ਼ਰੀਬ ਕਿਸਾਨ ਨੂੰ ਦਿੱਤਾ ਗਿਆ ਹੈ । ਇੰਜਣ ਤਾਂ ਮੈਂ ਕਹਿੰਦਾ ਹਾਂ ਕਿ 600 ਰੁਪਏ ਦਾ ਬਣ ਜਾਂਦਾ ਹੈ ਪਰ ਲੈਂਡ ਮਾਰਟਗੇਜ ਬੈਂਕ ਦੇ ਕਰਮਚਾਰੀਆਂ ਨੇ ਉਹੀ 2,200 ਰੁਪਏ ਨੂੰ ਦਿਵਾਇਆ । ਕਈ ਥਾਂ ਤੇ ਤਾਂ ਇਹ ਪੋਜ਼ੀਸ਼ਨ ਵੀ ਹੋਈ ਕਿ ਸਾਰੇ ਕਾਗਜ਼ ਵਗੈਰਾ ਤਿਆਰ ਕਰਕੇ ਨਾਲ ਉਸ ਇੰਜਣ ਦੀ ਰਸੀਦ ਵੀ ਕਿਸਾਨਾਂ ਤੋਂ ਲੁਆ ਲਈ ਕਿ ਇੰਜਣ ਰਸੀਵ ਕਰ ਲਿਆ ਹੈ, ਇੰਜਣ ਲੈ ਲਿਆ ਹੈ । ਤੀਸਰੀ ਪਾਰਟੀ ਨੂੰ ਉਹ ਪੈਸੇ ਦੇ ਦਿੰਦੇ ਹਨ ਅਤੇ ਇਸ ਤਰ੍ਹਾਂ ਇੰਜਣ ਲੈ ਲਏ ਦੀ ਰਸੀਦ ਕਾਗਜ਼ਾਂ ਦੇ ਨਾਲ ਲੁਆ ਕੇ ਕਈ ਵਿਚਾਰਿਆਂ ਨੂੰ ਤਾਂ ਇੰਜਣ ਮਿਲੇ ਵੀ ਨਹੀਂ । ਗਰੀਬ ਕਿਸਾਨ ਤੋਂ ਇਸ ਦੇ ਬਾਰੇ ਦਸਤਖਤ ਕਰਵਾ ਲੈਂਦੇ ਹਨ ਕਿ ਮੈਂ ਤਾਂ ਇੰਜਣ ਲੈ ਲਿਆ ਹੈ ਔਰ ਉਹ ਕਾਗਜ਼ਾਂ ਦੇ ਨਾਲ ਲਗ ਜਾਂਦਾ ਹੈ ਪਰ ਅਸਲ ਵਿਚ ਉਸ ਨੂੰ ਇੰਜਣ ਨਹੀਂ ਮਿਲਦਾ ਅਤੇ ਉਹ 2,200 ਜਾਂ 2,300 ਰੁਪਿਆ ਲੈਂਡ ਮਾਰਟਗੇਜ ਬੈਂਕ ਦੇ ਕਰਮਚਾਰੀ, ਮੈਨੇਜਰ ਵਗੈਰਾ ਆਪਸ ਵਿਚ ਵੰਡ ਲੈਂਦੇ ਹਨ ਅਤੇ ਕੁਝ ਰੁਪਿਆ ਉਹ ਫਰਮ ਨੂੰ ਦੇ ਦਿੰਦੇ ਹਨ ।

[ਕਾਮਰੇਡ ਸੰਪੂਰਣ ਸਿੰਘ ਧੌਲਾ]

600 ਰੁਪਏ ਦਾ ਇੰਜਨ 2,200 ਰੁਪਏ ਨੂੰ ਦਿੱਤਾ ਅਤੇ ਉਹ ਵੀ ਉਸ ਵਿਚਾਰੇ ਗਰੀਬ ਕਿਸਾਨ ਦੇ ਪੱਲੇ ਨਹੀਂ ਪਿਆ । ਇਸ ਲਈ ਮੈਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਥਰਡ ਪਾਰਟੀ ਵਾਲਾ ਜਿਹੜਾ ਸਿਸਟਮ ਹੈ ਉਸ ਨੂੰ ਖਤਮ ਕੀਤਾ ਜਾਵੇ । ਜਿਸ ਕਿਸਾਨ ਨੇ ਆਪਣੀ ਜ਼ਮੀਨ ਗਹਿਣੇ ਧਰ ਕੇ ਰੁਪਿਆ ਲੈਣਾ ਹੈ ਉਹ ਰੁਪਿਆ ਉਸ ਨੂੰ ਸਿੱਧੇ ਤੌਰ ਤੇ ਦੇਣਾ ਚਾਹੀਦਾ ਹੈ । ਕਈ ਕਹਿੰਦੇ ਹਨ ਕਿ ਇਹ ਮਿਸਯੂਜ਼ ਹੋਵੇਗਾ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਕਰਮਚਾਰੀ ਜ਼ਮੀਨ ਦੇ ਨੰਬਰ ਵਗੈਰਾ ਜਾਂ ਹੋਰ ਕਈ ਚੀਜ਼ਾਂ ਦੇਖਣ ਵਾਸਤੇ ਜਾਂਦੇ ਹਨ ਉਹ ਇਹ ਵੀ ਦੇਖ ਸਕਦੇ ਹਨ ਕਿ ਉਸ ਨੇ ਇੰਜਣ ਲੈ ਵੀ ਲਿਆ ਹੈ ਜਾਂ ਨਹੀਂ । ਇਸ ਦੇ ਨਾਲ ਕੋਈ ਮਿਸਯੂਜ਼ ਵਾਲੀ ਗੱਲ ਨਹੀਂ ਹੋਵੇਗੀ ।

ਡਿਪਟੀ ਸਪੀਕਰ ਸਾਹਿਬ, ਅੱਜ ਜ਼ਰਾਇਤ ਦਾ ਪੇਸ਼ਾ ਇੰਡਸਟਰੀ ਦਾ ਪੇਸ਼ਾ ਬਣ ਗਿਆ ਹੈ । ਇਸ ਦੇ ਲਈ ਹਰ ਚੀਜ ਮੈਕੇਨਾਈਜ਼ ਕਰਨ ਵਾਸਤੇ ਲੋੜੀਂਦੀ ਹੈ । ਜੇ ਤੁਸੀਂ ਸਪਰੇ ਕਰਨਾ ਹੈ ਤਾਂ ਉਸ ਦੇ ਲਈ ਪੰਪ ਲੈਣਾ ਪੈਂਦਾ ਹੈ, ਜੇ ਕਣਕ ਦੀ ਗੁਹਾਈ ਕਰਨੀ ਹੈ ਤਾਂ ਉਸ ਦੇ ਵਾਸਤੇ ਥਰੈਸ਼ਰ ਦੀ ਲੋੜ ਹੈ ਅਤੇ ਜੇ ਜ਼ਮੀਨ ਦੀ ਵਾਹੀ ਕਰਨੀ ਹੈ ਤਾਂ ਉਸ ਦੇ ਲਈ ਟਰੈਕਟਰ ਲੈਣਾ ਪਵੇਗਾ ਅਤੇ ਇਸ ਤਰ੍ਹਾਂ ਦੀਆਂ ਹੋਰ ਕਈ ਚੀਜ਼ਾਂ ਹਨ ਜਿਨ੍ਹਾਂ ਦੇ ਬਗੈਰ ਸਰ ਨਹੀਂ ਸਕਦਾ । ਡਿਪਟੀ ਸਪੀਕਰ ਸਾਹਿਬ, ਜੇ ਕੋਈ ਸਾਧਾਰਣ ਕਿਸਾਨ ਇਨ੍ਹਾਂ ਚੀਜ਼ਾਂ ਵਾਸਤੇ ਰੁਪਿਆ ਲੈਂਦਾ ਹੈ ਤਾਂ ਉਸ ਨੂੰ ਵਿਆਜ਼ 12-13 ਰੁਪਏ ਦੀ ਦਰ ਨਾਲ ਦੇਣਾ ਪੈਂਦਾ ਹੈ ਪਰ ਜਿਹੜੇ ਵਪਾਰੀ ਸਾਥੀ ਹਨ ਜਿਨ੍ਹਾਂ ਨੂੰ ਅਸੀਂ ਆਪਣੀ ਬੋਲੀ ਵਿਚ ਬਣੀਆਂ ਕਹਿੰਦੇ ਹਾਂ ਜਾਂ ਤਾਜਰ ਕਹਿੰਦੇ ਹਾਂ ਉਹ ਇਨ੍ਹਾਂ ਚੀਜ਼ਾਂ ਵਾਸਤੇ ਕੋਈ ਕਾਰਖਾਨਾ ਵਗੈਰਾ ਲਾਉਂਦਾ ਹੈ ਅਤੇ ਪੈਸਾ ਲੈਂਦਾ ਹੈ ਤਾਂ ਉਸ ਤੋਂ ਸਾਡੀ ਸਰਕਾਰ 3 ਰੁਪਏ 100 ਰੁਪਏ ਮਗਰ ਸਾਲ ਦਾ ਵਿਆਜ ਲੈਂਦੀ ਹੈ । ਜਿਹੜਾ ਪੰਜਾਬ ਦੀ ਖੇਤੀਬਾੜੀ ਕਰਨ ਵਾਲਾ ਕਿਸਾਨ ਹੈ ਉਸ ਤੋਂ ਪਹਿਲਾਂ 9 ਰੁਪਏ ਸੈਂਕੜਾ ਵਿਆਜ ਲੈਂਦੇ ਸੀ ਅਤੇ ਫਿਰ ਇਹ 12 ਰੁਪਏ ਵਿਆਜ ਦੇ ਹੋਏ ਅਤੇ ਹੁਣ ਮੈਨੂੰ ਪਤਾ ਲੱਗਿਆ ਹੈ ਕਿ ਸ਼ਾਇਦ 14 ਰੁਪਏ ਲੈਂਦੇ ਹਨ । ਇਹ ਵਿਆਜ ਦੀ ਦਰ ਜਿਹੜੀ ਹੈ ਇਹ ਬਹੁਤ ਜ਼ਿਆਦਾ ਹੈ ਅਤੇ ਇਸ ਨੂੰ ਘੱਟ ਕਰਨਾ ਚਾਹੀਦਾ ਹੈ । ਮੈਂ ਆਪਣੇ ਸਾਥੀ ਵਜ਼ੀਰ ਸਾਹਿਬ ਨੂੰ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਕਿਸਾਨ ਦੇ ਲਈ ਵੀ ਵਿਆਜ ਦੀ ਦਰ ਘੱਟ ਕਰਨੀ ਚਾਹੀਦੀ ਹੈ ।

ਫਿਰ, ਡਿਪਟੀ ਸਪੀਕਰ ਸਾਹਿਬ, ਜੋ ਪਿਛਲੇ ਸਾਲ ਖਾਦ ਦੀ ਪੋਜੀਸ਼ਨ ਸੀ ਉਹ ਬੜੀ ਭੈੜੀ ਸੀ । ਪਿਛਲੇ ਸਾਲ ਜਿਸਨੇ ਖਾਦ ਡਾਇਨਮ ਮੰਗੀ ਤਾਂ ਉਸ ਨੂੰ ਯੂਰੀਆ ਦਿੱਤੀ ਗਈ ਅਤੇ ਜਿਸ ਨੇ ਯੂਰੀਆ ਮੰਗੀ ਉਸ ਨੂੰ ਕੋਈ ਹੋਰ ਦਿੱਤੀ ਗਈ ਕਿਉਂਕਿ ਪ੍ਰਬੰਧ ਇਤਨਾ ਨਾਕਸ ਸੀ । ਹੁਣ ਵੀ ਪੁਰਾਣੀ ਸਰਕਾਰ ਦੇ ਵੇਲੇ ਦੀ ਬਹੁਤ ਸਾਰੇ ਬੈਂਕਾਂ ਵਿਚ ਐਸੀ ਖਾਦ ਪਈ ਹੈ ਜਿਸ ਨੂੰ ਨਾ ਕੋਈ ਸੋਸ਼ਾਇਟੀ ਕਬੂਲਣ ਵਾਸਤੇ ਤਿਆਰ ਹੈ ਅਤੇ ਨਾ ਸਰਕਾਰ ਕਬੂਲਣ ਵਾਸਤੇ ਤਿਆਰ ਹੈ ਅਤੇ ਨਾ ਕੋਈ ਹੋਰ ਕਿਸਾਨ ਕਬੂਲਣ ਵਾਸਤੇ ਤਿਆਰ ਹੈ । ਉਹ ਖਾਦ ਨਹੀਂ ਹੈ ਉਹ ਤਾਂ ਮਿੱਟੀ ਦੀ ਮਿੱਟੀ ਪਈ ਹੈ (ਮਾਨਯੋਗ ਮੈਂਬਰ ਸਰਦਾਰ ਦਰਸ਼ਨ ਸਿੰਘ ਕੇ. ਪੀ ਵੱਲੋਂ ਵਿਘਨ) ਤੁਹਾਡੀ ਸਰਕਾਰ ਦੇ ਵੇਲੇ ਦੀ ਹੀ ਖਾਦ ਹੈ । ਡਿਪਟੀ ਸਪੀਕਰ ਸਾਹਿਬ, ਸਾਰੀ ਦੀ ਸਾਰੀ ਮਾੜੀ ਖਾਦ ਹੁਣ ਵੀ ਬੈਂਕਾਂ ਵਿਚ ਪਈ ਹੈ, ਨਾ ਉਸ ਨੂੰ ਬੈਂਕਾਂ ਦੇ ਪ੍ਰਬੰਧਕ ਚੁਕਣ ਨੂੰ ਤਿਆਰ ਹਨ ਅਤੇ ਨਾ ਪੁਰਾਣੇ ਜਿਹੜੇ ਛੱਡ ਕੇ ਗਏ ਹਨ ਉਹ ਚੁਕਣ ਨੂੰ ਤਿਆਰ ਹਨ । ਉਸ ਦਾ ਵੀ ਕੋਈ ਪ੍ਰਬੰਧ ਹੋਣਾ ਚਾਹੀਦਾ ਹੈ । ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਜਿਨ੍ਹਾਂ ਨੇ ਇਹ ਜੁਰਮ ਕੀਤਾ ਹੈ, ਭੈੜਾ ਕੰਮ ਕੀਤਾ ਹੈ ਉਨ੍ਹਾਂ ਨੂੰ ਇਹ ਖਾਦ ਦੇਣੀ ਚਾਹੀਦੀ ਹੈ । ਅੱਜ ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸ

ਮਹਿਕਮੇ ਵਿਚ ਪੁਰਾਣੇ ਸਮੇਂ ਵਿਚ ਕੋਈ ਸੁਧਾਰ ਨਹੀਂ ਕੀਤਾ । ਹੁਣ ਅਸੀਂ ਕਰਾਂਗੇ ਜੇ ਕੋਈ ਚੀਜ਼ ਅਜਿਹੀ ਹੋਈ ਤਾਂ ਅਸੀਂ ਆਪਣੇ ਸਾਥੀਆਂ ਨੂੰ ਚੌਕਸ ਰੱਖਾਂਗੇ । ਹੁਣ ਜੇ ਮੈਂ ਕਹਿ ਦੇਵਾਂ ਕਿ ਇਹ ਮਹਿਕਮਾ ਮੁਰੱਬਾ-ਬੰਦੀ ਔਰ ਪੁਲੀਸ ਦੇ ਮਹਿਕਮੇ ਨੂੰ ਮਾਤ ਦੇ ਗਿਆ ਹੈ ਤਾਂ ਕੋਈ ਗਲਤ ਗੱਲ ਨਹੀਂ ਹੋਵੇਗੀ । ਹਾਂ ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਜਿਹੜਾ ਰਿਕਵਰੀ ਦਾ ਢੰਗ ਹੈ ਉਹ ਬੜਾ ਭੈੜਾ ਢੰਗ ਹੈ । ਜਿਸ ਦੀ ਸੁਸਾਇਟੀ ਬਣੀ ਹੁੰਦੀ ਹੈ ਉਹ ਆਪਣੇ ਬੰਦਿਆਂ ਦੇ ਬਾਰੇ ਲਿਖ ਦਿੰਦਾ ਹੈ ਕਿ ਰਿਕਵਰੀ ਹੋ ਗਈ ਹੈ ਅਤੇ ਧਨ ਆ ਗਿਆ ਹੈ ਅਤੇ ਇਸ ਤਰ੍ਹਾਂ ਉਨ੍ਹਾਂ ਦਾ ਕੰਮ ਚਲ ਜਾਂਦਾ ਹੈ । ਦੂਜਿਆਂ ਨੂੰ ਹੱਥਕੜੀਆਂ ਲਾ ਦਿੰਦੇ ਹਨ । ਮੈਂ ਅਰਜ਼ ਕਰਾਂਗਾ ਕਿ ਜਿਹੜੀ ਰਿਕਵਰੀ ਹੈ ਉਹ ਬੈਂਕਾਂ ਰਾਹੀਂ ਹੋਣੀ ਚਾਹੀਦੀ ਹੈ ਰਜਿਸਟਰਾਰ ਰਾਹੀਂ ਨਹੀਂ ਹੋਣੀ ਚਾਹੀਦੀ । ਜਿਹੜੀ ਰਕਮ ਹੈ ਉਹ ਬੈਂਕਾਂ ਰਾਹੀਂ ਜਮ੍ਹਾਂ ਹੋਣੀ ਚਾਹੀਦੀ ਹੈ । ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਜਿਹੜੇ ਸੋਸਾਇਟੀਆਂ ਦੇ ਸੈਕਟਰੀ ਹਨ ਉਹ ਕਿੰਨੇ ਸਾਲਾਂ ਤੋਂ ਕੱਚੇ ਚਲੇ ਆ ਰਹੇ ਹਨ । ਉਨ੍ਹਾਂ ਦੀ ਕਿਸੇ ਗੱਲ ਦੀ ਕੋਈ ਜ਼ਿੰਮੇਵਾਰੀ ਨਹੀਂ । ਅਸੀਂ ਉਨ੍ਹਾਂ ਤੋਂ ਕੋਈ ਸਿਕਿਉਰਿਟੀਆਂ ਨਹੀਂ ਲਈਆਂ ਹੋਈਆਂ। ਉਹ ਬਹੁਤ ਸਾਰੀ ਥਾਈਂ ਪੈਸੇ ਲੈ ਕੇ ਨੱਠ ਜਾਂਦੇ ਹਨ, ਖਾਦ ਲੈ ਕੇ ਭੱਜ ਜਾਂਦੇ ਹਨ ਦੂਜੇ ਲੋਕਾਂ ਦੇ ਨਾਮ ਤੇ ਪਾ ਜਾਂਦੇ ਹਨ । ਮੈਂ ਬੇਨਤੀ ਕਰਾਂਗਾ ਕਿ ਉਹ ਜਿਹੜੇ ਸੋਸਾਇਟੀਆਂ ਦੇ ਸੈਕਟਰੀ ਹਨ ਉਨ੍ਹਾਂ ਨੂੰ ਪੱਕੇ ਸੈਕਟਰੀ ਦੇ ਤੌਰ ਤੇ ਸਰਕਾਰੀ ਨੌਕਰੀ ਤੇ ਲੈਣਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਦੀ ਦੁਵਿਧਾ ਦੂਰ ਹੋ ਸਕੇ ਔਰ ਉਹ ਆਪਣੀਆਂ ਡਿਊਟੀਆਂ ਪੂਰੀ ਤਰ੍ਹਾਂ ਨਿਭਾ ਸਕਣ । ਇਸ ਤੋਂ ਇਲਾਵਾ ਮੈਂ ਕੁਝ ਗੱਲਾਂ ਪੰਚਾਇਤਾਂ ਦੇ ਬਾਰੇ ਵਿਚ ਕਰਨੀਆਂ ਚਾਹੁੰਦਾ ਹਾਂ । ਮਹਾਤਮਾ ਗਾਂਧੀ ਜੀ ਨੇ ਇਕ ਵੇਰ ਕਿਹਾ ਸੀ ਕਿ ਅਸਲ ਰਾਮ ਰਾਜ ਉਦੋਂ ਆਵੇਗਾ ਜਦੋਂ ਸਾਰੀ ਤਾਕਤ ਪਿੰਡਾਂ ਵਿਚ ਚਲੀ ਜਾਵੇਗੀ । ਅੱਜ ਐਮਰਜੈਂਸੀ ਤੋਂ ਬਾਅਦ ਇਕ ਨਵਾਂ ਯੁੱਗ ਪੈਦਾ ਹੋਇਆ ਹੈ ਅਤੇ ਅੱਜ ਐਮਰਜੈਂਸੀ ਤੋਂ ਬਾਅਦ ਇਕ ਨਵੀਂ ਤੇ ਤਿੱਖੀ ਵੱਧ ਅਧਿਕਾਰਾਂ ਲਈ ਲਹਿਰ ਚੱਲੀ ਹੈ । (ਘੰਟੀ) ਅੱਜ ਹਿੰਦੁਸਤਾਨ ਦੇ ਇਕ ਸੂਬੇ ਨੇ ਨਹੀਂ, ਦੋ ਸੂਬਿਆਂ ਨੇ ਨਹੀਂ, ਤਿੰਨ ਸੂਬਿਆਂ ਨੇ ਨਹੀਂ ਬਲਕਿ ਹਿੰਦੁਸਤਾਨ ਦੇ ਅੱਧੇ ਤੋਂ ਜ਼ਿਆਦਾ ਸੂਬਿਆਂ ਨੇ ਸੈਂਟਰ ਦੀ ਸਰਕਾਰ ਨੂੰ ਕਿਹਾ ਹੈ ਅਸੀਂ ਸੈਂਟਰ ਨੂੰ ਵੀ ਮਜ਼ਬੂਤ ਰੱਖਣਾ ਚਾਹੁੰਦੇ ਹਾਂ ਅਤੇ ਸਾਨੂੰ ਵੀ ਵੱਧ ਅਧਿਕਾਰ ਦਿਓ ਤਾਂ ਕਿ ਜਿਹੜੇ ਸਾਡੇ ਮਸਲੇ ਹਨ ਅਸੀਂ ਉਨ੍ਹਾਂ ਨੂੰ ਹੱਲ ਕਰ ਸਕੀਏ । ਜੇਕਰ ਅੱਜ ਅਸੀਂ ਇਹ ਮੰਗ ਸ਼ੁਰੂ ਕੀਤੀ ਹੈ ਤਾਂ ਉਨ੍ਹਾਂ ਨੂੰ ਦੇਣੀ ਵੀ ਪਏਗੀ, ਕਿਉਂਕਿ ਲੋਕ ਰਾਜ ਦਾ ਸਮਾਂ ਹੈ ਔਰ ਲੋਕਾਂ ਦੀ ਮੰਗ ਨੂੰ ਕੋਈ ਠਲ ਨਹੀਂ ਪਾ ਸਕਦਾ । ਅਸੀਂ ਮੰਗਦੇ ਰਹਾਂਗੇ ਅਤੇ ਸੈਂਟਰ ਨੂੰ ਦੇਣੇ ਪੈਣਗੇ। ਇਸ ਦੇ ਨਾਲ ਸੈਂਟਰ ਵੀ ਮਜ਼ਬੂਤ ਹੋਵੇਗਾ ਅਤੇ ਸੂਬੇ ਵੀ ਆਪਣੇ ਮਸਲੇ ਹੱਲ ਕਰ ਸਕਣਗੇ । ਸੂਬੇ ਪੰਚਾਇਤਾਂ ਨੂੰ ਵੱਧ ਅਧਿਕਾਰ ਦੇਣ । ਮੈਂ ਵੇਖਦਾ ਹਾਂ ਕਿ ਉਨ੍ਹਾਂ ਦੇ ਕੋਲ ਅੱਜ ਇੰਨੇ ਘੱਟ ਅਧਿਕਾਰ ਹਨ ਕਿ ਜੇ ਕਿਸੇ ਨੇ ਰਾਹ ਰੋਕ ਲਿਆ, ਰਾਹ ਵਿਚ ਰੋਕਾਂ ਪਾ ਲਈਆਂ ਤਾਂ ਪੰਚਾਇਤਾਂ ਕੋਲ ਅਧਿਕਾਰ ਨਹੀਂ ਕਿ ਰਸਤਾ ਠੀਕ ਕਰਵਾ ਸਕੇ । ਉਸ ਦੇ ਲਈ ਪੁਲੀਸ ਤੱਕ ਜਾਣਾ ਪੈਂਦਾ ਹੈ । ਇਸ ਤੋਂ ਇਲਾਵਾ ਪਿੰਡਾਂ ਵਿਚ ਗੰਦੀਆਂ ਰੂੜੀਆਂ, ਗੰਦੇ ਟੋਹੇ ਹਨ । ਜੇਕਰ ਕਿਸੇ ਨੂੰ ਕਹੋ ਕਿ ਰੂੜੀ ਚੁੱਕ ਲਵੋ ਤਾਂ ਉਸ ਤੋਂ ਵੀ ਲੋਕ ਇੰਨਕਾਰੀ ਹਨ ਅਤੇ ਪੰਚਾਇਤ ਕੋਲ ਅਧਿਕਾਰ ਨਹੀਂ । ਉਨ੍ਹਾਂ ਦੀ ਮਾਲੀ ਹਾਲਤ ਵੀ ਬੜੀ ਭੈੜੀ ਤੇ ਗੰਭੀਰ ਹੈ । ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਜਿਹੜੀਆਂ ਪਸ਼ੂਆਂ ਦੀਆਂ ਮੰਡੀਆਂ ਲਗਦੀਆਂ ਹਨ ਇਨ੍ਹਾਂ ਵਿਚ ਪਸ਼ੂਆਂ ਨੂੰ ਵੇਚਦਾ ਵੀ ਕਿਸਾਨ ਹੈ ਅਤੇ ਖਰੀਦਦਾ ਵੀ ਕਿਸਾਨ ਹੈ । ਇਸ ਦੀ ਸਾਰੀ ਆਮਦਣ ਪੰਚਾਇਤਾਂ ਨੂੰ ਜਾਣੀ ਚਾਹੀਦੀ ਹੈ ਇਸ ਤੋਂ ਇਲਾਵਾ ਜ਼ਮੀਨ ਦਾ ਜਿਹੜਾ ਮਾਲੀਆ ਹੈ ਉਹ ਵੀ ਪੰਚਾਇਤਾਂ ਨੂੰ ਜਾਣਾ ਚਾਹੀਦਾ ਹੈ ਤਾਂ ਕਿ ਉਹ ਲੋਕਲ ਡਿਵੈਲਪਮੈਂਟ ਪੂਰੀ ਕਰ ਸਕਣ । ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਬੰਗਾਲ ਸਰਕਾਰ ਨੇ ਬੇਨਾਮੀਆ

[ਕਾਮਰੇਡ ਸੰਪੂਰਣ ਸਿੰਘ ਧੌਲਾ]

ਜ਼ਮੀਨਾਂ ਜਿਹੜੀਆਂ ਕਿ ਲੋਕਾਂ ਨੇ ਛੁਪਾਈਆਂ ਸਨ ਉਹ ਆਪਣੇ ਤੌਰ ਤੇ ਕਬਜ਼ੇ ਵਿਚ ਲੈ ਲਈਆਂ। ਮੈਂ ਆਪਣੀ ਸਰਕਾਰ ਨੂੰ ਵੀ ਬੇਨਤੀ ਕਰਾਂਗਾ ਕਿ ਜਿਹੜੇ ਪਿੰਡਾਂ ਵਿਚ ਵੱਡੇ ਜਗੀਰਦਾਰਾਂ ਨੇ ਬੇਨਾਮਿਆਂ ਦੇ ਨਾਂ ਜ਼ਮੀਨਾਂ ਲਕੋਈਆਂ ਹੋਈਆਂ ਹਨ ਉਨ੍ਹਾਂ ਸਾਰੀਆਂ ਤੇ ਕਬਜ਼ਾ ਕਰਕੇ ਪੰਚਾਇਤਾਂ ਨੂੰ ਦੇ ਦੇਣੀਆਂ ਚਾਹੀਦੀਆਂ ਹਨ। ਪੰਚਾਇਤਾਂ ਦੀ ਆਮਦਨ ਬਿਲਕੁਲ ਘੱਟ ਹੈ। ਇਸ ਤੋਂ ਇਲਾਵਾ ਪਿੰਡਾਂ ਵਿਚ ਛੋਟੇ ਛੋਟੇ ਟੁਕੜੇ ਜ਼ਮੀਨਾਂ ਦੇ ਪਏ ਹਨ। ਕੋਈ ਦੋ ਕਨਾਲ ਹੈ ਤੇ ਕੋਈ 10 ਮਰਲੇ ਦਾ ਅਤੇ ਕਈ ਦੋ ਮਰਲੇ ਦਾ। ਅਗਰ ਇਨ੍ਹਾਂ ਨੂੰ ਇਕੱਠਾ ਕਰ ਦਿੱਤਾ ਜਾਏ ਇਕ ਥਾਂ ਤੇ ਫਿਰ ਪੰਚਾਇਤਾਂ ਨੂੰ ਇਕ ਮਾਕੂਲ ਆਮਦਨ ਹੋ ਸਕਦੀ ਹੈ। ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਕਈ ਛੋਟੇ ਛੋਟੇ ਪਿੰਡਾਂ ਵਿਚ ਹਾਲੇ ਵੀ ਮਿਉਂਸਿਪਲ ਕਮੇਟੀਆਂ ਕਾਇਮ ਹਨ ਹਾਲਾਂਕਿ ਉਨ੍ਹਾਂ ਦੀ ਕੋਈ ਆਮਦਨ ਨਹੀਂ ਔਰ ਉਹ ਸਰਕਾਰ ਤੋਂ ਵੀ ਕੋਈ ਫਾਇਦਾ ਨਹੀਂ ਉਠਾ ਸਕਦੀਆਂ। ਜੇ ਗੌਰਮਿੰਟ ਨੂੰ ਅਪਰੋਚ ਕਰਦੀਆਂ ਹਨ ਕਿਸੇ ਗ੍ਰਾਂਟ ਆਦਿ ਵਾਸਤੇ ਤਾਂ ਗੌਰਮਿੰਟ ਟਰਕਾ ਦਿੰਦੀ ਹੈ। ਇਸੇ ਤਰ੍ਹਾਂ ਮੇਰੇ ਹਲਕਾ ਧਨੌਲਾ ਦੀ ਇਹ ਕਮੇਟੀ ਹੈ। ਉਨ੍ਹਾਂ ਨੂੰ ਕੋਈ ਆਮਦਨ ਨਹੀਂ। ਲੋਕਾਂ ਦੀ ਮੰਗ ਹੈ ਕਿ ਉਸ ਨੂੰ ਪੰਚਾਇਤ ਬਣਾ ਦਿੱਤਾ ਜਾਵੇ। ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਪੁਲੀਸ ਅਤੇ ਪੰਚਾਇਤਾਂ ਦਾ ਤਾਲਮੇਲ ਕਰਨਾ ਅਤਿ ਜ਼ਰੂਰੀ ਹੈ। ਇਕ ਦਫਾ ਪੁਰਾਣੀ ਸਰਕਾਰ ਜਿਹੜੀ ਕਿ ਸਰਦਾਰ ਗੁਰਨਾਮ ਸਿੰਘ ਦੀ ਅਕਾਲੀ ਸਰਕਾਰ ਸੀ ਉਸ ਨੇ ਕਿਹਾ ਸੀ ਕਿ 107/151 ਦੀ ਭੈੜੀ ਦਫਾ ਨੂੰ ਲਾਜ਼ਮੀ ਤੌਰ ਤੇ ਦਫਾ ਕੀਤਾ ਜਾਵੇ। ਹੁਣ ਕੋਈ ਵੀ ਛੋਟੀ ਮੋਟੀ ਗੱਲ ਹੋਵੇ ਪੁਲੀਸ ਵਾਲੇ 15 ਆਦਮੀਆਂ ਨੂੰ ਦਫਾ 107/151 ਅਧੀਨ ਫੜ ਕੇ ਲੈ ਜਾਂਦੇ ਹਨ ਅਤੇ ਪੰਚਾਇਤਾਂ ਮੂੰਹ ਦੇਖਦੀਆਂ ਰਹਿ ਜਾਂਦੀਆਂ ਹਨ। ਇਹ ਆਮ ਤੌਰ ਤੇ ਕਿਸਾਨ ਅਤੇ ਮਜ਼ਦੂਰ ਤੇ ਲਾਈ ਜਾਂਦੀ ਹੈ ਕਿਉਂਕਿ ਉਨ੍ਹਾਂ ਦੀ ਆਵਾਜ਼ ਅਜੇ ਬੁਲੰਦ ਨਹੀਂ। ਮੈਂ ਸਰਕਾਰ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿਚ ਇਕ ਉਪਲੀ ਪਿੰਡ ਹੈ। ਉਥੇ ਦੀ ਜ਼ਮੀਨ ਦਾ ਇਕ ਵਿਸਵੇਦਾਰ ਬਠਿੰਡਾ ਵਿਚ ਰਹਿੰਦਾ ਹੈ। ਉਸ ਨੇ ਉਥੇ ਹੀ 107/151 ਦੀ ਰਿਪੋਰਟ ਦਰਜ ਕਰਵਾ ਦਿੱਤੀ। (ਘੰਟੀ) ਬੱਸ ਜੀ ਮੈਂ ਦੋ ਮਿੰਟਾਂ ਵਿਚ ਹੀ ਖਤਮ ਕਰ ਦਿਆਂਗਾ। ਉਥੇ ਦੇ ਮੁਜ਼ਾਰਿਆਂ ਅਤੇ ਵਿਸਵੇਦਾਰ ਦਾ ਥੋਹੜਾ ਬਹੁਤਾ ਝਗੜਾ ਸੀ, ਭਾਵੇਂ ਅੱਜ ਕੱਲ ਇਸ ਤਰ੍ਹਾਂ ਦੇ ਝਗੜੇ ਬਹੁਤ ਥੋੜ੍ਹੇ ਥੋੜ੍ਹੇ ਹੀ ਰਹਿ ਗਏ ਹਨ। ਵਿਸਵੇਦਾਰ ਨੇ ਬਠਿੰਡਾ ਕੋਤਵਾਲੀ ਵਿਚ ਰਪਟ ਦਰਜ ਕਰਵਾ ਦਿੱਤੀ ਅਤੇ ਬਠਿੰਡੇ ਦੀ ਪੁਲੀਸ ਉਪਲੀ ਵਿਚ ਆ ਗਈ। ਉਪਲੀ ਪਿੰਡ ਜ਼ਿਲਾ ਸੰਗਰੂਰ ਵਿਚ ਪੈਂਦਾ ਹੈ। ਉਹ ਬਠਿੰਡੇ ਦੀ ਪੁਲੀਸ ਮੁਜ਼ਾਰਿਆਂ ਨੂੰ ਫੜਨ ਲੱਗੀ ਤਾਂ ਪੰਚਾਇਤ ਨੇ ਦਖਲ ਦਿੱਤਾ ਅਤੇ ਕਿਹਾ ਕਿ ਅਸੀਂ ਇਨ੍ਹਾਂ ਦੇ ਜਿੰਮੇਵਾਰ ਹਾਂ ਪਰ ਪੁਲੀਸ ਨੇ ਇਕ ਨਾ ਸੁਣੀ ਅਤੇ 10, 12 ਆਦਮੀ ਫੜ ਕੇ ਲੈ ਗਈ ਅਤੇ ਪੰਚਾਇਤ ਦੀ ਇਜਾਜ਼ਤ ਤੋਂ ਬਿਨਾਂ ਬਠਿੰਡਾ ਜਾ ਕੇ ਕੋਤਵਾਲੀ ਵਿਚ ਡੱਕ ਦਿੱਤਾ ਅਤੇ ਪੰਚਾਇਤ ਉਨ੍ਹਾਂ ਦੀਆਂ ਜ਼ਮਾਨਤਾ ਕਰਾਕੇ ਲਿਆਈ। ਜ਼ਿਲ੍ਹਾ ਗਰੀਵੈਂਸਿਜ਼ ਕਮੇਟੀ, ਸੰਗਰੂਰ ਵਿਚ ਇਸ ਗੱਲ ਤੇ ਝਗੜਾ ਹੋਇਆ ਅਤੇ ਐਸ. ਪੀ. ਨੇ ਮੰਨਿਆ ਕਿ ਉਹ ਲੋਕ ਨਾਜਾਇਜ਼ ਫੜੇ ਹਨ। ਮੈਂ ਕਹਿੰਦਾ ਹਾਂ ਕਿ ਪੰਚਾਇਤਾਂ ਦਾ ਇਤਨਾ ਵੀ ਇਹਤਰਾਮ ਨਹੀਂ ਕੀਤਾ ਗਿਆ। ਜ਼ਿਲ੍ਹੇ ਦੇ ਡਿਪਟੀ ਕਮਿਸ਼ਨਰ ਅਤੇ ਐਸ. ਪੀ. ਨੂੰ ਲਿਖਿਆ ਗਿਆ ਹੈ ਕਿ ਨਾਜਾਇਜ਼ ਮੁਕੱਦਮੇ ਬਣਾਏ ਗਏ ਹਨ ਪਰ ਹਾਲੇ ਤੱਕ ਕੇਸ ਵਿਦਡਰਾ ਨਹੀਂ ਹੋਏ। ਇਸੇ ਤਰ੍ਹਾਂ ਬਰਨਾਲਾ ਵਿਚੋਂ ਇਕ ਭੱਠੇ ਤੋਂ ਇਕ ਮਜ਼ਦੂਰ ਨੂੰ ਚੁੱਕ ਕੇ ਸੰਗਰੂਰ ਲੈ ਗਏ। ਪੰਚਾਇਤ ਨੇ ਉਥੇ ਵੀ ਦਖਲ ਦਿੱਤਾ ਕਿ ਕਿਉਂ ਲਿਜਾਂਦੇ ਹੋ ਪਰ ਉਹ ਕਹਿੰਦੇ ਕਿ ਅਸੀਂ ਲੈ ਜਾਵਾਂਗੇ। ਉਸ ਮਜ਼ਦੂਰ ਨੇ ਕੋਈ ਪੈਸੇ ਨਹੀਂ ਦੇਣੇ ਸਨ ਮਜ਼ਦੂਰ ਨੇ ਕਿਸੇ ਭੱਠੇ ਵਾਲੇ ਦੀ ਕੋਈ ਹੋਰ ਇਸ ਤਰ੍ਹਾਂ ਦੀ ਗੱਲ ਨਹੀਂ ਪਰ ਇਸ ਵੀ ਨੂੰ ਪੁਲੀਸ ਚੁੱਕ ਕੇ ਲੈ ਗਈ। ਐਸ. ਐਸ. ਪੀ. ਦੇ ਨੋਟਿਸ ਵਿਚ ਲਿਆਂਦਾ। ਪਰ ਪੰਚਾਇਤ ਦੇ ਕਹਿਣ ਦੇ ਬਾਵਜੂਦ

ਉਸ ਮਜ਼ਦੂਰ ਨੂੰ ਸੰਗਰੂਰ ਤੋਂ ਚੁੱਕ ਕੇ ਬਠਿੰਡੇ ਲੈ ਗਏ ਅਤੇ ਉਸਦਾ ਚਾਲਾਨ ਕਰ ਦਿੱਤਾ। ਪੰਚਾਇਤ ਵਿਚ ਸਾਰੇ ਬੰਦੇ ਮਾੜੇ ਨਹੀਂ ਹੋ ਸਕਦੇ। ਇਸੇ ਤਰ੍ਹਾਂ ਪੁਲਿਸ ਵਿਚ ਵੀ ਸਾਰੇ ਬੰਦੇ ਚੰਗੇ ਨਹੀਂ ਹੋ ਸਕਦੇ ਤੇ ਸਾਰੇ ਹੀ ਮਾੜੇ ਨਹੀਂ ਹੋ ਸਕਦੇ। ਇਸ ਲਈ ਸਾਡੀ ਸਰਕਾਰ ਨੂੰ ਤਾਲ-ਮੇਲ ਨਾਲ ਚੱਲਣਾ ਚਾਹੀਦਾ ਹੈ। ਸਾਡੀ ਸਰਕਾਰ ਦਾ ਇਮੇਜ ਇਨ੍ਹਾਂ ਨੇ ਬਣਾਉਣਾ ਹੈ। ਲੋਕਾਂ ਨੇ ਇਤਨੀ ਉਤਸ਼ਾਹ ਨਾਲ ਸਾਨੂੰ ਨਿਵਾਜਿਆ ਹੈ ਅਤੇ ਅਸੀਂ ਜੇ ਉਨ੍ਹਾਂ ਦੀਆਂ ਆਸ਼ਾਵਾਂ ਤੇ ਪੂਰੇ ਨਹੀਂ ਉਤਰਾਂਗੇ ਤਾਂ ਸਾਡਾ ਉਸ ਤੋਂ ਵੀ ਬੁਰਾ ਹਾਲ ਹੋ ਸਕਦਾ ਹੈ। ਅਸੀਂ ਇਹ ਕਹਿ ਕੇ ਨਹੀਂ ਬੱਚ ਸਕਦੇ ਕਿ ਇਧਰਲੀਆਂ ਬੈਂਚਾਂ ਵਾਲਿਆਂ ਨੇ ਕੁਝ ਨਹੀਂ ਕੀਤਾ ਹੈ, ਇਹ ਬੇਇਮਾਨ ਹਨ, ਕੁਰੱਪਟ ਹੈਨ, ਇਨ੍ਹਾਂ ਨੇ ਮਾੜੇ ਕੰਮ ਕੀਤੇ ਹਨ। ਇਹ ਗੱਲਾਂ ਥੋੜਾ ਚਿਰ ਚੱਲਣਗੀਆਂ। ਸਮਾਂ ਆਉਣ ਵਾਲਾ ਹੈ ਅਤੇ ਸਾਨੂੰ ਉਸ ਲਈ ਵਿਜੀਲੈਂਟ ਰਹਿਣਾ ਚਾਹੀਦਾ ਹੈ। ਮੈਂ ਤੁਹਾਡੇ ਰਾਹੀਂ ਸਰਕਾਰ ਦੇ ਅਫਸਰਾਂ ਨੂੰ ਵੀ ਕਹਿਣਾ ਚਾਹੁੰਦਾ ਹਾਂ ਕਿ ਉਹ ਸਰਕਾਰ ਦੀ ਅਤੇ ਲੋਕਾਂ ਦੀ ਨੀਤੀ ਨਾਲ ਬਦਲਣ। ਨਹੀਂ ਤਾਂ ਆਉਣ ਵਾਲੇ ਸਮੇਂ ਵਿਚ ਇਕ ਬੜੀ ਭਾਰੀ ਗੰਭੀਰ ਲੜਾਈ ਸ਼ੁਰੂ ਹੋ ਸਕਦੀ ਹੈ। ਕਾਂਗਰਸ ਦੀ 30 ਸਾਲ ਦੀ ਜਰਬ ਨੂੰ ਲੋਕਾਂ ਨੇ ਤੋੜ ਕੇ ਰੱਖ ਦਿਤਾ। ਇਸ ਲੜਾਈ ਵਿਚ ਇਕ ਪਾਸੇ ਤਾਂ ਉਹ ਵਰਗ ਖੜਾ ਹੋਵੇਗਾ ਜਿਸ ਵਰਗ ਨੂੰ ਲਿਤਾੜਿਆ ਜਾ ਰਿਹਾ ਹੈ। ਜਿਨ੍ਹਾਂ ਦੇ ਵਿਰੁਧ 107/151 ਦੇ ਨਾਜਾਇਜ਼ ਕੇਸ ਬਣਾਏ ਜਾਂਦੇ ਹਨ। ਜਿਨ੍ਹਾਂ ਨੂੰ ਬੇਇਨਤਹਾ ਸੂਦ ਅਤੇ ਮਹਿੰਗਾਈ ਦਾ ਅਸਰ ਮਹਿਸੂਸ ਹੁੰਦਾ ਹੈ। ਦੂਜੇ ਪਾਸੇ ਉਸ ਵਰਗ ਨੇ ਖੜੇ ਹੋ ਜਾਣਾ ਹੈ ਜਿਸ ਨੇ ਇਨ੍ਹਾਂ ਲੋਕਾਂ ਨੂੰ ਦਬਾ ਕੇ ਰੱਖਿਆ ਹੈ ਅਤੇ ਸਾਰੇ ਦੇਸ਼ ਦੀ ਦੌਲਤ ਆਪਣੀ ਤਿਜੌਰੀ ਵਿਚ ਇਕੱਠੀ ਕਰ ਲਈ ਹੈ। ਮੈਂ ਸਰਕਾਰ ਤੋਂ ਆਸ ਕਰਦਾ ਹਾਂ ਕਿ ਆਉਣ ਵਾਲੇ ਦਿਨਾਂ ਵਿਚ ਠੀਕ ਕਦਮ ਚੁੱਕਣਗੇ। ਸਰਦਾਰ ਜਸਵਿੰਦਰ ਸਿੰਘ ਬਰਾੜ ਤੋਂ ਮੈਂ ਆਸ ਕਰਦਾ ਹਾਂ ਕਿਉਂਕਿ ਉਹ ਨੌਜਵਾਨ ਹਨ, ਉਨ੍ਹਾਂ ਦਾ ਰਜਿਸਟਰਾਰ ਵੀ ਬੜਾ ਤਜਰਬੇਕਾਰ ਹੈ, ਇਮਾਨਦਾਰ ਹੈ ਅਤੇ ਉਸਦੀ ਇਮਾਨਦਾਰੀ ਦੇ ਕਾਫੀ ਚਰਚੇ ਹਨ। ਇਹ ਦੋਵੇਂ ਤਕੜੇ ਹੋ ਕੇ ਹੰਭਲਾ ਮਾਰਨ। ਜਿਹੜੇ ਮਾੜੇ ਅਫਸਰ ਹਨ ਭਾਵੇਂ ਉਹ ਵੱਡੇ ਹੋਣ ਜਾਂ ਛੋਟੇ ਹੋਣ ਉਨ੍ਹਾਂ ਨੂੰ ਜੇ ਕੱਢ ਨਹੀਂ ਸਕਦੇ ਤਾਂ ਦੂਰ ਦੁਰੇਡੇ ਤਬਦੀਲ ਕਰ ਦੇਣਾ ਚਾਹੀਦਾ ਹੈ ਅਤੇ ਉਨ੍ਹਾਂ ਦੇ ਕੁਰੱਪਟ ਆਦਮੀਆਂ ਨਾਲ ਜਿਹੜੇ ਲਿੰਕਸ ਹਨ ਉਹ ਤੋੜ ਦੇਣੇ ਚਾਹੀਦੇ ਹਨ। ਉਨ੍ਹਾਂ ਨੂੰ ਪਿਛੇ ਲਿਆਉਣਾ ਚਾਹੀਦਾ ਹੈ। ਨਵੇਂ ਆਦਮੀਆਂ ਨੂੰ ਅੱਗੇ ਲਿਆਉਣਾ ਚਾਹੀਦਾ ਹੈ। ਇਹ ਜਿਹੜਾ ਕੁਆਪਰੇਸ਼ਨ ਦਾ ਮਹਿਕਮਾ ਹੈ, ਜਿਹੜਾ ਕਿ ਬਹੁਤ ਬਦਨਾਮ ਹੋ ਚੁਕਿਆ ਹੈ, ਇਸ ਦੇ ਪੁਰਾਣੇ ਕਲੰਕ ਨੂੰ ਧੋ ਕੇ ਨਵੇਂ ਸੁਧਾਰ ਲਿਆਈਏ ਅਤੇ ਇਸ ਮਹਿਕਮੇ ਨੂੰ ਚੰਗੀ ਤਰ੍ਹਾਂ ਚਲਾ ਸਕੀਏ। ਇਤਨੀ ਗੱਲ ਕਹਿੰਦਾ ਹੋਇਆ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਗੜ੍ਹਸ਼ੰਕਰ) : ਡਿਪਟੀ ਸਪੀਕਰ ਸਾਹਿਬ, ਮੰਗ ਨੰ: 24 ਤੇ 32 ਤੇ ਮੈਂ ਕੁਝ ਗੱਲਾਂ ਕਹਿਣੀਆਂ ਹਨ। ਦੋਵੇਂ ਮਹਿਕਮੇ ਪੰਜਾਬ ਦੀ ਡਿਵੈਲਪਮੈਂਟ ਲਈ ਬਹੁਤ ਜ਼ਿਆਦਾ ਮਹੱਤਤਾ ਰੱਖਦੇ ਹਨ। ਦੋਹਾਂ ਮਹਿਕਮਿਆਂ ਦੀਆਂ ਬੜੀਆਂ ਗੰਭੀਰ ਸਮੱਸਿਆਵਾਂ ਹਨ ਜਿਨ੍ਹਾਂ ਨੂੰ ਹੱਲ ਕੀਤੇ ਬਿਨਾਂ, ਭਾਵੇਂ ਅਸੀਂ ਜਿੰਨਾਂ ਮਰਜ਼ੀ ਪੈਸਾ ਐਲੋਕੇਟ ਕਰੀ ਜਾਈਏ, ਪਰ ਬਹੁਤੀ ਬੇਹਤਰੀ ਹੋਣ ਦੀ ਆਸ ਨਹੀਂ। ਜਿਥੋਂ ਤੱਕ ਕੁਆਪਰੇਟਿਵ ਸੁਸਾਇਟੀਆਂ ਦਾ ਤੁਅੱਲਕ ਹੈ ਇਸ ਵਿਚ ਕੋਈ ਸ਼ੱਕ ਨਹੀਂ ਕਿ ਪੰਜਾਬ ਦੇ ਇਤਿਹਾਸ ਵਿਚ ਬੜਾ ਵੱਡਾ ਰੋਲ ਅਦਾ ਕੀਤਾ ਹੈ ਪੰਜਾਬ ਦੇ ਅੰਦਰ ਲੋਕਾਂ ਨੂੰ ਸੂਦਖੋਰਾਂ ਤੋਂ ਛੁੜਾਉਣ ਵਿਚ। ਲੇਕਿਨ ਇਸ ਵੇਲੇ ਹਾਲਤ ਇਹ ਹੈ ਕਿ ਇਕ ਪਾਸੇ ਤਾਂ ਕਰੋੜਾਂ ਰੁਪਏ ਦੇ ਘਪਲੇ ਹੁੰਦੇ ਹਨ। ਇਨ੍ਹਾਂ ਘਪਲੇ ਕਰਨ ਵਾਲਿਆਂ ਵਿਚ ਕੁਝ ਗਰੀਬ ਲੋਕ ਵੀ ਹੋਣਗੇ ਜਿਹੜੇ ਕਿ ਡਿਫਾਲਟਰ ਹਨ ਅਤੇ ਪੈਸੇ ਵਾਪਿਸ ਨਹੀਂ ਦੇ ਸਕੇ। ਲੇਕਿਨ ਮੁੱਖ ਤੌਰ ਤੇ ਇਕ ਵਰਗ ਹੈ ਜਿਹੜਾ ਆਪਣੇ ਆਪ ਨੂੰ ਕੋਆਪਰੇਟਰ ਸੱਦਦਾ ਹੈ। ਉਹ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਹਰ ਜ਼ਿਲ੍ਹੇ ਵਿਚ 25, 30 ਆਦਮੀ ਹਨ । ਜਿਸਨੂੰ ਮਰਜ਼ੀ ਪੁੱਛ ਲਓ । ਇਹ ਗੱਲ ਮਸ਼ਹੂਰ ਹੈ ਕਿ ਬਿੱਲੀ ਨੂੰ ਭਾਵੇਂ ਪੰਜਵੀਂ ਮੰਜ਼ਲ ਤੋਂ ਹੀ ਸੁੱਟੋ ਉਹ ਆਪਣੇ ਪੈਰਾਂ ਭਾਰ ਹੀ ਡਿੱਗੇਗੀ । ਇਸੇ ਤਰ੍ਹਾਂ ਇਹ ਕੁਆਪਰੇਟਰ ਹਨ । ਜਿਥੋਂ ਮਰਜ਼ੀ ਇਨ੍ਹਾਂ ਨੂੰ ਸੁੱਟੋ ਇਹ ਸਿੱਧੇ ਪੈਰਾਂ ਭਾਰ ਗਿਰਦੇ ਹਨ । ਇਥੇ ਬੜਾ ਕਿਹਾ ਜਾਂਦਾ ਹੈ ਕਿ ਕਾਂਗਰਸ ਨੇ ਬੇੜਾ ਗਰਕ ਕਰ ਦਿੱਤਾ, ਬੜੀ ਕੁਰੱਪਸ਼ਨ ਕੀਤੀ ਹੈ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਕੁਝ ਲੋਕ ਕੁਆਪਰੇਟਿਵ ਮਹਿਕਮੇ ਨੂੰ ਚੰਬੜੇ ਹੋਏ ਹਨ । ਇਹੋ ਜਿਹੇ ਆਦਮੀ ਰਾਜਸੀ ਖੇਤਰ ਵਿਚ ਵੀ ਬੜੇ ਹਨ । ਉਨ੍ਹਾਂ ਦਾ ਸਵਿੱਚ ਭਾਵੇਂ ਅਕਾਲੀਆਂ ਦਾ ਪਲੱਗ ਹੋਵੇ, ਭਾਵੇਂ ਕਾਂਗਰਸੀਆਂ ਦਾ ਪਲੱਗ ਹੋਵੇ, ਐਨ ਫਿੱਟ ਹੈ । ਉਹ ਲੀਡਰ ਤਾਂ ਉਸੇ ਤਰ੍ਹਾਂ ਰਹਿੰਦੇ ਹਨ । ਇਕੱਲੇ ਇਕੱਲੇ ਜ਼ਿਲ੍ਹੇ ਦੀਆਂ ਲਿਸਟਾਂ ਬਣਾ ਲਓ । ਇਨ੍ਹਾਂ ਦਾ ਕੰਮ ਇਹ ਹੈ ਕਿ ਅਫਸਰਾਂ ਨਾਲ ਤਾਲ ਮੇਲ ਰੱਖੋ, ਸੁਸਾਇਟੀਆਂ ਨੂੰ ਖਾਓ, ਅਤੇ ਇਨ੍ਹਾਂ ਦਾ ਪੈਸਾ ਵਰਤੋ । ਮੈਨੂੰ ਆਸ ਹੈ ਕਿ ਆਪਣੇ ਵਲੋਂ ਸਰਦਾਰ ਜਸਵਿੰਦਰ ਸਿੰਘ ਬਰਾੜ ਤਕੜਾ ਹੱਮਲਾ ਮਾਰਨਗੇ । ਪਰ ਇਹ ਜਕੜ ਕਿਸ ਤਰ੍ਹਾਂ ਟੁਟੇਗੀ । ਇਹ ਬਹੁਤ ਵੱਡੀ ਸਮੱਸਿਆ ਹੈ ਅਤੇ ਇਸ ਦਾ ਗੰਭੀਰ ਹੀ ਇਲਾਜ ਹੋਵੇਗਾ ਤਾਂ ਹੀ ਕੁਝ ਸਿਲਸਿਲਾ ਬਣੇਗਾ । ਜਿਹੜੀਆਂ ਇਹ ਕੁਆਪਰੇਟਿਵ ਸੁਸਾਇਟੀਆਂ ਪਿੰਡਾਂ ਵਿਚ ਕੰਮ ਕਰਦੀਆਂ ਹਨ ਇਸ ਵੇਲੇ ਉਨ੍ਹਾਂ ਦਾ ਇੱਕ ਸਮੁੱਚਾ ਰੋਲ ਹੈ ਕਿਸੇ ਹੱਦ ਤੱਕ । ਪਰ ਮੁੱਖ ਤੌਰ ਤੇ ਪਿੰਡ ਦਾ ਧਨੀ ਵਰਗ, ਧਨੀ ਕਿਸਾਨ ਇਨ੍ਹਾਂ ਕੁਆਪ੍ਰੇਟਿਵ ਸੁਸਾਇਟੀਆਂ ਤੇ ਕਾਬਜ਼ ਹਨ । ਜਿਹੜਾ ਵੀ ਤਕੜਾ ਆਦਮੀ ਹੁੰਦਾ ਹੈ ਉਹ ਤਾਂ ਹੱਥ ਮਾਰ ਲੈਂਦਾ ਹੈ । ਗਰੀਬ ਆਦਮੀ ਜੇ ਕੋਈ ਉਨ੍ਹਾਂ ਦੇ ਧੜੇ ਵਿਚ ਸ਼ਾਮਲ ਹੁੰਦਾ ਹੈ ਤਾਂ ਥੋੜਾ ਬਹੁਤ ਕਰਜ਼ਾ ਉਸਨੂੰ ਵੀ ਮਿਲ ਜਾਂਦਾ ਹੈ । ਲੇਕਿਨ ਮੁੱਖ ਤੌਰ ਤੇ ਗਰੀਬ ਆਦਮੀ ਨੂੰ ਕਰਜ਼ਾ ਨਹੀਂ ਮਿਲਦਾ । ਪੰਜਾਬ ਦੇ ਅੰਦਰ ਅੱਜ ਵੀ ਸੂਦ ਖੋਰੀ ਇੱਕ ਜਾਂ ਦੂਜੀ ਸ਼ਕਲ ਵਿਚ ਚਲਦੀ ਹੈ ਕਿਉਂਕਿ ਇਸ ਮਹਿਕਮੇ ਦੇ ਪੈਸੇ ਦੀ ਦੁਰਵਰਤੋਂ ਲਗਾਤਾਰ ਹੁੰਦੀ ਹੈ । ਇੱਕ ਵੱਡੀ ਪੇਚੀਦਗੀ ਸਾਡੇ ਸਾਹਮਣੇ ਆਉਂਦੀ ਹੈ । ਲੈਂਡ ਮਾਰਟਗੇਜ ਬੈਂਕਾਂ ਤੇ ਸੈਂਟਰਲ ਕੁਆਪਰੇਟਿਵ ਬੈਂਕਾਂ ਨੂੰ ਤੁਸੀਂ ਇਕੱਠਾ ਕਰ ਲਿਆ ਹੈ । ਚੰਗੀ ਗੱਲ ਹੈ ਇਸ ਨਾਲ ਕੁਝ ਕੰਮ ਕਾਰ ਵਿਚੋਂ ਬੇਹਤਰੀ ਹੋਵੇਗੀ ਜਿਹੜੀ ਸੂਦ ਦੀ ਦਰ ਦੋ ਫੀ ਸਦੀ ਕਰਜ਼ੇ ਦੀ ਘੱਟ ਕਰ ਦੇਣੀ ਹੈ, ਇਸ ਨਾਲ ਵੀ ਗਰੀਬ ਕਿਸਾਨ ਨੂੰ ਰਾਹਤ ਮਿਲੇਗੀ । ਮੈਨੂੰ ਇਕ ਬੜਾ ਭਾਰੀ ਖਦਸ਼ਾ ਹੈ । ਪੰਜ ਪੰਜ ਪਿੰਡਾਂ ਦੀ ਇਕ ਸੁਸਾਇਟੀ ਬਣਾਉਣ ਲੱਗੇ ਹਨ । ਇਹ ਠੀਕ ਹੈ ਕਿ ਦਿੱਲੀ ਵਾਲੇ ਕਹਿੰਦੇ ਹਨ ਕਿ 65 ਕਰੋੜ ਰੁਪਏ ਜਿਹੜੇ ਕਰਜ਼ੇ ਦੇ ਹਨ ਵਾਪਸ ਲਓ, ਇਨ੍ਹਾਂ ਨੂੰ ਉਗਰਾਹੋ । ਸੁਸਾਇਟੀਆਂ ਨੂੰ ਐਫੀਸ਼ੈਂਟ ਬਣਾਓ ਤਾਂ ਕਿ ਇਹ ਚੰਗੀ ਤਰ੍ਹਾਂ ਚੱਲਣ, ਇਹ ਠੀਕ ਹੈ ਕਿ ਤੁਹਾਡੀ ਭਾਵਨਾ ਚੰਗੀ ਹੋਵੇਗੀ । ਪਰ ਇਹ ਕੰਮ ਚੱਲਣਾ ਨਹੀਂ । ਕਾਰਣ ? ਕਾਰਣ ਇਹ ਹੈ ਕਿ ਪਿੰਡ ਵਿਚ ਗਰੀਬ ਲੋਕਾਂ ਦੇ ਤਕੜੇ ਆਦਮੀਆਂ ਨੇ ਪੈਰ ਲੱਗਣ ਨਹੀਂ ਦੇਣੇ । ਜਦੋਂ ਪੰਜ ਪੰਜ ਪਿੰਡਾਂ ਦੀ ਇਕੱਠੀ ਸੁਸਾਇਟੀ ਹੋਵੇਗੀ, ਤਾਂ ਕੀ ਹੋਵੇਗਾ ਕਿ ਹਰ ਪਿੰਡ ਦੇ ਤੱਕੜੇ ਆਦਮੀ ਉਸ ਤੇ ਕਾਬੂ ਪਾ ਲੈਣਗੇ । ਇੱਕ ਪਿੰਡ ਵਿੱਚ ਇਕ ਸੁਸਾਇਟੀ ਹੋਵੇ ਤਾਂ ਆਪਣੇ ਪਿੰਡ ਵਿਚ ਕੁਝ ਸ਼ਰਮ, ਕੁਝ ਸ਼ਰੀਕਾ, ਭਾਈਚਾਰਾ ਅਤੇ ਵਾਕਫੀਅਤ ਸਾਹਮਣੇ ਹੁੰਦੀ ਹੈ । ਗਰੀਬ ਆਦਮੀ ਦੀ ਮਾੜੀ ਮੋਟੀ ਸੁਣਵਾਈ ਹੋ ਸਕਦੀ ਹੈ ਲੇਕਿਨ ਪੰਜ ਪੰਜ ਪਿੰਡਾਂ ਦੀ ਇੱਕ ਸੁਸਾਇਟੀ ਹੋਵੇਗੀ ਤਾਂ ਗਰੀਬ ਆਦਮੀ ਦੀ ਕੋਈ ਸੁਣਵਾਈ ਨਹੀਂ ਹੋਵੇਗੀ ਅਤੇ ਉਸ ਦੀ ਗੱਲ ਕਿਸੇ ਨਹੀਂ ਪੁੱਛਣੀ । ਸੰਭਾਵਨਾ ਇਹ ਬਣੇਗੀ ਕਿ ਪਿੰਡ ਦੇ ਗਰੀਬ ਕਿਸਾਨ ਤੇ ਹਰੀਜਨ ਦੇ ਪੈਰ ਨਹੀਂ ਲੱਗਣ ਦੇਣੇ । ਪਹਿਲਾਂ ਇਹ ਹੁੰਦਾ ਸੀ ਕਿ ਜਿਹੜੇ ਆਦਮੀਆਂ ਨੂੰ ਇਤਰਾਜ਼ ਹੁੰਦਾ ਸੀ ਉਹ ਅਲੱਗ ਸੁਸਾਇਟੀਆਂ ਬਣਾ ਲੈਂਦੇ ਸਨ । ਇਹ ਠੀਕ ਹੈ ਕਿ ਸਾਰੀਆਂ ਅਲੱਗ ਸੁਸਾਇਟੀਆਂ ਜਿਹੜੀਆਂ ਬਣਦੀਆਂ ਹਨ, ਠੀਕ ਨਹੀਂ ਹੁੰਦੀਆਂ, ਕਈ ਬੋਗਸ ਹੁੰਦੀਆਂ ਹਨ। ਲੇਕਿਨ ਹੁਣ ਕੀ ਹੋਵੇਗਾ ਕਿ ਪੰਜ ਪੰਜ ਪਿੰਡਾਂ ਦੀ ਇਕ ਸੁਸਾਇਟੀ ਬਣਾਉਣੀ ਹੈ । ਨਵੀਂ ਸੋਸਾਇਟੀ

ਕੋਈ ਬਣਨੀ ਨਹੀਂ ਹੈ । ਬਦਕਿਸਮਤੀ ਇਹ ਹੋਵੇਗੀ ਕਿ ਗਰੀਬ ਹਰੀਜਨ, ਗਰੀਬ ਕਿਸਾਨ ਸੋਸਾਇਟੀ ਤੋਂ ਪੂਰਾ ਲਾਭ ਨਹੀਂ ਉਠਾ ਸਕਣਗੇ । ਇਸਨੂੰ ਓਵਰ-ਕਮ ਕਰਕੇ, ਮੈਨੂੰ ਪਤਾ ਨਹੀਂ ਕਿਸ ਤਰ੍ਹਾਂ ਦਾ ਰਸਤਾ ਕੱਢਣਗੇ । ਇਹ ਜਿਹੜਾ ਖਦਸ਼ਾ ਮੇਰਾ ਅਤੇ ਮੇਰੀ ਪਾਰਟੀ ਦਾ ਹੈ, ਇਹ ਮੈਂ ਤੁਹਾਡੇ ਸਾਹਮਣੇ ਜ਼ਰੂਰ ਰੱਖਣਾ ਚਾਹੁੰਦਾ ਹਾਂ । ਇਸਤੋਂ ਇਲਾਵਾ ਕੁਝ ਲੋਕ ਹਨ ਜਿਨ੍ਹਾਂ ਨੂੰ ਬਹੁਤ ਕਾਨੂੰਨ ਜਾਂ ਨਿਯਮ, ਰੂਲ ਪੜ੍ਹਨ ਦੀ ਲੋੜ ਨਹੀਂ । ਉਨ੍ਹਾਂ ਨੂੰ ਮੁਸ਼ਕ ਨਾਲ ਪਤਾ ਲੱਗ ਜਾਂਦਾ ਹੈ ਕਿ ਮਾਇਆ ਕਿੱਥੇ ਪਈ ਹੈ । ਕਿਸੇ ਮਹਿਕਮੇ ਤੋਂ ਕਰਜ਼ਾ ਲੈਣਾ ਹੋਵੇ, ਭਾਵੇਂ ਇੰਡਸਟਰੀ ਦਾ ਮਹਿਕਮਾ ਹੈ, ਖਾਦੀ ਬੋਰਡ ਹੈ, ਉਹ ਕਰਜ਼ਾ ਚੁਕਣ ਵਿਚ ਪਰੋਫੈਸ਼ਨਲ ਹਨ ਗਾਹਾਂ ਬਦਕਿਸਮਤੀ ਇਹ ਹੈ ਕਿ ਜਿਥੇ ਘਪਲਾ ਹੁੰਦਾ ਹੈ, ਪੈਸਾ ਖਾਇਆ ਜਾਂਦਾ ਹੈ, ਉਥੇ ਸਜ਼ਾ ਕੋਈ ਨਹੀਂ । ਦਰਜਨਾਂ ਕੇਸ ਮੈਂ ਮੁਖਤਲਿਫ ਪੱਧਰਾਂ ਤੇ ਅਫ਼ਸਰਾਂ ਦੇ ਨੋਟਿਸ ਵਿਚ ਲਿਆ ਚੁਕਾ ਹਾਂ । ਕੋਆਪ੍ਰੇਟਿਵ ਮਹਿਕਮੇ ਵਿਚ ਹਾਲਤ ਇਹ ਹੈ ਕਿ ਜੇ ਕਿਸੇ ਛੋਟੇ ਆਦਮੀ ਤੋਂ ਕਰਜ਼ਾ ਲੈਣਾ ਹੈ ਅਤੇ ਤਕੜਾ ਧੜਾ ਉਸਦੇ ਵਿਰੁੱਧ ਹੈ ਤਾਂ ਫਿਰ ਉਸਦੇ ਵਿਰੁੱਧ ਮਿਸਲ ਬਣ ਜਾਂਦੀ ਹੈ । ਡੀ. ਆਰ. ਸਾਹਿਬ ਕੋਲ ਕੇਸ ਚਲਾ ਜਾਵੇ ਤਾਂ ਹੱਥਕੜੀਆਂ ਲੱਗ ਜਾਂਦੀਆਂ ਹਨ । ਹੁਣ ਜਦੋਂ ਕਣਕ ਦੀ ਫਸਲ ਆਉਣੀ ਹੈ, ਤਾਂ ਆਰਡਰ ਆਉਣੇ ਹਨ ਕਿ ਜਲਦੀ ਰਿਕਵਰੀ ਕਰੋ ਅਤੇ ਜੀਪਾਂ ਘੁਮਾਣੀਆਂ ਸ਼ੁਰੂ ਕਰ ਦੇਣੀਆਂ ਹਨ । ਜਿਹੜੇ ਗਰੀਬ ਆਦਮੀ ਹਨ ਪਿੰਡਾਂ ਵਿਚ ਉਨ੍ਹਾਂ ਵਿਚੋਂ ਕੁਝ ਨੂੰ ਤਾਂ ਹੱਥਕੜੀਆਂ ਲੱਗ ਜਾਂਦੀਆਂ ਹਨ ਅਤੇ ਕੁਝ ਅੰਦਰ ਵੀ ਕਰ ਦਿੱਤੇ ਜਾਂਦੇ ਹਨ । ਜਿਹੜੇ ਆਦਮੀ ਹਰ ਪੱਧਰ ਤੇ ਲੱਖਾਂ ਲੱਖਾਂ ਰੁਪਏ ਤੱਕ ਦੇ ਕਰਜ਼ੇ ਲੈ ਜਾਂਦੇ ਹਨ ਸੈਂਟਰਲ ਕੋਆਪ੍ਰੇਟਿਵ ਬੈਂਕਾਂ ਕੋਲੋਂ, ਉਨ੍ਹਾਂ ਨੂੰ ਕੋਈ ਹੱਥ ਨਹੀਂ ਲਗਾ ਸਕਦਾ । ਮੇਰੇ ਹਲਕੇ ਵਿਚ ਪਿੰਡ ਦੀ ਪੰਚਾਇਤ ਹੈ । ਸਾਰੀ ਕੋਆਪਰੇਟਿਵ ਸੁਸਇਟੀ ਦਾ ਪੈਸਾ ਖਾ ਗਈ ਹੈ । ਸੱਭ ਨੂੰ ਪਤਾ ਹੈ ਕਿ ਫਲਾਣੇ ਫਲਾਣੇ ਬੰਦੇ ਹਨ । ਲੇਕਿਨ ਕੋਈ ਹੱਥ ਨਹੀਂ ਲਾਉਂਦਾ। ਕਾਨੂੰਨ ਦੇ ਵੀ ਕੋਈ ਦੰਦ ਨਹੀਂ । ਕਾਨੂੰਨ ਦੇ ਦੰਦ ਦੰਦੀ ਵੱਢਦੇ ਨਹੀਂ । ਇਨ੍ਹਾਂ ਨੂੰ ਇਨਸਪੈਕਟਰ ਪਹਿਲਾਂ ਪਤਾ ਦੇ ਦਿੰਦੇ ਹਨ ਕਿ ਫਲਾਣੇ ਨੇ ਆਉਣਾ ਹੈ । ਉਹ ਇਧਰ ਉਧਰ ਹੋ ਜਾਂਦੇ ਹਨ । ਕਈ ਥਾਈਂ ਇਹ ਹਾਲਤ ਬਣਦੀ ਹੈ ਕਿ ਕਈ ਕਈ ਵਰ੍ਹਿਆਂ ਤੱਕ ਰਜਿਸਟਰੀਆਂ ਨਹੀਂ ਮਿਲਦੀਆਂ।

ਮੈਂ ਆਪਣੇ ਹਲਕੇ ਦੀ ਗੱਲ ਦੱਸਦਾ ਹਾਂ । ਜੇਜੋਂ ਕੋਆਪ੍ਰੇਟਿਵ ਸੁਸਇਟੀ ਹੈ, ਉਹ ਦਰਮਿਆਨਾ ਜਿਹਾ ਪਿੰਡ ਹੈ । ਤਿੰਨ ਚਾਰ ਸਾਲਾਂ ਦੇ ਲੋਕ ਮੇਰੇ ਪਾਸ ਆ ਰਹੇ ਹਨ ਔਰ ਮਸਲਾ ਜਿਹੜਾ ਹੈ ਉਹ ਮੈਂ ਉਪਰ ਤੱਕ ਲਿਜਾ ਚੁਕਾ ਹਾਂ, ਵਾਰੰਟ ਵੀ ਨਿਕਲੇ ਹਨ, ਪਰ ਵਿਚਕਾਰ ਹੀ ਹੋਰ ਸਿਲਸਿਲਾ ਚੱਲ ਪੈਂਦਾ ਹੈ । ਉਹ ਇਹ ਹੈ ਕਿ ਇਸ ਦੇ ਨਾਲ ਕੋਈ ਰੀਕਨਸਿਲੀਏਸ਼ਨ ਕਰੋ, ਕੁਝ ਇਸ ਕਿਸਮ ਦੇ ਆਰਡਰ ਜਾਂਦੇ ਹਨ । ਅਸਲ ਲਫਜ਼ ਤੋਂ ਮੈਂ ਥੋੜ੍ਹਾ ਜਿਹਾ ਉੱਕ ਗਿਆ ਹਾਂ । ਇਹ ਹੁਕਮ ਹੁੰਦਾ ਹੈ ਕਿ ਗੱਲ ਬਾਤ ਕਰੋ । ਉਹ ਗੱਲ ਬਾਤ ਦਾ ਸਿਲਸਿਲਾ ਸਾਲਾਂ ਸਾਲ ਹੀ ਚਲਦਾ ਹੈ। ਮੇਰੀ ਬੇਨਤੀ ਹੈ ਕਿ ਜਿਹੜੇ ਆਦਮੀ ਪਿੰਡਾਂ ਦੀ ਆਰਥਕਤਾ ਨੂੰ ਮਾਰਨ ਦਾ ਯਤਨ ਕਰ ਰਹੇ ਹਨ ਉਨ੍ਹਾਂ ਨੂੰ ਸਖਤ ਤੋਂ ਸਖਤ ਦੰਡ ਦੇਣਾ ਚਾਹੀਦਾ ਹੈ । ਜਿਹੜਾ ਆਦਮੀ ਜਨਤਾ ਦੇ ਪੈਸੇ ਨੂੰ ਖਾਂਦਾ ਹੈ, ਕਿਉਂਕਿ ਉਨ੍ਹਾਂ ਦਾ ਕੰਮ ਹੈ ਪੈਸੇ ਨੂੰ ਖਾਣਾ, ਉਨ੍ਹਾਂ ਨੂੰ ਸਖਤ ਦੰਡ ਦੇਣਾ ਚਾਹੀਦਾ ਹੈ। ਜਿਤਨਾ ਚਿਰ ਤੱਕ ਉਸ ਨੂੰ ਦੰਡ ਨਹੀਂ ਮਿਲਦਾ ਉਹ ਬਾਜ਼ ਨਹੀਂ ਆਉਂਦਾ । ਇਸ ਲਿਹਾਜ਼ ਨਾਲ ਜਿਹੜਾ ਆਦਮੀ ਕੋਆਪ੍ਰੇਟਿਵ ਅਦਾਰਿਆਂ ਨੂੰ ਤਬਾਹ ਕਰਦਾ ਹੈ, ਉਸ ਨੂੰ ਸਜ਼ਾ ਮਿਲਣੀ ਚਾਹੀਦੀ ਹੈ ਔਰ ਉਸ ਪਾਸੋਂ ਸਖਤੀ ਨਾਲ ਉਗਰਾਹੀ ਹੋਣੀ ਚਾਹੀਦੀ ਹੈ । ਪਿੱਛੇ ਜਿਹੇ ਅਸੀਂ ਕਾਨੂੰਨ ਪਾਸ ਕੀਤਾ ਸੀ ਕਿ ਜਿਹੜੀ ਕੋਆਪ੍ਰੇਟਿਵ ਅਦਾਰਿਆਂ ਤੋਂ ਉਗਰਾਹੀ ਕਰਨੀ ਹੈ, ਪੈਸਾ ਲੈਣਾ ਹੈ, ਉਹ ਵੀ ਉਸੇ ਢੰਗ ਨਾਲ ਰਿਕਵਰ ਕੀਤਾ ਜਾਵੇ ਜਿਸ ਢੰਗ ਨਾਲ ਮਾਲ ਦਾ ਮਹਿਕਮਾ ਮਾਲੀਏ ਦੀ ਰਿਕਵਰੀ ਕਰਦਾ ਹੈ । ਜਿਸ ਤਰ੍ਹਾਂ ਉਸ ਕਾਨੂੰਨ ਵਿਚ ਹੈ ਕਿ ਕਿਸਾਨ ਦਾ ਮਾਲ ਡੰਗਰ, ਮੰਜਾ ਪੀੜ੍ਹਾ ਵੀ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਕੁਰਕ ਕੀਤਾ ਜਾ ਸਕਦਾ ਹੈ, ਇਸ ਤਰ੍ਹਾਂ ਹੀ ਕੋਆਪ੍ਰੇਟਿਵ ਅਦਾਰਿਆਂ ਤੋਂ ਉਗਰਾਹੀ ਲਈ ਜਦੋਂ ਕਾਨੂੰਨ ਆਇਆ ਸੀ ਤਾਂ ਅਸੀਂ ਅਪੋਜ਼ ਕੀਤਾ ਸੀ । ਇਕ ਸਰਦਾਰ ਸੰਪੂਰਨ ਸਿੰਘ ਹੋਰਾਂ ਨੇ ਤਜ਼ਵੀਜ਼ ਦਿੱਤੀ । ਪਤਾ ਨਹੀਂ ਹੈ ਕਿ ਫਿਰ ਪਿੱਛੇ ਕਿਉਂ ਹੱਟ ਗਏ । ਇਨ੍ਹਾਂ ਨੇ ਕਿਹਾ ਸੀ ਕਿ ਇੱਕ ਲਿਮਿਟ ਮੁਕੱਰਰ ਕਰ ਲਈ ਜਾਵੇ ਕਿ ਕਿਤਨੇ ਤੋਂ ਉਪਰ ਵਾਲੇ ਆਦਮੀ ਪਾਸੋਂ ਇਸ ਕਾਨੂੰਨ ਦੇ ਤਹਿਤ ਰਿਕਵਰੀ ਕੀਤੀ ਜਾਵੇਗੀ । ਲੇਕਿਨ ਜਿਹੜਾ ਛੋਟਾ ਕਿਸਾਨ ਹੈ, ਜਿਸ ਤੇ ਹਜ਼ਾਰ ਰੁਪਿਆ ਜਾਂ ਦੋ ਹਜ਼ਾਰ ਰੁਪਿਆ ਕਰਜ਼ ਹੈ ਉਸ ਦੀ ਸਿੱਧੇ ਤੌਰ ਤੇ ਉਗਰਾਹੀ ਨਾ ਕਰੋ, ਇਸ ਤਰ੍ਹਾਂ ਨਾਲ ਮਾਲ ਡੰਗਰ ਜਿਹੜਾ ਗਰੀਬ ਕਿਸਾਨ ਹੈ, ਛੋਟਾ ਕਿਸਾਨ ਦਾ ਹੈ, ਉਸ ਦਾ ਕੁਰਕ ਹੋ ਜਾਵੇਗਾ, ਵੱਡਾ ਤਾਂ ਫਿਰ ਵੀ ਬੱਚ ਜਾਵੇਗਾ । ਮੈਂ ਸਮਝਦਾ ਹਾਂ ਕਿ ਆਉਣ ਵਾਲਾ ਤਜ਼ਰਬਾ ਇਹ ਚੀਜ਼ ਸਾਬਤ ਕਰ ਦੇਵੇਗਾ । ਮੈਨੂੰ ਇਨ੍ਹਾਂ ਦੀ ਇਹ ਗੱਲ ਬੜੀ ਚੰਗੀ ਲੱਗੀ ਸੀ । ਜਿਹੜਾ ਤਾਂ ਅਮੀਰ ਆਦਮੀ ਹੈ, ਉਹ ਹਰ ਤਰ੍ਹਾਂ ਦੀਆਂ ਹੇਰਾ ਫੇਰੀਆਂ ਜਾਣਦਾ ਹੈ, ਕਾਨੂੰਨ ਨੂੰ ਸਮਝਦਾ ਹੈ ਲੇਕਿਨ ਜਿਹੜੇ ਭੋਲੇ ਭਾਲੇ ਕਿਸਾਨ ਹਨ, ਉਨ੍ਹਾਂ ਲਈ ਮੁਸ਼ਕਲ ਹੋ ਜਾਵੇਗੀ । ਉਸ ਵੇਲੇ ਜਦੋਂ ਇਹ ਬਿਲ ਲਿਆਂਦਾ ਸੀ ਤਾਂ ਸਰਦਾਰ ਜਸਵਿੰਦਰ ਸਿੰਘ ਬਰਾੜ ਹੋਰਾਂ ਨੇ ਇਹ ਫੁਰਮਾਇਆ ਸੀ ਕਿ ਇਹ ਭਾਵਨਾ ਜਿਹੜੀ ਹੈ ਉਹ ਇਹ ਹੈ ਕਿ ਇਹ ਗਰੀਬ ਤੇ ਲਾਗੂ ਨਹੀਂ ਹੋਵੇਗਾ ਲੇਕਿਨ ਜਿੱਥੇ ਕਾਨੂੰਨ ਦੀ ਝੜੀ ਲਗਦੀ ਹੈ, ਉਥੇ ਉਸ ਉਪਰ ਵੇਖਣ ਵਾਸਤੇ ਸਰਦਾਰ ਜਸਵਿੰਦਰ ਸਿੰਘ ਬਰਾੜ ਨਹੀਂ ਹਨ, ਉਥੇ ਤਾਂ ਉਪਰ ਅਫ਼ਸਰ ਹਨ । ਬਹੁਤੇ ਅਫ਼ਸਰਾਂ ਦਾ ਤਾਂ ਸਿਲਸਿਲਾ ਗਲਤ ਤਰੀਕੇ ਨਾਲ ਚਲਦਾ ਹੈ ।

ਉਸ ਤੋਂ ਬਾਅਦ ਮੈਂ ਪੰਚਾਇਤਾਂ ਦੀ ਗੱਲ ਕਹਿੰਦਾ ਹਾਂ । ਮੈਂ ਕਮਿਉਨਿਟੀ ਡਿਵੈਲਪਮੈਂਟ ਦੇ ਬਾਰੇ ਗੱਲ ਕਰਨੀ ਚਾਹੁੰਦਾ ਹਾਂ । ਮੈਂ ਸਮਝਦਾ ਹਾਂ ਕਿ ਪੰਚਾਇਤਾਂ ਦੀ ਬਹੁਤ ਹੀ ਮਹੱਤਤਾ ਹੈ । ਇਸ ਦੇ ਬਾਰੇ ਜੋ ਕੁਝ ਵਿਚਾਰ ਹਨ ਮਹਾਤਮਾਂ ਗਾਂਧੀ ਜੀ ਦੇ ਜਾਂ ਹੋਰਨਾਂ ਦੇ ਮੈਂ ਉਨ੍ਹਾਂ ਨੂੰ ਬੜੇ ਪਵਿੱਤਰ ਵਿਚਾਰ ਸਮਝਦਾ ਹਾਂ । ਲੇਕਿਨ ਜਦੋਂ ਦੀ ਅਕਾਲੀ ਜਨਤਾ ਸਰਕਾਰ ਆਈ ਹੈ, ਇਨ੍ਹਾਂ ਨੇ ਨਾਹਰਾ ਲਗਾਇਆ ਹੈ ਕਿ ਸ਼ਕਤੀ ਦਾ ਕੇਂਦਰੀ ਵਿਕਰਨ ਕਰਨਾ ਚਾਹੀਦਾ ਹੈ । ਲੇਕਿਨ ਸੂਬਿਆਂ ਦੀ ਗੱਲ ਵੇਖ ਲਵੋ ਤਾਂ ਇਹ ਸਾਹਮਣੇ ਗੱਲ ਆਉਂਦੀ ਹੈ ਕਿ ਸੰਮਤੀ ਤਕ, ਜ਼ਿਲ੍ਹਾ ਪ੍ਰੀਸ਼ਦ ਤਕ ਔਰ ਹੋਰ ਲੋਕਲ ਬਾਡੀਜ਼ ਤੱਕ ਇਹ ਅਸੂਲ ਉਥੇ ਵੀ ਲਾਗੂ ਹੋਵੇ । ਲੇਕਿਨ ਪੰਚਾਇਤਾਂ ਦਾ ਵਜੂਦ ਕੀ ਹੈ ? ਪਹਿਲਾਂ ਤਾਂ ਇਹ ਗੱਲ ਹੈ ਕਿ ਸ਼ਾਇਦ ਮਾਲਵੇ ਵਿਚ ਕੁਝ ਬੰਦੇ ਹੋਣ ਜਿੱਥੇ ਕਿ ਮਾਲਕੀ ਜ਼ਿਆਦਾ ਹੋਵੇ ਲੇਕਿਨ ਜਿਹੜਾ ਦੁਆਬੇ ਦਾ ਅਤੇ ਸਾਡੇ ਹਲਕੇ ਹਨ ਉਥੇ ਪੰਚਾਇਤ ਦੀ ਕੀ ਆਮਦਨ ਹੈ ? ਮੇਰੇ ਪਿੰਡ ਪੰਚਾਇਤ ਹੈ, ਉਥੇ ਦੀ ਕੁਲ ਜ਼ਮੀਨ ਦੀ ਆਮਦਨ ਸਾਢੇ ਤਿੰਨ ਸੌ ਰੁਪਏ ਹੈ । ਹੁਣ ਤੁਸੀਂ ਕਹਿ ਦਿਓਗੇ ਕਿ ਉਥੇ ਕੋਈ ਟੈਕਸ ਲਗਾ ਦਿਓ, ਚੁੱਲ੍ਹਾ ਟੈਕਸ ਲਗਾ ਦਿਓ ਜਾਂ ਕੋਈ ਹੋਰ ਟੈਕਸ ਲਗਾ ਦਿਓ । ਜੇਕਰ ਉਥੇ ਹੋਰ ਟੈਕਸ ਪੰਚਾਇਤ ਲਗਾਵੇ ਔਰ ਸਕੂਲ ਖੁਲ੍ਹੇ ਤਾਂ ਇਕੱਲੀ ਪੰਚਾਇਤ ਹੀ ਬਦਨਾਮ ਕਿਉਂ ਹੋਵੇ, ਕਿਉਂਕਿ ਨਾ ਸਰਕਾਰ ਹੀ ਟੈਕਸ ਲਗਾਵੇ । ਉਸ ਵਿਚੋਂ ਹਿੱਸਾ ਪੰਚਾਇਤ ਨੂੰ ਮਿਲੇ, ਜ਼ਿਲ੍ਹਾ ਪ੍ਰੀਸ਼ਦ ਨੂੰ ਮਿਲੇ ਤੁਹਾਨੂੰ ਸਰਕਾਰ ਨੂੰ ਤਾਂ ਕੋਈ ਕੁਝ ਕਹਿ ਨਹੀਂ ਸਕਦਾ ਕਿਉਂਕਿ ਜਦੋਂ ਤੁਹਾਡੇ ਵੱਲੋਂ ਲਾਲ ਪੱਗਾਂ ਵਾਲੇ ਜਾਂਦੇ ਹਨ ਤਾਂ ਲੋਕ ਬੋਲ ਨਹੀਂ ਸਕਦੇ । ਇਸ ਲਈ ਮੇਰੀ ਤਾਂ ਇਹ ਬੇਨਤੀ ਹੈ ਕਿ ਜੋ ਵੀ ਕਿਸਾਨ ਤੇ ਟੈਕਸ ਹੋਵੇ ਉਸ ਵਿਚੋਂ ਪੰਚਾਇਤ ਨੂੰ, ਜ਼ਿਲ੍ਹਾ ਪ੍ਰੀਸ਼ਦ ਨੂੰ ਹਿੱਸਾ ਮਿਲੇ । ਸਰਕਾਰ ਦੇ ਸਾਧਨਾਂ ਵਿਚੋਂ ਮੇਰੀ ਇਹ ਤਜਵੀਜ਼ ਹੈ ਕਿ ਪੰਚਾਇਤ ਨੂੰ ਅੱਧਾ ਹਿੱਸਾ ਮਿਲੇ ਜਿਸ ਨਾਲ ਉਹ ਅਨੇਕ ਤਰ੍ਹਾਂ ਦੀ ਡਿਵੈਲਪਮੈਂਟ ਕਰ ਸਕੇ ।

ਡਿਪਟੀ ਸਪੀਕਰ ਸਾਹਿਬ, ਇੱਕ ਗੱਲ ਵੱਲ ਹੋਰ ਵੀ ਧਿਆਨ ਦੇਣਾ ਚਾਹੀਦਾ ਹੈ । ਉਹ ਇਹ ਕਿ ਪੰਚਾਇਤਾਂ ਦੀ ਹੈਸੀਅਤ ਲਫ਼ਜ਼ਾਂ ਦੇ ਹੇਰ ਫੇਰ ਵਿਚ ਨਹੀਂ ਰਹਿਣੀ ਚਾਹੀਦੀ ਕਿ ਪੰਜਾਂ

ਵਿਚ ਪਰਮੇਸ਼ਰ ਹੁੰਦਾ ਹੈ, ਠੀਕ ਹੈ ਅਰਥ ਤਾਂ ਚੰਗੇ ਹਨ ਲੇਕਿਨ ਜੋ ਉਸ ਦੀ ਹੈਸੀਅਤ ਹੋਵੇ ਉਹ ਇਸ ਤਰ੍ਹਾਂ ਦੀ ਹੋਵੇ ਜੋ ਕਿ ਲੋਕਾਂ ਦੀ ਸੇਵਾ ਕਰ ਸਕੇ। ਅੱਜ ਜੋ ਪੰਚਾਇਤ ਹੈ ਉਹ ਜੋ ਫ਼ੈਸਲਾ ਕਰਦੀ ਹੈ, ਫੈਸਲਾ ਭਾਵੇਂ ਠੀਕ ਵੀ ਹੋਵੇ ਲੇਕਿਨ ਜ਼ਰੂਰੀ ਨਹੀਂ ਹੈ ਕਿ ਉਸ ਨੂੰ ਪੁਲਿਸ ਵਾਲੇ ਮੰਨਣ। ਉਥੇ ਥਾਣੇਦਾਰ ਸਾਹਿਬ ਹੁੰਦੇ ਹਨ, ਉਹ ਹੀ ਸਰਪੰਚ ਨੂੰ ਨੇੜੇ ਨਹੀਂ ਲੱਗਣ ਦਿੰਦੇ। ਉਸ ਨੂੰ ਕੋਈ ਕੁਰਸੀ ਨਹੀਂ ਦਿੰਦਾ. ਕੋਈ ਆਦਰ ਨਹੀਂ ਕਰਦਾ। ਆਫਟਰ ਆਲ ਉਹ ਵੀ ਹਜ਼ਾਰ ਦੋ ਹਜ਼ਾਰ ਬੰਦਿਆਂ ਦਾ ਚੁਣ ਕੇ ਭੇਜਿਆ ਹੁੰਦਾ ਹੈ। ਕਿਤੇ ਕਿਤੇ ਭਾਵੇਂ ਗਲਤ ਆਦਮੀ ਚੁਣ ਹੋ ਜਾਵੇ ਨਹੀਂ ਤਾਂ ਜਨਤਾ ਚੰਗਾ ਆਦਮੀ ਹੀ ਚੁਣਨ ਦੀ ਕੋਸ਼ਿਸ਼ ਕਰਦੀ ਹੈ। ਇਸ ਹਿਸਾਬ ਨਾਲ ਉਸ ਨੂੰ ਸ਼ਕਤੀ ਔਰ ਆਦਰ ਮਿਲੇ। ਪੰਚਾਇਤਾਂ ਮੁਖਤਲਿਫ ਪੱਖਾਂ ਤੋਂ ਤਰੱਕੀ ਕਰਨੀ ਚਾਹੁੰਦੀਆਂ ਹਨ। ਅਸੀਂ ਸੁਣਿਆ ਤਾਂ ਇਹ ਹੈ ਕਿ ਥੱਲੇ ਪਾਵਰਜ਼ ਦੇਣੀਆਂ ਹਨ ਪਰ ਦਿਤੀਆਂ ਤਾਂ ਨਹੀਂ ਗਈਆਂ। ਮੇਰੀ ਬੇਨਤੀ ਹੈ ਕਿ ਤੁਸੀਂ ਜ਼ਿਲ੍ਹਾ ਪ੍ਰੀਸ਼ਦ ਨੂੰ ਇਫੈਕਟਿਵ ਬਣਾਓ ਔਰ ਪ੍ਰਬੰਧਕ ਢਾਂਚੇ ਵਿਚ ਵੀ ਕਿਸੇ ਹੱਦ ਤੱਕ ਉਨ੍ਹਾਂ ਨੂੰ ਹਿੱਸਾ ਲੈਣਾ ਚਾਹੀਦਾ ਹੈ। ਹੁਣ ਕੀ ਹੈ, ਉਸ ਜ਼ਿਲ੍ਹਾ ਪ੍ਰੀਸ਼ਦ ਦੀ ਕੀ ਵੁਕੱਤ ਹੈ? ਬਿਜਲੀ ਦਾ ਕੰਮ ਹੈ ਤਾਂ ਬਿਜਲੀ ਮਹਿਕਮਾ ਕਰਦਾ ਹੈ, ਸੜਕਾਂ ਦਾ ਕੰਮ ਹੈ ਤਾਂ ਪੀ. ਡਬਲਿਊ. ਡੀ. ਕਰਦਾ ਹੈ, ਐਸ. ਈ., ਐਕਸ.ਈ. ਐਨ. ਵਗੈਰਾ ਵੱਡੇ ਵੱਡੇ ਅਫ਼ਸਰ ਹਨ ਜਿਹੜੇ ਕਿ ਕੰਮ ਕਰਾਉਂਦੇ ਹਨ ਪਰ ਜੇਕਰ ਜ਼ਿਲ੍ਹਾ ਪ੍ਰੀਸ਼ਦ ਨੇ ਕੋਈ ਹਸਪਤਾਲ ਖੋਲ੍ਹਣਾ ਹੋਵੇ ਤਾਂ ਉਥੇ ਕੀ ਹੋਵੇਗਾ, ਟੁੱਟੀ ਹੋਈ ਬਿਲਡਿੰਗ, ਨਾ ਕੋਈ ਡਾਕਟਰ ਔਰ ਨਾ ਹੀ ਕੋਈ ਉਥੇ ਦਵਾਈ ਹੋਵੇਗੀ। ਕਿਆ ਬਾਤ ਹੈ ਜ਼ਿਲ੍ਹਾ ਪ੍ਰੀਸ਼ਦ ਦੀ? ਇਸ ਲਈ ਮੈਂ ਕਹਾਂਗਾ ਕਿ ਜਨਤਾ ਦੇ ਜਿਹੜੇ ਅਦਾਰੇ ਹਨ ਉਨ੍ਹਾਂ ਵੱਲ ਵੱਧ ਤੋਂ ਵੱਧ ਧਿਆਨ ਦਿਓ। ਉਨ੍ਹਾਂ ਨੂੰ ਜ਼ਿਆਦਾ ਤਾਕਤ ਬਖਸ਼ੀ ਜਾਵੇ, ਉਹ ਚੁਣੇ ਹੋਏ ਨੁਮਾਇੰਦੇ ਹੋਣਗੇ ਔਰ ਜਨਤਾ ਦੀ ਸੇਵਾ ਠੀਕ ਤਰੀਕੇ ਨਾਲ ਕਰ ਸਕਣਗੇ। ਉਹ ਪਿੰਡਾਂ ਦੀ ਡਿਵੈਲਪਮੈਂਟ ਵਿਚ ਵਧੇਰੇ ਹਿੱਸਾ ਪਾ ਸਕਣਗੇ।

ਇਕ ਹੋਰ ਸਕੀਮ ਪਿੰਡਾਂ ਵਿਚ ਚੱਲੀ ਹੋਈ ਹੈ ਜਿਸ ਦਾ ਨਾਂ ਹੈ ਰੂਰਲ ਇੰਟੈਗਰੇਟਿਡ ਡਿਵੈਲਪਮੈਂਟ ਸਕੀਮ। ਸਰਕਾਰ ਕਹਿੰਦੀ ਹੈ ਕਿ ਪਿੰਡਾਂ ਦਾ ਵਿਕਾਸ ਸਰਬਪੱਖੀ ਕਰਨਾ ਹੈ ਔਰ ਹਰ ਬਲਾਕ ਵਿਚੋਂ ਪੰਜ ਪੰਜ ਪਿੰਡ ਚੁਣੇ ਗਏ ਹਨ। ਇਹ ਅੱਛੀ ਗੱਲ ਹੈ, ਪਿੰਡਾਂ ਵਿਚ ਵਧੇਰੇ ਧਿਆਨ ਦੇਣਾ ਚਾਹੀਦਾ ਹੈ। ਐਸੀ ਗੱਲ ਨਹੀਂ ਹੈ ਕਿ ਪਿਡਾਂ ਵੱਲ ਬਿਲਕੁਲ ਧਿਆਨ ਨਹੀਂ ਹੋਇਆ ਜਾਂ ਕਿ ਥੋੜ੍ਹੇ ਜਿਹੇ ਚਿਰ ਤੋਂ ਹੀ ਹੋਇਆ ਹੈ। ਇਹ ਠੀਕ ਹੈ ਕਿ ਪੁਰਾਣੀ ਸਰਕਾਰ ਵੀ ਆਪਣਾ ਡਾਊਰੂ ਵਜਾਉਂਦੀ ਗਈ ਹੈ ਕਿ ਪਿੰਡਾਂ ਦੀ ਤਰੱਕੀ ਕਰਨੀ ਹੈ ਔਰ ਹੁਣ ਵੀ ਇਹ ਸਰਕਾਰ ਆਪਣਾ ਡਾਊਰੂ ਵਜਾਉਂਦੀ ਪਈ ਹੈ। ਇਹ ਬਿਲਕੁਲ ਗੱਲ ਠੀਕ ਹੈ ਕਿ ਅੱਜ ਉਹ ਪਿੰਡ ਨਹੀਂ ਹਨ ਕਿ ਸੰਨ 1947-48 ਜਾਂ 1950-60 ਵਿਚ ਹੁੰਦੇ ਸਨ। ਪਿੰਡਾਂ ਦੀ ਤਰੱਕੀ ਤਾਂ ਹੋਈ ਹੈ, ਪਿੰਡਾਂ ਦਾ ਢਾਂਚਾ ਬਦਲ ਗਿਆ ਹੈ ਪਰ ਸਰਕਾਰ ਕਹਿੰਦੀ ਹੈ ਕਿ ਅਸੀਂ ਨਵੀਂ ਬਦਲੀ ਲਿਆਉਣੀ ਹੈ। ਤੁਸੀਂ ਖੇਤਾਂ ਦੀ ਪੈਦਾਵਾਰ ਡਿਊਢੀ ਕਰਨੀ ਹੈ, ਪਿੰਡਾਂ ਵਿਚ ਹੇਠਾਂ ਪਾਵਰਾਂ ਦੇਣੀਆਂ ਹਨ, ਇਹ ਸਕੀਮ ਅੱਛੀ ਹੈ, ਮੈਂ ਜੀ ਆਇਆਂ ਕਹਿੰਦਾ ਹਾਂ। ਸਰਦਾਰ ਬਲਵੰਤ ਸਿਘ ਜੀ ਨੇ ਇਕ ਥਾਂ ਬੋਲਦਿਆਂ ਫੁਰਮਾਇਆ ਹੈ ਕਿ ਪਿੱਛੇ ਜੋ ਹਰਾ ਇਨਕਲਾਬ ਆਇਆ ਹੈ ਉਸ ਨਾਲ ਇਹ ਹਾਲਤ ਬਣੀ ਹੈ ਕਿ ਪਿੰਡ ਦੇ ਅਮੀਰ ਆਦਮੀ ਅਮੀਰ ਹੋਏ ਹਨ ਔਰ ਗਰੀਬ ਦਾ ਸੁਧਾਰ ਨਹੀਂ ਹੋਇਆ। ਇਸ ਲਈ ਇਕ ਪਾੜਾ ਪੈ ਗਿਆ ਹੈ। ਇਹ ਕਹਿੰਦੇ ਹਨ ਕਿ ਉਸ ਪਾੜੇ ਨੂੰ ਦੂਰ ਕਰਨਾ ਹੈ। ਇਸ ਲਈ ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਤਨਾ ਚਿਰ ਅਮੀਰ ਆਦਮੀਆਂ ਨੂੰ ਹੱਥ ਨਹੀਂ ਪਾਉਗੇ ਤੁਹਾਡਾ ਕੰਮ ਠੀਕ ਨਹੀਂ ਆਉਣਾ ਔਰ ਪਿੰਡਾਂ ਦੇ ਗਰੀਬਾਂ ਦੀ ਹਾਲਤ ਨਹੀਂ ਸੁਧਰਨੀ। ਹੁਣ ਜੋ ਤੁਹਾਡੇ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਸਾਧਨ ਹਨ, ਜੋ ਕੁਝ ਉਪਰੋਂ ਤੁਸੀਂ ਭੇਜਦੇ ਹੋ ਉਹ ਜ਼ਿਆਦਾ ਤਾਂ ਲੈਂਡ ਲਾਰਡ ਹੀ ਲੈ ਜਾਂਦੇ ਹਨ । ਕਾਂਗਰਸ ਰਾਜ ਵਿਚ ਵੀ ਇਸ ਤਰ੍ਹਾਂ ਹੀ ਹੁੰਦਾ ਰਿਹਾ ਹੈ । ਜਾਗੀਰਦਾਰ ਵੀ ਹੈ ਔਰ ਵਪਾਰੀ ਵੀ ਹੈ । ਉਹ ਤੁਹਾਡੀ ਭੇਜੀ ਹੋਈ ਮੱਦਦ ਦਾ ਵੱਧ ਤੋਂ ਵੱਧ ਫਾਇਦਾ ਉਠਾਉਂਦਾ ਹੈ । ਜਿਸ ਤਰ੍ਹਾਂ ਮੈਂ ਦੱਸਿਆ ਹੈ ਕਿ ਛੇ ਪਿੰਡਾਂ ਦੀ ਕੋਆਪਰੇਟਿਵ ਸੋਸਾਇਟੀ ਹੋਵੇ ਤਾਂ ਜਿਹੜਾ ਗਰੀਬ ਆਦਮੀ ਪਿੱਛੇ ਖੜ੍ਹਾ ਹੁੰਦਾ ਹੈ ਉਸ ਦੀ ਤਾਂ ਵਾਰੀ ਨਹੀਂ ਆਉਂਦੀ ਔਰ ਜਦੋਂ ਵਾਰੀ ਆਉਂਦੀ ਹੈ ਤਾਂ ਉਹ ਮਾਲ ਖਤਮ ਹੋ ਜਾਂਦਾ ਹੈ । ਇਸ ਲਈ ਜਿੰਨਾਂ ਚਿਰ ਤੱਕ ਇਸ ਵਿਚ ਬੁਨਿਆਦੀ ਤਬਦੀਲੀਆਂ ਨਹੀਂ ਹੁੰਦੀਆਂ ਉਤਨੀ ਦੇਰ ਤੱਕ ਲਾਜ਼ਮੀ ਤੌਰ ਤੇ ਅਮੀਰ ਆਦਮੀ ਹੀ ਇਸ ਤੋਂ ਫਾਇਦਾ ਉਠਾ ਸਕਦਾ ਹੈ, ਗਰੀਬ ਫਾਇਦਾ ਨਹੀਂ ਉਠਾ ਸਕਦਾ । ਇਨ੍ਹਾਂ ਨੇ ਇਸ ਸਕੀਮ ਦੇ ਰਾਹੀਂ 5, 5 ਪਿੰਡ ਵੰਡਣ ਦਾ ਫ਼ੈਸਲਾ ਕੀਤਾ ਹੈ । ਕਹਿੰਦੇ ਤਾਂ ਇਹ ਹਨ ਕਿ ਨਾਮ ਜਪੋ, ਕਿਰਤ ਕਰੋ ਤੇ ਵੰਡ ਛਕੋ, ਪਰ ਜਿਹੜਾ ਇਨ੍ਹਾਂ ਦਾ ਵੰਡਣ ਦਾ ਕੰਮ ਹੈ ਉਹ ਠੀਕ ਨਹੀਂ । ਮੇਰੇ ਇਲਾਕੇ ਵਿਚ 2 ਬਲਾਕ ਪੈਂਦੇ ਹਨ, ਮਾਹਲਪੁਰ ਅਤੇ ਗੜ੍ਹਸ਼ੰਕਰ । ਉਸ ਦੇ ਕਿਸੇ ਪਿੰਡ ਨੂੰ ਇਸ ਸਕੀਮ ਵਿਚ ਸ਼ਾਮਲ ਨਹੀਂ ਕੀਤਾ ਗਿਆ । ਉਹ ਇਲਾਕਾ ਐਨਾ ਬੈਕਵਰਡ ਹੈ ਕਿ ਉਸ ਇਲਾਕੇ ਦੇ ਅੱਧੇ ਦੇ ਕਰੀਬ ਬੰਦਿਆਂ ਨੂੰ ਇਹ ਨਹੀਂ ਪਤਾ ਕਿ ਹਰਾ ਇਨਕਲਾਬ ਕੀ ਹੁੰਦਾ ਹੈ । ਜਿੱਥੋਂ ਦੀ ਜ਼ਮੀਨ ਚੰਗੀ ਨਹੀਂ, ਜਿੱਥੇ ਪਾਣੀ ਨਹੀਂ ਮਿਲਦਾ ਉਥੇ ਪੈਦਾਵਾਰ ਕੀ ਹੋ ਸਕਦੀ ਹੈ । ਉਸ ਇਲਾਕੇ ਵਿਚ ਜੋ ਪੈਦਾਵਾਰ ਹੁੰਦੀ ਹੈ ਉਹ ਕਿਲੋ ਦੇ ਹਿਸਾਬ ਨਾਲ ਹੁੰਦੀ ਹੈ ਕੁਇੰਟਲ ਦੇ ਹਿਸਾਬ ਨਾਲ ਨਹੀਂ ਹੁੰਦੀ । ਐਤਕੀਂ ਮੀਂਹ ਪੈ ਗਿਆ ਹੈ ਸ਼ਾਇਦ ਦਾਣੇ ਹੋ ਜਾਣ । ਨਹੀਂ ਤਾਂ ਉਥੇ ਲੋਕਾਂ ਨੂੰ ਹਰਾ ਸਾਗ ਖਾਣ ਨੂੰ ਨਹੀਂ ਮਿਲਦਾ । ਨਾ ਪਸ਼ੂਆਂ ਲਈ ਚਾਰਾ ਮਿਲਦਾ ਹੈ ਅਤੇ ਨਾ ਹੀ ਬੰਦਿਆਂ ਲਈ (ਹਾਸਾ) ਇਹ ਇਲਾਕਾ ਪੈਦਾਵਾਰ ਦੇ ਲਿਹਾਜ਼ ਨਾਲ ਐਨਾ ਮਾੜਾ ਹੈ । ਪਰ ਇਸ ਵੱਲ ਇਨ੍ਹਾਂ ਦਾ ਕੋਈ ਧਿਆਨ ਨਹੀਂ । ਇਹ ਐਨਾ ਲੰਬਾ ਚੌੜਾ ਇਲਾਕਾ ਹੈ ਕਿ ਬਸੀ ਪਠਾਣਾਂ ਤੋਂ ਲੈ ਕੇ ਹੁਸ਼ਿਆਰਪੁਰ ਤੱਕ ਚਲਾ ਜਾਂਦਾ ਹੈ ਕੋਈ 175 ਦੇ ਕਰੀਬ ਇਸ ਵਿਚ ਪਿੰਡ ਪੈਂਦੇ ਹਨ ਇਨ੍ਹਾਂ 175 ਪਿੰਡਾਂ ਵਿੱਚੋਂ ਕਿਸੇ ਇਕ ਨੂੰ ਵੀ ਇਸ ਸਕੀਮ ਹੇਠਾਂ ਨਹੀਂ ਚੁਣਿਆ ਗਿਆ । ਮੈਂ ਬੇਨਤੀ ਕਰਦਾ ਹਾਂ ਕਿ ਕਾਂਗਰਸੀਆਂ ਨੇ ਇਸ ਕਰਕੇ ਹੀ ਨੁਕਸਾਨ ਉਠਾਇਆ ਸੀ ਕਿ ਉਹ ਇਹ ਰੇਵੜੀਆਂ ਘਰਦਿਆਂ ਨੂੰ ਹੀ ਵੰਡਦੇ ਰਹੇ । ਹੋਰ ਕਿਸੇ ਨੂੰ ਕੋਈ ਫਾਇਦਾ ਨਾ ਹੋਇਆ । ਹੁਣ ਜੇ ਇਹ ਵੀ ਰੇਵੜੀਆਂ ਘਰਦਿਆਂ ਨੂੰ ਹੀ ਵੰਡਦੇ ਰਹਿਣਗੇ ਤਾਂ ਲੋਕਾਂ ਨੂੰ ਕੀ ਇਨਸਾਫ ਮਿਲੇਗਾ । ਮੈਂ ਕਹਿੰਦਾ ਹਾਂ ਕਿ ਇਨ੍ਹਾਂ ਇਲਾਕਿਆਂ ਵਿਚ ਸਾਰੇ ਕਮਿਊਨਿਸਟ ਤਾਂ ਨਹੀਂ ਰਹਿੰਦੇ, ਕਾਂਗਰਸੀ ਵੀ ਰਹਿੰਦੇ ਹਨ, ਅਕਾਲੀ ਵੀ ਰਹਿੰਦੇ ਹਨ ਅਤੇ ਜਿਹੜੇ ਬਜਰੰਗੀ ਹਨ ਜਿਹੜੇ ਕਿਸੇ ਪਾਰਟੀ ਨੂੰ ਨਹੀਂ ਮੰਨਦੇ ਉਹ ਵੀ ਰਹਿੰਦੇ ਹਨ । ਇਸ ਲਈ ਤੁਸੀਂ ਉਨ੍ਹਾਂ ਦੀ ਭਾਵਨਾ ਨੂੰ ਸਮਝੋ ਉਹ ਕੀ ਕਹਿੰਦੇ ਹੋਣਗੇ । ਉਹ ਇਹ ਕਹਿੰਦੇ ਹੋਣਗੇ ਕਿ ਅਕਾਲੀ ਸਰਕਾਰ ਹੈ ਇਸ ਕਰਕੇ ਸਾਡੇ ਨਾਲ ਵਿਤਕਰਾ ਕੀਤਾ ਜਾਂਦਾ ਹੈ । ਮੈਂ ਇਸ ਬਾਰੇ ਚੀਫ ਮਨਿਸਟਰ ਸਾਹਿਬ ਨੂੰ ਚਿੱਠੀ ਵੀ ਲਿਖੀ ਸੀ ਕਿ ਲੋਕਾਂ ਨੂੰ ਹਿੱਸਾ ਵੰਡ ਕੇ ਦੇਵੋ । ਮੈਂ ਡਿਵੈਲਪਮੈਂਟ ਦੇ ਮਨਿਸਟਰ ਕੋਲ ਵੀ ਗਿਆ ਪਰ ਮੇਰੀ ਗਲ ਦਾ ਕੋਈ ਸਿੱਟਾ ਨਹੀਂ ਨਿਕਲਿਆ । ਇਕ ਸਾਲ ਮੁੱਕ ਗਿਆ ਹੈ ਅਗਲਾ ਸਾਲ ਚੜ੍ਹਨ ਵਾਲਾ ਹੈ, ਪਰ ਇਸ ਪਾਸੇ ਵੱਲ ਕੋਈ ਧਿਆਨ ਨਹੀਂ ।

**Mr. Deputy Speaker**: Please try to wind up.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਮੈਂ ਖਤਮ ਹੀ ਕਰਨ ਵਾਲਾ ਹਾਂ । ਮੈਂ ਇਹ ਕਹਿ ਰਿਹਾ ਸੀ ਕਿ ਜਿਹੜੀਆਂ ਸਹੂਲਤਾਂ ਹੋਰ ਪਾਸੇ ਦਿੰਦੇ ਹੋ ਉਹ ਇਸ ਇਲਾਕੇ ਦੇ ਲੋਕਾਂ ਨੂੰ ਵੀ

ਮਿਲਣੀਆਂ ਚਾਹੀਦੀਆਂ ਹਨ । ਡਿਪਟੀ ਸਪੀਕਰ ਸਾਹਿਬ, ਇਕ ਹੋਰ ਬੜੀ ਵੱਡੀ ਗੱਲ ਹੈ ਕਿ ਅਕਾਲੀਆਂ ਦੀਆਂ ਜਿਹੜੀਆਂ ਸਕੀਮਾਂ ਹਨ ਉਨ੍ਹਾਂ ਤੇ ਕਾਂਗਰਸੀਆਂ ਨੇ ਅਮਲ ਨਹੀਂ ਕੀਤਾ ਅਤੇ ਕਾਂਗਰਸੀਆਂ ਦੀ ਸਕੀਮ ਤੇ ਇਨ੍ਹਾਂ ਨੇ ਅਮਲ ਨਹੀਂ ਕੀਤਾ । ਪਰ ਮੈਂ ਇਹ ਕਹਿੰਦਾ ਹਾਂ ਕਿ ਇਹਨਾਂ ਦੀ ਜਿਹੜੀ ਮਾਡਲ ਗ੍ਰਾਮ ਬਣਾਉਣ ਦੀ ਸਕੀਮ ਸੀ ਇਹ ਸਕੀਮ ਜਦੋਂ ਪਿਛਲੀ ਵਾਰ ਅਕਾਲੀ ਸਰਕਾਰ ਆਈ ਸੀ ਤਾਂ ਉਸੇ ਵੇਲੇ ਦੀ ਹੈ ਅਤੇ ਬਾਦਲ ਸਾਹਿਬ ਨੇ ਹੀ ਸ਼ੁਰੂ ਕੀਤੀ ਸੀ, ਪਰ ਉਹ ਸਕੀਮ ਵੀ ਹੁਣ ਤੱਕ ਸਿਰੇ ਨਹੀਂ ਲਗੀ । ਹੁਣ ਫਿਰ ਇਨ੍ਹਾਂ ਦੀ ਸਰਕਾਰ ਆ ਗਈ ਹੈ, ਪਰ ਹਾਲੇ ਵੀ ਸਕੀਮ ਸਿਰੇ ਨਹੀਂ ਚੜ੍ਹਦੀ ਲਗਦੀ । ਇਸ ਵਾਸਤੇ ਲੋਕਾਂ ਤੋਂ ਪੈਸੇ ਵੀ ਜਮ੍ਹਾਂ ਕਰਵਾਏ ਸਨ ਪਰ ਫਿਰ ਵੀ ਅਨੇਕਾਂ ਪਿੰਡ ਅਧੂਰੇ ਪਏ ਹਨ, ਉਨ੍ਹਾਂ ਨੂੰ ਪੂਰਾ ਕਿਉਂ ਨਹੀਂ ਕਰ ਦਿੰਦੇ ? ਇਹ ਸਕੀਮ ਤਾਂ ਇਨ੍ਹਾਂ ਦੀ ਸ਼ੁਰੂ ਕੀਤੀ ਹੋਈ ਹੈ । ਕਾਂਗਰਸੀਆਂ ਨੇ ਤਾਂ ਉਸ ਨੂੰ ਪੂਰਾ ਨਾ ਕੀਤਾ । ਉਨ੍ਹਾਂ ਲੋਕਾਂ ਨੇ ਜਿਹੜਾ ਪੈਸਾ ਦਿੱਤਾ ਸੀ ਉਹ ਵੀ ਉਸੇ ਤਰ੍ਹਾਂ ਪਿਆ ਹੈ । ਇਸ ਲਈ ਜੇ ਇਹ ਸਕੀਮ ਸਿਰੇ ਨਹੀਂ ਚੜ੍ਹੇਗੀ ਤਾਂ ਲੋਕਾਂ ਨੂੰ ਇਨਸਾਫ ਕਿਸ ਤਰ੍ਹਾਂ ਮਿਲੇਗਾ । ਜੇ ਇਹ ਕੰਮ ਸਿਰੇ ਲੱਗੇਗਾ ਤਾਂ ਲੋਕ ਸਮਝਣਗੇ ਕਿ ਉਨ੍ਹਾਂ ਨੂੰ ਇਨਸਾਫ ਮਿਲਣ ਲੱਗ ਪਿਆ ਹੈ ।

ਇਸੇ ਤਰ੍ਹਾਂ ਇਕ ਸਕੀਮ ਕਾਂਗਰਸ ਸਰਕਾਰ ਨੇ ਹਰੀਜਨਾਂ ਨੂੰ ਪਲਾਟ ਦੇਣ ਦੀ ਸ਼ੁਰੂ ਕੀਤੀ ਸੀ, ਪਰ ਮੁਸ਼ਕਲ ਨਾਲ ਪਿੰਡ ਦੇ ਵੰਨ ਥਰਡ ਆਦਮੀਆਂ ਨੂੰ ਉਹ ਪਲਾਟ ਮਿਲੇ ਹੋਣੇ ਹਨ ਜਾਂ ਬਹੁਤ ਕਰ ਲਓ ਤਾਂ 40 ਪ੍ਰਤੀਸ਼ਤ ਨੂੰ ਪਲਾਟ ਮਿਲ ਗਏ ਹੋਣੇ ਹਨ । ਬਾਕੀਆਂ ਨੂੰ ਨਹੀਂ ਮਿਲੇ । ਸਕੀਮ ਤਾਂ ਇਹ ਚੰਗੀ ਸੀ ਕਿ ਗਰੀਬ ਆਦਮੀਆਂ ਨੂੰ 5, 5 ਮਰਲੇ ਜ਼ਮੀਨ ਮਿਲਣੀ ਸੀ ਪਰ ਉਹ ਸਕੀਮ ਹੁਣ ਸਿਰੇ ਚੜ੍ਹਦੀ ਨਜ਼ਰ ਨਹੀਂ ਆਉਂਦੀ । ਮੈਂ ਕਹਿੰਦਾ ਹਾਂ ਕਿ ਇਹ ਸਕੀਮ ਤਾਂ ਚੰਗੀ ਹੈ ਜੇ ਤੁਸੀਂ ਇਸ ਨੂੰ ਇਸ ਕਰਕੇ ਨਹੀਂ ਪੂਰਾ ਕਰਨਾ ਕਿ ਇਹ ਕਾਂਗਰਸੀਆਂ ਦੀ ਸਕੀਮ ਹੈ ਤਾਂ ਤੁਸੀਂ ਇਸ ਸਕੀਮ ਦਾ ਨਾਂ ਬਦਲ ਕੇ ਕੋਈ ਹੋਰ ਨਾਂ ਰੱਖ ਕੇ ਇਸ ਸਕੀਮ ਨੂੰ ਸ਼ੁਰੂ ਕਰ ਦਿਓ ਜਿਸ ਤੋਂ ਲੋਕਾਂ ਨੂੰ ਇਹ ਪਤਾ ਲੱਗੇ ਕਿ ਸ਼੍ਰੋਮਣੀ ਅਕਾਲੀ ਦਲ ਇਹ ਪਲਾਟ ਦੇਣ ਲੱਗਾ ਹੈ । ਤੁਸੀਂ ਕਹਿੰਦੇ ਹੋ ਕਿ ਸ਼ਹਿਰਾਂ ਵਾਲਿਆਂ ਨੂੰ ਪਲਾਟ ਦੇਣੇ ਹਨ । ਕਿਉਂ ਨਾ ਦਿਉ, ਜੰਮ ਜੰਮ ਪਲਾਟ ਦਿਓ ਪਰ ਜਿਹੜੇ ਗਰੀਬ ਹਨ, ਬੇਜ਼ਮੀਨੇ ਹਰੀਜਨ ਹਨ, ਪਿੰਡਾਂ ਵਿਚ ਰਹਿਣ ਵਾਲੇ ਹਨ ਉਨ੍ਹਾਂ ਦਾ ਵੀ ਕੁਝ ਖਿਆਲ ਰੱਖ ਲਓ ।

ਇਸ ਤੋਂ ਬਾਅਦ ਮੈਂ ਇਕ ਗੱਲ ਬੜੀ ਗੰਭੀਰ ਕਰਨੀ ਹੈ । ਉਹ ਹੈ ਕਿ ਲੁਧਿਆਣਾ ਦੀ ਯੂਨੀਵਰਸਿਟੀ ਨੇ ਇਕ ਸਰਵੇ ਕੀਤਾ ਕਿ ਕਿਹੜੇ ਕਿਹੜੇ ਬਲਾਕ ਪੱਛੜੇ ਹੋਏ ਹਨ ਅਤੇ ਕਿਹੜੇ ਕਿਹੜੇ ਫਾਰਵਰਡ ਹਨ ਅਤੇ ਉਸ ਦੇ ਮੁਤਾਬਕ ਉਸ ਨੇ ਮੰਗ ਕੀਤੀ ਕਿ ਫਲਾਣੇ ਇਲਾਕੇ ਨੂੰ ਐਨਾ ਪੈਸਾ ਉਸ ਦੀ ਡਿਵੈਲਪਮੈਂਟ ਵਾਸਤੇ ਦਿਤਾ ਜਾਵੇ । ਜਿਹੜੇ ਫਾਰਵਰਡ ਨੇ ਉਨ੍ਹਾਂ ਵਿੱਚੋਂ ਇਕ ਮੇਰੇ ਬਲਾਕ ਗੜ੍ਹ ਸ਼ੰਕਰ ਦਾ ਨਾਂ ਵੀ ਲਿਖਿਆ ਹੈ ਅਤੇ ਹੁਸ਼ਿਆਰਪੁਰ ਦੇ ਇਕ ਦੋ ਹੋਰ ਬਲਾਕ ਵੀ ਫਾਰਵਰਡ ਲਿਖੇ ਹਨ, ਪਰ ਜਿਹੜੇ ਬੈਕਵਰਡ ਦਰਜ ਕੀਤੇ ਹਨ ਉਹ ਹਨ ਮਾਹਿਲਪੁਰ, ਸ਼ਾਹਕੋਟ ਸਿੱਧਵਾਂ, ਮਾਛੀਵਾੜਾ ਅਤੇ ਹੋਰ ਕਈ ਇਹੋ ਜਿਹੇ ਇਲਾਕੇ ਦੱਸੇ ਹਨ । ਜਿਹੜੇ ਫਾਰਵਰਡ ਦੱਸੇ ਹਨ, ਉਨ੍ਹਾਂ ਦਾ ਇਹ ਹਾਲ ਹੈ ਕਿ ਜਿਥੇ ਟਿਊਬਵੈਲਾਂ ਦਾ ਪਾਣੀ ਲਗਦਾ ਹੈ ਉਥੇ ਤਾਂ ਕੁਝ ਪੈਦਾਵਾਰ ਹੋ ਜਾਂਦੀ ਹੈ ਅਤੇ ਜਿਥੇ ਟਿਊਬਵੈਲਾਂ ਦਾ ਪਾਣੀ ਨਹੀਂ ਲਗਦਾ ਉਥੇ ਕੁਝ ਨਹੀਂ ਹੁੰਦਾ । ਹੁਣ ਤੁਸੀਂ ਵੇਖੋ ਕਿ ਇਹ ਐਲੋਕੇਸ਼ਨ ਕਿਸ ਤਰ੍ਹਾਂ ਹੋਈ ਹੈ । ਮੈਂ ਇਸ ਬਾਰੇ ਚਿੱਠੀ ਵੀ ਲਿਖੀ, ਜਵਾਬ ਆਇਆ ਕਿ ਇਹ ਐਲੋਕੇਸ਼ਨ ਜ਼ਿਲ੍ਹੇਵਾਰ ਕੀਤੀ ਗਈ ਹੈ । ਮੇਰੀ ਬੇਨਤੀ ਹੈ ਕਿ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਜ਼ਿਲ੍ਹੇ ਦੇ ਹਿਸਾਬ ਨਾਲ ਇਹ ਕੀਤਾ ਗਿਆ ਹੈ ਤਾਂ ਇਹ ਜਿਹੜਾ ਦਰਿਆ ਸਤਲੁਜ ਬੇਟ ਦਾ ਇਲਾਕਾ ਹੈ ਜਿਸ਼ ਦੀ ਜ਼ਮੀਨ ਹਰ ਸਾਲ ਵਾਸ਼ ਆਊਟ ਹੋ ਜਾਂਦੀ ਹੈ ਅਤੇ ਕੰਡੀ ਦਾ ਇਲਾਕਾ ਹੈ ਉਸ ਨੂੰ ਬੈਕਵਰਡ ਵਿਚ ਕਿਉਂ ਨਹੀਂ ਦਰਜ ਕੀਤਾ ਗਿਆ ਅਤੇ ਜਲੰਧਰ ਵਿਚ ਨੂਰਪੁਰ ਅਤੇ ਨਵਾਂ ਸ਼ਹਿਰ ਦਾ ਇਲਾਕਾ ਕਿਸ ਤਰ੍ਹਾਂ ਬੈਕਵਰਡ ਦਰਜ ਹੋ ਗਿਆ ਹੈ ਔਰ ਜੇ ਇਹ ਬੈਕਵਰਡ ਹੈ ਤਾਂ ਇਸ ਦੇ ਨਾਲ ਲਗਦੇ ਜਿਹੜੇ ਇਲਾਕੇ ਹਨ ਉਹ ਕਿਸ ਤਰ੍ਹਾਂ ਫਾਰਵਰਡ ਹੋ ਗਏ ਹਨ । ਇਸ਼ ਲਈ ਮੇਰੀ ਬੇਨਤੀ ਹੈ ਕਿ ਇਹ ਪਰਾਪਰਲੀ ਡਿਮਾਰਕੇਟ ਨਹੀਂ ਹੋਈ ਔਰ ਜਿਸ ਤਰ੍ਹਾਂ*** ਉਹ ਹਾਲ ਇਥੇ ਕੀਤਾ ਗਿਆ ਹੈ ।

ਹੁਣ ਮੈਂ ਇੰਡਸਟਰੀ ਦੇ ਮੁਤਅੱਲਕ ਵੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਥੇ ਕਈ ਵਾਰ ਕਿਹਾ ਜਾਂਦਾ ਹੈ ਕਿ ਪੰਜਾਬ ਦੀ ਆਰਥਕਤਾ ਨੂੰ ਅਸੀਂ ਉੱਚਾ ਕਰਨਾ ਹੈ ।

**प्रिंसिपल प्रेम प्रकाश बग्गा** : डिप्टी स्पीकर साहिब जब मैंबर साहिब बोलते हैं तो इन का जबान पर control नहीं रहता । इन्होंने अभी कहा है कि ** ** यह word ठीक नहीं है ।

**ਸ੍ਰੀ ਡਿਪਟੀ ਸਪੀਕਰ** : ਇਹ ਵਰਡ ਐਕਸਪੰਜ ਕਰ ਦਿੱਤੇ ਜਾਣ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਆਦਰ ਕਰਦਾ ਹਾਂ ਪਰ ਮੇਰੀ ਬੇਨਤੀ ਹੈ ਕਿ ਪੰਜਾਬੀ ਤੁਸੀਂ ਵੀ ਜ਼ਰੂਰ ਪੜ੍ਹ ਲਓ । ਇਹ ਤਾਂ ਇਕ ਪੰਜਾਬੀ ਦਾ ਮੁਹਾਵਰਾ ਹੈ।

ਇੰਡਸਟਰੀ ਦੇ ਬਾਰੇ ਵਿਚ ਮੈਂ ਇਹ ਬੇਨਤੀ ਕਰਦਾ ਸੀ ਕਿ ਪੰਜਾਬ ਦੀ ਇੰਡਸਟਰੀ ਉਨਾਂ ਚਿਰ ਤੱਕ ਅੱਗੇ ਨਹੀਂ ਵੱਧ ਸਕਦੀ ਜਿੰਨਾਂ ਚਿਰ ਤੱਕ ਐਗਰੋ ਇੰਡਸਟਰੀ ਨੂੰ ਬੇਸ ਨਹੀਂ ਬਣਾਇਆ ਜਾਂਦਾ । ਇਸੇ ਤਰ੍ਹਾਂ ਪਿਗਰੀ ਤੇ ਹਾਰਟੀਕਲਚਰ ਨੂੰ ਵੀ ਕਾਫੀ ਅੱਗੇ ਵਧਾਇਆ ਜਾ ਸਕਦਾ ਹੈ । ਸ਼ਿਵਾਲਿਕ ਦਾ ਜਿੰਨਾਂ ਇਲਾਕਾ ਹੈ ਉਥੇ ਫਲ ਬਹੁਤ ਲੱਗਦੇ ਹਨ । ਉਥੇ ਜਿੰਨੇ ਵੀ ਫਲਾਂ ਦੇ ਦਰੱਖਤ ਲਾਏ ਜਾਣ, ਲੱਗ ਸ਼ਕਦੇ ਹਨ ਅਤੇ ਫਲ ਵੀ ਉਥੇ ਉਹ ਦਰੱਖਤ ਬਹੁਤ ਦਿੰਦੇ ਹਨ ਅਤੇ ਉਥੇ ਐਨਾ ਫਲ ਹੋ ਸ਼ਕਦਾ ਹੈ ਕਿ ਤੁਸੀਂ ਇਸ ਨੂੰ ਐਕਸਪੋਰਟ ਕਰ ਲਵੋ । ਇਸ ਲਈ ਮੇਰੀ ਬੇਨਤੀ ਹੈ ਕਿ ਇਸ ਵੱਲ ਵੀ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ ।

ਇਸੇ ਤਰ੍ਹਾਂ ਹੀ ਪਿਗਰੀ ਦੇ ਕੰਮ ਨੂੰ ਕਾਫੀ ਵਧਾਇਆ ਜਾ ਸਕਦਾ ਹੈ। ਪੰਜਾਬ ਵਿਚ ਮੀਟ ਦੀ ਥੁੜ੍ਹ ਹੈ । ਜਿਸ ਤਰ੍ਹਾਂ ਮੋਰਾਰ ਜੀ ਦੇਸਾਈ ਨੇ ਕਿਹਾ ਹੈ ਕਿ ਮੀਟ ਨਹੀਂ ਖਾਣਾ, ਇਸ ਤਰ੍ਹਾਂ ਸਾਰੇ ਵੈਸ਼ਨੂੰ ਨਾ ਬਣਾਉ । ਲੋਕਾਂ ਨੂੰ ਕੁਝ ਖਾਕੇ ਤਕੜੇ ਹੋ ਲੈਣ ਦਿਓ ।

(1.30 ਵਜੇ ਬਾਅਦ ਦੁਪਹਿਰ) (ਇਸ ਵੇਲੇ ਸਰਦਾਰ ਮਨਮੋਹਣ ਸਿੰਘ ਬਰਾੜ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ )

ਪੋਲਟਰੀ ਦਾ ਦੇਖ ਲਉ। ਇਹ ਵੀ ਸਾਡੇ ਵੱਸ ਤੋਂ ਬਾਹਰ ਹੁੰਦੀ ਜਾ ਰਹੀ ਹੈ। ਪੋਲਟਰੀ ਦੇ ਲਈ ਖੁਰਾਕ ਦਾ ਪ੍ਰਬੰਧ ਠੀਕ ਹੋਣਾ ਚਾਹੀਦਾ ਹੈ। ਪੋਲਟਰੀ ਅਤੇ ਪਿੱਗਰੀ ਵਾਸਤੇ ਖੁਰਾਕ ਪੂਰੀ ਮਿਲਣੀ ਚਾਹੀਦੀ ਹੈ। ਤੱਦ ਹੀ ਇਹ ਚਿੱਟਾ ਇਨਕਲਾਬ ਹੈ ਆ ਸਕਦਾ ਹੈ, ਕੁੱਕੜ ਇਨਕਲਾਬ ਆ ਸਕਦਾ ਹੈ।

**Expunged as ordered by the Chair.

ਆਖਿਰ ਵਿਚ ਮੈਂ ਪਿੰਡਾਂ ਦੀ ਡਿਵੈਲਪਮੈਂਟ ਦੇ ਬਾਰੇ ਵਿਚ ਅਰਜ਼ ਕਰਨਾ ਚਾਹੁੰਦਾ ਹਾਂ ਸਰਕਾਰ ਵਲੋਂ ਇਹ ਕਿਹਾ ਜਾਂਦਾ ਹੈ ਕਿ ਅਸੀਂ ਸ਼ਰਾਬ ਬੰਦੀ ਕਰਨੀ ਹੈ। ਅਸੀਂ ਸਾਰੇ ਇਹ ਹਾਲ ਜਾਣਦੇ ਹਾਂ ਕਿ ਸ਼ਰਾਬ ਬੰਦੀ ਪੂਰੀ ਤਰ੍ਹਾਂ ਲਾਗੂ ਨਹੀਂ ਹੋ ਸਕਦੀ ਇਹ ਘੱਟ ਜ਼ਰੂਰ ਸਕਦੀ ਹੈ। ਸਖਤੀ ਦੇ ਨਾਲ ਸ਼ਰਾਬ ਬੰਦੀ ਨਹੀਂ ਹੋਣੀ। ਇਹ ਤਾਂ ਸਿਰਫ ਲੋਕਾਂ ਨੂੰ ਸਮਝਾ ਕੇ ਔਰ ਲੋਕਾਂ ਨੂੰ ਐਜੂਕੇਟ ਕਰਕੇ ਹੀ ਲਾਗੂ ਹੋ ਸਕਦੀ ਹੈ। ਜੇਕਰ ਪੂਰੀ ਤਰ੍ਹਾਂ ਬੰਦ ਹੋ ਜਾਵੇ ਤਾਂ ਬੜੀ ਚੰਗੀ ਗੱਲ ਹੈ। ਪਿਛੇ ਜਿਹੇ ਸਰਦਾਰ ਆਤਮਾ ਸਿੰਘ ਦਾ ਬਿਆਨ ਆਇਆ ਸੀ ਕਿ ਜੇਕਰ ਕੋਈ ਸ਼ਰਾਬ ਪੀਏਗਾ ਤਾਂ ਉਸ ਨੂੰ 7 ਸਾਲ ਦੀ ਸਜ਼ਾ ਹੋਵੇਗੀ ਔਰ ਜਿਹੜਾ ਸ਼ਰਾਬ ਕੱਢੇਗਾ ਤਾਂ ਉਸ ਨੂੰ 10 ਸਾਲ ਦੀ ਸਜ਼ਾ ਹੋਵੇਗੀ। ਪਰ ਮੈਂ ਥੋੜ੍ਹੇ ਦਿਨ ਹੋਏ ਪਾਕਿਸਤਾਨ ਦੀ ਅਖਬਾਰ ਪੜ੍ਹ ਰਿਹਾ ਸੀ ਜਿਸ ਦੇ ਵਿੱਚ ਆਇਆ ਹੈ ਕਿ ਸ਼ਰਾਬ ਪੀਣ ਵਾਲੇ ਨੂੰ 6 ਮਹੀਨੇ ਦੀ ਸਜਾ ਦਿਤੀ ਜਾਵੇਗੀ। ਕਿਉਂਕਿ ਪਾਕਿਸਤਾਨ ਇਕ ਇਸਲਾਮੀ ਦੇਸ਼ ਹੈ। ਪਰ ਸਾਡੇ ਸ਼ਰਾਬ ਕੌਣ ਪੀਂਦਾ ਹੈ ? ਉਹ ਪੀਂਦਾ ਹੈ ਰਿਕਸ਼ਾਚਾਲਕ ਜਿਸਨੇ ਅਪਨੀ ਥਕਾਵਟ ਦੂਰ ਕਰਨੀ ਹੁੰਦੀ ਹੈ ਔਰ ਦਿਲ ਨੂੰ ਆਰਾਮ ਦੇਣਾ ਹੁੰਦਾ ਹੈ। ਪਰ ਦੂਜੇ ਪਾਸੇ ਸ਼ਰਾਬ ਉਹ ਪੀਂਦਾ ਹੈ ਜਿਹੜਾ ਵਿਟਿਆ ਹੋਇਆ ਹੁੰਦਾ ਹੈ ਔਰ ਦਿਖਾਉਂਦਾ ਹੈ ਕਿ ਮੈਂ ਸ਼ਰਾਬ ਪੀ ਸਕਦਾ ਹਾਂ। ਇਸ ਲਈ ਜਦੋਂ ਮੈਂ ਛੋਟਾ ਹੁੰਦਾ ਸੀ ਤਾਂ ਪਿੰਡ ਦੇ ਵਿਚ 3-4 ਆਦਮੀ ਹੀ ਸਨ ਜਿਹੜੇ ਸ਼ਰਾਬ ਪੀਂਦੇ ਹੁੰਦੇ ਸਨ ਪਰ ਹੁਣ ਤੁਸੀਂ ਵੇਖ ਲਓ ਕੋਈ ਹੀ ਪਿੰਡ ਦੇ ਵਿਚ ਹੁੰਦਾ ਹੈ ਜਿਹੜਾ ਸ਼ਰਾਬ ਨਹੀਂ ਪੀਂਦਾ , ਬਾਕੀ ਸਾਰੇ ਸ਼ਰਾਬ ਪੀਂਦੇ ਹਨ। ਇਸ ਲਈ ਸਰਕਾਰ ਨੂੰ ਸ਼ਰਾਬ ਘੱਟ ਪੀਣ ਲਈ ਪ੍ਰਚਾਰ ਕਰਵਾਉਣਾ ਚਾਹੀਦਾ ਹੈ। ਔਰ ਲੋਕਾਂ ਨੂੰ ਸਮਝਾਉਣਾ ਚਾਹੀਦਾ ਹੈ, ਲੋਕਾਂ ਨੂੰ ਐਜੂਕੇਟ ਕਰਨਾ ਚਾਹੀਦਾ ਹੈ। ਤਦ ਇਹ ਸ਼ਰਾਬ-ਬੰਦੀ ਦੇ ਨਾਲ ਕੋਈ ਸੁਧਾਰ ਹੋਵੇਗਾ ਨਹੀਂ ਤਾਂ ਇਹ ਸ਼ਰਾਬ-ਬੰਦੀ ਨਹੀਂ ਹੋ ਸਕਦੀ। ਇਹ ਠੀਕ ਹੈ ਕਿ ਸਾਡੇ ਪ੍ਰਧਾਨ ਮੰਤਰੀ ਸ੍ਰੀ ਦੇਸਾਈ ਇਸ ਸ਼ਰਾਬ ਨੂੰ ਬੰਦ ਕਰਨਾ ਚਾਹੁੰਦੇ ਹਨ। ਵਾਕਈ ਇਹ ਇਕ ਬੁਰੀ ਚੀਜ਼ ਹੈ। ਇਸ ਦੇ ਬੰਦ ਹੋਣ ਦੇ ਨਾਲ ਲੋਕਾਂ ਦਾ ਕਾਫੀ ਫਾਇਦਾ ਹੋਵੇਗਾ ਪਰ ਕਿੰਨੇ ਐਸੇ ਲੋਕ ਹਨ ਜਿਹੜੇ ਸ਼ਰਾਬ ਪੀਣ ਤੋਂ ਹਟ ਗਏ ਹਨ। ਭਾਵੇਂ ਇਥੇ ਹੱਥ ਖੜ੍ਹੇ ਕਰਵਾ ਕੇ ਵੇਖ ਲਉ ਸਾਰੇ ਹੱਥ ਖੜ੍ਹੇ ਕਰ ਦੇਣਗੇ ਕਿ ਅਸੀਂ ਸ਼ਰਾਬ ਨਹੀਂ ਪੀਂਦੇ ਪਰ ਜਦੋਂ ਸ਼ਾਮ ਨੂੰ ਕਿਸੇ ਨੇ ਕਿਹਾ ਕਿ ਥੋੜ੍ਹਾ ਜਿਹਾ ਘੱਟ ਪੀ ਲਉ ਔਰ ਥਕਾਵਟ ਦੂਰ ਹੋ ਜਾਵੇਗੀ। ਫਿਰ ਉਹ ਸੋਚੇਗਾ ਕਿ ਹੱਥ ਖੜ੍ਹੇ ਕਰਨ ਨਾਲ ਕਿਹੜੀ ਰਜਿਸਟਰੀ ਹੋ ਗਈ ਹੈ ਕਿ ਸ਼ਰਾਬ ਨਹੀਂ ਪੀਣੀ। ਉਹ ਵੀ ਥੋੜ੍ਹੀ ਜਿਹੀ ਸ਼ਰਾਬ ਰੋਟੀ ਖਾਣ ਤੋਂ ਪਹਿਲਾਂ ਪੀ ਲਵੇਗਾ। ਤਾਕਿ ਰੋਟੀ ਦਾ ਸੁਆਦ ਆ ਜਾਵੇ ਔਰ ਜਲਦੀ ਹਜ਼ਮ ਹੋ ਜਾਵੇ। ਸਾਨੂੰ ਜਿਹੜਾ ਨੁਕਸਾਨ ਸ਼ਰਾਬ-ਬੰਦੀ ਦੇ ਨਾਲ ਹੋਣਾ ਹੈ ਇਸ ਦੀ ਮੰਗ ਸੈਂਟਰ ਦੀ ਸਰਕਾਰ ਤੋਂ ਕਰਨੀ ਚਾਹੀਦੀ ਹੈ। ਇਹ ਗੱਲ ਸਾਡੇ ਮੈਰਿਟ ਦੀ ਹੈ ਜਿਸ ਤਰਾਂ ਚੌਧਰੀ ਦੇਵੀ ਲਾਲ ਨੇ ਕਿਹਾ ਹੈ ਕਿ ਸ਼ਰਾਬ-ਬੰਦੀ ਤੱਦ ਕੀਤੀ ਜਾਵੇਗੀ ਜਦੋਂ ਸੈਂਟਰ ਸਾਡੇ ਰੈਵਿਨਿਊ ਦੇ ਘਾਟੇ ਨੂੰ ਪੂਰਾ ਕਰ ਦੇਵੇਗਾ ਇਸ ਤਰ੍ਹਾਂ ਸਾਨੂੰ ਵੀ ਕਰਨਾ ਚਾਹੀਦਾ ਹੈ। ਇਹ ਸ਼ਰਾਬ-ਬੰਦੀ ਜ਼ਰੂਰ ਕਰਨੀ ਚਾਹੀਦੀ ਹੈ ਪਰ ਰੇਵੀਨਿਉ ਦੇ ਘਾਟੇ ਨੂੰ ਧਿਆਨ ਵਿਚ ਰੱਖ ਲੈਣ ਔਰ ਦੂਜਾ ਇਸ ਨੂੰ ਸਖ਼ਤੀ ਦੇ ਨਾਲ ਲਾਗੂ ਨਾ ਕੀਤਾ ਜਾਵੇ। ਜੇਕਰ ਇਸਨੂੰ ਸਖਤੀ ਦੇ ਨਾਲ ਲਾਗੂ ਕੀਤਾ ਗਿਆ ਤਾਂ ਇਸ ਦੇ ਨਤੀਜੇ ਬਹੁਤ ਬੁਰੇ ਨਿਕਲਣਗੇ। ਇਸ ਕਿਸਮ ਦੇ ਨਾਲ ਸ਼ੋਸ਼ਲ ਰਿਫਾਰਮ ਲਿਆਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਜਿਸ ਦੇ ਨਾਲ ਸਮਾਜ ਦੀ ਭਲਾਈ ਹੋ ਸਕੇ। ਸਖਤੀ ਕਰਨ ਨਾਲ ਤਾਂ ਤੁਸੀਂ ਕਦੇ ਵੀ ਕਾਮਯਾਬ ਨਹੀਂ ਹੋ ਸਕਦੇ। ਇਸ ਤਰ੍ਹਾਂ ਮੇਰੇ ਇਲਾਕੇ ਦੇ 2 ਪਿੰਡਾਂ ਨੇ ਪੰਚਾਇਤਾਂ ਰਾਹੀਂ ਮਤਾ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਪਾਸ ਕਰਕੇ ਸਰਕਾਰ ਨੂੰ ਲਿਖ ਦਿਤਾ ਕਿ ਇਸ ਪਿੰਡ ਦੇ ਲੋਕੀਂ ਸ਼ਰਾਬ ਨਹੀਂ ਪੀਣਗੇ ਔਰ ਇਸ ਪਿੰਡ ਦੇ ਠੇਕੇ ਨੂੰ ਚੁੱਕ ਲਿਆ ਜਾਵੇ । ਇਸ ਬਾਰੇ ਮਨਿਸਟਰ ਸਾਹਿਬ ਨੂੰ ਵੀ ਕਿਹਾ ਗਿਆ ਸੀ ਪਰ ਹਾਲੇ ਤੱਕ ਠੇਕੇ ਚੱਲ ਰਹੇ ਹਨ, ਬੰਦ ਨਹੀਂ ਹੋਏ । ਮੇਰਾ ਖਿਆਲ ਹੈ ਕਿ ਇਹ ਆਮਦਨੀ ਦੇਖਦੇ ਹੋਣੇ ਹਨ ਔਰ ਜਿਸ ਦਾ ਠੇਕਾ ਹੈ ਉਸ ਨੇ ਮਨਿਸਟਰ ਸਾਹਿਬ ਨੂੰ ਕਿਹਾ ਹੋਣਾ ਹੈ ਕਿ ਸ਼ਰਾਬ ਦਾ ਠੇਕਾ ਚੱਲਣ ਦਿਓ । ਇਹ ਸ਼ਰਾਬ-ਬੰਦੀ ਜ਼ਰੂਰੀ ਕਰਨੀ ਚਾਹੀਦੀ ਹੈ । ਜਿਸ ਦੇ ਨਾਲ ਸੋਸ਼ਲ ਰਿਫਾਰਮ ਹੋ ਸਕੇ । ਬੱਸ ਇਤਨਾ ਕਹਿ ਕੇ ਆਪ ਦਾ ਧੰਨਵਾਦ ਕਰਦਾ ਹਾਂ ।

**ਡਾਕਟਰ ਸਾਧੂ ਰਾਮ (ਫਗਵਾੜਾ ਐਸ਼.ਸੀ.)**: ਚੇਅਰਮੈਨ ਸਾਹਿਬ, ਜਿਹੜੀਆਂ ਡਿਮਾਂਡਜ਼ ਇਸ ਹਾਊਸ ਦੇ ਵਿਚ ਪੇਸ਼ ਹਨ ਇਨ੍ਹਾਂ ਨੂੰ ਪਾਸ ਕਰ ਦੇਣਾ ਚਾਹੀਦਾ ਹੈ । ਮੈਂ ਇਨ੍ਹਾਂ ਡੀਮਾਂਡਜ਼ ਦੀ ਹਮਾਇਤ ਕਰਦਾ ਹਾਂ । ਜਿਥੇ ਮੇਰੀ ਸਰਕਾਰ ਨੇ 5-5 ਪਿੰਡਾਂ ਨੂੰ ਇਕੱਠਾ ਕਰਕੇ ਇਕ ਸੋਸਾਇਟੀ ਬਣਾਈ ਹੈ ਉਸ ਦੇ ਨਾਲ ਗਰੀਬ ਲੋਕਾਂ ਨੂੰ ਕਾਫੀ ਮੱਦਦ ਮਿਲੇਗੀ । ਇਸ ਦੇ ਨਾਲ ਹਰ ਕੋਈ ਸੋਸਾਇਟੀ ਦਾ ਮੈਂਬਰ ਬਣ ਸਕੇਗਾ । ਇਸ ਦੇ ਨਾਲ ਲੋਕਾਂ ਨੂੰ ਵੋਟਾਂ ਪਾਉਣ ਦਾ ਅਧਿਕਾਰ ਮਿਲੇਗਾ, ਸੋਸ਼ਾਇਟੀ ਦੇ ਕੰਮ-ਕਾਰ ਦੇ ਵਿਚ ਆਪਣਾ ਹਿੱਸਾ ਪਾ ਸਕਣਗੇ । ਇਸ ਮਹਿਕਮੇ ਦੇ ਵਜ਼ੀਰ ਬਹੁਤ ਸਿਆਣੇ ਹਨ ਔਰ ਬੜੀ ਅੱਛੇ ਤਰੀਕੇ ਨਾਲ ਕੰਮ ਚਲਾ ਰਹੇ ਹਨ । ਰਜਿਸਟਰਾਰ ਸਾਹਿਬ ਵੀ ਬੜੇ ਸਿਆਣੇ ਹਨ ਪਰ ਜਿਹੜੇ ਥੱਲੇ ਅਫਸਰ ਹਨ ਉਨ੍ਹਾਂ ਦਾ ਕੰਮ ਠੀਕ ਨਹੀਂ ਹੈ । ਉਨ੍ਹਾਂ ਦੇ ਉਪਰ ਮਨਿਸਟਰ ਸਾਹਿਬ ਦਾ ਕੋਈ ਅਸਰ ਨਹੀਂ ਪਿਆ ਹੈ । ਥੱਲੇ ਦੇ ਲੈਵਲ ਦਾ ਸਟਾਫ ਹਾਲੇ ਵੀ ਉਹੀ ਪੁਰਾਣੇ ਤਰੀਕੇ ਨਾਲ ਲੋਕਾਂ ਦੇ ਕੋਲੋਂ ਰਿਸ਼ਵਤਾਂ ਲੈਂਦਾ ਹੈ ਔਰ ਪੈਸਾ ਬਣਾਈ ਜਾ ਰਿਹਾ ਹੈ । ਇਹ ਵੀ ਠੀਕ ਹੈ ਕਿ ਵਿਜੀਲੈਂਸ ਸਟਾਫ਼ ਨੇ ਕਈ ਆਦਮੀ ਰੰਗੇ ਹੱਥੀਂ ਪਕੜੇ ਹਨ ਔਰ ਪੁਲਿਸ ਨੇ ਗ੍ਰਿਫਤਾਰ ਵੀ ਕੀਤੇ ਹਨ ਪਰ ਉਹ ਅਫਸਰ ਹਾਲੇ ਵੀ ਉਸੇ ਤਰ੍ਹਾਂ ਕੁਰਸੀਆਂ ਤੇ ਬੈਠੇ ਹੋਏ ਹਨ । ਇਨ੍ਹਾਂ ਅਫਸਰਾਂ ਦੇ ਉਤੇ ਮਨਿਸਟਰ ਸਾਹਿਬ ਨੂੰ ਨਜ਼ਰ ਰੱਖਣੀ ਚਾਹੀਦੀ ਹੈ । ਮੈਂ ਮਿਸਾਲ ਦਿੰਦਾ ਹਾਂ ਕਿ ਜਿਸ ਤਰ੍ਹਾਂ ਇਕ ਮੱਝ ਚਿਕੜ ਦੇ ਨਾਲ ਲਿੱਬੜੀ ਹੋਵੇ ਉਹ ਹੋਰ 10 ਮੱਝਾਂ ਨੂੰ ਆਪਣੇ ਨਾਲ ਲਿਬੇੜ ਲੈਂਦੀ ਹੈ ਉਸੇ ਤਰ੍ਹਾਂ ਕੁਰੱਪਟ ਅਫਸਰ ਦੂਜੇ ਅਫਸਰਾਂ ਨੂੰ ਕੁਰੱਪਟ ਕਰ ਦਿੰਦੇ ਹਨ । ਇਨ੍ਹਾਂ ਗੱਲਾਂ ਦੇ ਵੱਲ ਵਜ਼ੀਰ ਸਾਹਿਬ ਅਤੇ ਰਜਿਸਟਰਾਰ ਸਾਹਿਬ ਨੂੰ ਧਿਆਨ ਦੇਣਾ ਚਾਹੀਦਾ ਹੈ । ਇਹ ਰਿਸ਼ਵਤਖੋਰੀ ਉਪਰ ਤੋਂ ਘੱਟ ਗਈ ਹੈ ਪਰ ਥੱਲੇ ਦੇ ਲੈਵਲ ਤੇ ਚਲਦੀ ਪਈ ਹੈ । ਇਕ ਹੋਰ ਗੱਲ ਮੈਂ ਦੱਸਦਾ ਹਾਂ ਕਿ ਜੇਕਰ ਸੈਕਟਰ 17 ਵਿੱਚ ਕੋਆਪ੍ਰੇਟਿਵ ਸੁਸਾਈਟੀਸ਼ ਦੇ ਦਫਤਰ ਵਿੱਚ ਜਾ ਕੇ ਵੇਖਿਆ ਜਾਵੇ ਤਾਂ ਪਤਾ ਹੀ ਨਹੀਂ ਲੱਗਦਾ ਕਿ ਕਿੰਨੇ ਜੁਆਇੰਟ ਰਜਿਸਟਰਾਰ, ਕਿੰਨੇ ਡਿਪਟੀ ਰਜਿਸਟਰਾਰ ਅਤੇ ਕਿੰਨੇ ਹੋਰ ਅਫਸਰ ਲੱਗੇ ਹੋਏ ਹਨ । ਉਨ੍ਹਾਂ ਦੇ ਕੋਲ ਕੀ ਕੰਮ ਹੈ; ਇਹ ਵੀ ਵੇਖਣਾ ਪਵੇਗਾ । ਇਨ੍ਹਾਂ ਪੋਸਟਾਂ ਨੂੰ ਘਟਾਇਆ ਜਾ ਸਕਦਾ ਹੈ । ਰਜਿਸਟਰਾਰ ਤੋਂ ਇਲਾਵਾ ਹੋਰ ਪਤਾ ਨਹੀਂ ਕਿੰਨੇ ਜੁਆਇੰਟ ਰਜਿਸਟਰਾਰ ਲੱਗੇ ਹੋਏ ਹਨ, ਗਿਣਤੀ ਨਹੀਂ ਕੀਤੀ ਜਾ ਸਕਦੀ । ਫਿਰ ਉਹ ਕੀ ਕਰਦੇ ਹਨ ਆਪਣੇ ਟੂਰ ਪ੍ਰੋਗਰਾਮ ਬਣਾ ਲੈਂਦੇ ਹਨ ਔਰ ਟੂਰ ਪ੍ਰੋਗਰਾਮ ਵੀ ਆਪਣੇ ਘਰ ਵਾਲੇ ਪਾਸੇ ਦਾ । ਉਹ ਹਰ ਹਫਤੇ ਟੂਰ ਪ੍ਰੋਗਰਾਮ ਬਣਾ ਲੈਂਦੇ ਹਨ ਤਾਂ ਕਿ ਦੋ ਛੁੱਟੀਆਂ ਨੂੰ ਨਾਲ ਮਿਲਾ ਕੇ ਆਪਣੇ ਘਰ ਹੋ ਆਉਣ । ਇਹ ਟੂਰ ਪ੍ਰੋਗਰਾਮ ਬੁੱਧਵਾਰ ਅਤੇ ਵੀਰਵਾਰ ਤੋਂ ਸ਼ੁਰੂ ਹੁੰਦਾ ਹੈ ਪਰ ਰਹਿੰਦੇ ਉਹ ਆਪਣੇ ਘਰ ਵਿੱਚ ਹਨ ਭਾਵੇਂ ਇਹ ਟੂਰ ਪ੍ਰੋਗਰਾਮ ਫਿਰੋਜ਼ਪੁਰ ਦਾ ਹੋਵੇ ਭਾਵੇਂ ਫਰੀਦਕੋਟ ਦਾ ਹੋਵੇ । ਇਸ ਗੱਲ ਦੀ ਪੜਤਾਲ ਮਨਿਸਟਰ ਸਾਹਿਬ ਕਰਵਾ ਲੈਣ, ਕਿ ਕਿੰਨੀ ਗੱਲ ਸੱਚੀ ਹੈ । ਬਾਕੀ ਕਈ ਵਾਰ ਜ਼ਿਮੀਂਦਾਰ ਕਰਜ਼ੇ ਦੀ ਕਿਸ਼ਤ ਨਹੀਂ ਦੇ ਸਕਦਾ ਕਿਉਂਕਿ ਉਸ ਦੀ ਫ਼ਸਲ ਸੁੱਕ ਜਾਂਦੀ ਹੈ, ਸੜ ਜਾਂਦੀ ਹੈ

ਜਾਂ ਖਰਾਬ ਹੋ ਜਾਂਦੀ ਹੈ । ਉਸ ਦੀ ਕਮਾਈ ਬਹੁਤ ਘੱਟ ਹੁੰਦੀ ਹੈ । ਜ਼ਿਮੀਂਦਾਰ ਨੂੰ ਬੜੀ ਮੁਸ਼ਕਿਲ ਹੋ ਜਾਂਦੀ ਹੈ ਕਰਜ਼ਾ ਵਾਪਿਸ ਕਰਨ ਦੇ ਵਿਚ । ਇਨ੍ਹਾਂ ਹਾਲਾਤ ਦੇ ਵਿਚ ਸਰਕਾਰ ਨੂੰ ਵਸੂਲੀ ਦਾ ਸਮਾਂ ਸਾਲ 6 ਮਹੀਨੇ, ਅੱਗੇ ਪਾ ਦੇਣਾ ਚਾਹੀਦਾ ਹੈ । ਬਾਕੀ ਇਥੇ ਜ਼ਿਕਰ ਆਇਆ ਸੀ ਕਿ ਕਈ ਬੰਦਿਆਂ ਨੇ ਆਪਣੇ ਘਰ ਦੀ ਸੋਸਾਇਟੀ ਬਣਾ ਲਈ ਹੋਈ ਹੈ ਔਰ ਉਨ੍ਹਾਂ ਨੇ ਸੋਸਾਇਟੀ ਤੋਂ ਲੱਖ ਦੋ ਲੱਖ ਰੁਪਿਆ ਕਰਜ਼ਾ ਲਿਆ ਹੋਇਆ ਹੈ ਪਰ ਵਾਪਿਸ ਕਰਜ਼ਾ ਨਹੀਂ ਕਰਦੇ ਔਰ ਉਹ ਕਰਜ਼ਾ ਹਾਲੇ ਤੱਕ ਚਲਦਾ ਪਿਆ ਹੈ । ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਜਿਹੜੇ ਬੰਦੇ ਇਸ ਤਰ੍ਹਾਂ ਦੀਆਂ ਹੇਰਾ ਫੇਰੀਆਂ ਔਰ 420 ਕਰਦੇ ਹਨ ਉਨ੍ਹਾਂ ਦੇ ਖਿਲਾਫ ਕਾਰਵਾਈ ਜ਼ਰੂਰ ਹੋਣੀ ਚਾਹੀਦੀ ਹੈ । ਕਿਸਾਨ ਦੀ ਫਸਲ ਖਰਾਬ ਹੋ ਜਾਵੇ ਤਾਂ ਉਸ ਦੀ ਕਮਰ ਟੁੱਟ ਜਾਂਦੀ ਹੈ । ਇਨ੍ਹਾਂ ਹਾਲਾਤ ਦੇ ਵਿਚ ਉਸ ਨੂੰ ਕਰਜ਼ੇ ਤੋਂ ਛੋਟ ਮਿਲ ਜਾਣੀ ਚਾਹੀਦੀ ਹੈ ।

"ਲੱਖ ਖੁਸ਼ੀਆਂ ਪਾਤਸ਼ਾਹੀਆਂ ਜੇ ਸਤਿਗੁਰ ਨਦਰ ਕਰੇ।"

ਮੇਰੇ ਦੋਸਤ ਕਈ ਕੁਝ ਕਹਿ ਗਏ ਹਨ । ਮੈਂ ਚੇਅਰਮੈਨ ਸਾਹਿਬ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਨੂੰ ਆਪਣੇ ਮਹਿਕਮੇ ਵੱਲ ਧਿਆਨ ਦੇਣਾ ਚਾਹੀਦਾ ਹੈ । ਮੇਰਾ ਪੇਸ਼ਾ ਡਾਕਟਰੀ ਦਾ ਹੈ । ਜੇਕਰ ਐਮ. ਐਲ. ਏ. ਬਣ ਗਿਆ ਤਾਂ ਮੇਰਾ ਪੇਸ਼ਾ ਐਮ. ਐਲ. ਏ. ਦਾ ਹੋਣਾ ਚਾਹੀਦਾ ਹੈ ਔਰ ਡਾਕਟਰੀ ਦਾ ਨਹੀਂ ਹੋਣਾ ਚਾਹੀਦਾ । ਮੈਂ ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਉਨ੍ਹਾਂ ਨੂੰ ਆਪਣਾ ਰਵੱਈਆ ਬਦਲ ਲੈਣਾ ਚਾਹੀਦਾ ਹੈ । ਆਪਣਾ ਮਨ ਬਦਲ ਦੇਣਾ ਚਾਹੀਦਾ ਹੈ । ਅੱਜ ਕਾਂਗਰਸੀ ਉਧਰ ਬੈਠੇ ਹਨ । ਉਹ ਸਾਡੀ ਬਦੌਲਤ ਨਹੀਂ ਬੈਠੇ ਬਲਕਿ ਆਪਣੀਆਂ ਗਲਤੀਆਂ ਦੇ ਕਾਰਨ ਉਧਰ ਬੈਠੇ ਹਨ । ਹਰ ਇਕ ਐਮ. ਐਲ. ਏ. ਦੀ ਇੱਜ਼ਤ ਕਰਨੀ ਚਾਹੀਦੀ ਹੈ । ਜੇਕਰ ਕੋਈ ਐਮ. ਐਲ. ਏ. ਪੈਸਾ ਲੈਂਦਾ ਹੋਵੇ ਅਤੇ ਇਸ ਤਰ੍ਹਾਂ ਚਲਦਾ ਹੋਵੇ ਤਾਂ ਬੁਰੀ ਚੀਜ਼ ਹੈ । ਮੈਂ ਆਪਣੇ ਵਜ਼ੀਰ ਸਾਹਿਬ ਨੂੰ ਕੁਝ ਗੱਲਾਂ ਦੱਸੀਆਂ ਹਨ । ਉਹ ਗੱਲਾਂ ਮੈਂ ਹਾਊਸ ਦੇ ਵਿਚ ਨਹੀਂ ਕਹਿਣਾ ਚਾਹੁੰਦਾ । ਮੈਂ ਤੁਹਾਡੇ ਥਰੂ ਬੇਨਤੀ ਕਰਾਂਗਾ ਕਿ ਮਨਿਸਟਰੀਆਂ ਸਦਾ ਨਹੀਂ ਰਹਿੰਦੀਆਂ।

"ਸਦਾ ਨਾ ਬਾਗੀਂ ਬੁਲਬੁਲ ਬੋਲੇ, ਸਦਾ ਨਾ ਬਾਗ ਬਹਾਰਾਂ
ਸਦਾ ਨਾ ਮਸਤ ਜਵਾਨੀ ਰਹਿਣੀ, ਕਹਿ ਰਹੀਆਂ ਗੁਲਜ਼ਾਰਾਂ।"

ਮੈਂ ਵਜ਼ੀਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਬਲਿਕ ਨੇ ਤੁਹਾਨੂੰ ਭੇਜਿਆ ਹੈ । ਗੱਦੀਆਂ ਹਮੇਸ਼ਾਂ ਨਹੀਂ ਰਹਿਣੀਆਂ । ਮੈਂ ਚੇਅਰਮੈਨ ਸਾਹਿਬ, ਤੁਹਾਨੂੰ ਪਿਛਲੀ ਗੱਲ ਦੱਸਦਾ ਹਾਂ ਕਿ ਇਹ ਮੇਰੇ ਹਲਕੇ ਵਿਚ ਨੀਂਹ-ਪੱਥਰ ਰੱਖਣ ਲਈ ਗਏ । ਉਥੇ ਕੜੇ ਵੰਡੇ ਗਏ, ਕੱਛੇ ਵੰਡੇ ਗਏ । ਉਥੇ 6, 6 ਸਾਲ ਦੇ ਬੱਚਿਆਂ ਨੂੰ ਗਾਤਰੇ ਪਾਏ ਗਏ ਜੋ ਕਿ ਸਿੱਖੀ ਅਸੂਲਾਂ ਦੇ ਖਿਲਾਫ ਗੱਲ ਹੈ । ਦੋ ਮੀਟਰ ਦੇ ਕੱਛੇ ਛੋਟੇ ਛੋਟੇ ਬੱਚਿਆਂ ਨੂੰ ਕਿਵੇਂ ਪੈ ਸਕਦੇ ਹਨ । ਮੈਂ ਤੁਹਾਡੇ ਰਾਹੀਂ ਚੇਅਰਮੈਨ ਸਾਹਿਬ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਕੰਮ ਕਰੋ । ਸਿਰਫ ਭਾਸ਼ਣ ਹੀ ਨਾ ਦਿਓ । ਜਿਹੜਾ ਅਸਲੀ ਮਕਸਦ ਹੈ ਉਸ ਨੂੰ ਪੂਰਾ ਕਰਨਾ ਚਾਹੀਦਾ ਹੈ । ਜੇਕਰ ਮੈਂ ਜਿੱਤ ਕੇ ਆ ਗਿਆ ਤਾਂ ਜੇਕਰ ਮੇਰਾ ਪੇਸ਼ਾ ਡਾਕਟਰੀ ਦਾ ਹੈ ਤਾਂ ਮੈਨੂੰ ਡਾਕਟਰੀ ਦਾ ਪੇਸ਼ਾ ਇਥੇ ਨਹੀਂ ਵਰਤਣਾ ਚਾਹੀਦਾ ਬਲਕਿ ਐਮ. ਐਲ. ਏ ਦਾ ਪੇਸ਼ਾ ਵਰਤਣਾ ਚਾਹੀਦਾ ਹੈ । ਦੂਸਰੇ ਰੰਗ ਦਾ ਚੋਲਾ ਬਣਾਉਣਾ ਚਾਹੀਦਾ ਹੈ। ਅਸੀਂ ਵੀ ਉਸੇ ਨੂੰ ਹੀ ਨਮਸਕਾਰ ਕਰਦੇ ਹਾਂ । ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਲੜਾਈ ਨਹੀਂ ਰਹਿਣੀ । ਵਜ਼ੀਰ ਸਾਹਿਬ, ਐਮ. ਐਲ. ਏਜ਼ ਦੀ ਸੁਣਨ । ਜੇਕਰ ਐਮ. ਐਲ. ਏ. ਬਣਨਗੇ ਤਾਂ

[ਡਾਕਟਰ ਸਾਧੂ ਰਾਮ]

ਵਜ਼ੀਰ ਬਣਨਗੇ । ਚਾਰ ਪੰਜ ਹੋਰ ਵਜ਼ੀਰ ਬਣ ਸਕਦੇ ਹਨ । ਪੁਰਾਣਿਆਂ ਨੂੰ ਟਿਕਟ ਦਿਓ । ਪੁਰਾਣਿਆਂ ਨੂੰ ਸਹੂਲਤਾਂ ਦਿਓ । ਚੇਅਰਮੈਨ ਸਾਹਿਬ, ਮੈਂ ਪੰਜ ਸਾਲ ਐਮ. ਐਲ. ਏ. ਦੇ ਤੌਰ ਤੇ ਕੰਮ ਕਰਦਾ ਰਿਹਾ ਹਾਂ । ਮੈਂ ਪਿੰਡ ਦਾ ਪੰਚ ਅਤੇ ਸਰਪੰਚ ਰਿਹਾ । ਮੈਂ ਤਿੰਨ ਚਾਰ ਐਸੇ ਕੇਸ ਵੀ ਦਿੱਤੇ ਹਨ, ਜਿਨ੍ਹਾਂ ਵਿਚ 10,000 ਰੁਪਿਆ ਬੀ. ਡੀ. ਓ. ਨੇ ਖਾ ਲਿਆ । ਪਾਰਟੀ ਦੇ ਲੋਕਾਂ ਨੇ ਹੇਰਾ-ਫੇਰੀ ਕਰ ਲਈ । ਟਰੇਜ਼ਰੀ ਵਾਊਚਰ ਨੰ: ਵੀ ਲੱਗਾ ਹੋਇਆ ਹੈ । ਚੇਅਰਮੈਨ ਸਾਹਿਬ, ਦੋ ਸੜਕਾਂ ਐਸੀਆਂ ਹਨ ਜਿਨ੍ਹਾਂ ਵਿਚ ਦਸ ਦਸ ਹਜ਼ਾਰ ਰੁਪਿਆ ਸਰਪੰਚ ਤੋਂ ਨਕਦ ਲਿਆ ਗਿਆ । ਬਿਲ ਨੰ: ਅਤੇ ਵੋਚਰ ਨੰ: ਵੀ ਹੈ । ਜਿਥੇ ਚੇਅਰਮੈਨ ਸਾਹਿਬ ਇਸ ਤਰ੍ਹਾਂ ਦੀ ਹਾਲਤ ਹੋਵੇ ਤਾਂ ਮੈਂ ਮਹਿਸੂਸ ਕਰਾਂਗਾ ਕਿ ਗੱਲ ਨਹੀਂ ਬਣਦੀ । ਮੈਂ ਕਈ ਗੱਲਾਂ ਕਹਿ ਵੀ ਨਹੀਂ ਸਕਦਾ । ਕਿਉਂਕਿ ਪਾਰਟੀ ਦੀ ਉਲੰਘਣਾ ਵੀ ਹੈ । ਪਾਰਟੀ ਦੀ ਪਾਲਸੀ ਤੋਂ ਬਾਹਰ ਵੀ ਨਹੀਂ ਜਾਣਾ । ਮੈਂ ਸਮਝਦਾ ਹਾਂ ਕਿ ਜਿੱਥੇ ਇਹ ਕਾਂਗਰਸੀ ਮੱਦਦ ਕਰ ਸਕਦੇ ਹਨ, ਉਥੇ ਇਨ੍ਹਾਂ ਨੂੰ ਵੀ ਮੱਦਦ ਕਰਨੀ ਚਾਹੀਦੀ ਹੈ । ਮੈਂ ਮਨਿਸਟਰ ਸਾਹਿਬ ਨੂੰ ਦਰਖਾਸਤਾਂ ਵੀ ਦਿੱਤੀਆਂ ਹਨ । ਮੈਂ ਇਨ੍ਹਾਂ ਨੂੰ ਜ਼ਬਾਨੀ ਵੀ ਕਿਹਾ ਹੈ । ਜੇਕਰ ਚੇਅਰਮੈਨ ਸਾਹਿਬ, ਉਨ੍ਹਾਂ ਦਰਖਾਸਤਾਂ ਤੇ ਐਕਸ਼ਨ ਨਹੀਂ ਲੈਣਾ ਤਾਂ ਫਿਰ ਕੀ ਫਾਇਦਾ ਉਨ੍ਹਾਂ ਦਰਖਾਸਤਾਂ ਨੂੰ ਦੇਣ ਦਾ ?

ਹੁਣ, ਚੇਅਰਮੈਨ ਸਾਹਿਬ, ਮੈਂ ਪੁਲਿਸ ਦੀ ਗੱਲ ਕਰਨੀ ਹੈ । ਪੁਲਿਸ ਦੇ ਮਹਿਕਮੇ ਵਿਚ ਹੁਣ ਬਾਦਲ ਸਾਹਿਬ ਨੇ ਸੁਧਾਰ ਕੀਤਾ ਹੈ । ਮੈਂ ਇਸ ਲਈ ਮੁਬਾਰਕਬਾਦ ਦਿੰਦਾ ਹਾਂ । ਪਰ ਅਜੇ ਵੀ ਬਹੁਤ ਤਰੁਟੀਆਂ ਪੁਲਿਸ ਮਹਿਕਮੇ ਵਿਚ ਰਹਿੰਦੀਆਂ ਹਨ ਜੋ ਕਿ ਪੁਰਾਣੀਆਂ ਚਲੀਆਂ ਆ ਰਹੀਆਂ ਹਨ । ਚੇਅਰਮੈਨ ਸਾਹਿਬ, ਮੈਂ ਕਹਿੰਦਾ ਹਾਂ ਕਿ ਜੇਕਰ ਕਿਸੇ ਨੂੰ ਹੱਡੀ ਦਾ ਸੁਆਦ ਪੈ ਜਾਵੇ ਤਾਂ ਉਹ ਹੌਲੀ ਹੌਲੀ ਹੀ ਹੱਟ ਸਕਦਾ ਹੈ । ਪੁਲਿਸ ਦੇ ਮਹਿਕਮੇ ਵੱਲ ਹੋਰ ਧਿਆਨ ਦੇਣ ਦੀ ਜ਼ਰੂਰਤ ਹੈ । ਚੰਗੇ ਅਤੇ ਇਮਾਨਦਾਰ ਅਫ਼ਸਰ ਲਗਾਉਣੇ ਚਾਹੀਦੇ ਹਨ ਤਾਂ ਕਿ ਪੁਲਿਸ ਮਹਿਕਮੇ ਵਿੱਚ ਮੁਕੰਮਲ ਸੁਧਾਰ ਆ ਸਕੇ ।

ਚੇਅਰਮੈਨ ਸਾਹਿਬ, ਪੰਚਾਇਤਾਂ ਦਾ ਮਸਲਾ ਹੈ । ਕਾਂਗਰਸੀ ਆਪਣੀ ਮੰਜੀ ਥੱਲੇ ਸੋਟਾ ਫੇਰ ਕੇ ਵੇਖਣ ਕਿ ਉਨ੍ਹਾਂ ਵੇਲੇ ਕੀ ਹੁੰਦਾ ਰਿਹਾ ਹੈ ? ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਪੰਚਾਇਤ ਵਿਚ ਹੋਰ ਸੁਧਾਰ ਦੀ ਲੋੜ ਹੈ। ਅੰਤ ਵਿਚ ਮੈਂ ਇਨ੍ਹਾਂ ਦੋਨੋਂ ਮਤਿਆਂ ਦੀ ਸਪੋਰਟ ਕਰਦਾ ਹਾਂ ਅਤੇ ਸਮਝਦਾ ਹਾਂ ਕਿ ਇਹ ਮਤੇ ਬਹੁਤ ਚੰਗੇ ਹਨ ਅਤੇ ਇਨ੍ਹਾਂ ਨੂੰ ਪਾਸ ਕਰ ਦੇਣਾ ਚਾਹੀਦਾ ਹੈ।

**ਸਰਦਾਰ ਬੇਅੰਤ ਸਿੰਘ** (ਪਾਇਲ) : ਚੇਅਰਮੈਨ ਸਾਹਿਬ, ਅੱਜ ਜਿਹੜੀਆਂ ਡੀਮਾਂਡਜ਼ ਤੇ ਬਹਿਸ ਹੋ ਰਹੀ ਹੈ ਮੈਂ ਉਨ੍ਹਾਂ ਬਾਰੇ ਬੋਲਣਾ ਚਾਹੁੰਦਾ ਹਾਂ । ਮੈਂ ਸਮਝਦਾ ਹਾਂ ਕਿ ਪੰਚਾਇਤੀ ਰਾਜ ਦੀ ਹਿੰਦੁਸਤਾਨ ਵਿਚ ਕਮੀ ਰਹੀ ਹੈ । ਇਸ ਦੇ ਜਨਮ ਦਾਤਾ ਮਹਾਤਮਾ ਗਾਂਧੀ ਜੀ ਹਨ । ਮਹਾਤਮਾ ਗਾਂਧੀ ਜੀ ਨੇ ਇਹ ਕਿਹਾ ਸੀ ਕਿ ਜਿੰਨਾਂ ਚਿਰ ਤੱਕ ਛੋਟੇ ਤੋਂ ਛੋਟਾ ਬੰਦਾ ਇਹ ਮਹਿਸੂਸ ਨਹੀਂ ਕਰਦਾ ਕਿ ਮੇਰਾ ਵੀ ਰਾਜ ਭਾਗ ਵਿੱਚ ਕੁਝ ਹਿੱਸਾ ਹੈ, ਉਨ੍ਹਾਂ ਚਿਰ ਤੱਕ ਕੋਈ ਜਮਹੂਰੀਅਤ ਅਤੇ ਕੋਈ ਲੋਕ ਰਾਜ ਨਹੀਂ ਚੱਲ ਸਕਦਾ । ਉਸ ਤੋਂ ਬਾਅਦ ਪੰਡਤ ਜਵਾਹਰ ਲਾਲ ਨਹਿਰੂ ਜੀ ਆਉਂਦੇ ਹਨ । ਪੰਚਾਇਤੀ ਰਾਜ ਇਸ ਮੁਲਕ ਵਿਚ ਜਦੋਂ ਸ਼ੁਰੂ ਹੋਇਆ ਪੰਚਾਇਤੀ ਰਾਜ ਦੀਆਂ ਬਹੁਤ ਸਾਰੀਆਂ ਮੰਗਾਂ ਹਨ । ਐਗਰੀਕਲਚਰ, ਕੋਆਪ੍ਰੇਸ਼ਨ, ਕਮਿਊਨਿਟੀ ਡਿਵੈਲਪਮੈਂਟ, ਇਨ੍ਹਾਂ ਸਾਰਿਆਂ ਮਹਿਕਮਿਆਂ ਦਾ ਇੱਕ ਸੈਕਟਰੀ ਹੈ, ਪਰ ਮਨਿਸਟਰ ਇਸ ਦੇ ਤਿੰਨ ਹਨ । ਐਗਰੀਕਲਚਰ, ਡਿਵੈਲਪਮੈਂਟ ਔਰ ਕੋਆਪਰੇਟਿਵ ਇਨ੍ਹਾਂ ਤਿੰਨਾਂ ਮਹਿਕਮਿਆਂ ਨੂੰ ਇਕੱਠਾ ਕਰਨ

ਲਈ ਮੈਂ ਬਾਦਲ ਸਾਹਿਬ ਨੂੰ ਅਰਜ਼ ਕਰਾਂਗਾ । ਜਿੰਨੀ ਦੇਰ ਤੱਕ, ਚੇਅਰਮੈਨ ਸਾਹਿਬ, ਇਹ ਕਾਰਵਾਈ ਨਹੀਂ ਹੁੰਦੀ, ਉਦੋਂ ਤੱਕ ਕੋਈ ਸੁਧਾਰ ਨਹੀਂ ਹੋ ਸਕਦਾ ।

ਚੇਅਰਮੈਨ ਸਾਹਿਬ, ਮੈਂ ਸਮਝਦਾ ਹਾਂ ਕਿ ਪੰਚਾਇਤੀ ਰਾਜ ਵਿਚ ਬੜੀਆਂ ਭਾਰੀਆਂ ਕਮੀਆਂ ਹਨ। ਪੰਚਾਇਤੀ ਰਾਜ ਨੂੰ ਕਾਮਯਾਬ ਕਰਨਾ ਚਾਹੀਦਾ ਹੈ। ਮੈਨੂੰ ਇਹ ਕਹਿਣ ਵਿਚ ਬੜਾ ਦੁੱਖ ਹੁੰਦਾ ਹੈ ਕਿ ਪੰਚਾ-ਇਤੀ ਰਾਜ ਵਿਚ ਜਿਹੜੀਆਂ ਕਮੀਆਂ ਸਨ ਉਨ੍ਹਾਂ ਨੂੰ ਦੂਰ ਨਹੀਂ ਕੀਤਾ ਗਿਆ। ਸ੍ਰੀ ਜੈ ਪ੍ਰਕਾਸ਼ ਨਰਾਇਣ ਜਿਨ੍ਹਾਂ ਨੂੰ ਕਿ ਲੋਕ ਨਾਇਕ ਕਿਹਾ ਜਾਂਦਾ ਹੈ ਔਰ ਜੋ ਕਿ ਭਾਰਤ ਦੇ ਨੇਤਾ ਬਣਾਏ ਗਏ ਹਨ ਉਹ ਮਹਾਤਮਾ ਗਾਂਧੀ ਜੀ ਦੇ ਚੇਲੇ ਹਨ। ਉਨ੍ਹਾਂ ਨੇ ਵੀ ਇਹ ਗੱਲ ਕਹੀ ਕਿ ਹਰ ਇੱਕ ਪਿੰਡ ਦੇ ਵਿਚ ਕਮੇਟੀ ਬਣਾਉਣੀ ਚਾਹੀਦੀ ਹੈ। ਭਾਵੇਂ ਉਸ ਨੂੰ ਸ਼ਿਕਾਇਤ ਕਮੇਟੀ ਕਹਿ ਲਓ ਜਾਂ ਕੋਈ ਹੋਰ ਪਰ ਉਸ ਮਹਾਨ ਨੇਤਾ ਦੀ ਗੱਲ ਨਹੀਂ ਮੰਨੀ ਗਈ। ਮੈਂ ਨਿਮਰਤਾ ਸਹਿਤ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਅੱਜ ਤਕ ਹਰ ਇੱਕ ਪਿੰਡ ਵਿਚ ਉਹ ਕਮੇਟੀਆਂ ਹੀ ਨਹੀਂ ਬਣੀਆਂ। ਇੱਕ ਪਹਿਲਾਂ ਮਹਿਤਾ ਕਮੇਟੀ ਸੀ ਫਿਰ ਰਾਜਿੰਦਰ ਸਿੰਘ ਕਮੇਟੀ ਬਣੀ ਫਿਰ ਬਾਦਲ ਕਮੇਟੀ ਬਣੀ। ਰੰਧਾਵਾ ਸਾਹਿਬ ਨੇ ਵੀ ਕਮੇਟੀ ਬਣਾਈ ਸੀ ਜਿਸ ਦੇ ਕਨਵੀਨਰ ਸਰਦਾਰ ਹਰਚਰਨ ਸਿੰਘ ਸਨ। ਹੁਣ ਇਸ ਸਰਕਾਰ ਨੇ ਵੀ ਕਮੇਟੀ ਬਣਾਈ ਹੈ। ਇਸ ਦੇ ਵਿਚ ਮੈਨੂੰ ਬੜਾ ਭਾਰੀ ਅਫਸੋਸ ਹੈ ਕਿ ਕੋਈ ਵੀ ਪਬਲਿਕ ਦਾ ਨੁਮਾਇੰਦਾ ਨਹੀਂ। ਉਸਦੇ ਵਿਚ ਪਬਲਿਕ ਦੇ ਨੁਮਾਇੰਦੇ ਨਹੀਂ ਸਨ ਜਿਹੜੇ ਕਿ ਹੋਣੇ ਜ਼ਰੂਰੀ ਸਨ। ਬਹੁਤ ਸਾਰੇ ਵਜ਼ੀਰ ਸਾਹਿਬਾਨ ਇਨ੍ਹਾਂ ਅਦਾਰਿਆਂ ਵਿਚੋਂ ਯਾਨੀ ਪੰਚਾਇਤਾਂ ਵਿਚੋਂ ਹੀ ਆਏ ਹੋਏ ਹਨ। ਕਈ ਐਗਰੀਕਲਚਰ ਦੇ ਐਕਸਪਰਟਸ ਆਏ ਹਨ। ਲੇਕਿਨ ਉਹ ਕਮੇਟੀ ਜਿਹੜੀ ਇਨ੍ਹਾਂ ਨੇ ਇਥੇ ਬਣਾਈ ਹੈ ਮੈਨੂੰ ਪਤਾ ਨਹੀਂ ਉਸ ਦੀ ਕੀ ਰਿਪੋਰਟ ਹੈ ਲੇਕਿਨ ਜੋ ਚਰਚਾ ਹੈ, ਉਸ ਲਈ ਸਾਡੀ ਪ੍ਰਿਵਲਿਜ ਦੀ ਗੱਲ ਹੈ। ਹਾਉਸ ਚਲਦਾ ਹੋਵੇ ਔਰ ਸਾਡੇ ਮਨਿਸਟਰ ਸਾਹਿਬ ਇਹ ਕਹਿਣ ਕਿ ਅਸੀਂ ਇਸ ਤਰ੍ਹਾਂ ਕਰ ਦੇਣਾ ਹੈ। ਬਿਲ ਹਾਲੇ ਤਕ ਲਿਆਂਦਾ ਨਹੀਂ ਗਿਆ ਹੈ ਲੇਕਿਨ ਇਹ ਕਿਹਾ ਗਿਆ ਹੈ ਕਿ ਸਰਪੰਚਾਂ ਦੀ ਡਾਇਰੈਕਟ ਚੋਣ ਨਹੀਂ ਕਰਾਂਗੇ ਔਰ ਇਨਡਾਇਰੈਕਟ ਚੋਣ ਕਰਨੀ ਹੈ। ਇਨਡਾਇਰੈਕਟ ਚੋਣ ਦਾ ਮਤਲਬ ਕੀ ਹੈ? ਮੈਂ ਸਮਝਦਾ ਹਾਂ ਕਿ ਪੰਚਾਇਤ ਰਾਜ ਦੇ ਸਿਸਟਮ ਨੂੰ ਇਸ ਤਰ੍ਹਾਂ ਕਤਲ ਕਰਨ ਵਾਲੀ ਗਲ ਹੈ। ਸਰਦਾਰ ਆਤਮਾ ਸਿੰਘ, ਬਜ਼ੁਰਗ ਆਦਮੀ ਹਨ, ਉਨ੍ਹਾਂ ਨੇ ਬਹੁਤ ਕੁਝ ਕਹਿ ਦਿੱਤਾ ਹੈ। (ਵਿਘਨ) ਮੈਂ ਜਨਤਾ ਪਾਰਟੀ ਨੂੰ ਐਕਸੈਪਟ ਨਹੀਂ ਕਰਦਾ। (ਵਿਘਨ) ਇਹ ਪੰਜ ਕੱਕਿਆਂ ਦੇ ਬੜੇ ਭਾਰੀ ਸਿੱਖ ਹਨ। ਇਹ ਠੀਕ ਹੈ ਜੇ ਕੋਈ ਸਿੱਖ ਹੈ ਤਾਂ ਉਸ ਨੂੰ ਪੱਕਾ ਸਿੱਖ ਬਣਨਾ ਚਾਹੀਦਾ ਹੈ ਔਰ ਜੇ ਕੋਈ ਹਿੰਦੂ ਹੈ ਤਾਂ ਉਸ ਨੂੰ ਪੱਕਾ ਹਿੰਦੂ ਬਣਨਾ ਚਾਹੀਦਾ ਹੈ। ਪਰ ਇਹ ਪੰਜ ਕੱਕਿਆਂ ਜੇ ... ਨੇ ** **

**ਵੈਦ ਕਰਤਾਰ ਸਿੰਘ** : ** ** **

**ਸ੍ਰੀ ਸਭਾਪਤੀ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਕਿਰਪਾਲ ਸਿੰਘ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਮੈਂ ਤਾਂ ਇਹ ਆਖਿਆ ਹੈ ਕਿ ਪੰਜ ਕੱਕੇ ਬਹੁਤ ਜ਼ਰੂਰੀ ਹਨ; ਇਹ ਤਾਂ ਸਮਝਣ ਦੀ ਗਲ ਹੈ।

**ਗਿਆਨੀ ਕੁੰਦਨ ਸਿੰਘ ਪਤੰਗ**: ** ** **

**ਸ੍ਰੀ ਸਭਾਪਤੀ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**Expunged as ordered by the Chair.

**ਮਾਸਟਰ ਬਾਬੂ ਸਿੰਘ**: ** ** **

**ਸ੍ਰੀ ਸਭਾਪਤੀ**: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸ੍ਰੀ ਹਰਬੰਸ ਲਾਲ (ਰਾਜਪੁਰਾ)**: ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜੋ ਲਫਜ਼ ਮੈਂਬਰ ਸਾਹਿਬ ਵਲੋਂ ਗਲਤ ਵਰਤੇ ਗਏ ਹਨ, ਉਹ ਐਕਸਪੰਜ ਹੋਣੇ ਚਾਹੀਦੇ ਹਨ ।

**ਸ੍ਰੀ ਸਭਾਪਤੀ**: ਜੋ ਮੈਂਬਰ ਸਾਹਿਬ ਨੇ ਕਿਹਾ ਹੈ ਕਿ** ਉਹ ਲਫਜ਼ ਐਕਸਪੰਜ ਹੋਣੇ ਚਾਹੀਦੇ ਹਨ।

ਸਰਦਾਰ ਨਿਰੰਜਨ ਸਿੰਘ ਸੇਰੋਂ: ** ** **

**ਸ੍ਰੀ ਸਭਾਪਤੀ**: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਬੇਅੰਤ ਸਿੰਘ**: ਇਹ ਜਿਹੜਾ ਇਨਡਾਇਰੈਕਟ ਚੋਣ ਕਰਕੇ ਸਰਪੰਚਾਂ ਨੂੰ ਚੁਣਨਾ ਹੈ। ਇਸ ਤਰ੍ਹਾਂ ਕਰਨ ਨਾਲ ਆਮ ਲੋਕਾਂ ਨਾਲ ਧੋਖਾ ਕਰਨ ਵਾਲੀ ਗਲ ਹੈ। (ਵਿਘਨ) ਇਨ੍ਹਾਂ ਨੂੰ ਡੈਮੋਕ੍ਰੇਸੀ ਦੀ ਗਲ ਕਰਨੀ ਚਾਹੀਦੀ ਹੈ। (ਵਿਘਨ)

**ਸਰਦਾਰ ਦਲਬੀਰ ਸਿੰਘ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ ਮੈਂ ਕਹਿ ਰਿਹਾ ਸੀ ਕਿ ਗਰੀਬ ਨੂੰ ਜਿਹੜਾ ਕਿ ਕਮਾਕੇ ਆਪਣੀ ਰੋਟੀ ਖਾਂਦਾ ਸੀ ਉਸ ਨੂੰ ਵੋਟ ਦੇਣ ਦਾ ਹੱਕ ਸੀ। ਹੁਣ ਸਰਪੰਚੀਆਂ ਬੜੇ ਬੜੇ ਆਦਮੀਆਂ ਕੋਲ ਜਾਣਗੀਆਂ । ਜਿਹੜਾ ਪੰਚ ਬਣ ਜਾਏਗਾ ਉਹ ਰਿਸ਼ਵਤ ਖਾਏਗਾ (ਵਿਘਨ) ਮੈਨੂੰ ਨਹੀਂ ਪਤਾ ਕਿ ਇਸ ਬਾਰੇ ਇਹ ਕੋਈ ਬਿਲ ਵੀ ਲਿਆ ਰਹੇ ਹਨ ਜਾਂ ਨਹੀਂ । ਸ਼ਾਇਦ ਇਹ ਇਸ ਇਸ਼ੂ ਨੂੰ ਹਾਊਸ ਵਿਚ ਡਿਸਕਸ ਨਾ ਕਰਨ ਔਰ ਬਾਅਦ ਵਿਚ ਆਰਡੀਨੈਂਸ ਰਾਹੀਂ ਲੈ ਆਉਣ । ਮੇਰੇ ਦੋਸਤਾਂ ਨੇ ਕਿਹਾ ਹੈ ਕਿ ਡੈਮੋਕ੍ਰੇਸੀ ਦੀਆਂ ਗਲਾਂ ਹੋ ਰਹੀਆਂ ਹਨ। ਉਨ੍ਹਾਂ ਨੂੰ ਡੈਮੋਕ੍ਰੇਸੀ ਦਾ ਮਤਲਬ ਪਤਾ ਨਹੀਂ ਹੈ' ਇਹ ਤਾਂ ਡਾਂਗੋਕ੍ਰੇਸੀ ਹੈ। ਮੈਂ ਹਵਾਲਾ ਦਿੰਦਾ ਹਾਂ "India Today" ਉਸਦੇ ਵਿਚ ਦਸਿਆ ਕਿ ਡੈਮੋਕ੍ਰੇਸੀ ਕੀ ਹੈ ? ਉਹਦੇ ਵਿਚ ਲਿਖਿਆ ਹੈ ਕਿ :—

Sons of the Congress have changed into the sons of the Janata.

ਹੁਣ ਜਿਹੜੇ ਰਾਜ ਕਰ ਰਹੇ ਹਨ ਉਨ੍ਹਾਂ ਦੇ ਲੜਕੇ, ਉਨ੍ਹਾਂ ਦੇ ਨਾਉਂ ਮੈਂ ਨਹੀਂ ਲੈਣਾ ਚਾਹੁੰਦਾ ਹਾਂ, ਉਨ੍ਹਾਂ ਦੇ ਲੜਕਿਆਂ ਦੀ ਹਿਸਟਰੀ ਅਸੀਂ ਕਿਉਂ ਫੋਲੀਏ । ਇਹ ਤੁਹਾਡੀ ਡੈਮੋਕ੍ਰੇਸੀ ਹੈ। ਲੋਕ ਨਾਇਕ ਨੂੰ ਇਨ੍ਹਾਂ ਨੇ ਬੜੀ ਭਾਰੀ ਪਦਵੀ ਦੇ ਦਿਤੀ ਸੀ ਔਰ ਪਿੱਛੇ ਜਿਹੇ ਉਨ੍ਹਾਂ ਤੇ ਇੱਟਾਂ ਮਾਰੀਆਂ ਗਈਆਂ। ਸ੍ਰੀ ਜਗਜੀਵਨ ਰਾਮ ਵੀ ਡੈਮੋਕ੍ਰੇਸੀ ਦੀਆਂ ਗਲਾਂ ਕਰ ਰਹੇ ਹਨ ਔਰ ਕੁਝ ਹੋਰ ਕਰਿੰਦੇ ਹਨ। (ਵਿਘਨ) ਔਰ (ਵਿਘਨ) ਚਰਨ ਸਿੰਘ ਕੁਝ ਹੋਰ ਕਰਿੰਦਾ ਹੈ। ਧੌਲਾਂ ਸਾਹਿਬ ਨੇ ਬੋਲਦਿਆਂ ਹੋਇਆਂ ਕਿਹਾ ਸੀ ਕਿ ਅਸੀਂ ਇਨ੍ਹਾਂ ਨੂੰ ਕਾਬੂ ਰਖਾਂਗੇ ਤਾਂ ਕਿ ਇਹ ਮਾੜਾ ਕੰਮ ਨਾ ਕਰ ਸਕਣ। ਕੀ ਇਨ੍ਹਾਂ ਦੋਵਾਂ ਦੀ ਆਈਡਿਆਲੋਜੀ ਰਲਦੀ ਹੈ ? ਇਨ੍ਹਾਂ ਨੇ ਉਥੇ ਜਾ ਕੇ ਜੋ ਪਥਰਾਓ ਕੀਤਾ (ਵਿਘਨ)

**ਸਰਦਾਰ ਸਰੂਪ ਸਿੰਘ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕੋਆਪ੍ਰੇਸ਼ਨ ਦੀ ਡੀਮਾਂਡ ਹੈ ਔਰ ਇਹ ਮੈਂਬਰ ਸਾਹਿਬ ਇਰ-ਰੈਲੇਵੈਂਟ ਗਲਾਂ ਕਰ ਰਹੇ

**Expunged as ordered by the Chair.

ਹਨ । ਇਸ ਤਰ੍ਹਾਂ ਨਾਲ ਵਕਤ ਜ਼ਾਇਆ ਹੋ ਰਿਹਾ ਹੈ । ਇਨ੍ਹਾਂ ਨੂੰ ਡੀਮਾਂਡ ਤੇ ਬੋਲਣਾ ਚਾਹੀਦਾ ਹੈ ।

**ਸਰਦਾਰ ਬੇਅੰਤ ਸਿੰਘ** : ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਡੈਮੋਕ੍ਰੇਸੀ ਵਿਚ ਪੰਚਾਇਤੀ ਰਾਜ ਨੂੰ ਠੀਕ ਤਰੀਕੇ ਨਾਲ ਚਲਾਉਣਾ ਚਾਹੀਦਾ ਹੈ। ਜੈ ਪ੍ਰਕਾਸ਼ ਨਾਰਾਇਣ ਨੇ ਆਖਿਆ ਹੈ ਕਿ ਪਿੰਡਾਂ ਵਿਚ ਸ਼ਿਕਾਇਤੀ ਕਮੇਟਿਆਂ ਬਨਾਉਣ ਅਤੇ ਜੇ ਨਹੀਂ ਬਣਾਉਣਗੇ ਤਾਂ ਕਲਾਸ ਵਾਰ ਸ਼ੁਰੂ ਹੋ ਜਾਵੇਗਾ ਜਿਸ ਤਰ੍ਹਾਂ ਬਿਹਾਰ ਵਿਚ ਸ਼ੁਰੂ ਹੋਈ ਹੈ। ਇਸ ਤੋਂ ਸਾਨੂੰ ਬਚਾਓ । (ਵਿਘਨ) ਚੇਅਰਮੈਨ ਸਾਹਿਬ, ਜਿਸ ਤਰ੍ਹਾਂ ਪਥਰਾਓ ਹੋਇਆ । ਜਦ ਜਗਜੀਵਨ ਰਾਮ ਉਥੇ ਗਿਆ ਤਾਂ ਉਸ ਦਾ ਝੰਡਾ ਪਾੜ ਦਿਤਾ ਗਿਆ । ਅਜਿਹੀਆਂ ਗਲ੍ਹਾਂ ਇਸ ਵਕਤ ਹੋ ਰਹੀਆਂ ਹਨ। (ਵਿਘਨ) ਚੇਅਰਮੈਨ ਸਾਹਿਬ , ਮੈਂ ਐਗਰੀਕਲਚਰ ਦੀ ਗਲ ਕਰ ਰਿਹਾ ਸੀ । ਕਮਿਊਨਿਟੀ ਡਿਵੈਲਪਮੈਂਟ ਅਤੇ ਕੋਆਪ੍ਰੇਸ਼ਨ ਦਾ ਐਗਰੀਕਲਚਰ ਨਾਲ ਬਹੁਤ ਜ਼ਿਆਦਾ ਸਬੰਧ ਹੈ। ਇਸ ਲਈ ਜੇ ਤੁਸੀਂ ਉਨ੍ਹਾਂ ਲੋਕਾਂ ਦਾ ਕੁੱਝ ਭਲਾ ਕਰਨਾ ਹੈ ਤਾਂ ਸਿੱਧੇ ਤਰੀਕੇ ਨਾਲ ਕਰੋ । ਅੱਜ ਦੇਖੋ ਟਰੈਕਟਰ ਦੀਆਂ ਕੀਮਤਾਂ ਕਿੰਨੀਆਂ ਵੱਧ ਗਈਆਂ ਹਨ। ਕਿਸੇ ਦੀ ਕੀਮਤ 3 ਹਜ਼ਾਰ ਰੁਪਿਆ ਵੱਧ ਗਈ ਹੈ, ਕਿਸੇ ਦੀ 5 ਹਜ਼ਾਰ ਰੁਪਿਆ ਵੱਧ ਗਈ ਹੈ । ਇਨਪੁੱਟਸ ਦੀਆਂ ਕੀਮਤਾਂ ਬਹੁਤ ਵਧ ਗਈਆਂ ਹਨ । ਇਸ ਤਰ੍ਹਾਂ ਲੋਕ ਭਲਾਈ ਨਹੀਂ ਹੋਵੇਗੀ । ਉਨ੍ਹਾਂ ਨੂੰ ਚੀਜ਼ਾਂ ਸਸਤੀਆਂ ਦਿਉ । ਚੇਅਰਮੈਨ ਸਾਹਿਬ , ਮੇਰੇ ਸਪਲੀ-ਮੈਂਟਰੀ ਸਵਾਲ ਦੇ ਬਾਰੇ ਜਵਾਬ ਦੇ ਵਿਚ ਸਰਦਾਰ ਹਰਭਜਨ ਸਿੰਘ ਨੇ ਕਿਹਾ ਸੀ ਕਿ 1976 ਦੀ ਕਣਕ 3,41,746 ਟਨ ਹਾਲਾਂ ਵੇਅਰ ਹਾਊਸਿੰਗ ਵਿਚ ਪਈ ਹੈ। ਇਹ ਇਤਨੀ ਕਣਕ ਕਾਂਗਰਸ ਦੇ ਰਾਜ ਵਿਚ ਹੋਈ ਪਰ ਜੇ ਇਹ ਅੱਜ ਕਹਿ ਦੇਣ ਕਿ ਕਾਂਗਰਸ ਨੇ 30 ਸਾਲਾਂ ਵਿਚ ਕੁਝ ਨਹੀਂ ਕੀਤਾ ਤਾਂ ਫਿਰ ਠੀਕ ਨਹੀਂ ਹੈ। (ਘੰਟੀ) ਮੈਂ ਕਹਿੰਦਾ ਹਾਂ ਕਿ ਡੈਮੋਕ੍ਰੇਸੀ ਦਾ ਗਲਾ ਨਾ ਘੁੱਟੋ । ਅੱਜ ਡੈਮੋਕ੍ਰੇਸੀ ਦਾ ਗਲਾ ਘੁਟਿਆ ਜਾ ਰਿਹਾ ਹੈ। ਚੋਣਾਂ ਤੋਂ ਬਾਅਦ ਕਿਹਾ ਜਾ ਰਿਹਾ ਹੈ ਕਿ ਬਲਾਕ ਸਮਿਤੀਆਂ ਨੂੰ ਵਿਚੋਂ ਇਲੀਮੀਨੇਟ ਕਰ ਦਿਉ । ਪਤਾ ਨਹੀਂ ਇਸ ਤਰ੍ਹਾਂ ਇਹ ਜ਼ਿਲਾ ਪਰੀਸ਼ਦਾਂ ਵਿਚ ਬਿਊਰੋਕਰੇਸੀ ਲਿਆਉਣਾ ਚਾਹੁੰਦੇ ਹਨ। ਇਕ ਬਲਾਕ ਵਿਚ 70-80 ਪਿੰਡ ਹੁੰਦੇ ਹਨ ਉਨ੍ਹਾਂ ਵਿਚ ਕਿਹੜੇ ਕਿਹੜੇ ਮਹਿਕਮਿਆਂ ਦੀ ਕੁਆਰਡੀਨੇਸ਼ਨ ਹੋਣੀ ਚਾਹੀਦੀ ਹੈ । ਉਸ ਬਾਰੇ ਮੈਂ ਦੱਸਦਾ ਹਾਂ ਕਿ ਉਸ ਵਿਚ ਪਬਲਿਕ ਹੈਲਥ ਦਾ ਐਸ. ਡੀ. ਓ. ਹੋਣਾ ਚਾਹੀਦਾ ਹੈ, ਪੀ. ਡਬਲਿਊ. ਡੀ. ਦਾ ਐਸ. ਡੀ. ਓ. ਹੋਣਾ ਚਾਹੀਦਾ ਹੈ, ਬਿਜਲੀ ਬੋਰਡ ਦਾ ਐਸ. ਡੀ. ਓ. ਹੋਣਾ ਚਾਹੀਦਾ ਹੈ ਅਤੇ ਤਹਿਸੀਲਦਾਰ ਵੀ ਉਥੇ ਹੋਣਾ ਚਾਹੀਦਾ ਹੈ । ਇਸ ਤਰ੍ਹਾਂ ਦਾ ਪ੍ਰਬੰਧ ਹੋਣਾ ਚਾਹੀਦਾ ਹੈ ਜਿਸ ਤਰ੍ਹਾਂ ਕਿ ਬਾਹਰਲੇ ਮੁਲਕਾਂ, ਇੰਗਲੈਂਡ ਵਿਚ ਹੈ । ਇਹ ਚੀਜ਼ ਤਾਂ ਇਨ੍ਹਾਂ ਨੇ ਕੀ ਕਰਨੀ ਹੈ ਇਹ ਤਾਂ ਹੋਰ ਹੀ ਕੁਝ ਕਰੀ ਜਾਂਦੇ ਹਨ। ਸਾਡੀ ਸਰਕਾਰ ਨੇ ਕਾਫੀ ਕੰਮ ਕੀਤੇ । ਸ਼ਾਮਲਾਤ ਜ਼ਮੀਨਾਂ ਦਿਤੀਆਂ । (ਵਿਘਨ) ਸਾਡੇ ਵੇਲੇ ਸ਼ਾਮਲਾਤ ਜ਼ਮੀਨ ਦੀ ਬੋਲੀ ਨਹੀਂ ਸੀ ਹੁੰਦੀ । (ਵਿਘਨ)

**ਸ੍ਰੀ ਸਭਾਪਤੀ** : ਤੁਸੀਂ ਵਾਈਂਡ ਅੱਪ ਕਰੋ ਜੀ ।

**ਸਰਦਾਰ ਬੇਅੰਤ ਸਿੰਘ:** : ਚੇਅਰਮੈਨ ਸਾਹਿਬ , ਸਵਾ ਚਾਰ ਕਰੋੜ ਰੁਪਿਆ ਪੰਜਾਬ ਵਿੱਚ ਪਿੰਡਾਂ ਦੀ ਡਿਵੈਲਪਮੈਂਟ ਤੇ ਲਾਇਆ । (ਵਿਘਨ) ਅਸੀਂ ਪਲਾਟ ਦਿਤੇ । (ਵਿਘਨ)

[ਸਰਦਾਰ ਬੇਅੰਤ ਸਿੰਘ]

ਹਰੀਜਨਾਂ ਨੂੰ ਪਲਾਟ ਦੇਣੇ ਚਾਹੀਦੇ ਹਨ। ਅੱਜ ਤੁਸੀਂ ਹਰੀਜਨਾਂ ਦੇ ਵੇਹੜਿਆਂ ਦੀ ਹਾਲਤ ਦੇਖੋ, ਉਨ੍ਹਾਂ ਕੋਲ ਰੂੜੀ ਸੁੱਟਣ ਵਾਸਤੇ ਜਗ੍ਹਾ ਨਹੀਂ ਹੈ। ਉਹ ਰੂੜੀ ਆਪਣੇ ਘਰਾਂ ਦੇ ਅੰਦਰ ਸੁੱਟਦੇ ਹਨ। ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਇਸ ਬਾਰੇ ਬਾਕਾਇਦਾ ਬਿੱਲ ਲਿਆਉਣਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਨੂੰ ਗੜ੍ਹਿਆਂ ਵਾਸਤੇ ਥਾਂ ਮਿਲ ਜਾਵੇ। ਹਜ਼ਾਰਾਂ ਲੋਕ ਐਸੇ ਹਨ ਜਿਨ੍ਹਾਂ ਨੂੰ ਪਤਾ ਨਹੀਂ ਕਿ ਅਸੀਂ ਆਪਣਾ ਕੂੜਾ ਕਿਥੇ ਸੁੱਟਣਾ ਹੈ। ਸਾਡੇ ਇਕ ਕਾਰਪੋਰੇਸ਼ਨ ਬਣੀ ਸੀ। ਚੀਫ਼ ਮਨਿਸਟਰ ਸਾਹਿਬ ਨੇ 8-4-1977 ਨੂੰ ਉਸ ਕਾਰਪੋਰੇਸ਼ਨ ਬਾਰੇ ਆਖਿਆ ਸੀ ਕਿ ਇਸ ਦੀ ਮਾਲੀਅਤ 5 ਕਰੋੜ ਦੀ ਹੈ ਅਤੇ ਉਨ੍ਹਾਂ ਨੇ ਕਿਹਾ ਕਿ ਇਸ ਵੇਲੇ ਪੰਜਾਬ ਸਰਕਾਰ ਨੇ ਫੈਸਲਾ ਕਰ ਲਿਆ ਹੈ ਕਿ ਇਸ 5 ਕਰੋੜ ਦੀ ਮਾਲੀਅਤ ਨੂੰ ਵਧਾ ਕੇ 10 ਕਰੋੜ ਦੀ ਮਾਲੀਅਤ ਕਰ ਦਿਤਾ ਜਾਵੇ ਲੇਕਿਨ ਉਸ ਕਾਰਪੋਰੇਸ਼ਨ ਦੀ ਮਾਲੀਅਤ ਹਾਲਾਂ ਵੀ 5 ਕਰੋੜ ਦੀ ਹੈ। ਸਾਰੇ ਹਰੀਜਨ ਭਰਾ ਉਥੇ ਲੋਨ ਲੈਣ ਆਉਂਦੇ ਹਨ ਪਰ ਜੇ ਪੈਸਾ ਹੋਵੇਗਾ ਤਾਂ ਹੀ ਮਿਲੇਗਾ। ਠੀਕ ਹੈ ਉਨ੍ਹਾਂ ਨੂੰ ਲੋਨ ਥੋੜ੍ਹਾ ਬਹੁਤ ਦਿੱਤਾ ਜਾਂਦਾ ਹੈ ਮੈਂ ਚੰਗੇ ਕੰਮ ਨੂੰ ਚੰਗਾ ਕਹਾਂਗਾ। ਉਥੇ ਕੁਝ ਅਫ਼ਸਰ ਚੰਗੇ ਹਨ। ਪਰ ਸਵਾਲ ਇਹ ਹੈ ਕਿ ਉਨ੍ਹਾਂ ਪਾਸ ਪੈਸਾ ਪੂਰਾ ਨਹੀਂ ਹੈ। ਇਹ ਜਿਹੜਾ ਬਲਾਕ ਸੰਮਿਤੀਆਂ ਨੂੰ ਤੋੜਨ ਵਾਲੀ ਗੱਲ ਹੈ ਇਹ ਠੀਕ ਨਹੀਂ ਹੈ।

**ਸ੍ਰੀ ਸਭਾਪਤੀ:** ਤੁਸੀਂ ਰੂਣ ਵਾਈਂਡ ਅੱਪ ਕਰੋ ਜੀ।

**ਸਰਦਾਰ ਬੇਅੰਤ ਸਿੰਘ** : ਇਹ ਕਹਿੰਦੇ ਹਨ ਕਿ ਸੌ ਦੀ ਆਬਾਦੀ ਵਾਲੇ ਪਿੰਡ ਵਿਚ ਪੰਚਾਇਤ ਬਣਾ ਦਿਓ, ਪਰ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੇ ਤਾਂ ਸੋਸਾਇਟੀਆਂ ਤੋੜੀਆਂ ਹਨ। (ਵਿਘਨ) ਇਹ 11 ਹਜ਼ਾਰ ਸੁਸਾਇਟੀਆਂ ਪਿੰਡਾਂ ਵਿਚ ਸੈਲਫ ਸਫੀਸ਼ੈਂਟ ਸਨ। ਇਸ ਨਾਲ ਉਨ੍ਹਾਂ ਨੂੰ ਉਥੇ ਫਰਟੀਲਾਈਜ਼ਰ ਮਿਲਦਾ ਸੀ, ਉਥੇ ਉਨ੍ਹਾਂ ਨੂੰ ਕਰਜ਼ਾ ਮਿਲਦਾ ਸੀ। ਉਥੇ ਉਨ੍ਹਾਂ ਦੇ ਮੁਲਾਜ਼ਮ ਸਨ। ਇਨ੍ਹਾਂ ਨੇ ਉਨ੍ਹਾਂ ਦਾ ਨੰਬਰ 11 ਹਜ਼ਾਰ ਤੋਂ 3 ਹਜ਼ਾਰ ਤੇ ਲੈ ਆਂਦਾ ਹੈ। ਹੁਣ ਕਹਿੰਦੇ ਹਨ ਕਿ ਵਧਾ ਲਉ। (ਵਿਘਨ) ਇਸ ਕਿਸਮ ਦੀਆਂ ਗਲਾਂ ਮਾੜੀਆਂ ਹਨ। ਕੋਆਪ੍ਰੇਸ਼ਨ ਲਹਿਰ ਨੂੰ ਤੋੜਨ ਦੀ ਕੋਸ਼ਿਸ਼ ਕੀਤੀ ਗਈ ਹੈ ਜਿਹੜੀ ਕਿ ਬੜੀ ਜ਼ੋਰ ਸ਼ੋਰ ਨਾਲ ਚਲ ਰਹੀ ਸੀ। (ਵਿਘਨ)

ਇਸ ਦੇ ਬਾਅਦ ਫੋਕਲ ਪੁਆਇੰਟ ਦੀ ਗਲ ਆਉਂਦੀ ਹੈ। ਮੈਂ ਜ਼ਿਆਦਾ ਡਿਟੇਲ ਵਿਚ ਨਹੀਂ ਜਾਂਦਾ। ਫੋਕਲ ਪੁਆਇੰਟ ਬਦਲ ਦਿਤੇ ਜਾਂਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਇਨ੍ਹਾਂ ਨੇ ਫੋਕਲ ਪੁਆਇੰਟ ਕਾਇਮ ਕੀਤੇ ਤਾਂ ਸਾਡੀ ਪਾਰਟੀ ਨੂੰ, ਸਾਡੀ ਪਾਰਟੀ ਦੇ ਐਮ. ਐਲ. ਏਜ਼. ਨੂੰ ਕਨਫੀਡੈਂਸ ਵਿਚ ਨਹੀਂ ਲਿਆ ਗਿਆ। ਇਨ੍ਹਾਂ ਨੇ ਜ਼ਿਲ੍ਹਿਆਂ ਵਿਚ ਸਾਡੀ ਪਾਰਟੀ ਨੂੰ ਕਨਫੀਡੈਂਸ ਵਿਚ ਨਹੀਂ ਲਿਆ। ਸਾਰਿਆਂ ਨੂੰ ਉਥੇ ਬੁਲਾਇਆ ਗਿਆ ਪਰ ਸਾਡੇ ਐਮ. ਐਲ. ਏਜ਼. ਨੂੰ ਕਨਫੀਡੈਂਸ ਵਿਚ ਨਹੀਂ ਲਿਆ ਗਿਆ ਅਤੇ ਉਹ ਨਹੀਂ ਗਏ। ਫੋਕਲ ਪੁਆਇੰਟਸ ਬਨਾਉਣ ਵੇਲੇ ਸਾਨੂੰ ਕਨਫੀਡੈਂਸ ਵਿਚ ਲੈਣਾ ਚਾਹੀਦਾ ਸੀ। ਅੱਜ ਜਿਹੜੇ ਫੋਕਲ ਪੁਆਇੰਟਸ ਬਣੇ ਹਨ ਉਨ੍ਹਾਂ ਵਿਚ 5 ਪਿੰਡਾਂ ਦੀਆਂ ਸੋਸਾਇਟੀਆਂ ਨੂੰ ਲਿਆ ਗਿਆ ਹੈ। ਚੇਅਰਮੈਨ ਸਾਹਿਬ ਮੈਂ ਦਸਦਾ ਹਾਂ ਕਿ ਮੇਰੇ ਹਲਕੇ ਵਿਚ 5 ਪਿੰਡਾਂ ਦੀਆਂ ਸੋਸਾਇਟੀਆਂ ਬੜੀਆਂ ਵਧੀਆ ਚੱਲਦੀਆਂ ਸਨ। ਉਹ ਡਿਫਾਲਟਰਜ਼ ਨਹੀਂ ਸੀ ਹੋਈਆਂ। ਉਨ੍ਹਾਂ ਪੰਜਾਂ ਨੂੰ ਤੋੜਕੇ ਇਕ ਫੋਕਲ ਪੁਆਇੰਟ ਤੇ ਲਿਆ ਰਹੇ ਹਨ। ਇਸ ਤਰ੍ਹਾਂ ਬੜਾ ਧੱਕਾ ਕੀਤਾ ਜਾ ਰਿਹਾ ਹੈ।

ਕੋਆਪ੍ਰੇਸ਼ਨ ਮੂਵਮੈਂਟ ਨਾਲ ਧੱਕਾ ਕੀਤਾ ਗਿਆ ਹੈ। ਦੂਸਰਾ ਧੱਕਾ ਇਹ ਕੀਤਾ ਗਿਆ ਜਿਹੜਾ ਇਹ ਕਿਹਾ ਗਿਆ ਕਿ ਅਸੀਂ ਦੂਸਰੇ ਤਰੀਕੇ ਨਾਲ ਇਨ੍ਹਾਂ ਕੋਲੋਂ ਪੈਸੇ ਉਗਰਾਹ ਲਵਾਂਗੇ। (ਵਿਘਨ) ਬਰਾੜ ਸਾਹਿਬ ਨੇ ਕਿਹਾ ਕਿ ਅਸੀਂ ਰਿਕਵਰੀ ਬੜੀ ਕੀਤੀ ਹੈ। ਇਹ ਰਿਕਵਰੀ ਕਿਸ ਤਰ੍ਹਾਂ ਕੀਤੀ ਗਈ, ਇਸ ਬਾਰੇ ਮੈਂ ਦੱਸਦਾ ਹਾਂ। ਇਨ੍ਹਾਂ ਦੇ ਆਦਮੀ ਹੱਥਕੜੀਆਂ ਲੈ ਕੇ ਨਕੋਦਰ ਵਿਚ ਗਏ ਰਿਕਵਰੀ ਕਰਨ। (ਵਿਘਨ) ਕੋਆਪਰੇਸ਼ਨ ਦਾ ਮਹਿਕਮਾ ਹੱਥਕੜੀਆਂ ਖੜਕਾਉਂਦਾ ਹੋਇਆ ਉਸ ਆਦਮੀ ਪਾਸ ਗਿਆ ਜਿਸ ਕੋਲੋਂ ਰਿਕਵਰੀ ਕਰਨੀ ਸੀ। ਉਸ ਸਰਪੰਚ ਨੇ ਪਿਸਤੌਲ ਦੀਆਂ ਚਾਰ ਗੋਲੀਆਂ ਮਾਰੀਆਂ ਅਤੇ ਉਹ ਇਨਸਪੈਕਟਰ ਦੇ ਮੋਢੇ ਵਿਚ ਦੀ ਲੰਘ ਗਈਆਂ। ਇਸ ਕਿਸਮ ਦੀ ਰਿਕਵਰੀ ਹੁੰਦੀ ਹੈ। ਇਸ ਕਿਸਮ ਦੀ ਉਗਰਾਹੀ ਠੀਕ ਨਹੀਂ ਹੈ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਕਰ ਦੇਣਾ ਚਾਹੀਦਾ ਹੈ ਕਿ ਉਹ ਸਾਉਣੀ ਦੇ ਪੈਸੇ ਹਾੜ੍ਹੀ ਤੇ ਦੇ ਦੇਣ ਅਤੇ ਹਾੜ੍ਹੀ ਦੇ ਪੈਸੇ ਸੌਣੀ ਤੇ ਦੇਣ। (ਵਿਘਨ)।

**ਸ੍ਰੀ ਸਭਾਪਤੀ:** ਹੁਣ ਤੁਸੀਂ ਵਾਈਂਡ ਅੱਪ ਕਰੋ ਜੀ।

**ਸਰਦਾਰ ਬੇਅੰਤ ਸਿੰਘ:** ਸੋਸਾਇਟੀਆਂ ਪਿੰਡਾਂ ਵਿਚ ਵਾਏਬਲ ਹਨ। ਕਈ ਕਿਸਮ ਦੀਆਂ ਸੋਸਾਇਟੀਆਂ ਹਨ। ਜੁੱਤੀਆਂ ਬਣਾਉਣ ਵਾਲੀਆਂ ਸੋਸਾਇਟੀਆਂ ਹਨ। ਲੇਬਰ ਦੀਆਂ ਸੁਸਾਇਟੀਆਂ ਹਨ। ਉਨ੍ਹਾਂ ਦੀਆਂ ਸੁਸਾਇਟੀਆਂ ਨਾ ਤੋੜੋ। ਉਨ੍ਹਾਂ ਨੂੰ ਰਹਿਣ ਦਿਓ। ਉਨ੍ਹਾਂ ਦਾ ਰੁਜ਼ਗਾਰ ਬਣਿਆ ਹੋਇਆ ਹੈ। ਉਨ੍ਹਾਂ ਨੇ ਲੇਬਰ ਕਰਕੇ ਪੈਸਾ ਕਮਾਉਣਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਕਹਾਂਗਾ ਕਿ ਇਹ ਜਿਹੜਾ ਇਨ੍ਹਾਂ ਮੰਗਾਂ ਰਾਹੀਂ ਪੈਸਾ ਮੰਗਿਆ ਜਾ ਰਿਹਾ ਹੈ, ਇਹ ਠੀਕ ਨਹੀਂ ਹੈ। 302 ਕਰੋੜ ਰੁਪਿਆ ਕਹਿੰਦੇ ਹਨ ਕਿ ਇੰਟੈਗਰੇਟਿਡ ਪਲਾਨ ਵਿਚ ਲਾਉਣਾ ਹੈ ਲੇਕਿਨ ਰੱਖਿਆ ਹੈ 13 ਕਰੋੜ ਰੁਪਿਆ। ਇਸ ਤਰ੍ਹਾਂ ਕੰਮ ਕਿਸ ਤਰ੍ਹਾਂ ਚੱਲੇਗਾ। ਇਸ ਰੁਪਏ ਬਾਰੇ ਜੋ ਇਨ੍ਹਾਂ ਨੇ ਕਿਹਾ ਹੈ, ਉਹ ਮੈਂ ਪੜ੍ਹਕੇ ਸੁਣਾਉਂਦਾ ਹਾਂ:

"It is proposed to spend Rs. 302 crores during the next five years on this Programme. The Government will contribute about Rs. 98 crores and the remaining amount will be obtained through institutional finance. During the current year an amount of Rs. 13.80 crores will be spent.....

ਇਹ ਦਸੋ ਕਿਹੜੀ ਗੱਲ ਹੈ ਜਿਸ ਦੇ ਨਾਲ 302 ਕਰੋੜ ਰੁਪਿਆ ਸਪੈਂਡ ਕਰਨਗੇ। ਉਦੋਂ ਪਤਾ ਨਹੀਂ ਇਥੇ ਕੀ ਹਾਲਾਤ ਹੋਣਗੇ, ਕੀ ਨਾ ਹੋਣਗੇ। ਮੈਂ ਆਪਣੇ ਇਨ੍ਹਾਂ ਭਰਾਵਾਂ ਨੂੰ ਕਹਾਂਗਾ ਕਿ ਅੱਜ ਇਹ ਪੰਜਾਬ ਦੀ ਡੀਵੈਲਪਮੈਂਟ ਕਰਨ। ਅੱਜ ਇਨ੍ਹਾਂ ਨੂੰ ਮੌਕਾ ਮਿਲਿਆ ਹੈ, ਇਹ ਮੌਕਾ ਆਪਣੇ ਹੱਥੋਂ ਨਾ ਗਵਾ ਲੈਣ। ਅੱਜ ਇਹ ਪੰਜਾਬ ਦੀ ਡੀਵੈਲਪਮੈਂਟ ਕਰਨ। ਇਤਨਾ ਕਹਿ ਕੇ, ਚੇਅਰਮੈਨ ਸਾਹਿਬ ਮੈਂ, ਤੁਹਾਡੇ ਕੋਲੋਂ ਮੁਆਫੀ ਮੰਗਦਾ ਹਾਂ।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ ਦੱਖਣ): ਚੇਅਰਮੈਨ ਸਾਹਿਬ, ਮੈਂ 5 ਮਿੰਟ ਹੀ ਅਰਜ਼ ਕਰਨੀ ਹੈ ਉਨ੍ਹਾਂ 2 ਡੀਮਾਂਡਜ਼ ਦੇ ਮੁਤਅੱਲਕ ਜੋ ਇਸ ਹਾਊਸ ਵਿਚ ਜ਼ੇਰੇ-ਬਹਿਸ ਹਨ। ਚੇਅਰਮੈਨ ਸਾਹਿਬ, ਮੈਂ ਹੈਰਾਨ ਸਾਂ ਕਿ ਸਰਦਾਰ ਬੇਅੰਤ ਸਿੰਘ ਐਸੇ ਮਾਮਲੇ ਰੈਫਰ ਕਰ ਰਹੇ ਸਨ ਜਿਨ੍ਹਾਂ ਦਾ ਇਨ੍ਹਾਂ ਡੀਮਾਂਡਜ਼ ਦੇ ਨਾਲ ਕੋਈ ਤੁਅੱਲਕ ਨਹੀਂ ਹੈ। ਉਹ ਰੈਫਰ ਕਰ ਰਹੇ ਸਨ ਕਿ ਪੰਚਾਇਤਾਂ ਦੀਆਂ ਇਲੈਕਸ਼ਨਜ਼ ਇਨਡਾਇਰੈਕਟ ਹੋ ਜਾਣਗੀਆਂ ਜਿਸ ਦੀ ਨਾ ਕੋਈ ਪ੍ਰੋਪੋਜ਼ਲ ਹੈ ਅਤੇ ਨਾ ਹੀ ਕੋਈ ਇਸ ਕਿਸਮ ਦੀ ਗਲ ਹੋਈ ਹੈ। (ਵਿਘਨ) ਇਸ ਵੇਲੇ ਹਾਊਸ ਦੇ ਸਾਹਮਣੇ ਇਹ ਹੈ ਨਹੀਂ ਔਰ ਨਾ ਹੀ ਸਾਡੇ ਸਾਹਮਣੇ ਕੋਈ ਇਸ ਦੇ ਬਾਰੇ ਵਿਚ ਬਿਲ ਹੈ, ਨਾ ਹੀ ਕੋਈ ਅਮੈਂਡਮੈਂਟ ਹੈ ਅਤੇ ਨਾ ਹੀ ਕਿਸੇ ਲੈਵਲ ਤੇ ਕੋਈ ਡਿਸਕਸ ਹੋਇਆ ਹੈ, ਪਰ ਉਨ੍ਹਾਂ ਨੇ ਇਸ ਨੂੰ ਰੈਫਰ ਕਰਕੇ ਆਪਣੀ ਤਕਰੀਰ ਝਾੜ ਦਿਤੀ ਹੈ।

[ਸਰਦਾਰ ਕਿਰਪਾਲ ਸਿੰਘ]

'ਵੋ ਬਾਤ ਜਿਸ ਕਾ ਜ਼ਿਕਰ ਤਕ ਨਾ ਥਾ ਅਫਸਾਨੇ ਮੇਂ,
ਵੋਹੀ ਬਾਤ ਉਨ ਕੋ ਬਹੁਤ ਨਾਗਵਾਰ ਗੁਜ਼ਰੀ।'

ਚੇਅਰਮੈਨ ਸਾਹਿਬ, ਗੱਲ ਇਨ੍ਹਾਂ ਨੂੰ ਭੈੜੀ ਉਹ ਲਗੀ ਜਿਹੜੀ ਹੋਈ ਹੀ ਨਹੀਂ। (ਵਿਘਨ)

**ਸਰਦਾਰ ਬੇਅੰਤ ਸਿੰਘ :** ** ** **

**ਸ਼੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਕਿਰਪਾਲ ਸਿੰਘ: :** ਚੇਅਰਮੈਨ ਸਾਹਿਬ, ਰਿਕਾਰਡ ਵਿਚ ਤਾਂ ਇਹ ਗਲ ਨਹੀਂ ਹੈ। ਦਿਹਾਤੀ ਵਿਕਾਸ ਸਕੀਮ ਦੇ ਮੁਤਅੱਲਕ ਇਥੇ ਕੁਝ ਇਤਰਾਜ਼ ਕੀਤੇ ਗਏ ਹਨ। ਇਨ੍ਹਾਂ ਇਤਰਾਜ਼ਾਤ ਦੇ ਵਿਚ......(ਵਿਘਨ)

**ਸ਼੍ਰੀ ਚਮਨ ਲਾਲ :** ** ** **

**ਸ਼੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਕਿਰਪਾਲ ਸਿੰਘ :** ਚੇਅਰਮੈਨ ਸਾਹਿਬ, ਇਹ ਮੈਨੂੰ ਗੱਲ ਕਰ ਲੈਣ ਦੇਣ। ਇਹ ਪੁਆਇੰਟ ਆਫ ਡਿਸਆਰਡਰ ਨਾ ਕਰਨ।

ਚੇਅਰਮੈਨ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਦਿਹਾਤੀ ਵਿਕਾਸ ਸਕੀਮ ਜਿਹੜੀ ਹੈ ਇਹ ਬੜੀ ਇਨਕਲਾਬੀ ਸਕੀਮ ਹੈ। ਬਹੁਤ ਦੇਰ ਤੱਕ, ਇਨ੍ਹਾਂ ਨੇ 30 ਸਾਲ ਰਾਜ ਕੀਤਾ ਹੈ ਅਤੇ 30 ਸਾਲਾਂ ਵਿਚ ਤਾਂ ਬਹੁਤ ਕੁਝ ਹੋ ਸਕਦਾ ਸੀ ਪਰ ਇਨ੍ਹਾਂ ਨੇ ਗਰੀਬਾਂ ਦਾ ਕੁਝ ਨਹੀਂ ਕੀਤਾ। ਇਹ ਇਕ ਖਾਸ ਕੁਟੰਭ ਦੀ ਨੁਮਾਇੰਦਗੀ ਕਰਦੇ ਰਹੇ ਅਤੇ ਬਿਗ ਹਾਊਸਿਜ਼ ਨੂੰ ਪਾਲਣ ਲਈ ਸਾਰੇ ਯਤਨ ਕਰਦੇ ਰਹੇ, ਯਾਰਾਨੇ ਅਤੇ ਦੋਸਤੀਆਂ ਪਾਲਦੇ ਰਹੇ। ਹੁਣ ਇਹ ਸਾਰੀਆਂ ਚੀਜ਼ਾਂ ਪਿੰਡਾਂ ਦੇ ਲੋਕਾਂ ਨੂੰ ਅਤੇ ਪਿੰਡਾਂ ਦੇ ਛੋਟੇ ਛੋਟੇ ਇਲਾਕਿਆਂ ਨੂੰ, 100-100 ਮੁਰੱਬਾ ਕਿਲੋਮੀਟਰ ਦੇ ਅੰਦਰ ਅੰਦਰ, ਇਕ ਇਕ ਫੋਕਲ ਪੁਆਇੰਟ ਬਣਾ ਕੇ ਜ਼ਰੂਰੀ ਅਤੇ ਜ਼ਿੰਦਗੀ ਦੀਆਂ ਤਮਾਮ ਸਹੂਲਤਾਂ ਜਿਹੜੀਆਂ ਕਿ ਆਮ ਆਦਮੀ ਦੀਆਂ, ਕਾਮਨ ਮੈਨ ਦੀਆਂ ਪ੍ਰਾਈਮਰੀ ਲੋੜਾਂ ਹਨ ਉਹ ਦੇਣੀਆਂ ਹਨ। ਇਸ ਦੇ ਲਈ ਸੀ. ਪੀ. ਆਈ. ਵਾਲੇ ਸਾਥੀਆਂ ਨੇ ਵੀ ਕਿਹਾ ਕਿ ਇਹ ਠੀਕ ਹੈ। ਇਸ ਦੇ ਵਿਚ ਕੁਝ ਨੁਕਸ ਵੀ ਦੱਸੇ ਹਨ। ਕੁਝ ਮੈਂਬਰਜ਼ ਨੇ ਇਸ ਦੇ ਬਾਰੇ ਕੁਝ ਇਤਰਾਜ਼ ਕੀਤੇ ਹਨ। ਮੇਰੇ ਨਾਲ ਬੈਠੇ ਹਰਬੰਸ ਲਾਲ ਜੀ ਨੇ ਵੀ ਕਿਹਾ ਹੈ, ਡਾਕਟਰ ਸਾਧੂ ਰਾਮ ਜੀ ਨੇ ਵੀ ਕਿਹਾ ਹੈ। ਇਹ ਗਲ ਹੋ ਸਕਦੀ ਹੈ ਕਿ ਇਸ ਦੇ ਵਿਚ ਕੋਈ ਗਲਤੀ ਹੋਵੇ, ਕੋਈ ਭੁਲੇਖਾ ਹੋਵੇ ਜਾਂ ਕਿਧਰੇ ਕੋਈ ਸ਼ੱਕ ਹੋਵੇ, ਪਰ ਇਹ ਗਲ ਤਾਂ ਮੰਨਣ ਵਾਲੀ ਹੈ ਕਿ ਇਸ ਸਕੀਮ ਦੇ ਰਾਹੀਂ ਸਾਡੇ ਵਜ਼ੀਰ ਸਾਹਿਬ ਤਰੱਕੀ ਦੀ ਰਫਤਾਰ ਨੂੰ ਅਗੇ ਲੈ ਗਏ ਹਨ। ਇਨ੍ਹਾਂ ਨੇ ਆਪਣੇ 30 ਸਾਲਾਂ ਦੇ ਰਾਜ ਵਿਚ ਇਸ ਦੇ ਲਈ ਕੁਝ ਨਹੀਂ ਕੀਤਾ ਅਤੇ ਇਸ ਅਰਸੇ ਵਿਚ ਜਦ ਕਿ ਇਹ ਬਹੁਤ ਕੁਝ ਕਰ ਸਕਦੇ ਸਨ। ਇਨ੍ਹਾਂ ਨੂੰ 30 ਸਾਲਾਂ ਵਿਚ ਦਿਹਾਤ ਦੀ ਤਰੱਕੀ ਦੀ ਰਫਤਾਰ ਨੂੰ ਅਗੇ ਲਿਜਾਣ ਵਾਸਤੇ ਕੋਈ ਗੱਲ ਨਹੀਂ ਸੁਝੀ, ਕੋਈ ਅਕਲ ਨਹੀਂ ਆਈ ਅਤੇ ਜੇ ਹੁਣ ਕੁਝ ਕੰਮ ਹੋਣ ਲਗਿਆ ਹੈ ਤਾਂ ਇਹ ਇਤਰਾਜ਼ਾਤ ਪੇਸ਼ ਕਰਦੇ ਹਨ।

'ਆਪ ਨਾ ਦੇ ਚੁਲ੍ਹ ਭਰ ਪਾਣੀ, ਤਹਿ ਨਿੰਦੇ ਜਹ ਗੰਗਾ ਆਣੀ'

---

**Expunged as ordered by the Chair.

ਉਨ੍ਹਾਂ ਲੋਕਾਂ ਦੀ ਜਿਹੜੇ ਕੰਮ ਕਰਦੇ ਹਨ, ਨਿੰਦਾ ਕਰਨ ਦੀ ਕੋਈ ਗਲ ਨਹੀਂ ਹੈ। ਮੈਂ ਸਮਝਦਾ ਹਾਂ ਕਿ ਇਹ ਇਸ ਸਰਕਾਰ ਨੇ ਬੜੀ ਖੂਬਸੂਰਤ ਸਕੀਮ ਲਿਆਂਦੀ ਹੈ ਔਰ ਇਸੇ ਜ਼ਮਾਨੇ ਵਿਚ, ਇਸੇ ਦੌਰ ਵਿਚ ਕਾਫੀ ਸੁਧਾਰ ਹੋਵੇਗਾ। ਇਨ੍ਹਾਂ ਨੇ 30 ਸਾਲਾਂ ਦੇ ਵਿਚ ਕੁਝ ਨਹੀਂ ਕੀਤਾ ਜਦ ਕਿ ਇਨ੍ਹਾਂ ਸਾਲਾਂ ਵਿਚ ਬਹੁਤ ਕੁਝ ਹੋ ਸਕਦਾ ਸੀ। ਹਾਲਤ ਇਹ ਹੈ ਕਿ :

'ਪ੍ਰਵਾਜ਼ ਹੈ ਦੋਨੋਂ ਕੀ ਇਸੀ ਏਕ ਫਿਜ਼ਾ ਮੇਂ
ਕਰਗਜ਼ ਕਾ ਜਹਾਂ ਔਰ ਹੈ ਸ਼ਾਹੀਂ ਕਾ ਜਹਾਂ ਔਰ'

ਉਲੂ ਅਤੇ ਚਮਗਿਦੜ ਵੀ ਇਥੋਂ ਉੱਡਦਾ ਹੈ ਅਤੇ ਬਾਜ਼ ਵੀ ਇਥੋਂ ਉਡਦਾ ਹੈ। (ਵਿਘਨ) ਮੈਂ ਇਹ ਕਹਿ ਸਕਦਾ ਹਾਂ ਕਿ ਇਹ ਸਕੀਮ ਬੜੀ ਅੱਛੀ ਹੈ, ਬੜੀ ਖੂਬਸੂਰਤ ਹੈ ਅਤੇ ਦਿਹਾਤ ਦੇ ਅੰਦਰ ਸਾਰੀ ਚੀਜ਼ ਨੂੰ ਡੀਸੈਂਟਰੇਲਾਈਜ਼ ਕਰਕੇ ਉਨ੍ਹਾਂ ਨੂੰ ਪੂਰੀਆਂ ਸਹੂਲਤਾਂ ਦੇਣ ਦੀ ਹੈ।

ਚੇਅਰਮੈਨ ਸਾਹਿਬ, ਜਿਥੋਂ ਤਕ ਕੋਆਪਰੇਟਿਵ ਮਹਿਕਮੇ ਦਾ ਤੁਅਲੱਕ ਹੈ ਜਿੰਨੇ ਇਤਰਾਜ਼ ਇਸ ਤੇ ਕੀਤੇ ਹਨ ਉਹ ਸਾਰਿਆਂ ਨੂੰ ਹੀ ਪਤਾ ਹੈ। ਕੋਆਪਰੇਟਿਵ ਮਹਿਕਮਾ ਇਕ ਬਿਮਾਰੀ ਹੈ, ਇਕ ਕੋਹੜ ਹੈ। ਕੋਆ-ਪਰੇਸ਼ਨ ਦੀ ਜੋ ਸਕੀਮ ਹੈ ਉਸ ਦੇ ਮਕਸਦ ਜੋ ਹਨ ਉਹ ਬੜੇ ਖੂਬਸੂਰਤ ਹਨ, ਬੇਹਤਰੀਨ ਹਨ ਉਨ੍ਹਾਂ ਰਾਹੀਂ ਸਾਡੇ ਨੌਜਵਾਨ ਵਜ਼ੀਰ ਸਾਹਿਬ ਨੇ ਬਿਮਾਰੀ ਨੂੰ, ਦੂਰ ਕਰਨ ਦੇ ਯਤਨ ਕਰਨੇ ਹਨ। ਜੋ ਕੁਝ ਇਸਦੇ ਵਿਚ ਹੋਇਆ ਹੈ, ਇਸ ਵਜ਼ੀਰ ਨੇ, ਇਸ ਸਰਕਾਰ ਨੇ ਆਪਣੇ ਉਦਮ ਨਾਲ, ਆਪਣੀ ਅਕਲ ਨਾਲ ਜੋ ਕੁਝ ਹੁਣ ਸੁਧਾਰ ਕੇ ਰੱਖ ਦਿਤਾ ਹੈ ਇਹ ਵਾਕਿਆ ਹੀ ਕਾਬਲੇ ਤਾਰੀਫ਼ ਹੈ। ਜਿਹੜੇ ਇਤਰਾਜ਼ ਕੀਤੇ ਗਏ ਹਨ ਇਹ ਪਿਛਲੀਆਂ ਗਲਾਂ ਹਨ ਅਤੇ ਹੁਣ ਇਸ ਦੇ ਵਿਚ ਸੁਧਾਰ ਹੋਣਾ ਸ਼ੁਰੂ ਹੋ ਗਿਆ ਹੈ। ਤਮਾਮ ਲੋਕ ਜਿਹੜੇ ਜਾਹਲੀ ਸੋਸਾਇਟੀਆਂ ਬਣਾ ਕੇ ਲੱਖਾਂ ਰੁਪਿਆ ਖਾ ਗਏ ਹਨ ਉਨ੍ਹਾਂ ਤੋਂ ਉਹ ਰੁਪਿਆ ਵਾਪਿਸ ਵੀ ਲੈਣਾ ਹੈ। ਇਸ ਦੇ ਵਿਚ ਸੁਧਾਰ ਲਿਆਉਣਾ ਇਕ ਬੜੀ ਵਡੀ ਜ਼ਿੰਮੇਵਾਰੀ ਦੀ ਗਲ ਹੈ ਔਰ ਇਹ ਜ਼ਿੰਮੇਵਾਰੀ ਹੁਣ ਸਾਡੀ ਸਰਕਾਰ ਦੇ ਜਿਮੇ ਹੈ ਔਰ ਇਹ ਜ਼ਿੰਮੇਵਾਰੀ ਇਕ ਐਸੇ ਨੌਜਵਾਨ ਤੇ ਹੈ ਜਿਸ ਦੇ ਦਿਲ ਵਿਚ ਇਸ ਗਲ ਦੇ ਲਈ ਤਮੰਨਾ ਹੈ ਦਰਦ ਵੀ ਹੈ, ਸਲੀਕਾ ਵੀ ਹੈ, ਹਿੰਮਤ ਵੀ ਹੈ, ਦਲੇਰੀ ਵੀ ਹੈ ਅਤੇ ਜੁਰਅਤ ਵੀ ਹੈ। ਉਹ ਇਸ ਮਹਿਕਮੇ ਨੂੰ ਸੁਧਾਰਨ ਦਾ ਕਾਫ਼ੀ ਯਤਨ ਕਰ ਰਹੇ ਹਨ ਔਰ ਇਸ ਦੇ ਵਿਚ ਜੋ ਸੁਧਾਰ ਦੀ ਜ਼ਰੂਰਤ ਹੈ ਉਹ ਇਸ ਸੁਧਾਰ ਨੂੰ ਲਿਆਉਣ ਦੀ ਕੋਸ਼ਿਸ਼ ਕਰਨਗੇ। ਜਿਹੜੇ ਇਤਰਾਜ਼ ਇਸ ਵੇਲੇ ਹੋਏ ਹਨ ਉਹ ਇਤਰਾਜ਼ ਉਨ੍ਹਾਂ ਦੇ ਹਨ ਜਿਹੜੇ ਇਨ੍ਹਾਂ ਵਿਗਾੜ ਪਾਉਣ ਵਾਲਿਆਂ ਦੇ ਹਨ। (ਵਿਘਨ) ਮੈਂ ਜਿਵੇਂ ਪਹਿਲਾਂ ਵੀ ਅਰਜ਼ ਕੀਤੀ ਸੀ ਮੈਂ ਬਹੁਤਾ ਕੁਝ ਨਹੀਂ ਕਹਿਣਾ, ਇਸ ਲਈ ਮੈਂ ਆਪਣੇ ਮਨਿਸਟਰ ਸਾਹਿਬ ਨੂੰ, ਸਰਕਾਰ ਨੂੰ ਇਤਨੀ ਗਲ ਕਹਾਂਗਾ ਕਿ ਇਸ ਪਾਸੇ ਆਪਣਾ ਹੋਰ ਧਿਆਨ ਦੇਣ। ਉਹ ਆਪਣੇ ਇਸ ਰਸਤੇ ਤੇ ਚਲਦੇ ਰਹਿਣ ਅਤੇ ਇਨ੍ਹਾਂ ਦੇ ਰਸਤੇ ਤੇ ਨਾ ਜਾਣ ਜਿਹੜਾ ਮੌਤ ਦਾ ਰਸਤਾ ਹੈ ਅਤੇ ਜਿਥੇ ਉਹ ਪਹੁੰਚ ਗਏ ਹਨ। ਇਹ ਜਿਹੜੇ ਨਵੇਂ ਰਸਤੇ ਤੇ ਚਲ ਰਹੇ ਹਨ, ਮੈਂ ਇਨ੍ਹਾਂ ਨੂੰ ਇਸ ਗਲ ਦੇ ਲਈ ਮੁਬਾਰਕਬਾਦ ਦਿੰਦਾ ਹਾਂ ਅਤੇ ਇਨ੍ਹਾਂ ਲਫਜ਼ਾਂ ਨਾਲ ਇਸ ਦੀ ਪੁਰਜ਼ੋਰ ਤਾਈਦ ਕਰਦਾ ਹਾਂ।

**ਸਰਦਾਰ ਸਰੂਪ ਸਿੰਘ**: (ਆਦਮਪੁਰ): ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਕੁਝ ਮਿੰਟ ਹੀ ਅਰਜ਼ ਕਰਾਂਗਾ। ਆਸ ਇਹ ਸੀ ਕਿ 9 ਮਹੀਨੇ ਇਲੈਕਸ਼ਨ ਹੋਏ ਨੂੰ ਹੋ ਗਏ ਹਨ ਔਰ ਇਸ ਮਹਿਕਮੇ ਵਿਚ ਕੁਝ ਸੁਧਾਰ ਆਏਗਾ ਔਰ ਇਮਾਨਦਾਰੀ ਤੇ ਦਿਆਨਤਦਾਰੀ ਦੇ ਨਾਲ ਕੰਮ ਚਲੇਗਾ। ਸਾਨੂੰ ਉਮੀਦ ਸੀ ਕਿ ਇਸ ਮਹਿਕਮੇ ਵਿਚ ਕੁਝ ਫਰਕ ਪਵੇਗਾ ਪਰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿਸ ਢੰਗ ਨਾਲ ਕੋਆਪਰੇਟਿਵ ਮਹਿਕਮੇ ਵਿਚ ਕੰਮ ਹੋ ਰਿਹਾ ਹੈ ਉਸ ਦੇ ਵਿਚ ਕੋਈ ਫਰਕ ਨਹੀਂ ਪਿਆ। ਮੈਂ ਤੁਹਾਡੀ ਸੇਵਾ ਵਿਚ ਬੇਨਤੀ ਕਰਾਂਗਾ ਕਿ ਇਹ ਮਹਿਕਮਾ ਇਸ ਕਰਕੇ ਬਣਿਆ ਸੀ ਕਿ ਕੁਝ ਗਰੀਬਾਂ ਨੂੰ ਲਾਭ ਹੋਵੇਗਾ। ਕੁਝ ਗਰੀਬ ਲੋਕਾਂ

[ ਸਰਦਾਰ ਸਰੂਪ ਸਿੰਘ]

ਦਾ ਪੈਸਾ ਇਕੱਠਾ ਕਰਕੇ ਅਤੇ ਕੁਝ ਬੈਂਕਾ ਤੋਂ ਕਰਜ਼ਾ ਲੈ ਕੇ ਗਰੀਬਾਂ ਦੇ ਕੁਝ ਭਲੇ ਦਾ ਕੰਮ ਹੋਵੇਗਾ। ਪਰ ਚੇਅਰਮੈਨ ਸਾਹਿਬ ਅਸਲ ਦੇ ਵਿਚ ਇਹ ਨਹੀਂ ਹੋਇਆ। ਇਸ ਦੇ ਵਿਚ ਇਕ ਕ੍ਰਿਮੀਨਲ ਗੈਂਗ ਰਲਿਆ ਹੋਇਆ ਹੈ ਜਿਹੜਾ ਕਿ ਕੋਆਪਰੇਟਿਵ ਮਹਿਕਮੇ ਵਿਚ ਹੋਰ ਕਿਸੇ ਨੂੰ ਅਗੇ ਨਹੀਂ ਆਣ ਦਿੰਦਾ। ਮੈਂ ਸਮਝਦਾ ਹਾਂ ਕਿ ਸਾਡੇ ਵਜ਼ੀਰ ਸਾਹਿਬ ਦੀ ਇਸ ਦੇ ਵਿਚ ਕੁਝ ਮਜ਼ਬੂਰੀ ਹੋ ਸਕਦੀ ਹੈ। ਮੈਂ ਨਹੀਂ ਕਹਿੰਦਾ ਕਿ ਨਿਰੇ ਕਾਂਗਰਸੀ ਇਸ ਦੇ ਵਿਚ ਹੋਣਗੇ ਸਾਡੇ ਵੀ ਆਦਮੀ ਕਈ ਇਸ ਦੇ ਵਿਚ ਹੋਣਗੇ ਜਿਹੜੇ ਕੋਆਪਰੇਟਿਵ ਮਹਿਕਮੇ ਵਿਚ ਗੈਂਗ ਦੀ ਸ਼ਕਲ ਵਿਚ ਕਬਜ਼ਾ ਕਰੀ ਜਾਂਦੇ ਹਨ ਲੇਕਿਨ ਉਨ੍ਹਾਂ ਨੂੰ ਪੁੱਛਣ ਵਾਲਾ ਕੋਈ ਨਹੀਂ। ਅਸੈਂਬਲੀ ਦੇ ਇਲੈਕਸ਼ਨ ਤੋਂ ਬਾਅਦ ਸਾਡੇ 2 ਇਲੈਕਸ਼ਨ ਹੋਏ ਇਕ ਕੋਆਪਰੇਟਿਵ ਬੈਂਕ ਦਾ ਅਤੇ ਦੂਸਰੇ ਜਲੰਧਰ ਕੋਅਪਰੇਟਿਵ ਮਾਰਕੀਟਿੰਗ ਸੋਸਾਇਟੀ ਦਾ, ਮੈਂ ਬੇਨਤੀ ਕਰਾਂ ਕਿ ਕ੍ਰਿਮੀਨਲ ਗੈਂਗ ਜਿਹੜਾ ਹੈ ਉਸ ਦੇ ਨਾਲ ਸਾਰਾ ਮਹਿਕਮਾ ਰਲਿਆ ਹੋਇਆ ਹੈ। ਇਹ ਜਿਹੜੀਆਂ ਦੋ ਇਲੈਕਸ਼ਨਾਂ ਹੋਈਆਂ ਆਪ ਇਨਸਪੈਕ-ਟਰਾਂ ਨੇ ਜਾ ਕੇ ਪ੍ਰਾਕਸੀਆਂ ਲਿਖਾਈਆਂ ਉਹ ਆਪ ਰਜਿਸਟਰ ਲੈ ਕੇ ਉਥੇ ਚਲੇ ਗਏ। ਇਲੈਕਸ਼ਨ ਵੇਲੇ, ਜਿਸ ਵੇਲੇ ਵੋਟਾਂ ਪੈਂਦੀਆਂ ਸਨ, ਉਸ ਵੇਲੇ ਵੀ ਪ੍ਰਾਕਸੀਆਂ ਇਨਸਪੈਕਟਰ ਕੋਲ ਹੀ ਸਨ। ਅਸੀਂ ਚਾਹੁੰਦੇ ਹਾਂ ਕਿ ਇਲੈਕਸ਼ਨਾਂ ਵਿਚ ਮਹਿਕਮਿਆਂ ਦਾ ਦਖ਼ਲ ਨਾ ਹੋਵੇ। ਅਸੀਂ ਇਸੇ ਗਲ ਦੇ ਹੀ ਨਾਅਰੇ ਲਾਉਂਦੇ ਹਾਂ। ਮੈਂ ਦਸਦਾ ਹਾਂ ਕਿ ਜਿਸ ਵੇਲੇ ਮਿਲਕ ਕਾਰਪੋਰੇਸ਼ਨ ਦਾ ਇਲੈਕਸ਼ਨ ਹੋਇਆਂ ਉਸ ਵਕਤ 43 ਵੋਟਾਂ ਸਨ ਅਤੇ 33 ਵੋਟਾਂ ਦੀ ਪ੍ਰਾਕਸੀ ਭਰ ਕੇ ਇੰਸਪੈਕਟਰ ਆਪਣੇ ਕਬਜ਼ੇ ਵਿਚ ਲੈ ਕੇ ਤੁਰ ਗਿਆ। ਅਸੀਂ ਰੌਲਾ ਪਾਇਆ ਅਤੇ ਵੱਡੇ ਅਫ਼ਸਰਾਂ ਨੂੰ ਜਾ ਕੇ ਮਿਲੇ ਅਤੇ ਕਿਹਾ ਕਿ ਚਲੋ ਜਿਸ ਤਰ੍ਹਾਂ ਵੋਟਾਂ ਬਣ ਗਈਆਂ ਉਹ ਤੇ ਠੀਕ ਹੈ ਪਰ ਘੱਟੋ ਘੱਟ ਵੋਟਾਂ ਤਾਂ ਠੀਕ ਤਰੀਕੇ ਨਾਲ ਪਾਈਆਂ ਜਾਣ। ਇਹ ਤਾਂ ਨਹੀਂ ਹੋਣਾ ਚਾਹੀਦਾ ਕਿ ਜਿਸ ਤਰ੍ਹਾਂ ਮਰਜ਼ੀ ਆਏ ਇੰਸਪੈਕਟਰ ਪ੍ਰਾਕਸੀ ਭਰ ਕੇ ਲੈ ਜਾਏ। ਮੈਂ ਡੀ. ਆਰ. ਕੋਲ ਗਿਆ ਅਤੇ ਉਸ ਨੇ ਮੇਰੀ ਗਲ ਮੰਨ ਲਈ। ਮੈਂ ਅਰਜ਼ ਕਰਦਾ ਹਾਂ ਕਿ ਇਹ ਇਕ ਗੈਂਗ ਹੈ ਭਾਵੇਂ ਕਿੱਡਾ ਵੱਡਾ ਕਿਉਂ ਨਾ ਹੋਵੇ ਭਾਵੇਂ ਕਾਂਗਰਸ ਪਾਰਟੀ ਦਾ ਹੋਵੇ ਭਾਵੇਂ ਸੀ. ਪੀ. ਆਈ. ਦਾ ਹੋਵੇ ਤੇ ਭਾਵੇਂ ਸਾਡੀ ਪਾਰਟੀ ਦਾ ਹੋਵੇ ਕੋਈ ਲਿਹਾਜ਼ ਨਹੀਂ ਕਰਨਾ ਚਾਹੀਦਾ। ਜੇ ਅਸੀਂ ਲਿਹਾਜ਼ ਵਿਚ ਆ ਗਏ ਤਾਂ ਇਹ ਮਹਿਕਮਾ ਸੁਧਰਨਾ ਨਹੀਂ। ਮੈਂ ਇਕ ਮਿਸਾਲ ਦਿੰਦਾ ਹਾਂ, ਆਦਮਪੁਰ ਸੋਸਾਇਟੀ ਵਿਚ 5 ਲੱਖ ਰੁਪਏ ਦਾ ਗ਼ਬਨ ਸੀ। ਸਾਡੇ ਇਕ ਐਮ. ਐਲ. ਏ. ਦਾ ਭਰਾ ਸੀ ਉਸ ਵਿਚ, ਸਾਡੇ ਰਿਪੋਰਟਾਂ ਕਰਨ ਦੇ ਬਾਵਜੂਦ ਵੀ ਉਸ ਦਾ ਕੁਝ ਨਹੀਂ ਕਰ ਸਕੇ। ਇਸੇ ਤਰ੍ਹਾਂ ਲੰਮਾ ਪਿੰਡ ਹੈ ਉਥੇ ਦੀ ਸੋਸਾਇਟੀ ਦੇ ਵੀ ਲੱਖਾਂ ਰੁਪਏ ਖਾ ਗਏ ਉਹ ਇਲਾਕਾ ਸ੍ਰੀ ਰਮੇਸ਼ ਚੰਦਰ ਜੀ ਦੀ ਕੰਸਟੀਚਿਊ-ਐਂਸੀ ਦਾ ਹੈ। ਉਥੇ ਦੀਆਂ ਵੀ ਬੜੀਆਂ ਰਿਪੋਰਟਾਂ ਕੀਤੀਆਂ ਹਨ ਪਰ ਕੋਈ ਐਕਸ਼ਨ ਨਹੀਂ ਲਿਆ ਗਿਆ ਉਹ ਲੱਖਾਂ ਰੁਪਏ ਖਾ ਗਏ ਹਨ ਤੇ ਕੋਈ ਐਕਸ਼ਨ ਨਹੀਂ। ਮੈਂ ਮਨਿਸ਼ਟਰ ਸਾਹਿਬ ਨੂੰ ਕਹਾਂਗਾ ਕਿ ਇਸ ਪਾਸੇ ਧਿਆਨ ਦੇਣ। ਸਾਡੇ ਮਾਰਕੀਟਿੰਗ ਸੋਸਾਇਟੀ ਭੋਗਪੁਰ ਹੈ। ਉਥੇ ਦੇ ਚੇਅਰਮੈਨ ਨੇ ਚਿੱਠੀ ਲਿਖੀ ਕਿ ਇਥੇ ਕੁਰਪਸ਼ਨ ਹੋ ਰਹੀ ਹੈ ਔਰ ਸੋਸਾਇਟੀ ਨੂੰ ਤੋੜ ਦਿਓ ਅਤੇ ਐਡਮਨਿਸਟਰੇਟਰ ਲਗਾ ਦਿਓ ਤਾਂ ਕਿ ਪਤਾ ਲਗੇ ਕਿ ਕਿੰਨਾਂ ਕਿੰਨਾ ਗ਼ਬਨ ਹੈ। ਮਹਿਕਮੇ ਨੇ ਕੋਈ ਐਕਸ਼ਨ ਨਹੀਂ ਲਿਆ। ਇਸੇ ਤਰ੍ਹਾਂ ਕੋਆਪ੍ਰੇਟਿਵ ਇੰਡਸਟ-ਰੀਅਲ ਸੋਸਾਇਟੀਆਂ ਸ਼ਹਿਰਾਂ ਵਿਚ ਹਨ। ਉਨ੍ਹਾਂ ਵਿਚ ਮਾਸਿਵਾਏ ਜਿਹੜੇ ਉਸ ਦੇ ਡਾਇਰੈਕਟਰ ਹਨ ਉਨ੍ਹਾਂ ਦੀਆਂ ਸੋਸਾਇਟੀਆਂ ਨੂੰ ਤਾਂ ਲੋਨ ਮਿਲ ਜਾਂਦੇ ਹਨ ਔਰ ਜਿਹੜੀਆਂ ਸੋਸਾਇਟੀਆਂ ਗਰੀਬ ਲੋਕਾਂ ਨੇ ਬਣਾਈਆਂ ਹਨ ਕਿਸੇ ਵਿਚ ਉਨ੍ਹਾਂ ਨੂੰ ਲੋਨ ਨਹੀਂ ਮਿਲਿਆ। ਸੋ ਇਧਰ ਵੀ ਵਜ਼ੀਰ ਸਾਹਿਬ ਨੂੰ ਧਿਆਨ ਦੇਣਾ ਚਾਹੀਦਾ ਹੈ।

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

[2.24 ਵਜੇ ਬਾਅਦ ਦੁਪਹਿਰ]

ਜ਼ਿਲਾ ਜਲੰਧਰ ਵਿਚ ਭੋਗਪੁਰ ਜਿਹੜੀ ਸ਼ੂਗਰ ਮਿੱਲ ਹੈ ਮੈਂ ਉਸ ਦੇ ਬਾਰੇ ਬਜਟ ਵਿੱਚ ਵੀ ਕਿਹਾ ਸੀ ਅਤੇ ਹੁਣ ਵੀ ਮਿਨਸਟਰ ਸਾਹਿਬ ਦਾ ਧਿਆਨ ਇਸ ਗਲ ਵਲ ਦਿਲਾਉਣਾ ਚਾਹੁੰਦਾ ਹਾਂ। ਉਥੇ ਗੰਨਾ ਤੋਲਣ ਲਈ

ਇਕ ਕੰਡਾ ਲਗਾ ਹੋਇਆ ਹੈ ਅਤੇ ਉਥੇ ਮੈਂ ਦਸਦਾ ਹਾਂ ਕਿ ਕਿਸਾਨਾਂ ਨਾਲ ਕਿੰਨੀ ਜ਼ਿਆਦਤੀ ਹੋ ਰਹੀਹੈ। ਮੈਂ ਐਲੀਗੇਸ਼ਨ ਲਾਉਂਦਾ ਹਾਂ ਅਤੇ ਅੱਗੇ ਵੀ ਲਾਇਆ ਸੀ ਕਿ ਉਥੇ ਕੰਡੇ ਵਾਲਾ ਕਿਤਨੀ ਜ਼ਿਆਦਤੀ ਕਰ ਰਿਹਾ ਹੈ। ਇਸ ਦੇ ਇਲਾਵਾ ਡਿਪਟੀ ਸਪੀਕਰ ਸਾਹਿਬ, ਸਿਰੀ ਹਰਗੋਬਿੰਦਪੁਰ ਵਿਚ ਕੰਡਾ ਹੈ। ਉਹ 114 ਕੁਐਂਟਲ ਦਾ 100 ਕੁਐਂਟਲ ਬਣਾਉਂਦਾ ਹੈ ਅਤੇ ਜਦੋਂ ਅਗੇ ਮਿਲ ਨੂੰ ਪਰਚੀ ਦਿੰਦਾ ਹੈ ਉਹ 14 ਕੁਐਂਟਲ ਦੀ ਕਿਸੇ ਹੋਰ ਦੇ ਨਾਂ ਬਣਾ ਕੇ ਭੇਜ ਦਿੰਦਾ ਹੈ। ਮੈਂ ਨਹੀਂ ਸੀ ਚਾਹੁੰਦਾ ਕਿ ਇਹ ਚੀਜ਼ ਹਾਊਸ ਵਿਚ ਦਸਾਂ । ਮੈਂ ਤਾਂ ਚਾਹੁੰਦਾ ਸੀ ਕਿ ਇਹ ਛਾਪੇ ਮਾਰਨ । ਜੇ ਅਫਸਰਾਂ ਨੇ ਨਹੀਂ ਐਕਸ਼ਨ ਲੈਣਾ ਤਾਂ ਕਿੰਨੀ ਦੇਰ ਤਕ ਇਹ ਜ਼ਿਆਦਤੀ ਚਲਦੀ ਰਹੇਗੀ। ਉਹ ਬੰਦਾ ਜਿਸ ਦਾ ਕੰਡਾ ਲਗਾ ਹੋਇਆ ਹੈ ਉਸ ਤੇ ਅਗੇ ਕੁਰਪਸ਼ਨ ਦਾ ਕੇਸ ਸੀ ਉਸ ਤੇ ਇਲਜ਼ਾਮ ਲਗੇ ਹੋਏ ਸਨ । ਉਸ ਨੂੰ ਫਿਰ ਅੱਛੇ ਕੰਡੇ ਤੇ ਲਗਾ ਦਿਤਾ ਔਰ ਉਹ ਕਿਸਾਨਾਂ ਨੂੰ ਲੁੱਟ ਰਿਹਾ ਹੈ। ਮੈਂ ਮਨਿਸ਼ਟਰ ਸਾਹਿਬ ਨੂੰ ਕਹਾਂਗਾ ਕਿ ਇਧਰ ਧਿਆਨ ਦੇਣ ।

ਹੁਣ ਮੈਂ ਕਮਿਊਨਿਟੀ ਡਿਵੈਲਪਮੈਂਟ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ। ਸੰਗਠਿਤ ਦਿਹਾਤੀ ਵਿਕਾਸ ਸਕੀਮ ਬੜੀ ਚੰਗੀ ਸਕੀਮ ਹੈ। ਸਾਡੀ ਸਰਕਾਰ ਪਿੰਡਾਂ ਵਲ ਤੁਰ ਪਈ ਹੈ (ਘੰਟੀ) ਮੈਂ ਤਾਂ ਕਹਿੰਦਾ ਹਾਂ ਕਿ ਜਿਹੜੇ ਕਮਜ਼ੋਰ ਬਲਾਕ ਹਨ ਜਿਨ੍ਹਾਂ ਦੀ ਆਮਦਣ ਦੇ ਸਾਧਨ ਨਹੀਂ ਉਨ੍ਹਾਂ ਵੱਲ ਪੂਰਾ ਧਿਆਨ ਦੇਣਾ ਚਾਹੀਦਾ ਹੈ। ਮੈਂ ਅਰਜ਼ ਕਰਾਂ ਕਿ ਭੋਗਪੁਰ ਬਲਾਕ ਵਿਚ ਸਿਰਫ 26 ਹਜ਼ਾਰ ਰੁਪਏ ਗ੍ਰਾਂਟ ਜਾਂਦੀ ਹੈ ਅਤੇ ਖਰਚਾ 60 ਹਜ਼ਾਰ ਰੁਪਏ ਦਾ ਹੈ। ਸਾਡੇ ਦੁਆਬੇ ਵਿਚ ਪੰਚਾਇਤਾਂ ਕੋਲ ਕੋਈ ਜ਼ਮੀਨ ਨਹੀਂ ਅਤੇ ਨਾ ਹੀ ਸਾਡੇ ਉਥੇ ਪੰਚਾਇਤਾਂ ਕੋਲ ਫੰਡਜ਼ ਦੇ ਸਾਧਨ ਹਨ। ਉਥੇ ਜਿਹੜਾ ਵੈਸਟ ਬਲਾਕ ਹੈ ਉਥੇ ਸਵਾ ਲੱਖ ਰੁਪਏ ਦੀ ਗ੍ਰਾਂਟ ਜਾਂਦੀ ਹੈ ਅਤੇ ਸਾਡੇ 26 ਹਜ਼ਾਰ ਰੁਪਏ ਦੀ। ਇੰਨਾਂ ਵਿਤਕਰਾ ਨਹੀਂ ਹੋਣਾ ਚਾਹੀਦਾ। ਮੈਂ ਅਰਜ਼ ਕਰਾਂਗਾ ਕਿ ਉਨ੍ਹਾਂ ਦੇ ਰਾਜ ਵਿਚ ਵਿਤਕਰਾ ਰਿਹਾ ਹੈ ਤੇ ਸਾਨੂੰ ਤਾਂ ਉਹ ਵਿਤਕਰਾ ਦੂਰ ਕਰਨਾ ਚਾਹੀਦਾ ਹੈ। ਆਦਮਪੁਰ ਦੀ ਸਾਰੀ ਪੰਚਾਇਤ ਦੀ ਜ਼ਮੀਨ ਹਵਾਈ ਅੱਡਾ ਵਿਚ ਆ ਗਈ ਹੈ। ਉਥੇ ਦੀ ਪੰਚਾਇਤ ਨੂੰ ਵੀ ਪੈਸੇ ਚਾਹੀਦੇ ਹਨ। ਮੈਂ ਅਰਜ਼ ਕਰਾਂਗਾ ਕਿ ਉਨ੍ਹਾਂ ਵਲ ਵੀ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਇਸ ਦੇ ਨਾਲ ਹੀ ਮੈਂ ਅਰਜ਼ ਕਰਾਂ ਕਿ ਪਸ਼ੂ ਮੰਡੀਆਂ ਬਾਰੇ ਮੈਂ ਅਗੇ ਵੀ ਇਕ ਸੁਆਲ ਵਿਚ ਬੇਨਤੀ ਕੀਤੀ ਸੀ ਕਿ ਪਸ਼ੂ ਮੰਡੀਆਂ ਤੋਂ ਕਾਫ਼ੀ ਪੈਸੇ ਆਉਂਦੇ ਹਨ। ਪਰ ਉਥੇ ਕਾਫ਼ੀ ਠੱਗੀਆਂ ਵੀ ਹਾਲੇ ਤਕ ਚਲਦੀਆਂ ਹਨ। ਕਈ ਠੱਗ ਹੁੰਦੇ ਹਨ ਵਪਾਰੀ ਦੇ ਰੂਪ ਵਿਚ। ਇਕ ਨੇ ਮੱਝ ਫੜੀ ਹੁੰਦੀ ਹੈ ਦੂਜਾ ਕਹਿੰਦਾ ਹੈ ਕਿ ਇਨੇ ਪੈਸੇ ਲੈ ਲਏ ਇਨੇ ਪੈਸੇ ਲਏ। ਇਹ ਚੀਜ਼ ਵੇਖ ਕੇ ਭੋਲੇ ਬੰਦੇ ਫਸ ਜਾਂਦੇ ਹਨ। ਪੰਜਾਬੀ ਵਿਚ ਉਨ੍ਹਾਂ ਨੂੰ ਦਸਤੌਰ ਕਹਿੰਦੇ ਹਨ। ਮੈਂ ਅਰਜ਼ ਕਰਾਂਗਾ ਕਿ ਅਗੇ ਨਾਲੋਂ ਕਮਾਈ ਵਧੀ ਹੈ ਪਰ ਫਿਰ ਵੀ ਜਿਹੜੀ ਇਕ ਮੱਝ ਅੱਜ ਕੋਈ 3 ਹਜ਼ਾਰ ਰੁਪਏ ਦੀ ਖਰੀਦਦਾ ਹੈ ਉਹ ਫੀਸ 2 ਹਜ਼ਾਰ ਰੁਪਏ ਦੀ ਭਰਦਾ ਹੈ। ਜੇ ਇਸ ਗਲ ਵੱਲ ਪੂਰਾ ਧਿਆਨ ਦਿਤਾ ਜਾਏ ਤਾਂ ਆਮਦਣ ਹੋਰ ਵੀ ਵੱਧ ਸਕਦੀ ਹੈ। ਮੈਂ ਇਨ੍ਹਾਂ ਸ਼ਬਦਾਂ ਨਾਲ ਬੇਨਤੀ ਕਰਾਂਗਾ ਕਿ ਜਿਹੜੀਆਂ ਮੰਦਾਂ ਪੇਸ਼ ਹਨ ਇਨ੍ਹਾਂ ਨੂੰ ਪਾਸ ਕੀਤਾ ਜਾਏ। ਧੰਨਵਾਦ।

**ਸਹਿਕਾਰਤਾ ਮੰਤਰੀ** (ਸਰਦਾਰ ਜਸਵਿੰਦਰ ਸਿੰਘ ਬਰਾੜ): ਡਿਪਟੀ ਸਪੀਕਰ ਸਾਹਿਬ, ਕੁਝ ਸੱਜਣਾਂ ਵਲੋਂ ਚੰਗੇ ਸੁਝਾ ਆਏ ਹਨ ਅਤੇ ਕੁਝ ਸਜਨਾਂ ਵਲੋਂ ਖ਼ਦਸ਼ੇ ਵੀ ਜ਼ਾਹਰ ਕੀਤੇ ਗਏ ਹਨ ਇਨ੍ਹਾਂ ਖਦਸ਼ਿਆਂ ਨੂੰ ਦੂਰ ਕਰਨ ਵਾਸਤੇ ਮੈਂ ਖੜ੍ਹਾ ਹੋਇਆ ਹਾਂ। ਆਪੋਜ਼ੀਸ਼ਨ ਦੇ ਲੀਡਰ ਚੌਧਰੀ ਬਲਰਾਮ ਜੀ ਨੇ ਫ਼ਰਟੇਲਾਈਜ਼ਰ ਤੇ ਕਿਹਾ ਕਿ ਅਕਾਨੋਮੀ ਇਸ ਤਰ੍ਹਾਂ ਖਰਾਬ ਹੋ ਜਾਵੇਗੀ ਜਿਸ ਤਰ੍ਹਾਂ ਦਾ ਕੋਆਪ੍ਰੇਟਿਵ ਦਾ ਢਾਂਚਾ ਚਲ ਰਿਹਾ ਹੈ। ਮੈਂ ਪਹਿਲਾਂ ਵੀ ਬੋਲ ਚੁੱਕਾ ਹਾਂ ਕਿ ਸਾਡੇ ਪੰਜਾਬ ਵਿਚ 800 ਸੈਂਟਰਜ਼ ਸਨ ਜਿਹੜੇ ਇਸ ਤਰ੍ਹਾਂ ਦੀਆਂ ਚੀਜ਼ਾਂ ਵੰਡਦੇ ਸਨ। ਅਸੀਂ ਉਹ ਸੈਂਟਰ ਹੁਣ 2400 ਕਰ ਦਿਤੇ ਹਨ ਜਿਹੜੇ ਕਿ ਫਰਟੇਲਾਈਜ਼ਰ, ਇਨਸੈਕਟੀਸਾਈਡਜ਼ ਔਰ ਇਸ ਕਿਸਮ ਦੀਆਂ ਦੂਸਰੀਆਂ ਜ਼ਰੂਰੀਆਤ ਜ਼ਿੰਦਗੀ ਦੀਆਂ ਚੀਜ਼ਾਂ ਵੰਡਦੇ ਹਨ ਤਾਂ ਕਿ ਪਿੰਡਾਂ ਵਿਚ ਵਸਣ ਵਾਲੇ ਲੋਕਾਂ ਨੂੰ ਕੋਈ ਦਿੱਕਤ ਪੇਸ਼ ਨਾ ਆਵੇ ।

**ਸ੍ਰੀ ਡਿਪਟੀ ਸਪੀਕਰ** : ਬਰਾੜ ਸਾਹਿਬ, ਕੀ ਤੁਹਾਡਾ ਲਾਊਡ ਸਪੀਕਰ ਠੀਕ ਕੰਮ ਕਰ ਰਿਹਾ ਹੈ?

**ਮੰਤਰੀ:** ਹਾਂ ਜੀ, ਠੀਕ ਕੰਮ ਕਰ ਰਿਹਾ ਹੈ।

ਸੋ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕਿਸਾਨਾਂ ਦੀ ਬਾਬਤ ਖ਼ਦਸ਼ੇ ਜ਼ਾਹਰ ਕੀਤੇ ਹਨ। ਮੈਂ ਦਸ ਰਿਹਾ ਸੀ ਕਿ 2400 ਸੈਂਟਰ ਖੋਲ੍ਹ ਦਿੱਤੇ ਹਨ। ਦੋ ਹਜ਼ਾਰ ਦੀ ਆਬਾਦੀ ਮਗਰੋਂ ਇਕ ਦੁਕਾਨ ਖੋਲ੍ਹ ਦਿਤੀ ਹੈ। ਵਾਇਬਲ ਸੋਸਾਇਟੀ ਬਣਾਉਣ ਵਾਸਤੇ ਰੀਆਰਗੇਨਾਈਜ਼ੇਸ਼ਨ ਕੀਤੀ ਹੈ। ਲੇਕਿਨ ਉਨ੍ਹਾਂ ਦੇ ਜੋ ਖਦਸ਼ੇ ਹਨ ਉਹ ਸਹੀ ਨਹੀਂ। ਅਸੀਂ ਕਿਸਾਨਾਂ ਵਿਚੋਂ ਉੱਠ ਕੇ ਆਏ ਹਾਂ। ਬਲਕਿ ਅਸੀਂ ਉਹੋ ਜਿਹੇ ਕਿਸਾਨ ਨਹੀਂ ਜਿਨ੍ਹਾਂ ਨੇ ਆਪ ਹਲ ਵਾਹ ਕੇ ਨਾ ਵੇਖਿਆ ਹੋਵੇ ਜਾ ਜਿਨ੍ਹਾਂ ਦੇ ਬਾਪ ਦਾਦਿਆਂ ਨੇ ਸਿਰਫ਼ ਕੋਠੀਆਂ ਹੀ ਵੇਖੀਆਂ ਹੋਣ ਅਤੇ ਜ਼ਮੀਨ ਤੇ ਕੰਮ ਨਾ ਕੀਤਾ ਹੋਵੇ। ਇਸ ਕਰਕੇ ਮੈਂ ਅਰਜ਼ ਕਰਦਾ ਹਾਂ ਕਿ ਕਿਸਾਨਾਂ ਦੇ ਫ਼ਾਇਦੇ ਦੀ ਗਲ ਘੱਟੋ ਘੱਟ ਅਕਾਲੀ ਦਲ ਵਲੋਂ ਤਾਂ ਸੋਚੀ ਨਹੀਂ ਜਾ ਸਕਦੀ। ਜੋ ਇਨ੍ਹਾਂ ਨੇ ਅਕਾਨੋਮੀ ਦਾ ਕਿਹਾ ਹੈ ਕਿ ਆਰਥਿਕ ਤੌਰ ਤੇ ਸਾਡੇ ਵਿਚ ਕਮਜ਼ੋਰੀ ਆ ਜਾਵੇਗੀ ਇਹ ਇਨ੍ਹਾਂ ਦਾ ਖਦਸ਼ਾ ਗਲਤ ਹੈ। ਦੂਜਾ ਖ਼ਦਸ਼ਾ ਜ਼ਾਹਰ ਕੀਤਾ ਸੀ ਕਿ ਪਾਲੀਟਿਕਸ ਨੂੰ ਵਿਚ ਨਾ ਲਿਆਂਦਾ ਜਾਵੇ। ਡਿਪਟੀ ਸਪੀਕਰ ਸਾਹਿਬ, ਚਾਹੇ ਅਕਾਲੀ ਪਾਰਟੀ ਹੋਵੇ, ਚਾਹੇ ਸੀ. ਪੀ. ਆਈ. ਹੋਵੇ ਚਾਹੇ ਜਨਤਾ ਪਾਰਟੀ ਹੋਵੇ ਜਾਂ ਚਾਹੇ ਕੋਈ ਹੋਰ ਪਾਰਟੀ ਹੋਵੇ......

**ਸ੍ਰੀ ਡਿਪਟੀ ਸਪੀਕਰ**: ਤੁਹਾਡਾ ਮਾਈਕ ਖਰਾਬ ਹੈ ਤੁਸੀਂ ਨਾਲ ਦੇ ਮਾਈਕ ਤੋਂ ਬੋਲ ਲਵੋ।
(ਮਨਿਸਟਰ ਸਾਹਿਬ ਦਾ ਮਾਈਕ ਖਰਾਬ ਸੀ ਅਤੇ ਇਸ ਲਈ ਉਹ ਦੂਸਰੇ ਮਾਈਕ ਤੋਂ ਬੋਲਣ ਲਗ ਪਏ।)

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਚੌਧਰੀ ਬਲਰਾਮ ਜੀ ਨੇ ਕਿਹਾ ਹੈ ਕਿ ਜਿਹੜੇ ਕੋਆਪ੍ਰੇਟਿਵ ਅਦਾਰੇ ਹਨ ਇਨ੍ਹਾਂ ਵਿਚ ਪਾਰਟੀਬਾਜ਼ੀ ਨਹੀਂ ਬਣਾਉਣੀ ਚਾਹੀਦੀ। ਸਰਦਾਰ ਸਰੂਪ ਸਿੰਘ, ਸਰਦਾਰ ਬੇਅੰਤ ਸਿੰਘ, ਸਰਦਾਰ ਕ੍ਰਿਪਾਲ ਸਿੰਘ ਅਤੇ ਹੋਰ ਬੋਲਣ ਵਾਲਿਆਂ ਨੇ ਵੀ ਇਹੋ ਜਿਹੇ ਸੁਝਾਅ ਦਿਤੇ ਹਨ ਅਤੇ ਖਦਸ਼ੇ ਜ਼ਾਹਰ ਕੀਤੇ ਹਨ। ਪਿਛੇ ਹੁੰਦੀਆਂ ਰਹੀਆਂ ਗਲਾਂ ਦਾ ਜ਼ਿਕਰ ਮੈਨੂੰ ਇਸ ਲਈ ਕਰਨਾ ਪਿਆ ਕਿਉਂਕਿ ਅੰਮ੍ਰਿਤਸਰ ਦਾ ਇੱਕ ਡੀ. ਸੀ. ਹੁੰਦਾ ਸੀ ਮਿਸਟਰ ਡਾਰਲਿੰਗ, ਜਿਸ ਨੇ ਕੁਆਪਰੇਸ਼ਨ ਦੇ ਮਹਿਕਮੇ ਤੇ ਇੱਕ ਕਿਤਾਬ ਲਿਖੀ, ਅਤੇ ਜਿਸ ਦੇ ਵਿੱਚ ਉਸ ਨੇ ਲਿਖਿਆ ਕਿ ਆਜ਼ਾਦੀ ਤੋਂ ਬਾਅਦ ਤਕਰੀਬਨ 50 ਪ੍ਰਤੀਸ਼ਤ ਬੋਗਸ ਸੋਸਾਇਟੀਆਂ ਹੋ ਗਈਆਂ। ਜਿਹੜੀਆਂ ਸਾਨੂੰ ਵਿਰਸੇ ਵਿਚੋਂ ਮਿਲੀਆਂ ਹਨ ਸ਼ਾਇਦ ਉਨ੍ਹਾਂ ਦਾ ਨੰਬਰ ਇਸ ਤੋਂ ਵੀ ਵੱਧ ਗਿਆ ਹੋਵੇ। ਇਹ ਕਿਤਾਬ ਉਦੋਂ ਛੱਪੀ ਸੀ ਜਦੋਂ ਸਰਦਾਰ ਪ੍ਰਤਾਪ ਸਿੰਘ ਕੈਰੋਂ ਦਾ ਰਿਜ਼ੀਮ ਸੀ। ਉਸ ਤੋਂ ਬਾਅਦ ਕਈ ਰਿਜ਼ੀਮ ਹੋਰ ਆਏ। ਮੈਂ ਮਹਿਸੂਸ ਕਰਦਾ ਹਾਂ ਕਿ 50 ਪ੍ਰਤੀਸ਼ਤ ਤਾਂ ਉਨ੍ਹਾਂ ਨੇ ਦਸੀਆਂ ਹਨ। ਲੇਕਿਨ ਹੁਣ ਅੰਕੜੇ ਇਸ ਤੋਂ ਵੀ ਵੱਧ ਹੋਣੇ ਹਨ। ਮੈਂ ਚੌਧਰੀ ਸਾਹਿਬ ਨੂੰ ਇਹ ਦਸਣਾ ਚਾਹੁੰਦਾ ਹਾਂ, ਕਨੇਡੀਅਨ ਸਾਹਿਬ ਨੇ ਵੀ ਕਿਹਾ ਹੈ ਕਿ ਕੁਆਪਰੇਟਿਵ ਬੈਂਕਾਂ ਵਿਚ ਗੜ ਬੜ ਹੁੰਦੀ ਹੈ, ਕਿਤਾਬਾਂ ਚੁਕੀਆਂ ਜਾਂਦੀਆਂ ਹਨ, ਪ੍ਰਾਕਸੀਆਂ ਲਗਦੀਆਂ ਹਨ, ਇਨ੍ਹਾਂ ਗਲਾਂ ਨੂੰ ਕਾਫ਼ੀ ਹੱਦ ਤਕ ਮੈਂ ਦਰੁਸਤ ਸਮਝਦਾ ਹਾਂ। ਲੇਕਿਨ ਕਿਸੇ ਕੰਮ ਨੂੰ ਵੀ ਠੀਕ ਕਰਨ ਵਾਸਤੇ ਕੁਝ ਸਮੇਂ ਦੀ ਜ਼ਰੂਰਤ ਹੁੰਦੀ ਹੈ। 30, 40 ਸਾਲ ਦੇ ਵਿਚ ਜੋ ਗਲਤ ਕਾਨੂੰਨ ਬਣਾਏ ਗਏ ਹਨ ਜਾਂ ਜੋ ਖਰਾਬਾ ਪੈਦਾ ਹੋਇਆ ਹੈ, ਜੋ ਟਰੈਡੀਸ਼ਨਜ਼ ਉਲਟੀਆਂ ਹੋ ਗਈਆਂ ਹਨ ਜਾਂ ਅਫ਼ਸਰਾਂ ਨੂੰ ਇਹੋ ਜਿਹੀਆਂ ਹਦਾਇਤਾਂ ਇਥੇ ਦਿੱਤੀਆਂ ਜਾਂਦੀਆਂ ਰਹੀਆਂ ਹਨ ਜਾਂ ਪੁਲੀਟੀਕਲ ਪਰੈਸ਼ਰ ਪੈਂਦੇ ਰਹੇ, ਉਨ੍ਹਾਂ ਨੂੰ 2, 4 ਜਾਂ 6 ਮਹੀਨਿਆਂ ਵਿੱਚ ਤੋਲਣਾ, ਮੈਂ ਸਮਝਦਾ ਹਾਂ ਕਿ ਆਪੋਜ਼ੀਸ਼ਨ ਦੇ ਲੀਡਰ ਵਾਸਤੇ ਜਾਂ ਦੂਜੇ ਸਾਥੀਆਂ ਵਾਸਤੇ ਮੁਨਾਸਿਬ ਨਹੀਂ। ਜੇ ਸਾਡੀ ਨੀਅਤ ਵਿੱਚ ਇਹ ਗਲ ਹੈ ਕਿ ਅਸੀਂ ਅਲੈਕਸ਼ਨਾਂ ਵਿੱਚ ਆਪਣੀਆਂ ਤਰਫਦਾਰੀਆਂ ਕਰਨੀਆਂ ਹਨ ਤਾਂ ਫਿਰ ਇਨ੍ਹਾਂ ਦਾ ਇਲਜ਼ਾਮ ਸੱਚਾ ਹੈ। ਜੇ ਸਾਡੀ ਨੀਅਤ ਹੀ ਸਾਫ ਹੈ ਤੇ ਅਸੀਂ ਥੱਲਿਉਂ ਇਹ ਢਾਂਚਾ ਠੀਕ ਨਹੀਂ ਕਰ ਸਕੇ ਫਿਰ ਉਨ੍ਹਾਂ ਨੂੰ ਸੁਝਾਓ ਦੇਣਾ ਚਾਹੀਦਾ ਹੈ। ਅਸੀਂ ਉਨ੍ਹਾਂ ਦੇ ਖ਼ਦਸ਼ੇ ਦੂਰ ਕਰਨ ਦਾ ਪੂਰਾ ਉਪਰਾਲਾ ਕਰਾਂਗੇ। ਤੀਜੀ ਚੀਜ਼ ਇਹ ਹੈ

ਕਿ ਕਰੈਡਿਟ ਠੀਕ ਤਰੀਕੇ ਨਾਲ ਨਹੀਂ ਮਿਲਦਾ। ਦੇਣ ਲੈਣ ਦਾ ਤਰੀਕਾ ਗਲਤ ਹੈ। ਮੈਂ ਇਸ ਬਾਰੇ ਅੰਕੜੇ ਬਾਅਦ ਵਿੱਚ ਦਿਆਂਗਾ ਕਿ ਕਿਤਨਾ ਕਰੈਡਿਟ ਮਿਲਦਾ ਹੈ, ਕਿਤਨੀ ਉਗਰਾਹੀ ਅਸੀਂ ਕੀਤੀ ਹੈ। ਲੇਕਿਨ ਅਕਾਲੀ ਸਰਕਾਰ ਬਣਨ ਤੋਂ ਬਾਅਦ ਕਰੈਡਿਟ ਦੇਣ ਵਿੱਚ ਬਹੁਤ ਜ਼ਿਆਦਾ ਸੁਧਾਰ ਆਇਆ ਹੈ। ਸਾਡੀਆਂ ਰਿਕਵਰੀਆਂ ਵੱਧ ਹੋਈਆਂ ਹਨ। ਜੋ ਕਰੈਡਿਟ ਦਿੱਤਾ ਹੈ ਉਹ ਠੀਕ ਤਰੀਕੇ ਨਾਲ ਦਿੱਤਾ ਹੈ ਅਤੇ ਉਸਦੀ ਠੀਕ ਵਰਤੋਂ ਹੋਈ ਹੈ। ਚੌਧਰੀ ਸਾਹਿਬ ਨੇ ਖਦਸ਼ਾ ਜ਼ਾਹਿਰ ਕੀਤਾ ਹੈ ਕਿ ਸ਼ਾਰਟ ਟਰਮ ਲੋਨਾਂ ਵਿੱਚ ਗੜ੍ਹ ਬੜ ਹੋਈ ਹੈ ਅਤੇ ਲੌਂਗ ਟਰਮ ਲੋਨ ਜਿਹੜੇ ਕਿ ਟਰੈਕਟਰ ਜਾਂ ਹੋਰ ਚੀਜ਼ਾਂ ਵਾਸਤੇ ਲਏ ਜਾਂਦੇ ਹਨ...

**Shri Chaman Lal** : On a point of order, Sir.

**ਸ੍ਰੀ ਡਿਪਟੀ ਸਪੀਕਰ** : ਪੁਆਇੰਟ ਆਫ਼ ਆਰਡਰ ਦੀ ਗਲ ਕੋਈ ਨਹੀਂ। ਜੇ ਤੁਸੀਂ ਕੋਈ ਇਨਫਰਮੇਸ਼ਨ ਲੈਣੀ ਹੈ ਤਾਂ ਬਾਅਦ ਵਿਚ ਲੈ ਲੈਣਾ।

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਗੁਜ਼ਾਰਿਸ਼ ਕਰਦਾ ਹਾਂ ਕਿ ਇਸ ਨੂੰ ਸੁਧਾਰਣ ਵਾਸਤੇ ਅਸੀਂ ਅੱਡ ਅੱਡ ਕੋਆਪਰੇਟਰਜ਼ ਤੋਂ, ਐਮ. ਐਲ. ਏ. ਸਾਹਿਬਾਨ ਤੋਂ, ਵਿਰੋਧੀ ਪਾਰਟੀ ਵਿੱਚ ਬੈਠੇ ਵੀਰਾਂ ਤੋਂ ਵੱਖ ਵੱਖ ਸਮੇਂ ਸੁਝਾਓ ਲੈਂਦੇ ਰਹੇ ਹਾਂ। ਜੋ ਸੁਝਾਓ ਇਹ ਦਿੰਦੇ ਰਹਿੰਦੇ ਹਨ ਜਾਂ ਹੁਣ ਬੋਲਣ ਵੇਲੇ ਦਿੱਤੇ ਹਨ, ਇਨ੍ਹਾਂ ਵਲ ਧਿਆਨ ਦੇ ਕੇ ਵੱਧ ਤੋਂ ਵੱਧ ਕਮੀਆਂ ਦੂਰ ਕਰਨ ਦਾ ਯਤਨ ਕਰਾਂਗੇ। ਇਹ ਅਖਬਾਰਾਂ ਵਿਚ ਆ ਚੁੱਕਾ ਹੈ। ਮੈਂ ਪਹਿਲਾਂ ਵੀ ਸਦਨ ਵਿੱਚ ਤੁਹਾਡੇ ਦੁਆਰਾ ਬੇਨਤੀ ਕਰ ਚੁੱਕਾ ਹਾਂ ਕਿ ਅੱਜ ਤਾਈਂ ਹਿੰਦੁਸਤਾਨ ਵਿੱਚ ਕਿਸਾਨਾਂ ਦੀ ਹਮਦਰਦ ਅਕਾਲੀ ਜਨਤਾ ਸਰਕਾਰ ਤੋਂ ਵੱਧ ਕੋਈ ਸਰਕਾਰ ਨਹੀਂ ਆਈ। ਖਾਸ ਕਰਕੇ ਕੁਆਪਰੇਟਿਵ ਦੇ ਮਹਿਕਮੇ ਵਿੱਚ ਘਾਟਾ ਝੱਲਣ ਦੇ ਬਾਵਜੂਦ ਵੀ 2% ਸੂਦ ਕਿਸਾਨਾਂ ਨੂੰ ਘੱਟ ਤੇ ਕਰੈਡਿਟ ਦਿੱਤਾ ਹੋਵੇ। ਸਾਡਾ ਨਿਸ਼ਾਨਾ ਹੈ ਕਿ ਲੈਂਡ ਮਾਰਗੇਜ਼ ਬੈਂਕਾਂ, ਕੁਆਪ੍ਰੇਟਿਵ ਬੈਂਕਾਂ ਅਤੇ ਸਟੇਟ ਕੁਆਪ੍ਰੇਟਿਵ ਬੈਂਕਾਂ ਜਾਂ ਹੋਰ ਕੋਈ ਏਜੰਸੀ ਜਿਸ ਤਰ੍ਹਾਂ ਕਿ ਕਨੇਡੀਅਨ ਸਾਹਿਬ, ਧੌਲਾ ਸਾਹਿਬ ਜਾਂ ਲੀਡਰ ਆਫ਼ ਦੀ ਆਪੋਜ਼ੀਸ਼ਨ ਚੌਧਰੀ ਬਲ ਰਾਮ ਨੇ ਦੱਸੀ ਹੈ, ਅਸੀਂ ਯਤਨ ਕਰਾਂਗੇ ਕਿ ਇਨ੍ਹਾਂ ਨੂੰ ਇੱਕ ਕਰਕੇ, ਹੁਣ ਤਾਂ ਅਸੀਂ 2% ਸੂਦ ਘਟਾਇਆ ਹੈ, ਜੇ ਸਾਡੇ ਕੋਲ ਵਸੀਲੇ ਹੋਏ, ਸਾਡੀ ਆਰਥਿਕਤਾ ਨੇ ਇਜਾਜ਼ਤ ਦਿੱਤੀ ਤਾਂ ਅਸੀਂ ਹੋਰ ਵੀ ਇਸ ਨੂੰ ਘਟਾਉਣ ਦਾ ਯਤਨ ਕਰਾਂਗੇ। ਕਈ ਵੀਰਾਂ ਵੱਲੋਂ ਸੁਝਾਓ ਆਇਆ ਹੈ ਧੌਲਾ ਸਾਹਿਬ ਨੇ ਵੀ ਸੁਝਾਓ ਦਿੱਤਾ ਹੈ ਕਿ ਇੰਡਸਟਰੀ ਨੂੰ 3% ਤੇ ਕਰਜ਼ਾ ਮਿਲਦਾ ਹੈ, ਐਗਰੀਕਲਚਰ ਨੂੰ ਵੀ ਇਸੇ ਦਰ ਤੇ ਮਿਲਣਾ ਚਾਹੀਦਾ ਹੈ। ਲੇਕਿਨ ਕੁਆਪਰੇਟਿਵ ਦੇ ਮਹਿਕਮੇ ਵਿੱਚ ਜ਼ਿਮੀਦਾਰਾਂ ਤੋਂ ਵੱਧ ਸੂਦ ਉਗਰਾਹਿਆ ਜਾਂਦਾ ਹੈ। ਜਦੋਂ ਮੈਂ ਇਨ੍ਹਾਂ ਬੈਂਚਾਂ ਤੇ ਨਹੀਂ ਸੀ, ਉਸ ਵਕਤ ਮੈਨੂੰ ਵੀ ਖਦਸ਼ਾ ਸੀ। ਲੇਕਿਨ ਹੁਣ ਪਤਾ ਲੱਗਾ ਹੈ ਕਿ ਤਾਣਾ ਬੁਣਨ ਵਾਲੇ, ਮੋਚੀਆਂ ਅਤੇ ਹੋਰ ਛੋਟੇ ਛੋਟੇ ਕਿੱਤੇ ਵਾਲਿਆਂ ਨੂੰ ਘੱਟ ਸੂਦ ਤੇ ਇਹ ਲੋਨ ਮਿਲਦਾ ਹੈ। ਵੱਡੀ ਇੰਡਸਟਰੀ ਨੂੰ ਮੇਰੇ ਖਿਆਲ ਵਿੱਚ ਘੱਟ ਰੇਟ ਤੇ ਕਰੈਡਿਟ ਨਹੀਂ ਮਿਲਦਾ। ਲੇਕਿਨ ਜੇ ਘੱਟ ਰੇਟ ਤੇ ਮਿਲਦਾ ਹੈ ਤਾਂ ਤੁਹਾਡੇ ਨਾਲ ਰਲ ਕੇ ਬਹਿ ਕੇ ਸਲਾਹ ਕਰਾਂਗੇ ਤਾਂ ਕਿ ਅਸੀਂ ਛੋਟੇ ਕਿਸਾਨਾਂ ਨੂੰ, ਛੋਟੇ ਮਜ਼ਦੂਰ ਨੂੰ ਵੀਕਰ ਸੈਕਸ਼ਨਜ਼ ਦੇ ਲੋਕਾਂ ਨੂੰ, ਹਰੀਜਨ ਭਰਾਵਾਂ ਨੂੰ ਵੱਧ ਤੋਂ ਵੱਧ ਫਾਇਦਾ ਪਹੁੰਚਾ ਸਕੀਏ। ਅਮੈਲਗਾਮੇਸ਼ਨ ਕਰਕੇ ਸਾਰਿਆਂ ਨੂੰ ਫਾਇਦਾ ਪਹੁੰਚਾਉਣ ਦਾ ਯਤਨ ਕਰਾਂਗੇ।

ਇਥੇ ਖਦਸ਼ਾ ਜ਼ਾਹਿਰ ਕੀਤਾ ਗਿਆ ਹੈ ਕਿ ਮਾਰਕਫੈਡ ਵਿੱਚ ਕੁਝ ਇੰਪਲਾਈਜ਼ ਨੂੰ ਅਸੀਂ ਹਟਾਇਆ ਹੈ। ਉਨ੍ਹਾਂ ਦੀ ਗੱਲ ਦਰੁੱਸਤ ਹੈ। ਅਸੀਂ ਜ਼ਰੂਰ ਮਾਰਕਫੈਡ ਵਿੱਚ ਮੁਲਾਜ਼ਮਾਂ ਦੀ

[ ਸਹਿਕਾਰਤਾ ਮੰਤਰੀ ]

ਰਿਟਰੈਂਚਮੈਂਟ ਕੀਤੀ ਹੈ। ਸਾਡੀ ਮਜ਼ਬੂਰੀ ਸੀ। ਸਾਡਾ ਜੀਅ ਨਹੀਂ ਸੀ ਕਰਦਾ ਕਿ ਉਨ੍ਹਾਂ ਨੂੰ ਕੱਢਿਆ ਜਾਵੇ। ਉਹ ਸਾਡੇ ਆਪਣੇ ਬੱਚੇ ਸੀ। ਲੇਕਿਨ ਮੈਨੂੰ ਦੁੱਖ ਇਸ ਗਲ ਦਾ ਹੈ ਕਿ ਉਨ੍ਹਾਂ ਦੇ ਮਾਂ ਬਾਪ ਜਿਨ੍ਹਾਂ ਨੇ ਸੱਪ ਦੀਆਂ ਸਿਰੀਆਂ ਨੂੰ ਮਿੱਧ ਕੇ ਪੈਸਾ ਕਮਾਇਆ, ਉਨ੍ਹਾਂ ਤੋਂ 10, 10 ਹਜ਼ਾਰ ਰੁਪਿਆ ਲੈ ਕੇ ਇਨ੍ਹਾਂ ਨੂੰ ਇਥੇ ਨੌਕਰੀ ਦਿੱਤੀ ਗਈ। ਕਈਆਂ ਨੂੰ ਤਾਂ ਪੈਸੇ ਲੈ ਕੇ ਵੀ ਟਾਲ ਦਿੱਤਾ। ਮੈਂ ਉਨ੍ਹਾਂ ਸਜਣਾਂ ਦਾ ਨਾਂ ਨਹੀਂ ਇਥੇ ਲੈਣਾ ਚਾਹੁੰਦਾ ਉਹ ਆਪਣੇ ਆਪ ਨੂੰ ਬਚਾ ਨਹੀਂ ਸਕਦੇ, ਜਿਨ੍ਹਾਂ ਦੇ ਵਿਰੁੱਧ ਵਿਜੀਲੈਂਸ ਨੇ ਕੇਸ ਦਰਜ ਕੀਤੇ। ਜਿਨ੍ਹਾਂ ਦੀਆਂ ਟੇਪਾਂ ਰਿਕਾਰਡ ਹੋਈਆਂ। ਜਿਨ੍ਹਾਂ ਦੇ ਨਾਂ ਅਖਬਾਰਾਂ ਵਿੱਚ ਆਉਂਦੇ ਰਹੇ ਕਿ ਉਨ੍ਹਾਂ ਨੇ 10, 10 ਹਜ਼ਾਰ ਰੁਪਏ ਲੈ ਕੇ ਬਿਨਾਂ ਦਸਖਤ ਬਿਨਾਂ ਸਾਈਨ ਤੋਂ, ਇਨ੍ਹਾਂ ਨੌਜਵਾਨਾਂ ਨੂੰ ਨੌਕਰੀ ਦਿਤੀ ਸੀ। ਸਾਡੇ ਮਨ ਵਿਚ ਇਨ੍ਹਾਂ ਲਈ ਹਮਦਰਦੀ ਸੀ ਕਿ ਉਨ੍ਹਾਂ ਨੂੰ ਨਾ ਕਢਿਆ ਜਾਵੇ। ਇਹ ਜਦੋਂ ਮਾਰਕਫੈਡ ਵਿੱਚ ਲਗਾਏ ਗਏ ਸੀ ਤਾਂ ਨਾ ਉਨ੍ਹਾਂ ਲਈ ਕੁਰਸੀ ਸੀ, ਨਾ ਮੇਜ਼ ਅਤੇ ਨਾ ਕੰਮ ਕਰਨ ਲਈ ਥਾਂ। ਇਸ ਕਰਕੇ ਉਹ ਲਗਾਏ ਗਏ ਸਨ ਕਿਉਂਕਿ ਉਨ੍ਹਾਂ ਤੋਂ 20 ਲੱਖ ਰੁਪਏ ਦੇ ਕਰੀਬ ਇਕੱਠਾ ਕਰਨਾ ਸੀ, ਜਿਸਦਾ ਕੁਝ ਹਿੱਸਾ ਰਿਕਵਰ ਅਜੇ ਹੋਇਆ ਹੈ। ਉਹ ਲੜਕੇ ਇਸ ਕਰਕੇ ਅਸੀਂ ਹਟਾਏ ਸੀ ਕਿਉਂਕਿ ਸਾਡੇ ਕੋਲ ਥਾਂ ਨਹੀਂ ਸੀ। ਸਾਡੀ ਹੁਣ ਵੀ ਮਨਸ਼ਾ ਇਹ ਹੈ ਕਿ ਅਸੀਂ ਉਨ੍ਹਾਂ ਨੂੰ ਅਕਾਮੋਡੇਟ ਕਰੀਏ। 370 ਦੇ ਕਰੀਬ ਕੱਢੇ ਹਨ। ਲੇਕਿਨ ਜਿਹੜੇ ਓਵਰ-ਏਜ਼ ਹੁੰਦੇ ਸਨ, 40 ਦੇ ਕਰੀਬ ਅਸੀਂ ਮੈਰਿਟ ਤੇ ਰਖੇ ਹਨ। ਇਸ ਤੋਂ ਵੱਡੀ ਗਲ ਹੋਰ ਕੀ ਹੋ ਸਕਦੀ ਹੈ ਕਿ ਇਮਤਿਹਾਨ ਦੇਣ ਵਾਲੇ ਨੂੰ ਇਮਤਿਹਾਨ ਲੈਣ ਵਾਲਾ ਬਣਾ ਦਿੱਤਾ ਜਾਵੇ। ਇਸ ਤੋਂ ਵੱਧ ਸਰਕਾਰ ਦੀ ਉਦਾਰਤਾ ਹੋਰ ਕੀ ਹੋ ਸਕਦੀ ਹੈ ਕਿ ਜਿਨ੍ਹਾਂ 40 ਨੌਜਵਾਨਾਂ ਨੂੰ ਅਸੀਂ ਮੈਰਿਟ ਤੇ ਰਖਿਆ ਉਨ੍ਹਾਂ ਦੀ ਕਮੇਟੀ ਬਣਾ ਦਿੱਤੀ ਗਈ ਸੀ ਕਿ ਜਿਹੜੇ ਸਾਨੂੰ ਮਜ਼ਬੂਰੀ ਵਿੱਚ ਰਿਟਰੈਂਚ ਕਰਨੇ ਪਏ ਸਨ, ਉਨ੍ਹਾਂ ਦੇ ਵਿਚੋਂ ਆਪ ਮੈਰਿਟ ਬਣਾ ਕੇ ਲਿਸਟ ਦਿਓ। ਜਿਹੜੀ ਉਨ੍ਹਾਂ ਨੇ ਲਿਸਟ ਬਣਾ ਕੇ ਦਿੱਤੀ ਉਹ ਅਸੀਂ ਰਖ ਲਏ। ਇਸ ਤੋਂ ਬਾਅਦ ਅਸੀਂ ਜਿਹੜੇ ਬਾਕੀ ਦੇ ਬੰਦੇ ਰਹਿੰਦੇ ਹਨ ਉਨ੍ਹਾਂ ਨੂੰ ਰੱਖਣ ਦੀ ਕੋਸ਼ਿਸ਼ ਕਰਾਂਗੇ।

ਡਿਪਟੀ ਸਪੀਕਰ ਸਾਹਿਬ, ਇਸ ਤੋਂ ਬਾਅਦ ਇਥੇ ਇਹ ਕਿਹਾ ਗਿਆ ਹੈ ਕਿ ਸਾਨੂੰ ਆਪਣੇ ਬੈਂਕਾਂ ਨੂੰ ਕਮਰਸ਼ੀਅਲ ਬੈਂਕਾਂ ਵਾਂਗ ਬਣਾਉਣਾ ਚਾਹੀਦਾ ਹੈ। ਇਹ ਠੀਕ ਹੈ ਕਿ ਜਿਹੜਾ ਕਮਰਸ਼ੀਅਲ ਬੈਂਕਾਂ ਵਿੱਚ ਸਾਡਾ ਪੈਸਾ ਜਮ੍ਹਾਂ ਹੁੰਦਾ ਹੈ ਉਹ ਬਾਹਰਲੇ ਸੂਬਿਆਂ ਵਿੱਚ ਖਰਚ ਕੀਤਾ ਜਾਂਦਾ ਹੈ। ਇਹ ਗਲ ਉਨ੍ਹਾਂ ਦੀ ਠੀਕ ਹੈ। ਲੇਕਿਨ ਗੌਰਮਿੰਟ ਦੀਆਂ ਕੁਝ ਲਿਮੀਟੇਸ਼ਨਜ਼ ਹਨ। ਸੈਂਟਰਲ ਕੁਆ-ਪ੍ਰੇਟਿਵ ਬੈਂਕਾਂ ਦੀਆਂ ਕੁਝ ਲਿਮੀਟੇਸ਼ਨਜ਼ ਹਨ। ਸਾਡੀ ਇਸ ਵਿਚ ਕੋਈ ਦਖਲ ਅੰਦਾਜ਼ੀ ਨਹੀਂ। ਜਿਤਨਾ ਚਿਰ ਸਾਡਾ ਕੌਮੀ ਆਚਰਣ ਉੱਚਾ ਸੁੱਚਾ ਨਹੀਂ ਬਣਦਾ ਉਤਨਾ ਚਿਰ ਸਰਕਾਰੀ ਅਦਾਰੇ ਜਾਂ ਨੀਮ ਸਰਕਾਰੀ ਅਦਾਰੇ, ਕਮਰਸ਼ੀਅਲ ਬੈਂਕਾਂ ਵਰਗੇ ਨਹੀਂ ਬਣ ਸਕਦੇ। ਪੰਜਾਬ ਸਰਕਾਰ ਦੀ ਸਾਡੇ ਮਹਿਕਮੇ ਦੀ ਇਹ ਕੋਸ਼ਿਸ਼ ਹੈ ਕਿ ਪ੍ਰੋਸੀਜ਼ਰ ਨੂੰ ਸਿੰਪਲੀਫਾਈ ਕੀਤਾ ਜਾਵੇ। ਅਸੀਂ ਦਾਨਿਸ਼ਮੰਦਾਂ ਤੋਂ, ਮਾਹਰਾਂ ਤੋਂ, ਪੰਜਾਬ ਵਿੱਚ ਵੀ ਅਤੇ ਪੰਜਾਬ ਤੋਂ ਬਾਹਰ ਵੀ ਸਲਾਹ ਲੈਂਦੇ ਰਹਿੰਦੇ ਹਾਂ। ਢੋਲ ਸਾਹਿਬ ਉਨ੍ਹਾਂ ਵਿੱਚ ਸ਼ਾਮਲ ਹਨ। ਮੈਂ ਗੁਜ਼ਾਰਿਸ਼ ਕੀਤੀ ਸੀ ਕਿ ਸਾਨੂੰ ਚੰਗੇ ਸੁਝਾਓ ਦਿਓ। ਬੈਂਕਾਂ ਦੇ ਪ੍ਰੋਸੀਜ਼ਰ ਨੂੰ ਸਿੰਪਲੀਫਾਈ ਕਰਕੇ ਠੀਕ ਕਰੋ। ਜਿਸ ਤਰ੍ਹਾਂ ਸੁਸਾਇਟੀਆਂ ਦੇ ਕੇਸ ਵਿੱਚ ਕੀਤਾ ਹੈ ਅਸੀਂ ਸਾਰੀਆਂ ਗੱਲਾਂ ਮੰਨ ਕੇ ਪੰਜਾਬ ਦੇ ਵੀਕਰ ਸੈਕਸ਼ਨਜ਼ ਦੀ ਹਮਾਇਤ ਕਰਨ ਦੀ ਕੋਸ਼ਿਸ਼ ਕਰਾਂਗੇ। ਕਮਰਸ਼ੀਅਲ ਅਦਾਰੇ ਨਿੱਜੀ ਅਦਾਰੇ ਹਨ ਜਾਂ ਕੁਝ ਗਿਣੇ ਚੁਣੇ ਲੋਕ ਹਨ ਜਾਂ ਕਿਸੇ ਇਕੱਲੇ ਮਨੁੱਖ ਦੇ ਕਿਸੇ ਸ਼ਕਲ ਵਿਚ ਉਹ ਅਦਾਰੇ ਹਨ। ਜਿਵੇਂ ਪਰਾਈਵੇਟ ਟਰਾਂਸਪੋਰਟ ਹੈ। ਇਹ ਹਮੇਸ਼ਾ ਫਾਇਦੇ ਵਿਚ ਜਾਂਦੀ ਹੈ। ਦੂਜਿਆਂ ਵਿੱਚ ਘਾਟਾ ਹੁੰਦਾ ਹੈ। ਇਸ ਤਰ੍ਹਾਂ ਨਿੱਜੀ ਅਦਾਰਿਆਂ ਕਰਕੇ

ਉਹ ਫਾਇਦੇ ਵਿੱਚ ਜਾਂਦੇ ਹਨ। ਅਸੀਂ ਕੁਆਪ੍ਰੇਟਿਵ ਬੈਂਕਾਂ ਦੇ ਪ੍ਰੋਸੀਜ਼ਰ ਨੂੰ ਸਿੰਪਲੀਫਾਈ ਕਰਕੇ ਲੈਂਡ ਮਾਰਗੇਜ ਬੈਂਕਾਂ ਨੂੰ ਉਸਦੇ ਵਿਚ ਸ਼ਾਮਲ ਕਰਕੇ ਇਹ ਕੋਸ਼ਿਸ਼ ਕਰਾਂਗੇ ਕਿ ਜੋ ਫਾਇਦਾ ਹੋਵੇ ਉਹ ਸਾਡੇ ਸੂਬੇ ਤੇ ਲੱਗੇ ਅਤੇ ਇਹ ਪੈਸਾ ਵੱਧ ਤੋਂ ਵੱਧ ਡਿਵੈਲਪਮੈਂਟ ਵਾਸਤੇ ਲੱਗੇ। ਚੌਧਰੀ ਬਲ-ਰਾਮ ਨੇ ਇਕ ਸੁਸਾਇਟੀ ਦਾ ਜ਼ਿਕਰ ਕੀਤਾ ਸੀ ਕਿ ਅਬੋਹਰ ਵਿੱਚ ਕਿਸੇ ਨਾਲ ਜ਼ਿਆਦਤੀ ਹੋਈ ਹੈ। ਚਾਹੀਦਾ ਤਾਂ ਇਹ ਸੀ ਕਿ ਨਿੱਜੀ ਮਿਸਾਲਾਂ ਸਦਨ ਵਿਚ ਨਾ ਲਿਆਉਂਦੇ। ਬਲਰਾਮ ਜੀ ਨੇ ਵੀ ਕਿਹਾ ਹੈ, ਕਨੇਡੀਅਨ ਸਾਹਿਬ ਨੇ ਵੀ ਸ਼ਕਾਇਤ ਕੀਤੀ ਹੈ। 30 ਸਾਲਾਂ ਵਿਚ ਇਸ ਵਿਗੜੇ ਹੋਏ ਢਾਂਚੇ ਦੀ ਪਿੰਡ ਪਿੰਡ ਵਿੱਚ ਸ਼ਿਕਾਇਤ ਹੈ, ਹਰ ਸ਼ਹਿਰ ਵਿੱਚ ਇਸਦੀ ਸ਼ਿਕਾਇਤ ਹੈ। ਲੇਕਿਨ ਇਹ ਸ਼ਿਕਾਇਤਾਂ ਦੂਰ ਕਰਨ ਵਾਸਤੇ ਅਸੀਂ ਇੱਕ ਸੈੱਲ ਬਣਾ ਰਹੇ ਹਾਂ। ਇੱਕ ਸੁਝਾਓ ਦਿਤਾ ਗਿਆ ਸੀ ਧੌਲਾ ਸਾਹਿਬ ਵੱਲੋਂ ਕਿ ਇਕ ਸੈੱਲ ਬਣਾਓ ਪੁਲਿਸ ਵਿਭਾਗ ਦੇ ਕੁਝ ਸੱਜਣ ਉਥੇ ਜਾ ਕੇ ਇਨਕੁਆਇਰੀਆਂ ਕਰਨ। ਹੁਣ ਕੀ ਹੈ? ਸਾਡੇ ਪਾਸ ਇਕ ਡੀ. ਐਸ. ਪੀ. ਔਰ ਦੋ ਇੰਸਪੈਕਟਰ ਹਨ। ਜੇਕਰ ਕੋਆਪ੍ਰੇਟਿਵ ਮਹਿਕਮੇ ਦੇ ਕਰਮਚਾਰੀ ਨੂੰ ਭੇਜਦੇ ਹਾਂ ਤਾਂ ਇਹ ਢਾਂਚਾ 30 ਸਾਲਾਂ ਦਾ ਖਰਾਬ ਹੋਇਆ ਹੈ, ਕਿ ਜੇਕਰ ਕੋਈ ਇਮਾਨਦਾਰ ਕਰਮਚਾਰੀ ਹੋਵੇ ਤਾਂ ਉਹ ਵੀ ਬੇਈਮਾਨ ਦੀ ਇਨਕੁਆਇਰੀ ਕਰਨ ਤੋਂ ਡਰਦਾ ਹੈ ਕਿ ਕਿਧਰੇ ਉਸ ਉਪਰ ਕੋਈ ਨਾਜਾਇਜ਼ ਗੱਲ ਨਾ ਆ ਡਿੱਗੇ। ਜੋ ਵੀਹ ਜਾਂ ਤੀਹ ਸਾਲਾਂ ਦੀਆਂ ਸ਼ਿਕਾਇਤਾਂ ਪਈਆਂ ਹਨ, ਜਿਹੜੇ ਸਾਨੂੰ ਉਲਾਂਭੇ ਆਏ ਹਨ ਉਸ ਨਾਲ ਅਸੀਂ ਉਨ੍ਹਾਂ ਨੂੰ ਦੂਰ ਕਰ ਸਕਾਂਗੇ। ਪਾਂਧੀ ਸਾਹਿਬ ਦੀ ਸ਼ਕਾਇਤ ਵਾਜਿਬ ਹੈ। ਸ਼ਕਾਇਤ ਦੇ ਮਾਇਨੇ ਗਲਤ ਨਹੀਂ ਹੁੰਦੇ, ਇਸ ਨੂੰ ਤਕਲੀਫ ਕਹਿ ਲਵੋ ਜਾਂ ਕੋਈ ਹੋਰ ਮਾਇਨੇ ਕੱਢ ਲਵੋ, ਲੇਕਿਨ ਜੋ ਤਕਲੀਫਾਂ ਹਨ ਜੋ ਜੈਨੂਅਨ ਡਿਫੀਕਲਟੀਜ਼ ਹਨ, ਉਨ੍ਹਾਂ ਨੂੰ ਇਹ ਗੱਲ ਠੀਕ ਹੈ ਕਿ ਅਸੀਂ ਅਜੇ ਜ਼ਿਆਦਾ ਦੂਰ ਨਹੀਂ ਕਰ ਸਕੇ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਦੂਰ ਕਰ ਸਕੀਏ। ਕੋਆਪ੍ਰੇਟਿਵ ਸੋਸਾਇਟੀਜ਼ ਦੀ ਬਾਬਤ, ਕਰਮਚਾਰੀਆਂ ਦੀ ਬਾਬਤ ਜਾਂ ਇੰਬੈਜ਼ਲਮੈਂਟ ਦੀ ਬਾਬਤ ਜੋ ਸ਼ਿਕਾਇਤਾਂ ਹਨ ਉਹ ਉਤਨੀ ਦੇਰ ਤੱਕ ਅਸੀਂ ਠੀਕ ਨਹੀਂ ਕਰ ਸਕਾਂਗੇ ਜਦੋਂ ਤੱਕ ਇਹ ਸੈੱਲ ਨਹੀਂ ਬਣੇਗਾ।

ਡਿਪਟੀ ਸਪੀਕਰ ਸਾਹਿਬ, ਮੇਰਾ ਮਾਈਕ ਠੀਕ ਕਰਵਾ ਦਿੱਤਾ ਹੈ ਜਾਂ ਨਹੀਂ ? ਜੇਕਰ ਨਹੀਂ ਕਰਵਾਇਆ ਤਾਂ ਇਸ ਨੂੰ ਠੀਕ ਕਰਵਾ ਦਿਓ।

ਡਿਪਟੀ ਸਪੀਕਰ ਸਾਹਿਬ, ਫਿਰ ਕਨੇਡੀਅਨ ਸਾਹਿਬ ਨੇ ਇਹ ਖਦਸ਼ਾ ਜ਼ਾਹਿਰ ਕੀਤਾ ਸੀ ਕਿ ਲੈਂਡ ਰੈਵੇਨਿਊ ਦੇ ਤੌਰ ਤੇ ਕਰਜ਼ਿਆਂ ਦੀ ਉਗਰਾਹੀ ਵਾਲਾ ਕਾਨੂੰਨ ਠੀਕ ਨਹੀਂ ਹੈ। ਪਰ ਮੈਂ ਇਨ੍ਹਾਂ ਦੀ ਗਿਆਤ ਲਈ ਦੱਸਦਾ ਹਾਂ ਕਿ ਅਗੇ ਵੀ ਕਰਜ਼ਾ ਕੋਆਪ੍ਰੇਟਿਵ ਸੋਸਾਇਟੀਆਂ ਦਾ ਲੈਂਡ ਰੈਵੇਨਿਊ ਦੇ ਤੌਰ ਤੇ ਉਗਰਾਇਆ ਜਾਂਦਾ ਸੀ। ਅਸੀਂ ਤਾਂ ਸਿਰਫ ਪਰੋਸੀਜ਼ਰ ਨੂੰ ਹੀ ਚੇਂਜ ਕੀਤਾ ਹੈ। ਕਾਨੂੰਨ ਤਾਂ ਪਹਿਲਾਂ ਹੀ ਸੀ। ਉਗਰਾਹੀ ਪਹਿਲਾਂ ਵੀ ਇਸ ਤਰ੍ਹਾਂ ਹੀ ਹੁੰਦੀ ਸੀ, ਗੱਲ ਇਸ ਤਰ੍ਹਾਂ ਹੀ ਚਲਦੀ ਸੀ ਲੇਕਿਨ ਅਸੀਂ ਤਾਂ ਪ੍ਰੋਸੀਜਰ ਹੀ ਸਿੰਪਲੀਫਾਈ ਕੀਤਾ ਹੈ। ਇਸ ਲਈ ਮੈਂ ਗੁਜ਼ਾਰਿਸ਼ ਕਰਦਾ ਹਾਂ ਕਿ ਅਸੀਂ ਮਨੁੱਖ ਹਾਂ, ਦੇਵਤਾ ਨਹੀਂ ਹਾਂ, ਲੇਕਿਨ ਇਸ ਨੂੰ ਪਹਿਲਾਂ ਪਰਖ ਲੈਂਦੇ ਹਾਂ, ਤੁਹਾਡੇ ਸੁਝਾਓ ਤੇ ਅਮਲ ਕਰਨ ਦੀ ਕੋਸ਼ਿਸ਼ ਕਰਾਂਗੇ। ਜੇ ਕਰ ਕੋਈ ਫਰਕ ਨਜ਼ਰ ਆਇਆ, ਕਿਸੇ ਗਰੀਬ ਮਨੁੱਖ ਨੂੰ ਕੋਈ ਤਕਲੀਫ ਹੋਈ ਤਾਂ ਫਿਰ ਵੇਖ ਲਵਾਂਗੇ। ਡਿਪਟੀ ਸਪੀਕਰ ਸਾਹਿਬ, ਇਹ ਗੱਲ ਇਨ੍ਹਾਂ ਦੀ ਠੀਕ ਹੈ ਕਿ ਵੀਹ ਪੰਝੀ ਪਰਸੈਂਟ ਲੋਕ ਐਸੇ ਹਨ ਜਿਹੜੇ ਕਿ ਭੈੜੇ ਹਨ। ਉਹ ਲੋਕ ਇੰਡਸਟਰੀ ਹੋਵੇ ਜਾਂ ਕੋਆਪਰੇਟਿਵ ਅਦਾਰਾ ਹੋਵੇ ਉਸ ਨੂੰ ਖਾਈ ਜਾਂਦੇ ਹਨ। ਇਸ ਤਰ੍ਹਾਂ ਹੀ ਸਰਦਾਰ ਸਰੂਪ ਸਿੰਘ ਹੋਰਾਂ ਨੇ ਕਿਹਾ ਹੈ, ਉਨ੍ਹਾਂ ਦੀ ਗੱਲ ਠੀਕ ਹੈ। ਉਨ੍ਹਾਂ ਨੇ ਠੀਕ ਗੱਲ ਕੀਤੀ ਹੈ। ਪਰ ਇਹ ਜਾਲ ਜਿਹੜੇ ਕੁਰੱਪਟ ਆਦਮੀਆਂ ਦੇ ਹਨ ਇਹ ਟੱਟ ਕਦੋਂ ਸਕਦੇ ਹਨ ? ਜਦੋਂ ਅਸੀਂ ਸਾਰੇ ਰਲ ਕੇ ਕੋਸ਼ਿਸ਼ ਕਰਾਂਗੇ। ਸਰਕਾਰ ਦੀ ਨੀਅਤ

[ ਸਹਿਕਾਰਤਾ ਮੰਤਰੀ ]

ਠੀਕ ਕਰਨ ਦੀ ਹੈ ਔਰ ਤੁਸੀਂ ਜਿਸ ਤਰ੍ਹਾਂ ਕਨਸਟਰੱਕਟਿਵ ਸੁਜੈਸ਼ਨ ਦਿੰਦੇ ਹੋ, ਇਸ ਤਰ੍ਹਾਂ ਦੀਆਂ ਗਲਾਂ ਨਾਲ ਸਾਨੂੰ ਸਮਝਾਉਣ ਦੀ ਗੱਲ ਹੋਵੇ। ਹੁਣ ਵੀ ਅਸੀਂ ਰੀਆਰਗੇਨਾਈਜ਼ੇਸ਼ਨ ਐਕਟ ਲਿਆਂਦਾ ਹੈ। ਉਸ ਬਾਰੇ ਵੀ ਡਿਫਰੈਂਸ ਆਫ ਓਪੀਨੀਅਨ ਹੋ ਸਕਦਾ ਹੈ ਲੇਕਿਨ ਨੀਅਤ ਇਹ ਹੈ ਕਿ ਕਮਜ਼ੋਰ ਨੂੰ, ਗਰੀਬ ਨੂੰ, ਉਨ੍ਹਾਂ ਭਰਾਵਾਂ ਨੂੰ 20/25 ਪ੍ਰਤੀਸ਼ਤ ਬੰਦਿਆਂ ਤੋਂ ਅਲੱਗ ਕਰਨ ਦਾ ਯਤਨ ਕੀਤਾ ਹੈ ਤਾਂ ਕਿ ਉਨ੍ਹਾਂ ਗਰੀਬ ਭਰਾਵਾਂ ਦੇ ਅਸੀਂ ਹੱਕ ਮਹਿਫੂਜ਼ ਕਰ ਸਕੀਏ, ਵਿਤਕਰਾ ਦੂਰ ਕਰ ਸਕੀਏ। ਉਨ੍ਹਾਂ ਨੂੰ ਜ਼ਰੂਰੀਆਤ ਜ਼ਿੰਦਗੀ ਦੀਆਂ ਚੀਜ਼ਾਂ ਜਿਸ ਤਰ੍ਹਾਂ ਕਿ ਲੂਣ ਹੈ, ਤੇਲ ਹੈ, ਦਾਲਾਂ ਹਨ, ਕਪੜਾ ਹੈ ਇਹ ਚੀਜ਼ਾਂ ਉਨ੍ਹਾਂ ਨੂੰ ਨੇੜੇ ਤੋਂ ਨੇੜੇ ਹੀ ਮਿਲ ਜਾਣ। ਹੁਣ ਕੀ ਹੈ ਕਿ ਕਾਫੀ ਸੋਸਾਇਟੀਆਂ ਬੋਗਸ ਹਨ, ਕਾਫੀ ਲਿਕੁਈਡੇਟ ਹੋ ਚੁੱਕੀਆਂ ਹਨ। ਕੁਝ ਐਸੀਆਂ ਸੋਸਾਇਟੀਆਂ ਹਨ, ਜਿਨ੍ਹਾਂ ਨੂੰ ਰੱਖਣ ਦਾ ਕੋਈ ਫਾਇਦਾ ਨਹੀਂ ਹੈ। ਪਰ, ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਵੀ ਕਹਿੰਦਾ ਹਾਂ ਕਿ ਮਕਸਦ ਇਹ ਨਹੀਂ ਕਿ ਕਿਸੇ ਖਾਸ ਬੰਦੇ ਨੂੰ ਫਾਇਦਾ ਦੇਣਾ ਹੈ। ਨੀਅਤ ਇਹ ਹੈ ਕਿ ਰੀਆਰਗੇਨਾਈਜ਼ ਕਰਕੇ ਅਸੀਂ ਇੰਪਰੂਵਮੈਂਟ ਲਿਆ ਸਕੀਏ। ਜਿੱਥੇ ਸੋਸਾਇਟੀ ਵਾਇਬਲ ਬਣਦੀ ਹੋਵੇ ਉਹ ਰਹੇ। ਉਥ ਦੋ ਤਿੰਨ ਮੁਲਾਜ਼ਮ ਰੱਖੇ ਜਾਣ। ਇਸ ਤਰ੍ਹਾਂ ਕੋਈ 7500 ਜਾਂ 10,000 ਦੇ ਕਰੀਬ ਮੁਲਾਜ਼ਮ ਬਣਦਾ ਹੈ। ਅਸੀਂ ਚਾਹੁੰਦੇ ਹਾਂ ਕਿ ਵਾਇਬਲ ਸੋਸਾਇਟੀ ਬਣ ਜਾਵੇ ਔਰ ਪਰਮਾਨੈਂਟ ਇੰਪਲਾਈ ਹੋਣ। ਇਕ ਇਸ ਤਰ੍ਹਾਂ ਹੀ ਇਹ ਖਦਸ਼ਾ ਜ਼ਾਹਿਰ ਕੀਤਾ ਗਿਆ ਹੈ ਕਿ ਇਸ ਤਰ੍ਹਾਂ ਕਰਨ ਨਾਲ ਸੈਕਟਰੀਆਂ ਦਾ ਕੀ ਬਣੇਗਾ ਮੇਰਾ ਖਿਆਲ ਹੈ ਕਿ ਸਾਥੀ ਭੁੱਲ ਗਏ ਹਨ, ਮੈਂ ਤਾਂ ਪਹਿਲਾਂ ਹੀ ਕਹਿ ਚੁੱਕਾ ਹਾਂ ਕਿ ਜਦੋਂ ਰੀਆਰਗੇਨਾਈਜ਼ੇਸ਼ਨ ਸੋਸਾਇਟੀਆਂ ਹੋਣਗੀਆਂ, ਅਸੀਂ ਜਿਤਨੇ ਸੈਕਟਰੀ ਹੁਣ ਲੱਗੇ ਹੋਏ ਹਨ, ਉਨ੍ਹਾਂ ਦੀ ਲਿਸਟ ਬਣਾ ਲਈ ਹੈ, ਉਨ੍ਹਾਂ ਨੂੰ ਰੱਖਣਾ ਹੈ। ਅਸੀਂ ਚਾਹੁੰਦੇ ਹਾਂ ਕਿ ਉਹ ਦਸ ਦਸ ਮਨੁੱਖਾਂ ਦੇ ਗੁਲਾਮ ਨਾ ਹੋਣ। ਅਸੀਂ ਦੋ ਜਾਂ ਤਿੰਨ ਤਿੰਨ ਮੁਲਾਜ਼ਮ ਪ੍ਰਤੀ ਸੋਸਾਇਟੀ ਦੇ ਹਿਸਾਬ ਨਾਲ ਲਗਾਉਣੇ ਹਨ। ਧੌਲਾ ਸਾਹਿਬ ਦੇ ਇਹ ਗੱਲ ਸੁਣਨ ਵਾਲੀ ਹੈ। ਮੈਂ ਸਦਨ ਵਿਚ ਆਸ਼ਵਾਸਨ ਦਿਵਾਇਆ ਸੀ ਔਰ ਹੁਣ ਵੀ ਕਹਿੰਦਾ ਹਾਂ ਕਿ ਜਦੋਂ ਸੋਸਾਇਟੀਆਂ ਰੀਆਰਗੇਨਾਈਜ਼ ਹੋਣਗੀਆਂ, ਉਨ੍ਹਾਂ ਸੈਕਟਰੀਆਂ ਦਾ ਔਰ ਉਨ੍ਹਾਂ ਮੁਲਾਜ਼ਮਾਂ ਦਾ ਕਾਮਨ ਕਾਡਰ ਕਰ ਦੇਣਾ ਹੈ। (ਥੰਪਿੰਗ) ਉਸ ਵੇਲੇ ਕਾਮਨ ਕਾਡਰ ਕਰਾਂਗੇ। ਉਸ ਵੇਲੇ ਜਿਹੜੇ ਇਜਾਰਾਦਾਰ ਲੋਕ ਹਨ ਉਹ ਉਨ੍ਹਾਂ ਸੈਕਟਰੀਆਂ ਨੂੰ ਬਿਲਕੁਲ ਉਤਨਾਂ ਚਿਰ ਤਕ ਨਹੀਂ ਕੱਢ ਸਕਣਗੇ ਜਦੋਂ ਤਕ ਕਿ ਉਨ੍ਹਾਂ ਦੇ ਖਿਲਾਫ ਕੋਈ ਚੀਜ਼ ਸਾਬਤ ਨਾ ਹੋ ਜਾਵੇ। (ਥੰਪਿੰਗ) ਉਨ੍ਹਾਂ ਦੀ ਇਤਨੀ ਤਨਖਾਹ ਕਰ ਦੇਣੀ ਹੈ ਕਿ ਉਨ੍ਹਾਂ ਨੂੰ ਇੰਬੈਜ਼ਲਮੈਂਟ ਕਰਨ ਦੀ ਲੋੜ ਹੀ ਮਹਿਸੂਸ ਨਾ ਹੋਵੇ। (ਥੰਪਿੰਗ) ਕਾਮਨ ਕਾਡਰ ਵਾਸਤੇ ਜੋ ਮੈਂ ਦੱਸਿਆ ਹੈ ਉਸ ਦੀ ਫਿਰ ਪ੍ਰੋੜਤਾ ਕਰਦਾ ਹਾਂ। ਸਾਡੇ ਕੋਆਪਰੇਟਿਵ ਮਹਿਕਮੇ ਦੇ ਸੈਕਟਰੀ ਜਾਂ ਸੇਲਜ਼ਮੇਨ ਜਾਂ ਦੂਜੇ ਕਰਮਚਾਰੀ ਜਿਹੜੇ ਹਨ ਜਿਨ੍ਹਾਂ ਨੂੰ ਉਸ ਤੋਂ ਬਾਅਦ ਰੱਖਣਾ ਹੈ, ਸਿਰਫ ਉਨ੍ਹਾਂ ਨੂੰ ਠੀਕ ਕਰਨ ਦਾ ਯਤਨ ਹੈ। ਮੇਰੇ ਵੀਰਾਂ ਨੇ ਇਤਰਾਜ਼ ਕੀਤਾ ਹੈ ਕਿ ਤੁਸੀਂ ਮੈਂਬਰਸ਼ਿਪ ਜਿਹੜੀ ਹੈ ਇਹ ਹਰੀਜਨਾਂ ਨੂੰ ਕਿਉਂ ਦੇ ਰਹੇ ਹੋ, ਇਹ ਗਰੀਬਾਂ ਨੂੰ ਕਿਉਂ ਦੇ ਰਹੇ ਹੋ, ਇਹ ਚੀਜ਼ ਸਾਰਿਆਂ ਵਾਸਤੇ ਕਿਉਂ ਕਰ ਰਹੇ ਹੋ? ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਾਂਗਾ ਕਿ ਜਦੋਂ ਵੋਟਾਂ 21 ਸਾਲ ਦੀ ਉਮਰ ਦੇ ਮਨੁੱਖ ਪਾ ਸਕਦੇ ਹਨ ਔਰ ਕੋਈ ਇਹ ਨਹੀਂ ਵੇਖਦਾ ਹੈ ਇਹ ਕਿਹੜੀ ਜ਼ਾਤ ਦਾ ਹੈ, ਗਰੀਬ ਹੈ ਜਾਂ ਅਮੀਰ ਹੈ ਤਾਂ ਫਿਰ ਇਸ ਵਿਚ ਕਿਉਂ ਵਿਤਕਰਾ ਕੀਤਾ ਜਾਵੇ। ਡਿਪਟੀ ਸਪੀਕਰ ਸਾਹਿਬ, ਇਹ ਇਨ੍ਹਾਂ ਦੇ ਸੁਣਨ ਵਾਲੀ ਗੱਲ ਹੈ ਕਿ ਜਿੱਥੇ ਇਸ ਤਰ੍ਹਾਂ ਦੀਆਂ ਗੱਲਾਂ ਬਣਾਈਆਂ ਜਾਣ ਤਾਂ ਮੈਂ ਸਮਝਦਾ ਹਾਂ ਕਿ ਵੈਸਟਿਡ ਇੰਟਰੈਸਟਸ ਜਿਹੜੇ ਹਨ, ਉਹ ਹੀ ਕਰ ਸਕਦੇ ਹਨ ਦੂਸਰੇ ਨਹੀਂ ਕਰਦੇ। ਜਦੋਂ ਅਸੀਂ ਯੂਨੀਫਾਰਮ ਮੈਂਬਰਸ਼ਿਪ ਕਰਦੇ ਹਾਂ, ਤਾਂ ਇਸ ਦਾ ਮਕਸਦ ਹੈ ਕਿ ਹਰ ਮਨੁੱਖ ਨੂੰ, ਹਰ ਇਨਸਾਨ ਨੂੰ ਜਿਹੜਾ ਇਲੀਜੀਬਲ ਹੋਵੇ, ਸੂਬੇ ਵਿੱਚ ਰਹਿਣ ਵਾਲਾ ਹੋਵੇ, ਤਾਂ ਵਿਤਕਰਾ ਨਹੀਂ ਕੀਤਾ ਜਾ ਸਕਦਾ।

ਫਿਰ ਇਹ ਕਹਿੰਦੇ ਹਨ ਕਿ ਇਹ ਇਟਲੀ ਵਿਚੋਂ ਆਦਮੀਆਂ ਨੂੰ ਲਿਆ ਕੇ ਭਰਤੀ ਕਰਨਗੇ ਲੇਕਿਨ ਇਹ ਗੱਲ ਨਹੀਂ ਹੈ, ਉਹ ਗਰੀਬ ਲੋਕ, ਜਿਨ੍ਹਾਂ ਦੀ ਬਾਬਤ ਇਹ ਵੀਰ (ਵਿਰੋਧੀ ਧਿਰ ਵਲ ਇਸ਼ਾਰਾ) ਕਹਿੰਦੇ ਰਹੇ ਹਨ ਕਿ ਅਸੀਂ ਉਨ੍ਹਾਂ ਨੂੰ ਹੱਕ ਦੇ ਰਹੇ ਹਾਂ ਔਰ ਹੱਕ ਦੂਸਰੇ ਪਾਸੇ ਦਿੱਤੇ ਜਾਂਦੇ ਰਹੇ ਹਨ, ਅਕਾਲੀ ਦਲ ਸਹੀ ਮ ਹਨਿਆਂ ਵਿੱਚ ਉਨ੍ਹਾਂ ਨੂੰ ਨੁਮਾਇੰਦਗੀ ਦੇਣੀ ਚਾਹੁੰਦਾ ਹੈ ਤਾਂ ਕਿ ਉਹ ਲੋਕ, ਉਹ ਗਰੀਬ ਭਰਾ ਵੀ ਅੱਗੇ ਉਠ ਸਕਣ। ਕਨੇਡੀਅਨ ਸਾਹਿਬ ਨੇ ਇਸ ਗੱਲ ਦੀ ਫਿਕਰਮੰਦੀ ਜ਼ਾਹਿਰ ਕੀਤੀ ਸੀ ਕਿ ਪੰਜ ਪਿੰਡਾਂ ਵਿਚ ਕਿਸ ਤਰ੍ਹਾਂ ਸੋਸਾਇਟੀਆਂ ਬਣਾਉਣੀਆਂ ਹਨ। ਮੈਂ ਸਮਝਦਾ ਹਾਂ ਕਿ ਜਿੱਥੇ ਹਰੀਜਨ ਭਰਾ ਜ਼ਿਆਦਾ ਹੋਣਗੇ ਤਾਂ ਉਥੇ ਉਨ੍ਹਾਂ ਉਪਰ ਦੂਸਰਿਆਂ ਦਾ ਕਬਜ਼ਾ ਨਹੀਂ ਹੋਵੇਗਾ। ਉਹ ਇਸ ਲਿਹਾਜ਼ ਨਾਲ ਸ਼ਾਮਲ ਹੋਣਗੇ। ਜਦੋਂ ਤੁਸੀਂ ਐਮ.ਐਲ.ਏ. ਚੁਣ ਕੇ ਆਏ ਹੋ ਉਥੇ ਕੋਈ ਖਾਸ ਭਿੰਨ ਭੇਦ ਨਹੀਂ ਸੀ ਹੋਇਆ, ਇਸ ਤਰ੍ਹਾਂ ਹੀ ਇਥੇ ਹੋਵੇ। ਜਿਹੜੇ ਇਜਾਰੇਦਾਰ ਲੋਕ ਹਨ ਜਿਹੜੇ ਗਰੀਬਾਂ ਦਾ ਕੁਝ ਨਹੀਂ ਬਣਨ ਦਿੰਦੇ, ਉਹ ਪਿੱਛੇ ਹੋਣਗੇ। ਤੁਹਾਨੂੰ ਤਾਂ ਇਸ ਗੱਲ ਲਈ ਸਰਕਾਰ ਨੂੰ ਸ਼ਾਬਾਸ਼ ਦੇਣੀ ਚਾਹੀਦੀ ਸੀ ਪਰ ਸ਼ਾਬਾਸ਼ ਦੀ ਬਜਾਏ ਇਥੇ ਟੀਕਾ ਟਿੱਪਣੀ ਕੀਤੀ ਗਈ ਹੈ। ਯੂਨੀਫਾਰਮਿਟੀ ਤਾਂ ਉਹ ਹੈ ਜਿਹੜੀ ਕਿ ਉਨ੍ਹਾਂ ਨੂੰ ਹੱਕ ਦੇਣ ਬਾਰੇ ਹੈ ਜਿਨ੍ਹਾਂ ਤੋਂ ਹੱਕ ਖੁਸ ਰਿਹਾ ਹੈ। ਫਿਰ ਇਹ ਕਿਹਾ ਗਿਆ ਹੈ ਕਿ ਲੈਂਡ ਮਾਰਟਗੇਜ ਬੈਂਕ ਥਰਡ ਪਾਰਟੀ ਦੀ ਪੇਮੈਂਟ ਕਰਦਾ ਹੈ। ਮੈਨੂੰ, ਡਿਪਟੀ ਸਪੀਕਰ ਸਾਹਿਬ, ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਉਹ ਵੀਰ ਅੱਜ ਦੂਜੇ ਪਾਸੇ ਬੈਠੇ ਹਨ ; ਆਪੋਜ਼ੀਸ਼ਨ ਵਿੱਚ ਬੈਠੇ ਹਨ, ਇਹ ਉਨ੍ਹਾਂ ਦੇ ਵੇਲੇ ਪਾਸ ਹੋਇਆ ਸੀ। ਉਦੋਂ ਰਿਜ਼ਰਵ ਬੈਂਕ ਆਫ ਇੰਡੀਆ ਬਾਰੇ ਇਹ ਗੱਲ ਹੋਈ ਸੀ। ਸਾਨੂੰ ਹੁਣ ਰਿਜ਼ਰਵ ਬੈਂਕ ਤੋਂ ਪੈਸੇ ਆਉਂਦੇ ਹਨ ਅਤੇ ਉਹ ਅਸੀਂ ਲੋਨ ਦਿੰਦੇ ਹਾਂ। ਅਸੀਂ ਕੋਸ਼ਿਸ਼ ਇਹ ਕਰਦੇ ਹਾਂ ਕਿ ਲੋਨ ਉਸ ਨੂੰ ਦਿੱਤਾ ਜਾਵੇ ਜਿਸ ਨੂੰ ਜ਼ਰੂਰੀ ਹੈ। ਇਹ ਵੀ ਸੋਚ ਰਹੇ ਹਾਂ ਕਿ ਆਇਆ ਉਸ ਨੂੰ ਇੰਜਣ ਹੀ ਦਿੱਤਾ ਜਾਵੇ ਜਾਂ ਕੈਸ਼ ਪੇਮੈਂਟ ਕੀਤੀ ਜਾਵੇ ਕਿਉਂਕਿ ਕਈ ਵਾਰ ਇਸ ਤਰ੍ਹਾਂ ਵੀ ਹੁੰਦਾ ਹੈ ਕਿ ਗਰੀਬ ਲੋਕ ਪੈਸੇ ਲੈ ਕੇ ਉਸ ਨੂੰ ਮਿਸਯੂਜ਼ ਕਰਦੇ ਹਨ। ਉਹ ਇੰਜਣ ਨਹੀਂ ਖਰੀਦਦੇ ਅਤੇ ਵਿਆਹ ਸ਼ਾਦੀਆਂ ਤੇ ਪੈਸਾ ਖਰਚ ਕਰ ਦਿੰਦੇ ਹਨ ਜਿਸ ਕਾਰਨ ਬੰਜਰ ਜ਼ਮੀਨ ਉਸੇ ਤਰ੍ਹਾਂ ਪਈ ਰਹਿੰਦੀ ਹੈ। ਲੇਕਿਨ ਪਿਛਲੇ ਸਾਲਾਂ ਵਿੱਚ ਇਹ ਆਰ.ਬੀ.ਆਈ. ਦੇ ਆਫੀਸ਼ਿਅਲਾਂ ਨਾਲ ਮਿਲ ਕੇ ਇਸ ਤਰ੍ਹਾਂ ਦੀ ਕਾਰਵਾਈ ਕਰਦੇ ਰਹੇ ਹਨ ਪਰ ਸਾਡਾ ਯਤਨ ਹੈ ਕਿ ਇਸ ਤਰੀਕੇ ਨੂੰ ਹੁਣ ਠੀਕ ਕੀਤਾ ਜਾਵੇ ਅਤੇ ਇਹ ਪੈਸੇ ਜ਼ਮੀਨ ਤੇ ਲਾਉਣ ਵਾਸਤੇ ਹੀ ਦਿੱਤੇ ਜਾਣ ਤਾਂ ਕਿ ਇਸ ਪੈਸੇ ਦੀ ਮਿਸ-ਯੂਟੇ-ਲਾਈਜ਼ੇਸ਼ਨ ਨਾ ਹੋ ਸਕੇ। ਪਿਛਲੇ ਸਾਲਾਂ ਵਿੱਚ ਇਹ ਵੀ ਕੀਤਾ ਜਾਂਦਾ ਰਿਹਾ ਹੈ ਕਿ ਗਲਤ ਆਦਮੀਆਂ ਦੇ ਅੰਗੂਠੇ ਲਗਵਾਏ ਜਾਂਦੇ ਰਹੇ ਹਨ। ਅੰਗੂਠਾ ਕਿਸੇ ਨੇ ਲਾਇਆ ਹੈ ਅਤੇ ਪੈਸਾ ਕੋਈ ਲੈ ਰਿਹਾ ਹੈ। ਇਸ ਦਾ ਇਕ ਤਾਂ ਕਾਰਨ ਇਹ ਹੈ ਕਿ ਸਾਡੇ ਕਿਸਾਨ ਭਰਾ ਐਨੇ ਭੋਲੇ ਹਨ ਕਿ ਇਨ੍ਹਾਂ ਕਰਮਚਾਰੀਆਂ ਤੇ ਭਰੋਸਾ ਕਰ ਲੈਂਦੇ ਹਨ ਸੋ ਅਸੀਂ ਕੋਸ਼ਿਸ਼ ਕਰਦੇ ਹਾਂ ਕਿ ਇਹੋ ਜਿਹੀਆਂ ਗੱਲਾਂ ਜਿਥੇ ਹੁੰਦੀਆਂ ਹਨ ਉਨ੍ਹਾਂ ਨੂੰ ਖਤਮ ਕੀਤਾ ਜਾਵੇ ਅਤੇ ਜਿਨ੍ਹਾਂ ਨੂੰ ਪੈਸੇ ਦੀ ਲੋੜ ਹੈ ਉਨ੍ਹਾਂ ਨੂੰ ਹੀ ਪੈਸਾ ਦਿੱਤਾ ਜਾਵੇ ਤਾਂ ਕਿ ਲੋਕਾਂ ਤੇ ਫ਼ਜ਼ੂਲ ਦਾ ਭਾਹ ਨਾ ਪਵੇ ਅਤੇ ਲੋਕ ਤੰਗ ਨਾ ਹੋਣ।

ਇਸ ਤੋਂ ਬਾਅਦ ਇਥੇ ਅਫਸਰਾਂ ਦੇ ਬਾਬਤ ਕੁਝ ਕਿਹਾ ਗਿਆ ਹੈ। ਮੈਨੂੰ ਖੁਸ਼ੀ ਹੈ ਕਿ ਕਈ ਮੈਂਬਰਾਂ ਨੇ ਉੱਚ ਅਧਿਕਾਰੀਆਂ ਦੀ ਆਨੈਸਟੀ ਨੂੰ ਇਨਕਰੇਜ ਕੀਤਾ ਹੈ ਪਰ ਇਸ ਦੇ ਨਾਲ ਕਈ ਮੈਂਬਰਾਂ ਨੇ ਇਹੋ ਜਿਹੇ ਵੀ ਕਰਮਚਾਰੀਆਂ ਦੇ ਬਾਰੇ ਕਿਹਾ ਹੈ ਜੋ ਕਿ ਸੁਸਾਇਟੀਆਂ ਦੇ ਕੰਮ ਨੂੰ ਠੀਕ ਤਰ੍ਹਾਂ ਨਹੀਂ ਚਲਣ ਦਿੰਦੇ। ਇਸ ਵਾਸਤੇ ਅਸੀਂ ਯਤਨ ਕਰ ਰਹੇ ਹਾਂ ਕਿ ਉਹ ਕਰਮਚਾਰੀ ਜਿਹੜੇ ਅਜੇ ਵੀ ਠੀਕ ਨਹੀਂ ਹੋਏ, ਉਨ੍ਹਾਂ ਨੂੰ ਉਚ ਅਧਿਕਾਰੀਆਂ ਨਾਲ ਸਲਾਹ ਕਰਕੇ ਸੋਧਣ ਦਾ ਯਤਨ ਕਰੀਏ। ਲੇਕਿਨ ਮੈਂ ਤੁਹਾਡੇ ਗਿਆਤ ਲਈ ਇਹ ਵੀ ਦਸਣਾ ਚਾਹੁੰਦਾ ਹਾਂ ਕਿ ਇਹ ਪਹਿਲੀ ਸਰਕਾਰ ਹੈ ਜਿਸ ਨੇ ਇਹੋ ਜਿਹੇ ਕਰਮਚਾਰੀਆਂ ਨੂੰ ਕਢਿਆ ਅਤੇ ਜਿਹੜੇ ਉਚ ਅਧਿਕਾਰੀ ਸਨ, ਜਿਨ੍ਹਾਂ ਨੂੰ ਵੱਧ ਤੋਂ ਵੱਧ ਸਜ਼ਾ

[ਸਹਿਕਾਰਤਾ ਮੰਤਰੀ]

ਦਿੱਤੀ ਜਾ ਸਕਦੀ ਸੀ ਉਹ ਵੀ ਦਿੱਤੀ ਹੈ। ਇਥੇ ਕਈ ਅਜਿਹੇ ਕਰਮਚਾਰੀਆਂ ਦਾ ਵੀ ਜ਼ਿਕਰ ਕੀਤਾ ਗਿਆ ਜਿਹੜੇ ਸਰਕਾਰ ਨੂੰ ਪੈਸਾ ਇਕੱਠਾ ਕਰ ਕੇ ਦਿੰਦੇ ਰਹੇ। ਇਹ ਸਾਰੀ ਗਲ ਰਿਕਾਰਡ ਤੇ ਹੈ, ਅਖਬਾਰਾਂ ਵਿਚ ਵੀ ਆ ਚੁੱਕੀ ਹੈ, ਪਰ ਸਾਡੀ ਹੁਣ ਕੋਸ਼ਿਸ਼ ਹੈ ਕਿ ਇਹੋ ਜਿਹੀਆਂ ਗੱਲਾਂ ਹੁਣ ਫਿਰ ਨਾ ਹੋਣ ਅਤੇ ਜਿਨ੍ਹਾਂ ਨੇ ਇਹੋ ਜਿਹੀਆਂ ਗੱਲਾਂ ਕੀਤੀਆਂ ਹਨ ਉਨ੍ਹਾਂ ਨੂੰ ਸਸਪੈਨਸ਼ਨ ਤੱਕ ਦੀ ਸਜ਼ਾ ਦਿੱਤੀ ਜਾ ਸਕੇ। ਲੇਕਿਨ ਕਈ ਇਹੋ ਜਿਹੇ ਕਰਮਚਾਰੀ ਹਨ ਜਿਨ੍ਹਾਂ ਨੂੰ ਮਜਬੂਰ ਹੋ ਕੇ ਸਾਨੂੰ ਫਿਰ ਲੈਣਾ ਪੈਂਦਾ ਹੈ। ਇਹ ਉਹ ਅਧਿਕਾਰੀ ਹਨ ਜਿਨ੍ਹਾਂ ਨੇ ਗਲਤੀ ਤਾਂ ਕੀਤੀ ਪਰ ਇਹ ਗਲਤੀ ਕਿਸੇ ਰਿਕਾਰਡ ਤੇ ਨਹੀਂ, ਕਿਸੇ ਲਿਖਤੀ ਰੂਪ ਵਿੱਚ ਨਹੀਂ। ਇਸ ਕਰਕੇ ਅਸੀਂ ਕੁਝ ਨਹੀਂ ਕਰ ਸਕੇ। ਸਾਨੂੰ ਪਤਾ ਹੈ ਕਿ ਕਈ ਅਧਿਕਾਰੀ ਪੈਸਾ ਇਕੱਠਾ ਕਰਨ ਦਾ ਯਤਨ ਕਰਦੇ ਰਹੇ, ਜਨਤਾ ਨੂੰ ਲੁਟਦੇ ਰਹੇ। ਰੈਸਟ ਹਾਊਸਾਂ ਵਿਚ ਇਹ ਗੱਲਾਂ ਹੁੰਦੀਆਂ ਰਹੀਆਂ। ਬੰਬੇ, ਇੰਗਲੈਂਡ ਜਾਣ ਵਾਸਤੇ ਇਹ ਗੱਲਾਂ ਕੀਤੀਆਂ ਜਾਂਦੀਆਂ ਰਹੀਆਂ। (ਵਿਘਨ)

**Mr Deputy Speaker**: No interruption please.

**ਮੰਤਰੀ** : ਸਾਨੂੰ ਇਥੋਂ ਤੱਕ ਪਤਾ ਹੈ ਕਿ ਕਈ ਉਚ ਅਧਿਕਾਰੀ ਮੰਤਰੀ ਦੇ ਇੰਗਲੈਂਡ ਪਹੁੰਚਣ ਤੋਂ ਪਹਿਲਾਂ ਆਪ ਉਥੇ ਉਸ ਦਾ ਪ੍ਰਬੰਧ ਕਰਨ ਲਈ ਪਹੁੰਚ ਗਏ। ਮੈਨੂੰ ਸਮਝ ਨਹੀਂ ਆਉਂਦੀ ਕਿ ਉਨ੍ਹਾਂ ਨੇ ਉਥੇ ਪਹਿਲੇ ਜਾ ਕੇ ਕਿਹੋ ਜਿਹਾ ਪ੍ਰਬੰਧ ਕਰਨਾ ਹੁੰਦਾ ਸੀ। ਮੈਂ ਤਾਂ ਉਸ ਪ੍ਰਬੰਧ ਦਾ ਇਥੇ ਜ਼ਿਕਰ ਨਹੀਂ ਕਰਨਾ ਚਾਹੁੰਦਾ ਅਤੇ ਨਾ ਹੀ ਹੁਣ ਉਨ੍ਹਾਂ ਉਚ ਅਧਿਕਾਰੀਆਂ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ ਪਰ ਸਰਦਾਰ ਪ੍ਰਕਾਸ਼ ਸਿੰਘ ਜੀ ਨੇ ਇਨ੍ਹਾਂ ਬਾਰੇ ਗਾਹੇ ਬਗਾਹੇ ਕੁਝ ਜ਼ਿਕਰ ਕੀਤਾ ਹੈ। (ਵਿਘਨ)

**Mr Deputy Speaker**: No interruption please.

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹੋ ਜਿਹਾ ਪ੍ਰਬੰਧ ਕਰਨ ਵਾਸਤੇ ਹੁਣ ਦੇ ਵਜ਼ੀਰ, ਜਨਤਾ-ਅਕਾਲੀ ਦਲ ਸਰਕਾਰ ਅਤੇ ਸੀ.ਪੀ. ਐਮ. ਅਤੇ ਹੋਰ ਇਸ ਦੇ ਸਹਿਯੋਗ ਸਾਥੀ ਇਹ ਕਦੇ ਨਹੀਂ ਕਹਿ ਸਕਦੇ ਕਿ ਕਿਤੇ ਕੋਈ ਇਹੋ ਜਿਹਾ ਪ੍ਰਬੰਧ ਕੀਤਾ ਗਿਆ ਹੋਵੇ। ਜਾਂ ਕਿਸੇ ਅਜਿਹੇ ਗਲਤ ਕੰਮ ਕਰਨ ਵਾਲੇ ਅਧਿਕਾਰੀ ਨੂੰ ਸਜ਼ਾ ਨਾ ਦਿੱਤੀ ਹੋਵੇ। ਸਾਡੀ ਸਰਕਾਰ ਇਸ ਵਾਸਤੇ ਬਹੁਤ ਸਾਵਧਾਨ ਹੈ। ਇਸ ਸਰਕਾਰ ਨੇ ਆਨੰਦਪੁਰ ਸਾਹਿਬ ਵਿਖੇ ਜਾ ਕੇ ਸੌਂਹ ਖਾਧੀ ਹੈ ਅਤੇ ਇਹ ਸੌਂਹ ਖਾਣ ਤੋਂ ਬਾਅਦ ਕੋਈ ਵੀ ਵਜ਼ੀਰ ਇਹੋ ਜਿਹੀ ਗਲ ਨਹੀਂ ਕਰ ਸਕਦਾ। ਇਨ੍ਹਾਂ ਭਰਾਵਾਂ ਨੇ ਇਹੋ ਜਿਹੀਆਂ ਗਲਾਂ ਕੀਤੀਆਂ ਸਨ ਜਿਸ ਦੀ ਸਜ਼ਾ ਇਨ੍ਹਾਂ ਨੂੰ ਭੁਗਤਣੀ ਪੈ ਰਹੀ ਹੈ। ਪਾਂਧੀ ਸਾਹਿਬ ਨੇ ਵੀ ਕਈ ਅਫਸਰਾਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਨੇ ਗਲਤੀਆਂ ਕੀਤੀਆਂ ਹਨ। ਪਰ ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਇਹੋ ਜਿਹਾ ਕੋਈ ਮਨੁਖ ਸਾਡੇ ਤੋਂ ਬੱਚ ਕੇ ਨਹੀਂ ਜਾ ਸਕਦਾ। ਅਸੀਂ ਪੂਰਾ ਯਤਨ ਕਰ ਰਹੇ ਹਾਂ ਕਿ ਗਲਤ ਕਾਰਵਾਈ ਕਰਨ ਵਾਲੇ ਨੂੰ ਬਰਾਬਰ ਸਜ਼ਾ ਦਿੱਤੀ ਜਾਵੇ।

ਇਸੇ ਤਰ੍ਹਾਂ ਇਥੇ ਟ੍ਰਾਂਸਪੋਰਟ ਦੀਆਂ ਸੋਸਾਇਟੀਆਂ ਦੇ ਬਾਰੇ ਵੀ ਜ਼ਿਕਰ ਕੀਤਾ ਗਿਆ ਹੈ ਜਾਂ ਹੋਰ ਕਈ ਗਲਤ ਸੋਸਾਇਟੀਆਂ ਦਾ ਜ਼ਿਕਰ ਕੀਤਾ ਗਿਆ ਹੈ ਪਰ ਮੈਂ ਹੁਣ ਦਸਣਾ ਚਾਹੁੰਦਾ ਹਾਂ ਕਿ ਕੋਈ ਵੀ ਸੋਸਾਇਟੀ ਰਿਕ੍ਰਗਨਾਈਜ਼ੇਸ਼ਨ ਤੋਂ ਬਾਅਦ ਗਲਤ ਨਹੀਂ ਹੋ ਸਕਦੀ ਔਰ ਹੁਣ ਜਿਹੜੀਆਂ ਸੋਸਾਇਟੀਆਂ ਰਜਿਸਟਰ ਹੋਣਗੀਆਂ ਉਹ ਵਾਇਬਲ ਹੋਣਗੀਆਂ। ਉਨ੍ਹਾਂ ਨੂੰ ਸਰਮਾਏਦਾਰਾਂ, ਜਾਗੀਰਦਾਰਾਂ ਅਤੇ ਜੇ ਮੈਂ ਇਹ ਵੀ ਕਹਾਂ ਜੋ ਇਹ ਅਨਪਾਰਲੀਮੈਂਟਰੀ ਨਹੀਂ ਹੈ ਤਾਂ ਕਿ ਜਿਹੜੇ ਭੇੜੀਏ ਹਨ ਉਨ੍ਹਾਂ ਤੋਂ ਇਨ੍ਹਾਂ ਨੂੰ ਬਚਾ ਕੇ ਰਖਿਆ ਜਾਵੇਗਾ। ਇਨ੍ਹਾਂ ਸੋਸਾਇਟੀਆਂ ਤੇ ਉਨ੍ਹਾਂ ਦਾ ਹੱਥ ਬਿਲਕੁਲ ਨਹੀਂ ਪੈਣ ਦਿੱਤਾ ਜਾਵੇਗਾ। ਕਿਉਂਕਿ ਮੇਰਾ ਸੁਭਾਅ ਹੈ ਕਿ ਮੈਂ ਇਹੋ ਜਿਹੇ ਆਦਮੀਆਂ ਵਾਸਤੇ ਆਪਣੀ ਜ਼ਬਾਨ ਨੂੰ

ਸੰਭਾਲ ਨਹੀਂ ਸਕਦਾ ਲੇਕਿਨ ਜੇ ਇਹੋ ਜਿਹੇ ਲਫਜ਼ ਤੁਹਾਡੀ ਜ਼ਬਾਨ ਤੋਂ ਨਿਕਲਣ ਤਾਂ ਉਹ ਜ਼ਿਆਦਾ ਅਸਰ ਕਰਨਗੇ।

ਇਸ ਤੋਂ ਅੱਗੇ, ਡਿਪਟੀ ਸਪੀਕਰ ਸਾਹਿਬ, ਇਥੇ ਪਿਗਰੀ ਅਤੇ ਪੋਲਟਰੀ ਵਾਸਤੇ ਵੀ ਕਿਹਾ ਗਿਆ ਹੈ । ਇਸ ਸਬੰਧ ਵਿੱਚ ਕੋਆਪਰੇਟਿਵ ਸੈਕਟਰ ਵਿੱਚ ਵੀ ਅਤੇ ਬਾਹਰ ਵੀ ਆਨੰਦਪੁਰ ਸਾਹਿਬ, ਹੁਸ਼ਿਆਰਪੁਰ, ਸੰਗਰੂਰ, ਲੁਧਿਆਣਾ ਆਦਿ ਵਿੱਚ ਇਸ ਤਰ੍ਹਾਂ ਦੇ ਕੰਮ ਕਰਨ ਲਈ ਕਈ ਸੋਸਾਇਟੀਆਂ ਬਣੀਆਂ ਹਨ ਜਿਹੜੀਆਂ ਕਿ ਪੋਲਟਰੀ ਅਤੇ ਪਿਗਰੀ ਆਦਿ ਰਖਣ ਵਾਸਤੇ ਫਾਇਦਾ ਦੇ ਸਕਦੀਆਂ ਹਨ ।

ਡਿਪਟੀ ਸਪੀਕਰ ਸਾਹਿਬ, ਇਥੇ ਚਿੱਟੇ ਇਨਕਲਾਬ ਦਾ ਵੀ ਜ਼ਿਕਰ ਆਇਆ ਹੈ। ਇਸ ਬਾਰੇ ਮੈਂ ਇਹ ਦਸਦਾ ਹਾਂ ਕਿ ਤੁਹਾਡੇ ਵਿਚੋਂ ਬਹੁਤ ਸਾਰੇ ਸਜਣ ਗੁਜਰਾਤ ਹੋ ਕੇ ਆਏ ਹੋਣਗੇ। ਉਥੇ ਜਿਸ ਤਰ੍ਹਾਂ ਆਨੰਦ ਦਾ ਪੈਟਰਨ ਹੈ ਜੇ ਉਸੇ ਪੈਟਰਨ ਤੇ ਇਥੇ ਇਸ ਸਕੀਮ ਨੂੰ ਚਲਾਇਆ ਜਾਵੇ ਤਾਂ ਮੇਰਾ ਖਿਆਲ ਹੈ ਕਿ ਪੰਜਾਬ ਸਾਰੇ ਹਿੰਦੁਸਤਾਨ ਨਾਲੋਂ ਅੱਗੇ ਵੱਧ ਸਕਦਾ ਹੈ। ਸਿਰਫ ਉਹ ਪਰੋਸੀਜਰ ਐਡਾਪਟ ਕਰਨ ਦੀ ਲੋੜ ਹੈ। ਸਾਡੀ ਕੋਸ਼ਿਸ਼ ਹੈ ਕਿ ਜਿਥੇ ਹਰਾ ਇਨਕਲਾਬ ਆਇਆ ਹੈ ਉਥੇ ਚਿੱਟਾ ਇਨਕਲਾਬ ਵੀ ਜ਼ਰੂਰ ਆਵੇ। ਚਿੱਟੇ ਇਨਕਲਾਬ ਦੇ ਆਉਣ ਨਾਲ ਗਰੀਬ ਨੂੰ ਬਹੁਤ ਫਾਇਦਾ ਹੋਵੇਗਾ।

**ਇੱਕ ਆਵਾਜ਼** : ਲਾਲ ਇਨਕਲਾਬ ਵੀ ਲਿਆਓ।

**ਮੰਤਰੀ** : ਲਾਲ ਇਨਕਲਾਬ ਦਾ ਮੈਂ ਜ਼ਿਕਰ ਨਹੀਂ ਕਰਨਾ ਚਾਹੁੰਦਾ । ਪਰ ਮੈਂ ਇਹ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਅਸੀਂ ਤਾਂ ਕਿਸੇ ਇਨਕਲਾਬ ਤੋਂ ਪਿੱਛੇ ਨਹੀਂ ਹਟਦੇ। ਔਰ ਜੇ ਤੁਸੀਂ ਇਹ ਇਨਕਲਾਬ ਲਿਆਉਣਾ ਚਾਹੁੰਦੇ ਹੋ ਤਾਂ ਆਪਣੀ ਪਾਰਟੀ ਦੇ ਮੈਂਬਰਾਂ ਨਾਲ ਸਲਾਹ ਕਰ ਲਓ, ਅਸੀਂ ਸਾਰੇ ਇਨਕਲਾਬ ਲਿਆਉਣ ਵਾਸਤੇ ਤਿਆਰ ਹਾਂ। ਇਸ ਕਰਕੇ, ਡਿਪਟੀ ਸਪੀਕਰ ਸਾਹਿਬ, ਅਸੀਂ ਇਕ ਸੈਲ ਆਈ. ਪੀ. ਐਸ. ਅਫਸਰ ਦੇ ਅਧੀਨ ਬਣਾਇਆ ਹੈ ਔਰ ਉਸ ਨੇ ਕਿਹਾ ਹੈ ਕਿ ਇਸ ਕੰਮ ਨੂੰ 6 ਮਹੀਨੇ ਲਗ ਜਾਣਗੇ। ਫਿਰ ਵੀ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਇਸ ਨੂੰ ਜਲਦੀ ਤੋਂ ਜਲਦੀ ਕੀਤਾ ਜਾਵੇ। ਇਹ ਗੱਲ ਸਾਡੇ ਵੱਸ ਦੀ ਨਹੀਂ ਹੈ ਕਿਉਂਕਿ ਪਿਛਲੇ ਪੌਣੇ 2 ਸਾਲਾਂ ਦੇ ਵਿਚ ਬਿਨਾਂ ਕਾਇਦੇ ਕਾਨੂੰਨ ਦੇ ਸਭ ਕੁਝ ਹੁੰਦਾ ਰਿਹਾ ਹੈ ਪਰ ਹੁਣ ਤਾਂ ਕਾਨੂੰਨ ਦਾ ਰਾਜ ਹੈ । ਇਸ ਲਈ ਜਿਸ ਤਰ੍ਹਾਂ ਇਹ ਕਰਦੇ ਰਹੇ ਹਨ ਉਸ ਤਰ੍ਹਾਂ ਤਾਂ ਅਸੀਂ ਨਹੀਂ ਕਰਾਂਗੇ। ਕਿਉਂਕਿ ਪੰਜਾਬ ਦੇ ਵਿਚ ਬਾਦਲ ਸਾਹਿਬ ਦੀ ਸਰਕਾਰ ਹੈ ਔਰ ਸੈਂਟਰ ਦੇ ਵਿਚ ਸ੍ਰੀ ਦੇਸਾਈ ਦੀ ਸਰਕਾਰ ਹੈ। ਜਿਸ ਤਰ੍ਹਾਂ ਇਨ੍ਹਾਂ ਕਾਂਗਰਸੀ ਭਰਾਵਾਂ ਨੇ ਸਾਨੂੰ ਜੇਲ੍ਹਾਂ ਦੇ ਵਿਚ 19-19 ਮਹੀਨੇ ਅੰਦਰ ਕਰ ਰਖਿਆ ਔਰ ਆਪੋਜ਼ੀਸ਼ਨ ਦੇ ਬੈਂਚ ਖਾਲੀ ਪਏ ਰਹਿੰਦੇ ਸਨ ਜੇ ਕਰ ਅਸੀਂ ਇਨ੍ਹਾਂ ਵਾਂਗ ਕਰਦੇ ਤਾਂ ਸ਼ਾਇਦ ਹੀ ਕੋਈ ਐਥੇ ਬੈਠਾ ਹੁੰਦਾ । ਪਰ ਚੂੰਕਿ ਅਸੀਂ ਕਾਨੂੰਨ ਦਾ ਰਾਜ ਚਲਾਉਣਾ ਹੈ ਨਾ ਕਿ ਬਿਨਾਂ ਕਾਨੂੰਨ ਦਾ, ਸਾਡੇ ਕਿਸੇ ਸਾਥੀ ਨੇ ਬਲੈਂਕਟ ਬੇਲ ਨਹੀਂ ਕਰਵਾਈ ਹੋਈ ਸੀ। ਪਰ ਇਹ ਹੁਣ ਬਲੈਂਕਟ ਬੇਲਾਂ ਕਰਵਾਈ ਫਿਰਦੇ ਹਨ। ਇਨ੍ਹਾਂ ਲੋਕਾਂ ਨੇ ਗਰੀਬਾਂ ਦੇ ਨਾਲ ਧੱਕਾ ਕੀਤਾ ਸੀ। ਬਲੈਂਕਟ ਬੇਲਾਂ ਕਰਵਾਉਣ ਤੋਂ ਬਾਅਦ ਅਸੀਂ ਕੁਝ ਨਹੀਂ ਕਰ ਸਕਦੇ । (ਵਿਘਨ)

[ਸਹਿਕਾਰਤਾ ਮੰਤਰੀ]

ਇਕ ਗੱਲ ਇਥੇ ਰਿਕਵਰੀ ਬਾਰੇ ਕੀਤੀ ਗਈ ਸੀ ਕਿ ਰਿਕਵਰੀ ਦਾ ਸਿਲਸਿਲਾ ਥੋੜ੍ਹਾ ਜਿਹਾ ਗਲਤ ਹੈ। ਹੋ ਸਕਦਾ ਹੈ ਥੋੜ੍ਹਾ ਜਿਹਾ ਗਲਤ ਵੀ ਹੋਵੇ। ਪਰ ਮੈਂ ਅਰਜ਼ ਕਰਦਾ ਹਾਂ ਕਿ ਰਿਕਵਰੀ ਦੇ ਸਿਲਸਿਲੇ ਵਿਚ ਸਰਕਾਰ ਦੀ ਕਿਸੇ ਬੰਦੇ ਨੂੰ ਤੰਗ ਕਰਨ ਦੀ ਮਨਸ਼ਾ ਨਹੀਂ ਹੈ । ਔਰ ਨਾ ਹੀ ਕਿਸੇ ਦੇ ਨਾਲ ਇਸ ਸਬੰਧ ਵਿਚ ਧੱਕਾ ਕੀਤਾ ਜਾਵੇਗਾ। ਅਸੀਂ ਕਾਰਵਾਈ ਉਨ੍ਹਾਂ ਲੋਕਾਂ ਦੇ ਖਿਲਾਫ਼ ਕਰ ਰਹੇ ਹਾਂ ਜਿਹੜੇ ਅਮੀਰ ਆਦਮੀ ਹਨ ਔਰ ਲੱਖਾਂ ਰੁਪਏ ਖਾ ਗਏ ਹਨ ਔਰ ਵਸੂਲੀ ਨਹੀਂ ਦਿੰਦੇ, ਪਰ ਅਫਸੋਸ ਹੈ ਕਿ ਉਹ ਲੋਕ ਦਿੱਲੀ ਤੋਂ ਬਲੈਂਕਟ ਬੇਲਾਂ ਕਰਵਾ ਆਏ ਹਨ। ਕਈ ਲੋਕਾਂ ਨੂੰ 2-2 ਸਾਲ ਅਤੇ ਪੰਜ ਪੰਜ ਸੌ ਰੁਪਏ ਦਾ ਜੁਰਮਾਨਾ ਹੋਇਆ। ਮੈਂ ਜ਼ਿਆਦਾ ਕਾਂਗਰਸੀਆਂ ਦੇ ਬਾਰੇ ਨਹੀਂ ਕਹਿਣਾ ਚਾਹੁੰਦਾ। ਮੈਂ ਤੁਹਾਨੂੰ ਯਕੀਨ ਦਿਵਾਉਂਦਾ ਹਾਂ ਕਿ ਗਰੀਬ ਦਾ ਕਲਿਆਣ ਕੀਤਾ ਜਾਵੇਗਾ ਔਰ ਮਦਦ ਕੀਤੀ ਜਾਵੇਗੀ। ਜਿਹੜਾ ਕਾਨੂੰਨ ਗਰੀਬ ਦੇ ਹੱਕ ਵਿਚ ਔਰ ਗਰੀਬ ਕਿਸਾਨ ਦੇ ਹੱਕ ਵਿਚ ਨਹੀਂ ਹੋਵੇਗਾ ਉਸ ਨੂੰ ਬਦਲ ਦਿਤਾ ਜਾਵੇਗਾ। ਉਸ ਕਾਨੂੰਨ ਅਤੇ ਨਿਜ਼ਾਮ ਨੂੰ ਬਦਲ ਦਿਤਾ ਜਾਵੇਗਾ (ਤਾੜੀਆਂ)। ਅਸੀਂ ਗਰੀਬਾਂ ਦੀ ਮਦਦ ਕਰਨੀ ਹੈ। ਪਿਛੇ ਕਾਂਗਰਸੀ ਜੋ ਕੁਝ ਕਰਦੇ ਰਹੇ ਹਨ ਉਹ ਅਸੀਂ ਰਿਪੀਟ ਨਹੀਂ ਕਰਨਾ। ਕਿਸ ਤਰ੍ਹਾਂ ਇਨ੍ਹਾਂ ਨੇ ਜੇ.ਪੀ. ਵਰਗੇ ਨੇਕ ਮਨੁੱਖ ਨੂੰ ਔਰ ਜਿਸ ਨੂੰ ਇਹ ਮਹਾਤਮਾ ਗਾਂਧੀ ਦਾ ਚੇਲਾ ਕਹਿੰਦੇ ਸਨ, ਨੂੰ ਜੇਲ੍ਹ ਦੇ ਅੰਦਰ ਬੰਦ ਕੀਤਾ ਔਰ ਕਿਸ ਤਰ੍ਹਾਂ ਇਨ੍ਹਾਂ ਨੇ 19-19 ਮਹੀਨੇ ਸਾਨੂੰ ਜੇਲ੍ਹਾਂ ਦੇ ਅੰਦਰ ਬੰਦ ਕੀਤਾ, ਇਨ੍ਹਾਂ ਨੇ ਬਿਨਾਂ ਕਿਸੇ ਕਾਇਦੇ ਕਾਨੂੰਨ ਦੇ ਜੇਲ੍ਹਾਂ ਵਿਚ ਬੰਦ ਕਰ ਦਿੱਤਾ (ਸ਼ੇਮ, ਸ਼ੇਮ) ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਲਫ਼ਜ਼ ਸੋਸ਼ਲਿਜ਼ਮ ਦਾ ਇਸਤੇਮਾਲ ਕੀਤਾ ਸ਼ੀ ਔਰ ਇਸ ਲਫ਼ਜ਼ ਦਾ ਗਲਤ ਇਸਤੇਮਾਲ ਨਾ ਕੇਵਲ ਪੰਜਾਬ ਦੇ ਵਿਚ ਕੀਤਾ ਗਿਆ ਬਲਕਿ ਸਾਰੇ ਹਿੰਦੁਸਤਾਨ ਦੇ ਵਿਚ ਕੀਤਾ ਗਿਆ। ਜੇਕਰ ਸਹੀ ਲਫ਼ਜ਼ਾਂ ਦੇ ਵਿਚ ਸੋਸ਼ਲਿਜ਼ਮ ਲਿਆਉਂਦੇ ਤਾਂ ਸ਼ਾਇਦ ਲੋਕਾਂ ਦਾ ਕੋਈ ਭਲਾ ਹੁੰਦਾ, ਪਰ ਇਨ੍ਹਾਂ ਨੇ ਕੁਝ ਨਾ ਕੀਤਾ। ਅਸੀਂ ਆਪਣੀ ਬਜਟ ਸਪੀਚ ਦੇ ਵਿਚ ਇਹ ਲਫ਼ਜ਼ ਇਸਤੇਮਾਲ ਕੀਤਾ ਹੈ। ਅਸੀਂ ਡੀਪ ਰੂਟਿਡ ਡੈਮੋਕਰੇਸੀ ਚਲਾਉਣ ਦੇ ਚਾਹਵਾਨ ਹਾਂ। ਕੋਈ ਸਾਡੇ ਤੇ ਟੀਕਾ ਟਿਪਣੀ ਕਰ ਸਕਦਾ ਹੈ ਔਰ ਖੁਲ੍ਹੇ ਦਿਲ ਨਾਲ ਬੋਲ ਸਕਦਾ ਹੈ ਔਰ ਅਸੀਂ ਨੁਕਤਾ-ਚੀਨੀ ਸੁਣਨ ਲਈ ਤਿਆਰ ਹਾਂ। ਇਕ ਚੌਧਰੀ ਸਾਹਿਬ ਨੇ ਮਾਰਕਫੈਡ ਦਾ ਜ਼ਿਕਰ ਕੀਤਾ ਸੀ ਕਿ ਕੁਝ ਬੰਦਿਆਂ ਦੀ ਰਿਟ੍ਰੈਂਚਮੈਂਟ ਕੀਤੀ ਹੈ, ਇਹ ਗੱਲ ਮੈਂ ਮੰਨੀ ਸੀ। ਚੌਧਰੀ ਸਾਹਿਬ ਤਾਂ ਬੜੇ ਨੇਕ ਪੁਰਸ਼ ਹਨ ਪਰ ਚੌਧਰੀ ਸਾਹਿਬ, ਤੁਹਾਨੂੰ ਇਹ ਗੱਲ ਪਹਿਲਾਂ ਦੇਖ ਲੈਣੀ ਚਾਹੀਦੀ ਸੀ ਕਿ ਇਹ ਬੰਦੇ ਕਿਸ ਤਰੀਕੇ ਨਾਲ ਪੰਜ ਪੰਜ, ਦਸ ਦਸ ਹਜ਼ਾਰ ਰੁਪਏ ਦੇ ਕੇ ਲਗੇ ਹੋਏ ਸਨ। ਜਿਸ ਕਰਕੇ ਇਨ੍ਹਾਂ ਬੰਦਿਆਂ ਦੀ ਰਿਟਰੈਂਚਮੈਂਟ ਕਰਨੀ ਪਈ ਕਿਉਂਕਿ ਨਾ ਤਾਂ ਮਾਰਕਫੈਡ ਦੇ ਵਿਚ ਉਨ੍ਹਾਂ ਬੰਦਿਆਂ ਦੇ ਵਾਸਤੇ ਕੋਈ ਕਮਰਾ ਸੀ, ਨਾ ਕੋਈ ਕੁਰਸੀ ਸੀ, ਨਾ ਕੋਈ ਕੰਮ ਸੀ, ਜਿਸ ਕਰਕੇ ਇਹ ਕਰਨਾ ਪਿਆ ਪਰ ਫਿਰ ਵੀ ਅਸੀਂ ਇਨ੍ਹਾਂ ਬੰਦਿਆਂ ਨੂੰ ਐਡਜਸਟ ਕਰਨ ਦੇ ਵਾਸਤੇ ਕੁਝ ਬੰਦਿਆਂ ਨੂੰ ਫਿਰ ਨੌਕਰੀ ਦਿਤੀ ਹੈ ਔਰ ਕੁਝ ਨੂੰ ਐਡਜਸਟ ਕੀਤਾ ਜਾ ਰਿਹਾ ਹੈ। ਇਕ ਕੇ.ਪੀ. ਸਾਹਿਬ ਨੇ ਕਿਹਾ ਸੀ ਕਿ ਕੇਂਦਰ ਬੰਦ ਪਏ ਹਨ ਪਰ ਮੈਂ ਦਸਦਾ ਹਾਂ ਕਿ ਇਹ ਕੇਂਦਰ ਘਾਟੇ ਵਿਚ ਹਨ। ਮੈਂ ਇਸਦੀ ਡੀਟੇਲਜ਼ ਵਿਚ ਨਹੀਂ ਜਾਣਾ ਚਾਹੁੰਦਾ (ਵਿਘਨ) ਡਿਪਟੀ ਸਪੀਕਰ ਸਾਹਿਬ, ਸਰਕਾਰ ਦੀ ਮਨਸ਼ਾ ਕੋਆਪਰੇਟਿਵ ਮਹਿਕਮੇ ਨੂੰ ਸੁੱਚਾ ਅਤੇ ਸੱਚਾ ਬਣਾਉਣ ਦੀ ਹੈ। ਮੈਂ ਕਹਿੰਦਾ ਹਾਂ ਕਿ ਅਕਾਲ ਪੁਰਖ ਸਾਡੀ ਮਦਦ ਕਰੇ ਔਰ ਅਸੀਂ ਇਸ ਮਹਿਕਮੇ ਦੀ ਤਰੱਕੀ ਕਰ ਸਕੀਏ। ਅਸੀਂ ਕਿਸੇ ਦੇ ਨਾਲ ਧੱਕਾ ਨਹੀਂ ਹੋਣ ਦੇਵਾਂਗੇ। ਮੇਰੇ ਆਪੋਜ਼ੀਸ਼ਨ ਦੇ ਵੀਰ ਸਾਨੂੰ ਚੰਗੇ ਚੰਗੇ ਸੁਝਾਅ ਦਿੰਦੇ ਰਹਿਣ ਅਸੀਂ ਇਨ੍ਹਾਂ ਦੇ ਸੁਝਾਵਾਂ ਨੂੰ ਸਤਿਕਾਰ ਨਾਲ ਕਬੂਲ ਕਰਾਂਗੇ। ਇਸ ਮਹਿਕਮੇ ਨੂੰ ਕੁਝ ਮਨੁਖਾਂ ਦੀ ਇਜਾਰੇਦਾਰੀ ਬਣਾ ਦਿਤੀ ਗਈ ਸੀ ਔਰ ਕੁਝ ਅਫਸਰਾਂ ਵਿਚ ਮਿਲੇ ਹੋਏ ਸਨ। ਇਹ ਇਜਾਰੇਦਾਰੀ ਚਲਣ ਨਹੀਂ ਦੇਵਾਂਗੇ। ਜਿਹੜੀਆਂ

ਖਾਮੀਆਂ ਹਨ ਉਨ੍ਹਾਂ ਨੂੰ ਦੂਰ ਕਰਨ ਦੇ ਯਤਨ ਕਰਾਂਗੇ। ਅਸੀਂ ਪੂਰੀ ਕੋਸ਼ਿਸ਼ ਦੇ ਨਾਲ ਕੁਰੱਪਸ਼ਨ, ਬੇਇਮਾਨੀ ਦੂਰ ਕਰਾਂਗੇ। ਮੈਂ ਫਿਰ ਅਰਜ਼ ਕਰਦਾ ਹਾਂ ਕਿ ਇਹ ਸਾਨੂੰ ਚੰਗੇ ਸੁਝਾਅ ਦਿੰਦੇ ਰਹਿਣ ਤਾਂ ਕਿ ਅਸੀਂ ਚੰਗੇ ਤਰੀਕੇ ਨਾਲ ਇਸ ਮਹਿਕਮੇ ਨੂੰ ਚਲਾ ਸਕੀਏ।

**ਡਾਕਟਰ ਕੇਵਲ ਕ੍ਰਿਸ਼ਨ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ। ਡਿਪਟੀ ਸਪੀਕਰ ਸਾਹਿਬ, ਬਰਾੜ ਸਾਹਿਬ ਨੇ ਆਪਣੀ ਸਪੀਚ ਦੇ ਵਿਚ ਕਿਹਾ ਹੈ ਕਿ 50 ਪ੍ਰਤੀਸ਼ਤ ਤੋਂ ਜ਼ਿਆਦਾ ਸੋਸਾਇਟੀਜ਼ ਬੋਗਸ ਸਾਡੇ ਪਲੇ ਪਈਆਂ ਹਨ ਔਰ 20 ਹਜ਼ਾਰ ਦੇ ਕਰੀਬ ਗਬਨ ਦੀਆਂ ਸ਼ਿਕਾਇਤਾਂ ਆਈਆਂ ਹਨ। ਕੀ ਮਨਿਸਟਰ ਸਾਹਿਬ ਇਸ ਦੀ ਇਨਕੁਆਇਰੀ ਕਰਵਾਉਣ ਲਈ ਇਸ ਸਾਲ ਕੋਈ ਪ੍ਰਬੰਧ ਕਰ ਦੇਣਗੇ ਔਰ ਇਸ ਦਾ ਕੀ ਪ੍ਰੋਸੀਜਰ ਹੋਵੇਗਾ ?

**ਕਾਮਰੇਡ ਸੱਤ ਪਾਲ ਡਾਂਗ:** : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ। ਡਿਪਟੀ ਸਪੀਕਰ ਸਾਹਿਬ, ਅਸੈਂਬਲੀ ਦੇ ਵਿਚ ਪਿਛੇ ਵੀ ਮਸਲਾ ਆਇਆ ਪਰ ਮਨਿਸਟਰ ਸਾਹਿਬ ਨੇ ਕੋਈ ਕਮਿਟ-ਮੈਂਟ ਨਹੀਂ ਕੀਤੀ ਸੀ। ਜਿਹੜੀਆਂ ਰਿਜ਼ਰਵ ਬੈਂਕ ਨੇ ਇਨ੍ਹਾਂ ਨੂੰ ਗਾਈਡਲਾਈਨਜ਼ ਗਰੀਬ ਲੋਕਾਂ ਨੂੰ ਕੰਜ਼ੰਪਸ਼ਨ ਲੋਨ ਦੇਣ ਦੇ ਵਾਸਤੇ ਭੇਜੀਆਂ ਹਨ, ਜਿਸ ਦੇ ਨਾਲ ਉਹ ਲੋਕ ਇਲਾਜ ਵਗੈਰਾ ਵਾਸਤੇ ਪੈਸਾ ਇਸਤੇਮਾਲ ਕਰ ਸਕਦੇ ਹਨ। ਕੀ ਇਹ ਗਾਈਡਲਾਈਨਜ਼ ਪੰਜਾਬ ਦੇ ਵਿਚ ਲਾਗੂ ਕਰਵਾਉਣ ਲਈ ਤਿਆਰ ਹਨ ਔਰ ਕੋਈ ਤਾਰੀਖ ਨਿਸ਼ਚਿਤ ਕਰਨ ਲਈ ਤਿਆਰ ਹਨ ਤਾਂ ਕਿ ਗਰੀਬਾਂ ਪਿੰਡਾਂ ਦੇ ਲੋਕਾਂ ਨੂੰ ਕੰਜ਼ੰਪਸ਼ਨ ਲੋਨ ਮਿਲ ਸਕੇ ?

**ਸ਼੍ਰੀ ਹਰਬੰਸ ਲਾਲ** (ਰਾਜਪੁਰਾ) : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ। ਡਿਪਟੀ ਸਪੀਕਰ ਸਾਹਿਬ, ਮੇਰੇ ਇਲਾਕੇ ਦੇ 16 ਆਦਮੀਆਂ ਨੇ ਐਫੀਡੇਵਿਟਸ ਮਨਿਸਟਰ ਸਾਹਿਬ ਨੂੰ ਦਿਤੇ ਸਨ ਕਿ ਫਲਾਣਾ ਫਲਾਣਾ ਇਨਸਪੈਕਟਰ ਸਾਡੇ ਕੋਲੋਂ ਪੈਸੇ ਖਾਂਦਾ ਹੈ। ਇਸ ਦੇ ਮੁਤਅੱਲਕ ਕੀ ਕੋਈ ਇਨਕੁਆਇਰੀ ਇਨਸਪੈਕਟਰਜ਼ ਦੇ ਖਿਲਾਫ ਕਰਵਾਈ ਗਈ ਹੈ; ਜੇ ਕਰ ਹੋਈ ਹੈ ਤਾਂ ਕੀ ਨਤੀਜਾ ਨਿਕਲਿਆ ਹੈ ? ਕੀ ਉਸ ਦੇ ਵਿਚ ਇਨਸਪੈਕਟਰਜ਼ ਦਾ ਕਸੂਰ ਨਹੀਂ ਸੀ ? ਜੇ ਕਰ ਨਹੀਂ ਸੀ, ਤਾਂ ਫਿਰ ਕਿਉਂ ਨਾ ਜਿਨ੍ਹਾਂ ਨੇ ਐਫੀਡੇਵਿਟਸ ਦਿਤੇ ਸਨ ਉਨ੍ਹਾਂ ਨੂੰ ਅੰਦਰ ਕੀਤਾ ਗਿਆ। ਮੈਂ 4 ਨਵੰਬਰ, 1977 ਨੂੰ ਏ. ਆਰ. ਦੇ ਦਫ਼ਤਰ ਟੈਲੀਫੋਨ ਕੀਤਾ ਪਰ ਉਸ ਨੇ ਪੀਅਨ ਨੂੰ ਕਹਿ ਦਿਤਾ ਕਿ ਕਹਿ ਦੇ ਏ. ਆਰ. ਸਾਹਿਬ ਬੈਠੇ ਨਹੀਂ ਹੋਏ। ਪਰ ਮੈਂ ਖੁਦ ਜਾ ਕੇ ਦਫ਼ਤਰ ਵੇਖਿਆ ਕਿ ਏ. ਆਰ. ਬੈਠਾ ਹੋਇਆ ਸੀ, ਜਿਸ ਦਾ ਪਤਾ ਪੀਅਨ ਅਤੇ ਹੋਰ ਦਫ਼ਤਰ ਦੇ ਆਦਮੀਆਂ ਤੋਂ ਲਗ ਸਕਦਾ ਹੈ। ਫਿਰ ਮੈਂ ਬਾਦਲ ਸਾਹਿਬ ਨੂੰ ਚਿੱਠੀ ਲਿਖੀ ਸੀ ਉਨ੍ਹਾਂ ਦਾ ਜਵਾਬ ਆਇਆ ਸੀ ਕਿ ਮੈਂ ਇਸ ਨੂੰ ਬਰਾੜ ਸਾਹਿਬ ਦੇ ਕੋਲ ਭੇਜ ਰਿਹਾ ਹਾਂ ਪਰ ਬਰਾੜ ਸਾਹਿਬ ਨੇ ਮੈਨੂੰ ਕੋਈ ਜਵਾਬ ਨਹੀਂ ਦਿਤਾ। ਇਹ ਦਸਣ ਇਨ੍ਹਾਂ ਨੇ ਜਨਤਾ ਪਾਰਟੀ ਦੇ ਐਮ.ਐਲ.ਏ. ਨੂੰ ਜਵਾਬ ਕਿਉਂ ਨਹੀਂ ਦਿਤਾ ? ਜੇ ਕਰ ਇਹ ਹਾਲ ਹੈ ਤਾਂ ਫਿਰ ਦੂਜੇ ਪਾਸੇ ਬੈਠੇ ਐਮ.ਐਲ.ਏਜ਼. ਦਾ ਕੀ ਹਾਲ ਹੋਵੇਗਾ? ਇਸ ਗੱਲ ਨੂੰ 6 ਮਹੀਨੇ ਗੁਜ਼ਰ ਗਏ ਹਨ (ਵਿਘਨ)।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਇਸ ਗੱਲ ਦਾ ਜ਼ਿਕਰ ਕੀਤਾ ਹੈ ਕਿ ਕੁਝ ਸੁਸਾਇਟੀਆਂ ਵਿਚ ਗੜਬੜ ਹੈ। ਕੁਝ ਕਰਮਚਾਰੀ ਵੀ ਇਸ ਦੇ ਵਿਚ ਮਿਲੇ ਹੋਏ ਹਨ। ਮੈਂ ਮਨਿਸਟਰ ਸਾਹਿਬ ਨੂੰ ਸੁਝਾਉ ਦੇਵਾਂਗਾ ਕਿ ਕੀ ਮਨਿਸਟਰ ਸਾਹਿਬ ਇਸ ਗੱਲ ਤੇ ਵਿਚਾਰ ਕਰਨਗੇ ਕਿ ਐਗਰੀਕਲਚਰਲ ਕੋਆਪਰੇਟਿਵ ਸੁਸਾਇਟੀਆਂ ਦੇ ਇਲੈਕਸ਼ਨ ਇਸ ਮਹਿਕਮੇ ਤੋਂ ਲੈ ਕੇ ਕਿਸੇ ਹੋਰ ਮਹਿਕਮੇ ਤੋਂ ਜਾਂ ਇਲੈਕਸ਼ਨ ਡਿਪਾਰਟਮੈਂਟ ਨੂੰ ਦੇਣਗੇ ? ਡਿਪਟੀ ਸਪੀਕਰ ਸਾਹਿਬ, ਇਸ ਨਾਲ ਜਿਹੜਾ ਮਾੜਾ ਐਲੀਮੈਂਟ ਹੈ ਉਹ ਖਤਮ ਹੋ ਜਾਵੇਗਾ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : ਪੁਆਇੰਟ ਆਫ ਇਨਫਰਮੇਸ਼ਨ, ਸਰ। ਡਿਪਟੀ ਸਪੀਕਰ ਸਾਹਿਬ, ਬਰਾੜ ਸਾਹਿਬ ਆਪਣੇ ਲੈਕਚਰ ਵਿਚ ਦੱਸ ਰਹੇ ਸਨ ਕਿ ਕੁਝ ਅਜਿਹੇ ਸਜਣ ਹਨ ਜਿਨ੍ਹਾਂ ਨੇ ਬੋਗਸ ਸੁਸਾਇਟੀਆਂ ਬਣਾਈਆਂ ਹਨ ਅਤੇ ਉਹ ਸਰਕਾਰ ਦੇ ਨਾਲ ਰਲੇ ਹੋਏ ਸਨ । ਹੁਣ ਉਹ ਇਨ੍ਹਾਂ ਦੇ ਨਾਲ ਰਲੇ ਹੋਏ ਹਨ। ਇਹ ਲੱਖਾਂ ਰੁਪਏ ਦੇ ਗਬਨ ਕਰਕੇ ਸਟੇਅ ਲੈ ਕੇ ਬੈਠੇ ਹਨ। ਅੱਜ ਵੀ ਉਹ ਨਵੀਂ ਸਰਕਾਰ ਦੇ ਬੰਦਿਆਂ ਨਾਲ ਮਿਲਕੇ ਲੱਖਾਂ ਰੁਪਏ ਗਬਨ ਕਰ ਰਹੇ ਹਨ । ਹਾਈ ਕੋਰਟ ਵਿਚ ਸਾਲਾਂ ਬੱਧੀ ਕੋਈ ਫੈਸਲੇ ਨਹੀਂ ਹੁੰਦੇ। ਲੰਬੀਆਂ ਲੰਬੀਆਂ ਤਾਰੀਖਾਂ ਪਾਈਆਂ ਜਾਂਦੀਆਂ ਹਨ, ਕੀ ਮਨਿਸਟਰ ਸਾਹਿਬ, ਇਸ ਬਾਰੇ ਕੋਈ ਕਾਰਵਾਈ ਕਰਨਗੇ ?

**ਸਹਿਕਾਰਤਾ ਮੰਤਰੀ** : ਡਿਪਟੀ ਸਪੀਕਰ ਸਾਹਿਬ, ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਸੈਲ ਦਾ ਜ਼ਿਕਰ ਕੀਤਾ ਹੈ । ਮੈਂ ਇਨ੍ਹਾਂ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਡਾਰਲਿੰਗ ਡੀ. ਸੀ. ਅੰਮ੍ਰਿਤਸਰ ਹੁੰਦਾ ਸੀ । ਉਸ ਨੇ ਇਕ ਕਿਤਾਬ ਲਿਖੀ । ਉਸ ਕਿਤਾਬ ਵਿਚ ਲਿਖਿਆ ਹੋਇਆ ਸੀ ਕਿ 50 ਪ੍ਰਤੀਸ਼ਤ ਬੋਗਸ ਕੋਆਪਰੇਟਿਵ ਸੁਸਾਇਟੀਆਂ ਹਨ । ਸ਼ਾਇਦ ਥੋੜੀਆਂ ਬਹੁਤ ਘੱਟ ਵੱਧ ਹੋਣ । ਮੈਂ ਇਹ ਕਿਹਾ ਸੀ ਕਿ ਦਸ, ਵੀਹ ਬੋਗਸ ਸੋਸਾਇਟੀਆਂ ਹਨ, ਹੋ ਸਕਦਾ ਹੈ ਕਿ ਇਸ ਨਾਲੋਂ ਘੱਟ ਵੱਧ ਵੀ ਹੋਣ ਬੇਸ਼ਕ ਪਰੋਸੀਡਿੰਗਜ਼ ਕਢਾ ਕੇ ਵੇਖ ਲਉ । ਹੁਣ ਮੈਂ ਸੈਲ ਦੀ ਗੱਲ ਕਰਦਾ ਹਾਂ ਸੈਲ ਜ਼ਰੂਰ ਬਣਾਵਾਂਗੇ ਔਰ ਛੇਤੀ ਬਣਾਵਾਂਗੇ ।

ਡਿਪਟੀ ਸਪੀਕਰ ਸਾਹਿਬ, ਇਨਸਪੈਕਟਰਾਂ ਦੇ ਖਿਲਾਫ ਵੀ ਮੇਰੇ ਇੱਕ ਵੀਰ ਆਨਰੇਬਲ ਮੈਂਬਰ ਨੇ ਲਿਖ ਕੇ ਦਿੱਤਾ ਸੀ । ਮੈਨੂੰ ਪਤਾ ਹੈ ਕਿ ਐਫੀਡੈਵਿਟਸ ਵੀ ਦਿੱਤੇ ਹਨ । ਤੁਸੀਂ ਪਰੋਸੀਜ਼ਰ ਜਾਣਦੇ ਹੋ । ਪਰੋਸੀਜ਼ਰ ਕੰਪਲੀਟ ਕਰਨ ਨੂੰ ਚਿਰ ਲੱਗ ਜਾਂਦਾ ਹੈ । ਕੋਈ ਬੰਦਾ ਨਹੀਂ ਲੱਭਿਆ। ਮੈਂ ਆਨਰੇਬਲ ਮੈਂਬਰ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਨਕੁਆਇਰੀ ਜ਼ਰੂਰ ਕਰਾਂਗੇ ਔਰ ਮੈਂ ਨੋਟ ਕਰ ਲਿਆ ਹੈ । ਦੂਜਾ ਜਿਹੜਾ ਆਨਰੇਬਲ ਮੈਂਬਰ ਨਾਲ ਏ. ਆਰ. ਨੇ ਬਦਸਲੂਕੀ ਕੀਤੀ ਹੈ ਉਸ ਦੀ ਵੀ ਇਨਕੁਆਇਰੀ ਜ਼ਰੂਰ ਕਰਵਾਵਾਂਗੇ। ਭਾਵੇਂ, ਡਿਪਟੀ ਸਪੀਕਰ ਸਾਹਿਬ, ਇਧਰ ਦਾ ਆਨਰੇਬਲ ਮੈਂਬਰ ਹੋਵੇ ਚਾਹੇ ਉਧਰ ਦਾ ਆਨਰੇਬਲ ਮੈਂਬਰ ਹੋਵੇ, ਕਿਸੇ ਆਨਰੇਬਲ ਮੈਂਬਰ ਨਾਲ ਬਦ-ਸਲੂਕੀ ਨਹੀਂ ਹੋਣੀ ਚਾਹੀਦੀ । ਉਸ ਅਫਸਰ ਦੇ ਖਿਲਾਫ ਜ਼ਰੂਰ ਪੁੱਛ-ਪੜਤਾਲ ਹੋਵੇਗੀ । ਮੈਂ ਇਨਕੁਆਇਰੀ ਕਰਾਵਾਂਗਾ ਕਿ ਇਸ ਤਰ੍ਹਾਂ ਕਿਉਂ ਕੀਤਾ ਗਿਆ ।

ਫਿਰ ਡਾਂਗ ਸਾਹਿਬ ਨੇ ਕੰਜ਼ੰਪਸ਼ਨ ਲੋਨ ਬਾਰੇ ਕਲੈਰੀਫੀਕੇਸ਼ਨ ਮੰਗੀ ਹੈ । ਮੈਂ ਡਾਂਗ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਆਰ. ਬੀ. ਆਈ. ਵੱਲੋਂ ਇਕ ਸਕੀਮ ਆਈ ਹੈ । ਅਸੀਂ ਉਸ ਤੇ ਵਿਚਾਰ ਕਰ ਰਹੇ ਹਾਂ ਜਿੰਨਾ ਚਿਰ ਤਕ ਵਿਚਾਰ ਪੂਰਾ ਨਾ ਹੋਵੇ ਉਸ ਲਈ ਕੋਈ ਡੇਟ ਕਿਸ ਤਰ੍ਹਾਂ ਫਿਕਸ ਕੀਤੀ ਜਾ ਸਕਦੀ ਹੈ । ਤੁਸੀਂ ਸਾਡੀ ਨੀਅਤ ਤੇ ਸ਼ੱਕ ਨਾ ਕਰੋ ਅਸੀਂ ਜ਼ਰੂਰ ਵਿਚਾਰ ਕਰਾਂਗੇ । ਸਾਨੂੰ ਕਿਸਾਨਾਂ ਨਾਲ ਅਤੇ ਮਜ਼ਦੂਰਾਂ ਨਾਲ ਪੂਰੀ ਹਮਦਰਦੀ ਹੈ । ਤੁਹਾਨੂੰ ਆਪ ਹੀ ਪਤਾ ਹੈ । ਪਰ ਉਲਾਂਭੇ ਸਾਨੂੰ ਦਿੰਦੇ ਹੋ ?

ਬਾਕੀ ਸਰਦਾਰ ਉਮਰਾਓ ਸਿੰਘ ਜੀ ਨੇ ਕੁਝ ਮੁਲਾਜ਼ਮਾਂ ਦੀ ਗੱਲ ਕੀਤੀ ਹੈ । ਸਰਦਾਰ ਉਮਰਾਓ ਸਿੰਘ ਜੀ ਨੇ ਇਹ ਵੀ ਕਿਹਾ ਹੈ ਕਿ ਕਿਸੇ ਹੋਰ ਮਹਿਕਮੇ ਤੋਂ ਇਲੈਕਸ਼ਨਾਂ ਕਰਾ ਲਓ। ਮੈਂ ਸਰਦਾਰ ਉਮਰਾਓ ਸਿੰਘ ਜੀ ਨੂੰ ਕਹਾਂਗਾ ਕਿ ਮੈਂ ਕੋਸ਼ਿਸ਼ ਕਰਾਂਗਾ ਕਿ ਮੇਰੇ ਆਪਣੇ ਡਿਪਾਰਟਮੈਂਟ ਦੇ ਵਿਚ ਹੀ ਸੁਧਾਰ ਲਿਆਂਦਾ ਜਾਵੇ, ਠੀਕ ਤਰੀਕੇ ਦੇ ਨਾਲ ਇਲੈਕਸ਼ਨਾਂ ਕਰਾਈਆਂ ਜਾਣ ਜੇਕਰ ਠੀਕ ਨਾ ਹੋਈਆਂ ਤਾਂ ਫਿਰ ਸੋਚਾਂਗੇ ।

ਡਿਪਟੀ ਸਪੀਕਰ ਸਾਹਿਬ, ਜਿਹੜੇ ਬੋਗਸ ਕੁਆਪਰੇਟਿਵ ਸੁਸਾਇਟੀਆਂ ਦੇ ਕੇਸ ਹਾਈ ਕੋਰਟ ਦੇ ਵਿੱਚ ਚਲ ਰਹੇ ਹਨ ; ਮੈਂ ਪਹਿਲਾਂ ਵੀ ਬੇਨਤੀ ਕੀਤੀ ਸੀ ਕਈ ਗੱਲਾਂ ਸਾਡੇ ਵੱਸ ਵਿੱਚ ਨਹੀਂ ਹਨ । ਕਾਇਦਾ ਕਾਨੂੰਨ ਹੀ ਇਸ ਤਰ੍ਹਾਂ ਦਾ ਬਣਿਆ ਹੋਇਆ ਹੈ । ਕਈ ਦਫਾ ਸਾਡੇ ਵੱਸ ਵਿੱਚ ਨਹੀਂ ਰਹਿੰਦਾ । ਡਿਪਟੀ ਸਪੀਕਰ ਸ਼ਾਹਿਬ, ਸਾਡਾ ਸਮਾਜਿਕ ਢਾਂਚਾ ਹੀ ਖਰਾਬ ਹੈ । ਸਮਾਜਿਕ ਢਾਂਚੇ ਨੂੰ ਹੀ ਬਦਲਣਾ ਪਵੇਗਾ । ਜੇਕਰ ਅਸੀਂ ਸਮਾਜਿਕ ਢਾਂਚੇ ਨੂੰ ਬਦਲਾਂਗੇ ਤਾਂ ਹੀ ਡੀਲੇ ਖਤਮ ਹੋ ਸਕੇਗੀ । ਜਿਹੜੇ ਭਰਾ ਅੱਜ ਆਪੋਜ਼ੀਸ਼ਨ ਵੱਲ ਬੈਠੇ ਹਨ ਉਨ੍ਹਾਂ ਨੇ ਕਾਇਦਾ-ਕਾਨੂੰਨ ਠੀਕ ਨਹੀਂ ਬਣਾਇਆ ਸੀ । ਅਸੀਂ ਬੋਗਸ ਸੋਸਾਇਟੀਆਂ ਨੂੰ ਖਤਮ ਕਰਾਂਗੇ । ਮੈਂ ਤਾਂ ਸਿਰਫ ਇਤਨੀ ਹੀ ਬੇਨਤੀ ਕਰਾਂਗਾ ਕਿ ਮੇਰੇ ਨੋਟਿਸ ਵਿਚ ਲਿਆਉ ।

**ਸ੍ਰੀ ਹਰਬੰਸ ਲਾਲ** : ਡਿਪਟੀ ਸ਼ਪੀਕਰ ਸਾਹਿਬ, ਮੈਨੂੰ ਬੋਲਣ ਦਾ ਟਾਈਮ ਦਿਉ ।

**ਸ੍ਰੀ ਡਿਪਟੀ ਸਪੀਕਰ** : ਸਰਦਾਰ ਆਤਮਾ ਸਿੰਘ ਜੀ ਨੇ ਵੀ ਬੋਲਣਾ ਹੈ । ਸਰਦਾਰ ਆਤਮਾ ਸਿੰਘ ਜੀ, ਤੁਸੀਂ ਕਿਤਨਾ ਟਾਈਮ ਲਵੋਗੇ ?

**ਵਿਕਾਸ ਮੰਤਰੀ** : ਮੈਂ ਸਿਰਫ ਅੱਧਾ ਘੰਟਾ ਹੀ ਲਵਾਂਗਾ ਜੀ।

## EXTENSION OF TIME OF THE SITTING

**ਸ੍ਰੀ ਡਿਪਟੀ ਸਪੀਕਰ** : ਜੇਕਰ ਸਾਰਿਆਂ ਦੀ ਸਹਿਮਤੀ ਹੋਵੇ ਤਾਂ ਹਾਊਸ ਦਾ ਸਮਾਂ ਵਧਾ ਦਿੱਤਾ ਜਾਵੇ ।

**ਸ੍ਰੀ ਹਰਬੰਸ ਲਾਲ** : ਡਿਪਟੀ ਸਪੀਕਰ ਸਾਹਿਬ, ਮੈਨੂੰ ਬੋਲਣ ਦੀ ਇਜਾਜ਼ਤ ਦਿਉ । ਮੈਂ ਵੀ ਬੋਲਣਾ ਹੈ ।

**ਸ੍ਰੀ ਡਿਪਟੀ ਸਪੀਕਰ** : ਤੁਹਾਨੂੰ ਸਮਾਂ ਨਹੀਂ ਮਿਲ ਸਕਦਾ ।

**ਸ੍ਰੀ ਹਰਬੰਸ ਲਾਲ** : ਮੈਨੂੰ ਬੋਲਣ ਦੇ ਲਈ ਜ਼ਰੂਰ ਟਾਈਮ ਮਿਲਨਾ ਚਾਹੀਦਾ ਹੈ । ਮੈਂ ਜ਼ਰੂਰ ਬੋਲਣਾ ਹੈ ।

**ਸ੍ਰੀ ਡਿਪਟੀ ਸਪੀਕਰ:** : ਕਿਉਂਕਿ ਸਰਦਾਰ ਆਤਮਾ ਸਿੰਘ ਜੀ ਨੇ ਵੀ ਬੋਲਣਾ ਹੈ, ਇਸ ਲਈ ਕੀ ਹਾਊਸ ਦੀ ਮਰਜ਼ੀ ਹੈ ਕਿ ਹਾਊਸ ਦਾ ਸਮਾਂ 4.00 ਵਜੇ ਤੱਕ ਵਧਾ ਦਿੱਤਾ ਜਾਵੇ ?

ਅਵਾਜ਼ਾ : ਹਾਂ ਜੀ, ਹਾਂ ਜੀ ।

**ਸ੍ਰੀ ਡਿਪਟੀ ਸਪੀਕਰ** : ਹਾਊਸ ਦਾ ਸਮਾਂ 4.00 ਵਜੇ ਤੱਕ ਵਧਾਇਆ ਜਾਂਦਾ ਹੈ ।

## DISCUSSION AND VOTING OF DEMANDS FOR GRANTS FOR THE YEAR 1978-79 (*Resumption*)

**ਸ੍ਰੀ ਹਰਬੰਸ ਲਾਲ** : ਡਿਪਟੀ ਸਪੀਕਰ ਸਾਹਿਬ, ਮੈਂ ਬੋਲਣਾ ਹੈ, ਮੈਨੂੰ ਟਾਈਮ ਜ਼ਰੂਰ ਮਿਲਨਾ ਚਾਹੀਦਾ ਹੈ ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਸਿਰਫ ਪੰਜ ਮਿੰਟ ਲਈ ਬੋਲ ਲਵੋ ।

**ਸ੍ਰੀ ਹਰਬੰਸ ਲਾਲ** (ਰਾਜਪੁਰਾ) : ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਸ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਜੋ ਹਾਲਾਤ ਮੇਰੇ ਨਾਲ ਗੁਜ਼ਰੇ ਹਨ । ਇਹ ਮੇਰੇ ਕੋਲ

[ਸ੍ਰੀ ਹਰਬੰਸ ਲਾਲ]

ਇਕ ਕਿਤਾਬ ਹੈ, ਜਿਸ ਵਿਚ ਮੇਰੇ ਪਿੰਡ ਨੂੰ ਫੋਕਲ ਪੁਆਇੰਟ ਰਖਿਆ ਗਿਆ ਸੀ । ਇਸ ਕਿਤਾਬ ਵਿਚ ਛਪਿਆ ਹੈ । ਸਾਰੇ ਡਿਪਾਰਟਮੈਂਟਸ ਨੂੰ ਵਿਕਾਸ ਮਹਿਕਮੇ ਨੇ ਚਿਠੀਆਂ ਲਿਖ ਦਿੱਤੀਆਂ ਸਨ ਕਿ ਇਸ ਪਿੰਡ ਨੂੰ ਫੋਕਲ ਪੁਆਇੰਟ ਬਣਾਇਆ ਗਿਆ ਹੈ । ਉਸ ਮੁਤਾਬਿਕ ਉਥੇ ਵੈਟਰਨਰੀ ਹਸਪਤਾਲ ਖੋਲ੍ਹਿਆ ਜਾਣਾ ਸੀ । ਕੋਆਪ੍ਰੇਟਿਵ ਬੈਂਕ ਖੋਲ੍ਹਿਆ ਜਾਣਾ ਸੀ, ਫਰਟੇਲਾਈਜ਼ਰ ਸਟੋਰ ਖੋਲ੍ਹਿਆ ਜਾਣਾ ਸੀ । ਮਿਡਲ ਸਕੂਲ ਉਥੇ ਪਹਿਲਾਂ ਹੀ ਸੀ । 30 ਬੈਡਜ਼ ਦਾ ਹਸਪਤਾਲ ਉਥੇ ਬਣਾਇਆ ਜਾਣਾ ਸੀ, ਜਿਥੇ ਤਿੰਨ ਐਮ. ਬੀ. ਬੀ. ਐਸ. ਡਾਕਟਰ ਹੋਣ ਸਨ। ਲੇਕਿਨ ਨਾ-ਮਾਲੂਮ 15 ਦਿਨ੍ਹਾਂ ਬਾਅਦ ਇਹ ਕਾਗਜ਼ ਛਪ ਕੇ ਆ ਗਏ ਔਰ ਉਸ ਮੁਤਾਬਿਕ ਜਲਾਲਪੁਰ ਪਿੰਡ ਰਖਿਆ ਗਿਆ ਔਰ ਮੇਰਾ ਪਿੰਡ ਝਾਂਸਲਾ ਰਹਿ ਗਿਆ । ਫਿਰ ਗੌਰਮਿੰਟ ਦੇ ਲੈਟਰ ਨੰ : 5252, ਮਿਤੀ 26 ਦਸਬੰਰ, 1977 ਦੇ ਮੁਤਾਬਿਕ ਮੇਰਾ ਪਿੰਡ ਝਾਂਸਲਾ ਕਰ ਦਿੱਤਾ ਗਿਆ। ਥੋੜ੍ਹੇ ਦਿਨਾਂ ਬਾਅਦ ਫਿਰ ਝਾਂਸਲਾ ਤੋਂ ਜਲਾਲਪੁਰ ਕਰ ਦਿੱਤਾ ਗਿਆ । ਇਹ ਧੱਕਾ ਉਸ ਪਿੰਡ ਦੇ ਰਹਿਣ ਵਾਲਿਆਂ ਨਾਲ ਹੋਇਆ ਹੈ । ਉਸ ਪਿੰਡ ਦੇ ਫੋਕਲ ਪੁਆਇੰਟ ਦੀ ਇਨਆਗੁਰੇਸ਼ਨ ਡੀ. ਸੀ. ਕਰ ਬੈਠਾ ਸੀ । ਇਨਆਗੁਰੇਸ਼ਨ ਕਰਨ ਦੀ ਡੀ. ਸੀ. ਦੀ ਇਹ ਮੇਰੇ ਕੋਲ ਫੋਟੋ ਹੈ । ਉਸ ਵੇਲੇ ਦੇ ਏ. ਡੀ. ਸੀ. ਦੀ ਫੋਟੋ ਹੈ । ਉਸ ਵੇਲੇ ਦੇ ਐਸ. ਡੀ. ਐਮ. ਦੀ ਫੋਟੋ ਹੈ । ਡੀ. ਡੀ. ਪੀ. ਓ. ਦੀ ਫੋਟੋ ਹੈ ਔਰ ਨਾਲ ਮੇਰੀ ਫੋਟੋ ਵੀ ਹੈ । ਇਸ ਮੇਰੀ ਫੋਟੋ ਵਿਚ ਮੇਰੇ ਹਾਰ ਪੈ ਰਹੇ ਹਨ । ਪਰ ਪਤਾ ਨਹੀਂ ਇਹ ਹਾਰ ਮੇਰੇ ਫੁਲਾਂ ਦੇ ਪੈ ਰਹੇ ਹਨ ਜਾਂ ਕਿ ਛਿੱਤਰਾਂ ਦੇ ਹਾਰ ਪੈ ਰਹੇ ਹਨ । ਜੇ ਉਸ ਪਿੰਡ ਵਾਲਿਆਂ ਦਾ ਕੰਮ ਨਾ ਬਣਿਆ ਤਾਂ ਤੇ ਇਹ ਛਿੱਤਰਾਂ ਦੇ ਹਾਰ ਹੀ ਪੈਣੇ ਹਨ । ਇਸ ਹਿਸਾਬ ਨਾਲ ਮੈਂ ਉਸ ਪਿੰਡ ਵਿਚ ਵੀ ਨਹੀਂ ਵੜ ਸਕਾਂਗਾ । ਇਹ ਹੋਰ ਮੇਰੇ ਕੋਲ ਫੋਟੋ ਹੈ ਜਿਸ ਵਿਚ ਕਿ ਡੀ. ਸੀ. ਸਾਹਿਬ ਫੁਲਾਂ ਦਾ ਗੁਲਦਸਤਾ ਸਰਪੰਚ ਤੋਂ ਲੈ ਰਹੇ ਹਨ । ਡੀ. ਸੀ. ਸਾਹਿਬ ਦੇ ਹਾਰ ਪੈ ਰਹੇ ਹਨ, ਇਹ ਵੀ ਮੇਰੇ ਕੋਲ ਫੋਟੋ ਹੈ, ਔਰ ਜਨਤਾ ਉਨ੍ਹਾਂ ਨੂੰ ਸੁਣ ਰਹੀ ਹੈ ਕਿ ਫੋਕਲ ਪੁਆਇੰਟ ਬਣ ਗਿਆ ਹੈ । ਇੱਕ ਡੀ. ਸੀ., ਏ. ਡੀ. ਸੀ., ਐਸ. ਪੀ., ਡੀ. ਐਸ. ਪੀ., ਇਨ੍ਹਾਂ ਸਾਰਿਆਂ ਦੀ ਕੰਬਾਈਂਡ ਫੋਟੋ ਹੈ । ਦੋ ਦਫਾ ਕਦੇ ਇਧਰਲਾ ਪਿੰਡ ਔਰ ਕਦੇ ਉਧਰਲਾ ਪਿੰਡ ਫੋਕਲ ਪੁਆਇੰਟ ਡਿਕਲੇਅਰ ਕੀਤਾ ਗਿਆ ਹੈ । ਮੈਨੂੰ ਪਤਾ ਨਹੀਂ ਕਿਸ ਚੀਜ਼ ਦਾ ਵਿਕਾਸ ਹੋ ਰਿਹਾ ਹੈ । ਅਗਰ ਉਸ ਪਿੰਡ ਦਾ ਵਿਕਾਸ ਨਾ ਹੋਇਆ ਤਾਂ ਮੈਨੂੰ ਅਫਸੋਸ ਹੈ । ਮੇਰਾ ਇਸ ਸਦਨ ਵਿਚ ਆਉਣ ਨੂੰ ਵੀ ਦਿਲ ਨਹੀਂ ਕਰਦਾ । ਇਸ ਪਿੰਡ ਨੂੰ ਕਿਉਂ ਫੋਕਲ ਪੁਆਇੰਟ ਬਣਨ ਤੋਂ ਬਾਹਰ ਰੱਖਿਆ ਗਿਆ ਹੈ ? ਉਸ ਪਿੰਡ ਦੇ ਲੋਕਾਂ ਨੂੰ ਇਨਸਾਫ ਕਿਉਂ ਨਹੀਂ ਮਿਲਿਆ ਹੈ । ਮੇਰਾ ਪਿੰਡ ਰਾਜਪੁਰਾ ਔਰ ਬਨੂੜ ਦੇ ਦਰਮਿਆਨ ਹੈ । ਪਰ ਜਿਹੜਾ ਇਸ ਪਿੰਡ ਨੂੰ ਫੋਕਲ ਪੁਆਇੰਟ ਬਣਾਉਣਾ ਚਾਹੁੰਦੇ ਹਨ ਉਹ ਬਨੂੜ ਤੋਂ ਦੋ ਮੀਲ ਤੇ ਹੈ । ਉਥੇ ਜੇ ਬਣਾ ਵੀ ਦਿੱਤਾ ਜਾਵੇ ਤਾਂ ਉਥੇ ਉਹ ਫੋਕਲ ਪੁਆਇੰਟ ਕਿਵੇਂ ਕਾਮਯਾਬ ਹੋ ਸਕਦਾ ਹੈ । ਉਥੇ ਨਾ ਕੋਈ ਪ੍ਰਾਇਮਰੀ ਸਕੂਲ ਹੈ ਔਰ ਨਾ ਕੋਈ ਡੰਗਰਾਂ ਦਾ ਹਸਪਤਾਲ ਹੈ ਔਰ ਨਾ ਕੋਈ ਹੋਰ ਅਜਿਹੀ ਚੀਜ਼ ਉਥੇ ਹੈ। ਇਸ ਤਰ੍ਹਾਂ ਪਿੰਡ ਜਲਾਲਪੁਰ ਨੂੰ ਚੁਣ ਕੇ ਗੌਰਮਿੰਟ ਦੇ ਪੈਸੇ ਨਾਕਾਰਾ ਨਹੀਂ ਜਾਣੇ ਚਾਹੀਦੇ। ਇਸ ਲਈ ਫੋਕਲ ਪੁਆਇੰਟ ਝਾਂਸਲਾ ਹੀ ਬਣਾਉਣਾ ਚਾਹੀਦਾ ਹੈ । ਇਸ ਸਬੰਧ ਵਿੱਚ ਮੈਂ ਕਈ ਦਫਾ ਬਾਦਲ ਸਾਹਿਬ ਨੂੰ ਰਿਕੁਐਸਟ ਕਰ ਚੁੱਕਾ ਹਾਂ । ਮੈਂ ਆਪਣੀ ਪਾਰਟੀ ਦੇ ਲੀਡਰ ਸ੍ਰੀ ਬਲਰਾਮਜੀ ਦਾਸ ਟੰਡਨ ਨੂੰ ਵੀ ਨਾਲ ਲੈਕੇ ਇਨ੍ਹਾਂ ਨੂੰ ਮਿਲਿਆ ਹਾਂ ਪਰ ਕੋਈ ਇਨਸਾਫ ਨਹੀਂ ਮਿਲਿਆ ਹੈ ।

ਜਿਥੋਂ ਤੱਕ ਸਕੂਲ ਅੱਪ-ਗ੍ਰੇਡ ਹੋਣ ਦਾ ਤੁਅੱਲਕ ਹੈ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੇਰੇ ਬਲਾਕ ਵਿਚ ਇੱਕ ਸਕੂਲ ਵੀ ਅੱਪ ਗ੍ਰੇਡ ਨਹੀਂ ਕੀਤਾ ਗਿਆ ਔਰ ਨਾ ਹੀ ਕੋਈ ਸਕੂਲ

ਨਵਾਂ ਖੋਲ੍ਹਿਆ ਗਿਆ ਹੈ । ਇਹ ਵਿਤਕਰਾ ਕਿਉਂ ? ਇਸ ਸਿਲਸਿਲੇ ਵਿਚ, ਡਿਪਟੀ ਸਪੀਕਰ ਸਾਹਿਬ, ਇਨਕੁਆਇਰੀ ਕਮੇਟੀ ਬਿਠਾਉਣੀ ਚਾਹੀਦੀ ਹੈ ਜਿਹੜੀ ਕਿ ਇਸ ਸਬੰਧ ਵਿੱਚ ਦੱਸ ਸਕੇ ਕਿ ਇਹ ਸਾਡੇ ਨਾਲ ਵਿਤਕਰਾ ਕਿਉਂ ਹੋ ਰਿਹਾ ਹੈ। (ਘੰਟੀ)

**ਸ੍ਰੀ ਡਿਪਟੀ ਸਪੀਕਰ** : ਹੁਣ ਤੁਸੀਂ ਵਾਈਂਡ ਅੱਪ ਕਰੋ ਜੀ ।

**ਸ੍ਰੀ ਹਰਬੰਸ ਲਾਲ** : ਰਾਜਪੁਰਾ ਤਹਿਸੀਲ ਐਨੀ ਬੜੀ ਤਹਿਸੀਲ ਹੈ ਪਰ ਫੇਰ ਵੀ ਉਥੇ ਕੋਈ ਕਾਲਜ ਨਹੀਂ ਹੈ। ਇੱਕ ਕਾਲਜ ਐਸੇ ਮਹਾਸ਼ੇ ਦਾ ਹੈ ਜੋ ਕਿ ਸਾਲ ਵਿੱਚ 4 ਮਹੀਨੇ ਖੁਲ੍ਹਦਾ ਹੈ ਔਰ 8 ਮਹੀਨੇ ਬੰਦ ਹੀ ਰਹਿੰਦਾ ਹੈ । ਇਸ ਬਾਰੇ ਗੌਰਮਿੰਟ ਨੂੰ ਸੋਚਣਾ ਚਾਹੀਦਾ ਹੈ। ਉਹ ਇਲਾਕਾ ਪਛੜਿਆ ਹੋਇਆ ਹੈ । ਉਥੋਂ ਦੇ ਮੁੰਡੇ ਔਰ ਬੀਬੀਆਂ 200 ਦੇ ਕਰੀਬ ਅੰਬਾਲਾ ਸਿਟੀ ਪੜ੍ਹਨ ਲਈ ਜਾਂਦੇ ਹਨ ਜਿਸ ਨਾਲ ਕਿ ਸਾਨੂੰ ਬੜੀ ਸ਼ਰਮ ਆਉਂਦੀ ਹੈ । ਮੈਂ ਬਾਦਲ ਸਾਹਿਬ ਨੂੰ ਅੱਗੇ ਹੀ ਅਰਜ਼ ਕਰ ਚੁੱਕਾ ਹਾਂ ਪਰ ਕਿਉਂਕਿ ਅਸੀਂ ਕਮਜ਼ੋਰ ਹਾਂ ਸ਼ਾਇਦ ਇਸ ਲਈ ਸਾਡੀ ਗੱਲ ਸੁਣੀ ਨਹੀਂ ਜਾ ਰਹੀ । ਜਿਸ ਜਿਸ ਇਲਾਕੇ ਦੇ ਮਨਿਸਟਰਜ਼ ਹਨ ਜਾਂ ਹੋਰ ਤਕੜੇ ਐਮ. ਐਲ. ਏਜ਼. ਹਨ ਉਹ ਅਜਿਹੀਆਂ ਚੀਜ਼ਾਂ ਆਪਣੇ ਆਪਣੇ ਹਲਕੇ ਵਿਚ ਲੈ ਜਾਂਦੇ ਹਨ । ਇਰੀਗੇਸ਼ਨ ਦੀ ਹਾਲਤ ਦੇਖ ਲਉ। ਜੇ ਤਾਂ ਬਾਰਿਸ਼ ਹੋ ਜਾਂਦੀ ਹੈ ਤਾਂ ਤੇ ਫਸਲ ਹੋ ਜਾਂਦੀ ਹੈ ਨਹੀਂ ਤਾਂ ਪਰਮਾਤਮਾ ਤੇ ਭਰੋਸੇ ਵਾਲੀ ਗੱਲ ਹੈ । ਜਿਸ ਤਰ੍ਹਾਂ ਸੰਨ 1947 ਤੋਂ ਪਹਿਲਾਂ ਦਾ ਜ਼ਮਾਨਾ ਸੀ ਉਸੇ ਤਰ੍ਹਾਂ ਹੀ ਸਾਡੇ ਰਾਜਪੁਰਾ ਬਲਾਕ ਵਿਚ ਹੁਣ ਵੀ ਹਾਲਾਤ ਹਨ । ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਨੂੰ ਸਾਨੂੰ ਇਨਸਾਫ ਦੇਣਾ ਚਾਹੀਦਾ ਹੈ ਔਰ ਮੇਰੇ ਪਿੰਡ ਝਾਂਸਲਾ ਨੂੰ ਫੋਕਲ ਪੁਆਇੰਟ ਡਿਕਲੇਅਰ ਕਰਨਾ ਚਾਹੀਦਾ ਹੈ । ਉਥੇ ਕਾਲਜ ਬਣਾਉਣਾ ਚਾਹੀਦਾ ਹੈ । ਇਰੀਗੇਸ਼ਨ ਬਾਰੇ ਨਹਿਰ ਖੋਦੀ ਜਾ ਸਕਦੀ ਹੈ ਅਗਰ ਜ਼ਮੀਨ ਉਚੀ ਹੈ ਤਾਂ ਲਿਫਟ ਇਰੀਗੇਸ਼ਨ ਦਾ ਪ੍ਰਬੰਧ ਹੋ ਸਕਦਾ ਹੈ। ਇੱਕ ਬਲਾਕ ਨੂੰ ਸਾਰੇ ਪੰਜਾਬ ਤੋਂ ਅਲਹਿਦਾ ਰੱਖਿਆ ਗਿਆ ਹੈ, ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ । ਇਹ ਮੇਰੀ ਰਿਕੁਐਸਟ ਹੈ ਔਰ ਮੈਂ ਚਾਹਾਂਗਾ ਕਿ ਸਰਦਾਰ ਆਤਮਾ ਸਿੰਘ ਹੋਰੀਂ ਜੋ ਕਿ ਮੇਰੇ ਬਜ਼ੁਰਗ ਹਨ, ਮੈਨੂੰ ਇਨਸਾਫ ਦੇਣਗੇ । ਬਾਦਲ ਸਾਹਿਬ ਦੀ ਰਹਿਨੁਮਾਈ ਵਿਚ ਇਹ ਜਿਹੜੀ ਬਾੜ ਚੱਲ ਰਹੀ ਹੈ, ਇਹ ਇਸ ਤਰ੍ਹਾਂ ਹੀ ਚਲਦੀ ਰਹੇ ।

ਐਨਾ ਕਹਿੰਦਾ ਹੋਇਆ ਮੈਂ ਆਸ ਕਰਦਾ ਹਾਂ ਕਿ ਮੈਨੂੰ ਇਨ੍ਹਾਂ ਕੋਲੋਂ ਇਨਸਾਫ ਮਿਲੇਗਾ । ਮੈਂ ਤੁਹਾਡਾ ਵੀ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿਤਾ ਹੈ।

**ਵਿਕਾਸ ਮੰਤਰੀ** (ਸਰਦਾਰ ਆਤਮਾ ਸਿੰਘ) : ਡਿਪਟੀ ਸਪੀਕਰ ਸਾਹਿਬ, ਕੁਝ ਮੈਂਬਰ ਸਾਹਿਬਾਨ ਨੇ ਪੰਚਾਇਤ ਵਿਭਾਗ, ਵਿਕਾਸ ਵਿਭਾਗ ਸਬੰਧੀ ਕੁਝ ਚੰਗੇ ਸੁਝਾਉ ਦਿੱਤੇ ਹਨ ਔਰ ਕੁਝ ਮੈਂਬਰ ਸਾਹਿਬਾਨ ਨੇ ਆਪਣੇ ਵਿਚਾਰ ਅਨੁਸਾਰ ਇਤਰਾਜ਼ ਵੀ ਕੀਤੇ ਹਨ । ਚੌਧਰੀ ਬਲਰਾਮ, ਜੋ ਕਿ ਆਪੋਜ਼ੀਸ਼ਨ ਦੇ ਲੀਡਰ ਹਨ ਉਨ੍ਹਾਂ ਨੇ ਪੰਚਾਇਤਾਂ ਦੇ ਸਬੰਧ ਵਿਚ ਹਾਊਸ ਵਿਚ ਚੈਲੰਜ ਕੀਤਾ ਹੈ ਕਿ ਅਗਰ ਸਰਪੰਚ ਦੀ ਇਨਡਾਇਰੈਕਟ ਚੋਣ ਕਰਾਉਣਗੇ ਤਾਂ ਅਸੀਂ ਹਾਊਸ ਨਹੀਂ ਚੱਲਣ ਦਿਆਂਗੇ । ਮੈਂ ਸਮਝਦਾ ਹਾਂ ਕਿ ਸਤਿਕਾਰਯੋਗ ਮੈਂਬਰ ਜੋ ਕਿ ਆਪੋਜ਼ੀਸ਼ਨ ਦੇ ਨੇਤਾ ਵੀ ਹਨ ਉਨ੍ਹਾਂ ਨੂੰ ਇਸ ਪ੍ਰਕਾਰ ਚੈਲੰਜ ਨਹੀਂ ਦੇਣਾ ਚਾਹੀਦਾ ਸੀ । ਪੰਚਾਇਤੀ ਕਾਨੂੰਨ ਵਿਚ ਸੁਧਾਰ ਕਰਨ ਵਾਸਤੇ ਸਰਕਾਰ ਦੇ ਮਾਮਲਾ ਵਿਚਾਰ ਅਧੀਨ ਹੈ ਔਰ ਇਨ੍ਹਾਂ ਦੀ ਨੀਤੀ ਜੋ ਪਿਛਲੇ 30 ਸਾਲਾਂ ਤੋਂ ਪਾੜੋ ਤੇ ਰਾਜ ਕਰੋ" ਦੀ ਹੈ ਇਹ ਮੌਜੂਦਾ ਕਾਨੂੰਨ ਵਿਚ ਵੀ ਹੈ । ਸਾਰੇ ਪਿੰਡ ਦੇ ਵੋਟਰ ਸਰਪੰਚ ਦੀ ਚੋਣ ਕਰਦੇ ਹਨ ।

[ਵਿਕਾਸ ਮੰਤਰੀ]

ਇਸ ਤਰ੍ਹਾਂ ਕਰਨ ਨਾਲ ਪਹਿਲੇ ਦਿਨ ਤੋਂ ਹੀ ਪਿੰਡ ਦੋ ਧੜਿਆਂ ਵਿਚ ਵੰਡਿਆ ਜਾਂਦਾ ਹੈ। ਇਕ ਧੜਾ ਸਰਪੰਚ ਦੇ ਨਾਲ ਹੁੰਦਾ ਹੈ ਔਰ ਦੂਜਾ ਹਾਰੇ ਹੋਏ ਦੇ ਨਾਲ ਹੁੰਦਾ ਹੈ। ਉਹ ਸਰਪੰਚ ਪੰਜ ਸਾਲ ਕਾਇਮ ਰਹਿੰਦਾ ਹੈ। ਤਜਰਬਾ ਦੱਸਦਾ ਹੈ ਕਿ ਪੰਜਾਂ ਸਾਲਾਂ ਵਿਚ ਪਿੰਡ ਦੋ ਧੜਿਆਂ ਵਿਚ ਵੰਡਿਆ ਰਹਿੰਦਾ ਹੈ। ਉਥੇ ਕੋਈ ਵਿਕਾਸ ਦੇ ਕੰਮ ਨਹੀਂ ਹੋ ਸਕਦੇ। ਇਸ ਲਈ ਇਹ ਚੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਇਸ ਬਾਰੇ ਬਾਹਰ ਜਾ ਕੇ ਲੋਕਾਂ ਨੂੰ ਪੁਛਿਆ ਵੀ ਗਿਆ ਹੈ ਔਰ ਲੋਕਾਂ ਨੇ ਇਸ ਚੀਜ਼ ਨੂੰ ਬਹੁਤ ਪਸੰਦ ਕੀਤਾ ਹੈ। ਇਨਡਾਇਰੈਕਟ ਤੌਰ ਤੇ ਸਰਪੰਚਾਂ ਦੇ ਚੋਣ ਨੂੰ ਸਾਰਿਆਂ ਨੇ ਪਸੰਦ ਕੀਤਾ ਹੈ।

ਮੇਰੇ ਵੀਰ ਸ੍ਰੀ ਹਰਬੰਸ ਲਾਲ ਨੇ ਇਤਰਾਜ਼ ਕੀਤਾ ਕਿ ਫੋਕਲ ਪੁਆਇੰਟ ਉਸਦੇ ਪਿੰਡ ਨਹੀਂ ਬਣਾਇਆ ਗਿਆ ਹੈ। ਇਸ ਸਿਲਸਿਲੇ ਵਿਚ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜੋ ਨੀਤੀ ਬਣੀ ਹੋਈ ਹੈ ਉਹ ਇਹ ਹੈ ਕਿ ਦੋ ਫੋਕਲ ਪੁਆਇੰਟਸ ਦੇ ਦਰਮਿਆਨ ਘੱਟ ਤੋਂ ਘੱਟ ਫਾਸਲਾ ਦਸ ਮੀਲ ਦਾ ਹੋਣਾ ਚਾਹੀਦਾ ਹੈ। ਇਹ ਠੀਕ ਹੈ ਕਿ ਜੋ ਪਿੰਡ ਇਸ ਬਲਾਕ ਦੇ ਚੁਣੇ ਗਏ ਹਨ ਉਨ੍ਹਾਂ ਬਾਰੇ ਅਜੇ ਤੱਕ ਸਰਕਾਰ ਵੱਲੋਂ ਕੋਈ ਫੈਸਲਾ ਨਹੀਂ ਕੀਤਾ ਗਿਆ। ਇਨ੍ਹਾਂ ਦੋਨਾਂ ਪਿੰਡਾਂ ਬਾਰੇ ਕਿਸੇ ਪਿੰਡ ਬਾਰੇ ਵੀ ਅਜੇ ਸਰਕਾਰ ਨੇ ਫੈਸਲਾ ਨਹੀਂ ਕੀਤਾ ਹੈ ਕਿ ਫੋਕਲ ਪੁਆਇੰਟ ਕਿਥੇ ਬਣੇ। ਦੋਨੋਂ ਪਿੰਡ ਸ਼ਰਤਾਂ ਪੂਰੀਆਂ ਨਹੀਂ ਕਰਦੇ ਹਨ। (ਸ੍ਰੀ ਹਰਬੰਸ ਲਾਲ ਵੱਲੋਂ ਵਿਘਨ) ਜਿਸ ਪਿੰਡ ਵਿਚ ਫੋਕਲ ਪੁਆਇੰਟ ਬਣਨਾ ਹੈ ਉਸ ਪਿੰਡ ਨੇ 10 ਏਕੜ ਜ਼ਮੀਨ ਦੇਣੀ ਹੈ। ਪਰ ਝਾਂਸਲਾ ਪਿੰਡ ਕੋਲ ਸਿਰਫ 5 ਏਕੜ ਜ਼ਮੀਨ ਹੈ ਔਰ ਉਹ ਵੀ ਤਿੰਨ ਟੁਕੜਿਆਂ ਵਿਚ ਵੰਡੀ ਹੋਈ ਹੈ। ਇੱਕ ਤਾਂ ਜ਼ਮੀਨ ਇਕੱਠੀ ਨਹੀਂ ਹੈ ਦੂਜੇ ਉਹ ਨੀਵੀਂ ਥਾਂ ਹੈ। ਉਥੇ ਹੜ੍ਹ ਆ ਜਾਂਦੇ ਹਨ। ਉਹ ਪਿੰਡ 3 ਕਿਲੋਮੀਟਰ ਬਨੂੜ ਤੋਂ ਹੈ ਔਰ 6 ਕਿਲੋਮੀਟਰ ਰਾਜਪੁਰਾ ਤੋਂ ਹੈ। ਇਸ ਲਈ ਜੋ 10 ਮੀਲ ਦੀ ਸ਼ਰਤ ਹੈ ਕਿ ਦੋ ਫੋਕਲ ਪੁਆਇੰਟਸ ਦੇ ਦਰਮਿਆਨ ਹੋਣੀ ਚਾਹੀਦੀ ਹੈ, ਉਹ ਇਨ੍ਹਾਂ ਦਾ ਪਿੰਡ ਇਹ ਸ਼ਰਤ ਪੂਰੀ ਨਹੀਂ ਕਰਦਾ। ਜੋ ਇਨ੍ਹਾਂ ਨੇ ਕਿਹਾ ਹੈ ਕਿ ਉਥੇ ਵੈਟਰੀਨਰੀ ਹਸਪਤਾਲ ਖੋਲ੍ਹਿਆ ਗਿਆ ਹੈ, ਇਹ ਵੀ ਉਥੇ ਹਾਲੇ ਤੱਕ ਕੁਝ ਨਹੀਂ ਹੋਇਆ ਹੈ। ਇਹ ਫੋਕਲ ਪੁਆਇੰਟ ਬਣਨ ਤੋਂ ਬਾਅਦ ਹੀ ਸਾਰੀਆਂ ਚੀਜ਼ਾਂ ਬਣਦੀਆਂ ਹਨ:

**ਮਾਸਟਰ ਬਾਬੂ ਸਿੰਘ** : ਆਨ ਏ ਪੁਆਇੰਟ ਆਫ ਆਰਡਰ।

**ਸ੍ਰੀ ਡਿਪਟੀ ਸਪੀਕਰ** : ਅਗਰ ਤਾਂ ਪੁਆਇੰਟ ਆਫ ਇਨਫਰਮੇਸ਼ਨ ਹੈ ਤਾਂ ਤੇ ਠੀਕ ਹੈ।

**ਮਾਸਟਰ ਬਾਬੂ ਸਿੰਘ:** : ਨਹੀਂ ਜੀ, ਮੇਰਾ ਤਾਂ ਪੁਆਇੰਟ ਆਫ ਆਰਡਰ ਹੈ।

**ਸ੍ਰੀ ਡਿਪਟੀ ਸਪੀਕਰ** : ਨਹੀਂ ਜੀ। ਮਨਿਸਟਰ ਸਾਹਿਬ ਦੀ ਤਕਰੀਰ ਤੋਂ ਬਾਅਦ ਤੁਸੀਂ ਇਸ ਤਰ੍ਹਾਂ ਕਰ ਲੈਣਾ (ਵਿਘਨ)

**Sardar Umrao Singh** : If an hon. Member wants to raise a point of order he is entitled to do so under the Rules.

**ਸ੍ਰੀ ਡਿਪਟੀ ਸਪੀਕਰ** : ਤੁਸੀਂ ਅੱਛੀ ਤਰ੍ਹਾਂ ਜਾਣਦੇ ਹੋ ਕਿ ਜਿਸ ਵੇਲੇ ਕੋਈ ਮਨਿਸਟਰ ਸਾਹਿਬਾਨ ਬੋਲ ਰਹੇ ਹੋਣ ਤਾਂ ਕੀ ਉਸ ਵੇਲੇ ਇਨਫਰਮੇਸ਼ਨ ਲਈ ਜਾ ਸਕਦੀ ਹੈ ? (ਵਿਘਨ)

**ਸਰਦਾਰ ਉਮਰਾਓ ਸਿੰਘ** : ਪੁਆਇੰਟ ਆਫ ਆਰਡਰ ਉਨ੍ਹਾਂ ਨੂੰ ਕਰਨ ਦਿਉ, ਜੇ ਉਹ ਉਸ ਦੇ ਮੁਤਾਬਿਕ ਹੋਇਆ ਤਾਂ ਰਹਿਣ ਦਿਉ ਨਹੀਂ ਤਾਂ ਕਟਾ ਦਿਉ । ਪਰ ਉਨ੍ਹਾਂ ਨੂੰ ਬੋਲਣ ਦੀ ਇਜ਼ਾਜਤ ਤਾਂ ਦਿਉ ।

**ਵਿਕਾਸ ਮੰਤਰੀ** : ਸਰਦਾਰ ਸਰੂਪ ਸਿੰਘ ਨੇ ਇਤਰਾਜ਼ ਕੀਤਾ ਕਿ ਭੋਗਪੁਰ ਨੂੰ ਸਿਰਫ ਵੀਹ ਹਜ਼ਾਰ ਗਰਾਂਟ ਦਿਤੀ ਗਈ ਹੈ ਔਰ ਬਾਕੀਆਂ ਨੂੰ ਇਸ ਤੋਂ ਜ਼ਿਆਦਾ ਗਰਾਂਟਾਂ ਦਿਤੀਆਂ ਗਈਆਂ ਹਨ । ਮੈਂ ਦੱਸਦਾ ਹਾਂ ਕਿ ਜਲੰਧਰ ਈਸਟ ਬਲਾਕ ਨੂੰ ਗਲੀਆਂ ਅਤੇ ਨਾਲੀਆਂ ਲਈ 50 ਹਜ਼ਾਰ ਰੁਪਿਆ ਅਤੇ ਪੰਚਾਇਤ ਘਰ ਲਈ 20 ਹਜ਼ਾਰ ਰੁਪਿਆ ਦਿਤਾ ਹੈ । ਭੋਗਪੁਰ ਬਲਾਕ ਨੂੰ ਗਲੀਆਂ, ਨਾਲੀਆਂ ਲਈ 40 ਹਜ਼ਾਰ ਰੁਪਿਆ ਅਤੇ ਪੰਚਾਇਤ ਘਰ ਲਈ 30 ਹਜ਼ਾਰ ਰੁਪਿਆ । ਆਦਮਪੁਰ ਬਲਾਕ ਨੂੰ ਗਲੀਆਂ ਅਤੇ ਨਾਲੀਆਂ ਲਈ 40 ਹਜ਼ਾਰ ਰੁਪਿਆ ਅਤੇ ਪੰਚਾਇਤ ਘਰ ਲਈ 30 ਹਜ਼ਾਰ ਰੁਪਿਆ ਦਿਤਾ ਹੈ । ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਪੰਜਾਬ ਦੇ ਸਾਰੇ ਜਿੰਨੇ ਬਲਾਕ ਹਨ, ਕਿਸੇ ਬਲਾਕ ਨਾਲ ਵਿਤਕਰਾ ਨਹੀਂ ਕੀਤਾ । ਹਰ ਬਲਾਕ ਨੂੰ ਗਲੀਆਂ ਅਤੇ ਨਾਲੀਆਂ ਲਈ ਅਤੇ ਪੰਚਾਇਤ ਘਰ ਲਈ ਠੀਕ ਹਿਸਾਬ ਨਾਲ ਪੈਸੇ ਦਿਤੇ ਗਏ ਹਨ । ਪਾਂਧੀ ਸਾਹਿਬ ਨੇ ਸੁਝਾਉ ਦਿਤਾ ਸੀ ਕਿ ਪੰਚਾਇਤਾਂ ਦੀ ਆਮਦਨ ਵਧਾਉਣੀ ਚਾਹੀਦੀ ਹੈ । ਇਸ ਬਾਰੇ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਸਰਕਾਰ ਦੇ ਵਿਚਾਰ ਅਧੀਨ ਹੈ । ਮਾਲੀਆ ਜੋ ਇਸ ਵੇਲੇ 10 ਪ੍ਰਤੀਸ਼ਤ ਪੰਚਾਇਤਾਂ ਨੂੰ ਮਿਲਦਾ ਹੈ ਇਹ 40 ਪ੍ਰਤੀਸ਼ਤ ਕਰ ਦਿਤਾ ਜਾਵੇ ; ਇਹ ਵੀ ਸਰਕਾਰ ਦੇ ਵਿਚਾਰ ਅਧੀਨ ਹੈ । ਸਰਕਾਰ ਨੇ ਕੈਬਨਿਟ ਸਬ-ਕਮੇਟੀ ਬਣਾਈ ਹੈ ਤਾਂ ਕਿ ਹੋਰ ਟੈਕਸਾਂ ਵਿਚੋਂ ਵੀ ਪੈਸਾ ਇਸ ਪਾਸੇ ਐਲੋਕੇਟ ਕੀਤਾ ਜਾਵੇ ਤਾਂ ਕਿ ਪੰਚਾਇਤਾਂ ਵਿਕਾਸ ਦੇ ਕੰਮ ਵਿਚ ਪੂਰਾ ਹਿੱਸਾ ਪਾ ਸਕਣ । ਇਹ ਜੋ ਵਿਕਾਸ ਦਾ ਪ੍ਰੋਗਰਾਮ ਹੈ, ਇਹ ਪੰਜਾਬ ਦੇ ਬਹੁਤ ਵੱਡੇ ਭਾਗ ਹਨ ਜਿਨ੍ਹਾਂ ਨੂੰ ਬਾਦਲ ਸਾਹਿਬ ਦੀ ਸੁਚੱਜੀ ਅਗਵਾਈ ਮਿਲੀ ਹੈ । ਸਾਡੀ ਸਾਰੀ ਕੈਬਨਿਟ ਨੇ 24 ਜੂਨ ਨੂੰ ਅਨੰਦਪੁਰ ਸਾਹਿਬ ਜਾ ਕੇ ਪ੍ਰਣ ਲਿਆ ਸੀ ਕਿ ਅਸੀਂ ਪੰਜਾਬ ਨੂੰ ਚੰਗਾ ਰਾਜ ਪ੍ਰਬੰਧ ਦੇਣਾ ਹੈ ਅਤੇ ਪੰਜਾਬ ਵਿਚੋਂ ਭ੍ਰਿਸ਼ਟਾਚਾਰ ਦੂਰ ਕਰਨਾ ਹੈ । ਇਹ ਸਾਡਾ ਮਾਟੋ ਸੀ ਕਿ "ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ" । ਇਹ ਪਲੈਜ ਲੈਣ ਤੋਂ ਬਾਅਦ ਪੰਜਾਬ ਦੀ ਡਿਵੈਲਪਮੈਂਟ ਲਈ ਇਨ੍ਹਾਂ 5 ਸਾਲਾਂ ਵਿਚ ਪੰਜਾਬ ਦੀ ਨੁਹਾਰ ਬਦਲਣ ਲਈ, ਇਨ੍ਹਾਂ 5 ਸਾਲਾਂ ਵਿਚ ਪੰਜਾਬ ਨੂੰ ਸਾਰੇ ਹਿੰਦੁਸਤਾਨ ਵਿਚ ਨੰਬਰ ਇਕ ਤੇ ਲਿਆਉਣ ਲਈ ਸਾਰੇ ਪੰਜਾਬ ਵਿਚ 500 ਯੂਨਿਟ ਬਣਾਏ । ਇਕ ਯੂਨਿਟ ਦਾ ਏਰੀਆ 10 ਕਿਲੋਮੀਟਰ ਬਾਈ 10 ਕਿਲੋਮੀਟਰ ਹੈ ਅਤੇ ਇਕ ਇਸ ਯੂਨਿਟ ਵਿਚ ਜਿਹੜਾ ਪਿੰਡ ਕੇਂਦਰ ਵਿਚ ਆਵੇਗਾ ਉਹ ਮੁੱਖ ਵਿਕਾਸ ਕੇਂਦਰ ਬਣੇਗਾ । ਉਹ ਫੋਕਲ ਪੁਆਇੰਟ ਹੋਵੇਗਾ । ਦੋ ਫੋਕਲ ਪੁਆਇੰਟਸ ਵਿਚਕਾਰ 10 ਕਿਲੋਮੀਟਰ ਦਾ ਫਾਸਲਾ ਹੋਵੇਗਾ ਅਤੇ ਇਸ ਫੋਕਲ ਪੁਆਇੰਟ ਵਿਚ ਜਿਹੜੇ ਪਿੰਡ ਸ਼ਾਮਲ ਹੋਣਗੇ ਉਨ੍ਹਾਂ ਵਿਚੋਂ ਕਿਸੇ ਵੀ ਪਿੰਡ ਵਿਚੋਂ ਉਸ ਮੁੱਖ ਵਿਕਾਸ ਕੇਂਦਰ ਵਿਚ ਜਾਣ ਲਈ, ਆਪਣੀਆਂ ਲੋੜਾਂ ਪੂਰੀਆਂ ਕਰਨ ਲਈ 5 ਕਿਲੋਮੀਟਰ ਤੋਂ ਵੱਧ ਫ਼ਾਸਲਾ ਤੈਅ ਨਹੀਂ ਕਰਨਾ ਪਵੇਗਾ । ਇਹ ਜੋ ਪਿੰਡਾਂ ਦੀ ਸਰਵ-ਪੱਖੀ ਸਕੀਮ ਹੈ, ਇਸ ਪ੍ਰੋਗਰਾਮ ਦੇ ਕੁਝ ਮੁੱਖ ਆਸ਼ੇ ਹਨ, ਜੋ ਕਿ ਨਿਮਨ ਲਿਖਤ ਹਨ :—

1. ਪੂਰਨ ਅਤੇ ਲਾਭਦਾਇਕ ਰੋਜ਼ਗਾਰ ।

2. ਖੇਤੀਬਾੜੀ ਉਤਪਾਦਨ ਵਿਚ 50 ਪ੍ਰਤੀਸ਼ਤ ਵਾਧਾ ।

[ਵਿਕਾਸ ਮੰਤਰੀ]

3. ਪੁਰਾਤਨ ਦਿਹਾਤੀ ਸਨਅੱਤਾਂ ਅਤੇ ਵਪਾਰ ਨੂੰ ਪੁਨਰ ਸੁਰਜੀਤ ਕਰਨਾ ।

4. ਘਰੇਲੂ ਸਨਅੱਤਾਂ, ਐਗਰੋ ਆਧਾਰਤ ਸਨਅੱਤਾਂ ਅਤੇ ਸਹਾਇਕ ਸਨਅੱਤਾਂ ਲਾਉਣਾ ।

5. ਸਥਾਨਕ ਸੋਮਿਆਂ ਦਾ ਪੂਰਨ ਵਿਕਾਸ ।

6. ਪਿੰਡਾਂ ਵਿਚ ਰਹਿਣ ਵਾਲੇ ਗਰੀਬ ਵਰਗਾਂ ਦੇ ਲੋਕਾਂ ਨੂੰ ਇਸ ਪ੍ਰੋਗਰਾਮ ਅਧੀਨ ਭਾਈਵਾਲ ਬਣਾਉਣਾ ਤਾਂ ਜੋ ਉਹ ਇਸ ਪ੍ਰੋਗਰਾਮ ਤੋਂ ਪੂਰਾ ਪੂਰਾ ਲਾਭ ਉਠਾ ਸਕਣ । ਜਿਹੜੇ ਪਿੰਡ ਚੁਣੇ ਹਨ ਉਨ੍ਹਾਂ ਪਿੰਡਾਂ ਦਾ ਆਮ ਤੌਰ ਤੇ ਸਰਵੇ ਕੀਤਾ ਹੈ । ਹਰ ਪਰਿਵਾਰ ਦਾ ਸਰਵੇ ਕੀਤਾ ਹੈ । ਹਰ ਘਰ ਦਾ ਸਰਵੇ ਕੀਤਾ ਹੈ ਅਤੇ ਇਹ ਪਤਾ ਕੀਤਾ ਹੈ ਕਿ ਇਸ ਪਰਿਵਾਰ ਵਿਚ ਕਿੰਨੇ ਪੜ੍ਹੇ ਲਿਖੇ ਹਨ, ਕਿੰਨੇ ਬੇਰੁਜ਼ਗਾਰ ਹਨ, ਕਿੰਨੇ ਕੰਮ ਤੇ ਲੱਗੇ ਹਨ ਅਤੇ ਕਿਸੇ ਪਰੀਵਾਰ ਨੂੰ ਕਿੰਨੀ ਮਾਲੀ ਸਹਾਇਤਾ ਦੀ ਲੋੜ ਹੈ ਤਾਂ ਕਿ ਸਹੀ ਸਹਾਇਤਾ ਦੇ ਕੇ ਉਸ ਨੂੰ ਰੁਜ਼ਗਾਰ ਦੇਣ ਦਾ ਪ੍ਰਬੰਧ ਕੀਤਾ ਜਾਵੇ । ਇਨ੍ਹਾਂ ਆਸ਼ਿਆਂ ਦੀ ਪੂਰਤੀ 5 ਸਾਲਾਂ ਵਿਚ ਕੀਤੀ ਜਾਵੇਗੀ । ਕਮਜ਼ੋਰ ਵਰਗਾਂ ਦੇ ਲੋਕਾਂ ਦੀ ਭਲਾਈ ਲਈ ਖੇਤੀਬਾੜੀ ਉਤਪਾਦਨ, ਡੇਅਰੀ, ਮੁਰਗੀ ਪਾਲਣ, ਸੂਰ ਪਾਲਣ ਛੋਟੇ ਅਤੇ ਕੁਟੀਰ ਉਦਯੋਗ ਲਾਉਣ ਅਤੇ ਹੋਰ ਆਰਥਿਕ ਸਕੀਮਾਂ ਚਾਲੂ ਕਰਨ ਤੇ ਵਿਸ਼ੇਸ਼ ਜ਼ੋਰ ਦਿਤਾ ਜਾਵੇਗਾ ।

ਹਰ ਪਿੰਡ ਸਮੂਹ ਤੇ ਇਕ ਪ੍ਰਗਤੀ ਕੇਂਦਰ ਹੋਵੇਗਾ । ਪਿੰਡ ਸਮੂਹ ਤੇ ਪ੍ਰਗਤੀ ਕੇਂਦਰ ਤੇ ਪਾਏ ਜਾਣ ਵਾਲੇ ਪਿੰਡ ਨੂੰ ਪ੍ਰਗਤੀ ਪਿੰਡ (ਫੋਕਲ ਪੁਆਇੰਟ) ਮੰਨਿਆ ਜਾਵੇਗਾ । ਪ੍ਰਗਤੀ ਕੇਂਦਰ ਦੀ ਉਸਾਰੀ ਲਈ ਇਸ ਪਿੰਡ ਦੀ ਪੰਚਾਇਤ 5 ਤੋਂ 10 ਏਕੜ ਜ਼ਮੀਨ ਦੇਵੇਗੀ । ਫੋਕਲ ਕੰਪਲੈਕਸ ਦਾ ਵਿਕਾਸ 2 ਪੜਾਵਾਂ ਵਿਚ ਕੀਤਾ ਜਾਵੇਗਾ । ਪਹਿਲੇ ਪੜਾਅ ਵਿਚ ਬੈਂਕ ਬਰਾਂਚ ਖੇਤੀ, ਸਨਅੱਤਾਂ ਅਤੇ ਆਮ ਵਰਤੋਂ ਦੀਆਂ ਚੀਜ਼ਾਂ ਦੀ ਰਿਟੇਲ ਦੁਕਾਨ, ਐਗਰੋ ਸਰਵਿਸ ਕੇਂਦਰ, ਅਨਾਜ ਮੰਡੀ ਡੀਜ਼ਲ ਪਟਰੋਲ ਪੰਪ, ਡਾਕਖਾਨਾ, ਟੈਲੀਫੂਨ, ਸਿਵਲ ਹਸਪਤਾਲ, ਪਸ਼ੂਆਂ ਦੀ ਡਿਸਪੈਂਸਰੀ, ਮਾਡਲ ਹਾਈ ਸਕੂਲ ਅਤੇ ਟਰਾਂਸਪੋਰਟ ਸਹੂਲਤਾਂ ਮੁਹੱਈਆ ਕਰਨਾ ਸ਼ਾਮਲ ਹੈ । ਦੂਜੇ ਪੜਾਅ ਵਿਚ ਖੇਤੀ ਬਾੜੀ ਤੇ ਆਧਾਰਤ ਸਨਅੱਤਾਂ ਲਾਉਣ, ਕੋਲਡ ਸਟੋਰੇਜ, ਸ਼ਾਪਿੰਗ ਕੰਪਲੈਕਸ ਵਿਚ ਵਾਧਾ, ਵਾਟਰ ਸਪਲਾਈ, ਸਫਾਈ ਵਿਚ ਸੁਧਾਰ, ਕਮਿਊਨਿਟੀ ਸੈਂਟਰ-ਕਮ-ਲਾਇਬਰੇਰੀ, ਰੇਡੀਓ ਅਤੇ ਟੈਲੀਵਿਜ਼ਨ ਸਮੇਤ ਬੱਚਿਆਂ ਲਈ ਪਾਰਕ ਅਤੇ ਸਟੇਡੀਅਮ/ਓਪਨ ਏਅਰ ਥੇਏਟਰ/ਸਿਨਮੇ ਦੀ ਸਥਾਪਨਾ ਕਰਨਾ ਸ਼ਾਮਿਲ ਹੈ ।

ਇਥੇ ਜ਼ਿਕਰ ਆਇਆ ਸੀ ਕਿ ਇਸ ਕੰਮ ਨੂੰ ਚਲਾਉਣ ਲਈ ਸਰਕਾਰ ਨੇ ਕਿਸ ਪ੍ਰਕਾਰ ਦਾ ਸਟਾਫ ਮੁਕੱਰਰ ਕੀਤਾ ਹੈ । ਇਸ ਬਾਰੇ ਬੇਨਤੀ ਹੈ ਕਿ ਰਾਜ ਪੱਧਰ ਤੇ ਇਸ ਪ੍ਰੋਗਰਾਮ ਦਾ ਇੰਚਾਰਜ ਵਿਕਾਸ ਕਮਿਸ਼ਨਰ ਹੈ । ਜ਼ਿਲ੍ਹਾ ਪੱਧਰ ਤੇ ਇਸ ਪ੍ਰੋਗਰਾਮ ਨੂੰ ਲਾਗੂ ਕਰਨ ਲਈ ਡਿਪਟੀ ਕਮਿਸ਼ਨਰ ਨੂੰ ਇਹ ਕੰਮ ਸੌਂਪਿਆ ਗਿਆ ਹੈ । ਐਡੀਸ਼ਨਲ ਡਿਪਟੀ ਕਮਿਸ਼ਨਰ ਵੀ ਇਨ੍ਹਾਂ ਦੀ ਮੱਦਦ ਕਰਨਗੇ । ਦੋ ਖੇਤੀਬਾੜੀ ਅਫਸਰ ਐਡੀਸ਼ਨਲ ਡਿਪਟੀ ਕਮਿਸ਼ਨਰ ਨਾਲ ਲਗਾਏ ਗਏ ਹਨ ਤਾਕਿ ਉਹ ਜ਼ਿਲ੍ਹੇ ਵਿਚ ਇਸ ਪ੍ਰੋਗਰਾਮ ਦੀ ਠੀਕ ਢੰਗ ਨਾਲ ਦੇਖ ਭਾਲ ਕਰ ਸਕਣ । ਬਲਾਕ ਪੱਧਰ ਤੇ ਇਸ ਪ੍ਰੋਗਰਾਮ ਦਾ ਇੰਚਾਰਜ ਬਲਾਕ ਵਿਕਾਸ ਅਤੇ ਪੰਚਾਇਤ ਅਫਸਰ ਹੋਵੇਗਾ । ਫੋਕਲ ਪੁਆਇੰਟ ਤੇ ਹੇਠ ਲਿਖੇ ਅਨੁਸਾਰ ਅਮਲਾ ਨਿਯੁਕਤ ਕੀਤਾ ਗਿਆ ਹੈ :—

1. ਖੇਤੀਬਾੜੀ ਇਨਸਪੈਕਟਰ ... 1

| | | |
|---|---|---|
| 2. ਸਹਿਕਾਰਤਾ ਇਨਸਪੈਕਟਰ | ... | 1 |
| 3. ਖੇਤੀ ਬਾੜੀ ਸਬ-ਇਨਸਪੈਕਟਰ | ... | 1 |
| 4. ਸਹਿਕਾਰਤਾ ਸਬ-ਇਨਸਪੈਕਟਰ | ... | 1 |
| 5. ਗਰਾਮ ਸੇਵਕ | ... | 2 |

ਸਮੁੱਚੇ ਕਲਸਟਰ ਦੀਆਂ ਦਸਤਕਾਰੀ ਮਹਿਕਮਾਨਾ ਲੋੜਾਂ ਨੂੰ ਮੁੱਖ ਰਖਦੇ ਹੋਏ ਅਤੇ ਸਕੀਮਾਂ ਦੀ ਪੂਰਤੀ ਲਈ ਇਕ ਦਸਤਕਾਰੀ ਇਨਸਪੈਕਟਰ ਨਿਯੁਕਤ ਕੀਤਾ ਗਿਆ ਹੈ ।

ਇਕ ਫੋਕਲ ਪੁਆਇੰਟ ਤੇ ਇਸ ਨੂੰ ਡਿਵੈਲਪ ਕਰਨ ਲਈ ਜੋ ਸਰਕਾਰ ਨੇ ਖਰਚਾ ਕਰਨਾ ਹੈ ਉਸਦਾ ਵੇਰਵਾ ਇਸ ਪ੍ਰਕਾਰ ਹੈ :--

| | | | |
|---|---|---|---|
| 1. | ਫੋਕਲ ਪੁਆਇੰਟਾਂ ਤੇ 4 ਦੁਕਾਨਾਂ ਬਣਾਈਆਂ ਜਾ ਰਹੀਆਂ ਹਨ ਜਿਨ੍ਹਾਂ ਤੇ ਧੰਨ ਕਮਾਊ ਸਕੀਮਾਂ ਵਿਚੋਂ ਪੈਸੇ ਰਖੇ ਗਏ ਹਨ । | ... | 36,000 ਰੁਪਏ |
| 2. | ਡੰਗਰ ਹਸਪਤਾਲ ਬਣਾਉਣਾ--ਜਿਸ ਲਈ ਪੈਸਾ ਉਚੇਚੇ ਤੌਰ ਤੇ ਕੈਟਲ ਫੇਅਰ ਫੰਡ ਵਿਚੋਂ ਲਿਆ ਜਾਵੇਗਾ। | ... | 55,000 ਰੁਪਏ |
| 3. | ਅਨਾਜ ਮੰਡੀ, ਅੰਦਰਲੀਆਂ ਸੜਕਾਂ ਅਤੇ ਰੋਸ਼ਨੀ ਦਾ ਪ੍ਰਬੰਧ, ਇਹ ਪੈਸਾ ਮਾਰਕਿਟ ਕਮੇਟੀਆਂ ਵਲੋਂ ਲਿਆ ਗਿਆ ਹੈ । | ... | 1,50,000 ਰੁਪਏ |
| 4. | ਬੈਂਕ ਬਿਲਡਿੰਗ ਦੀ ਉਸਾਰੀ--ਇਹ ਪੈਸਾ ਜ਼ਿਲ੍ਹੇ ਦੇ ਸੈਂਟਰਲ ਕੋਆਪ੍ਰੇਟਿਵ ਬੈਂਕ ਕੋਲੋਂ ਲਿਆ ਗਿਆ ਹੈ । | ... | 20,000 ਰੁਪਏ |
| 5. | 500 ਟਨ ਕਪੈਸਿਟੀ ਦਾ ਗੋਡਾਊਨ ਸਮੇਤ ਸੇਲਜ਼ ਮੈਨ ਦੀ ਰਿਹਾਇਸ਼ ਬਨਾਉਣਾ | ... | 1,35,000 ਰੁਪਏ |
| 6. | ਸਿਵਲ ਡਿਸਪੈਂਸਰੀਆਂ ਦੀ ਉਸਾਰੀ--ਇਹ ਲੋਕਾਂ ਦੀ ਸਹਾਇਤਾ ਜਾਂ ਜ਼ਿਲ੍ਹਾ ਪਰੀਸ਼ਦ ਦੇ ਫੰਡਾਂ ਵਿਚੋਂ ਕੀਤੀ ਜਾਵੇਗੀ। | ... | 1,00,000 ਰੁਪਏ |

ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਲੋਕਾਂ ਵਿਚ ਇਸ ਵਿਕਾਸ ਪ੍ਰੋਗਰਾਮ ਦੇ ਸਬੰਧ ਵਿਚ ਕਿਤਨਾ ਉਤਸ਼ਾਹ ਹੈ । ਜਦ ਅਸੀਂ ਪਿੰਡਾਂ ਦੇ ਲੋਕਾਂ ਨੂੰ ਕਹਿੰਦੇ ਹਾਂ ਕਿ ਹਸਪਤਾਲ ਆਦਿ ਲਈ ਇਤਨੇ ਪੈਸੇ ਤੁਸੀਂ ਇੱਕਠੇ ਕਰੋ ਅਤੇ ਬਾਕੀ ਸ਼ਰਕਾਰ ਪਾਵੇਗੀ ਤਾਂ ਉਹ ਝਟ ਪਟ ਪੈਸਾ ਇਕੱਠਾ ਕਰ ਲੈਂਦੇ ਹਨ । ਮੈਂ ਬਠਿੰਡਾ ਜ਼ਿਲ੍ਹੇ ਵਿਚ ਪਿੰਡ ਚੌਰਸ ਵਿਚ ਗਿਆ । ਉਥੇ ਕਹਿਣ ਤੇ ਲੋਕਾਂ ਨੇ ਮੌਕੇ ਤੇ ਹੀ 70 ਹਜ਼ਾਰ ਰੁਪਿਆ ਇੱਕਠਾ ਕਰ ਦਿੱਤਾ ਅਤੇ 1 ਲੱਖ ਰੁਪਿਆ ਸਰਕਾਰ ਵਲੋਂ ਦੇਣ ਦਾ ਵਾਅਦਾ ਕੀਤਾ । ਇਸ ਤਰ੍ਹਾਂ ਦਾ ਲੋਕਾਂ ਵਿਚ ਉਤਸ਼ਾਹ ਹੈ ਅਤੇ ਇਸ ਸਕੀਮ ਨੂੰ ਕਾਮਯਾਬ ਕਰਨ ਵਾਸਤੇ ਲੋਕੀਂ ਧੰਨ ਦੇ ਰਹੇ ਹਨ । 22 ਨਵੰਬਰ ਨੂੰ ਸਾਡੇ ਸਤਿਕਾਰਯੋਗ ਪ੍ਰਧਾਨ ਮੰਤਰੀ ਇਸ ਸਕੀਮ ਦਾ ਉਦਘਾਟਨ ਕਰਨ ਲਈ ਆਸਾ ਬੁਟਰ ਪਿੰਡ ਵਿਚ ਆਏ । ਉਥੇ ਇਮਾਰਤ ਮੁਕੰਮਲ ਹੋਈ ਅਤੇ ਆਸਾ ਬੁਟਰ ਫੋਕਲ ਪੁਆਇੰਟ ਤੇ ਜੋ ਪ੍ਰਗਤੀ ਹੋਈ, ਉਹ ਮੈਂ ਦਸਣਾ ਚਾਹੁੰਦਾ ਹਾਂ । ਪਸ਼ੂਆਂ ਦੇ ਹਸਪਤਾਲ ਵਿਚ 553 ਡੰਗਰਾਂ ਦਾ ਇਲਾਜ ਕੀਤਾ ਗਿਆ ਜਿਨ੍ਹਾਂ ਵਿਚ 61

[ਵਿਕਾਸ ਮੰਤਰੀ]

ਡੰਗਰ ਖਸੀ ਕੀਤੇ ਗਏ ਅਤੇ 98 ਨੂੰ ਬਨਾਉਟੀ ਤੌਰ ਤੇ ਗਰਭਦਾਨ ਕੀਤਾ ਗਿਆ ਅਤੇ ਇਨ੍ਹਾਂ ਪਿੰਡਾਂ ਵਿਚ ਮੂੰਹ ਖੁਰ ਦੀ ਬਿਮਾਰੀ ਦੀ ਰੋਕ ਥਾਮ ਲਈ ਟੀਕੇ ਲਾਏ ਗਏ ।

ਸਿਵਲ ਡਿਸਪੈਂਸਰੀ ਵਿਚ 2513 ਮਰੀਜ਼ਾਂ ਦਾ ਇਲਾਜ ਕੀਤਾ ਗਿਆ । ਸਹਿਕਾਰਤਾ ਬੈਂਕਾਂ ਵਿਚ 51 ਨਵੇਂ ਖਾਤੇ ਖੋਲ੍ਹੇ ਗਏ ਜਿਨ੍ਹਾਂ ਦੀ ਮਾਲੀਅਤ 43,000 ਰੁਪਏ ਬਣਦੀ ਹੈ । ਥੋੜ੍ਹੇ ਸਮੇਂ ਲਈ ਕਰਜ਼ੇ 3.4 ਲੱਖ ਤੋਂ ਵਧਾ ਕੇ 8.9 ਲੱਖ ਦਿਤੇ ਗਏ ।

ਫੋਕਲ ਪੁਆਇੰਟ ਤੇ ਐਗਰੋ ਸਰਵਿਸ ਸੈਂਟਰ ਖੋਲ੍ਹਿਆ ਗਿਆ ਹੈ ਅਤੇ ਦੁੱਧ ਇਕੱਠਾ ਕਰਨ ਦਾ ਕੇਂਦਰ ਵੀ ਚਾਲੂ ਕੀਤਾ ਗਿਆ ਹੈ ਅਤੇ ਗਰਾਮ ਉਦਯੋਗ ਬੋਰਡ ਵਲੋਂ ਬਹੁਤ ਸਾਰੇ ਲੋਕਾਂ ਨੂੰ ਰੁਜ਼ਗਾਰ ਦੇਣ ਲਈ ਕਪੜੇ ਸਿਲਾਉਣ, ਕੁਰਸੀਆਂ ਮੇਜ਼ਾਂ ਦਾ ਸਮਾਨ ਬਣਾਉਣ ਅਤੇ ਮਿੱਟੀ ਦੇ ਭਾਂਡੇ ਬਣਾਉਣ ਲਈ ਕਰਜ਼ੇ ਦਿਤੇ ਗਏ ਹਨ । ਇਸ ਤੋਂ ਇਲਾਵਾ 3 ਲਕੜੀ ਅਤੇ ਲੋਹੇ ਦੇ ਯੂਨਿਟ ਸਮਾਨ ਬਣਾਉਣ ਲਈ ਸਥਾਪਤ ਕੀਤੇ ਜਾਣਗੇ । ਇਕ ਯੂਨਿਟ ਰੂੰ ਵੇਲਣ ਵਾਲਾ ਵੀ ਲਾਇਆ ਜਾਵੇਗਾ ।

ਇਥੇ ਮਾਡਲ ਗਰਾਮ ਦੇ ਬਾਰੇ ਗਲ ਆਈ ਸੀ ਅਤੇ ਕਿਹਾ ਗਿਆ ਸੀ ਕਿ ਮਾਡਲ ਗਰਾਮ ਨਾ-ਮੁਕੰਮਲ ਪਏ ਹਨ ਅਤੇ ਉਨ੍ਹਾਂ ਨੂੰ ਮੁਕੰਮਲ ਕਰਨ ਲਈ ਸਰਕਾਰ ਨੇ ਕੋਈ ਧਿਆਨ ਨਹੀਂ ਦਿਤਾ । ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ 1970-71 ਵਿਚ ਬਾਦਲ ਸਰਕਾਰ ਨੇ 10 ਕਰੋੜ ਰੁਪਿਆ ਰੱਖ ਕੇ ਪੰਜਾਬ ਦੇ ਪਿੰਡਾਂ ਲਈ ਮਾਡਲ ਗਰਾਮ ਦੀ ਸਕੀਮ ਬਣਾਈ ਸੀ । 1972 ਵਿਚ ਦਿਲੀ ਵਾਲਿਆਂ ਨੇ ਸਾਡੀ ਸਰਕਾਰ ਤੋੜ ਦਿਤੀ ਸੀ । ਕੁਝ ਕੰਮ ਹੋਇਆ ਅਤੇ ਕੁਝ ਰਹਿ ਗਿਆ । ਉਸ ਦੇ ਬਾਅਦ ਇਨ੍ਹਾਂ ਭੱਦਰ ਪੁਰਸ਼ਾਂ (ਆਪੋਜ਼ੀਸ਼ਨ ਵਲ ਇਸ਼ਾਰਾ) ਦੀ ਸਰਕਾਰ ਆਈ ਪਰ ਇਨ੍ਹਾਂ ਨੇ ਮਾਡਲ ਗ੍ਰਾਮ ਸਕੀਮ ਠੱਪ ਦਿਤੀ । ਇਨ੍ਹਾਂ ਨੇ ਇਹ ਸਕੀਮ ਇਸ ਕਰਕੇ ਠੱਪ ਕਰ ਕਿਤੀ ਕਿ ਜੇ ਇਹ ਕੰਮ ਮੁਕੰਮਲ ਹੋ ਗਿਆ ਤਾਂ ਇਸ ਦਾ ਕਰੈਡਿਟ ਅਕਾਲੀ ਦਲ ਦੀ ਸਰਕਾਰ ਨੂੰ ਜਾਵੇਗਾ ।

[3.39 ਬਾਅਦ ਦੁਪਹਿਰ] (ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਇਨ੍ਹਾਂ ਨੇ (ਅਪੋਜ਼ੀਸ਼ਨ ਵਲ ਇਸ਼ਾਰਾ) 6 ਸਾਲ ਇਸ ਪਾਸੇ ਕੋਈ ਧਿਆਨ ਨਹੀਂ ਦਿੱਤਾ । ਸਪੀਕਰ ਸਾਹਿਬ, ਇਹ ਸਾਲ ਜੋ 31 ਮਾਰਚ ਨੂੰ ਖਤਮ ਹੋ ਰਿਹਾ ਹੈ, ਅਸੀਂ 10 ਹਜ਼ਾਰ ਰੁਪਿਆ ਫੀ ਪਿੰਡ ਦੇ ਕੇ ਸੌ ਪਿੰਡਾਂ ਨੂੰ 10 ਲਖ ਰੁਪਿਆ ਦਿਤਾ ਹੈ ਇਨ੍ਹਾਂ ਪਿੰਡਾਂ ਨੂੰ ਮੁਕੰਮਲ ਕਰਨ ਵਾਸਤੇ, ਜਿਹੜੇ ਬਾਕੀ ਰਹਿ ਜਾਣਗੇ ਉਹ ਅਗਲੇ ਸਾਲ ਵਿਚ ਮੁਕੰਮਲ ਕਰਨ ਦਾ ਯਤਨ ਕਰਾਂਗੇ । (ਤਾੜੀਆਂ)

ਸਪੀਕਰ ਸਾਹਿਬ, ਇਥੇ ਜ਼ਿਕਰ ਆਇਆ ਸੀ ਪਸ਼ੂਆਂ ਦੇ ਮੇਲੇ ਦਾ । ਇਹ ਤਾਂ ਤੁਸੀਂ ਰੋਜ਼ ਸੁਣਦੇ ਹੀ ਹੋ ਕਿ ਸਾਹਮਣੇ ਬੈਠੇ ਮੈਂਬਰ ਸਾਹਿਬਾਨ ਤੇ ਇਤਰਾਜ਼ ਆਉਂਦੇ ਹਨ ਕਿ ਇਨ੍ਹਾਂ ਨੇ ਆਪਣੀ ਰਾਜ ਸੱਤਾ ਵਿਚ ਕੁਰੱਪਸ਼ਨ ਨੂੰ ਵਧਾਇਆ ਹੈ ਔਰ ਪਸ਼ੂਆਂ ਦੇ ਮੇਲਿਆਂ ਵਿਚ ਇਨ੍ਹਾਂ ਦੇ ਵੇਲੇ ਜੋ ਭ੍ਰਿਸ਼ਟਾਚਾਰ ਸੀ, ਜੋ ਕੁਰੱਪਸ਼ਨ ਸੀ ਉਹ ਅਸੀਂ ਖਤਮ ਕੀਤੀ ਹੈ । ਇਨ੍ਹਾਂ ਦੇ ਰਾਜ ਵਿਚ ਇਨ੍ਹਾਂ ਮੇਲਿਆਂ ਤੋਂ ਆਮਦਨੀ ਜਿਹੜੀ ਸੀ ਉਹ 2 ਕਰੋੜ ਰੁਪਏ ਦੀ ਸੀ ਪਰ ਬਾਦਲ ਸਾਹਿਬ ਦੀ ਸਰਕਾਰ ਵੇਲੇ ਪਸ਼ੂਆਂ ਦੇ ਮੇਲਿਆਂ ਦੀ ਆਮਦਨੀ ਵਧ ਕੇ ਸਾਢੇ ਤਿੰਨ ਕਰੋੜ ਰੁਪਏ ਹੋ ਗਈ ਹੈ। ਅਜੇ ਵੀ ਅਸੀਂ ਇਸ ਦੇ ਵਿਚ ਜੋ ਲੂਪ ਹੋਲਜ਼ ਹਨ ਉਹ ਸਾਰੇ ਪਲੱਗ ਕਰਨ ਦਾ ਯਤਨ ਕਰ ਰਹੇ

ਹਾਂ ਅਤੇ ਆਮਦਨੀ ਵਧਾਉਣ ਦਾ ਯਤਨ ਕਰ ਰਹੇ ਹਾਂ ਜਿਹੜਾ ਰੁਪਿਆ ਕਿ ਪਿੰਡਾਂ ਦੀ ਉਸਾਰੀ ਤੇ ਖਰਚ ਕੀਤਾ ਜਾਵੇਗਾ ।

ਸਾਡਾ ਮੁੱਖ ਨਿਸ਼ਾਨਾ ਇਹ ਹੈ ਕਿ ਇਨ੍ਹਾਂ ਪੰਜ ਸਾਲਾਂ ਦੇ ਵਿਚ ਅਸੀਂ ਪੰਜਾਬ ਦੀ ਨੁਹਾਰ ਬਦਲਣੀ ਹੈ। ਇਹ ਕਿਉਂ ਬਦਲਣੀ ਹੈ ? ਕਿਉਂਕਿ ਇਹ ਧਰਤੀ ਬੜੀ ਪਵਿਤਰ ਹੈ । ਇਸ ਧਰਤੀ ਦੇ ਚੱਪੇ ਚੱਪੇ ਤੇ ਸ਼ਹੀਦਾਂ ਦਾ ਖ਼ੂਨ ਡੁਲਿਆ ਹੋਇਆ ਹੈ ਅਤੇ ਇਹ ਧਰਤੀ ਸ਼ਹੀਦਾਂ ਦੇ ਖ਼ੂਨ ਨਾਲ ਭਿੱਜੀ ਹੋਈ ਹੈ । ਇਸ ਧਰਤੀ ਨੂੰ ਸਾਡੇ ਦਸ ਗੁਰੂ ਸਾਹਿਬਾਨ ਦੇ ਪਾਵਨ ਚਰਨਾਂ ਦੀ ਛੁਹ ਪ੍ਰਾਪਤ ਹੈ । ਇਸ ਧਰਤੀ ਤੇ ਸਾਡੇ ਰਿਸ਼ੀਆਂ ਮੁਨੀਆਂ ਨੇ ਤਪੱਸਿਆ ਕੀਤੀ । ਇਸ ਧਰਤੀ ਤੇ, ਇਸ ਰਾਮ ਤੀਰਥ ਦੀ ਧਰਤੀ ਤੇ ਸਾਡੀ ਸੀਤਾ ਮਾਤਾ ਨੇ ਬਨਵਾਸ ਕੱਟਿਆ, ਇਸ ਧਰਤੀ ਤੇ ਸਾਡੇ ਰਿਸ਼ੀ ਬਾਲਮੀਕ ਜੀ ਨੇ ਰਮਾਇਣ ਲਿਖੀ ਅਤੇ ਇਸ ਧਰਤੀ ਤੇ ਸ੍ਰੀ ਅੰਮਿਤਸਰ ਸਾਹਿਬ ਵਿਚ ਸ਼ਹੀਦਾਂ ਦੇ ਸਿਰਤਾਜ ਗੁਰੂ ਪੰਚਮ ਪਾਤਸ਼ਾਹ ਨੇ ਗੁਰੂ ਗਰੰਥ ਸਾਹਿਬ ਦੀ ਰਚਨਾ ਕੀਤੀ, ਇਸ ਧਰਤੀ ਨੇ ਯੋਧੇ ਪੈਦਾ ਕੀਤੇ, ਸੂਰਬੀਰ ਪੈਦਾ ਕੀਤੇ, ਮਹਾਂਬਲੀ ਪੈਦਾ ਕੀਤੇ ਔਰ ਇਸ ਧਰਤੀ ਨੇ ਬੱਬਰ ਅਤੇ ਭਗਤ ਪੈਦਾ ਕੀਤੇ ਹਨ। ਇਸ ਵਾਸਤੇ ਬਾਦਲ ਸਾਹਿਬ ਦੀ ਸਰਕਾਰ ਨੇ ਇਹ ਸੋਚ ਕੇ ਕਿ ਇਹ ਗੁਰੂ, ਗੁਰਦੇਵਾਂ, ਰਿਸ਼ੀਆਂ ਮੁੰਨੀਆਂ ਦੀ ਧਰਤੀ ਹੈ ਅਤੇ ਇਸ ਦਾ ਵਿਕਾਸ ਕਰਨਾ ਹੈ । ਆਉਣ ਵਾਲੇ ਪੰਜ ਸਾਲਾਂ ਦੇ ਵਿਚ ਜਨਤਾ ਦੀ ਸੇਵਾ ਕਰਕੇ ਅਸੀਂ ਇਹ ਕਹਿ ਸਕਾਂਗੇ ਕਿ--

"ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਕਾ ਭਲਾ"

ਇਹ ਜਿਹੜਾ ਆਸ਼ਾ ਲੈ ਕੇ, ਮਤਾ ਲੈ ਕੇ ਚੱਲੇ ਹਾਂ ਉਸ ਨਾਲ ਪੰਜਾਬ ਨੂੰ ਇਕ ਨੰਬਰ ਤੇ ਸਾਰੇ ਰਾਜਾਂ ਨਾਲੋਂ ਲਿਆਵਾਂਗੇ । ਜਿਸ ਤਰ੍ਹਾਂ ਆਪਣੇ ਪੰਜ ਸਾਲਾਂ ਦੇ ਪਹਿਲੇ ਸਾਲ ਵਿਚ ਹੀ ਅਸੀਂ ਸਰਬ-ਪੱਖੀ ਵਿਕਾਸ ਦੀਆਂ ਸਕੀਮਾਂ ਸ਼ੁਰੂ ਕੀਤੀਆਂ ਹਨ ਅਸੀਂ ਇਹ ਕਹਿ ਸਕਦੇ ਹਾਂ ਕਿ ਮਹਿਜ਼ ਪੰਜਾਬ ਦਾ ਹੀ ਸੂਬਾ ਹੈ ਜਿਸ ਨੇ ਇਹ ਕੰਮ ਸ਼ੁਰੂ ਕੀਤਾ ਹੈ ਅਤੇ ਇਹ ਧਰਤੀ ਪੰਜਾਬ ਦੀ ਹੈ ਜਿਥੇ ਇਹ ਸਕੀਮਾਂ ਲਾਗੂ ਹੋਈਆਂ ਹਨ। ਇਸੇ ਤਰ੍ਹਾਂ ਅਸੀਂ 5 ਸਾਲ ਦੇ ਬਾਅਦ ਇਹ ਕਹਿ ਸਕਾਂਗੇ ਕਿ ਇਸ ਵੇਲੇ ਪੰਜਾਬ ਨੰਬਰ ਇਕ ਤੇ ਹੈ । ਇਸ ਲਈ ਮੈਂ ਸਾਹਮਣੇ ਬੈਠੇ ਭਰਾਵਾਂ ਨੂੰ ਇਹ ਕਹਾਂਗਾ ਕਿ ਸਾਨੂੰ ਤੁਸੀਂ ਸਹਿਯੋਗ ਦਿਉ ਅਤੇ ਅਸੀਂ ਸਾਰੇ ਰਲਕੇ ਜਨਤਾ ਦੀ ਸੇਵਾ ਕਰੀਏ ਅਤੇ ਪੰਜਾਬ ਨੂੰ ਉਨਤ ਕਰੀਏ । ਇਹ ਨਿਹੰਗਾਂ ਦੀ ਸਰਕਾਰ ਹੈ । ਨਾ ਅਸੀਂ ਖਾਣਾ ਹੈ ਅਤੇ ਨਾ ਕਿਸੇ ਨੂੰ ਖਾਣ ਦੇਣਾ ਹੈ । ਅਸੀਂ ਕੰਮ ਕਰਨਾ ਜਾਣਦੇ ਹਾਂ ਅਤੇ ਕੰਮ ਕਰਵਾਉਣਾ ਵੀ ਜਾਣਦੇ ਹਾਂ । ਇਸ ਕਰਕੇ ਅਸੀਂ ਸਾਰੀ ਮਸ਼ੀਨਰੀ ਨੂੰ ਕਿਹਾ ਹੈ ਕਿ ਤੁਸੀਂ ਆਪਣੇ ਆਪ ਨੂੰ ਇਸ ਨੀਤੀ ਦੇ ਮੁਤਾਬਕ ਢਾਲ ਲਓ, ਅਸੀਂ ਢਿੱਲ ਬਰਦਾਸ਼ਤ ਨਹੀਂ ਕਰਾਂਗੇ, ਕੁਰੱਪਸ਼ਨ ਬਰਦਾਸ਼ਤ ਨਹੀਂ ਕਰਾਂਗੇ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ, ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਤੁਸੀਂ ਇਸ ਨੂੰ ਪਾਸ ਕਰੋਂਗੇ ।

**ਸਰਦਾਰ ਸਰੂਪ ਸਿੰਘ:** : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ । ਸਪੀਕਰ ਸਾਹਿਬ, ਮੈਂ ਸਵਾਲ ਪੁਛਿਆ ਸੀ ਕਿ ਬਲਾਕ ਸੰਮਤੀ, ਭੋਗਪੁਰ ਨੂੰ ਬਜਟ ਵਿਚੋਂ 26 ਹਜ਼ਾਰ ਜਾਂਦਾ ਹੈ । ਗਰਾਂਟ ਜਿਹੜੀ ਡਿਵੈਲਪਮੈਂਟ ਦੀ ਦੱਸੀ ਹੈ ਇਸ ਦੇ ਨਾਲ ਬਲਾਕ ਭੋਗਪੁਰ ਦੀ ਆਮਦਨ ਪਾ ਕੇ 35 ਹਜ਼ਾਰ ਰੁਪਏ ਘਾਟੇ ਵਿਚ ਜਾਂਦੀ ਹੈ । ਮੈਂ ਇਸ ਦੇ ਬਾਰੇ ਪੁਛਿਆ ਹੈ, ਇਨ੍ਹਾਂ ਨੇ ਮੈਨੂੰ ਡਿਵੈਲਪਮੈਂਟ ਦਾ ਜਵਾਬ ਦੇ ਦਿਤਾ ਹੈ । ਮੇਰੀ ਉਸ ਗੱਲ ਦਾ ਜਵਾਬ ਦੇਣ ।

**ਸਾਥੀ ਰੂਪ ਲਾਲ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ । ਸਪੀਕਰ ਸਾਹਿਬ, ਇਨ੍ਹਾਂ ਨੇ 5 ਪਿੰਡ ਛਾਂਟੇ ਹਨ ਅਤੇ ਉਨ੍ਹਾਂ ਵਿੱਚ ਫੋਕਲ ਪੁਆਇੰਟ ਬਣਾਉਣਾ ਹੈ । ਉਨ੍ਹਾਂ ਪੰਜ ਪਿੰਡਾਂ ਦੇ ਵਿਚ ਮਿੱਟੀ ਵਗੈਰਾ ਪਾਈ ਗਈ ਹੈ । ਕੀ ਉਹ ਇਕੱਲੇ ਹੀ ਆਉਣਗੇ ਜਾਂ ਬਾਕੀ ਵੀ ਕਰਨਗੇ ? ਇਕ ਗੱਲ ਤਾਂ ਮੈਂ ਇਹ ਪੁਛਣਾ ਚਾਹੁੰਦਾ ਹਾਂ ।

ਦੂਜੀ ਗੱਲ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਅਗਲੇ ਸਾਲ ਕਿੰਨੇ ਪਿੰਡ ਇਹ ਲੈਣਗੇ ਜਿਹੜੇ ਅੱਗੇ ਵਾਸਤੇ ਤਰੱਕੀ ਵਾਸਤੇ ਲਿਆਂਦੇ ਜਾਣਗੇ ?

**ਸ੍ਰੀ ਹਰਬੰਸ ਲਾਲ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ । ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੀ ਝਾਂਸਲਾ ਪਿੰਡ ਤੁਹਾਡੀ ਇਸ ਕਿਤਾਬ ਵਿਚ ਸਾਰਿਆਂ ਤੋਂ ਉਪਰ ਨਹੀਂ ਸੀ ਪਰ ਹੁਣ ਲੇਟੈਸਟ ਲਿਸਟ ਵਿਚ ਇਹ ਗੈਬ ਕਰ ਦਿਤਾ ਗਿਆ ਹੈ ? ਇਹ ਕਿਉਂ ?

ਕੀ ਜਲਾਲਪੁਰ ਜਿਸ ਦਾ ਉਦਘਾਟਨ 10 ਮਾਰਚ ਨੂੰ ਤੁਸੀਂ ਕਰਨ ਜਾ ਰਹੇ ਸੀ, ਕੀ ਇਹ ਗੱਲ ਸਹੀ ਨਹੀਂ ਕਿ ਉਹ ਬਨੂੜ ਤੋਂ 8 ਕਿਲੋਮੀਟਰ ਸੀ ਜਦ ਕਿ ਝਾਂਸਲਾ 3 ਕਿਲੋਮੀਟਰ ਹੈ ?

ਅਗਲੀ ਗੱਲ, ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਜਗ੍ਹਾ ਨੀਵੀਂ ਹੈ ਕੀ ਇਹ ਸਹੀ ਨਹੀਂ ਕਿ ਮੈਂ ਇਨ੍ਹਾਂ ਨੂੰ ਟੰਡਨ ਸਾਹਿਬ ਨਾਲ ਮਿਲਿਆ ਸੀ ਅਤੇ ਕਿਹਾ ਸੀ ਕਿ ਜਿਹੜੀ ਜਗ੍ਹਾ ਨੀਵੀਂ ਹੈ ਮੇਰੇ ਕੋਲ ਟਰੱਕ ਹਨ ਅਤੇ ਜਿੰਨੀ ਮਿੱਟੀ ਇਹ ਕਹਿਣਗੇ ਮੈਂ ਉਤਨੀ ਹੀ ਪਵਾ ਦੇਵਾਂਗਾ ਭਾਵੇਂ ਲੈਵਲ ਤੋਂ 10 ਫੁੱਟ ਉਚੀ ਕਰਵਾ ਲੈਣ ?

ਫਿਰ, ਸਪੀਕਰ ਸਾਹਿਬ, ਇਨ੍ਹਾਂ ਨੇ 10 ਕਿਲੋਮੀਟਰ ਦੀ ਗੱਲ ਕਹੀ ਹੈ । ਮੈਂ ਘਨੌਰ ਬਲਾਕ ਦਾ ਨਕਸ਼ਾ ਨਾਲ ਲੈ ਕੇ ਆਇਆ ਹਾਂ ਜਿਹੜਾ ਬੀ. ਡੀ. ਓ. ਨੇ ਬਣਾਇਆ ਹੈ ਉਸ ਦੇ ਅਨੁਸਾਰ ਝੰਡ ਬਖੋਲੀ ਪਿੰਡ ਘੱਗਰ ਦੇ ਕਿਨਾਰੇ ਤੇ ਬਣਾਇਆ ਹੈ ਉਸ ਦੇ ਅੱਗੇ ਸੜਕ ਨਹੀਂ ਚਲਦੀ ਅਤੇ ਨਾਲ ਹਰਿਆਣੇ ਦਾ ਇਲਾਕਾ ਲੱਗਦਾ ਹੈ । ਉਹ ਜੀ. ਟੀ. ਰੋਡ ਤੋਂ 3 ਕਿਲੋਮੀਟਰ ਦੇ ਫਾਸਲੇ ਤੇ ਬਣਾਇਆ ਗਿਆ ਜਦ ਕਿ ਝਾਂਸਲਾ ਇਕ ਫਰਲਾਂਗ ਕਾਲਕਾ-ਚੰਡੀਗੜ੍ਹ ਰੋਡ ਤੇ ਹੈ ?

ਇਨ੍ਹਾਂ ਗੱਲਾਂ ਦਾ ਮੈਂ ਜਵਾਬ ਵਜ਼ੀਰ ਸਾਹਿਬ ਤੋਂ ਚਾਹਵਾਂਗਾ ।

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਫਰਮਾਇਆ ਹੈ ਕਿ ਜੇ ਸਰਪੰਚਾਂ ਦੀਆਂ ਚੋਣਾਂ ਸਿਧੀਆਂ ਹੋ ਜਾਣ ਤਾਂ 2 ਪਾਰਟੀਆਂ ਵਿਚ ਪਿੰਡ ਵੰਡਿਆ ਜਾਂਦਾ ਹੈ । ਇਕ ਮੈਂਬਰਾਂ ਦੀ ਇਲੈਕਸ਼ਨ ਵੇਲੇ, ਅਸੈਂਬਲੀ ਦੀਆਂ ਇਲੈਕਸ਼ਨਜ਼ ਵੇਲੇ ਕੀ 2 ਪਾਰਟੀਆਂ ਵਿਚ ਨਹੀਂ ਵੰਡਿਆ ਜਾਂਦਾ । ਇਸ ਤਰ੍ਹਾਂ ਕਰਨ ਨਾਲ ਜਿਹੜਾ ਤਕੜਾ ਆਦਮੀ ਹੋਵੇਗਾ ਉਹ ਸਰਪੰਚ ਬਣ ਜਾਵੇਗਾ । ਇਨ੍ਹਾਂ ਨੇ ਕਿਹਾ ਹੈ ਕਿ ਡਾਇਰੈਕਟ ਇਲੈਕਸ਼ਨ ਹੋਣ ਨਾਲ ਸਾਰਾ ਪਿੰਡ ਦੋ ਪਾਰਟੀਆਂ ਵਿਚ ਵੰਡ ਜਾਂਦਾ ਹੈ, ਕੀ ਬਾਕੀ ਦੀਆਂ ਇਲੈਕਸ਼ਨਾਂ ਵਿਚ ਦੋ ਪਾਰਟੀਆਂ ਵਿਚ ਨਹੀਂ ਵੰਡ ਜਾਂਦੇ ? (ਵਿਘਨ)

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਰਿੰਡਰ ਪੈਸਟ ਨਾਲ ਯੂਨੀਵਰਸਿਟੀ ਦੀਆਂ ਔਰ ਪ੍ਰਾਈਵੇਟ ਡੇਅਰੀ ਫਾਰਮ ਵਾਲਿਆਂ ਦੀਆਂ ਕਾਫੀ ਮੱਝਾਂ ਮਰ ਗਈਆਂ ਸਨ । ਹਰਦਿੱਤ ਸਿੰਘ ਦੀਆਂ 22 ਮੱਝਾਂ ਮਰ ਗਈਆਂ ਹਨ ।

ਕੀ ਵਜ਼ੀਰ ਸਾਹਿਬ ਅਪਣੇ ਬਜਟ ਵਿਚੋਂ ਉਨ੍ਹਾਂ ਨੂੰ ਕੋਈ ਕਮਪੈਨਸੇਸ਼ਨ ਦੇਣ ਵਾਸਤੇ ਕੋਈ ਪ੍ਰੋਵੀਜ਼ਨ ਕਰਨਗੇ ?

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਹਲਕੇ, ਜਿਹੜੇ ਪਿੰਡ ਰੂਰਲ ਇਨਟੈਗਰੇਟਿਡ ਡਿਲੈਪਮੈਂਟ ਸਕੀਮ ਤੋਂ ਅੱਗੇ ਹੀ ਵਾਂਝੇ ਰਹਿ ਗਏ ਹਨ ਕੀ ਉਨ੍ਹਾਂ ਦੇ ਬਾਰੇ ਕੁਝ ਕਰਨਗੇ ?

**ਕਾਮਰੇਡ ਬਲਦੇਵ ਸਿੰਘ ਲੁੰਬਾ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਜਾਣਕਾਰੀ ਲੈਣਾ ਚਾਹੁੰਦਾ ਹਾਂ ਕਿ ਜਿਹੜੇ 5—5 ਪਿੰਡ ਇਨ੍ਹਾਂ ਨੇ ਚੁਣੇ ਹਨ ਅਤੇ ਉਨ੍ਹਾਂ ਵਿਚੋਂ ਫੋਕਲ ਪੁਆਇੰਟ ਫਰਜ਼ ਕੀਤਾ 'ਏ' ਬਣਾ ਲਿਆ ਅਤੇ 'ਬੀ' ਵਿਚ ਜੇ ਕਿਧਰੇ ਪਹਿਲਾਂ ਹੀ ਮੰਡੀ ਹੋਵੇ, ਸਬ-ਯਾਰਡ ਹੋਵੇ ਤਾਂ ਕੀ ਉਸ ਨੂੰ ਤਾਂ ਫੋਕਲ ਪੁਆਇੰਟ ਤੇ ਨਹੀਂ ਲਿਜਾਣਗੇ ? ਉਨ੍ਹਾਂ ਦੇ ਸਬ-ਯਾਰਡ ਉਥੇ ਹੀ ਰਹਿਣ ਦੇਣਗੇ ਜਾਂ ਨਹੀਂ ?

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਬਾਰ ਬਾਰ ਇਹ ਐਲਾਨ ਕੀਤੇ ਹਨ ਕਿ ਮਾਰਚ ਵਿਚ ਪੰਚਾਇਤਾਂ ਦੀਆਂ ਇਲੈਕਸ਼ਨਜ਼ ਕਰਵਾ ਦੇਵਾਂਗੇ, ਮਾਰਚ ਦਾ ਮਹੀਨਾ ਤਾਂ ਲੰਘ ਗਿਆ । ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਪੰਚਾਇਤਾਂ ਦੀਆਂ ਚੋਣਾਂ ਕਦੋਂ ਤੱਕ ਕਰਵਾ ਦੇਣਗੇ ਅਤੇ ਕਿਸ ਢੰਗ ਨਾਲ ਕਰਵਾਉਣਗੇ ?

**ਸਰਦਾਰ ਦਲਬੀਰ ਸਿੰਘ:** : ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਸੂਚਨਾ ਪ੍ਰਾਪਤ ਕਰਨਾ ਚਾਹੁੰਦਾ ਹਾਂ ਕਿ ਇਥੇ ਫੋਕਲ ਪੁਆਇੰਟਾਂ ਦਾ ਜ਼ਿਕਰ ਆਇਆ ਹੈ । ਪਿੰਡ ਵਰਪਾਲ 6, 7 ਮਹੀਨੇ ਹੋਏ ਹਨ ਫੋਕਲ ਪੁਆਇੰਟ ਲਈ ਰੱਖ ਲਿਆ ਗਿਆ ਸੀ । ਇਹ ਫੈਸਲਾ ਹੋਇਆ ਸੀ ਕਿ ਸੈਂਟਰ ਉਸ ਨੂੰ ਬਣਾਉਣਾ ਹੈ ਜਿਸ ਦੀ ਗਿਣਤੀ ਘੱਟੋ ਘੱਟ 7 ਹਜ਼ਾਰ ਦੀ ਹੋਵੇ ਪਰ ਹੁਣ ਉਥੋਂ ਚੁੱਕ ਕੇ ਇਹ ਉਸ ਪਿੰਡ ਵਿਚ ਲੈ ਗਏ ਹਨ ਜਿਥੇ ਕਿ ਸਿਰਫ ਆਬਾਦੀ 1600 ਦੀ ਹੈ । ਇਸ ਤੋਂ ਪਹਿਲਾਂ ਉਸ ਪਿੰਡ ਵਰਪਾਲ ਦੀ ਜ਼ਮੀਨ ਵਟਾਂਦਰੇ ਵਿਚ ਲੈ ਲਈ ਗਈ ਸੀ ਅਤੇ ਜ਼ਮੀਨ ਦਾ ਇੰਤਕਾਲ ਵੀ ਹੋ ਚੁਕਾ ਸੀ। ਉਨ੍ਹਾਂ ਲੋਕਾਂ ਨਾਲ ਇੰਨਾ ਧੱਕਾ ਹੋਇਆ ਹੈ । ਅੱਜ ਇਹ ਇਸ ਸਕੀਮ ਦਾ ਜ਼ਿਕਰ ਕਰ ਰਹੇ ਹਨ । ਅਸੀਂ ਇਸ ਬਾਰੇ ਮੰਤਰੀ ਸਾਹਿਬ ਕੋਲ ਗਏ ਉਹ ਸਾਡੇ ਨਾਲ ਗੱਲ ਕਰਨ ਨੂੰ ਵੀ ਤਿਆਰ ਨਹੀਂ । ਅਸੀਂ ਜਨਤਾ ਦੇ ਚੁਣੇ ਹੋਏ ਐਮ. ਐਲ. ਏ. ਹਾਂ ਅਗਰ ਐਮ. ਐਲ. ਏ. ਦਾ ਕੰਮ ਨਹੀਂ ਕਰਨਾ ਤਾਂ ਕਮ-ਅਜ਼-ਕਮ ਸਲੂਕ ਤਾਂ ਚੰਗਾ ਹੋਣਾ ਚਾਹੀਦਾ ਹੈ । ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਸਿਖਿਆ ਲੈ ਲੈਣੀ ਚਾਹੀਦੀ ਹੈ:

"ਗਹਿਰੀ ਕਰਕੇ ਨੀਂਵ ਖੁਦਾਈ,
ਉਪਰ ਮੰਡਪ ਛਾਏ,
ਮਾਰਕੰਢੇ ਤੇ ਕੋਹ ਅਧਿਕਾਈ,
ਜਿਨ ਤਰੇਪਰ ਮੂੰਢ ਬੁਲਾਏ
ਮੇਰੀ ਮੇਰੀ ਕੌਰੋਂ ਕਰਤੇ
ਦਰਯੋਧਨ ਸੇ ਭਾਈ,
ਬਾਰਾਂ ਯੋਜਨ ਛਤਰ ਝਲੇਸਾ
ਦਹੀ ਗਿਤਜ ਨਾ ਖਾਈ
ਦਰਬਾਸਾ ਸਿਉ ਕਰਤ ਠਗੋਰੀ
ਯਾਦਵ ਇਹ ਫਲ ਪਾਈ" ।

[ਸਰਦਾਰ ਦਲਬੀਰ ਸਿੰਘ]

ਸਪੀਕਰ ਸਾਹਿਬ ਜੇਕਰ ਇਹ ਧੱਕਾ ਕਰਨਗੇ ਤਾਂ ਠੀਕ ਨਹੀ ਹੋਵੇਗਾ।

**ਗਿਆਨੀ ਕੁੰਦਨ ਸਿੰਘ ਪਤੰਗ** : ਸਪੀਕਰ ਸਾਹਿਬ, ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਦੇ ਜਿਹੜੇ ਪਿੰਡ ਟੱਲੇਵਾਲ ਚੀਮਾਂ, ਛੋਟਾ ਛੀਨੀਵਾਲ, ਦੀਵਾਨੇ ਆਦਿ ਪਹਿਲੇ ਫੋਕਲ ਪੁਆਇੰਟਾਂ ਵਿਚ ਆ ਗਏ ਸਨ ਅਤੇ ਹੁਣ ਕੱਢ ਦਿਤੇ ਗਏ ਹਨ। ਲੋਕ ਮੇਰੇ ਪਿਛੇ ਡਾਂਗਾਂ ਚੁੱਕੀ ਫਿਰਦੇ ਹਨ ਕਿ ਮੈਂ ਕਢਵਾ ਦਿਤੇ, ਮੈਂ ਕਿੱਧਰ ਨੂੰ ਜਾਵਾਂ। ਮੈਂ ਪਹਿਣਾ ਚਾਹੁੰਦਾ ਹਾਂ ਕਿ ਕੀ ਉਹ ਪਿੰਡ ਫੋਕਲ ਮਾਡਲ ਗਰਾਮ ਬਣਾ ਦੇਣਗੇ ਤਾਂ ਕਿ ਲੋਕਾਂ ਦੀ ਤਸੱਲੀ ਹੋ ਸਕੇ ?

**ਵੈਦ ਗਿਆਨ ਚੰਦ** : ਮੈਂ ਇਹ ਸੂਚਨਾ ਲੈਣਾ ਚਾਹੁੰਦਾ ਹਾਂ ਕਿ ਜਿਹੜਾ ਪੰਚਾਇਤ ਐਕਟ ਮੌਜੂਦਾ ਬਣਿਆ ਹੈ ਉਸ ਨਾਲ ਕੋਈ ਅਨੁਸੂਚਿਤ ਜਾਤੀਆਂ ਦਾ ਤਾਂ ਸਰਪੰਚ ਨਹੀਂ ਬਣ ਸਕਦਾ। ਜਿਸ ਤਰ੍ਹਾਂ ਮੱਧ ਪ੍ਰਦੇਸ਼ ਅਤੇ ਰਾਜਸਥਾਨ ਨੇ ਕੀਤਾ ਹੈ ਕਿ ਜਿਥੇ ਸਰਪੰਚ ਅਨੁਸੂਚਿਤ ਜਾਤੀਆਂ ਦਾ ਨਹੀਂ ਉਥੇ ਉਨ੍ਹਾਂ ਦਾ ਨੁਮਾਇੰਦਾ ਨਾਇਬ ਸਰਪੰਚ ਨਾਮਜ਼ਦ ਕੀਤਾ ਜਾਏ। ਕੀ ਇਹ ਵ ਇਸ ਤਰ੍ਹਾਂ ਕਰਨ ਨੂੰ ਤਿਆਰ ਹਨ ?

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਹਾਊਸ ਵਿਚ ਇਹ ਬੜੇ ਦਿਨਾਂ ਦ ਚਰਚਾ ਹੈ ਕਿ ਜਿਹੜੇ ਫੋਕਲ ਪੁਆਇੰਟ ਪਹਿਲਾਂ ਬਣਾਏ ਹਨ ਉਹ ਕਿਸੇ ਜੱਥੇਦਾਰ ਦੇ ਕਹਿਣ ਤੇ ਬਦਲ ਦਿਤੇ ਹਨ। ਮੈਂ ਸਮਝਦਾ ਹਾਂ ਕਿ ਮੰਤਰੀ ਸਾਹਿਬ ਸਾਡੇ ਨਾਲੋਂ ਜੱਥੇਦਾਰਾਂ ਦਾ ਜ਼ਿਆਦਾ ਕਹਿਣਾ ਮੰਨਣ ਲੱਗ ਪਏ ਹਨ ਔਰ ਇਹ ਸਾਨੂੰ ਬਿਲਕੁਲ ਇਗਨੋਰ ਕਰੀ ਜਾਂਦੇ ਹਨ ਅਤੇ ਆਪਣੀ ਮਰਜ਼ੀ ਕਰਦੇ ਹਨ। ਕੀ ਇਸ ਗੱਲ ਦੀ ਇਨਕੁਆਇਰੀ ਕਰਾਉਣਗੇ ਕਿ ਜਿਹੜੇ ਪਿੰਡ ਇਸ ਫੋਕਲ ਪਿੰਡ ਦੇ ਹੱਕਦਾਰ ਹਨ ਕੇਵਲ ਉਨ੍ਹਾਂ ਨੂੰ ਹੀ ਬਣਾ ਦਿਤਾ ਜਾਏਗਾ। ਕੀ ਮੰਤਰੀ ਸਾਹਿਬ ਇਹ ਸੂਚਨਾ ਦੇਣਗੇ ?

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਸਪੀਕਰ ਸਾਹਿਬ, ਇਹ ਗੱਲ ਜਿਸ ਤਰ੍ਹਾਂ ਰੌਲਾ ਪੈ ਰਿਹਾ ਹੈ ਕਿ ਫੋਕਲ ਪੁਆਇੰਟਸ ਦਾ ਜਿਹੜਾ ਪਿੰਡਾਂ ਵਿਚ ਸਿਲਸਿਲਾ ਜਾਰੀ ਕੀਤਾ ਹੈ ਇਹ ਖੁਸ਼ੀ ਦੀ ਗੱਲ ਹੈ। ਇਨ੍ਹਾਂ ਨੂੰ ਹਲਕੇ ਦੇ ਐਮ. ਐਲ. ਏ. ਨੂੰ ਨਾਲ ਲੈਣਾ ਚਾਹੀਦਾ ਸੀ ਪਰ ਇਹ ਡੀ. ਸੀ. ਅਤੇ ਬੀ. ਡੀ. ਓ. ਨੂੰ ਨਾਲ ਲੈ ਕੇ ਤੁਰ ਪਏ ਅਤੇ ਜਿਥੇ ਮਰਜ਼ੀ ਕੀਤੀ ਫੋਕਲ ਪੁਆਇੰਟ ਬਣਾ ਦਿਤਾ। ਜਲੰਧਰ ਵਿਚ ਇਕ ਥਾਂ ਕੰਮ ਵੀ ਸ਼ੁਰੂ ਹੋ ਗਿਆ ਸੀ ਪਰ ਹੁਣ ਉਥੋਂ ਹਟਾ ਕੇ ਦੂਸਰੇ ਪਿੰਡ ਵਿਚ ਲੈ ਜਾ ਰਹੇ ਹਨ ਇਹ ਠੀਕ ਨਹੀਂ। ਅੱਗੇ ਵਾਸਤੇ ਇਹ ਕਰ ਲੈਣ ਕਿ ਐਮ. ਐਲ. ਏ. ਦੀ ਰਾਏ ਜ਼ਰੂਰ ਲਈ ਜਾਏਗੀ। ਦੂਸਰਾ ਸਰਪੰਚ ਦਾ ਜਿਹੜਾ ਇਹ ਸਿਸਟਮ ਕਰ ਰਹੇ ਹਨ ਉਸ ਨਾਲ ਕੋਈ ਹਰੀਜਨ ਸਰਪੰਚ ਨਹੀਂ ਆ ਸਕੇਗਾ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਇਨਫਰਮੇਸ਼ਨ ਇਹ ਹੈ ਕਿ ਫੋਕਲ ਪੁਆਇੰਟਸ ਦੀ ਸਿਲੈਕਸ਼ਨ ਉਤੇ ਇਧਰੋਂ ਵੀ ਅਤੇ ਉਧਰੋਂ ਵੀ ਇਤਰਾਜ਼ ਹੋ ਰਹੇ ਹਨ ਔਰ ਤੁਸੀਂ ਹੁਣ ਕਨਵਿੰਸ ਹੋ ਗਏ ਹੋਵੋਂਗੇ ਜੋ ਕੁਝ ਉਸ ਦਿਨ ਕਾਮਰੇਡ ਦਾਨਾ ਰਾਮ ਕਹਿੰਦਾ ਸੀ ਉਹ ਠੀਕ ਸੀ। ਮੈਂ ਮਨਿਸਟਰ ਸਾਹਿਬ ਤੋਂ ਇਸ ਦੇ ਮੱਦੇ ਨਜ਼ਰ ਇਹ ਪੁਛਣਾ ਚਾਹੁੰਦਾ ਹਾਂ ਕਿ ਮੈਂਬਰ ਸਾਹਿਬਾਨ ਦੀਆਂ ਕੰਪਲੇਂਟਸ ਨੂੰ ਦੂਰ ਕਰਨ ਵਾਸਤੇ ਡਿਫਰੈਂਟ ਗਰੁਪਸ ਦੇ ਲੀਡਰਜ਼ ਨੂੰ ਬੁਲਾ ਕੇ ਜਿਥੇ ਬੇਇਨਸਾਫੀ ਹੋ ਰਹੀ ਹੈ ਦੂਰ ਕਰਨ ਦੀ ਕੋਸ਼ਿਸ਼ ਕਰਨਗੇ ?

**ਸਰਦਾਰ ਬਚਨ ਸਿੰਘ ਚੀਮਾ** : ਮੈਂ ਮੰਤਰੀ ਸਾਹਿਬ ਤੋਂ ਸੂਚਨਾ ਲੈਣਾ ਚਾਹੁੰਦਾ ਹਾਂ ਕਿ ਮੇਰੇ ਹਲਕਾ ਖੰਨਾ ਵਿਚੋਂ ਇਕ ਪਿੰਡ ਵੀ ਨਹੀਂ ਲਿਆ ਗਿਆ, ਕੀ ਇਸ ਸਾਲ ਦੇ ਖਤਮ ਹੋਣ ਤੋਂ ਬਾਅਦ ਮੇਰੇ ਹਲਕੇ ਵਿਚੋਂ ਕੋਈ ਪਿੰਡ ਲਿਆ ਜਾਏਗਾ ?

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : ਮੈਂ ਇਹ ਸੂਚਨਾ ਲੈਣਾ ਚਾਹੁੰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਪਿਛੇ ਜਿਹੇ ਜਦੋਂ ਸਰਬ-ਪੱਖੀ ਵਿਕਾਸ ਪਿੰਡਾਂ ਦੀਆਂ ਚੋਣਾਂ ਹੋਈਆਂ ਸਨ ਸਾਡੇ ਵਿਕਾਸ ਮੰਤਰੀ ਜੀ ਫਿਰੋਜ਼ਪੁਰ ਪਹੁੰਚੇ ਔਰ ਸਾਨੂੰ ਵੀ ਬੁਲਾਇਆ ਗਿਆ, ਅਸੀਂ ਉਥੇ ਪੁਜੇ । ਅਸੀਂ ਜਿਹੜੀਆਂ ਲਿਸਟਾਂ ਦਿਤੀਆਂ ਉਨ੍ਹਾਂ ਨੂੰ ਇਗਨੋਰ ਕਰ ਦਿੱਤਾ ਗਿਆ ਅਤੇ ਹਾਰੇ ਹੋਏ ਐਮ. ਐਲ. ਏ. ਦੀ ਮਰਜ਼ੀ ਮੁਤਾਬਕ ਸਿਲੈਕਸ਼ਨ ਕਰ ਦਿਤੀ ਅਤੇ ਸਾਡੇ ਬਾਰੇ ਇਹ ਕਿਹਾ ਗਿਆ ਕਿ ਤੁਹਾਨੂੰ 5 ਸਾਲ ਨਹੀਂ ਪੁਛਿਆ ਜਾਏਗਾ । ਮੈਂ ਕਹਿੰਦਾ ਹਾਂ ਕਿ ਜੇਕਰ ਐਮ. ਐਲ. ਏ. ਸਾਹਿਬਾਨ ਦੀ ਗੱਲ ਨਹੀਂ ਮੰਨਣੀ ਤਾਂ ਘੱਟੋ ਘੱਟ ਬੁਲਾਇਆ ਤਾਂ ਨਾ ਜਾਇਆ ਕਰੇ ਅਤੇ ਇਸ ਤਰ੍ਹਾਂ ਬੁਲਾ ਕੇ ਬੇਇਜ਼ਤੀ ਨਹੀਂ ਕਰਨੀ ਚਾਹੀਦੀ ।

**ਸਰਦਾਰ ਨਰੰਜਨ ਸਿੰਘ ਸੇਰੋਂ** : ਸਪੀਕਰ ਸਾਹਿਬ, ਆਮ ਚਰਚਾ ਹੈ ਕਿ ਸਾਰੇ ਐਮ. ਐਲ. ਏ. ਸਾਹਿਬਾਨ ਨੇ ਜਿਹੜੇ ਫੋਕਲ ਪੁਆਇੰਟਸ ਵਾਸਤੇ ਪਿੰਡ ਦਿਤੇ ਸਨ ਉਹ ਬਦਲ ਦਿਤੇ ਹਨ ਇਹ ਨਹੀਂ ਕਿ ਜਿਹੜੇ ਉਠ ਕੇ ਖੜੇ ਹੋਏ ਹਨ ਉਨ੍ਹਾਂ ਦੇ ਹੀ ਬਦਲੇ ਹਨ । ਇਹ ਤਾਂ ਐਵੇਂ ਹਾਊਸ ਦਾ ਸਮਾਂ ਜ਼ਾਇਆ ਕਰ ਰਹੇ ਹਨ । ਇਨ੍ਹਾਂ ਨੇ ਸਾਰੇ ਬਦਲੇ ਹਨ । (ਵਿਘਨ)

**ਸਰਦਾਰ ਰਣਜੀਤ ਸਿੰਘ** : ਸਪੀਕਰ ਸਾਹਿਬ, ਮੈਂ ਇਹ ਇਨਫਰਮੇਸ਼ਨ ਲੈਣੀ ਚਾਹੁੰਦਾ ਹਾਂ ਕਿ ਫੋਕਲ ਪੁਆਇੰਟਸ ਤੇ ਡਿਵੈਲਪਮੈਂਟ ਸ਼ੁਰੂ ਹੈ। ਜਿਹੜਾ ਕੇਂਦਰ ਪਿੰਡ ਹੈ ਉਸ ਤੋਂ ਇਲਾਵਾ ਜਿਹੜੇ ਨਾਲ ਦੇ ਚਾਰ ਪਿੰਡ ਹਨ ਇਹ ਚਰਚਾ ਹੈ ਕਿ ਉਥੇ ਕੁਝ ਨਹੀਂ ਹੋਣਾ, ਕੀ ਇਹ ਚੀਜ਼ ਠੀਕ ਹੈ ?

---

## EXTENSION OF TIME OF THE SITTING

**Mr. Speaker :** If the House agrees the time of the sitting may be extended by 15 minutes.

Is it the pleasure of the House?

**Voices**: Yes, yes.

**Mr. Speaker** : The time of the sitting is extended upto 4.15 P. M.

---

## DISCUSSION AND VOTING OF DEMANDS FOR GRANTS FOR THE YEAR 1978-79 (*Resumption*)

**ਚੌਧਰੀ ਬਲ ਰਾਮ ਜਾਖੜ** : ਸਪੀਕਰ ਸਾਹਿਬ, ਸਾਰੇ ਹਾਊਸ ਦੀ ਰਾਏ ਤੁਸੀਂ ਜਾਂਚ ਲਈ ਹੈ। ਸਾਰੇ ਪੱਖੋਂ ਇਧਰੋਂ ਵੀ ਅਤੇ ਉਧਰੋਂ ਵੀ ਇਤਰਾਜ਼ ਆਏ ਹਨ । ਕੋਈ ਵਜ੍ਹਾ ਨਹੀਂ ਰਹਿ ਜਾਂਦੀ ਕਿ ਇਸ ਸਾਰੀ ਚੀਜ਼ ਨੂੰ ਦੋਬਾਰਾ ਗੌਰ ਕੀਤਾ ਜਾਏ । ਅਸੀਂ ਲੋਕਾਂ ਦੇ ਨੁਮਾਇੰਦੇ ਹਾਂ and we represent the collective will of the people of Punjab ਇਸ ਦੇ ਵਿਚ ਇਕੱਲੇ ਮੰਤਰੀ ਸਾਹਿਬ ਜ਼ਿੱਦ ਨਾ ਕਰਨ ਅਤੇ ਸਾਨੂੰ ਵਿਸ਼ਵਾਸ ਦਿਲਾਉਣ ਕਿ ਹਾਊਸ ਦੀ ਇਕ ਕਮੇਟੀ ਮੁਕੱਰਰ ਕਰਕੇ ਫੋਕਲ ਪੁਆਇੰਟਸ ਬਾਰੇ ਨਵੀਂ ਪਾਲਿਸੀ ਮੁਕੱਰਰ ਕਰਨਗੇ ?

**ਵਿਕਾਸ ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਅਰਜ਼ ਕਰ ਚੁਕਾ ਹਾਂ ਕਿ ਸਾਰੇ ਪੰਜਾਬ ਨੂੰ 500 ਯੂਨਿਟਾਂ ਵਿਚ ਵੰਡ ਦਿਤਾ ਗਿਆ ਹੈ । ਇਕ ਯੂਨਿਟ ਦਾ ਏਰੀਆ 10 ਕਿਲੋ ਮੀਟਰ ਰਹਿ ਗਿਆ ਹੈ । ਇਸ ਲਈ ਕਿਸੇ ਨੂੰ ਇਤਰਾਜ਼ ਨਹੀਂ ਹੋਣਾ ਚਾਹੀਦਾ । ਜਿਹੜਾ ਪਿੰਡ ਕੇਂਦਰ ਵਿਚ ਹੋਵੇਗਾ ਉਸ ਨੂੰ ਕੇਂਦਰ ਬਣਾ ਕੇ ਬਾਕੀ ਦੇ ਚਾਰ ਪਿੰਡਾਂ ਨੂੰ ਉਸ ਨਾਲ ਜੋੜਕੇ ਫੋਕਲ ਪੁਆਇੰਟ ਬਣਾ ਦਿਤਾ ਜਾਏਗਾ । ਮੈਂਬਰ ਸਾਹਿਬਾਨ ਨੇ ਇਤਰਾਜ਼ ਕੀਤਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਸਕੀਮ ਬੜੀ ਕਾਹਲੀ ਵਿਚ ਤਿਆਰ ਹੋਈ ਸੀ । ਸਮਾਂ ਬਹੁਤ ਥੋੜ੍ਹਾ ਸੀ, ਪਿੰਡਾਂ ਦੀ ਚੋਣ ਕੀਤੀ ਗਈ । ਪਹਿਲਾਂ ਪਿੰਡ ਚੁਣ ਲਏ ਗਏ । ਫਿਰ ਇਹ ਫੈਸਲਾ ਹੋਇਆ ਕਿ ਉਹ 5 ਪਿੰਡ ਲਏ ਜਾਣ ਜਿਨ੍ਹਾਂ ਦੇ ਨਾਲ ਲਗਦੇ ਹੋਰ 4 ਪਿੰਡ ਹੋਣ ਔਰ ਸਾਰੇ ਇਕ ਲਾਈਨ ਵਿਚ ਹੋਣ ਅਤੇ ਜਿਹੜੇ ਨਾਲ ਦੀ ਨਾਲ ਜੁੜਦੇ ਹੋਣ । ਇਸਦੇ ਵਿਚ ਕਈ ਪਿੰਡਾਂ ਨੂੰ ਛੱਡਣਾ ਪਿਆ। ਜਿਹੜਾ ਕੇਂਦਰ ਬਣਿਆ ਸੀ ਉਸ ਦੇ ਮੁਤਾਬਕ ਫੋਕਲ ਪੁਆਇੰਟਸ ਬਣਾਏ ਗਏ । ਪੰਜ ਕਿਲੋ ਮੀਟਰ ਵਿਚ ਚਾਰ ਚੁਫੇਰੇ ਜਿਤਨੇ ਬਾਕੀ ਦੇ ਪਿੰਡ ਰਹਿ ਗਏ ਹਨ ਉਹ ਸ਼ਾਮਲ ਹੋ ਸਕਦੇ ਹਨ। ਅੱਗੇ ਵਾਸਤੇ ਅਸੀਂ ਇਹ ਪਾਲਿਸੀ ਬਣਾ ਰਹੇ ਹਾਂ ਕਿ 10 ਕਿਲੋ ਮੀਟਰ ਬਾਈ 10 ਕਿਲੋ ਮੀਟਰ ਸਰਵੇ ਕਰਕੇ ਜਿਹੜਾ ਪਿੰਡ ਕੇਂਦਰ ਵਿਚ ਹੋਵੇਗਾ, ਉਸ ਨੂੰ ਫੋਕਲ ਪੁਆਇੰਟ ਬਣਾਇਆ ਜਾਵੇਗਾ । ਕਈ ਪਿੰਡ ਜਿਹੜੇ ਬਦਲੇ ਗਏ ਹਨ ਉਨ੍ਹਾਂ ਦਾ ਕਾਰਣ ਇਹ ਹੈ ਕਿ ਜਾਂ ਤਾਂ ਉਥੇ 10 ਏਕੜ ਜ਼ਮੀਨ ਨਹੀਂ ਮਿਲੀ, ਕਈਆਂ ਪਿੰਡਾਂ ਵਿਚ ਜਿਹੜੀ ਥਾਂ ਦਿਤੀ ਗਈ ਉਹ ਨੀਵੀਂ ਸੀ ਜਾਂ ਉਥੇ ਛੱਪੜ ਸੀ। ਇਸ ਕਰਕੇ ਉਹ ਤਬਦੀਲ ਕਰਨੇ ਪਏ । ਦੋਹਾਂ ਫੋਕਲ ਪੁਆਇੰਟਸ ਦੇ ਪਿੰਡਾਂ ਵਿੱਚ 10 ਕਿਲੋ ਮੀਟਰ ਦਾ ਫ਼ਾਸਲਾ ਹੋਵੇ, ਜੇ ਇਹ ਨਹੀ ਸੀ ਤਾਂ ਵੀ ਪਿੰਡ ਤਬਦੀਲ ਕਰਨੇ ਪਏ । ਇਥੇ ਦੌਲਤਪੁਰੇ ਦੇ ਬਾਰੇ ਇਤਰਾਜ਼ ਆਇਆ ਸੀ ਕਿ ਇਹ ਕਿਉਂ ਬਦਲਣਾ ਪਿਆ। ਇਸ ਕੇਸ ਵਿਚ ਬਾਕੀ ਦੇ ਚਾਰ ਪਿੰਡ ਇੱਕ ਪਾਸੇ ਰਹਿ ਜਾਂਦੇ ਹਨ । ਇਸ ਕਰਕੇ ਇਸ ਨੂੰ ਤਬਦੀਲ ਕਰਕੇ ਰਾਏਪੁਰ ਪਿੰਡ ਚੁਣਿਆ ਹੈ। ਇਹ ਪਿੰਡ ਕੇਂਦਰ ਵਿਚ ਹੈ । ਇਸ ਪਿੰਡ ਨੇ 10 ਏਕੜ ਜ਼ਮੀਨ ਦਿਤੀ ਹੈ। 50 ਹਜ਼ਾਰ ਰੁਪਿਆ ਇਸ ਪਿੰਡ ਦੀ ਪੰਚਾਇਤ ਨੇ ਦਿੱਤਾ ਹੈ । ਹਸਪਤਾਲ ਦਿਤਾ । ਸਿਵਾਏ ਦੋ ਦੁਕਾਨਾਂ ਦੀਆਂ ਨੀਹਾਂ ਭਰਨ ਦੇ ਹੋਰ ਕੋਈ ਖਰਚਾ ਨਹੀਂ ਅਸੀਂ ਕੀਤਾ। ਜੋ ਨੀਤੀ ਹੈ ਉਸ ਦੇ ਮੁਤਾਬਿਕ ਕੀਤਾ ਹੈ ।

**ਸ੍ਰੀ ਸਪੀਕਰ**: : ਜਿਹੜੇ ਬਾਕੀ ਦੇ ਚਾਰ ਪਿੰਡ ਹਨ, ਉਨ੍ਹਾਂ ਦੀ ਡਿਵੈਲਪਮੈਂਟ ਹੋਵੇਗੀ ਜਾਂ ਨਹੀਂ ਹੋਵੇਗੀ, ਉਹ ਵੀ ਦੱਸ ਦਿਓ?

**ਵਿਕਾਸ ਮੰਤਰੀ**: : ਜਿਹੜੇ ਬਾਕੀ ਦੇ 4 ਪਿੰਡ ਹਨ ਉਹ ਵੀ ਡਿਵੈਲਪ ਹੋਣਗੇ। ਹਰ ਪੱਖੋਂ ਅਸੀਂ ਉਨ੍ਹਾਂ ਦੀ ਡਿਵੈਲਪਮੈਂਟ ਕਰਨੀ ਹੈ । ਖੇਤੀਬਾੜੀ ਦੀ ਉਪਜ ਵਧਾਉਣੀ ਹੈ । ਗਲੀਆਂ ਨਾਲੀਆਂ ਪੱਕੀਆਂ ਕਰਨੀਆਂ ਹਨ । ਫਿਰਨੀਆਂ ਬਣਾਉਣੀਆਂ ਹਨ । ਜਿਥੇ ਸੜਕਾਂ ਨਹੀਂ ਬਣੀਆਂ ਹੋਈਆਂ ਉਹ ਬਣਾਉਣੀਆਂ ਹਨ । ਬਾਕੀ ਜਿਥੇ ਮੈਂਬਰ ਸਾਹਿਬ ਫੋਕਲ ਪੁਆਇੰਟਸ ਬਣਾਉਣ ਲਈ ਕਹਿਣਗੇ, ਅਸੀਂ ਉਨ੍ਹਾਂ ਦੀ ਗੱਲ ਸੁਣਨ ਨੂੰ ਤਿਆਰ ਹਾਂ ।

(ਇਸ ਸਮੇਂ ਵੈਦ ਕਰਤਾਰ ਸਿੰਘ, ਸਰਦਾਰ ਬੇਅੰਤ ਸਿੰਘ ਅਤੇ ਸ੍ਰੀ ਹਰਬੰਸ ਲਾਲ ਪੁਆਇੰਟ ਆਫ ਇਨਫਰਮੇਸ਼ਨ ਰੇਜ਼ ਕਰਨ ਦੀ ਮੰਗ ਕਰ ਰਹੇ ਸਨ ਪਰ ਸ੍ਰੀ ਸਪੀਕਰ ਨੇ ਉਨ੍ਹਾਂ ਨੂੰ ਅਲਾਓ ਨਹੀਂ ਕੀਤਾ ।)

Demand No. 24

**Mr. Speaker** : There are two cut motions to this demand. First, I shall put cut motion of Comrade Satya Pal Dang to the vote of the House.

**Mr. Speaker** : Question is—

That the demand be reduced by Re. 1.

*The motion was lost.*

**Sardar Dalip Singh Pandhi** : Sir, I beg to withdraw my cut motion.

**Mr. Speaker** : Is it the pleasure of the House ?

(Voice : Yes, yes).

*The cut motion was, by leave of the House, withdrawn.*

**Mr. Speaker** : Question is—

That a sum not exceeding Rs. 10,47,81,000 be granted to the Governor to defray the charges that will come in course of payment for the year 1978-79 in respect of Co-operation.

*The motion was carried.*

Demand No. 32

**Mr. Speaker** : There are two cut motions to this Demand. First I shall put cut motion of Comrade Satya Pal Dang to the vote of the House.

**Mr. Speaker** : Question is—

That the demand be reduced by Re. 1.

*The motion was lost.*

**Sardar Dalip Singh Pandhi** : Sir, I withdraw my cut motion.

**Mr. Speaker** : Is it the pleasure of the House ?

(Voices : Yes, yes).

*The cut motion was, by leave of the House, withdrawn.*

**Mr. Speaker** : Question is—

That a sum not exceedning Rs. 5,87,02,000 be granted to the Governor to defray the charges that will come in course of payment for the year 1978-79 in respect of Community Development.

*The motion was carried.*

**Mr. Speaker**: The House stands adjourned till 9.00 A. M. on Tuesday, the 28th March, 1978.

*4.05 P. M. | (*The Sabha then *adjourned till* 9.00 *A.M. on Tuesday, the* 28*th March*, 1978).

32190/PVS—Govt. Press, Chd.

sP
23

# Punjab Vidhan Sabha Debates

*28th March, 1978*

**Vol. II—No. 15**

OFFICIAL REPORT




CONTENTS

*Tuesday, the 28th March*, 1978



Punjab Vidhan Sabha Secretariat Chandigarh.

Price : Rs. 30...

# PUNJAB VIDHAN SABHA

**Tuesday, the 28th March, 1978**

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A.M. of the Clock. Mr. Speaker (Sardar Ravi Inder Singh) in the Chair.*

---

## STARRED QUESTIONS AND ANSWERS

**Mr. Speaker :** We will first take up the list of questions. Shri Om Parkash Bhardwaj.

**Non-electrification of villages of Dhar Block, Tehsil Pathankot**

***364. Shri Om Parkash Bhardwaj :** Will the Chief Minister be pleased to state :—

(a) whether the Government has received representation during 1977-78 from villages Marwan, Patranwal and Darkooha Bangla, etc. of Dhar Block, Tehsil Pathankot, regarding non-electrification of these villages;

(b) whether it is fact that the residents of the said villages have deposited security with the Electricity Boards;

(c) if the replies to the above are in affirmative, the reasons for the non-electrification of the said villages so far ?

(ਇਸ ਸਮੇਂ ਸਵਾਲ ਦਾ ਜਵਾਬ ਦੇਣ ਵਾਸਤੇ ਮਾਨਯੋਗ ਮੁੱਖ ਮੰਤਰੀ ਜੀ ਹਾਊਸ ਵਿਚ ਨਹੀਂ ਸਨ)

**ਮਾਸਟਰ ਬਾਬੂ ਸਿੰਘ :** ਸਪੀਕਰ ਸਾਹਿਬ, ਇਸ ਵੇਲੇ ਸਿਵਾਏ ਸਰਦਾਰ ਸੁਖਜਿੰਦਰ ਸਿੰਘ ਹੋਰਾਂ ਦੇ ਹੋਰ ਕੋਈ ਵੀ ਵਜ਼ੀਰ ਹਾਊਸ ਵਿਚ ਹਾਜ਼ਰ ਨਹੀਂ ਹੈ। ਵਜ਼ੀਰਾਂ ਨੂੰ ਸਵਾਲਾਂ ਸਮੇਂ ਹਾਊਸ ਵਿਚ ਹਾਜ਼ਰ ਰਹਿਣਾ ਚਾਹੀਦਾ ਹੈ।

**ਸਰਦਾਰ ਉਮਰਾਓ ਸਿੰਘ :** ਜੇਕਰ ਕੋਈ ਵੀ ਮਨਿਸਟਰ ਹਾਜ਼ਰ ਹੋਵੇ ਤਾਂ ਉਹ ਵੀ ਜਵਾਬ ਦੇ ਸਕਦਾ ਹੈ। ਇਸ ਵੇਲੇ ਸਰਦਾਰ ਸੁਖਜਿੰਦਰ ਸਿੰਘ ਹੀ ਹਾਜ਼ਰ ਹਨ। ਉਹ ਜਵਾਬ ਦੇ ਦੇਣ।

**Mr. Speaker :** Sardar Sukhjinder Singh ji, would you be able to answer the question ?

**ਵਿਦਿਆ ਮੰਤਰੀ :** ਮੇਰੇ ਪਾਸ ਫਾਈਲ ਹੋਵੇ ਤਾਂ ਮੈਂ ਜਵਾਬ ਦੇ ਦੇਵਾਂਗਾ ਜੀ। ਵੈਸੇ ਜੇਕਰ ਮੁਨਾਸਿਬ ਸਮਝੋ ਤਾਂ ਮੇਰਾ ਸਵਾਲ ਜਿਹੜਾ ਹੈ, ਉਹ ਪਹਿਲਾਂ ਲੈ ਲਵੋ।

**ਆਵਾਜ਼ਾਂ :** ਫਾਈਲ ਮੰਗਵਾ ਲਵੋ ਜੀ।

**Sardar Umrao Singh :** If the concerned Minister is not present, the other Minister, who is present can give reply because there is joint responsibility.

**Mr. Speaker :** I entirely agree with you.

**ਵਿਦਿਆ ਮੰਤਰੀ :** ਸਪੀਕਰ ਸਾਹਿਬ, ਮੈਂ ਇਸ ਸਵਾਲ ਦਾ ਜਵਾਬ ਦੇ ਦਿੰਦਾ ਹਾਂ ਜੀ।

**ਸ੍ਰੀ ਸਪੀਕਰ :** ਠੀਕ ਹੈ।

**ਸਰਦਾਰ ਸੁਖਜਿੰਦਰ ਸਿੰਘ ਖੈਰਾ** (ਵਿਦਿਆ ਮੰਤਰੀ) : (ੳ) ਨਹੀਂ ।

(ਅ) ਨਹੀਂ ।

(ੲ) ਸਵਾਲ ਹੀ ਪੈਦਾ ਨਹੀਂ ਹੁੰਦਾ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ :** ਸਪੀਕਰ ਸਾਹਿਬ, ਇਹ ਜਿਹੜਾ ਜਵਾਬ ਆਇਆ ਹੈ ਇਸ ਵਿਚ ਕੇਵਲ ਇਤਨਾ ਕਿਹਾ ਗਿਆ ਹੈ, "ਨਹੀਂ ਜੀ,' 'ਨਹੀਂ ਜੀ' ਔਰ 'ਸਵਾਲ ਹੀ ਪੈਦਾ ਨਹੀਂ ਹੁੰਦਾ"। ਸਪੀਕਰ ਸਾਹਿਬ, ਬੜੀ ਹੈਰਾਨੀ ਦੀ ਗੱਲ ਹੈ ਕਿ ਜਵਾਬ ਠੀਕ ਨਹੀਂ ਦਿੱਤਾ ਗਿਆ ਹੈ ਔਰ ਜੇਕਰ ਜਵਾਬ ਠੀਕ ਨਾ ਦਿੱਤਾ ਜਾਵੇ ਤਾਂ ਉਸਦਾ ਸਪੀਕਰ ਸਾਹਿਬ, ਕੀ ਪ੍ਰਬੰਧ ਕੀਤਾ ਜਾਣਾ ਚਾਹੀਦਾ ਹੈ ? ਕੀ ਵਜ਼ੀਰ ਸਾਹਿਬ ਉਨ੍ਹਾਂ ਅਧਿਕਾਰੀਆਂ, ਉਨ੍ਹਾਂ ਅਫਸਰਾਂ ਦੇ ਖਿਲਾਫ, ਜਿਨ੍ਹਾਂ ਨੇ ਜੇਕਰ ਜਵਾਬ ਠੀਕ ਨਾ ਦਿੱਤਾ ਹੋਵੇ, ਉਨ੍ਹਾਂ ਦੇ ਖਿਲਾਫ ਐਕਸ਼ਨ ਲੈਣਗੇ ?

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਇਹ ਬੜੀ ਹੀ ਸੀਰੀਅਸ ਗੱਲ ਹੈ ਜੀ ਕਿ ਇਕ ਐਮ. ਐਲ. ਏ. ਸਾਹਿਬ ਕਹਿ ਰਹੇ ਹਨ ਕਿ ਸਰਕਾਰ ਵਲੋਂ ਜਵਾਬ ਗ਼ਲਤ ਦਿੱਤਾ ਗਿਆ ਹੈ।

**ਵਿਦਿਆ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦੀ ਇਹ ਸਪਲੀਮੈਂਟਰੀ ਤਾਂ ਇਸ ਸਵਾਲ ਵਿਚੋਂ ਅਰਾਈਜ਼ ਨਹੀਂ ਹੁੰਦੀ। ਇਨ੍ਹਾਂ ਨੇ ਕਿਹਾ ਹੈ ਕਿ ਸਵਾਲ ਦਾ ਜਵਾਬ ਜੇਕਰ ਗਲਤ ਹੋਵੇਗਾ ਤਾਂ ਕੀ ਸਰਕਾਰ ਐਕਸ਼ਨ ਲਵੇਗੀ ? ਮੈਂ ਅਰਜ਼ ਕਰਦਾ ਹਾਂ ਕਿ ਜੇਕਰ ਜਵਾਬ ਗ਼ਲਤ ਹੋਵੇਗਾ ਤਾਂ ਲਾਜ਼ਮੀ ਤੌਰ ਤੇ ਕਰਮਚਾਰੀਆਂ ਦੇ ਖਿਲਾਫ ਐਕਸ਼ਨ ਲਵਾਂਗੇ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ :** ਸਪੀਕਰ ਸਾਹਿਬ, ਕਲ ਮੇਰਾ ਇਕ ਸਵਾਲ ਨੰ: 361 ਇਕ ਖਾਲੇ ਬਾਰੇ ਸੀ, ਜਿਸ ਦੇ ਜਵਾਬ ਵਿਚ ਇਹ ਕਿਹਾ ਗਿਆ ਸੀ ਕਿ ਬੋਟਸ ਉਥੇ ਸਪਲਾਈ ਕਰਾਂਗੇ ਔਰ ਇਕ ਉਸੇ ਹੀ ਖਾਲ ਬਾਰੇ, ਨਾਲੇ ਬਾਰੇ ਮੇਰਾ ਸਵਾਲ ਨੰ: 229 ਸੀ, ਜਿਸ ਦੇ ਜਵਾਬ ਵਿਚ ਇਹ ਕਿਹਾ ਗਿਆ ਹੈ ਕਿ ਇਸ ਨਾਮ ਦਾ ਨਾਲਾ ਹੀ ਕੋਈ ਨਹੀਂ ਹੈ। ਮੇਰਾ ਮਤਲਬ ਹੈ ਕਿ ਇਸ ਤਰ੍ਹਾਂ ਦੇ ਗ਼ਲਤ ਜਵਾਬ ਦਿੱਤੇ ਜਾ ਰਹੇ ਹਨ। ਬਹੁਤ ਸਾਰੀਆਂ ਚੀਜ਼ਾਂ ਦਾ ਸਾਨੂੰ ਜ਼ਾਤੀ ਤੌਰ ਤੇ ਪਤਾ ਹੁੰਦਾ ਹੈ। ਫਿਰ ਅਨੰਦਪੁਰ ਸਾਹਿਬ ਦੇ ਇਲਾਕੇ ਦੀ ਗੱਲ ਹੈ, ਉਥੇ ਤਿੰਨ ਤਿੰਨ ਚਾਰ ਚਾਰ ਤੇ ਪੰਜ ਪੰਜ ਕੇਬਲਾਂ ਬਿਜਲੀ ਦੇ ਮਹਿਕਮੇ ਵਾਲੇ ਮੰਗਦੇ ਹਨ ਔਰ ਕਹਿੰਦੇ ਹਨ ਕਿ ਤਾਂ ਇਲੈਕਟ੍ਰੀਫਿਕੇਸ਼ਨ ਹੋ ਸਕਦੀ ਹੈ। ਮੇਰੇ ਹਲਕੇ ਵਿਚ ਕਈ ਐਸੇ ਟੀਕੇ ਹਨ ਜਿਥੇ ਕਿ ਲੋਕਾਂ ਨੇ ਸਿਕਿਉਰਟੀ ਜਮ੍ਹਾਂ ਕਰਵਾ ਦਿੱਤੀ ਹੋਈ ਹੈ, ਪਰ ਇਹ ਕਹਿੰਦੇ ਹਨ ਕਿ ਸਿਕਿਉਰਟੀ ਜਮ੍ਹਾਂ ਹੀ ਨਹੀਂ ਕਰਵਾਈ ਗਈ। ਇਸ ਲਈ ਮੇਰੀ ਇਹ ਬੇਨਤੀ ਹੈ ਕਿ ਜਿਹੜੇ ਇਸ ਤਰ੍ਹਾਂ ਦੇ ਮਹਿਕਮੇ ਵਾਲੇ ਗਲਤ ਜਵਾਬ ਦਿੰਦੇ ਹਨ, ਕੀ ਇਹ ਉਨ੍ਹਾਂ ਤੋਂ ਕੋਈ ਐਕਸ਼ਨ ਲੈਣ ਨੂੰ ਤਿਆਰ ਹਨ ?

ਕੀ ਜਿਨ੍ਹਾਂ ਲੋਕਾਂ ਤੋਂ ਕੇਬਲਾਂ ਮੰਗੀਆਂ ਜਾਂਦੀਆਂ ਹਨ, ਉਸ ਦੇ ਬਾਰੇ ਵੀ ਮੁੜ ਵਿਚਾਰ ਕਰਨ ਨੂੰ ਤਿਆਰ ਹਨ ਕਿਉਂਕਿ ਉਥੇ ਇਕ ਇੱਕ ਟੀਕੇ ਪ੍ਰਤੀ 30—30 ਹਜ਼ਾਰ ਰੁਪਿਆ ਕੇਬਲਾਂ ਦਾ ਬਣਦਾ ਹੈ ਜਿਹੜਾ ਕਿ ਉਹ ਲੋਕ ਦੇ ਨਹੀਂ ਸਕਦੇ। ਆਇਆ ਸਰਕਾਰ ਇਸ ਬਾਰੇ ਵੀ ਫਿਰ ਵਿਚਾਰ ਕਰਨ ਨੂੰ ਤਿਆਰ ਹੈ ?

**ਮੁੱਖ ਮੰਤਰੀ :** ਕਨਸਿਡਰ ਕਰ ਲਵਾਂਗੇ ਜੀ। ਜਿਹੜੀ ਇਨ੍ਹਾਂ ਨੇ ਟੀਕਿਆਂ ਦੀ ਗੱਲ ਕੀਤੀ ਹੈ, ਉਥੇ ਇਲੈਕਟਰੀਫਿਕੇਸ਼ਨ ਅਨਪ੍ਰੋਡਕਟਿਵ ਹੈ। ਜੋ ਬਿਜਲੀ ਦੇ ਮਹਿਕਮੇ ਦਾ ਅਸੂਲ ਹੁੰਦਾ ਹੈ, ਉਸ ਦੇ ਮੁਤਾਬਿਕ ਉਹ ਕੇਸ ਠੀਕ ਨਹੀਂ ਬਣਦੇ। ਲੇਕਿਨ ਫਿਰ ਵੀ ਅਸੀਂ ਦੁਬਾਰਾ ਗੌਰ ਕਰ ਲਵਾਂਗੇ।

**ਸ੍ਰੀ ਸਪੀਕਰ :** ਉਨ੍ਹਾਂ ਦੇ ਕਹਿਣ ਦਾ ਭਾਵ ਇਹ ਸੀ ਕਿ ਜਿਹੜਾ ਸਰਕਾਰ ਵਲੋਂ ਜਵਾਬ ਆਇਆ ਹੈ, ਉਹ ਸਹੀ ਨਹੀਂ ਹੈ। ਇਸ ਚੀਜ਼ ਦੀ ਪੜਤਾਲ ਕਰਨ ਦੀ ਲੋੜ ਹੈ।

**ਮੁੱਖ ਮੰਤਰੀ :** ਜਿਹੜੀ ਗਲਤੀ ਹੈ ਜੀ, ਇਹ ਮੈਨੂੰ ਦੱਸ ਦੇਣ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ :** ਸਪੀਕਰ ਸਾਹਿਬ, ਇਹ ਜਵਾਬ ਵਿਚ ਕਹਿੰਦੇ ਹਨ ਕਿ ਸਿਕਿਉਰਟੀ ਜਮ੍ਹਾਂ ਨਹੀਂ ਹੋਈ।

**ਸ੍ਰੀ ਸਪੀਕਰ :** ਪਰ ਤੁਸੀਂ ਕੀ ਕਹਿੰਦੇ ਹੋ ?

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ :** ਅਸੀਂ ਕਹਿੰਦੇ ਹਾਂ ਕਿ ਕੁਝ ਦੀ ਹੋਈ ਹੈ ਔਰ ਕੁਝ ਦੀ ਨਹੀਂ ਹੋਈ।

**ਮੁੱਖ ਮੰਤਰੀ :** ਮੈਂ ਪਤਾ ਕਰਕੇ ਐਮ. ਐਲ. ਏ. ਸਾਹਿਬ ਨੂੰ ਦੱਸ ਦੇਵਾਂਗਾ ਜੀ।

**ਸਰਦਾਰ ਉਮਰਾਓ ਸਿੰਘ :** ਨਹੀਂ ਜੀ, ਇਨ੍ਹਾਂ ਨੂੰ ਹਾਊਸ ਨੂੰ ਦੱਸਣਾ ਚਾਹੀਦਾ ਹੈ।

**ਮੁੱਖ ਮੰਤਰੀ :** ਠੀਕ ਹੈ ਜੀ, ਹਾਊਸ ਨੂੰ ਦੱਸ ਦੇਵਾਂਗਾ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਸਪੀਕਰ ਸਾਹਿਬ, ਨੀਮ ਪਹਾੜੀ ਇਲਾਕਿਆਂ ਵਿੱਚ ਬਿਜਲੀ ਦੀ ਬੜੀ ਹੀ ਅਹਿਮੀਅਤ ਹੈ। ਜਦੋਂ ਪਿਛਲੀ ਸਰਕਾਰ ਵੇਲੇ ਹੰਡਰਡ ਪਰਸੈਂਟ ਇਲੈਕਟ੍ਰੀ-ਫੀਕੇਸ਼ਨ ਕਰਨੀ ਸੀ ਤਾਂ ਉਪਰੇਸ਼ਨ ਵਾਲਿਆਂ ਨੇ ਉਹ ਤਾਂ ਕੰਮ ਕਰ ਦਿੱਤਾ। ਪਰ ਹੁੰਦਾ ਕੀ ਹੈ ਕਿ ਅਗਰ ਹੁਣ ਥੋੜ੍ਹੀ ਜਿਹੀ ਵੀ ਅਨ੍ਹੇਰੀ ਆਵੇ ਤਾਂ ਖੰਬੇ ਡਿਗ ਜਾਂਦੇ ਹਨ। ਦੋ ਮੌਤਾਂ ਮੇਰੇ ਇਲਾਕੇ ਵਿਚ ਇਸ ਤਰ੍ਹਾਂ ਹੀ ਹੋਈਆਂ ਹਨ। ਮੈਂ ਇਕ ਕਾਲ ਅਟੈਨਸ਼ਨ ਵੀ ਦਿੱਤੀ ਸੀ ਪਰ ਬਦਕਿਸਮਤੀ ਨਾਲ ਉਹ ਐਡਮਿਟ ਨਹੀਂ ਹੋਈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਇਲਾਕਿਆਂ ਵਿਚ ਇਹ ਖੰਬੇ ਆਦਿ ਦੀ ਦਰੁਸਤੀ ਕਰਨਗੇ ? ਕਨਸਟਰਕਸ਼ਨ ਵਾਲਿਆਂ ਪਾਸ ਫੰਡ ਨਹੀਂ ਹਨ, ਉਪਰੇਸ਼ਨ ਵਾਲੇ ਆਪਣਾ ਕੰਮ ਕਰ ਗਏ। ਮੈਂ ਗੜ੍ਹਸ਼ੰਕਰ ਦੀ ਗੱਲ ਕਰਦਾ ਹਾਂ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਗੱਲ ਬਿਲਕੁਲ ਠੀਕ ਹੈ ਕਿ 100% ਇਲੈਕਟ੍ਰੀਫਿਕੇਸ਼ਨ ਜਿਸ ਵੇਲੇ ਬਿਜਲੀ ਦੀ ਕੀਤੀ ਗਈ ਤਾਂ ਜਿਸ ਤਰੀਕੇ ਨਾਲ ਇਲੈਕਟ੍ਰੀਫਿਕੇਸ਼ਨ ਹੋਣੀ ਚਾਹੀਦੀ ਸੀ, ਉਹ ਨਾ ਹੋ ਸਕੀ। ਲੇਕਿਨ ਹੁਣ ਬਿਜਲੀ ਬੋਰਡ ਕੋਸ਼ਿਸ਼ ਕਰ ਰਿਹਾ ਹੈ ਕਿ ਜਿਹੜੀਆਂ ਘਾਟਾਂ ਰਹਿ ਗਈਆਂ ਹਨ, ਉਨ੍ਹਾਂ ਨੂੰ ਪੂਰਿਆਂ ਕੀਤਾ ਜਾਵੇ। ਖੰਬੇ ਹੋਰ ਲਾਏ ਜਾਣ ਔਰ ਜੋ ਨੁਕਸ ਹੈ ਉਸਨੂੰ ਦੂਰ ਕੀਤਾ ਜਾਵੇ।

**ਸ੍ਰੀ ਹਰਬੰਸ ਲਾਲ ਖੰਨਾ**: ਸਪੀਕਰ ਸਾਹਿਬ, ਮੈਂ ਅੱਗੇ ਵੀ ਇਹ ਗੱਲ ਕੀਤੀ ਸੀ ਕਿ ਅੰਮ੍ਰਿਤ-ਸਰ ਵਿਚ ਕਾਰਪੋਰੇਸ਼ਨ ਬਣ ਗਈ ਹੈ ਔਰ ਉਸ ਨਾਲ ਬਹੁਤ ਸਾਰਾ ਪੰਚਾਇਤੀ ਏਰੀਆ ਕਾਰਪੋਰੇਸ਼ਨ ਵਿਚ ਆ ਗਿਆ ਹੈ। ਉਸ ਨੂੰ ਇਲੈਕਟ੍ਰਿਕਸਿਟੀ ਬੋਰਡ ਬਿਜਲੀ ਸਪਲਾਈ ਕਰਦਾ ਸੀ। ਹੁਣ ਉਥੇ ਦੋ ਏਜੰਸੀਆਂ ਹੋ ਗਈਆਂ ਹਨ, ਇਕ ਬਿਜਲੀ ਬੋਰਡ ਔਰ ਇਕ ਕਾਰਪੋਰੇਸ਼ਨ ਆਇਆ ਬਿਜਲੀ ਦੇਣ ਦੇ ਮਾਮਲੇ ਵਿਚ ਜਿਹੜਾ ਫੈਸਲਾ ਸੀ ਕਿ ਪੰਚਾਇਤੀ ਏਰੀਆ ਕਾਰਪੋਰੇਸ਼ਨ ਵਿਚ ਆ ਗਿਆ ਹੈ ਬਿਜਲੀ ਬੋਰਡ ਵੀ ਉਸਨੂੰ ਹੈਂਡਓਵਰ ਕਰ ਦੇਵੇਗਾ ਤਾਂਕਿ ਉਨ੍ਹਾਂ ਲੋਕਾਂ ਨੂੰ ਸਹੂਲਤ ਦਿੱਤੀ ਜਾਵੇ। ਕੀ ਇਸ ਦੇ ਬਾਰੇ ਮੁੱਖ ਮੰਤਰੀ ਜੀ ਭਰੋਸਾ ਦਿਵਾਉਣਗੇ ਕਿ ਇਮੀਜੀਏਟਲੀ ਉਹ ਇਲਾਕਾ ਕਾਰਪੋਰੇਸ਼ਨ ਨੂੰ ਹੈਂਡਓਵਰ ਕਰ ਦਿੱਤਾ ਜਾਵੇਗਾ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਹ ਸਪਲੀਮੈਂਟਰੀ ਤਾਂ ਇਸ ਸਵਾਲ ਵਿਚੋਂ ਪੈਦਾ ਨਹੀਂ ਹੁੰਦੀ। ਇਹ ਤਾਂ ਥੋੜ੍ਹੇ ਜਿਹੇ ਪਿੰਡਾਂ ਦਾ ਮਸਲਾ ਹੈ। ਇਸ ਦੇ ਬਾਰੇ ਇਹ ਨੋਟਿਸ ਦੇ ਦੇਣ, ਪੂਰੀ ਇਨਫਰਮੇਸ਼ਨ ਦੇ ਦੇਵਾਂਗਾ।

**ਸਰਦਾਰ ਦਰਸ਼ਨ ਸਿੰਘ ਕੇ. ਪੀ.**; ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਜਿਹੜੀ ਹਰੀਜਨਾਂ ਨੂੰ ਬਿਜਲੀ ਦੇ ਕੁਨੈਕਸ਼ਨ ਦੇਣ ਦੀ ਕੋਈ ਨਵੀਂ ਮੁਹਿੰਮ ਚਲਾਈ ਹੈ, ਜਿਸ ਦੇ ਤਹਿਤ ਜਿਹੜੀ ਪਹਿਲਾਂ 60 ਰੁਪਏ ਮੀਟਰ ਸਿਕਿਉਰਟੀ ਹੁੰਦੀ ਸੀ, ਹੁਣ 12 ਰੁਪਏ ਕਰ ਦਿੱਤੀ ਹੈ, ਸ਼ੈਡਿਊਲਡ ਕਾਸਟਸ ਵਾਸਤੇ, ਆਇਆ ਉਹ ਕੁਨੈਕਸ਼ਨ ਇਕ ਦੋ ਮਹੀਨਿਆਂ ਵਿਚ ਦਿੱਤੇ ਜਾਣਗੇ ?

**ਮੁੱਖ ਮੰਤਰੀ**: ਜਲਦੀ ਤੋਂ ਜਲਦੀ ਦਿੱਤੇ ਜਾਣਗੇ ਜੀ।

---

### ਪ੍ਰਭਾਕਰ ਅਤੇ ਗਿਆਨੀ ਦੇ ਸਰਟੀਫਿਕੇਟ ਵਾਲੇ ਕੈਦੀਆਂ ਨੂੰ ਕਲਾਸ 'ਬੀ' ਦੀਆਂ ਸਹੂਲਤਾਂ

*425. **ਹਾਜੀ ਅਨਵਰ ਅਹਿਮਦ ਖਾਨ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ;—

(ੳ) ਕੀ ਇਹ ਠੀਕ ਹੈ ਕਿ ਪੰਜਾਬ ਵਿੱਚ ਜਿਨ੍ਹਾਂ ਕੈਦੀਆਂ ਪਾਸ "ਪ੍ਰਭਾਕਰ" ਅਤੇ "ਗਿਆਨੀ" ਦੇ ਸਰਟੀਫਿਕੇਟ ਹਨ ਉਹ 'ਬੀ' ਕਲਾਸ ਸਹੂਲਤਾਂ ਦੇ ਹੱਕਦਾਰ ਹਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਕੀ ਸਰਕਾਰ ਦੀ ਉਰਦੂ ਵਿੱਚ "ਆਦਿਬ-ਫਾਜ਼ਿਲ" ਜੋ 'ਪ੍ਰਭਾਕਰ' ਅਤੇ 'ਗਿਆਨੀ' ਸਰਟੀਫਿਕੇਟ ਦੇ ਬਰਾ-ਬਰ ਹੈ, ਦੇ ਸਰਟੀਫਿਕੇਟ ਵਾਲਿਆਂ ਕੈਦੀਆਂ ਨੂੰ ਉਕਤ ਸਹੂਲਤਾਂ ਦੇਣ ਦੀ ਤਜਵੀਜ਼ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ।

(ਅ) ਨਹੀਂ।

**ਹਾਜੀ ਅਨਵਰ ਅਹਿਮਦ ਖਾਨ**: ਸਪੀਕਰ ਸਾਹਿਬ, ਪਹਿਲਾਂ ਵੀ ਇਸ ਭਾਸ਼ਾ ਨਾਲ ਸੁਤੇਲੀ ਮਾਂ ਵਾਲਾ ਸਲੂਕ ਹੁੰਦਾ ਰਿਹਾ ਹੈ ਔਰ ਹੁਣ ਵੀ ਇਨ੍ਹਾਂ ਨੇ ਕਿਹਾ ਹੈ ਕਿ ਆਦਿਬ-ਫਾਜ਼ਿਲ, ਗਿਆਨੀ ਔਰ ਪ੍ਰਭਾਕਰ ਦੇ ਬਰਾਬਰ ਨਹੀਂ ਹਨ। ਮੈਂ ਮੁੱਖ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ

ਡਿਗਰੀ ਵਿਚ ਕੀ ਘਾਟ ਹੈ, ਔਰ ਕੀ ਵਜਾਹ ਹੈ ਕਿ ਉਸ ਨੂੰ ਗਿਆਨੀ ਔਰ ਪ੍ਰਭਾਕਰ ਦੇ ਬਰਾਬਰ ਨਹੀਂ ਸਮਝਿਆ ਜਾ ਰਿਹਾ ? ਮੈਂ ਇਨ੍ਹਾਂ ਤੋਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਇਹ ਹੁਣ ਆਦਿਬ-ਫਾਜ਼ਿਲ ਡਿਗਰੀ ਨੂੰ ਗਿਆਨੀ ਔਰ ਪ੍ਰਭਾਕਰ ਦੇ ਬਰਾਬਰ ਦਾ ਦਰਜਾ ਦੇਣਗੇ ਤਾਂਕਿ ਆਦਿਬ-ਫਾਜ਼ਿਲ ਡਿਗਰੀਆਂ ਵਾਲੇ ਲੋਕਾਂ ਨੂੰ ਜੇਲ੍ਹਾਂ ਵਿਚ 'ਬੀ' ਕਲਾਸ ਮਿਲ ਸਕੇ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਅੱਗੇ ਤਾਂ ਜੇਲ੍ਹਾਂ ਵਿਚ ਆਦਿਬ-ਫਾਜ਼ਿਲ ਵਾਲੇ ਨੂੰ 'ਬੀ' ਕਲਾਸ ਨਹੀਂ ਸੀ ਦਿੱਤੀ ਜਾਂਦੀ ਪਰ ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਜੇਕਰ ਇਤਨੇ ਕਾਬਿਲ ਸੱਜਣ ਸਾਡੀਆਂ ਜੇਲ੍ਹਾਂ ਵਿਚ ਆਉਣਗੇ ਤਾਂ ਅਸੀਂ ਉਨ੍ਹਾਂ ਨੂੰ ਵੈਲਕਮ ਕਰਾਂਗੇ ਔਰ 'ਬੀ' ਕਲਾਸ ਜ਼ਰੂਰ ਦਿਆਂਗੇ (ਹਾਸਾ) (ਥੰਪਿੰਗ)

**ਕਾਮਰੇਡ ਸੰਪੂਰਣ ਸਿੰਘ ਧੌਲਾ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਇਹ ਸਰਕਾਰ ਜੇਲ੍ਹ ਮੈਨੂਅਲ ਵਿਚ ਤਬਦੀਲੀਆਂ ਕਰਨ ਨੂੰ ਤਿਆਰ ਹੈ ਤਾਂਕਿ ਜਿਹੜੇ ਅਨਪੜ੍ਹ ਲੋਕ ਹਨ ਜਾਂ ਉਹ ਲੋਕ ਜਿਹੜੇ ਮੁਲਕ ਦੀ ਆਜ਼ਾਦੀ ਦੇ ਘੁਲਾਟੀਏ ਸਨ ਜਾਂ ਲੋਕਾਂ ਦੀਆਂ ਤਹਿਰੀਕਾਂ ਵਿਚ ਕੈਦੀ ਰਹੇ ਹਨ ਜਾਂ ਆਉਣ ਵਾਲੀਆਂ ਤਹਿਰੀਕਾਂ ਵਿਚ ਕੈਦ ਹੋਣਗੇ, ਉਨ੍ਹਾਂ ਨੂੰ ਵੀ ਜੇਲ੍ਹ ਮੈਨੂਅਲ ਦੇ ਮੁਤਾਬਿਕ 'ਬੀ' ਕਲਾਸ ਦਾ ਹੱਕਦਾਰ ਮੰਨਿਆ ਜਾਵੇਗਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਜੇਲ੍ਹ ਮੈਨੂਅਲ ਬਹੁਤ ਪੁਰਾਣਾ ਹੈ ਅਤੇ ਇਸ ਵਿਚ ਬਹੁਤ ਸਾਰੀਆਂ ਚੇਂਜਿਜ਼ ਦੀ ਲੋੜ ਹੈ। ਬਾਕੀ ਜਿਥੋਂ ਤੱਕ 'ਬੀ' ਕਲਾਸ ਦੇਣ ਦਾ ਸਵਾਲ ਹੈ ਇਸ ਵੇਲੇ ਜਿੰਨੇ ਵੀ ਗਰੈਜੂਏਟਸ, ਐਮ. ਐਲ. ਏਜ਼, ਐਸ. ਪੀਜ਼., ਕਮਿਸ਼ਨਡ ਅਫ਼ਸਰ, ਜੂਨੀਅਰ ਕਮਿਸ਼ਨਡ ਅਫ਼ਸਰ ਆਫ਼ ਡਿਫੈਂਸ ਫ਼ੋਰਸਿਜ਼, ਗੱਜ਼ਟਿਡ ਅਫ਼ਸਰ ਅਤੇ ਇਸ ਤਰ੍ਹਾਂ ਦੀਆਂ ਜਿਹੜੀਆਂ ਹੋਰ ਕਲਾਸਾਂ ਹਨ, ਉਨ੍ਹਾਂ ਨੂੰ 'ਬੀ' ਕਲਾਸ ਦਿਤੀ ਜਾਂਦੀ ਹੈ। ਫਿਰ ਵੀ ਮੈਂ ਚਾਹੁੰਦਾ ਹਾਂ ਕਿ ਜਿਹੜੀ ਸੁਜੈਸ਼ਨ ਮੈਂਬਰ ਸਾਹਿਬ ਨੇ ਦਿੱਤੀ ਹੈ ਇਸ ਤੇ ਵਿਚਾਰ ਕਰ ਲਵਾਂਗੇ।

**श्री अ. विश्वनाथन**: कानूनी तौर पर कैदियों को घी मिलना चाहिए परन्तु पिछले डेढ़ दो साल से वहां घी की बजाये hydrogenated oil दिया जाता रहा है। इस लिये जिन अफसरों ने ऐसा किया है और उन्हें घी से वंचित रखा है, क्या उन्हें सज़ा दी जाएगी ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਪਹਿਲੇ ਤਾਂ ਜੇਲ੍ਹਾਂ ਵਿਚ ਤੇਲ ਦਿੱਤਾ ਜਾਂਦਾ ਸੀ ਪਰ ਨਵੀਂ ਸਰਕਾਰ ਨੇ ਇਹ ਫ਼ੈਸਲਾ ਕੀਤਾ ਕਿ ਜੇਲ੍ਹ ਦੇ ਕੈਦੀਆਂ ਨੂੰ ਦਾਲ ਆਦਿ ਤੜਕਣ ਵਾਸਤੇ ਘੀ ਦਿੱਤਾ ਜਾਵੇ। ਬਾਕੀ ਜੇ ਇਨ੍ਹਾਂ ਦਾ ਦੇਸੀ ਘੀ ਦਾ ਮਤਲਬ ਹੈ ਤਾਂ ਦੇਸੀ ਘੀ ਤਾਂ ਕਿਸੇ ਦਵਾਈ ਵਾਸਤੇ ਹੀ ਦਿੱਤਾ ਜਾ ਸਕਦਾ ਹੈ ਖਾਣ ਵਾਸਤੇ ਨਹੀਂ। ਬਾਕੀ ਮੇਰਾ ਖਿਆਲ ਤਾਂ ਨਹੀਂ ਕਿ ਘੀ ਜਾਂ ਹਾਈਡਰੋਜਨੇਟਿਡ ਆਇਲ ਵਿਚ ਕੋਈ ਫਰਕ ਹੋਵੇ।

**ਮਾਸਟਰ ਚੰਦ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਹਿਲੇ ਜਿਹੜਾ ਜੇਲ੍ਹ ਮੈਨੂਅਲ ਸੀ ਉਸ ਦੇ ਮੁਤਾਬਿਕ ਸਿਰਫ ਗਰੈਜੂਏਟ ਨੂੰ ਹੀ 'ਬੀ' ਕਲਾਸ ਦਿੱਤੀ ਜਾਂਦੀ ਸੀ। ਕੀ ਮੁੱਖ ਮੰਤਰੀ ਜੀ, ਜਿਹੜੇ ਐਫ਼. ਏ. ਪਾਸ ਹਨ, ਉਨ੍ਹਾਂ ਨੂੰ ਵੀ 'ਬੀ' ਕਲਾਸ ਦੇਣ ਦਾ ਇੰਤਜ਼ਾਮ ਕਰਨਗੇ ?

**ਮੁੱਖ ਮੰਤਰੀ**: ਐਫ਼. ਏ. ਪਾਸ ਨੂੰ ਵੀ 'ਬੀ' ਕਲਾਸ ਵਿੱਚ ਕਰ ਦਿੱਤਾ ਜਾਵੇਗਾ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੰਦਾ ਹਾਂ ਕਿ ਜਿਸ ਤਰ੍ਹਾਂ ਜੇਲ੍ਹਾਂ ਦੇ ਵਿੱਚ 'ਬੀ' ਕਲਾਸ ਦਿੱਤੀ ਜਾਂਦੀ ਹੈ, ਇਸੇ ਤਰ੍ਹਾਂ ਜਿਹੜੀਆਂ ਜੁਡੀਸ਼ੀਅਲ ਲਾਕ ਅਪ, ਜਿਹੜੀਆਂ ਕਿ ਬਾਬਾ ਆਦਮ ਵੇਲੇ ਦੀਆਂ ਬਣੀਆਂ ਹੋਈਆਂ ਹਨ ਜਿਸ ਤਰ੍ਹਾਂ ਕਿ ਰਾਮਪੁਰਾ ਫੂਲ ਵਿਚ ਹੈ, ਬਰਨਾਲਾ ਵਿਚ ਹੈ, ਮੁਕਤਸਰ ਵਿਚ ਹੈ ਕੀ ਉਨ੍ਹਾਂ ਵਿਚ ਵੀ 'ਬੀ' ਕਲਾਸ ਦੀਆਂ ਸਹੂਲਤਾਂ ਦੇਣ ਦਾ ਇੰਤਜ਼ਾਮ ਕਰਨਗੇ ?

**ਮੁੱਖ ਮੰਤਰੀ** : ਇਹ ਕੰਸਿਡਰ ਕਰ ਲਵਾਂਗੇ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਇੰਦਰਾ ਕਾਲਜ ਆਫ਼ ਪਾਲੇਟਿਕਸ ਦੇ ਕੈਦੀ ਹੋਣਗੇ, ਕੀ ਉਨ੍ਹਾਂ ਨੂੰ 'ਬੀ' ਕਲਾਸ ਦੇਣਗੇ ?

(ਕੋਈ ਜਵਾਬ ਨਹੀਂ ਦਿੱਤਾ ਗਿਆ)

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : ਸਪੀਕਰ ਸਾਹਿਬ, ਜਿਹੜੇ ਗਰੈਜੂਏਟਸ ਹੁੰਦੇ ਹਨ ਉਨ੍ਹਾਂ ਨੂੰ ਤਾਂ 'ਬੀ' ਕਲਾਸ ਦਿੱਤੀ ਜਾਂਦੀ ਹੈ। ਪਰ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਗਰੈਜੂਏਟਸ ਨਹੀਂ ਹੁੰਦੇ ਪਰ ਇਖਲਾਕੀ ਤੌਰ ਤੇ ਬੜੇ ਉੱਚੇ ਹੁੰਦੇ ਹਨ ਅਤੇ ਉਨ੍ਹਾਂ ਵਿਚ ਦੇਸ਼ ਭਗਤੀ ਦਾ ਜਜ਼ਬਾ ਹੁੰਦਾ ਹੈ ਜਾਂ ਮੁਲਾਜ਼ਮਾਂ ਦੇ ਹਿੱਤਾਂ ਵਾਸਤੇ ਡੈਮੋਕਰੇਸੀ ਦੀ ਰਵਾਇਤ ਦੇ ਮੁਤਾਬਿਕ ਹੜਤਾਲ ਕਰਦੇ ਹਨ, ਕੀ ਸਰਕਾਰ ਉਨ੍ਹਾਂ ਨੂੰ ਵੀ 'ਬੀ' ਕਲਾਸ ਦੇਵੇਗੀ ?

**ਮੁੱਖ ਮੰਤਰੀ** : ਇਸ ਨੂੰ ਵੀ ਕੰਸਿਡਰ ਕਰ ਲਵਾਂਗੇ।

---

**ਬਲਾਚੌਰ ਵਿਧਾਨ ਸਭਾ ਚੋਣ ਹਲਕੇ ਵਿਚ ਉਦਯੋਗਿਕ ਸਿਖਲਾਈ ਕੇਂਦਰ ਖੋਲ੍ਹਣਾ**

*412. **ਸ੍ਰੀ ਰਾਮ ਕਿਸ਼ਨ ਕਟਾਰੀਆ** : ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਬਲਾਚੌਰ ਵਿਧਾਨ ਸਭਾ ਚੋਣ ਹਲਕੇ ਦੇ ਵਸਨੀਕਾਂ ਨੂੰ ਤਕਨੀਕੀ ਜਾਣਕਾਰੀ ਦੇਣ ਲਈ ਬਲਾਚੌਰ ਵਿਖੇ ਇਕ ਉਦਯੋਗਿਕ ਸਿਖਲਾਈ ਕੇਂਦਰ ਚਾਲ ਕਰਨ ਦੀ ਕੋਈ ਤਜਵੀਜ਼ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਇਸ ਦੇ ਕਦੋਂ ਤਕ ਕੰਮ ਸ਼ੁਰੂ ਕਰ ਦੇਣ ਦੀ ਸੰਭਾਵਨਾ ਹੈ ?

**ਸ੍ਰੀ ਬਲਰਾਮ ਜੀ ਦਾਸ ਟੰਡਨ** : (ੳ) ਨਹੀਂ ਜੀ।

(ਅ) ਸਵਾਲ ਹੀ ਨਹੀਂ ਉਠਦਾ।

**ਸ੍ਰੀ ਰਾਮ ਕਿਸ਼ਨ ਕਟਾਰੀਆ** : ਸਪੀਕਰ ਸਾਹਿਬ, ਇਕ ਤਾਂ ਇਹ ਬਹੁਤ ਪਛੜਿਆ ਹੋਇਆ ਇਲਾਕਾ ਹੈ, ਉਥੇ ਨਾ ਕੋਈ ਕਾਲਜ ਹੈ ਅਤੇ ਨਾ ਹੀ ਕੋਈ ਹੋਰ ਇੰਸਟੀਚਿਊਸ਼ਨ ਹੈ। ਉਥੇ ਕੋਈ 60, 70% ਅਬਾਦੀ ਬੇਕਵਰਡ ਕਲਾਸਿਜ਼ ਅਤੇ ਸ਼ੈਡਿਊਲਡ ਕਾਸਟਾਂ ਦੀ ਹੈ। ਇਸ ਵਾਸਤੇ ਉਥੇ ਦੀ ਜਿਹੜੀ ਵੀ ਮੰਗ ਕੀਤੀ ਜਾਂਦੀ ਹੈ ਉਹ ਬਹੁਤ ਜਾਇਜ਼ ਹੁੰਦੀ ਹੈ। ਪਰ ਉਨ੍ਹਾਂ ਦੇ ਭਲੇ ਵਾਸਤੇ ਇਥੇ ਜਿਹੜਾ ਵੀ ਸਵਾਲ ਕੀਤਾ ਜਾਂਦਾ ਹੈ, ਚਾਹੇ ਉਹ ਸੜਕਾਂ ਬਣਾਉਣ ਵਾਸਤੇ ਹੋਵੇ ਜਾਂ ਕੋਈ

ਰੋਰ ਸਹੂਲਤਾਂ ਦੇਣ ਵਾਸਤੇ ਰੋਵੇ, ਉਸ ਦਾ ਜਵਾਬ ਇਹ ਦਿੱਤਾ ਜਾਂਦਾ ਹੈ 'ਨਹੀਂ ਜੀ, ਸਵਾਲ ਹੀ ਪੈਦਾ ਨਹੀਂ ਹੁੰਦਾ'। ਮੈਂ ਇਹ ਪੁੱਛਦਾ ਹਾਂ ਕਿ ਕੀ ਬਲਾਚੌਰ ਦਾ ਇਲਾਕਾ ਇਨ੍ਹਾਂ ਦੇ ਕਿਸੇ ਨਕਸ਼ੇ ਵਿਚ ਹੈ ਵੀ, ਜਾਂ ਨਹੀਂ। ਹਰ ਗੱਲ ਵਿਚ ਇਹ ਕਹਿਣਾ ਕਿ ਸਵਾਲ ਹੀ ਪੈਦਾ ਨਹੀਂ ਹੁੰਦਾ, ਇਹ ਤਾਂ ਬੜੀ ਅਜੀਬ ਗਲ ਹੈ।

**ਮੰਤਰੀ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਇਹ ਦਸਣਾ ਚਾਹੁੰਦਾ ਹਾਂ ਕਿ ਜਿਥੋਂ ਤੱਕ ਉਨ੍ਹਾਂ ਚੀਜ਼ਾਂ ਦਾ ਤੁਅੱਲਕ ਹੈ ਜਿਹੜੀਆਂ ਸੂਬੇ ਦੀ ਸਰਕਾਰ ਨਾਲ ਤੁਅੱਲਕ ਰਖਦੀਆਂ ਹਨ, ਉਨ੍ਹਾਂ ਤੇ ਤਾਂ ਬੜੀ ਹਮਦਰਦੀ ਨਾਲ ਗੌਰ ਕੀਤਾ ਜਾਵੇਗਾ। ਲੇਕਿਨ ਜਿਹੜੀ ਟਰੇਨਿੰਗ ਇੰਸਟੀਚਿਊਟ ਬਾਰੇ ਗਲ ਹੈ ਇਹ ਗੌਰਮਿੰਟ ਆਫ ਇੰਡੀਆ ਵਲੋਂ ਪਰੈਸਕਰਾਈਬਡ ਹੈ ਅਤੇ ਮੇਨਲੀ ਖਰਚਾ ਵੀ ਉਹ ਹੀ ਕਰਦੀ ਹੈ। ਸੀਟਸ ਨੰਬਰ ਵੀ ਉਨ੍ਹਾਂ ਨੇ ਤੈਅ ਕੀਤੇ ਹੁੰਦੇ ਹਨ। ਪਰ ਮੈਂ ਮੈਂਬਰ ਸਾਹਿਬ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਹੁਣ ਜਦੋਂ ਵੀ ਇਸ ਦੀਆਂ ਸੀਟਸ ਵਧਾਈਆਂ ਗਈਆਂ, ਉਸ ਵੇਲੇ ਸਭ ਤੋਂ ਪਹਿਲੇ ਬਲਾਚੌਰ ਦਾ ਖਿਆਲ ਰਖਿਆ ਜਾਵੇਗਾ।

**ਸਰਦਾਰ ਕਿਰਪਾਲ ਸਿੰਘ**: ਸਪੀਕਰ ਸਾਹਿਬ, ਬੇਕਾਰੀ ਨੂੰ ਹਟਾਉਣ ਵਾਸਤੇ ਜਨਤਾ ਪਾਰਟੀ ਨੇ ਅਨਾਊਂਸ ਕੀਤਾ ਹੈ ਕਿ ਟੈਕਨੀਕਲ ਸਿਖਿਆ ਬੇਕਾਰੀ ਨੂੰ ਹਟਾਉਣ ਵਿਚ ਭਾਰੀ ਮੱਦਦ ਕਰਦੀ ਹੈ। ਇਸ ਲਈ ਪੰਜਾਬ ਸਰਕਾਰ ਟੈਕਨੀਕਲ ਸਿਖਿਆ ਦਾ ਪਰਸਾਰ ਵਧਾਉਣ ਵਾਸਤੇ, ਗੌਰਮਿਟ ਆਫ ਇੰਡੀਆ ਦੇ ਮੁਹਤਾਜ ਨਾ ਰਹਿ ਕੇ, ਕੀ ਕੋਈ ਆਪਣੇ ਵਲੋਂ ਇਹ ਸਿਖਿਆ ਦੇਣ ਦਾ ਵਿਚਾਰ ਕਰੇਗੀ ?

**ਮੰਤਰੀ**: ਅਸੀਂ ਇਸਤੇ ਪਹਿਲੀ ਵਾਰ ਵਿਚਾਰ ਕੀਤਾ ਹੈ ਔਰ ਕੋਸ਼ਿਸ਼ ਕਰਾਂਗੇ ਕਿ ਹੁਣ ਇਸ ਵਾਸਤੇ ਕੋਈ ਫਾਈਨੈਂਸਿਜ਼ ਦਾ ਪ੍ਰਬੰਧ ਕਰ ਸਕੀਏ।

**ਸ੍ਰੀ ਰਾਮ ਕ੍ਰਿਸ਼ਨ ਕਟਾਰੀਆ**: ਕੀ ਮੰਤਰੀ ਸਾਹਿਬ ਦੀ ਇਹ ਜਾਣਕਾਰੀ ਵਿਚ ਹੈ ਕਿ ਬਲਾਚੌਰ ਦੇ ਨਾਲ ਗੜ੍ਹਸ਼ੰਕਰ ਵਿੱਚ ਇੱਕ ਆਈ. ਟੀ. ਆਈ. ਦਾ ਇੰਸਟੀਚਿਊਟ ਹੈ ਪਰ ਉਸ ਵਿਚ ਸਿਰਫ ਸ਼ੈਡਿਊਲਡ ਕਾਸਟ ਹੀ ਦਾਖਲ ਹੋ ਸਕਦੇ ਹਨ। ਮੈਂ ਇਹ ਪੱਛਣਾ ਚਾਹੁੰਦਾ ਹਾਂ ਕਿ ਕੀ ਮਨਿਸਟਰ ਸਾਹਿਬ, ਉਸ ਇੰਸਟੀਚਿਊਟ ਵਿੱਚ ਜਿਹੜੀਆਂ ਸੀਟਾਂ ਖਾਲੀ ਰਹਿ ਜਾਂਦੀਆਂ ਹਨ, ਉਨ੍ਹਾਂ ਜਗ੍ਹਾ ਤੇ ਬੈਕਵਰਡ ਕਲਾਸ ਦੇ ਆਦਮੀਆਂ ਨੂੰ ਲੈ ਲਿਆ ਕਰਨਗੇ ?

**ਮੰਤਰੀ**: ਇਹ ਬੜੀ ਜਾਇਜ਼ ਗਲ ਹੈ। ਬੜੀ ਚੰਗੀ ਸੁਜੈਸ਼ਨ ਹੈ। ਇਸ ਗਲ ਵਾਸਤੇ ਡੈਫੀਨਿਟ ਕੋਈ ਰਸਤਾ ਕੱਢਾਂਗੇ।

**श्री म्र. विश्वनाथन**: आज से कुछ साल पहिले साबका मुख्य मंत्री ने लुध्याना में एक उदघाटन करते हुए पंजाब के 3 जिलों को Backward घोषित किया था और कहा था कि वहां पर इन्डस्ट्रीज़ लगाई जायेंगी । क्या वहां पर इन्डस्टरीज़ लग गई है, या नहीं ? दूसरी बात उन्होंने यह कही थी कि पंजाब के बाकी ज़िलों को भी Backward घोषित कर दिया जायेगा। क्या बाक़ी के ज़िलों को Backward घोषित किया है, या नहीं ?

**Mr. Speaker**: It does not arise.

**Starred Question No. *363**

**Mr. Speaker :** Extension has been asked for in respect of Starred Question No. 363.

---

**ਭੱਦੀ-ਨੂਰ ਪੁਰ ਬੇਦੀ ਸੜਕ ਬਾਰੇ**

*411. **ਸ੍ਰੀ ਰਾਮ ਕ੍ਰਿਸ਼ਨ ਕਟਾਰੀਆ :** ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ;—

(ੳ) ਕੀ ਭੱਦੀ (ਬਲਾਚੌਰ) ਤੋਂ ਨੂਰਪੁਰ ਬੇਦੀ ਤੱਕ ਸੜਕ ਮੁਕੰਮਲ ਹੋ ਗਈ ਹੈ ?

(ਅ) ਕੀ ਉਕਤ ਸੜਕ ਤੇ ਭਾਰੀ ਗੱਡੀਆਂ ਦੀ ਆਵਾਜਾਈ ਦੀ ਇਜਾਜ਼ਤ ਦੇ ਦਿੱਤੀ ਗਈ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ :** (ੳ) ਸਿਵਾਏ ਪਿੰਡ ਭੱਦੀ ਨੇੜੇ 850 ਫੁੱਟ ਲੰਬਾਈ ਦੇ ਭੱਦੀ (ਬਲਾਚੌਰ) ਤੋਂ ਨੂਰਪੁਰ ਬੇਦੀ ਸੜਕ ਮੁਕੰਮਲ ਹੋ ਚੁੱਕੀ ਹੈ।

(ਅ) ਜੀ ਹਾਂ।

---

**ਲੁਧਿਆਣਾ ਅਤੇ ਜਲੰਧਰ ਵਿਖੇ ਈ. ਐਸ. ਆਈ. ਸਕੀਮ ਅਧੀਨ ਬੀਮਾ-ਸ਼ੁਦਾ ਕਰਮਚਾਰੀ**

*343. **ਕਾਮਰੇਡ ਸੱਤ ਪਾਲ ਡਾਂਗ** (ਕਾਮਰੇਡ ਬਲਦੇਵ ਸਿੰਘ ਲੂੰਬਾ ਵੱਲੋਂ ਪੇਸ਼ ਕੀਤਾ ਗਿਆ): ਕੀ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ;—

(ੳ) 15 ਫਰਵਰੀ, 1978 ਨੂੰ ਲੁਧਿਆਣਾ ਅਤੇ ਜਲੰਧਰ ਵਿਖੇ (ਵੱਖ ਵੱਖ) ਈ. ਐਸ. ਆਈ. ਸਕੀਮ ਅਧੀਨ ਬੀਮਾਸ਼ੁਦਾ ਕਰਮਚਾਰੀਆਂ ਦੀ ਗਿਣਤੀ ਕਿੰਨੀ ਕਿੰਨੀ ਸੀ ;

(ਅ) ਲੁਧਿਆਣਾ ਅਤੇ ਜਲੰਧਰ ਵਿਖੇ ਉਕਤ ਤਰੀਕ ਨੂੰ ਬੀਮਾ ਮੈਡੀਕਲ ਪ੍ਰੈਕਟੀਸ਼ਨਰਾਂ ਦ ਗਿਣਤੀ ਕਿੰਨੀ ਕਿੰਨੀ ਸੀ ;

(ੲ) ਇਸ ਮਕਸਦ ਲਈ ਨਿਸਚਿਤ ਕੀਤੇ ਗਏ ਨਾਰਮ ਦੇ ਅਨੁਸਾਰ ਲੁਧਿਆਣਾ ਅਤੇ ਜਲੰਧਰਾ ਵਿਖੇ ਬੀਮਾ-ਸ਼ੁਦਾ ਵਿਅਕਤੀਆਂ ਦੀ ਗਿਣਤੀ ਕਿੰਨੀ ਕਿੰਨੀ ਹੋਣੀ ਚਾਹੀਦੀ ਹੈ ?

**ਸ੍ਰੀ ਦੇਸ ਰਾਜ :** (ੳ), (ਅ) ਅਤੇ (ੲ) 15 ਫਰਵਰੀ, 1978 ਨੂੰ ਬੀਮਾ-ਸ਼ੁਦਾ ਕਰਮਚਾਰੀਆਂ ਦੀ ਗਿਣਤੀ ਅਵੇਲੇਬਲ ਨਹੀਂ। ਅਲਬੱਤਾ 31 ਮਾਰਚ, 1977 ਜੋ ਕਿ ਇਸ ਸੂਚਨਾ ਬਾਰੇ ਤਾਜ਼ਾ ਤੋਂ ਤਾਜ਼ਾ ਤਰੀਕ ਹੈ, ਨੂੰ ਲੁਧਿਆਣੇ ਵਿਚ ਲਗਭਗ 50,000 ਅਤੇ ਜਲੰਧਰ ਵਿਚ ਲਗਭਗ 25,000 ਬੀਮਾ-ਸ਼ੁਦਾ ਕਰਮਚਾਰੀ ਸਨ।

---

*Starred Question No. 363 and reply thereto appear in the Punjab Vidhan Sabha Debate, dated 31st March 1978.

ਈ. ਐਸ. ਆਈ. ਕਾਰਪੋਰੇਸ਼ਨ ਦੇ ਨਿਰਧਾਰਤ ਨਾਰਮ ਅਨੁਸਾਰ ਇਕ ਆਈ. ਐਮ. ਪੀ. 750 ਬੀਮਾ-ਸ਼ੁਦਾ ਕਰਮਚਾਰੀਆਂ ਦੀ ਦੇਖ ਭਾਲ ਕਰ ਸਕਦਾ ਹੈ ਅਤੇ ਇਕ ਸਰਕਾਰੀ ਮੈਡੀਕਲ ਅਫਸਰ 1000 ਬੀਮਾ-ਸ਼ੁਦਾ ਕਰਮਚਾਰੀਆਂ ਦੀ ਦੇਖ ਭਾਲ ਕਰ ਸਕਦਾ ਹੈ।

20 ਮੈਡੀਕਲ ਅਫਸਰਾਂ ਵਾਲੀਆਂ 4 ਡਿਸਪੈਂਸਰੀਆਂ ਲੁਧਿਆਣੇ ਵਿਚ ਅਤੇ 2 ਮੈਡੀਕਲ ਅਫਸਰ ਵਾਲੀ ਇਕ ਡਿਸਪੈਂਸਰੀ ਜਲੰਧਰ ਵਿਚ ਖੋਲ੍ਹਣ ਦੀ ਮਨਜ਼ੂਰੀ ਦਿੱਤੀ ਗਈ ਹੈ।

ਇਸ ਤੋਂ ਇਲਾਵਾ ਲੁਧਿਆਣੇ ਵਿਚ 26 ਆਈ. ਐਮ. ਪੀਜ਼. ਅਤੇ ਜਲੰਧਰ ਵਿਚ 17 ਆਈ. ਐਮ. ਪੀਜ਼. ਹਨ ।

ਨਾਰਮ ਅਨੁਸਾਰ ਲੁਧਿਆਣਾ ਅਤੇ ਜਲੰਧਰ ਵਿਖੇ ਮੈਡੀਕਲ ਅਫਸਰ ਅਤੇ ਆਈ. ਐਮ. ਪੀਜ਼. ਕਰਮਵਾਰ 39,500 ਅਤੇ 14,750 ਬੀਮਾ-ਸ਼ੁਦਾ ਕਰਮਚਾਰੀਆਂ ਦੀ ਦੇਖ ਭਾਲ ਕਰ ਸਕਦੇ ਹਨ।

ਬਾਕੀ ਦੇ ਬੀਮਾ-ਸ਼ੁਦਾ ਕਰਮਚਾਰੀਆਂ ਨੂੰ ਨਿਰਧਾਰਤ ਨਾਰਮ ਦੇ ਅਨੁਸਾਰ ਮੈਡੀਕਲ ਸਹੂਲਤਾਂ ਦੇਣ ਲਈ ਹੋਰ ਡਿਸਪੈਂਸਰੀਆਂ ਖੋਲ੍ਹਣ ਲਈ ਈ. ਐਸ. ਆਈ. ਕਾਰਪੋਰੇਸ਼ਨ ਨੂੰ ਤਜਵੀਜ਼ ਭੇਜੀ ਹੋਈ ਹੈ। ਉਸ ਸਮੇਂ ਤੱਕ ਜਦੋਂ ਤੱਕ ਕਿ ਨਵੀਆਂ ਡਿਸਪੈਂਸਰੀਆਂ ਮਨਜ਼ੂਰ ਨਹੀਂ ਹੋ ਜਾਂਦੀਆਂ, ਲੁਧਿਆਣੇ ਅਤੇ ਜਲੰਧਰ ਦੇ ਈ. ਐਸ. ਆਈ. ਹਸਪਤਾਲ ਜੋ ਕਿ ਰੈਫਰਲ ਹਸਪਤਾਲ ਹਨ, ਇਨ੍ਹਾਂ ਬੀਮਾ-ਸ਼ੁਦਾ ਕਰਮਚਾਰੀਆਂ ਨੂੰ ਡਾਕਟਰੀ ਸਹੂਲਤਾਂ ਦੇਣ ਲਈ ਵਰਤੇ ਜਾ ਰਹੇ ਹਨ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਆਪਣੇ ਜਵਾਬ ਵਿਚ ਦਸਿਆ ਹੈ ਕਿ ਜਿਨ੍ਹਾਂ ਮੁਲਾਜ਼ਮਾਂ ਦਾ ਬੀਮਾ ਹੋ ਚੁੱਕਾ ਹੈ ਉਨ੍ਹਾਂ ਦੀ ਗਿਣਤੀ 25 ਹਜ਼ਾਰ ਜਲੰਧਰ ਵਿੱਚ ਅਤੇ 50 ਹਜ਼ਾਰ ਲੁਧਿਆਣੇ ਵਿੱਚ ਹੈ। ਇਨ੍ਹਾਂ ਵਿਚੋਂ ਸਹੂਲਤਾਂ ਕੇਵਲ 14,750 ਨੂੰ ਜਲੰਧਰ ਵਿੱਚ ਅਤੇ 39,500 ਨੂੰ ਲੁਧਿਆਣੇ ਵਿਚ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਹੋਰ ਸਹੂਲਤਾਂ ਦੇਣ ਲਈ ਕਦੋਂ ਕਾਰਪੋਰੇਸ਼ਨ ਤੋਂ ਮੰਗ ਕੀਤੀ ਗਈ ਹੈ ਔਰ ਕਦੋਂ ਤੱਕ ਇਹ ਟੀਚਾ ਪੂਰਾ ਕਰ ਲੈਣ ਗੇ ਤਾਂਕਿ ਲੋਕਾਂ ਨੂੰ ਪੂਰੀਆਂ ਸਹੂਲਤਾਂ ਮਿਲ ਸਕਣ ਕਿਉਂਕਿ ਦੂਜੇ ਹਸਪਤਾਲਾਂ ਦੇ ਵਿਚ ਬੜੀ ਭੀੜ ਹੁੰਦੀ ਹੈ ?

**ਮੰਤਰੀ :** ਸਪੀਕਰ ਸਾਹਿਬ, ਨਵੀਆਂ ਡਿਸਪੈਂਸਰੀਆਂ ਖੋਲ੍ਹਣ ਲਈ ਲੁਧਿਆਣੇ ਅਤੇ ਜਲੰਧਰ ਵਾਸਤੇ ਤਜਵੀਜ਼ ਜਾ ਚੁੱਕੀ ਹੈ। ਇਸ ਗਲ ਦੀ ਅਹਿਮੀਅਤ ਨੂੰ ਮੱਦੇ ਨਜ਼ਰ ਰੱਖਦੇ ਹੋਏ ਡਾਇਰੈਕਟਰ ਜਨਰਲ, ਗੌਰਮਿੰਟ ਆਫ ਇੰਡੀਆ, ਈ. ਐਸ. ਆਈ. ਦੇ ਨਾਲ ਸਾਰੀ ਗੱਲ ਬਾਤ ਡਿਸਕਸ ਹੋ ਚੁੱਕੀ ਹੈ ਔਰ ਉਨ੍ਹਾਂ ਨੇ ਸਾਨੂੰ ਆਸ਼ਵਾਸਨ ਦਿੱਤਾ ਹੈ ਕਿ ਛੇਤੀ ਤੋਂ ਛੇਤੀ ਇਹ ਡਿਸਪੈਂਸਰੀਜ਼ ਖੋਲ੍ਹ ਦਿੱਤੀਆਂ ਜਾਣਗੀਆਂ ਯਾਨੀ ਮੰਜ਼ੂਰੀ ਭੇਜ ਦੇਵਾਂਗੇ। ਔਰ ਇਸ ਗਲ ਦੇ ਧਿਆਨ ਵਿਚ ਅਸੀਂ ਆਪਣੇ ਜੁਆਇੰਟ ਡਾਇਰੈਕਟਰ ਦੀ ਡਿਊਟੀ ਲਗਾ ਦਿੱਤੀ ਹੈ ਕਿ ਫਾਲੋ-ਅਪ ਕਰਕੇ ਜਲਦੀ ਤੋਂ ਜਲਦੀ ਇਸ ਦੀ ਮੰਜ਼ੂਰੀ ਲੈ ਲਵੇ ਤਾਂਕਿ ਸਾਰਾ ਏਰੀਆ ਕਵਰਅੱਪ ਹੋ ਸਕੇ।

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਈ. ਐਸ. ਆਈ. ਹਸਪਤਾਲਾਂ ਦੇ ਵਿਚ ਇਕੁਇਪਮੈਂਟਸ ਦੀ ਬਹੁਤ ਕਮੀ ਹੁੰਦੀ ਹੈ। ਜਲੰਧਰ ਦੇ ਈ. ਐਸ. ਆਈ. ਹਸਪਤਾਲ ਦੇ ਵਿਚ ਕੋਈ ਐਕਸਰੇ ਪਲਾਂਟ ਨਹੀਂ ਹੈ। ਲੋਕਾਂ ਨੂੰ ਐਕਸਰੇ ਬਾਹਰੋਂ ਕਰਵਾਉਣ ਲਈ ਜਾਣਾ ਪੈਂਦਾ ਹੈ। ਕੀ ਮਨਿਸਟਰ ਸਾਹਿਬ

[ਸਰਦਾਰ ਕਿਰਪਾਲ ਸਿੰਘ]

ਇਕੁਇਪਮੈਂਟਸ ਦੀ ਕਮੀ ਨੂੰ ਪੂਰਾ ਕਰਵਾਉਣ ਲਈ ਤਿਆਰ ਹੈ ? ਦੂਜੀ ਗੱਲ ਇਹ ਹੈ ਕਿ ਈ. ਐਸ. ਆਈ. ਹਸਪਤਾਲਾਂ ਦੇ ਮੈਡੀਕਲ ਪੈਨਲ ਵਿਚ ਲੈਣ ਲਈ ਪਹਿਲਾਂ ਡਾਕਟਰਾਂ ਦਾ ਮੈਡੀਕਲ ਹੁੰਦਾ ਹੈ ਜਿਸ ਦੇ ਨਾਲ ਕਈ ਡਾਕਟਰਾਂ ਨੂੰ ਡੀਬਾਰ ਕੀਤਾ ਜਾਂਦਾ ਹੈ ਔਰ ਇਹ ਕਮੀ ਹਸਪਤਾਲਾਂ ਵਿਚ ਰਹਿੰਦੀ ਹੈ। ਕੀ ਮਨਿਸਟਰ ਸਾਹਿਬ ਇਸ ਮੈਡੀਕਲ ਕਰਾਉਣ ਦੀ ਸ਼ਰਤ ਨੂੰ ਖਤਮ ਕਰਣ ਲਈ ਤਿਆਰ ਹਨ, ਜਿਸ ਦੇ ਨਾਲ ਕਿ ਡਾਕਟਰਾਂ ਦੀ ਕਮੀ ਦੂਰ ਹੋ ਸਕੇ ?

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਸ਼ਰਤ ਪੈਨਲ ਲਈ ਲਗੀ ਹੋਈ ਹੈ ਉਹ ਸ਼ਰਤ ਇੰਪ-ਲਾਇਜ਼ ਇੰਸ਼ੋਰੈਂਸ ਕਾਰਪੋਰੇਸ਼ਨ ਨੇ ਸ਼ਰਤ ਲਗਾਈ ਹੋਈ ਹੈ, ਉਸ ਦੇ ਅਸੀਂ ਪਾਬੰਦ ਹਾਂ । ਅਲਬੱਤਾ ਗੌਰਮਿੰਟ ਆਫ ਇੰਡੀਆ ਜੇ ਪੈਨਲ ਦੇ ਡਾਕਟਰਾਂ ਲਈ ਸ਼ਰਤ ਖਤਮ ਕਰ ਦੇਵੇ ਤਾਂ ਅਸੀਂ ਟੇਕ-ਅਪ ਜ਼ਰੂਰ ਕਰ ਲਵਾਂਗੇ ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਈ. ਐਸ. ਆਈ. ਦੀ ਸਕੀਮ ਅਧੀਨ ਬਿਮਾਰੀ ਦਾ ਕੰਪਨਸੇਸ਼ਨ, ਐਕਸੀਡੈਂਟ ਵਾਸਤੇ ਕੰਪਨਸੇਸ਼ਨ, ਮੌਤ ਵਾਸਤੇ ਕੰਪਨਸੇਸ਼ਨ ਦਿੱਤਾ ਜਾਂਦਾ ਹੈ ? ਕੀ ਮਨਿਸਟਰ ਸਾਹਿਬ ਨੂੰ ਇਸ ਗੱਲ ਦੀ ਜਾਣਕਾਰੀ ਹੈ ਕਿ ਪੇਮੈਂਟ ਸਾਲ ਦੋ ਸਾਲ ਤਕ ਨਹੀਂ ਹੁੰਦੀ। ਕੀ ਮਨਿਸਟਰ ਸਾਹਿਬ ਕੋਈ ਐਸਾ ਆਸਾਨ ਤਰੀਕਾ ਅਡਾਪਟ ਕਰਣ ਲਈ ਤਿਆਰ ਹਨ, ਜਿਸ ਦੇ ਨਾਲ ਲੋਕਾਂ ਨੂੰ ਦੋ ਮਹੀਨਿਆਂ ਦੇ ਵਿਚ ਹੀ ਪੇਮੈਂਟ ਹੋ ਜਾਇਆ ਕਰੇ ?

**ਮੰਤਰੀ** : ਸਪੀਕਰ ਸਾਹਿਬ, ਇਸ ਦਾ ਇਸ ਸਵਾਲ ਨਾਲ ਕੋਈ ਸਬੰਧ ਨਹੀਂ ਹੈ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਜਿਹੜੀ ਇਨਫਰਮੇਸ਼ਨ ਮਨਿਸਟਰ ਸਾਹਿਬ ਨੇ ਦਿੱਤੀ ਹੈ ਉਹ ਕੇਵਲ 31 ਮਾਰਚ, 1977 ਤੱਕ ਦੀ ਹੈ, ਜਦ ਕਿ ਇਨਫਰਮੇਸ਼ਨ 15 ਫਰਵਰੀ, 1978 ਤਕ ਦੀ ਮੰਗੀ ਗਈ ਸੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਲੇਟੈਸਟ ਇਨਫਰਮੇਸ਼ਨ ਤੋਂ ਇਲਾਵਾ ਹੋਰ ਕਿੰਨੇ ਐਸੇ ਮੁਲਾਜ਼ਮ ਹਨ ਜਿਨ੍ਹਾਂ ਨੂੰ ਮੈਡੀਕਲ ਦੀਆਂ ਸਹੂਲਤਾਂ ਨਹੀਂ ਮਿਲਦੀਆਂ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਇਨਫਰਮੇਸ਼ਨ ਇਸ ਲਈ 31 ਮਾਰਚ, 1977 ਤੱਕ ਸਪਲਾਈ ਕੀਤੀ ਗਈ ਹੈ ਕਿਉਂਕਿ ਸਾਡੇ ਕੋਲ ਇਨਫਰਮੇਸ਼ਨ 31 ਮਾਰਚ, 1977 ਤਕ ਦੀ ਸੀ। 31 ਮਾਰਚ, 1978 ਤੱਕ ਦੀ ਇਨਫਰਮੇਸ਼ਨ ਹਾਲੇ ਆਉਣੀ ਰਹਿਦੀ ਹੈ।

**ਸ੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਈ. ਐਸ. ਆਈ. ਸਕੀਮ ਅਧੀਨ ਪ੍ਰਾਈਵੇਟ ਡਾਕਟਰਾਂ ਨੂੰ ਮੁਲਾਜ਼ਮਾਂ ਲਈ ਸਰਟੀਫਿਕੇਟ ਇਸ਼ੂ ਕਰਨ ਦੀ ਅਥਾਰਿਟੀ ਦਿੱਤੀ ਹੋਈ ਹੈ, ਜਿਸ ਕਾਰਣ ਕਾਫੀ ਤਾਦਾਦ ਵਿਚ ਵਰਕਰਜ਼ ਐਸੇ ਹਨ ਜਿਨ੍ਹਾਂ ਨੂੰ ਉਹ ਬੋਗਸ ਸਰਟੀਫਿਕੇਟ ਇਸ਼ੂ ਕਰਦੇ ਹਨ ਅਤੇ ਉਸ ਨਾਲ ਕੰਮ ਦਾ ਬੜਾ ਹਰਜ਼ ਹੁੰਦਾ ਹੈ। ਜੇਕਰ ਇਹ ਗੱਲ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਹੈ ਤਾਂ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਕੀ ਕਾਰਵਾਈ ਕਰ ਰਹੇ ਹਨ ?

**ਮੰਤਰੀ** : ਸਪੀਕਰ ਸਾਹਿਬ, ਜੇਕਰ ਆਨਰੇਬਲ ਮੈਂਬਰ ਮੇਰੇ ਨੋਟਿਸ ਵਿਚ ਕੋਈ ਅਜਿਹੀ ਚੀਜ਼ ਲੈ ਆਉਣਗੇ ਤਾਂ ਜ਼ਰੂਰ ਕਾਰਵਾਈ ਕਰਾਂਗੇ ਔਰ ਐਕਸ਼ਨ ਵੀ ਲਵਾਂਗੇ।

---

ਸਰਕਾਰੀ ਹਾਈ ਸਕੂਲਾਂ, ਟੀਂਡਾ ਬੁੱਢਾ ਕਲਾਂ, ਸੰਗਤਪੁਰਾ ਸੋਢੀਆਂ ਅਤੇ ਨੰਦਪੁਰ ਕੇਸ਼ੋ ਜ਼ਿਲ੍ਹਾ ਪਟਿਆਲਾ, ਦੀਆਂ ਇਮਾਰਤਾਂ

*421. **ਸਰਦਾਰ ਦਲੀਪ ਸਿੰਘ ਪਾਂਧੀ** (ਗਿਆਨੀ ਕੁੰਦਨ ਸਿੰਘ ਪਤੰਗ ਵਲੋਂ ਪੇਸ਼ ਕੀਤਾ ਗਿਆ): ਕੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਸਰਕਾਰੀ ਹਾਈ ਸਕੂਲਾਂ, ਟੀਂਡਾ ਬੁੱਢਾ ਕਲਾਂ, ਸੰਗਤਪੁਰਾ ਸੋਢੀਆਂ ਅਤੇ ਨੰਦਪੁਰ ਕੇਸ਼ੋ, ਜ਼ਿਲ੍ਹਾ ਪਟਿਆਲਾ, ਦੀਆਂ ਇਮਾਰਤਾਂ ਦੀ ਮੁਰੰਮਤ ਹੋਣ ਵਾਲੀ ਹੈ ਅਤੇ ਇਹ ਵਿਦਿਆਰਥੀਆਂ ਲਈ ਨਾ-ਕਾਫੀ ਹਨ; ਜੇਕਰ ਅਜਿਹਾ ਹੋਵੇ ਤਾਂ ਇਹਨਾਂ ਨੁਕਸਾਂ/ਊਣਤਾਈਆਂ ਨੂੰ ਦੂਰ ਕਰਨ ਲਈ ਕੀ ਕਦਮ ਉਠਾਏ ਗਏ ਜਾਂ ਉਠਾਏ ਜਾਣ ਦੀ ਤਜਵੀਜ਼ ਹੈ?

**ਸਰਦਾਰ ਸੁਖਜਿੰਦਰ ਸਿੰਘ ਖੈਰਾ**: ਹਾਂ ਜੀ। ਇਨ੍ਹਾਂ ਸਕੂਲਾਂ ਦੀਆਂ ਇਮਾਰਤਾਂ ਦੀ ਮਲਕੀਅਤ ਸਬੰਧਤ ਗਰਾਮ ਪੰਚਾਇਤਾਂ ਦੀ ਹੈ। ਇਸ ਲਈ ਇਨ੍ਹਾਂ ਦੀ ਮੁਰੰਮਤ ਆਦਿ ਲੋਕ ਨਿਰਮਾਣ ਵਿਭਾਗ ਰਾਹੀਂ ਨਹੀਂ ਕਰਵਾਈ ਜਾ ਸਕਦੀ। ਪਰੰਤੂ ਇਨ੍ਹਾਂ ਦੀ ਮੁਰੰਮਤ ਲਈ ਜ਼ਿਲ੍ਹਾ ਬਿਲਡਿੰਗ ਫੰਡ ਪੂਲ ਮਨੀ ਵਿਚੋਂ ਜਿਤਨੀ ਰਕਮ ਵੀ ਸੰਭਵ ਹੋ ਸਕੇ ਉਪਲਬਧ ਕਰਵਾਉਣ ਲਈ ਕੋਸ਼ਿਸ਼ ਕੀਤੀ ਜਾ ਰਹੀ ਹੈ।

**ਗਿਆਨੀ ਕੁੰਦਨ ਸਿੰਘ ਪਤੰਗ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ ਜਿੰਨੇ ਸਕੂਲਾਂ ਦੀਆਂ ਬਿਲਡਿੰਗਾਂ ਖਸਤਾ ਹਾਲਤ ਵਿੱਚ ਹਨ, ਉਨ੍ਹਾਂ ਦੀ ਮੁਰੰਮਤ ਇਹ ਕਿੰਨੀ ਦੇਰ ਤੱਕ ਕਰਵਾ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਇਸ ਸਵਾਲ ਤੇ ਪਹਿਲਾਂ ਹੀ ਬਹੁਤ ਡਿਸਕਸ਼ਨ ਇਸ ਹਾਊਸ ਦੇ ਵਿਚ ਹੋ ਚੁੱਕੀ ਹੈ। ਪੰਜਾਬ ਦੇ ਵਿਚ ਤਕਰੀਬਨ 15 ਹਜ਼ਾਰ ਸਕੂਲਾਂ ਦੀਆਂ ਬਿਲਡਿੰਗਾਂ ਖਸਤਾ ਹਾਲਤ ਵਿਚ ਹਨ। ਬਾਕੀ ਪਿੰਡਾਂ ਦੇ ਵਿੱਚ ਪੰਚਾਇਤਾਂ ਨੂੰ ਸਕੂਲਾਂ ਦੀਆਂ ਬਿਲਡਿੰਗਜ਼ ਲਈ ਆਪਣੇ ਫੰਡਜ਼ ਵਿਚੋਂ ਪੈਸੇ ਖਰਚ ਕਰਨ ਲਈ ਕਿਹਾ ਗਿਆ ਹੈ ਕਿਉਂਕਿ ਇਹ ਉਨ੍ਹਾਂ ਦਾ ਇਕ ਫਰਜ਼ ਹੈ। ਬਾਕੀ, ਹੋਰ ਉਨ੍ਹਾਂ ਦੀ ਸਹੂਲਤ ਲਈ ਥੋੜ੍ਹਾ-ਬਹੁਤ ਅਸੀਂ ਵੀ ਕਰਾਂਗੇ।

**ਸਰਦਾਰ ਗੁਰਦੇਵ ਸਿੰਘ ਬਾਦਲ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪੰਚਾਇਤਾਂ ਪ੍ਰਇਮਰੀ ਸਕੂਲਾਂ ਦੀਆਂ ਬਿਲਡਿੰਗਾਂ ਤੇ ਤਾਂ ਖਰਚ ਕਰ ਸਕਦੀਆਂ ਹਨ ਪਰ ਮਿਡਲ ਅਤੇ ਹਾਈ ਸਕੂਲਾਂ ਦੀਆਂ ਬਿਲਡਿੰਗਾਂ ਤੇ ਉਹ ਖਰਚ ਨਹੀਂ ਕਰ ਸਕਦੀਆਂ। ਕੀ ਮਿਡਲ ਅਤੇ ਹਾਈ ਸਕੂਲਾਂ ਦੀਆਂ ਬਿਲਡਿੰਗਾਂ ਦੀ ਮੁਰੰਮਤ ਲਈ ਖਰਚ ਕਰਨ ਦੇ ਅਧਿਕਾਰ ਇਹ ਪੰਚਾਇਤਾਂ ਨੂੰ ਦੇਣ ਲਈ ਤਿਆਰ ਹਨ ਤਾਂਕਿ ਸਕੂਲਾਂ ਦੀਆਂ ਛੱਤਾਂ ਡਿੱਗ ਨਾ ਜਾਣ, ਬੱਚਿਆਂ ਦੀ ਜਾਨ ਖਤਰੇ ਵਿੱਚ ਹੈ ?

**ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਦਾ ਸੁਝਾਅ ਚੰਗਾ ਹੈ। ਇਸ ਬਾਰੇ ਡਿਵੈਲਪਮੈਂਟ ਮਨਿਸਟਰ ਸਾਹਿਬ ਨਾਲ ਵਿਚਾਰ ਕਰ ਲਵਾਂਗੇ।

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਰਾਜ ਵਿਚ 15 ਹਜ਼ਾਰ ਸਕੂਲਾਂ ਦੀਆਂ ਬਿਲਡਿੰਗਜ਼ ਖਸਤਾ ਹਾਲਤ ਵਿਚ ਹਨ। ਰਾਜ ਵਿਚ ਟੋਟਲ ਸਕੂਲ ਕਿੰਨੇ ਹਨ, ਇਹ ਵੀ ਦੱਸ ਦੇਣ ?

**ਮੰਤਰੀ :** ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਸਾਬਕਾ ਐਜੂਕੇਸ਼ਨ ਮਨਿਸਟਰ ਰਹੇ ਹਨ। ਮੇਰਾ ਖਿਆਲ ਹੈ ਕਿ ਕੋਈ ਐਸਾ ਸਕੂਲ ਨਹੀਂ ਹੋਵੇਗਾ ਜਿਥੇ ਲੋੜ ਮੁਤਾਬਿਕ ਬਿਲਡਿੰਗ ਬਣੀ ਹੋਵੇ।

**ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਪੰਚਾਇਤਾਂ ਸਕੂਲ ਦੀਆਂ ਬਿਲਡਿੰਗਜ਼ ਦੀ ਮੁਰੰਮਤ ਕਰਣਗੀਆਂ ਪਰ ਜਿਹੜੀਆਂ ਪੰਚਾਇਤਾਂ ਕਮਜ਼ੋਰ ਹਨ ਔਰ ਸਕੂਲਾਂ ਦੀਆਂ ਬਿਲਡਿੰਗਾਂ ਦੀ ਮੁਰੰਮਤ ਨਹੀਂ ਕਰਵਾ ਸਕਦੀਆਂ, ਕੀ ਉਨ੍ਹਾਂ ਹਾਲਾਤ ਵਿਚ ਸਰਕਾਰ ਬਿਲਡਿੰਗਾਂ ਦੀ ਮੁਰੰਮਤ ਦਾ ਬੋਝ ਆਪਣੇ ਸਿਰ ਲੈਣ ਲਈ ਤਿਆਰ ਹੈ ?

**ਮੰਤਰੀ :** ਸਪੀਕਰ ਸਾਹਿਬ, ਇਹ ਕੋਈ ਖਾਸ ਗੱਲ ਨਹੀਂ ਹੈ ਔਰ ਨਾ ਹੀ ਕੋਈ ਇਸ ਚੀਜ਼ ਦਾ ਇਸ ਸਵਾਲ ਨਾਲ ਸਬੰਧ ਹੈ।

**ਸ਼੍ਰੀ ਅ. ਵਿਸ਼ਵਨਾਥਨ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਗੱਲ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਹੈ ਕਿ ਬਹੁਤ ਸਾਰੇ ਸਕੂਲਾਂ ਦੀ ਜ਼ਮੀਨ ਇਵੈਕੂਈ ਪਰਾਪਰਟੀ ਦੇ ਅਧੀਨ ਆਉਂਦੀ ਹੈ, ਜਿਸ ਦੀ ਮੁਰੰਮਤ ਵਗੈਰਾ ਰਿਹੈਬਿਲੀਟੇਸ਼ਨ ਡਿਪਾਰਟਮੈਂਟ, ਗੌਰਮਿੰਟ ਆਫ ਇੰਡੀਆ ਨੇ ਕਰਨੀ ਹੁੰਦੀ ਹੈ। ਅਜਿਹੀਆਂ ਥਾਵਾਂ ਤੇ ਐਜੂਕੇਸ਼ਨ ਡਿਪਾਰਟਮੈਂਟ ਔਰ ਪੀ. ਡਬਲਿਯੂ. ਡੀ. ਦੇ ਮਹਿਕਮੇ ਵੀ ਮੁਰੰਮਤ ਨਹੀਂ ਕਰਦੇ ਔਰ ਰਿਹੈਬਿਲੀਟੇਸ਼ਨ ਡਿਪਾਰਟਮੈਂਟ ਵੀ ਇਹ ਕੰਮ ਨਹੀਂ ਕਰਦਾ, ਜਿਸ ਦੇ ਕਾਰਨ ਦੋ ਤਿੰਨ ਮਿਸਹੈਪ ਹੋ ਚੁੱਕੇ ਹਨ ਔਰ ਹੋਰ ਮਿਸਹੈਪ ਹੋਣ ਦਾ ਖਤਰਾ ਹੈ। ਉਤੋਂ ਬਰਸਾਤ ਆਉਣ ਵਾਲੀ ਹੈ। ਇਨ੍ਹਾਂ ਚੀਜ਼ਾਂ ਨੂੰ ਸਾਹਮਣੇ ਰਖਦੇ ਹੋਏ ਕੀ ਮਨਿਸਟਰ ਸਾਹਿਬ ਇਨ੍ਹਾਂ ਸਕੂਲਾਂ ਦੀ ਮੁਰੰਮਤ ਕਰਵਾਉਣ ਲਈ ਤਿਆਰ ਹਨ ?

**ਮੰਤਰੀ :** ਸਪੀਕਰ ਸਾਹਿਬ, ਐਸੀਆਂ ਮੁਸ਼ਕਲਾਤ ਸਾਡੇ ਸਾਹਮਣੇ ਹਨ। ਇਨ੍ਹਾਂ ਤੇ ਸਮੇਂ ਸਮੇਂ ਵਿਚਾਰ ਕਰਕੇ ਹੱਲ ਕਢਦੇ ਰਹਿੰਦੇ ਹਾਂ।

**ਸ਼੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛੇ ਜਦੋਂ ਸਕੂਲਾਂ ਨੂੰ ਅੱਪਗਰੇਡ ਕਰਨ ਦਾ ਸਵਾਲ ਆਇਆ ਤਾਂ ਕਿਹਾ ਗਿਆ ਸੀ ਕਿ ਪਹਿਲਾਂ ਪੰਚਾਇਤਾਂ ਸਕੂਲਾਂ ਲਈ ਫੰਡਜ਼ ਇਕੱਠੇ ਕਰਕੇ ਬਿਲਡਿੰਗਾਂ ਬਣਾਵੇ ਤਦ ਸਕੂਲਾਂ ਨੂੰ ਅੱਪਗਰੇਡ ਕੀਤਾ ਜਾਵੇਗਾ ਅਤੇ ਟੇਕ-ਓਵਰ ਕੀਤਾ ਜਾਵੇਗਾ। ਪਰੰਤੂ ਹਾਲੇ ਤੱਕ ਸਕੂਲਾਂ ਨੂੰ ਟੇਕ-ਓਵਰ ਨਹੀਂ ਕੀਤਾ ਗਿਆ। ਕਦੋਂ ਤੱਕ ਇਨ੍ਹਾਂ ਸਕੂਲਾਂ ਨੂੰ ਟੇਕ-ਓਵਰ ਕਰ ਲਿਆ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਬੜੀ ਮੁਸ਼ਕਿਲ ਹੈ ਕਿ ਸਰਕਾਰ ਸਾਰੇ ਸਕੂਲਾਂ ਨੂੰ ਟੇਕ-ਓਵਰ ਕਰ ਲਵੇ। ਪਰ ਫਿਰ ਵੀ ਕਈ ਸਕੂਲਾਂ ਨੂੰ ਟੇਕ-ਓਵਰ ਕੀਤਾ ਵੀ ਹੈ। ਬਾਕੀ ਪੰਚਾਇਤਾਂ ਸਕੂਲਾਂ ਲਈ ਫੰਡਜ਼ ਇਨਵੈਸਟ ਕਰ ਰਹੀਆਂ ਹਨ।

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਫਰਮਾਇਆ ਹੈ ਕਿ 15,000 ਬਿਲਡਿੰਗਾਂ ਦੀ ਮਾੜੀ ਹਾਲਤ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਵਿਚ ਗੌਰਮਿਟ ਸਕੂਲਾਂ ਦੀ ਤਾਦਾਦ ਕਿਤਨੀ ਹੈ ਔਰ ਪ੍ਰਾਈਵੇਟ ਸਕੂਲਾਂ ਦੀ ਤਾਦਾਦ ਕਿਤਨੀ ਹੈ ?

**ਮੰਤਰੀ :** ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਮੈਂ ਤਕਰੀਬਨ ਕਿਹਾ ਹੈ। ਇਸ ਵਿਚ ਸਾਰੇ ਹੀ ਗੌਰਮਿੰਟ ਅਤੇ ਪਰਾਈਵੇਟ ਸਕੂਲਜ਼ ਦੀਆਂ ਬਿਲਡਿੰਗਾਂ ਆ ਜਾਂਦੀਆਂ ਹਨ। ਹਾਲਾਤ ਉਹੀ ਹਨ ਜੋ ਸਰਦਾਰ ਉਮਰਾਓ ਸਿੰਘ ਜੀ ਛੱਡ ਕੇ ਗਏ ਸਨ।

**ਵੈਦ ਕਰਤਾਰ ਸਿੰਘ :** ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸ਼ਹਿਰਾਂ ਵਿਚ ਜਿਤਨੇ ਸਕੂਲ ਹਨ ਕੀ ਉਹ ਸਰਕਾਰ ਨੇ ਆਪ ਬਣਾਏ ਹੋਏ ਹਨ ਜਾਂ ਕਰਾਏ ਤੇ ਲਿਤੇ ਹੋਏ ਹਨ ? ਕੀ ਉਨ੍ਹਾਂ ਦਾ ਕਿਰਾਇਆ ਗੌਰਮਿੰਟ ਦਿੰਦੀ ਹੈ ? ਪਰ ਪਿੰਡਾਂ ਦੇ ਸਕੂਲਾਂ ਦੀ ਰਿਪੇਅਰ ਵੀ ਪਿੰਡਾਂ ਦੀਆਂ ਪੰਚਾਇਤਾਂ ਨੂੰ ਜਾਂ ਪਿੰਡਾਂ ਦੇ ਲੋਕਾਂ ਨੂੰ ਖੁਦ ਕਰਨੀ ਪੈਂਦੀ ਹੈ। ਕਈ ਪੰਚਾਇਤਾਂ ਸਕੂਲਾਂ ਦੀਆਂ ਬਿਲਡਿੰਗਾਂ ਨਹੀਂ ਬਣਾ ਸਕਦੀਆਂ। ਕੀ ਉਹ ਵੀ ਪਿੰਡਾਂ ਵਿਚ ਬਿਲਡਿੰਗਾਂ ਕਰਾਏ ਤੇ ਲੈ ਸਕਦੇ ਹਨ ? ਕੀ ਗੌਰਮਿੰਟ ਉਨ੍ਹਾਂ ਨੂੰ ਕਰਾਇਆ ਦੇਵੇਗੀ ?

**ਮੰਤਰੀ :** ਸਪੀਕਰ ਸਾਹਿਬ, ਸਵਾਲ ਬੜਾ ਹੀ ਮਹੱਤਵਪੂਰਨ ਹੈ। ਪਹਿਲਾਂ ਵੀ ਇਸ ਤੇ ਵਿਚਾਰ ਹੋ ਚੁੱਕਾ ਹੈ। ਪਿੰਡਾਂ ਦੀ ਪਾਲਿਸੀ ਵਾਸਤੇ ਅਤੇ ਸ਼ਹਿਰਾਂ ਦੀ ਪਾਲਿਸੀ ਵਾਸਤੇ ਅਸੀਂ ਗੰਭੀਰਤਾ ਨਾਲ ਵਿਚਾਰ ਕਰ ਰਹੇ ਹਾਂ।

**ਸਰਦਾਰ ਬੇਅੰਤ ਸਿੰਘ :** ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਜਿਹੜੇ ਸਕੂਲਾਂ ਦੀਆਂ ਬਿਲਡਿੰਗਾਂ ਦੀ ਰਿਪੇਅਰ ਪੰਚਾਇਤਾਂ ਨਹੀਂ ਕਰਵਾ ਸਕਦੀਆਂ ਉਨ੍ਹਾਂ ਦੀ ਰਿਪੇਅਰ ਸਰਕਾਰ ਖੁਦ ਕਰਾਏਗੀ ? ਕੀ ਇਸ ਸਬੰਧੀ ਕੋਈ ਪਾਲਿਸੀ ਮੈਟਰ ਬਣਾ ਕੇ ਕੈਬਨਿਟ ਤੋਂ ਮਨਜ਼ੂਰੀ ਲੈਣਗੇ ?

**ਸ਼੍ਰੀ ਸਪੀਕਰ :** ਇਸ ਸਵਾਲ ਦਾ ਜਵਾਬ ਆ ਗਿਆ ਹੈ।

**ਸ਼੍ਰੀ ਰਾਮ ਕਿਸ਼ਨ ਕਟਾਰੀਆ:** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦ ਹਾਂ ਕਿ ਭੂੰਗਾ ਹਾਈ ਸਕੂਲ ਦੀ ਬਿਲਡਿੰਗ ਦੀ ਹਾਲਤ ਬਹੁਤ ਨਾਕਸ ਹੈ। ਬਰਸਾਤ ਤੋਂ ਪਹਿਲਾਂ ਜੇਕਰ ਉਸ ਸਕੂਲ ਦੀ ਰਿਪੇਅਰ ਨਾ ਹੋਈ ਤਾਂ ਬਹੁਤ ਮੁਸ਼ਕਿਲ ਹੈ। ਮੁੱਖ ਮੰਤਰੀ ਸਾਹਿਬ ਉਥੇ ਆਏ ਸਨ ਅਤੇ ਐਸ਼ੋਰੈਂਸ ਵੀ ਦਿੱਤੀ ਸੀ ਕਿ ਇਸ ਬਿਲਡਿੰਗ ਨੂੰ ਗੌਰਮਿੰਟ ਬਣਾਵੇਗੀ। ਕੀ ਇਸ ਪਾਸੇ ਬਰਸਾਤ ਤੋਂ ਪਹਿਲਾਂ ਪਹਿਲਾਂ ਕੋਈ ਕਦਮ ਚੁੱਕੇ ਜਾਣਗੇ ?

**ਮੰਤਰੀ :** ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਸਾਰੇ ਸਦਨ ਨੂੰ ਬੇਨਤੀ ਕਰਾਂਗਾ ਕਿ ਹਾਊਸ ਨੇ ਇਸ ਬਾਰੇ ਪਹਿਲਾਂ ਵੀ ਸੈਂਟੀਮੈਂਟਸ ਐਕਸਪਰੈਸ ਕੀਤੇ ਸੀ ਅਤੇ ਅਸੀਂ ਉਨ੍ਹਾਂ ਨੂੰ ਐਪਰੀਸ਼ੀਏਟ ਕਰਦੇ ਹਾਂ। ਸਾਰੇ ਮੈਂਬਰ ਆਪਣੇ ਆਪਣੇ ਹਲਕੇ ਦੇ ਹਾਲਾਤ ਦਾ ਜ਼ਿਕਰ ਕਰ ਰਹੇ ਹਨ। ਅਸੀਂ ਇਸ ਉਤੇ ਸੰਜੀਦਗੀ ਨਾਲ ਵਿਚਾਰ ਕਰ ਰਹੇ ਹਾਂ ਔਰ ਜਲਦੀ ਹੀ ਕੋਈ ਪਾਲਿਸੀ ਅਨਾਊਂਸ ਕਰਾਂਗੇ।

**ਮਾਸਟਰ ਚੰਦ ਸਿੰਘ :** ਸਪੀਕਰ ਸਾਹਿਬ, ਜਿਹੜੇ ਪਿੰਡਾਂ ਵਿਚ ਕੋਈ ਆਮਦਨੀ ਦਾ ਸਾਧਨ ਨਹੀਂ ਅਤੇ ਉਨ੍ਹਾਂ ਪਿੰਡਾਂ ਦੇ ਸਕੂਲਾਂ ਦੀਆਂ ਬਿਲਡਿੰਗਾਂ ਖਰਾਬ ਹੋ ਚੁੱਕੀਆਂ ਹਨ, ਕੀ ਮਨਿਸਟਰ ਸਾਹਿਬ ਉਥੇ ਬਿਲਡਿੰਗਾਂ ਬਨਾਉਣ ਦਾ ਅਤੇ ਰਿਪੇਅਰ ਕਰਨ ਦਾ ਇੰਤਜ਼ਾਮ ਕਰਨਗੇ ?

**ਸ਼੍ਰੀ ਸਪੀਕਰ :** ਇਸ ਸਵਾਲ ਦਾ ਜਵਾਬ ਆ ਗਿਆ ਹੈ।

**Appointment of Dr. S. Pruthi as Consultant to the Punjab Roadways**

***328. Comrade Satya Pal Dang** (Put by Comrade Baldev Singh Loomba) : Will the Minister of State for Transport and Civil Aviation be pleased to state.—

(a) whether the previous Ministry headed by Giani Zail Singh appointed Dr. S. Pruthi as a consultant to the Punjab

[Comrade Baldev Singh Loomba]

Roadways for making a report containing recommendations to overcome losses ; if so, when and the terms and conditions of his appointment ;

(b) whether any written agreement was entered into ; if so, the details thereof ;

(c) whether Dr. Pruthi has since submitted his report; if so, the details thereof ;

(d) the total expenses incurred by the Department on Dr. Pruthi as on 1st February, 1978 ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਪੰਜਾਬ ਰੋਡਵੇਜ਼ ਦਾ ਤਸ਼ਖੀਸੀ ਸਰਵੇਖਣ ਅਤੇ ਅਧਿਐਨ ਕਰਨ ਲਈ ਅਤੇ ਇਹ ਜਾਨਣ ਲਈ ਕਿ ਆਧੁਨਿਕ ਪ੍ਰਬੰਧ ਦੇ ਢਾਂਚੇ ਰੋਡਵੇਜ਼ ਦੇ ਕੰਮ-ਕਾਜ ਲਈ ਕਿਸ ਵਿਧੀ ਅਨੁਸਾਰ ਵਰਤੇ ਜਾਣ, ਰਾਜ ਸਰਕਾਰ ਨੇ ਡਾਕਟਰ ਪਰੂਥੀ ਅਤੇ ਐਸੋਸੀਏਟਸ ਇੰਟੈਗੇਰੇਟਿਡ ਕਨਸਲਟੈਂਸੀ ਸਰਵਿਸ, ਬੰਬਈ ਨੂੰ ਇਹ ਕੰਮ 7 ਜੁਲਾਈ, 1976 ਨੂੰ ਸੌਂਪਿਆ ਸੀ। ਇਕ ਸੂਚੀ ਜਿਸ ਵਿਚ ਇਨ੍ਹਾਂ ਦੀ ਨਿਯੁਕਤੀ ਸਬੰਧੀ ਸ਼ਰਤਾਂ ਦਿੱਤੀਆਂ ਗਈਆਂ ਹਨ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਰਸਮੀ ਤੌਰ ਤੇ ਲਿਖਤੀ ਰੂਪ ਵਿਚ ਕੋਈ ਸਮਝੌਤਾ ਨਹੀਂ ਕੀਤਾ ਸੀ, ਲਾਗੂ ਨਹੀਂ ਹੁੰਦਾ।

(ੲ) ਨਹੀਂ ਜੀ, ਲਾਗੂ ਨਹੀਂ ਹੁੰਦਾ।

(ਸ) 2,38,577.36 ਰੁਪਏ ।

**ਸੂਚੀ**

ਡਾਕਟਰ ਪਰੂਥੀ ਅਤੇ ਐਸੋਸੀਏਟਸ ਨੂੰ ਅਰੰਭਕ ਤਸ਼ਖੀਸੀ ਸਰਵੇਖਣ ਲਈ 5,000 ਰੁਪਏ ਦੀ ਰਕਮ ਫੀਸ ਵਜੋਂ ਦਿੱਤੀ ਗਈ ਸੀ। ਉਨ੍ਹਾਂ ਦੇ ਸਫਰ, ਰਿਹਾਇਸ਼ ਅਤੇ ਹੋਰ ਖਰਚੇ ਉਕਤ ਰਕਮ ਵਿਚ ਸ਼ਾਮਲ ਨਹੀਂ ਸਨ। 3,40,000 ਰੁਪਏ ਉਨ੍ਹਾਂ ਨੂੰ ਪੰਜਾਬ ਰੋਡਵੇਜ਼ ਦੇ ਕੰਮ-ਕਾਜ ਦਾ ਅਧਿਐਨ ਕਰਨ ਦੇ ਸਿਲਸਿਲੇ ਵਿਚ ਦਿੱਤੇ ਜਾਣੇ ਸਨ। ਇਸ ਤੋਂ ਇਲਾਵਾ ਸਰਕਾਰ ਨੇ ਹੇਠ ਲਿਖਿਆ ਖਰਚਾ ਵੀ ਇਸ ਸਿਲਸਿਲੇ ਵਿਚ ਬਰਦਾਸ਼ਤ ਕਰਨਾ ਸੀ :—

(1) ਰਿਹਾਇਸ਼ ਸਬੰਧੀ ਸਮੇਂ ਸਮੇਂ ਤੇ ਹੋਣ ਵਾਲਾ ਖਰਚਾ ਜਦ ਕਿ ਇਸ ਟੀਮ ਨੂੰ ਸਟੇਟ ਗੈਸਟ ਹਾਊਸ/ਸਰਕੱਟ ਹਾਊਸ ਅਤੇ ਐਮ. ਐਲ. ਏ. ਹੋਸਟਲ ਜਾਂ ਇਸ ਦੇ ਮੁਕਾਬਲੇ ਦੀ ਥਾਵਾਂ ਵਿਚ ਠਹਿਰਨਾ ਹੋਵੇ।

(2) ਇਸ ਟੀਮ ਦੇ ਮੈਂਬਰਾਂ ਲਈ ਟਰਾਂਸਪੋਰਟ ਦਾ ਪ੍ਰਬੰਧ ਕਰਨ ਸਬੰਧੀ ਖਰਚਾ ਜਦ ਕਿ ਇਸ ਕਾਰਜ ਲਈ ਰਾਜ ਵਿਚ ਸਫਰ ਕਰਨਾ ਹੋਵੇ।

(3) ਕਿਸੀ ਥਾਂ ਤੇ ਦਫਤਰ ਆਦਿ ਦਾ ਪ੍ਰਬੰਧ ਕਰਨ ਲਈ, ਜੇ ਲੋੜ ਹੋਵੇ ਤਾਂ ਚਾਰ ਤੇ ਸਲਾਈਡਾਂ ਵਗੈਰਾ ਬਣਾਉਣ ਲਈ ਮਾਲ ਸਪਲਾਈ ਕਰਨ ਸਬੰਧੀ ਹੋਣ ਵਾਲਾ ਖਰਚਾ ।

ਮਨਜ਼ੂਰੀ ਦੀ ਨਕਲ ਨੰ: 1052-1ਟ(1)77/7302, ਮਿਤੀ 23 ਫਰਵਰੀ, 1977 ਅਨੁਲੱਗ 'ਐਕਸ' ਤੇ ਰੱਖੀ ਗਈ ਹੈ ।

From

The Financial Commissioner, Irrigation and Power, and
Secretary to Government, Punjab, Transport Department.

To

The Director, State Transport, Punjab.

Memo No. 1052-1T(1)-77/7302, dated Chandigarh, the 23rd February, 1977.

*Subject*:—Proposal for a study on the working of Punjab Roadways.

Please refer to Dr. Pruthi's letter, dated 16th September, 1976, addressed to you on the subject cited above.

2. The Governor of Punjab is pleased to sanction an amount of Rs. 3,40,000 (Rupees three lakhs and forty thousand only) for getting a study on the working of Punjab Roadways carried out by Dr. Surinder P.S. Pruthi of Dr. Pruthi and Associates, Integrated Consultancy Services, and/or Pruthi Consultants Private Ltd., Bombay. Sanction is also accorded to the incurring of expenditure of Rs. 68,000 during the year 1976-77 on account of the payment of 20 per cent avera ge for the commissioning of the study by the said organisation. The remaining expenditure will be incurred during the next financial year and necessary sanction will be issued at the appropriate time.

3. The expenditure involved will be met out of the sanctioned budget grant under the major head "338—Road and Water Transport Services—Direction and Administration—Central Office (iii)—Office Expenses for the year, 1976-77."

4. This issues with the concurrence of the Finance Department,—*vide* their U.O. No. 554-5FDII-77, dated 14th February, 1977.

5. This sanction will supersede the earlier sanction issued,—*vide* Punjab Government Memo. No. 1052-1T(2)-77/7019, dated 18th February, 1977.

6. The Punjab Roadways will bear the expenses towards following :—

(i) Lodging arrangements for the members of the Team from time to time in State Guest Houses/Circuit Houses/M.LA. Hostels or equivalent decent locations.

(ii) Transport arrangements for various members of the Team from time to time towards travel within the State in connection with the study ; and

(iii) On -the-spot Secretariat back-up support, if required, and assistance in getting the presentation material (charts, slides etc.) readied.

(Sd.) ....,

Deputy Secretary Home (T),
*for* Financial Commissioner, Irrigation and Power, and
Secretary to Government, Punjab, Transport Department.

No. 1052-1T(1)-77/7303, dated Chandigarh, the 23rd February, 1977.

A copy is forwarded to the Accountant-General, Punjab, Chandigarh, for information and necessary action in continuation of Punjab Government endorsement No. 1052-1T(1)-77/7020, dated 18th February, 1977.

(Sd.) .....,

Deputy Secretary Home (T),
*for* Financial Commissioner, Irrigation and Power and
Secretary to Government Punjab, Transport Department.

No. 1052-1T(1)-77/7304 dated Chandigarh, the 23rd February, 1977.

A copy is forwarded to Dr. Pruthi and Association, S-A, Departments, Plot Bunder Road, Colaba, Bombay with reference to his letter, dated 16th September, 1975 for information and further necessary action.

(Sd.) ....,

Deputy Secretary Home (T),
*for* Financial Commissioner, Irrigation and Power, and
Secretary to Government, Punjab, Transport Department.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਪਰੂਥੀ ਸਾਹਿਬ ਨੂੰ ਸਰਕਾਰ ਨੇ ਪਿਛਲੇ ਦੋ ਸਾਲਾਂ ਤੋਂ ਰਖਿਆ। ਸੈਂਟਰ ਦੀਆਂ ਤਜਵੀਜ਼ਾਂ ਅਨੁਸਾਰ ਹੀ ਰੋਡਵੇਜ਼ ਨੂੰ ਬਿਹਤਰ ਕੀਤਾ ਜਾ ਸਕਦਾ ਸੀ। 2,38,577.36 ਰੁਪਏ ਖਰਚਣ ਦੇ ਬਾਵਜੂਦ ਰਿਪੋਰਟ ਹਾਲੇ ਤੱਕ ਨਹੀਂ ਆਈ। ਸਪੀਕਰ ਸਾਹਿਬ, ਇਹ ਬਹੁਤ ਵੱਡਾ ਘਪਲਾ ਜਾਪਦਾ ਹੈ। ਕੀ ਮਨਿਸਟਰ ਸਾਹਿਬ ਉਚ-ਪੱਧਰੀ ਕਮੇਟੀ ਬਣਾਕੇ ਇਸ ਦੀ ਇਨਕੁਆਇਰੀ ਕਰਾਉਣਗੇ ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਸ ਦੀ ਇਨਕੁਆਇਰੀ ਕਰਾ ਰਹੇ ਹਾਂ ਰਿਪੋਰਟ ਆਉਣ ਤੋਂ ਬਾਅਦ ਹੀ ਅਗਲਾ ਐਕਸ਼ਨ ਲਿੱਤਾ ਜਾਵੇਗਾ।

**ਮਾਸਟਰ ਬਾਬੂ ਸਿੰਘ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਐਗਰੀਮੈਂਟ ਬਾਰੇ ਪੁੱਛ ਪੜਤਾਲ ਕੀਤੀ ਗਈ ਸੀ। ਇਸ ਵਿਚ ਇਕ ਬਹੁਤ ਵੱਡੀ ਰਕਮ ਇਨਵਾਲਵਡ ਹੈ। ਇਸ ਦੇ ਬਾਰੇ ਐਗਰੀਮੈਂਟ ਕਿਉਂ ਨਹੀਂ ਕੀਤਾ ਗਿਆ ?

**ਰਾਜ ਮੰਤਰੀ**: ਸਪੀਕਰ ਸਾਹਿਬ, ਸਰਕਾਰ ਇਸ ਗੱਲ ਦੀ ਇਨਕੁਆਇਰੀ ਕਰਾ ਰਹੀ ਹੈ। ਜਦੋਂ ਤੋਂ ਇਹ ਨਵੀਂ ਸਰਕਾਰ ਬਣੀ ਹੈ ਅਸੀਂ ਪੂਰੀ ਇਮਾਨਦਾਰੀ ਨਾਲ ਇਨਕੁਆਇਰੀ ਕਰਾ ਰਹੇ ਹਾਂ। ਰਿਪੋਰਟ ਆਉਣ ਤੋਂ ਬਾਅਦ ਐਕਸ਼ਨ ਜ਼ਰੂਰ ਲਿਤਾ ਜਾਵੇਗਾ।

**ਸਰਦਾਰ ਕਿਰਪਾਲ ਸਿੰਘ**: ਸਪੀਕਰ ਸਾਹਿਬ, ਗਿਆਨੀ ਜੀ ਦੀ ਸਰਕਾਰ ਅਯਾਸ਼ੀ ਵਿੱਚ ਪਈ ਹੋਈ ਸੀ। ਇਹ ਬਹੁਤ ਵੱਡਾ ਮਸਲਾ ਹੈ। ਇਹ ਤਕਰੀਬਨ ਤਿੰਨ ਲੱਖ ਰੁਪਏ ਦਾ ਮਸਲਾ ਹੈ। ਐਗਰੀਮੈਂਟ ਕੋਈ ਨਹੀਂ ਕੀਤਾ ਗਿਆ ਪਰ ਪੇਮੈਂਟ ਕਰਦੇ ਰਹੇ ਹਨ। ਪਰਾਈਮਾ ਫੇਸਾਈ ਕੇਸ ਕੁਝ ਮਨਿਸਟਰ ਸਾਹਿਬ ਦੇ ਖਿਲਾਫ ਬਣਦਾ ਸੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੇਸ ਹੁਣ ਤੱਕ ਰਜਿਸਟਰ ਕਿਉਂ ਨਹੀਂ ਕੀਤਾ ਗਿਆ ? ਇਸ ਦੇ ਕੀ ਕਾਰਨ ਹਨ ? ਇਸ ਹਾਊਸ ਦੇ ਮੈਂਬਰਾਂ ਦੀ ਇਕ ਕਮੇਟੀ ਬਣਾ ਕੇ ਨਾਰਮਜ਼ ਤੈਅ ਕਰ ਲੈਣੇ ਚਾਹੀਦੇ ਹਨ। ਐਕਸਪਰਟ ਬਠਾਉਣ ਦੀ ਲੋੜ ਨਹੀਂ। ਕੀ ਮਨਿਸਟਰ ਸਾਹਿਬ ਇਸ ਦਾ ਜਵਾਬ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਬੇਨਤੀ ਕਰ ਚੁੱਕਾ ਹਾਂ ਕਿ ਸੀ. ਆਈ. ਡੀ. ਵਲੋਂ ਇਨਕੁਆਇਰੀ ਹੋ ਰਹੀ ਹੈ। ਲਿਖਤੀ ਰੂਪ ਵਿਚ ਜਦੋਂ ਜਵਾਬ ਆ ਜਾਵੇਗਾ ਤਾਂ ਕੇਸ ਵੀ ਰਜਿਸਟਰ ਕਰ ਦਿੱਤਾ ਜਾਵੇਗਾ ਔਰ ਬਕਾਇਦਾ ਤੌਰ ਤੇ ਐਕਸ਼ਨ ਲਿੱਤਾ ਜਾਵੇਗਾ।

**ਸ੍ਰੀ ਅ. ਵਿਸ਼ਵਨਾਥਨ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਪਰੂਥੀ ਪੰਜਾਬ ਇੰਡਸਟਰੀਜ਼ ਕਾਰਪੋਰੇਸ਼ਨ ਦੇ ਪਹਿਲੇ ਵੀ ਡਾਇਰੈਕਟਰ ਰਹਿ ਚੁੱਕੇ ਹਨ। ਹੁਣ ਵੀ

ਇਹ ਕਿਸੇ ਕਾਰਪੋਰੇਸ਼ਨ ਦੇ ਡਾਇਰੈਕਟਰ ਐਪੁਆਇੰਟ ਹੋਏ ਹਨ। ਇਹ ਹਰ ਹਫਤੇ ਬੰਬੇ ਤੋਂ ਚੰਡੀਗੜ੍ਹ ਬਾਈ ਏਅਰ ਆਉਂਦਾ ਹੈ। ਇਸ ਤੇ 50,000 ਰੁਪਿਆ ਹਰ ਮਹੀਨੇ ਖਰਚ ਹੁਦਾ ਹੈ। ਇਹ ਪੰਜਾਬ ਦਾ ਇਕ ਗੈਂਗ ਹੈ, ਜਿਸ ਦੇ ਕਿ ਇਹ ਇਕ ਮੈਂਬਰ ਹਨ। ਕਰੋੜਾਂ ਰੁਪਏ ਖਰਾਬ ਹੋ ਰਹੇ ਹਨ। ਕੀ ਇਸ ਗੱਲ ਦੀ ਇਨਕੁਆਇਰੀ ਸੀ. ਐਮ. ਸਾਹਿਬ ਕਰਾਉਣਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਅਸੀਂ ਇਸ ਨੂੰ ਹੁਣ ਕੋਈ ਡਾਇਰੈਕਟਰ ਨਹੀਂ ਰਖਿਆ। ਜੇਕਰ ਕਿਸੇ ਹੋਰ ਡਿਪਾਰਟਮੈਂਟ ਨੇ ਰਖਿਆ ਹੋਵੇ ਤਾਂ ਮੈਨੂੰ ਪਤਾ ਨਹੀਂ। ਇਹ ਨੋਟਿਸ ਦੇ ਦੇਣ, ਅਸੀਂ ਇਨਕੁਆਇਰੀ ਕਰਾ ਲਵਾਂਗੇ।

**Mr. Speaker:** Next Question.

---

**Bus Service from Jalalabad-Bahmniwal Road to Chak Pakhi**

***426. Comrade Mehtab Singh Naukerian :** Will the Minister of State for Transport and Civil Aviation be pleased to state whether the Government propose to start bus service from Jalalabad-Bahmniwal Road to Chak Pakhi linking several villages having no transport facilities; if so, the time by which it is likely to be started ?

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ਹਾਂ ਜੀ, ਜਲਾਲਾਬਾਦ-ਬਾਮਣੀਵਾਲ ਤੋਂ ਚੱਕ ਪੱਖੀ ਰੂਟ ਤੇ ਬੱਸ ਸੇਵਾ ਚਲਾਉਣ ਲਈ ਮੰਗ ਆਈ ਹੈ। ਸਕੱਤਰ, ਰੀਜਨਲ ਟ੍ਰਾਂਸਪੋਰਟ ਅਥਾਰਟੀ, ਫਿਰੋਜ਼ਪੁਰ ਦੁਆਰਾ ਇਸ ਰੂਟ ਦਾ ਸਰਵੇ ਕਰਾਇਆ ਜਾ ਰਿਹਾ ਹੈ। ਜੇ ਇਹ ਸੜਕ ਮੋਟਰ ਚਲਣ ਦੇ ਕਾਬਿਲ ਹੋਈ ਤਾਂ ਕੁਝ ਸਮੇਂ ਵਿਚ ਜ਼ਾਬਤੇ ਦੀ ਕਾਰਵਾਈ ਉਪਰੰਤ ਬੱਸ ਸੇਵਾ ਚਲਾ ਦਿੱਤੀ ਜਾਵੇਗੀ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਸੜਕ ਦਾ ਸਰਵੇ ਕਰਾ ਲੈਣ ਇਨ੍ਹਾਂ ਨੂੰ ਪਤਾ ਲਗ ਜਾਏਗਾ ਕਿ ਸੜਕ ਕੰਪਲੀਟ ਹੈ। ਅੱਠ ਦਸ ਪਿੰਡਾਂ ਵਿਚ ਜਾਣ ਵਾਸਤੇ ਕੋਈ ਟਰਾਂਸਪੋਰਟ ਦਾ ਵਸੀਲਾ ਨਹੀਂ ਹੈ ਔਰ ਨਰਕ ਬਣਿਆ ਹੋਇਆ ਹੈ। ਕੀ ਗੌਰਮਿੰਟ ਐਸ਼ੋਰੈਂਸ ਦੇਵੇਗੀ ਕਿ ਇਹ ਬਸ ਸਰਵਿਸ ਕਦੋਂ ਤੱਕ ਚਾਲੂ ਕਰ ਦਿੱਤੀ ਜਾਵੇਗੀ ?

**ਰਾਜ ਮੰਤਰੀ :** ਸਪੀਕਰ ਸਾਹਿਬ, ਫਾਰਮੈਲਟੀਜ਼ ਜਿਹੜੀਆਂ ਹੁੰਦੀਆਂ ਹਨ ਉਹ ਅਸੀਂ ਪੂਰੀਆਂ ਕਰ ਰਹੇ ਹਾਂ ਔਰ ਉਸਤੋਂ ਬਾਅਦ ਜਲਦੀ ਹੀ ਬਸ ਸਰਵਿਸ ਸ਼ੁਰੂ ਕਰ ਦੇਵਾਂਗੇ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਲਿੰਕ ਰੋਡਜ਼ ਲਗ ਭਗ ਸਾਰੇ ਪੰਜਾਬ ਦੀਆਂ ਹੀ ਨਾਕਾਰਾ ਹਨ ਔਰ ਖਾਸ ਕਰਕੇ ਪਛੜੇ ਹੋਏ ਜ਼ਿਲ੍ਹਿਆਂ ਵਿਚ ਤਾਂ ਜ਼ਿਆਦਾ ਹੀ ਬੁਰਾ ਹਾਲ ਹੈ। ਇਹ ਗੱਲ ਤਿੰਨ ਚਾਰ ਸਾਲ ਤੋਂ ਚਲਦੀ ਆ ਰਹੀ ਹੈ। ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਰਕਾਰ ਕਦੋਂ ਤੱਕ ਲਿੰਕ ਰੋਡਜ਼ ਦਾ ਪਰਬੰਧ ਕਰ ਦੇਵੇਗੀ ?

**ਰਾਜ ਮੰਤਰੀ :** ਇਸ ਬਾਰੇ, ਸਪੀਕਰ ਸਾਹਿਬ, ਕਈ ਵਾਰੀ ਜਵਾਬ ਦੇ ਚੁੱਕੇ ਹਾਂ। ਕੈਬਨਿਟ ਨੇ ਪਾਸ ਕਰ ਦਿੱਤਾ ਹੈ ਔਰ ਸਰਵੇ ਸਾਰੇ ਪੰਜਾਬ ਦਾ ਹੋ ਰਿਹਾ ਹੈ। ਸਾਰੇ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰਾਂ ਤੋਂ ਇਸ ਸਬੰਧੀ ਰਿਪੋਰਟਾਂ ਮੰਗੀਆਂ ਹੋਈਆਂ ਹਨ ਕਿ ਕਿਥੇ ਕਿਥੇ ਬਸ ਸਰਵਿਸ ਦੀ ਲੋੜ

[ਆਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ]

ਹੈ। ਇਸ ਬਾਰੇ ਮੋਟਰ ਵਹੀਕਲ ਐਕਟ ਵਿਚ ਅਮੈਂਡਮੈਂਟ ਕਰਕੇ ਪ੍ਰੈਜ਼ੀਡੈਂਟ ਤੋਂ ਉਸਦੀ ਅਸੈਂਟ ਲੈਣੀ ਪਏਗੀ। ਜਿਸ ਵੇਲੇ ਇਹ ਚੀਜ਼ ਹੋ ਜਾਏਗੀ ਉਸ ਵੇਲੇ ਜਿਥੇ ਜਿਥੇ ਪਿੰਡਾਂ ਨੂੰ ਰੂਟ ਚਾਹੀਦੇ ਹੋਣਗੇ ਉਥੇ ਉਥੇ ਰੂਟ ਦੇ ਦਿੱਤੇ ਜਾਣਗੇ।

**ਸਰਦਾਰ ਗੁਰਦੇਵ ਸਿੰਘ ਬਾਦਲ :** ਸਪੀਕਰ ਸਾਹਿਬ, ਇਹ ਮਸਲਾ ਸਾਰੇ ਪੰਜਾਬ ਦਾ ਮਸਲਾ ਹੈ। ਮੇਰੇ ਪੰਜ ਗਰਾਈਂ ਹਲਕੇ ਵਿਚ ਭਾਈ ਭਗਤੇ ਤੋਂ ਧਮਾਲਸਰ ਵੀਹ ਮੀਲ ਦੀ ਸੜਕ ਹੈ, ਪਰ ਉਥੇ ਬਸ ਸਰਵਿਸ ਨਹੀਂ ਹੈ। ਕੀ ਵਜ਼ੀਰ ਸਾਹਿਬ ਉਥੇ ਬਸ ਸਰਵਿਸ ਜਲਦੀ ਚਲਾਉਣ ਦੀ ਕੋਸ਼ਿਸ਼ ਕਰਨਗੇ ?

**ਰਾਜ ਮੰਤਰੀ :** ਮੈਂ ਪਹਿਲਾਂ ਦੱਸ ਚੁੱਕਾ ਹਾਂ ਕਿ ਉਸ ਲਈ ਪ੍ਰੈਜ਼ੀਡੈਂਟ ਦੀ ਅਸੈਂਟ ਲੈਣੀ ਪਏਗੀ। ਪਰ ਜੇ ਜਲਦੀ ਕਰਨਾ ਹੋਇਆ ਤਾਂ ਆਰਡੀਨੈਂਸ ਰਾਹੀਂ ਵੀ ਕੀਤਾ ਜਾ ਸਕਦਾ ਹੈ। ਇਸ ਲਈ ਸਾਰੇ ਪੰਜਾਬ ਵਿਚ ਇਹ ਕੰਮ ਜਲਦੀ ਹੀ ਕਰ ਦਿਆਂਗੇ।

**ਸਰਦਾਰ ਬੇਅੰਤ ਸਿੰਘ :** ਜਦੋਂ ਕੋਈ ਨਵੀਂ ਸੜਕ ਬਣਾਈ ਹੈ ਤਾਂ ਉਹ ਨਵੇਂ ਰੂਟ ਲਈ ਐਪਲਾਈ ਕਰਦਾ ਹੈ, ਤਾਂ ਉਸ ਨੂੰ ਕਾਫੀ ਦੇਰ ਲਗ ਜਾਂਦੀ ਹੈ। ਮਤਲਬ ਮੇਰਾ ਇਹ ਹੈ ਕਿ ਨਵਾਂ ਬਸ ਰੂਟ ਲੈਣ ਵਾਸਤੇ ਪ੍ਰੋਸੀਜਰ ਬਹੁਤ ਲੰਬਾ ਹੈ ਔਰ ਕੰਪਲੀਕੇਟਿਡ ਵੀ ਹੈ। ਪਹਿਲਾਂ ਅਖਬਾਰਾਂ ਵਿਚ ਕਢਾਉਣਾ ਪੈਂਦਾ ਹੈ, ਫਿਰ ਅਰਜ਼ੀਆਂ ਲੈਣੀਆਂ ਪੈਂਦੀਆਂ ਹਨ, ਓਬਜੈਕਸ਼ਨਜ਼ ਇਨਵਾਈਟ ਕਰਨੇ ਪੈਂਦੇ ਹਨ। ਕੀ ਇਸ ਪ੍ਰੋਸੀਜਰ ਨੂੰ ਨਵਾਂ ਬਸ ਰੂਟ ਲੈਣ ਵਾਸਤੇ ਹੁਣ ਦੇ ਕੰਪਲੀਕੇਟਿਡ ਪ੍ਰੋਸੀਜਰ ਨੂੰ ਸਿੰਪਲੀਫਾਈ ਕਰਨ ਵਾਸਤੇ ਕੋਸ਼ਿਸ਼ ਕੀਤੀ ਜਾਵੇਗੀ ?

**ਰਾਜ ਮੰਤਰੀ :** ਇਸ ਲਈ ਪਹਿਲਾਂ ਹੀ ਪ੍ਰੋਵੀਜ਼ਨ ਹੈ। ਜੇ ਕਿਤੇ ਬਹੁਤ ਸਖਤ ਲੋੜ ਹੁੰਦੀ ਹੈ ਤਾਂ ਉਸ ਲਈ ਇਕ ਹਫਤੇ ਦੇ ਅੰਦਰ ਅੰਦਰ ਟੈਂਪੋਰੇਰੀ ਰੂਟ ਦੇ ਦਿੱਤਾ ਜਾਂਦਾ ਹੈ।

**ਸਰਦਾਰ ਬਲਦੇਵ ਸਿੰਘ ਖਿਆਲਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਹਰ ਕੋਨੇ ਤੋਂ ਇਹੀ ਆਵਾਜ਼ ਆ ਰਹੀ ਹੈ ਕਿ ਮੇਰੇ ਪਿੰਡ ਨੂੰ ਬਸ ਸਰਵਿਸ ਜਾਰੀ ਕੀਤੀ ਜਾਵੇ। ਉਸ ਦੇ ਜਵਾਬ ਵਿੱਚ ਇਹ ਕਹਿ ਦਿੰਦੇ ਹਨ ਕਿ ਵਿਚਾਰ ਹੋ ਰਿਹਾ ਹੈ। ਪਿਛਲੀ ਸਰਕਾਰ ਨੇ ਕਾਫੀ ਸਮਾਂ ਲੰਘਾ ਦਿੱਤਾ ਸੀ ਔਰ ਹੁਣ ਇਨ੍ਹਾਂ ਨੂੰ ਵੀ 8-9 ਮਹੀਨੇ ਹੋ ਗਏ ਹਨ ਪਰ ਲੋਕਾਂ ਦੀ ਮੰਗ ਜਾਰੀ ਹੈ। ਜਿਹੜਾ ਪਿਛਲੀ ਸਰਕਾਰ ਨੇ 60 : 40 ਦੀ ਰੇਸ਼ੋ ਦਾ ਸਮਝੌਤਾ ਕੀਤਾ ਸੀ, ਕੀ ਉਸ ਤੇ ਅਮਲ ਕਰਕੇ ਨਵੇਂ ਰੂਟ ਚਾਲੂ ਕਰਨ ਨੂੰ ਇਹ ਤਿਆਰ ਹਨ ?

**ਰਾਜ ਮੰਤਰੀ :** ਮੈਂ ਅੱਗੇ ਹੀ ਕਿਹਾ ਹੈ ਕਿ ਕੈਬਨਿਟ ਨੇ ਪਾਸ ਕਰ ਦਿੱਤਾ ਹੈ ਔਰ ਜਦੋਂ ਉਸ ਬਾਰੇ ਪ੍ਰੈਜ਼ੀਡੈਂਟ ਤੋਂ ਅਸੈਂਟ ਆ ਗਈ ਤਾਂ ਉਸ ਤੇ ਅਮਲ ਹੋ ਜਾਏਗਾ। ਹਾਲ ਦੀ ਘੜੀ 60 :40 ਦੀ ਰੇਸ਼ੋ ਤੇ ਅੱਗੇ ਹੀ ਅਮਲ ਹੋ ਰਿਹਾ ਹੈ।

**ਸ਼੍ਰੀ ਚਮਨ ਲਾਲ :** ਮੇਰੀ ਤਹਿਸੀਲ ਪਠਾਨਕੋਟ ਵਿਚ ਬਹੁਤ ਸਾਰੇ ਹਲਕੇ ਅਜਿਹੇ ਹਨ ਜਿਥੇ ਕੱਚੀਆਂ ਸੜਕਾਂ ਬਣੀਆਂ ਹੋਈਆਂ ਹਨ। ਔਰ ਉਥੇ ਵੱਡੀਆਂ ਗੱਡੀਆਂ ਨਹੀਂ ਜਾ ਸਕਦੀਆਂ ਹਨ। ਉਨ੍ਹਾਂ ਥਾਵਾਂ ਤੇ ਟੈਂਪੂ ਆਦਿ ਚਲਾਉਣ ਲਈ ਲੋਕਾਂ ਨੇ ਲਾਈਸੈਂਸ ਲਈ ਐਪਲਾਈ ਕੀਤਾ ਹੋਇਆ ਹੈ। ਕੀ ਉਨ੍ਹਾਂ ਲੋਕਾਂ ਨੂੰ ਲਾਈਸੈਂਸ ਜਲਦੀ ਦਿਵਾ ਸਕਣਗੇ ?

**ਰਾਜ ਮੰਤਰੀ :** ਇਸ ਤੇ ਵਿਚਾਰ ਕਰ ਲਵਾਂਗੇ।

**ਕਾਮਰੇਡ ਮਹਿਤਾਬ ਸਿੰਘ ਨੋਕੋਰੀਆਂ :** ਇਨ੍ਹਾਂ ਨੇ ਰੁਣੇ ਹੀ ਕਿਹਾ ਹੈ ਕਿ 60: 40 ਦੀ ਰੇਸ਼ੋ ਨਾਲ ਜੋ ਬੱਸਾਂ ਚਲਣੀਆਂ ਹਨ ਉਸ ਤੇ ਅਮਲ ਹੋ ਰਿਹਾ ਹੈ। 60 ਦੀ ਰੇਸ਼ੋ ਨਾਲ ਸਰਕਾਰੀ ਅਦਾਰੇ ਦੀਆਂ ਬਸਾਂ ਚਲਣੀਆਂ ਹਨ ਔਰ 40 ਦੀ ਰੇਸ਼ੋ ਨਾਲ ਪ੍ਰਾਈਵੇਟ ਬਸਾਂ ਚਲਣੀਆਂ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਫਿਰੋਜ਼ਪੁਰ ਤੋਂ ਚੰਡੀਗੜ੍ਹ ਜਿਹੜੀ ਪਹਿਲਾਂ ਸਰਕਾਰੀ ਬਸ ਚਲਦੀ ਸੀ ਉਸਦਾ ਟਾਈਮ 2-00 ਵਜੇ ਸੀ। ਉਸ ਸਰਕਾਰੀ ਬਸ ਦਾ ਉਹ ਟਾਈਮ ਖਤਮ ਕਰਕੇ ਉਸ ਦੀ ਬਜਾਏ ਇਨ੍ਹਾਂ ਨੇ ਮਾਲਵਾ ਬਸ ਨੂੰ ਦੇ ਦਿੱਤਾ ਹੈ, ਮਤਲਬ ਪ੍ਰਾਈਵੇਟ ਬਸ ਨੂੰ ਉਹ ਟਾਈਮ ਦੇ ਦਿੱਤਾ ਹੈ। ਕੀ ਦੁਬਾਰਾ ਸਰਕਾਰੀ ਅਦਾਰੇ ਦੀ ਬਸ ਸਰਵਿਸ ਉਸੇ ਟਾਈਮ ਤੇ ਚਾਲੂ ਕਰਕੇ ਇਹ ਪ੍ਰਾਈਵੇਟ ਬਸ ਨੂੰ ਖਤਮ ਕੀਤਾ ਜਾਏਗਾ ?

**ਰਾਜ ਮੰਤਰੀ :** ਜਨਰਲ ਮਨੇਜਰ ਨਾਲ ਮਿਲ ਕੇ ਟਾਈਮ-ਟੇਬਲ ਬਣਦਾ ਹੈ। ਇਹ ਮੈਨੂੰ ਇਸ ਬਾਰੇ ਲਿਖ ਕੇ ਦੇ ਦੇਣ, ਮੈਂ ਵਿਚਾਰ ਕਰ ਲਵਾਂਗਾ।

**ਸਰਦਾਰ ਰਣਜੀਤ ਸਿੰਘ :** ਗੰਗਾ ਨਗਰ ਹਲਕੇ ਵਿਚ ਬਹੁਤ ਪੰਜਾਬੀ ਵਸਦੇ ਹਨ। ਕੀ ਉਥੇ ਬੁਢਾ ਜੌਹਰ ਤੇ ਰਾਮਪੁਰ ਮੰਡੀ ਤਕ ਇਨ੍ਹਾਂ ਦਾ ਬਸ ਸਰਵਿਸ ਚਲਾਉਣ ਦਾ ਵਿਚਾਰ ਹੈ ? ਜੇ ਹੈ ਤਾਂ ਇਹ ਕਦੋਂ ਤਕ ਉਥੇ ਬਸ ਚਲਾ ਦਿੱਤੀ ਜਾਏਗੀ ?

**ਰਾਜ ਮੰਤਰੀ :** ਇਸ ਸਬੰਧੀ ਰਾਜਸਥਾਨ ਔਰ ਪੰਜਾਬ ਵਾਲਿਆਂ ਦੀ ਮੀਟਿੰਗ ਹੋਏਗੀ। ਜੇ ਉਸ ਵਿਚ ਕੋਈ ਠੀਕ ਤਰ੍ਹਾਂ ਨਾਲ ਫ਼ੈਸਲਾ ਹੋ ਗਿਆ ਤਾਂ ਸਭ ਤੋਂ ਪਹਿਲਾਂ ਜਿਥੇ ਇਹ ਮੈਂਬਰ ਸਾਹਿਬ ਕਹਿਣਗੇ ਉਥੇ ਬਸ ਚਲਾ ਦਿੱਤੀ ਜਾਏਗੀ।

**ਸ੍ਰੀ ਮਦਨ ਮੋਹਨ ਮਿੱਤਲ :** ਗੰਗੂਵਾਲ, ਅਨੰਦਪੁਰ ਔਰ ਨੰਗਲ ਵਿਖੇ ਜਿੰਨੀਆਂ ਬਸਾਂ ਜਾਂਦੀਆਂ ਹਨ ਉਹ ਬਾਹਰੋਂ ਹੀ ਮੁੜ ਆਉਂਦੀਆਂ ਹਨ। ਉਥੇ ਜਿੰਨੀਆਂ ਵੀ ਬਸਾਂ ਸੈਂਕਸ਼ਨ ਹਨ ਉਨ੍ਹਾਂ ਨੂੰ ਇਨ੍ਹਾਂ ਥਾਵਾਂ ਤੇ ਅੰਦਰ ਜਾਣਾ ਚਾਹੀਦਾ ਹੈ। ਕੀ ਇਸ ਲਈ ਕੋਈ ਪਰਬੰਧ ਕੀਤਾ ਜਾਏਗਾ ਕਿ ਉਥੇ ਬਸਾਂ ਬਾਹਰੋ ਹੀ ਨਾ ਮੁੜ ਆਇਆ ਕਰਨ ?

**ਰਾਜ ਮੰਤਰੀ :** ਮੈਨੂੰ ਲਿਖ ਕੇ ਦੇ ਦੇਣ, ਮੈਂ ਦੇਖ ਲਵਾਂਗਾ।

**ਡਾਕਟਰ ਸਾਧੂ ਰਾਮ :** ਚੰਡੀਗੜ੍ਹ ਤੋਂ ਗੰਗਾ ਨਗਰ, ਲੁਧਿਆਣਾ ਤੋਂ ਗੰਗਾ ਨਗਰ ਜਿੰਨੀਆਂ ਬਸਾਂ ਜਾਂਦੀਆਂ ਹਨ, ਉਨ੍ਹਾਂ ਦੇ ਕੰਡਕਟਰਜ਼ ਔਰ ਡਰਾਈਵਰਜ਼ ਲਈ ਉਥੇ ਰਹਿਣ ਲਈ ਕੋਈ ਜਗ੍ਹਾ ਨਹੀਂ ਹੈ। ਕੀ ਉਨ੍ਹਾਂ ਲਈ ਉਥੇ ਰਹਿਣ ਲਈ ਕੋਈ ਪਰਬੰਧ ਕੀਤਾ ਜਾਏਗਾ ?

**ਰਾਜ ਮੰਤਰੀ :** ਜਿਥੇ ਸਾਡੀਆਂ ਦੋ ਬੱਸਾਂ ਠਹਿਰਦੀਆਂ ਹਨ ਉਥੇ ਇਨ੍ਹਾਂ ਦੇ ਰਹਿਣ ਦਾ ਪਰਬੰਧ ਕਰ ਦਿੱਤਾ ਜਾਂਦਾ ਹੈ।

**ਡਾਕਟਰ ਸਾਧੂ ਰਾਮ :** ਉਥੇ, ਸਪੀਕਰ ਸਾਹਿਬ, ਵੀਹ ਬਸਾਂ ਪੰਜਾਬ ਦੀਆਂ ਜਾਂਦੀਆਂ ਹਨ ਔਰ ਠਹਿਰਦੀਆਂ ਹਨ ਪਰ ਫਿਰ ਵੀ ਉਥੇ ਕੰਡਕਟਰਜ਼ ਔਰ ਡਰਾਈਵਰਜ਼ ਲਈ ਰਹਿਣ ਲਈ ਕੋਈ ਥਾਂ ਨਹੀਂ ਹੈ। ਕੀ ਉਨ੍ਹਾਂ ਦੇ ਠਹਿਰਣ ਲਈ, ਰਾਤ ਨੂੰ ਸੌਣ ਲਈ, ਨ੍ਹਾਉਣ ਲਈ, ਕੋਈ ਉਥੇ ਪਰਬੰਧ ਕੀਤਾ ਜਾਏਗਾ ?

(ਕੋਈ ਉੱਤਰ ਨਹੀਂ ਦਿੱਤਾ ਗਿਆ)

**ਸਰਦਾਰ ਕਿਰਪਾਲ ਸਿੰਘ :** ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਕੋਈ ਗੌਰਮਿੰਟ ਦੀ ਅਜਿਹੀ ਮਨਸ਼ਾ ਤਾਂ ਨਹੀਂ ਹੈ ਕਿ ਇਹ 60:40 ਦੀ ਰੇਸ਼ੋ ਨੂੰ ਤਬਦੀਲ ਕਰ ਦਿੱਤਾ ਜਾਏ ਜਿਸ ਨਾਲ ਪ੍ਰਾਈਵੇਟ ਸਰਵਿਸ ਦੀ ਰੇਸ਼ੋ ਨੂੰ ਵਧਾ ਦਿੱਤਾ ਜਾਏ ਔਰ ਗੌਰਮਿੰਟ ਸਰਵਿਸ ਦੀ ਰੇਸ਼ੋ ਨੂੰ ਘਟਾ ਦਿੱਤਾ ਜਾਏ ?

**ਰਾਜ ਮੰਤਰੀ :** ਇਹ ਚੀਜ਼ਾਂ ਅਮੈਂਡਮੈਂਟ ਕਰਨ ਉਪਰੰਤ ਸੋਚੀਆਂ ਜਾਣਗੀਆਂ ।

**ਸਰਦਾਰ ਸਵਰਨ ਸਿੰਘ :** ਜਦੋਂ ਬਾਦਲ ਸਾਹਿਬ ਸਾਡੇ ਹਲਕੇ ਵਿਚ ਗਏ ਸੀ ਤਾਂ ਉਥੇ ਦੋ ਰੂਟਾਂ ਦਾ ਐਲਾਨ ਕਰਕੇ ਆਏ ਸੀ। ਪਰ ਉਥੇ ਉਹ ਬਸਾਂ ਹਾਲੇ ਤਕ ਨਹੀਂ ਚਲੀਆਂ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਹ ਰੂਟਾਂ ਤੇ ਬੱਸਾਂ ਕਦੋਂ ਤਕ ਚਲਾ ਦਿਤੀਆਂ ਜਾਣਗੀਆਂ ?

**ਰਾਜ ਮੰਤਰੀ :** ਜਿਥੇ ਬਾਦਲ ਸਾਹਿਬ ਕਹਿ ਕੇ ਆਏ ਹਨ ਉਥੇ ਬਹੁਤ ਜਲਦੀ ਬਸਾਂ ਚਲਾ ਦਿੱਤੀਆਂ ਜਾਣਗੀਆਂ।

---

**Registrations of Un-employed Matriculates and Graduates in the State**

***424(1) Comrade Mehtab Singh Naukerian**
**(2) Comrade Sarwan Singh**
**(3) Comrade Satya Pal Dang** : Will the Minister of State for Labour and Employment be pleased to state:—

(a) the number of Matriculates un-employed whose names were and had been on the Live Register of the Employment Exchanges in the State as on 1st March, 1978 for the last 5 years or more as well as for 4 years or more separately;

(b) the number of Graduates un-employed whose names were and had been on the Live Register of the Employment Exchanges as on 1st March, 1978 for 5 years or more as well as for 4 years or more?

**ਸਾਥੀ ਧਰਮਪਾਲ ਸੱਭਰਵਾਲ :** (ੳ) ਮਿਤੀ 1 ਮਾਰਚ, 1978 ਨੂੰ ਰੋਜ਼ਗਾਰ ਦਫਤਰਾਂ ਦੇ ਚਾਲੂ ਰਜਿਸਟਰਾਂ ਤੇ 5 ਸਾਲਾਂ ਜਾਂ ਵੱਧ ਵਾਲੇ ਬੇਰੁਜ਼ਗਾਰ ਮੈਟ੍ਰਿਕ ਪਾਸ ਉਮੀਦਵਾਰਾਂ ਦੀ ਗਿਣਤੀ 1,559 ਸੀ ਅਤੇ 4 ਸਾਲ ਜਾਂ ਜ਼ਿਆਦਾ ਵਾਲੇ ਲੇਕਿਨ 5 ਸਾਲ ਤੋਂ ਘੱਟ ਦੀ ਗਿਣਤੀ 2,431 ਸੀ ।

(ਅ) ਮਿਤੀ 1 ਮਾਰਚ, 1978 ਨੂੰ ਰੋਜ਼ਗਾਰ ਦਫਤਰਾਂ ਦੇ ਚਾਲੂ ਰਜਿਸਟਰਾਂ ਤੇ 5 ਸਾਲਾਂ ਜਾਂ ਵੱਧ ਵਾਲੇ ਬੇਰੁਜ਼ਗਾਰ ਗਰੈਜੂਏਟਾਂ ਦੀ ਗਿਣਤੀ 931 ਸੀ ਅਤੇ 4 ਸਾਲ ਜਾਂ ਜ਼ਿਆਦਾ ਵਾਲੇ ਲੇਕਿਨ 5 ਸਾਲ ਤੋਂ ਘੱਟ ਦੀ ਗਿਣਤੀ 1,447 ਸੀ ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ :** ਇਹ ਜਿਹੜੀ ਅਨਐਂਪਲਾਇਡ ਮੈਟ੍ਰਿਕੁਲੇਟਸ ਔਰ ਗਰੈਜੂਏਟਸ ਦੀ ਰਿਜਿਸਟ੍ਰੇਸ਼ਨ ਹੋਣ ਦੀ ਗਿਣਤੀ ਬਾਰੇ ਹੁਣੇ ਮਨਿਸਟਰ ਸਾਹਿਬ ਨੇ ਦਸਿਆ ਹੈ, ਇਸਦੇ ਵਿਚ ਪੁਜ਼ੀਸ਼ਨ ਇਹ ਹੈ ਕਿ ਕੋਈ ਅਨਐਂਪਲਾਇਡਾਂ ਨੂੰ ਜਦੋਂ ਸਾਲ-ਹਾ-ਸਾਲ ਕੋਈ ਨੌਕਰੀ ਨਹੀਂ ਮਿਲਦੀ ਹੈ ਤਾਂ ਉਹ ਦੁਬਾਰਾ ਆਪਣਾ ਨਾਂ ਰਜਿਸਟਰ ਕਰਾਉਣਾ ਉਨ੍ਹਾਂ ਤੋਂ ਕਈ ਵਾਰੀ ਰਹਿ ਜਾਂਦਾ ਹੈ, ਉਹ ਮਾਯੂਸ ਹੋ ਜਾਂਦੇ ਹਨ। ਉਹ ਦੁਬਾਰਾ ਆਪਣਾ ਕਾਰਡ ਨਹੀਂ ਬਣਾਉਂਦੇ। ਜੇ ਉਨ੍ਹਾਂ ਸਾਰਿਆਂ ਨੂੰ

ਗਿਣਿਆ ਜਾਏ ਤਾਂ ਇਹ ਗਿਣਤੀ ਬਹੁਤ ਜ਼ਿਆਦਾ ਹੋ ਸਕਦੀ ਹੈ। ਕੀ ਇਸ ਲਈ ਵੀ ਕੋਈ ਉਪਰਾਲਾ ਕੀਤਾ ਜਾਏਗਾ ਕਿ ਇਸ ਗਿਣਤੀ ਵਿਚ ਉਨ੍ਹਾਂ ਸਾਰਿਆਂ ਦੇ ਨਾਉਂ ਵੀ ਸ਼ਾਮਿਲ ਹੋ ਸਕਣ ਜਿਹੜੇ ਕਿ ਦੁਬਾਰਾ ਆਪਣਾ ਕਾਰਡ ਨਹੀਂ ਬਣਾ ਸਕੇ ਹਨ ?

**ਰਾਜ ਮੰਤਰੀ** : ਜਿਸ ਤਰ੍ਹਾਂ ਸਵਾਲ ਕੀਤਾ ਗਿਆ ਸੀ ਉਸ ਦੇ ਮੁਤਾਬਿਕ ਰਿਕਾਰਡ ਦੇ ਮੁਤਾਬਿਕ ਸਹੀ ਫਿਗਰ ਦਿੱਤੀ ਗਈ ਹੈ।

**ਸਰਦਾਰ ਕਿਰਪਾਲ ਸਿੰਘ** : ਇਹ ਜਿਹੜਾ ਇਸ ਵਾਰੀ ਬਜਟ ਵਿਚ ਪੰਜ ਸਾਲ ਤੋਂ ਵੱਧ ਬੇਕਾਰੀ ਅਲਾਊਂਸ ਦੀ ਗਲ ਹੈ, ਇਸ ਵਿਚ ਬੇਕਾਰ ਲੋਕਾਂ ਦਾ ਨੰਬਰ ਬਹੁਤ ਘਟ ਹੈ। ਕੀ ਇਸ ਨੂੰ ਮੱਦੇ-ਨਜ਼ਰ ਰਖਦੇ ਹੋਏ ਇਹ ਪੰਜ ਸਾਲ ਦੀ ਬਜਾਏ ਚਾਰ ਸਾਲ ਦਾ ਸਮਾਂ ਕਰਨ ਨੂੰ ਤਿਆਰ ਹਨ ?

**ਰਾਜ ਮੰਤਰੀ** : ਇਸ ਗੱਲ ਦਾ ਫਾਈਨੈਂਸ ਡਿਪਾਰਟਮੈਂਟ ਨਾਲ ਸਬੰਧ ਹੈ। ਔਰ ਸਾਡੇ ਨਾਲ ਇਹ ਸਵਾਲ ਕੋਈ ਤੁਅੱਲਕ ਨਹੀਂ ਰਖ ਦਾ ਹੈ। ਇਸ ਤੇ ਪਾਲਿਸੀ ਬਨਣੀ ਹੈ, ਰੂਲਜ਼ ਬਨਣੇ ਹਨ, ਉਸ ਵੇਲੇ ਫਿਰ ਵਿਚਾਰ ਕਰ ਲਿਆ ਜਾਏਗਾ। ਇਸ ਵੇਲੇ ਡੀਟੇਲਜ਼ ਵਰਕ ਆਊਟ ਕੀਤੇ ਜਾ ਰਹੇ ਹਨ।

**ਮਾਸਟਰ ਬਾਬੂ ਸਿੰਘ** : ਬੇਰੁਜ਼ਗਾਰ ਭੱਤੇ ਬਾਰੇ ਜਿਸ ਤਰ੍ਹਾਂ ਮੇਰੇ ਆਨਰੇਬਲ ਮੈਂਬਰ ਨੇ ਪੁਛਿਆ ਹੈ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਪਾਰਲੀਮੈਂਟ ਵਿਚ, ਲੋਕ ਸਭਾ ਵਿਚ ਇਸ ਸਬੰਧੀ ਬਿਲ ਰੱਦ ਹੋ ਗਿਆ ਹੈ, ਔਰ ਪੰਜਾਬ ਵਿਚ ਫਾਈਨੈਂਸ ਮਨਿਸਟਰ ਨੇ ਬੇਕਾਰੀ ਭੱਤਾ ਦੇਣ ਦਾ ਵਾਅਦਾ ਕੀਤਾ ਹੈ, ਕੀ ਇਸ ਨੂੰ ਲਾਗੂ ਕਰਨਗੇ ਜਾਂ ਕਿ ਸੈਂਟਰ ਪੈਟਰਨ ਤੇ ਇਸ ਨੂੰ ਇਥੇ ਵੀ ਖਤਮ ਕਰ ਦਿੱਤਾ ਜਾਏਗਾ ?

**ਰਾਜ ਮੰਤਰੀ** : ਇਹ ਸਵਾਲ ਤਾਂ ਇਸ ਵਿਚੋਂ ਪੈਦਾ ਨਹੀਂ ਹੁੰਦਾ। ਇਸ ਦੇ ਵਾਸਤੇ ਨਵਾਂ ਨੋਟਿਸ ਚਾਹੀਦਾ ਹੈ।

**ਸ਼੍ਰੀ ਅ. ਵਿਸ਼ਵਨਾਥਨ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਇੰਡਸਟਰੀਅਲ ਇੰਪਲਾਇਮੈਂਟ ਕੰਪਲਸਰੀ ਨੋਟੀਫਿਕੇਸ਼ਨ ਐਕਟ ਜਿਹੜਾ ਹੈ ਉਸ ਦੇ ਤਹਿਤ ਹਰ ਇੰਡਸਟਰੀ ਨੂੰ ਕੋਈ ਵੀ ਇੰਪਲਾਈ ਰੱਖਣਾ ਹੋਵੇ ਤਾਂ ਇੰਪਲਾਇਮੈਂਟ ਐਕਸਚੇਂਜ ਨੂੰ ਨੋਟੀਫਾਈ ਕਰਨਾ ਪੈਂਦਾ ਹੈ । **This Act has remained an obsolete piece of legislation, not worth the paper on which it is printed.** ਪਰ ਇਹ 100% ਨੋਟੀਫਿਕੇਸ਼ਨ ਨਹੀਂ ਹੋ ਰਹੀ। ਕੀ ਇਹ ਇਸ ਬਾਰੇ ਕੋਈ ਐਸਾ ਉਚਿਤ ਪ੍ਰਬੰਧ ਕਰਨਗੇ ਕਿ ਭਰਤੀ ਇੰਪਲਾਇਮੈਂਟ ਐਕਸਚੇਂਜਿਜ਼ ਦੇ ਰਾਹੀਂ ਹੋਵੇ ਅਤੇ ਬਾਕੀ ਜਿਹੜੇ ਅਨਇੰਪਲਾਇਡ ਹਨ ਉਹ ਆਪਣੇ ਨਾਮ ਇੰਪਲਾਇਮੈਂਟ ਐਕਸਚੇਂਜਿਜ਼ ਵਿਚ ਦਰਜ ਕਰਾਉਣ ?

**ਰਾਜ ਮੰਤਰੀ** : ਸਪੀਕਰ ਸਾਹਿਬ, ਸਵਾਲ ਇਹ ਸੀ ਕਿ ਮੈਟਰਿਕ ਪਾਸ ਬੇਰੁਜ਼ਗਾਰਾਂ ਦੀ ਗਿਣਤੀ ਕਿੰਨੀ ਹੈ ਅਤੇ ਗਰੈਜੂਏਟਸ ਦੀ ਗਿਣਤੀ ਕਿੰਨੀ ਹੈ। ਜਿਹੜਾ ਇਨ੍ਹਾਂ ਨੇ ਪੁੱਛਿਆ ਹੈ ਇਸ ਦਾ ਇਸ ਸਵਾਲ ਨਾਲ ਕੋਈ ਸਬੰਧ ਨਹੀਂ ਹੈ ਲੇਕਿਨ ਫਿਰ ਵੀ ਮੈਂ ਕਹਿੰਦਾ ਹਾਂ ਕਿ ਇਹ ਮੈਨੂੰ ਲਿਖ ਕੇ ਦੇ ਦੇਣ, ਉਸ ਉਤੇ ਜ਼ਰੂਰ ਇਨਕੁਆਇਰੀ ਕਰਾਈ ਜਾਵੇਗੀ।

**ਸਰਦਾਰ ਦਰਸ਼ਨ ਸਿੰਘ ਕੇ.ਪੀ:** ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਇੰਪਲਾਇਮੈਂਟ ਐਕਸਚੇਂਜਿਜ਼ ਵਿਚ ਮੈਟਰਿਕ ਪਾਸ ਲੜਕਿਆਂ ਦੀ ਗਿਣਤੀ ਐਨੀ ਹੈ ਅਤੇ ਗਰੈਜੂਏਟਸ ਦੀ ਗਿਣਤੀ ਐਨੀ ਹੈ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਦਾ ਇਕ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਹੈ ਉਥੇ ਵੀ ਨਾਂ ਦਰਜ਼ ਹੁੰਦੇ ਹਨ। ਕੀ ਇਸ ਬਾਰੇ ਇਨ੍ਹਾਂ ਕੋਲ ਵਾਕਫੀਅਤ ਹੈ ?

**ਰਾਜ ਮੰਤਰੀ** : ਸਪੀਕਰ ਸਾਹਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਅਤੇ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਮਹਿਕਮਾ ਸਾਡੇ ਅੰਡਰ ਨਹੀਂ ਆਉਂਦਾ। ਇਹ ਮਹਿਕਮਾ ਸੋਸ਼ਲ ਵੈਲਫੇਅਰ ਦੇ ਅਧੀਨ ਆਉਂਦਾ ਹੈ ਅਤੇ ਇਹ ਉਨ੍ਹਾਂ ਨਾਲ ਸਬੰਧਤ ਹੈ।

**ਸ੍ਰੀ ਖੁਸ਼ਹਾਲ ਬਹਿਲ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੈਟਰਿਕ ਕੈਟੇਗਰੀ ਵਿਚ ਅਤੇ ਬੀ.ਏ. ਪਾਸ ਕੈਟੇਗਰੀ ਵਿਚ ਕਿੰਨਾ ਟੋਟਲ ਅਨਇੰਪਲਾਇਡ ਫਿੱਗਰ ਹੈ ?

**ਰਾਜ ਮੰਤਰੀ** : ਇਸ ਬਾਰੇ ਪਹਿਲਾਂ ਹੀ ਦੱਸ ਦਿੱਤਾ ਗਿਆ ਹੈ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੱਛਣਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਅਨਇੰਪਲਾਇਡ ਐਸੇ ਹਨ ਜਿਹੜੇ 5 ਸਾਲ ਤੋਂ ਉਪਰ ਅਨਇੰਪ-ਲਾਇਡ ਹਨ ਅਤੇ ਉਨ੍ਹਾਂ ਨੇ ਆਪਣੇ ਕਾਰਡ ਇੰਪਲਾਇਮੈਂਟ ਐਕਸਚੇਂਜਿਜ਼ ਵਿਚ ਰਿਨਿਊ ਨਹੀਂ ਕਰਵਾਏ । ਇਸ ਲਈ ਕੀ ਉਨ੍ਹਾਂ ਨੂੰ ਮੌਕਾ ਦਿੱਤਾ ਜਾਵੇਗਾ ਅਤੇ ਪਹਿਲੀ ਡੇਟ ਤੋਂ ਜਦ ਨਾਮ ਦਰਜ਼ ਕਰਾਇਆ ਗਿਆ ਸੀ ਕੀ ਉਸੇ ਡੇਟ ਤੋਂ ਉਹ ਕਾਊਂਟ-ਵਾਰ ਹੋਵੇਗਾ ?

**ਰਾਜ ਮੰਤਰੀ** : ਇਹ ਸਵਾਲ ਇਸ ਨਾਲ ਸਬੰਧ ਨਹੀਂ ਰੱਖਦਾ । ਫਿਰ ਵੀ ਮੈਂ ਦੱਸਦਾ ਹਾਂ ਕਿ ਜਿਹੜੇ ਆਪਣੇ ਕਾਰਡ ਰਿਨਿਊ ਨਹੀਂ ਕਰਵਾ ਸਕਦੇ ਉਨ੍ਹਾਂ ਨੂੰ ਪੂਰਾ ਮੌਕਾ ਦਿੱਤਾ ਜਾਂਦਾ ਹੈ ਕਿ ਉਹ ਇਸ ਦੌਰਾਨ ਰਿਨਿਊ ਕਰਵਾ ਲੈਣ। ਪਰ ਜੇ ਫਿਰ ਵੀ ਉਹ ਨਹੀਂ ਕਰਾਉਂਦੇ ਤਾਂ ਇਸ ਵਿਚ ਡਿਪਾਰਟ-ਮੈਂਟ ਦਾ ਕੋਈ ਦੋਸ਼ ਨਹੀਂ ਹੈ, ਇਹ ਉਨ੍ਹਾਂ ਦਾ ਆਪਣਾ ਦੋਸ਼ ਹੈ।

**ਕਾਮਰੇਡ ਬਲਦੇਵ ਸਿੰਘ ਲੂੰਬਾ**: ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਬੇਰੁਜ਼ਗਾਰੀ ਦੀ ਸਮੱਸਿਆ ਬੜੀ ਗੰਭੀਰ ਸਮੱਸਿਆ ਹੈ। ਕੀ ਇਸ ਦੇ ਉਤੇ ਇਹ ਕੋਈ ਵਿਚਾਰ ਕਰਨ ਲਈ ਤਿਆਰ ਹਨ ? ਭੱਤਾ ਦੇ ਦੇਣਾ ਇਕ ਵੱਖਰੀ ਗੱਲ ਹੈ। ਕੀ ਬੇਰੁਜ਼ਗਾਰੀ ਨੂੰ ਖ਼ਤਮ ਕਰਨ ਲਈ ਕੋਈ ਸਕੀਮ ਇਨ੍ਹਾਂ ਦੇ ਵਿਚਾਰ ਅਧੀਨ ਹੈ ; ਜੇ ਹੈ, ਤਾਂ ਦੱਸਿਆ ਜਾਵੇ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਨੇ ਬੇਰੁਜ਼ਗਾਰੀ ਖ਼ਤਮ ਕਰਨ ਵਾਸਤੇ ਜਿਹੜੀ ਇਸ ਸਾਲ ਦੀ ਪਲਾਨ ਬਣਾਈ ਹੈ, ਉਸ ਵਿਚ 260 ਕਰੋੜ ਰੁਪਏ ਅੰਦਾਜ਼ਨ ਕੈਲਕੂਲੇਟ ਕੀਤੇ ਹਨ ਅਤੇ ਇਸ ਰਾਹੀਂ 50 ਹਜ਼ਾਰ ਆਦਮੀਆਂ ਨੂੰ ਇਸ ਸਾਲ ਇੰਪਲਾਇਮੈਂਟ, ਰੁਜ਼ਗਾਰ ਮਿਲੇਗਾ। (ਤਾੜੀਆਂ)

A 94

**ਸਰਦਾਰ ਪ੍ਰਹਿਲਾਦ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਪਤਾ ਨਹੀਂ ਇਨ੍ਹਾਂ ਦੇ ਇਲਮ ਵਿਚ ਹੋਵੇ ਜਾਂ ਨਾਂ ਕਿ ਰੁਜ਼ਗਾਰ ਦਫ਼ਤਰਾਂ ਵਿਚ ਕੁਰੱਪਸ਼ਨ ਚੱਲ ਰਹੀ ਹੈ ਕਿਉਂਕਿ ਸਰਕਾਰ ਨੇ ਫ਼ੈਸਲਾ ਕੀਤਾ ਹੈ ਕਿ ਜਿਨ੍ਹਾਂ ਨੇ ਆਪਣੇ ਨਾਮ ਪੰਜ ਸਾਲ ਪਹਿਲਾਂ ਰੁਜ਼ਗਾਰ ਦਫ਼ਤਰ ਵਿਚ ਲਿਖਾਏ ਹੋਣਗੇ ਉਨ੍ਹਾਂ ਨੂੰ ਬੇਰੁਜ਼ਗਾਰੀ ਭੱਤਾ ਦਿੱਤਾ ਜਾਵੇਗਾ। ਇਸ ਤਰ੍ਹਾਂ 10 ਹਜ਼ਾਰ ਦੇ ਕਰੀਬ ਬੇਰੁਜ਼ਗਾਰ ਹਨ ਅਤੇ ਰੁਜ਼ਗਾਰ ਦਫ਼ਤਰਾਂ ਵਾਲੇ ਉਨ੍ਹਾਂ ਕੋਲੋਂ ਪੈਸੇ ਲੈ ਕੇ ਨਵੇਂ ਰਜਿਸਟਰ ਖੋਲ ਕੇ ਪਿਛਲੀਆਂ ਤਾਰੀਖਾਂ ਵਿਚ ਨਾਮ ਰਜਿਸਟਰ ਕਰ ਰਹੇ ਹਨ । ਇਸ ਲਈ ਕੀ ਇਸ ਪਾਸੇ ਛਾਪੇ ਮਾਰ ਕੇ ਦੋਸ਼ੀਆਂ ਨੂੰ ਸਜ਼ਾਵਾਂ ਦੇਣਗੇ ?

ਰਾਜ ਮੰਤਰੀ : ਮੈਂ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਜੇ ਕਰ ਕੋਈ ਖਾਸ ਗੱਲ ਐਸੀ ਹੋਵੇ ਤਾਂ ਉਹ ਮੇਰੇ ਨੋਟਿਸ ਵਿਚ ਲਿਆਉਣ। ਪਰ ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਹੁਣ ਪਹਿਲਾਂ ਵਾਂਗ ਪੈਸੇ ਲੈ ਕੇ ਕਾਰਡ ਨਹੀਂ ਕੱਢਿਆ ਜਾਵੇਗਾ ।

**ਸ਼੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਮੈਟਰੀਕੁਲੇਟਸ ਹਨ ਅਤੇ ਗਰੈਜੂਏਟਸ ਹਨ ਉਨ੍ਹਾਂ ਦੇ ਨਾਮ ਰੁਜ਼ਗਾਰ ਦਫ਼ਤਰਾਂ ਵਿਚ ਦਰਜ਼ ਕੀਤੇ ਜਾਂਦੇ ਹਨ। ਅਸੀਂ ਹਿੰਦੁਸਤਾਨ ਵਿਚ, ਪੰਜਾਬ ਵਿਚ ਲੋਕਾਂ ਨੂੰ ਅਸਲੀ ਜਸਟਿਸ ਦੇਣ ਵਾਸਤੇ ਕਮਿੱਟਿਡ ਹਾਂ। ਬਹੁਤ ਸਾਰੇ ਲੋਕ ਐਸੇ ਹਨ ਜਿਹੜੇ ਮੈਟ੍ਰਿਕ ਪਾਸ ਹਨ, ਅੰਡਰ ਮੈਟ੍ਰਿਕ ਹਨ ਅਤੇ ਉਹ ਬੇਰੁਜ਼ਗਾਰ ਹਨ, ਅਨਇੰਪਲਾਇਡ ਹਨ ਇਸ ਲਈ ਕੀ ਉਨ੍ਹਾਂ ਵਾਸਤੇ ਕੋਈ ਤਰੀਕਾ ਅਪਣਾਇਆ ਗਿਆ ਹੈ ਤਾ ਕਿ ਉਨ੍ਹਾਂ ਦੇ ਨਾਮ ਵੀ ਰਜਿਸਟਰ ਕਰਕੇ ਉਨ੍ਹਾਂ ਨੂੰ ਨੌਕਰੀ ਦੇਣ ਦਾ ਪ੍ਰਬੰਧ ਕੀਤਾ ਜਾਵੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਸਦਨ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਨਾਮ ਰਜਿਸਟਰ ਕਰਨਾ ਇੰਪਲਾਏਮੈਂਟ ਐਕਸਚੇਂਜਿਜ਼ ਦਾ ਕੰਮ ਹੈ ਲੇਕਿਨ ਜਿਥੋਂ ਤੱਕ ਉਨ੍ਹਾਂ ਨੂੰ ਨੌਕਰੀ ਦੇਣ ਦਾ ਸਬੰਧ ਹੈ, ਇਹ ਅਦਾਰੇ ਹੋਰ ਹਨ।

---

## Construction of a Bridge over River Ghaggar Linking Villages Badshahpur and Rampur-Patran, Block Samana

***418. Comrade Baldev Singh Loomba :** Will the Minister for Public Works be pleased to State whether there is any proposal under the consideration of the Government to construct a bridge over river Ghaggar linking villages Badshahpur and Rampur-Patran of Block Samana, district Patiala; if so, the time by which the construction work is likely to be taken in hand ?

**ਸਰਦਾਰ ਰਣਧੀਰ ਸਿੰਘ ਚੀਮਾ** : ਜੀ ਹਾਂ। ਇਸ ਪੁੱਲ ਦੀ ਉਸਾਰੀ ਦਾ ਕੰਮ 1978-79 ਵਿੱਚ ਧਨ ਪ੍ਰਾਪਤ ਹੋਣ ਉਪਰੰਤ ਹੱਥ ਵਿੱਚ ਲਿਆ ਜਾਵੇਗਾ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਵਜ਼ੀਰ ਸਾਹਿਬ ਨੇ ਪਹਿਲੀ ਗੱਲ ਤਾਂ ਮੰਨੀ ਹੈ ਕਿ ਪੁੱਲ ਬਣਾਉਣ ਦੀ ਸਕੀਮ ਹੈ ਪਰ ਅੱਗੇ ਜਾ ਕੇ ਕੁਝ ਸ਼ੱਕ ਪੈਦਾ ਕੀਤਾ ਹੈ ਅਤੇ ਉਹ ਇਹ ਕਿ ਇਸ ਪੁੱਲ ਦੀ ਉਸਾਰੀ ਦਾ ਕੰਮ 1978-79 ਵਿਚ ਧਨ ਪ੍ਰਾਪਤ ਹੋਣ ਉਪਰੰਤ ਹੱਥ ਵਿਚ ਲਿਆ ਜਾਵੇਗਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ 1978-79 ਦੇ ਬੱਜਟ ਵਿਚ ਇਨ੍ਹਾਂ ਨੂੰ ਧਨ ਨਹੀਂ ਮਿਲਿਆ, ਜੇ ਨਹੀਂ ਮਿਲਿਆ, ਤਾਂ 1978-79 ਲਈ ਕਦੋਂ ਮਿਲੇਗਾ ?

**ਮੰਤਰੀ** : ਇਸ ਦੇ ਬਾਰੇ ਇਸ ਤਰ੍ਹਾਂ ਹੈ ਕਿ ਸਾਡੇ ਜਿਹੜੇ ਪ੍ਰੋਗਰਾਮ ਚੱਲ ਰਹੇ ਹੁੰਦੇ ਹਨ ਉਨ੍ਹਾਂ ਨੂੰ ਪਰੈਫਰੈਂਸ ਮਿਲਦੀ ਹੈ। ਪਰ ਜਿਹੜੀ ਨਵੀਂ ਉਸਾਰੀ ਦਾ ਕੰਮ ਹੁੰਦਾ ਹੈ ਉਸ ਦੇ ਮੁਤਾਬਿਕ ਜੇ ਬੱਜਟ ਵਿਚ ਪਰੋਵੀਜ਼ਨ ਹੋਵੇ, ਪੈਸੇ ਵੱਧ ਮਿਲਣ, ਤਾਂ ਕੰਮ ਚਾਲੂ ਹੁੰਦਾ ਹੈ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਿਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸ਼ਾਇਦ ਇਨ੍ਹਾਂ ਦੀ ਜਾਣਕਾਰੀ ਵਿੱਚ ਹੋਵੇ ਜਾਂ ਨਾਂ ਹੋਵੇ ਕਿ ਇਹ ਜਿਹੜਾ ਪੁੱਲ ਬਨਣਾ ਹੈ ਇਹ ਕਈ ਪਿੰਡਾਂ ਨੂੰ ਮਿਲਾ ਰਿਹਾ ਹੈ। ਪਰ ਹੁਣ ਇਕ ਟਾਪ-ਮੋਸਟ ਆਦਮੀ ਦਾ ਅਫਸਰ ਜਿਸ ਦੀ 200 ਏਕੜ ਜ਼ਮੀਨ ਦੂਜੇ ਪਾਸੇ ਚਲੀ ਗਈ ਹੈ ਉਹ ਇਸ ਪੁੱਲ ਨੂੰ ਆਪਣੇ ਪਾਸੇ ਬਣਾਉਣ ਦੀ ਕੋਸ਼ਿਸ਼ ਕਰ ਰਿਹਾ ਹੈ। ਕੀ ਇਹ ਚੀਜ਼ ਇਨ੍ਹਾਂ ਦੇ ਨੋਟਿਸ ਵਿਚ ਹੈ ਅਤੇ ਕੀ ਇਹ ਇਸ ਪਾਸੇ ਧਿਆਨ ਦੇਣਗੇ ?

**ਮੰਤਰੀ** : ਇਹ ਜਿਥੇ ਸੜਕ ਬਣੀ ਹੈ ਉਸ ਉਤੇ ਹੀ ਬਣਨਾ ਹੈ ਅਤੇ ਸੱਜੇ ਖੱਬੇ ਨਹੀਂ ਜਾ ਸਕਦਾ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਪੁੱਲਾਂ ਦੀ ਪੰਜਾਬ ਵਿਚ ਬਹੁਤ ਤਕਲੀਫ ਹੈ ਅਤੇ ਲੋਕਾਂ ਨੂੰ ਆਵਾਜਾਈ ਵਿਚ ਬਹੁਤ ਮੁਸ਼ਕਲ ਪੇਸ਼ ਆਉਂਦੀ ਹੈ ਖਾਸ ਕਰਕੇ ਨੀਮ ਪਹਾੜੀ ਇਲਾਕੇ ਵਿਚ ਕੋਈ ਸੜਕ ਨਹੀਂ ਅਤੇ ਨਾ ਉਥੇ ਪੁੱਲ ਬਣਦੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਵਿਸ਼ੇਸ਼ ਕਦਮ ਚੁੱਕੇ ਜਾਣਗੇ ਅਤੇ ਕੋਈ ਬਰਿੱਜ ਕਾਰਪੋਰੇਸ਼ਨ ਬਣਾ ਕੇ, ਫਾਇਨੈਂਸਿਜ਼ ਪ੍ਰਾਪਤ ਕਰਕੇ ਕੋਈ ਟਾਈਮ ਲਿਮਿਟ ਦੇ ਅੰਦਰ ਅੰਦਰ ਇਨ੍ਹਾਂ ਪੁੱਲਾਂ ਦੇ ਮਸਲੇ ਨੂੰ ਹੱਲ ਕੀਤਾ ਜਾਵੇਗਾ ਲਿੰਕ ਰੋਡਜ਼ ਦੇ ਉਤੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਦਸਣਾ ਚਾਹੁੰਦਾ ਹਾਂ ਕਿ ਜੇ ਸਾਰੇ ਪੁੱਲ ਬਣਾਏ ਜਾਣ ਤਾਂ ਕਰੋੜਾਂ ਰੁਪਿਆ ਚਾਹੀਦਾ ਹੈ ਅਤੇ ਇਤਨੇ ਫ਼ੰਡ ਨਹੀਂ ਮਿਲਦੇ ਪਰ ਫਿਰ ਵੀ ਮੈਂ ਦੱਸਦਾ ਹਾਂ ਕਿ ਸਰਕਾਰ ਇਸ ਪਾਸੇ ਕਦਮ ਉਠਾ ਰਹੀ ਹੈ ਅਤੇ ਜਿਉਂ ਜਿਉਂ ਫੰਡਜ਼ ਸਾਨੂੰ ਮਿਲਦੇ ਜਾਣਗੇ ਤਿਉਂ ਤਿਉਂ ਉਸ ਦੇ ਮੁਤਾਬਕ ਕੰਮ ਕਰਦੇ ਜਾਵਾਂਗੇ।

**ਸ੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਦੇ ਨੋਟਿਸ ਵਿਚ ਹੈ ਕਿ ਜਲੰਧਰ ਸ਼ਹਿਰ ਨੂੰ ਰੇਲਵੇ ਲਾਈਨ ਦੋ ਹਿੱਸਿਆਂ ਵਿਚ ਵੰਡਦੀ ਹੈ, ਰੇਲਵੇ ਲਾਈਨ ਵਿਚਕਾਰ ਦੀ ਲੰਘਦੀ ਹੈ ਅਤੇ ਇਸ ਤਰ੍ਹਾਂ ਸ਼ਹਿਰ ਦੇ ਇਕ ਹਿੱਸੇ ਦੀ ਟਰੈਫ਼ਿਕ ਦੂਜੇ ਪਾਸੇ ਨਹੀਂ ਜਾ ਸਕਦੀ। ਉਸ ਬਾਰੇ ਇਕ ਓਵਰ ਬਰਿੱਜ ਬਣਾਉਣ ਦੀ ਸਕੀਮ ਤਿਆਰ ਕੀਤੀ ਗਈ ਸੀ ਅਤੇ ਫਾਇਨੈਂਸ ਮਨਿਸਟਰ ਸਾਹਿਬ ਨੇ ਵਾਅਦਾ ਕੀਤਾ ਸੀ ਕਿ ਓਵਰ ਬਰਿੱਜ ਜਲਦੀ ਬਣਾਇਆ ਜਾਵੇਗਾ। ਕੀ ਐਸੀ ਸਕੀਮ ਤਿਆਰ ਕੀਤੀ ਗਈ ਹੈ ਅਤੇ ਉਹ ਕਿਸ ਸਟੇਜ ਤੇ ਹੈ ?

**ਮੰਤਰੀ** : ਇਸ਼ ਪੁੱਲ ਦਾ ਸਰਵੇ ਕੀਤਾ ਜਾ ਰਿਹਾ ਹੈ ਲੇਕਿਨ ਮੈਂ ਇਹ ਦੱਸ ਦੇਣਾ ਚਾਹੁੰਦਾ ਹਾਂ ਕਿ ਜੇ ਉਥੇ ਪੁੱਲ ਬਣਾਈਏ ਤਾਂ ਘੱਟੋ ਘੱਟ 2-3 ਫਰਲਾਂਗ ਤੱਕ ਦੁਕਾਨਾਂ ਚੁੱਕਣੀਆਂ ਪੈਂਦੀਆਂ ਹਨ ਫਿਰ ਇਨ੍ਹਾਂ ਨੂੰ ਪ੍ਰਾਬਲਮ ਹੋਵੇਗੀ। ਉਸ ਦੀ ਸਰਵੇ ਰਿਪੋਰਟ ਆ ਜਾਵੇਗੀ, ਫਿਰ ਦੇਖਾਂਗੇ।

**ਚੌਧਰੀ ਸੁੰਦਰ ਸਿੰਘ** : ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਲੰਧਰ ਵਿਚ ਓਵਰ ਬਰਿੱਜ ਬਣਾਇਆ ਜਾ ਰਿਹਾ ਹੈ ਪਰ ਜਿਥੇ ਕੋਈ ਪੁੱਲ ਨਹੀਂ ਹੈ ਜਿਸ ਤਰ੍ਹਾਂ ਨਰੋਟ ਜੈਮਲ ਸਿੰਘ ਵਿਚ ਮਸਤੋ ਦਾ ਪੁੱਲ ਹੈ ਉਸ ਬਾਰੇ ਬਾਦਲ ਸਾਹਿਬ ਨੇ ਵੀ ਕਈ ਵਾਰ ਕਿਹਾ ਹੈ ਕਿ ਬਣਾਵਾਂਗੇ, ਕੀ ਉਸ ਦਾ ਵੀ ਇਨ੍ਹਾਂ ਨੂੰ ਖਿਆਲ ਹੈ ?

**ਮੰਤਰੀ** : ਸਪੀਕਰ ਸਾਹਿਬ, ਚੌਧਰੀ ਸਾਹਿਬ ਨੇ ਸਪੈਸਿਫਿਕ ਪੁਲ ਦਾ ਨਾਮ ਤਾਂ ਨਹੀਂ ਲਿਆ, ਇਹ ਮੈਨੂੰ ਆ ਕੇ ਮਿਲ ਲੈਣ ਅਤੇ ਅਸੀਂ ਬੈਠ ਕੇ ਗਲ-ਬਾਤ ਕਰ ਲਵਾਂਗੇ।

**ਚੌਧਰੀ ਸੁੰਦਰ ਸਿੰਘ** : ਮਸਤੋ ਦਾ ਪੁੱਲ ਹੈ ਜੀ। (ਵਿਘਨ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਚੌਧਰੀ ਸਾਹਿਬ ਦੇ ਹਲਕੇ ਵਿਚ ਗਿਆ ਸੀ ਔਰ ਉਥੇ ਚੌਧਰੀ ਸਾਹਿਬ ਵੀ ਮੈਨੂੰ ਮਿਲੇ ਸੀ। ਹੁਣ ਇਹ ਹਾਊਸ ਵਿਚ ਇਹ ਗੱਲ ਕਹਿੰਦੇ ਹਨ ਪਰ ਇਹ ਤਾਂ ਮੈਨੂੰ ਮਿਲ ਕੇ ਹਲਕੇ ਵਿਚ ਕਹਿੰਦੇ ਸਨ ਕਿ ਜੇ ਪੁੱਲ ਬਣ ਗਿਆ ਤਾਂ ਲੋਕ ਮੈਨੂੰ ਵੋਟਾਂ ਨਹੀਂ ਦੇਣਗੇ।

**ਸ੍ਰੀ ਚਮਨ ਲਾਲ** : ਸਪੀਕਰ ਸਾਹਿਬ, ਇਨ੍ਹਾਂ ਦੇ ਰੂਲਜ਼ ਵਿਚ ਇਹ ਹੈ ਕਿ ਜਿੱਥੇ ਛੋਟੇ ਛੋਟੇ ਪੁੱਲ ਰਹਿੰਦੇ ਹਨ ਉਹ ਬਣਾ ਦਿੱਤੇ ਜਾਣਗੇ। ਮੇਰੇ ਹਲਕੇ ਵਿਚ ਕਈ ਛੋਟੇ ਛੋਟੇ ਪੁੱਲ ਪਿੰਡਾਂ ਦੇ ਹਨ ਜਿੱਥੇ ਲੋਕਾਂ ਨੂੰ 29--29 ਮੀਲ ਦਾ ਵੱਲਾ ਪਾ ਕੇ ਜਾਣਾ ਪੈਂਦਾ ਹੈ। ਸ਼ੈਲੇ ਦਾ ਪੁੱਲ ਹੈ ਅਤੇ ਹੋਰ ਕਈ ਇਸ ਤਰ੍ਹਾਂ

ਦੇ ਛੋਟੇ ਛੋਟੇ ਪੁਲ ਹਨ ਜਿਥੇ ਲੋਕਾਂ ਨੂੰ ਕਾਫੀ ਵਲ ਪਾ ਕੇ ਜਾਣਾ ਪੈਂਦਾ ਹੈ। ਕੀ ਜਿਹੜੇ ਛੋਟੇ ਛੋਟੇ ਪੁਲ ਹਨ ਅਤੇ ਜਿਹੜੇ ਥੋੜ੍ਹੀ ਕਾਸਟ ਨਾਲ ਬਣ ਜਾਣੇ ਹਨ, ਉਹ ਬਣਾ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਇਸ ਸਵਾਲ ਨਾਲ ਤਾਂ ਇਸ ਦਾ ਕੋਈ ਸਬੰਧ ਨਹੀਂ ਹੈ। ਇਸ ਦੇ ਵਾਸਤੇ ਇਹ ਸੈਪਰੇਟ ਨੋਟਿਸ ਦੇ ਦੇਣ ।

---

**ਬਲਾਕ ਸਮਾਣਾ ਦੇ ਰਸੌਲੀ ਅਤੇ ਚਿਚਰਵਾਲ ਪਿੰਡਾਂ ਨੂੰ ਮਿਲਾਉਣ ਲਈ ਘੱਗਰ ਨਦੀ ਤੇ ਪਲ ਦੀ ਉਸਾਰੀ**

***417. ਕਾਮਰੇਡ ਬਲਦੇਵ ਸਿੰਘ ਲੂੰਬਾ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਲਾਕ ਸਮਾਣਾ, ਜ਼ਿਲ੍ਹਾ ਪਟਿਆਲਾ ਦੇ ਰਸੌਲੀ ਅਤੇ ਚਿਚਰਵਾਲ ਪਿੰਡਾਂ ਨੂੰ ਮਿਲਾਉਣ ਲਈ ਘੱਗਰ ਨਦੀ ਤੇ ਪੁਲ ਬਣਾਉਣ ਦਾ ਕੋਈ ਪ੍ਰਸਤਾਵ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੈ ਤਾਂ ਉਸਾਰੀ ਦਾ ਕੰਮ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਧਣੀਰ ਸਿੰਘ ਚੀਮਾ :** ਜੀ ਨਹੀਂ ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ, ਸ਼ਾਇਦ ਇਨ੍ਹਾਂ ਨੂੰ ਪਤਾ ਹੋਵੇ ਕਿ ਉਨ੍ਹਾਂ ਪਿੰਡਾਂ ਦੀ ਸਾਰੀ ਫਸਲ, ਕਣਕ ਜਾਂ ਜ਼ੀਰੀ ਸਾਰੀ ਹਰਿਆਣੇ ਨੂੰ ਜਾਂਦੀ ਹੈ । ਜੇ ਇਹ ਪੁਲ ਬਣ ਜਾਵੇ ਤਾਂ ਮਾਰਕਿਟ ਫੀਸ ਵੀ ਬਚੇ ਅਤੇ ਪੈਦਾਵਾਰ ਵੀ ਪੰਜਾਬ ਦੇ ਵਿਚ ਆਵੇ । ਕੀ ਇਸ ਤੇ ਵਿਚਾਰ ਕਰਕੇ ਜਲਦੀ ਹੀ ਕੋਈ ਉਥੇ ਪੁਲ ਬਣਾਉਣ ਦੀ ਵਜ਼ੀਰ ਸਾਹਿਬ ਤਜਵੀਜ਼ ਰੱਖਦੇ ਹਨ ? (ਵਿਘਨ)

**Mr. Speaker :** Question hour is over.

---

## UNSTARRED QUESTIONS AND ANSWERS

**ਪਿੰਡ ਕਾਲਾ ਤੋਂ ਜੀ. ਟੀ. ਰੋਡ, ਛੇਹੱਰਟਾ ਤੱਕ ਲਿੰਕ ਰੋਡ ਨੂੰ ਪੱਕਾ ਕਰਨਾ**

150. **ਕਾਮਰੇਡ ਸੱਤ ਪਾਲ ਡਾਂਗ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਪਿੰਡ ਕਾਲਾ (ਬਲਾਕ ਵੇਰਕਾ, ਜ਼ਿਲ੍ਹਾ ਅੰਮ੍ਰਿਤਸਰ) ਤੋਂ ਜੀ. ਟੀ. ਰੋਡ, ਛੇਹੱਰਟਾ ਤੱਕ ਲਿੰਕ ਸੜਕ ਨੂੰ ਪੱਕਾ ਕਰਨ ਦਾ ਕੰਮ ਕੁਝ ਸਮਾਂ ਪਹਿਲਾਂ ਸ਼ੁਰੂ ਕੀਤਾ ਗਿਆ ਸੀ, ਪ੍ਰੰਤੂ ਉਹ ਅਜੇ ਤੱਕ ਪੂਰਾ ਨਹੀਂ ਹੋਇਆ ; ਜੇਕਰ ਅਜਿਹਾ ਹੋਵੇ ਤਾਂ ਉਕਤ ਕੰਮ ਕਿਸ ਤਰੀਕ ਨੂੰ ਸ਼ੁਰੂ ਕੀਤਾ ਗਿਆ ਸੀ ਅਤੇ ਕਿਸ ਤਰੀਕ ਨੂੰ ਅਧੂਰਾ ਛੱਡ ਦਿਤਾ ਗਿਆ ;

(ਅ) ਉਕਤ ਕੰਮ ਨੂੰ ਅਧੂਰਾ ਛੱਡਣ ਦੇ ਕੀ ਕਾਰਨ ਹਨ ;

(ੲ) ਉਕਤ ਕੰਮ ਨੂੰ ਮੁੜ ਕਿਸ ਤਰੀਕ ਨੂੰ ਸ਼ੁਰੂ ਕੀਤੇ ਜਾਣ ਦਾ ਵਿਚਾਰ ਹੈ ਅਤੇ ਇਸ ਦੇ ਕਿਸ ਤਰੀਕ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ।

[ਕਾਮਰੇਡ ਸੱਤ ਪਾਲ ਡਾਂਗ]

(ਸ) ਕੀ ਕੰਮ ਛੱਡੇ ਜਾਣ ਉਪਰੰਤ ਸਾਮਾਨ ਦੇ ਗੁੰਮ ਅਤੇ ਜਾਂ ਚੋਰੀ ਹੋ ਜਾਣ ਕਾਰਨ ਵਿਭਾਗ ਨੂੰ ਕੋਈ ਨੁਕਸਾਨ ਹੋਇਆ ਹੈ ; ਜੇਕਰ ਅਜਿਹਾ ਹੋਵੇ, ਤਾਂ ਕਿਸ ਹੱਦ ਤੱਕ ?

**ਸਰਦਾਰ ਰਣਧੀਰ ਸਿੰਘ ਚੀਮਾ :** (ੳ) ਜੀ ਹਾਂ ; ਇਸ ਸੜਕ ਦਾ ਕੰਮ ਜੂਨ, 1977 ਵਿਚ ਸ਼ੁਰੂ ਕੀਤਾ ਗਿਆ ਸੀ ਅਤੇ ਅਗੱਸਤ, 1977 ਵਿਚ ਮੁਲਤਵੀ ਕਰ ਦਿਤਾ ਗਿਆ ਸੀ ।

(ਅ) ਸ੍ਰੀ ਅੰਮ੍ਰਿਤਸਰ ਸ਼ਹਿਰ ਦੇ 400 ਸਾਲਾਨਾ ਸਥਾਪਨਾ ਦਿਵਸ ਦੇ ਰੁਝੇਵਿਆਂ ਕਾਰਨ ਇਸ ਕੰਮ ਨੂੰ ਮੁਲਤਵੀ ਕਰਨਾ ਪਿਆ ਸੀ ।

(ੲ) ਇਹ ਕੰਮ ਅਪ੍ਰੈਲ, 1978 ਵਿਚ ਸ਼ੁਰੂ ਕਰ ਦਿਤਾ ਜਾਵੇਗਾ ਅਤੇ ਇਸੇ ਮਹੀਨੇ ਵਿਚ ਮੁਕੰਮਲ ਕਰ ਦਿਤਾ ਜਾਵੇਗਾ ।

(ਸ) ਜੀ ਨਹੀਂ ।

---

**ਖਾਸਾ ਬਾਜ਼ਾਰ, ਬਲਾਕ ਵੇਰਕਾ ਵਿੱਚੋਂ ਦੀ ਲੰਘਦੀ ਯੋਜਕ ਸੜਕ ਦੀ ਮੁਰੰਮਤ**

**151. ਕਾਮਰੇਡ ਸੱਤ ਪਾਲ ਡਾਂਗ :** ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਖਾਸਾ ਬਾਜ਼ਾਰ (ਬਲਾਕ ਵੇਰਕਾ, ਜ਼ਿਲ੍ਹਾ ਅੰਮ੍ਰਿਤਸਰ) ਵਿਚੋਂ ਦੀ ਲੰਘਦੀ ਯੋਜਕ ਸੜਕ ਬਹੁਤ ਬਰੀ ਹਾਲਤ ਵਿਚ ਹੈ ਅਤੇ ਉਸ ਦੀ ਬਹੁਤ ਜਲਦੀ ਮੁਰੰਮਤ ਹੋਣ ਦੀ ਲੋੜ ਹੈ; ਜੇਕਰ ਅਜਿਹਾ ਹੋਵੇ ਤਾਂ ਜ਼ਰੂਰੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ :** ਖਾਸਾ ਬਾਜ਼ਾਰ, ਜ਼ਿਲ੍ਹਾ ਅੰਮ੍ਰਿਤਸਰ ਵਿਚੋਂ ਦੀ ਲੰਘਦੀ ਸੜਕ ਦਾ ਲੈਵਲ ਨੀਵਾਂ ਹੋਣ ਕਰਕੇ ਪਾਣੀ ਦਾ ਠੀਕ ਨਿਕਾਸ ਨਹੀਂ ਜਿਸ ਕਰਕੇ ਇਸ ਸੜਕ ਦੀ ਹਾਲਤ ਬਹੁਤ ਖਰਾਬ ਹੈ ਅਤੇ ਮੁਰੰਮਤ ਦੀ ਲੋੜ ਹੈ । ਜ਼ਰੂਰੀ ਮੁਰੰਮਤ ਜਲਦੀ ਕਰ ਦਿੱਤੀ ਜਾਵੇਗੀ ।

---

## QUESTION OF PRIVILEGE

**Mr. Speaker :** I have received a notice of Privilege Motion from Sardar Umrao Singh, M.L.A., wherein he has alleged that the Finance Minister has announced at Jullundur for the withdrawal of the proposed goods tax increase on tempos as published in the Daily Hind Samachar, dated the 28th March, 1978. He has stated that this announcement by the Finance Minister outside the House is a breach of privilege of the House and its members.

As per past practice. I am writing to the Finance Minister to clarify the position and on receipt of the clarification I will give my ruling.

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਇਹ ਮੁੱਕਰ ਜਾਣਗੇ ਫਿਰ, ਹੁਣੇ ਹੀ ਸਟੇਟਮੈਂਟ ਲੈ ਲਓ ਜੀ । (ਵਿਘਨ)

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਇਹ ਇਕ ਬੜਾ ਹੀ ਗੰਭੀਰ ਮਾਮਲਾ 2-3 ਦਫਾ ਇਸ ਹਾਊਸ ਵਿਚ ਉਠ ਚੁਕਿਆ ਹੈ ।

ਅੱਜ ਦੀ ਅਖਬਾਰ ਵਿਚ ਕਾਮਰੇਡ ਜਗਜੀਤ ਸਿੰਘ ਆਨੰਦ ਦਾ ਬੜਾ ਸਪੱਸ਼ਟ ਬਿਆਨ ਹੈ । (ਵਿਘਨ)

**ਸ੍ਰੀ ਸਪੀਕਰ** : ਜੇ ਹਾਊਸ ਵਿਚ ਤੁਸੀਂ ਕੱਲ ਨਹੀਂ ਸੀ ਤਾਂ ਮੈਂ ਕੀ ਕਰ ਸਕਦਾ ਹਾਂ । ਕੱਲ ਇਹ ਮਾਮਲਾ ਹੋ ਚੁਕਿਆ ਹੈ । I have already given my ruling.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਇਹ ਤਾਂ ਅੱਜ ਦੀ ਅਖਬਾਰ ਹੈ ਜੀ ।

*(At this stage Doctor Kewal Krishan and Shri Hans Raj Sharma rose to speak.)*

**Mr. Speaker** : If you rise like this, I shall not be able to satisfy one Member. Please take your seats. ਮੈਂ ਕੱਲ ਰੂਲਿੰਗ ਦਿਤੀ ਸੀ । ਬਾਕੀ ਫਿਰ ਵੀ ਅਗਰ ਇਸ ਦੇ ਮੁਤਅੱਲਕ ਕੋਈ ਪ੍ਰਾਬਲਮ ਹੈ ਤਾਂ ਇਸ ਦਾ ਨੋਟਿਸ ਦੇ ਦਿਓ, ਮੈਂ ਦੇਖ ਲਵਾਂਗਾ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਮੈਂ ਤਾਂ ਮਾਮਲਾ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਜੀ ।

**Mr. Speaker** : On the excuse of point of order, ਐਵੇਂ ਸਟੇਟਮੈਂਟ ਆਈ ਵਾਰੀ ਕਰਨ ਦਾ ਜੋ ਢੰਗ ਹੈ ਉਹ ਹਾਊਸ ਦਾ ਟਾਈਮ ਜ਼ਾਇਆ ਕਰਦਾ ਹੈ । ਬੇਹਤਰ ਇਹ ਹੈ ਕਿ You give me a notice and we will discuss it.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਉਹ ਤਾਂ ਭੇਜ ਦੇਵਾਂਗਾ ਜੀ ।

**ਸ੍ਰੀ ਸਪੀਕਰ** : ਉਹ ਤੁਸੀਂ ਮੈਨੂੰ ਭੇਜ ਦਿਓ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਕਾਮਰੇਡ ਜਗਜੀਤ ਸਿੰਘ ਆਨੰਦ ਦਾ ਬੜਾ ਸਪੱਸ਼ਟ ਬਿਆਨ ਹੈ ।

**ਸ੍ਰੀ ਸਪੀਕਰ** : ਉਨ੍ਹਾਂ ਦੇ ਬਿਆਨ ਦਾ ਸਾਡੇ ਨਾਲ ਕੋਈ ਤੁਅੱਲਕ ਨਹੀਂ ਹੈ । You should not waste the time of the house. ਮੈਂ ਕੱਲ੍ਹ ਰੂਲਿੰਗ ਦਿਤੀ ਹੈ ਉਹ ਤੁਸੀਂ ਕਿਰਪਾ ਕਰਕੇ ਪੜ੍ਹ ਲਓ ਔਰ ਉਸ ਦੇ ਮਗਰੋਂ ਮੇਰੇ ਕੋਲ ਆ ਜਾਣਾ । ਜੇ ਤੁਸੀਂ ਸੈਟਿਸਫਾਈ ਨਹੀਂ ਹੋਵੋਗੇ ਤਾਂ you can raise it again.

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ 22 ਤਾਰੀਖ ਨੂੰ ਮੈਂ ਪ੍ਰਸਨਲ ਐਕਸਪਲੇਨੇਸ਼ਨ ਵਾਸਤੇ ਡਿਪਟੀ ਸਪੀਕਰ ਸਾਹਿਬ ਨੂੰ ਬੇਨਤੀ ਕੀਤੀ ਸੀ ਔਰ ਉਨ੍ਹਾਂ ਨੇ ਮੈਨੂੰ ਇਜਾਜ਼ਤ ਦੇ ਦਿਤੀ ਪਰ ਜਦੋਂ ਮੈਂ ਪ੍ਰਸਨਲ ਐਕਸਪਲੇਨੇਸ਼ਨ ਦੇਣ ਲੱਗਾ ਤਾਂ ਮੈਨੂੰ ਫਿਰ ਉਨ੍ਹਾਂ ਨੇ ਰੋਕ ਦਿਤਾ । ਕਿਹਾ ਗਿਆ ਕਿ ਕਿਉਂਕਿ ਤੁਸੀਂ ਹਾਊਸ ਵਿਚ ਹਾਜ਼ਰ ਸੀ, ਹੁਣ ਉਸ ਦੇ ਬਾਅਦ ਤੁਸੀਂ ਪ੍ਰਸਨਲ ਐਕਸਪਲੇਨੇਸ਼ਨ ਨਹੀਂ ਦੇ ਸਕਦੇ । ਸਪੀਕਰ ਸਾਹਿਬ, ਇਹ ਮੈਂਬਰਜ਼ ਦੇ ਇੰਪਾਰਟੈਂਟ ਰਾਈਟਸ

[ਸਰਦਾਰ ਉਮਰਾਓ ਸਿੰਘ]

ਨਾਲ ਤੁਅੱਲੁਕ ਰੱਖਦਾ ਹੈ । ਮੈਨੂੰ ਜੋ ਰੂਲਿੰਗ, ਡਿਪਟੀ ਸਪੀਕਰ ਸਾਹਿਬ, ਨੇ ਦਿੱਤੀ ਹੈ ਪਹਿਲਾਂ ਉਹ ਕਾਲੀਆ ਸਾਹਿਬ ਵੇਲੇ ਉਨ੍ਹਾਂ ਨੇ ਦਿੱਤੀ ਸੀ । ਮੈਂ ਤੁਹਾਡਾ ਧਿਆਨ ਕੌਲ ਐਂਡ ਸ਼ਕਦਰ ਵਲ ਦਿਵਾਉਣਾ ਚਾਹੰਦਾ ਹਾਂ । (ਵਿਘਨ)

**ਸ੍ਰੀ ਸਪੀਕਰ** : ਜੇ ਇਤਨਾ ਹੀ ਇਹ ਇੰਪਾਰਟੈਂਟ ਮਸਲਾ ਹੈ ਔਰ ਮੈਂਬਰਜ਼ ਦੇ ਰਾਈਟਸ ਦਾ ਸਵਾਲ ਹੈ ਤਾਂ ਕਿਉਂ ਨਾ ਚੈਂਬਰ ਵਿਚ ਅਸੀਂ ਡਿਸਕਸ ਕਰ ਲਈਏ । ਜੇ ਫਿਰ ਵੀ ਤੁਸੀਂ ਸੈਟਿਸਫਾਈ ਨਹੀਂ ਹੋਵੋਗੇ ਤਾਂ ਯੂ ਕੈਨ ਰੇਜ਼ ਇਟ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਬਹੁਤ ਕਲੀਅਰ ਲੋਕ ਸਭਾ ਵਿਚ ਇਸ ਦੇ ਬਾਰੇ ਵਿਚ ਰੂਲਿੰਗਜ਼ ਹਨ ।

**Mr. Speaker** : I am not in a position to discuss the ruling of the Deputy Speaker here.

**Sardar Umrao Singh** : You can revise even your own ruling.

**Mr Speaker** : I would request you to please take your seat now.

ਜੇ ਇਹ ਮਾਮਲਾ ਬਹੁਤ ਅਹਿਮ ਹੈ ਤਾਂ ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ, ਉਥੇ ਅਸੀਂ ਡਿਸਕਸ ਕਰ ਲਵਾਂਗੇ। (ਵਿਘਨ) ਕੀ ਤੁਸੀਂ ਡਿਸਕਸ ਵੀ ਨਹੀਂ ਕਰਨਾ ਚਾਹੁੰਦੇ ?

**ਸਰਦਾਰ ਉਮਰਾਓ ਸਿੰਘ** : ਮੈਂ ਕਰਨਾ ਚਾਹੁੰਦਾ ਹਾਂ ।

**ਸ੍ਰੀ ਸਪੀਕਰ** : ਤਾਂ ਠੀਕ ਹੈ, ਆ ਕੇ ਕਰ ਲੈਣਾ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਸਰਦਾਰ ਬਲਵੰਤ ਸਿੰਘ ਨੂੰ ਸਟੇਟਮੈਂਟ ਲਈ ਤੁਸੀਂ ਪਰਮਿਟ ਕੀਤਾ ਪਰ ਕੋਈ ਰੂਲ ਐਸਾ ਨਹੀਂ ਜਿਸ ਦੇ ਨਾਲ ਉਨ੍ਹਾਂ ਨੂੰ ਇਸ ਤਰ੍ਹਾਂ ਸਟੇਟਮੈਂਟ ਤੁਸੀਂ ਅਲਾਓ ਕਰ ਸਕਦੇ ਹੋਵੇ । ਰੂਲ 57 ਹੈ, ਇਹ ਕਹਿੰਦਾ ਹੈ—

> A statement may be made by a Minister on a matter of public importance with the permission of the Speaker but no question shall be asked nor discussion take place thereon at the time the statement is made.

**Mr. Speaker : He has got the permission.**

**Sardar Umrao Singh** : There is a proviso of this Rule also which reads as under :—

> Provided that a copy of the statement shall be forwarded to the Speaker one day in advance of the day on which it is proposed to be made.........

**Mr. Speaker** : Why you doubt that I do not have ? He has given a copy of the statement.

**ਸਰਦਾਰ ਉਮਰਾਓ ਸਿੰਘ** : ਰੂਲ ਓਬਲੀਗੇਟਰੀ ਹੈ । ਸਟੇਟਮੈਂਟ ਰਿਟਨ ਹੋਣੀ ਚਾਹੀਦੀ ਹੈ । ਪਰ ਉਨ੍ਹਾਂ ਨੇ ਆਪਣੀ ਸਟੇਟਮੈਂਟ ਜ਼ਬਾਨੀ ਦਿਤੀ ਹੈ ਜਿਹੜੀ ਕਿ ਸਾਰੀ ਇਰਰੇਲੇਵੈਂਟ ਹੈ । (ਵਿਘਨ) ਉਨ੍ਹਾਂ ਨੇ ਰੂਲ ਦੀ ਉਲੰਘਣਾ ਕੀਤੀ ਹੈ ।

**Mr. Speaker** : How can you judge it ?

ਸਰਦਾਰ ਉਮਰਾਓ ਸਿੰਘ : ਜੇ ਤਾਂ ਉਨ੍ਹਾਂ ਨੇ ਪਰਸਨਲ ਐਕਸਪਲੇਨੇਸ਼ਨ ਦਿਤੀ ਹੈ ਤਾਂ ਦੱਸੋ । ਜੇ ਉਨ੍ਹਾਂ ਨੇ ਐਜ਼ ਏ ਮਨਿਸਟਰ ਸਟੇਟਮੈਂਟ ਦਿਤੀ ਹੈ ਤਾਂ ਠੀਕ ਨਹੀਂ ।

**Mr. Speaker :** How are you coming to the conclusion that he has not given a copy of the statement? Whatever has been done that has been done with my permission .

**Sardar Umrao Singh :** Under what rule did you permit him to make a statement?

**Mr. Speaker :** He was permitted under Rule 57.

**Sardar Umrao Singh :** I want to get the position cleared.

ਸਾਰੀ ਦੀ ਸਾਰੀ ਸਟੇਟਮੈਂਟ ਕਲੀਅਰ ਕਰਵਾਓ ਕਿ ਐਜ਼ ਏ ਮਨਿਸਟਰ ਦਿਤੀ ਹੈ ਜਾਂ ਉਨ੍ਹਾਂ ਨੇ ਕੋਈ ਪਰਸਨਲ ਐਕਸਪਲੇਨੇਸ਼ਨ ਦਿਤੀ ਹੈ । ਜੇ ਪਰਸਨਲ ਐਕਸਪਲੇਨੇਸ਼ਨ ਨਹੀਂ ਤਾਂ ਐਕਸਪੰਜ ਹੋਣੀ ਚਾਹੀਦੀ ਹੈ । ਉਸ ਸਟੇਟਮੈਂਟ ਵਿਚ ਕਈ ਐਸੀਆਂ ਗੱਲਾਂ ਕੀਤੀਆਂ ਗਈਆਂ ਹਨ ਜਿਨ੍ਹਾਂ ਦੇ ਬਾਰੇ ਤੁਹਾਡੀ ਪਰਮਿਸ਼ਨ ਨਹੀਂ ਲਈ ਗਈ ਅਤੇ ਉਹ ਲਿਖਕੇ ਵੀ ਨਹੀਂ ਦਿਤੀ ਗਈ ਉਸ ਦੇ ਵਿਚ ਕਈ ਇਰਰੇਲੇਵੇਂਟ ਗੱਲਾਂ ਕੀਤੀਆਂ ਹਨ ਅਤੇ ਉਹ ਸਟੇਟਮੈਂਟ ਐਕਸਪੰਜ ਹੋਣੀ ਚਾਹੀਦੀ ਹੈ ।

**ਸ੍ਰੀ ਸਪੀਕਰ :** ਕੋਈ ਐਸੀ ਗੱਲ ਨਹੀਂ ਹੈ, ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ, ਮੈਂ ਤੁਹਾਨੂੰ ਸੈਟਿਸਫਾਈ ਕਰ ਦਿਆਂਗਾ । (ਵਿਘਨ)

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਤੁਸੀਂ ਮੇਰੀ ਗੱਲ ਤਾਂ ਸੁਣੋ.......

**ਸ੍ਰੀ ਸਪੀਕਰ :** ਸਰਦਾਰ ਉਮਰਾਓ ਸਿੰਘ ਜੀ, ਤੁਸੀਂ ਇਹ ਪੁਆਇੰਟ ਰੇਜ਼ ਕਰਕੇ ਅਚੀਵ ਕੀ ਕਰਨਾ ਚਾਹੁੰਦੇ ਹੋ ?

**ਸਰਦਾਰ ਉਮਰਾਓ ਸਿੰਘ :** ਮੈਂ ਪਰਸਨਲ ਐਕਸਪਲੇਨੇਸ਼ਨ ਦੇਣ ਲਈ ਸਮਾਂ ਚਾਹੁੰਦਾ ਹਾਂ।

**ਸ੍ਰੀ ਸਪੀਕਰ :** ਪਹਿਲਾਂ ਪੁਆਇੰਟ ਆਫ਼ ਆਰਡਰ ਮੁਕਾ ਲਵੋ, ਫਿਰ ਪਰਸਨਲ ਐਕਸਪਲੇਨੇਸ਼ਨ ਕਰ ਲੈਣਾ । If you want to speak on the personal explanation you can rise again.

**Sardar Umrao Singh :** That was a denial. Even the papers have written that ......(*Interruption*)

**Shri Hans Raj Sharma :** I am grateful to you for giving me time to rise on the point of order ਮੈਂ ਚਾਹੁੰਦਾ ਹਾਂ ਕਿ ਤੁਸੀਂ ਠੰਡੇ ਦਿਲ ਨਾਲ ਜਿਸ ਤਰ੍ਹਾਂ ਦਾ ਤੁਹਾਡਾ ਸੁਭਾ ਹੈ ਜੇ ਤੁਸੀਂ ਕਹਿ ਵੀ ਦਿਓਗੇ ਕਿ ਇਹ Waste of the time of the House ਹੈ ਔਰ ਅਗਰ ਇਹ ਵੀ ਕਹਿ ਦਿਓਗੇ ਕਿ ਮੇਰੇ ਚੈਂਬਰ ਵਿਚ ਆ ਜਾਵੋ ਤਾਂ ਵੀ ਮੈਨੂੰ ਕੋਈ ਡਰ ਨਹੀਂ, ਪਰ Under the rules made by the House ਇਹ ਮੇਰਾ ਰਾਈਟ ਹੈ। It does not mean that I would not come to your Chamber.

**ਸ੍ਰੀ ਸਪੀਕਰ** : ਤੁਹਾਡਾ ਰਾਈਟ ਇਹ ਤਾਂ ਨਹੀਂ ਕਿ ਮੱਲੋ ਮੱਲੀ ਹਾਊਸ ਦਾ ਟਾਈਮ ਵੇਸ਼ਟ ਕਰਨਾ ਹੈ ।

**ਸ੍ਰੀ ਹੰਸ ਰਾਜ ਸ਼ਰਮਾ** : ** ** **

**ਸ੍ਰੀ ਸਪੀਕਰ** : ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ?

**ਸ੍ਰੀ ਹੰਸ ਰਾਜ ਸ਼ਰਮਾ** : ** ** **

**Mr. Speaker** : Are you trying to give an explanation ? You are on a point of order, but I am sorry it is no point of order.

**Shri Hans Raj Sharma** : I said that I seek permission for personal explanation. My poirt of order is that I was refused permission.

**Mr. Speaker**: Then I must ask you to rise again. Please sit down.

**ਸਰਦਾਰ ਬੇਅੰਤ ਸਿੰਘ** : ** ** **

**Mr. Speaker** : I am sorry, these are no points of order. ਮੈਂ ਬੇਨਤੀ ਕਰਨਾ ਚਾਹਵਾਂਗਾ ਕਿ ਇਹ ਮਾਮਲਾ ਜਿਹੜਾ ਹਾਊਸ ਵਿਚ ਉਠਾਇਆ ਜਾ ਰਿਹਾ ਹੈ ਜੇਕਰ ਇਹ ਅਹਿਮ ਮਸਲਾ ਨਜ਼ਰ ਆਉਂਦਾ ਹੈ ਅਤੇ ਜੇਕਰ ਕੋਈ ਆਨਰੇਬਲ ਮੈਂਬਰ ਸਾਹਿਬਾਨ ਐਜੀਟੇਟਿਡ ਹਨ ਤਾਂ ਉਹ ਮੇਰੇ ਚੈਂਬਰ ਵਿਚ ਆ ਜਾਣ ਅਸੀਂ ਉਥੇ ਠੰਡੇ ਦਿਲ ਨਾਲ ਬੈਠ ਕੇ ਇਸ ਤੇ ਵਿਚਾਰ ਕਰ ਲਵਾਂਗੇ ਅਤੇ ਜੇਕਰ ਕੋਈ ਐਸਾ ਮਸਲਾ ਨਜ਼ਰ ਆਇਆ ਤਾਂ ਬਾਅਦ ਵਿਚ ਹਾਊਸ ਵਿਚ ਡਿਸਕਸ ਕਰ ਲਵਾਂਗੇ ।

**ਸ੍ਰੀ ਹੰਸ ਰਾਜ ਸ਼ਰਮਾ** : ਸਪੀਕਰ ਸਾਹਿਬ, ਤੁਸੀਂ ਮੈਨੂੰ ਪਰਸਨਲ ਐਕਸਪਲੇਨੇਸ਼ਨ ਦੇਣ ਦੀ ਇਜਾਜ਼ਤ ਦਿਤੀ ਹੈ ਜਾਂ ਮੈਂ ਤੁਹਾਡੇ ਚੈਂਬਰ ਵਿਚ ਆਉਣਾ ਹੈ ।

**ਸ੍ਰੀ ਸਪੀਕਰ** : ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ, ਗੱਲ ਕਰ ਲਵਾਂਗੇ । ਹੁਣ ਟੰਡਨ ਸਾਹਿਬ ਨੂੰ ਸੁਣ ਲਵੋ ।

**ਉਦਯੋਗ ਮੰਤਰੀ (ਸ੍ਰੀ ਬਲਰਾਮ ਜੀ ਦਾਸ ਟੰਡਨ)** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸ਼ਰਮਾ ਜੀ ਨੇ ਜੋ ਕਹਿਣਾ ਸੀ, ਸਭ ਕੁਝ ਕਹਿ ਦਿਤਾ । (ਵਿਘਨ) ਪੁਆਇੰਟ ਆਫ਼ ਆਰਡਰ ਉਥੇ ਹੁੰਦਾ ਹੈ ਜਿਥੇ ਕਿਤੇ ਰੂਲਜ਼ ਦੀ ਉਲੰਘਣਾ ਹੋ ਰਹੀ ਹੋਵੇ । ਪੁਆਇੰਟ ਆਫ ਆਰਡਰ ਦਾ ਮਤਲਬ ਇਹ ਨਹੀਂ ਕਿ ਸਾਰੀਆਂ ਗੱਲਾਂ ਜੋ ਕਹਿਣੀਆਂ ਹਨ, ਕਹਿ ਦਿਤੀਆਂ ਜਾਣ ਔਰ ਜਿੰਨੇ ਵੀ ਇਥੇ ਮਨਿਸਟਰਜ਼ ਬੈਠੇ ਹਨ, ਉਨ੍ਹਾਂ ਤੇ ਚਾਰਜਿਜ਼ ਲਗਾ ਦਿਤੇ ਜਾਣ । That should not form part of the proceedings.

**Mr. Speaker** : You are right. It would not form part of the proceedings.

---

**Expunged as ordered by the Chair.

**Shri Hans Raj Sharma :** I rose to say that I was refused permission on that day. You were not in the House. I want to apprise you.

**Mr. Speaker :** You will agree ਕਿ ਜੋ ਕੁਝ ਟੰਡਨ ਸਾਹਿਬ ਨੇ ਕਿਹਾ ਹੈ ਵੈਸੇ ਉਹ ਠੀਕ ਹੀ ਕਿਹਾ ਹੈ ਕਿ ਤੁਸੀਂ ਆਪਣੀ ਸਾਰੀ ਗੱਲ ਪੁਆਇੰਟ ਆਫ ਆਰਡਰ ਤੇ ਕਹਿ ਗਏ, which should not have been done.

**Shri Hans Raj Sharma :** ** ** **

**Mr. Speaker :** Whatever he is saying without the permission of the Chair, should not form part of the proceedings.

**ਸ੍ਰੀ ਹਰਬੰਸ ਲਾਲ ਖੰਨਾ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਅਸੀਂ ਜੇਲ੍ਹ ਵਿਚ ਜਾਣੋਂ ਨਹੀਂ ਘਬਰਾਏ ਤੇ ਇਹ ਚੈਂਬਰ ਵਿਚ ਜਾਣ ਲਈ ਘਬਰਾਉਂਦੇ ਹਨ (ਵਿਘਨ)

---

## CALL ATTENTION NOTICE UNDER RULE 66

(*Serial No.* 103)

**Shri Ram Kishan Kataria :** Sir, I beg to draw the attention of the Government towards a matter of urgent public importance, namely, that the drain in Bet area of Balachaur Tehsil passing through Garloo, Thathiala, Mutton, Manewal, Mundier and Hussanpur, which has resulted great loss to the area due to "SEAM" and requires immediate clearance of sand accumulated there. The inhabitants of Bet area are most perplexed and helpless.

I, therefore, request the Hon'ble Chief Minister to kindly make the statement.

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸੇਮ ਵਾਲੀਆਂ ਡਰੇਨਾਂ ਵਿਚੋਂ ਭਰਾਂ ਦੀ ਸਫਾਈ ਕਰਨ ਬਾਰੇ ਦਰਿਆ ਸਤਲੁਜ ਦੇ ਨਜ਼ਦੀਕ ਬਲਾਚੌਰ ਤਹਿਸੀਲ ਹਲਕਾ ਬੇਟ ਵਿਚ ਤਿੰਨ ਸਕੀਮਾਂ ਵਿਚਾਰ ਅਧੀਨ ਹਨ। ਨੰਬਰ 1, ਨਵੀਂ ਭਰਥਲਾ ਡਰੇਨ ਦੀ ਖੁਦਾਈ ਬੁਰਜੀ ਨੰ: 0 ਤੋਂ 30,000 ਤੱਕ। ਮਹਿਮੂਦਪੁਰ ਡਰੇਨ ਦੀ ਐਕਸਟੈਨਸ਼ਨ ਬੁਰਜੀ ਨੰ: 40,500 ਤੋਂ 51,000 ਤੱਕ ਅਤੇ ਬਣੀ ਹੋਈ ਮਹਿਮੂਦਪੁਰ ਡਰੇਨ ਦੀ ਭਰਾਂ ਦੀ ਸਫਾਈ। ਭਰਥਲਾ ਡਰੇਨ ਨੂੰ ਮਹਿਮੂਦਪੁਰ ਡਰੇਨ ਵਿਚ ਗੇਰਨ ਬਾਰੇ ਤਜਵੀਜ਼ ਹੈ ਜਿਹੜੀ ਕਿ ਆਖਿਰਕਾਰ ਦਰਿਆ ਸਤਲੁਜ ਵਿਚ ਗਿਰਦੀ ਹੈ। ਇਹ ਡਰੇਨ ਪਿੰਡਾਂ ਗਰਲੋ, ਮਾਨੇਵਾਲ, ਠਠਿਆਲਾ ਅਤੇ ਹਸਨਪੁਰ ਨੂੰ ਲਾਭ ਦੇਵੇਗੀ। ਬਣੀ ਹੋਈ ਮਹਿਮੂਦਪੁਰ ਡਰੇਨ ਦੀ ਭਰਾਂ ਦੀ ਸਫਾਈ ਡਰੇਗ ਲਾਈਨਾਂ ਮਿਲਣ ਤੇ ਛੇਤੀ ਕੀਤੀ ਜਾਵੇਗੀ। ਜਿਥੋਂ ਤੱਕ ਨਵੀਆਂ ਸਕੀਮਾਂ ਜਿਵੇਂ ਕਿ ਭਰਥਲਾ ਡਰੇਨ ਦੀ ਖੁਦਾਈ ਅਤੇ ਮਹਿਮੂਦਪੁਰ ਡਰੇਨ ਦੀ ਐਕਸਟੈਨਸ਼ਨ ਦਾ ਸਬੰਧ ਹੈ, ਡਿਟੇਲਡ ਸਕੀਮਾਂ ਤਿਆਰ ਕਰਨੀਆਂ ਹਨ। ਉਮੀਦ ਹੈ ਕਿ ਇਨ੍ਹਾਂ ਸਕੀਮਾਂ ਤੇ ਅਗਲੇ ਮਾਲੀ ਸਾਲ 1978-79 ਵਿਚ ਕੰਮ ਕੀਤਾ ਜਾਵੇਗਾ।

---

**Expunged as ordered by the Chair.

ਸ੍ਰੀ ਰਾਮ ਕਿਸ਼ਨ ਕਟਾਰੀਆ : ਸਪੀਕਰ ਸਾਹਿਬ, ਇਹ ਡਰੇਨ ਹਸਨਪੁਰ ਤੱਕ ਬਣਨੀ ਸ਼ੁਰੂ ਹੋਈ ਸੀ । ਹਸਨਪੁਰ ਆ ਕੇ ਇਹ ਡਰੇਨ ਰੁਕ ਗਈ ਸੀ । ਅਗਰ ਇਸ ਡਰੇਨ ਨੂੰ ਕੰਪਲੀਟ ਕਰਕੇ ਟੌਂਸਾ ਤੱਕ ਕਰ ਦਿੱਤਾ ਜਾਵੇ ਤਾਂ ਕਿਸੇ ਹੱਦ ਤੱਕ ਇਹ ਮਸਲਾ ਫਿਲਹਾਲ ਹੱਲ ਹੋ ਜਾਵੇਗਾ । ਇਸ ਤੋਂ ਬਾਅਦ ਅੱਗੇ ਜੋ ਵੀ ਵਿਚਾਰ ਅਧੀਨ ਸਕੀਮਾਂ ਹਨ ਜਿਸ ਤਰ੍ਹਾਂ ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਲਾਗੂ ਕਰ ਦਿੱਤੀਆਂ ਜਾਣਗੀਆਂ । ਇਹ ਨਾ-ਮੁਕੰਮਲ ਏਰੀਆ 2, 4 ਮੀਲ ਦਾ ਹੈ । ਇਸ ਨੂੰ ਮੁਕੰਮਲ ਕਰਨ ਨਾਲ ਕਾਫੀ ਰਾਹਤ ਹੋ ਜਾਵੇਗੀ । ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਇਹ ਨਾ-ਮੁਕੰਮਲ ਕੰਮ ਜਿਹੜਾ ਕਿ ਬਹੁਤ ਥੋੜਾ ਹੈ, ਇਸ ਨੂੰ ਪੂਰਾ ਕਰ ਦਿੱਤਾ ਜਾਵੇ ।

ਮੁੱਖ ਮੰਤਰੀ : ਨਾ-ਮੁਕੰਮਲ ਕੰਮ ਜ਼ਰੂਰ ਛੇਤੀ ਪੂਰਾ ਕਰ ਦਿਆਂਗੇ

## PAPERS LAID ON THE TABLE

**Mr. Speaker :** Minister is to lay papers on the Table.

**Industries Minister (Shri Balramji Dass Tandon) :** Sir,........

**Sardar Umrao Singh :** Sir, on a Point of Order. (*Interruption*)

**Industries Minister (Shri Balramji Dass Tandon) :** Sir, I beg to lay on the *Table the Annual Financial Statements (Budget Estimates) for the year 1977-78 and 1978-79 of the Punjab State Electricity Board, as required under section 61(3) of the Electricity (Supply) Act, 1948.

## ADJOURNMENT MOTION

ਸਰਦਾਰ ਉਮਰਾਓ ਸਿੰਘ : ਆਨ ਏ ਪੁਆਇੰਟ ਆਫ ਆਰਡਰ, ਸਰ ।

ਸ੍ਰੀ ਸਪੀਕਰ : ਤੁਸੀਂ ਹਾਊਸ ਦਾ ਟਾਈਮ ਜ਼ਾਇਆ ਕਰਦੇ ਹੋ । ਮੈਂਬਰਾਂ ਨੂੰ ਬੋਲਣ ਦਾ ਟਾਈਮ ਨਹੀਂ ਮਿਲਦਾ । ਤੁਸੀਂ ਐਵੇਂ ਮਨਾਪਲੀ ਬਣਾਈ ਹੋਈ ਹੈ ।

ਸਰਦਾਰ ਉਮਰਾਓ ਸਿੰਘ : ਸਪੀਕਰ ਸਾਹਿਬ, ਮੈਂ ਰੂਲਜ਼ ਦੇ ਮੁਤਾਬਿਕ ਸਬਮਿਸ਼ਨ ਕਰਨੀ ਹੈ। ਮੈਂ ਐਡਜਰਨਮੈਂਟ ਮੋਸ਼ਨ ਦਾ ਨੋਟਿਸ ਦਿਤਾ ਸੀ । ਸਟਰਾਈਕ ਹੋਣ ਨਾਲ ਹਜ਼ਾਰਾਂ ਰਿਕਸ਼ੇ ਅਤੇ ਰੇਹੜੀ ਵਾਲਿਆਂ ਨੂੰ ...............

**Mr. Speaker:** I have given my ruling and it cannot be questioned.

ਸਰਦਾਰ ਉਮਰਾਓ ਸਿੰਘ : ** ** **

**Mr. Speaker :** I am sorry. It is no point of order. Whatever is being said by the Hon'ble Member without my permission should not form part of the proceedings. I am sorry. You cannot argue about my ruling.

*Placed in the Library.
**Expunged as ordered by the Chair.

## DISCUSSION AND VOTING OF DEMANDS FOR GRANTS FOR THE YEAR 1978-79

**Mr. Speaker :** There are two Demands for Grants which are to be discussed and voted upon. If the hon. Members agree, these Demands alongwith Cut Motions thereto may be deemed to have been read and moved and may be discussed together.

(*Voices : Yes, Yes*)

The hon. Members while speaking may indicate the Demand Number on which they would like to raise the discussion. At the end, I shall put the Demands and Cut Motions thereto one by one to the vote of the House.

**Demand No. 21**

That a sum not exceeding Rs 5,11,44,000 be granted to the Governor to defray the charges that will come in course of payment for the year, 1978-79 in respect of Labour, Employment and Industrial Training.

**Demand No. 33**

That a sum not exceeding Rs 10,86,97,000 be granted to the Governor to defray the charges that will come in course of payment for the year, 1978-79 in respect of Industries.

**Demand No. 21**

(Labour, Employment and Industrial Training)

1. **Comrade Satya Pal Dang :**
That the demand be reduced by Re. 1.

2. **Doctor Kewal Krishan :**
That the demand be reduced by Re. 1.

**Demand No. 33**

(Industries)

1. **Shri Manmohan Kalia :**
That the demand be reduced by Re. 1.

2. **Comrade Satya Pal Dang :**
That the demand be reduced by Re. 1.

3. **Dr. Kewal Krishan :**
That the demand be reduced by Re. 1.

ਸਰਦਾਰ ਉਮਰਾਓ ਸਿੰਘ : ** ** **

---

**Expunged as ordered by the Chair.

**ਡਾਕਟਰ ਕੇਵਲ ਕ੍ਰਿਸ਼ਨ** (ਮੁਕੇਰੀਆਂ) : ਮਾਨਯੋਗ ਸਪੀਕਰ ਸਾਹਿਬ, ਬਜਟ ਐਸਟੀਮਟਸ ਦੀਆਂ ਡਿਮਾਂਡਾਂ ਨੰਬਰ 21 ਅਤੇ 33 ਹਾਊਸ ਦੇ ਸਾਹਮਣੇ ਹਨ। ਇਹ ਲੇਬਰ ਅਤੇ ਇੰਡਸਟਰੀ ਨਾਲ ਸਬੰਧ ਰੱਖਦੀਆਂ ਹਨ। ਡਿਮਾਂਡ ਨੰਬਰ 21 ਵਿੱਚ 5,11,44,000 ਰੁਪਿਆ ਅਤੇ ਡਿਮਾਂਡ ਨੰਬਰ 33 ਵਿੱਚ 10,86,97,000 ਰੁਪਿਆ ਮੰਗਿਆ ਗਿਆ ਹੈ। ਸਪੀਕਰ ਸਾਹਿਬ, ਮੈਂ ਚਾਹੁੰਦਾ ਸੀ ਕਿ ਇਹ ਜਿਹੜੀਆਂ ਡਿਮਾਂਡਾਂ ਹਨ, ਇਨ੍ਹਾਂ ਵਿੱਚ ਕੁੱਝ ਸਕੀਮਾਂ ਐਸੀਆਂ ਸਰਕਾਰ ਨੇ ਰੱਖੀਆਂ ਹਨ ਜਿਨ੍ਹਾਂ ਤੇ ਸ਼ਾਇਦ ਪ੍ਰਸੰਸਾ ਕੀਤੀ ਜਾ ਸਕਦੀ ਸੀ। ਪਰ ਮੈਨੂੰ ਇਹ ਵੇਖ ਕੇ ਅਫਸੋਸ ਹੋਇਆ ਕਿ ਉਹ ਸਕੀਮਾਂ ਤਾਂ ਕਾਗਜ਼ੀ ਫੁੱਲ ਹਨ, ਜਿਨ੍ਹਾਂ ਵਿਚ ਕੋਈ ਖੁਸ਼ਬੂ ਨਹੀਂ। ਮੈਂ ਬਜਟ ਨੂੰ ਕਾਫੀ ਉਲਟ ਪੁਲਟ ਕੇ ਵੇਖਿਆ ਅਤੇ ਮੈਨੂੰ ਇਹ ਵਖ ਕੇ ਸਖਤ ਅਫਸੋਸ ਹੋਇਆ ਕਿ ਪਿਛਲੇ ਸਾਲਾਂ ਨਾਲ ਇਨ੍ਹਾਂ ਦੋਨੋਂ ਡਿਮਾਂਡਾ ਤੇ ਰੁਪਿਆ ਘੱਟ ਰੱਖਿਆ ਗਿਆ ਹੈ।

10.23 ਸਵੇਰੇ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)।

ਡਿਪਟੀ ਸਪੀਕਰ ਸਾਹਿਬ, ਜੇ ਤੁਸੀਂ ਪਿਛਲੇ ਸਾਲ ਯਾਨੀ 1977-78 ਦੀਆਂ ਡਿਮਾਂਡ ਫਾਰ ਗਰਾਂਟਸ ਵੇਖੋ ਤਾਂ ਪਤਾ ਲਗੇਗਾ ਕਿ ਲੇਬਰ ਦੀ ਡਿਮਾਂਡ ਤੇ 5,74,56,000 ਰੁਪਿਆ ਰੱਖਿਆ ਗਿਆ ਸੀ। ਇਹ 107 ਸਫੇ ਤੇ ਹੈ। ਇਸ ਵਾਰੀ 5,11,44,000 ਰੁਪਿਆ ਇਸ ਮਦ ਤੇ ਰਖਿਆ ਗਿਆ ਹੈ। ਮੈਨੂੰ ਸਮਝ ਨਹੀਂ ਆਉਂਦੀ ਕਿ ਇਹ ਸਰਕਾਰ ਲੇਬਰ ਅਤੇ ਇੰਪਲਾਇਮੈਂਟ ਤੇ ਕਿਸ ਤਰ੍ਹਾਂ ਜ਼ਿਆਦਾ ਕੰਮ ਕਰ ਸਕਦੀ ਹੈ ਜਦੋਂ ਕਿ ਬੇਸੀਕਲੀ ਰੁਪਿਆ ਪਹਿਲੇ ਨਾਲੋਂ ਘੱਟ ਰਖਿਆ ਗਿਆ ਹੈ। ਜੇ ਰੁਪਿਆ ਇਸ ਮੱਦ ਥੱਲੇ ਵਧ ਰੱਖਦੇ ਤਾਂ ਅਸੀਂ ਸਮਝ ਸਕਦੇ ਸੀ ਕਿ ਇਨ੍ਹਾਂ ਦੀ ਗੱਲ ਠੀਕ ਹੈ। ਪਰ ਜੇ ਇਨ੍ਹਾਂ ਨੇ ਰੁਪਿਆ ਹੀ ਘੱਟ ਰਖਿਆ ਹੈ ਤਾਂ ਫਿਰ ਕਿਸ ਤਰ੍ਹਾਂ ਇਨ੍ਹਾਂ ਦੀ ਗਲ ਸਹੀ ਹੋ ਸਕਦੀ ਹੈ। ਇਸ ਤਰ੍ਹਾਂ ਇੰਡਸਟਰੀ ਤੇ ਇਨ੍ਹਾਂ ਨੇ ਪਿਛਲੇ ਸਾਲ ਨਾਲੋਂ ਘਟ ਰੁਪਿਆ ਰਖਿਆ ਹੈ। 1977-78 ਦੇ ਬਜਟ ਵਿੱਚ 12,82,99,000 ਰੁਪਿਆ ਇੰਡਸਟਰੀ ਦੀ ਮੱਦ ਥੱਲੇ ਰਖਿਆ ਗਿਆ ਸੀ ਜਦੋਂ ਕਿ ਇਸ ਵਾਰੀ 10,86,97,000 ਰੁਪਿਆ ਰਖਿਆ ਗਿਆ ਹੈ ਅਤੇ ਇਹ ਪਿਛਲੇ ਸਾਲ ਨਾਲੋਂ ਲਗ ਭਗ 1,96,00,000 ਘੱਟ ਹੈ। ਮੈਂ ਸਮਝਦਾ ਸੀ ਕਿ ਟੰਡਨ ਸਾਹਿਬ ਇੰਡਸਟਰੀ ਦੀ ਕੋਈ ਸ਼ਾਨਦਾਰ ਪਾਲਿਸੀ ਲਿਆਉਣਗੇ ਅਤੇ ਇਸ ਲਈ ਬਹੁੱਤ ਸਾਰਾ ਰੁਪਿਆ ਰਖਣਗੇ। ਪਰ ਮੈਨੂੰ ਅਫਸੋਸ ਹੈ ਕਿ ਇਹ ਦੋਨੋਂ ਚੀਜ਼ਾਂ ਜਿਹੜੀਆਂ ਕਿ ਕਿਸੇ ਵੀ ਸਟੇਟ ਦੀ ਆਰਥਿਕ ਦਸ਼ਾ ਨੂੰ ਸੁਧਾਰਦੀਆਂ ਹਨ ਅਤੇ ਜਿਹੜੇ ਕਾਮੇ ਹਨ ਉਨ੍ਹਾਂ ਦੀ ਜ਼ਿੰਦਗੀ ਨੂੰ ਬੇਹਤਰ ਬਣਾਉਂਦੀਆਂ ਹਨ ਉਨ੍ਹਾਂ ਦੋਨੋਂ ਮੰਗਾਂ ਵਾਸਤੇ ਪਿਛਲੇ ਸਾਲ ਨਾਲੋਂ ਘੱਟ ਰੁਪਿਆ ਰਖਿਆ ਹੈ। ਅਗਰ ਇਹ ਜ਼ਿਆਦਾ ਰੁਪਿਆ ਰਖਦੇ ਤਾਂ ਮੈਂ ਸਮਝ ਸਕਦਾ ਸੀ ਕਿ ਸ਼ਾਇਦ ਇਨ੍ਹਾਂ ਦੇ ਮਨ ਵਿੱਚ ਇੰਡਸਟਰੀ ਵਾਸਤੇ ਅਤੇ ਕਾਮਿਆਂ, ਵਰਕਰਾਂ, ਲੇਬਰਰਜ਼ ਵਾਸਤੇ ਕੋਈ ਪਿਆਰ ਹੈ, ਕੋਈ ਮੁਹੱਬਤ ਹੈ, ਕੋਈ ਗੱਲ ਹੈ, ਕੋਈ ਬਾਤ ਹੈ। ਪਰ ਮੈਨੂੰ ਅਫਸੋਸ ਹੈ ਕਿ ਜਿਹੜਾ ਡਾਊਨ-ਵਰਡ ਟਰੈਂਡ ਹੈ, ਇਸਨੂੰ ਪਰੋਗਰੈਸਿਵ ਕਿਸ ਤਰ੍ਹਾਂ ਕਿਹਾ ਜਾ ਸਕਦਾ ਹੈ। ਇਸ ਦੀ ਸ਼ਲਾਘਾ ਕਿਸ ਤਰ੍ਹਾਂ ਕੀਤੀ ਜਾ ਸਕਦੀ ਹੈ। ਮੈਂ ਸਮਝਦਾ ਹਾਂ ਕਿ ਇਹ ਪੰਜਾਬ ਦੇ ਲੋਕਾਂ ਨਾਲ ਫੋਕੀਆਂ ਗੱਲਾਂ ਕਰਕੇ ਅਤੇ ਇਨ੍ਹਾਂ ਮੱਦਾਂ ਤੇ ਥੋੜ੍ਹਾਂ ਪੈਸਾ ਰੱਖ ਕੇ ਸਿਵਾਏ ਸੱਸਤੀ ਵਾਹ ਵਾਹ ਖਟਣ ਅਤੇ ਐਵੇਂ ਸਪੀਚ ਕਰਨ ਦੇ ਹੋਰ ਕੁਝ ਨਹੀਂ ਅਤੇ ਇਨ੍ਹਾਂ ਦੇ ਪਿੱਛੇ ਕੋਈ ਸਚਾਈ ਨਹੀਂ ਹੈ। ਜੇ ਬਜਟ ਵਿੱਚ ਮੱਦਾਂ ਘੱਟ ਹਨ ਤਾਂ ਕੰਮ ਜ਼ਿਆਦਾ ਹੋ ਨਹੀਂ ਸਕਦਾ। ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਸਾਹਮਣੇ ਇੰਪਲਾਇਮੈਂਟ ਦੇ ਬਾਰੇ ਵਿਚ ਕੁਝ ਗੱਲਾਂ ਰਖਣਾ ਚਾਹਾਂਗਾ। ਮੇਰੇ ਸਾਹਮਣੇ ਬੈਠੇ ਭਰਾ ਆਮ ਤੌਰ ਤੇ ਇਹ ਕਹਿੰਦੇ ਹਨ ਕਿ 30 ਸਾਲਾਂ ਵਿੱਚ ਕੀ ਕੀਤਾ ਹੈ। ਕਈ ਕਹਿੰਦੇ ਹਨ ਕਿ ਉਥੇ ਤਾਂ ਬੱਸ ਐਸ਼ੋ ਇਸ਼ਰਤ ਹੁੰਦੀ ਰਹੀ ਜੋ 30 ਸਾਲ ਵਿਚ ਇਸ ਭਾਰਤ ਵਿੱਚ ਹੋਇਆ ਹੈ ਅਤੇ ਜੋ ਪੰਜਾਬ ਵਿੱਚ ਹੋਇਆ ਹੈ ਉਹ ਦਿਵਾਰ ਤੇ ਲਿਖੀ ਹੋਈ ਗੱਲ ਹੈ ਅਤੇ ਇਸਨੂੰ ਦੁਨੀਆਂ ਦੀ ਕੋਈ ਹਸਤੀ ਮਿਟਾ ਨਹੀਂ ਸਕਦੀ। ਆਜ਼ਾਦੀ ਤੋਂ ਪਹਿਲਾਂ ਇਸ ਹਿੰਦੁਸਤਾਨ ਵਿਚ

ਕੀ ਬਣਦਾ ਸੀ। ਪਹਿਲਾਂ ਬਾਹਰਲੇ ਮੁਲਕਾਂ ਤੋਂ ਚੀਜ਼ਾਂ ਇਥੇ ਆਉਂਦੀਆਂ ਸਨ, ਇਥੇ ਸੂਈ ਤਕ ਨਹੀਂ ਸੀ ਬਣਦੀ। ਅਜ ਉਹੀ ਹਿੰਦੁਸਤਾਨ ਅਜ ਹਵਾਈ ਜਹਾਜ਼ ਅਤੇ ਟੈਂਕ ਬਣਾ ਰਿਹਾ ਹੈ, ਪ੍ਰਮਾਣੂ ਸ਼ਕਤੀ ਦਾ ਧਮਾਕਾ ਵੀ ਕੀਤਾ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਨੇ ਵੀ ਪਿਛਲੇ 30 ਸਾਲਾਂ ਵਿਚ ਬਹੁੱਤ ਤਰੱਕੀ ਕੀਤੀ ਹੈ। ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਉਸਦੀ ਸ਼ਲਾਘਾ ਕਰਨੀ ਚਾਹੀਦੀ ਹੈ। ਇਹ ਕਹਿਣਾ ਕਿ ਇਨ੍ਹਾਂ ਨੇ ਕੱਖ ਵੀ ਨਹੀਂ ਕੀਤਾ ਅਤੇ ਅਸੀਂ ਬਹੁੱਤ ਕੁਝ ਕਰਾਂਗੇ, ਇਹ ਗਲ ਠੀਕ ਨਹੀਂ। ਸਗੋਂ ਕਨਸਟਰੱਕਟਿਵ ਸੋਚ ਨਾਲ ਜੋ ਕੁਝ ਕੀਤਾ ਗਿਆ ਹੈ ਉਸਨੂੰ ਮੰਨਣਾ ਚਾਹੀਦਾ ਹੈ। ਜੇ ਕੋਈ ਚੰਗੀ ਗੱਲ ਇਹ ਵੀ ਕਰਨ ਤਾਂ ਸਾਨੂੰ ਵੀ ਉਸਦੀ ਸ਼ਲਾਘਾ ਕਰਨੀ ਚਾਹੀਦੀ ਹੈ। 1967 ਤੋਂ ਲੈ ਕੇ 1971 ਤਕ ਇਨ੍ਹਾਂ ਨੇ ਪੰਜਾਬ ਵਿੱਚ ਰਾਜ ਕੀਤਾ। ਉਸਦੇ ਬਾਰੇ ਕੁੱਝ ਅੰਕੜੇ ਮੈਂ ਤੁਹਾਡੇ ਸਾਹਮਣੇ ਰਖਣਾ ਚਾਹਾਂਗਾ ਕਿਉਂਕਿ ਉਨ੍ਹਾਂ ਬਾਰੇ ਇਹ ਨਹੀਂ ਕਹਿ ਸਕਦੇ ਕਿ ਸਾਨੂੰ ਮੌਕਾ ਹੀ ਨਹੀਂ ਮਿਲਿਆ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਟੈਟਿਸਟੀਕਲ ਐਬਸਟ੍ਰੈਕਟ 1976–77 ਦੇ ਪੇਜ 220, 221 ਅਤੇ 1977–78 ਦੇ ਪੇਜ 266 ਤੋਂ ਅੰਕੜੇ ਇਹ ਲਏ ਹਨ। ਸਰਕਾਰੀ ਇੰਪਲਾਈਜ਼ 1967 ਤਕ 1,39,443 ਸਨ ਅਤੇ 1971 ਵਿੱਚ ਇਹ ਵਧ ਕੇ 1,61,431 ਹੋ ਗਏ ਅਤੇ ਇਸ ਤਰ੍ਹਾਂ 21,988 ਦੀ ਐਡੀਸ਼ਨ ਹੋਈ। 1977 ਵਿੱਚ 2,40,384 ਇੰਪਲਾਈਜ਼ ਸਨ ਜਦੋਂ ਕਿ ਇਨ੍ਹਾਂ ਦੀ ਸਰਕਾਰ ਨੇ ਰਾਜ ਭਾਗ ਸੰਭਾਲਿਆ ਸੀ। ਇਸ ਤਰ੍ਹਾਂ 78,943 ਦੀ ਐਡੀਸ਼ਨ ਹੋਈ।

ਇਨ੍ਹਾਂ ਨੇ ਪੰਜਾਂ ਸਾਲਾਂ ਦੇ ਵਿੱਚ ਜਿਹੜੇ ਪਹਿਲਾਂ ਸਾਡੇ ਭਰਾ ਰਾਜ ਕਰਦੇ ਰਹੇ ਔਰ ਜਿਨ੍ਹਾਂ ਦੀ ਸਰਕਾਰ ਟੁੱਟਦੀ ਭਜਦੀ ਰਹੀ, ਸਟੇਬਲ ਨਾ ਹੋ ਸਕੀ ਉਨ੍ਹਾਂ ਨੇ 21,988 ਲੋਕਾਂ ਨੂੰ ਨੌਕਰੀਆਂ ਦਿੱਤੀਆਂ ਸਨ ਔਰ ਪਿਛਲੇ ਪੰਜ ਸਾਲਾਂ ਵਿਚ 78,953 ਨੂੰ ਨੌਕਰੀਆਂ ਦਿਤੀਆਂ ਗਈਆਂ। ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਇਕ ਰਿਕਾਰਡ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਇਸ ਪਾਸੇ ਸੋਚਣਾ ਚਾਹੀਦਾ ਹੈ ਜਿਸ ਨਾਲ ਕਿ ਜ਼ਿਆਦਾ ਤੋਂ ਜ਼ਿਆਦਾ ਲੋਕਾਂ ਨੂੰ ਇੰਪਲਾਏਮੈਂਟ ਦਿੱਤੀ ਜਾ ਸਕੇ ਪਰ ਜੇਕਰ ਇਸ ਦੇ ਵਾਸਤੇ ਬੱਜਟ ਵਿਚ ਕੋਈ ਪੈਸਾ ਨਾ ਰੱਖਿਆ ਗਿਆ ਹੋਵੇ, ਕੋਈ ਉਪਰਾਲਾ ਨਾ ਹੋਵੇ, ਕੋਈ ਚੀਜ਼ ਨਾ ਕੀਤੀ ਗਈ ਹੋਵ, ਤਾਂ ਮੈਂ ਸਮਝਦਾ ਹਾਂ ਕਿ ਕੋਈ ਅੱਛੀ ਗੱਲ ਨਹੀਂ ਹੈ।

ਹੁਣ, ਡਿਪਟੀ ਸਪੀਕਰ ਸਾਹਿਬ, ਮੈਂ ਵੇਜਿਜ਼ ਦੇ ਬਾਰੇ ਦੱਸਾਂਗਾ। ਸੰਨ 1972 ਦੇ ਵਿਚ ਅਨਸਕਿੱਲਡ ਵਰਕਰਜ਼ ਦੇ ਵੇਜਿਜ਼ 125 ਰੁਪਏ ਮਹੀਨਾ ਸੀ। ਇਹ ਸੰਨ 1976 ਵਿਚ 166.50 ਰੁਪਏ ਪਰ ਮੰਥ ਹੋ ਗਏ। ਟੈਕਸਟਾਈਲ ਵਰਕਰ ਦੇ 125 ਰੁਪਏ ਮਹੀਨਾਂ ਸਨ ਜੋ ਕਿ 187 ਰੁਪਏ ਮਹੀਨਾ ਕਰ ਦਿੱਤੇ ਗਏ। ਇਸ ਤਰ੍ਹਾਂ ਹੀ ਸਿਨਮਾ ਵਰਕਰਜ਼ ਦੇ 130 ਰੁਪਏ ਤੋਂ 160 ਰੁਪਏ ਮਹੀਨਾ ਕਰ ਦਿਤੇ ਗਏ। ਐਗਰੀਕਲਚਰਲ ਵਰਕਰ 600 ਰੁਪਏ ਤੋਂ 1200 ਤਕ ਕਰ ਦਿਤੇ ਗਏ, ਜਿਹੜੇ ਕਿ ਪਿਛਲੀ ਸਰਕਾਰ ਦੇ ਸਮੇਂ 1450 ਰੁਪਏ ਤੱਕ ਹੋਏ ਹਨ। ਇਹ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦਾ ਵਾਧਾ ਅਗਰ ਕੀਤਾ ਜਾਵੇ, ਅਗਰ ਇਸ ਪਾਸੇ ਸੋਚਿਆ ਜਾਵੇ ਤਾਂ ਉਨ੍ਹਾਂ ਦਾ ਭਲਾ, ਉਨ੍ਹਾਂ ਗਰੀਬ ਲੋਕਾਂ ਦਾ ਕੁਝ ਸੁਧਾਰ ਹੋ ਸਕਦਾ ਹੈ। ਪਰ ਡਿਪਟੀ ਸਪੀਕਰ ਸਾਹਿਬ, ਮੈਂ ਇਹ ਦੱਸਦਾ ਹਾਂ ਕਿ ਮੈਂ ਸਾਰੀ ਬੱਜਟ ਸਪੀਚ ਪੜ੍ਹੀ ਹੈ। ਉਸ ਦੇ ਨਾਲ ਪਲਾਨ ਵੀ ਜਿਹੜਾ 1978–79 ਦਾ ਹੈ, ਉਹ ਵੀ ਪੜ੍ਹਿਆ ਹੈ ਲੇਕਿਨ ਲੇਬਰ ਵਾਸਤੇ, ਵਰਕਰਜ਼ ਦੇ ਵੇਜਿਜ਼ ਵਾਸਤੇ, ਡਿਪਟੀ ਸਪੀਕਰ ਸਾਹਿਬ, ਕੋਈ ਗੱਲ ਨਹੀਂ ਕੀਤੀ ਗਈ। ਔਰ ਮਹਿਸੂਸ ਹੁੰਦਾ ਹੈ ਕਿ ਪੰਜਾਬ ਦਾ ਜੋ ਵਰਕਰ ਹੈ, ਜੋ ਮਜ਼ਦੂਰ ਹੈ, ਜਿਹੜਾ ਕਾਰਖਾਨੇ ਵਿਚ ਕੰਮ ਕਰਦਾ ਹੈ, ਖੇਤ ਮਜ਼ਦੂਰ ਹੈ, ਖੇਤਾਂ ਵਿਚ ਕੰਮ ਕਰਦਾ ਹੈ, ਉਸ ਦੇ ਵਾਸਤੇ ਕੋਈ ਇਸ ਸਰਕਾਰ ਨੂੰ ਚਿੰਤਾ ਨਹੀਂ ਹੈ। ਚਿੰਤਾ ਹੋਵੇ ਵੀ ਕਿਸ ਤਰ੍ਹਾਂ ? ਡਿਪਟੀ ਸਪੀਕਰ ਸਾਹਿਬ, ਜਦੋਂ ਸਰਕਾਰ ਹੀ ਸਰਮਾਏ ਪ੍ਰਸਤਾਂ ਦੀ ਸਰਕਾਰ ਹੈ, ਤਾਂ ਉਹ ਗਰੀਬਾਂ ਦਾ ਧਿਆਨ ਕਿਉਂ ਰੱਖੇਗੀ। ਜੇਕਰ ਸਰਕਾਰ ਨੂੰ ਉਨ੍ਹਾਂ ਗਰੀਬਾਂ ਦਾ ਕੋਈ ਵੀ ਧਿਆਨ ਹੁੰਦਾ ਤਾਂ ਲੇਬਰ ਵਾਸਤੇ ਇਕ ਅੱਧ ਲਫਜ਼ ਤਾਂ ਇਸ ਦੇ ਵਿਚ ਜ਼ਰੂਰ ਹੀ ਪਾ ਦਿੱਤਾ ਜਾਂਦਾ ਲੇਕਿਨ ਅਫਸੋਸ ਹੈ ਕਿ ਸਾਰੀ ਦੀ ਸਾਰੀ ਸਪੀਚ

[ਡਾਕਟਰ ਕੇਵਲ ਕ੍ਰਿਸ਼ਨ]

ਵਿੱਚ ਇਕ ਸ਼ਬਦ ਵੀ ਐਸਾ ਨਹੀਂ ਹੈ ਕਿ ਸਰਕਾਰ ਨੇ ਲੇਬਰ ਵਾਸਤੇ ਇਹ ਕੀਤਾ ਹੈ। ਇਨ੍ਹਾਂ ਨੇ ਅਨ-ਇੰਪਲਾਏਮੈਂਟ ਅਲਾਊਂਸ ਦੀ ਗੱਲ ਕੀਤੀ ਹੈ ਔਰ ਫਾਇਨਾਂਸ ਮਨਿਸਟਰ ਸਾਹਿਬ ਨੇ ਤਕਰੀਰ ਵੀ ਕੀਤੀ ਹੈ ਔਰ ਹੁਣ ਵੀ ਇਸ ਬਾਰੇ ਜ਼ਿਕਰ ਕੀਤਾ ਹੈ। ਪਰ, ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਜਿਹੜੀ ਬਜਟ ਸਪੀਚ ਹੈ ਔਰ ਬਜਟ ਐਸਟੀਮੇਟਸ ਹਨ, ਡਿਮਾਂਡਜ਼ ਹਨ, ਗਰਾਂਟਸ ਹਨ ਮੈਂ ਇਹ ਸਾਰਾ ਕੁਝ ਪੜ੍ਹਿਆ ਹੈ ਪਰ ਕਿਤੇ ਵੀ ਅਨਇੰਪਲਾਏਮੈਂਟ ਅਲਾਊਂਸ ਦੀ ਮੱਦ ਨਹੀਂ ਲੱਭੀ। ਜਦੋਂ ਕਿ ਇਹ ਕਹਿੰਦੇ ਹਨ ਕਿ 50 ਹਜ਼ਾਰ ਲੋਕਾਂ ਨੂੰ ਅਨਇੰਪਲਾਏਮੈਂਟ ਅਲਾਊਂਸ ਦੇਵਾਂਗੇ। ਮੈਂ ਸਮਝਦਾ ਹਾਂ ਕਿ ਰਖਿਆ ਤਾਂ ਬਜਟ ਵਿਚ ਇਕ ਪੈਸਾ ਵੀ ਨਹੀਂ ਹੈ, ਲੇਬਰ ਦੀ ਮੱਦ ਵੀ ਅੱਜ ਪਾਸ ਹੋ ਜਾਣੀ ਹੈ ਪਰ ਇਸ ਕੰਮ ਲਈ ਕੋਈ ਪੈਸਾ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਅਨਇੰਪਲਾਏਮੈਂਟ ਅਲਾਊਂਸ ਦੀ ਸਕੀਮ ਤਾਂ ਬਣਾ ਦਿੱਤੀ ਗਈ, ਠੀਕ ਹੈ, ਬਣ ਗਈ ਔਰ ਹਾਊਸ ਵਿਚ ਅਜ ਅਨਾਊਂਸ ਕੀਤਾ ਹੈ ਕਿ 50 ਹਜ਼ਾਰ ਲੋਕਾਂ ਨੂੰ ਐਡਜਸਟ ਕਰਾਂਗੇ ਪਰ ਪੈਸਾ ਕੋਈ ਨਹੀਂ ਰੱਖਿਆ। ਇਹ ਕਿਸ ਤਰ੍ਹਾਂ ਹੋ ਸਕਦਾ ਹੈ? ਕੀ ਇਹ ਸਪਲੀਮੈਂਟਰੀ ਡਿਮਾਂਡਜ਼ ਫਾਰ ਗਰਾਂਟ ਲੈ ਕੇ ਆਉਣਗੇ? ਕਿਸ ਤਰ੍ਹਾਂ ਕਰਨਗੇ? ਪਰ ਮੈਂ ਡਿਪਟੀ ਸਪੀਕਰ ਸਾਹਿਬ, ਮਹਿਸੂਸ ਕਰਦਾ ਹਾਂ ਕਿ ਚੰਗੀ ਗੱਲ ਤਾਂ ਹੁੰਦੀ ਜੇਕਰ ਪੈਸਾ ਬਜਟ ਵਿਚ ਰੱਖਿਆ ਹੁੰਦਾ। ਔਰ ਫਿਰ ਉਨ੍ਹਾਂ ਵਿਚਾਰਿਆਂ ਨੂੰ ਦਿੱਤਾ ਵੀ ਕੀ ਹੈ? ਇਹ ਕਹਿੰਦੇ ਹਨ ਕਿ ਪੰਜ ਸਾਲ ਲਗਾਤਾਰ ਇੰਪਲਾਏਮੈਂਟ ਐਕਸਚੇਂਜ ਵਿਚ ਨਾਮ ਹੋਵੇ ਔਰ ਪੰਜ ਸਾਲ ਬਾਦ ਉਹ ਹੱਕਦਾਰ ਹੋ ਸਕਦਾ ਹੈ। ਇਨ੍ਹਾਂ ਨੇ ਤਾਂ 50 ਹਜ਼ਾਰ ਦੀ ਬੈਨੀਫੀਸ਼ੀਅਰੀ ਦੀ ਫਿਗਰ ਦਿੱਤੀ ਹੈ, ਪਰ ਮੈਂ ਸਮਝਦਾ ਹਾਂ ਕਿ ਅਗਲੇ ਅਸੈਂਬਲੀ ਦੇ ਸੈਸ਼ਨ ਵਿਚ ਅਸੀਂ ਇਨ੍ਹਾਂ ਤੋਂ ਇਹ ਪੁੱਛਾਂਗੇ ਕਿ ਕਿਤਨੇਂ ਹਜ਼ਾਰ ਲੋਕਾਂ ਨੂੰ ਇਹ ਅਲਾਊਂਸ ਦਿੱਤਾ ਗਿਆ ਹੈ। ਮੈਂ ਸਮਝਦਾ ਹਾਂ ਕਿ ਇਹ 50 ਹਜ਼ਾਰ ਦੀ ਫਿਗਰ ਨਹੀਂ ਹੋ ਸਕਦੀ, ਦੋ ਚਾਰ ਹਜ਼ਾਰ ਲੋਕ ਐਸੇ ਹੋਣਗੇ ਜਿਹੜੇ ਕਿ ਪੰਜ ਸਾਲ ਇੰਤਜ਼ਾਰ ਕਰਦੇ ਰਹੇ ਹੋਣਗੇ, ਫਿਰ 260 ਕਰੋੜ ਰੁਪਏ ਦਾ ਪਲਾਨ ਹੈ....

**ਵਿੱਤ ਮੰਤਰੀ :** ਇਹ 50 ਹਜ਼ਾਰ ਨਹੀਂ ਹੈ।

**ਡਾਕਟਰ ਕੇਵਲ ਕ੍ਰਿਸ਼ਨ :** ਲਓ ਜੀ, ਡਿਪਟੀ ਸਪੀਕਰ ਸਾਹਿਬ, ਇਹ ਗੱਲ ਇਨ੍ਹਾਂ ਨੇ ਆਪ ਹੀ ਮੰਨ ਲਈ ਹੈ। ਹੋ ਸਕਦਾ ਹੈ ਕਿ ਪੰਜ ਹਜ਼ਾਰ ਨੂੰ ਵੀ ਇਹ ਅਲਾਊਂਸ ਨਾ ਮਿਲੇ, ਦੋ ਹਜ਼ਾਰ ਨੂੰ ਵੀ ਨਾ ਮਿਲੇ ਕਿਉਂਕਿ ਇਨ੍ਹਾਂ ਨੇ ਕਿਹਾ ਹੈ ਕਿ ਜਿਹੜੇ ਪੰਜ ਸਾਲ ਇੰਤਜ਼ਾਰ ਕਰਦੇ ਰਹੇ ਹੋਣ, ਉਨ੍ਹਾਂ ਨੂੰ ਮਿਲੇਗਾ। ਮੈਂ ਸਮਝਦਾ ਹਾਂ ਕਿ ਡਿਮਾਂਡਜ਼ ਦੀ ਜਿਹੜੀ ਮੋਟੀ ਸਾਰੀ ਕਿਤਾਬ ਹੈ, ਉਹ ਵੀ ਮੈਂ ਪੜ੍ਹੀ ਹੈ, ਉਸ ਵਿਚ ਵੀ ਇਕ ਧੇਲਾ ਨਹੀਂ ਰਖਿਆ। ਜੇਕਰ ਪੈਸਾ ਨਹੀਂ ਰਖਿਆ ਤਾਂ ਦੇਣਾ ਕਿਸ ਤਰ੍ਹਾਂ ਹੈ? ਫਿਰ ਕਿਹਾ ਗਿਆ ਹੈ ਕਿ 50 : 50 ਸਬਸੀਡਾਇਜ਼ਡ ਬੇਸਿਜ਼ ਤੇ ਸੈਂਟਰ ਨਾਲ ਔਰ ਸਟੇਟ ਨੇ ਰਲ ਕੇ ਦੇਣਾ ਹੈ। ਅੱਧੀ ਰਕਮ ਸੈਂਟਰ ਔਰ ਅੱਧੀ ਸਟੇਟ ਪਾਵੇਗੀ। ਨਾ ਸੈਂਟਰ ਦੇਵੇਗਾ ਔਰ ਨਾ ਹੀ ਇਹ ਪਾਉਣਗੇ ਔਰ ਉਹ ਵਿਚਾਰੇ ਮਨੀਆਰਡਰ ਇਨ੍ਹਾਂ ਦੇ ਉਡੀਕਦੇ ਰਹਿਣਗੇ। ਕਿਉਂਕਿ ਸੈਂਟਰ ਗੌਰਮਿੰਟ ਨੇ ਤਾਂ ਕਿਹਾ ਹੈ ਕਿ ਦਸ ਸਾਲਾਂ ਤੱਕ ਇਸ ਪਾਸੇ ਕਾਰਵਾਈ ਕਰਾਂਗੇ। ਮੈਂ ਸਮਝਦਾ ਹਾਂ ਕਿ ਇਨ੍ਹਾਂ ਨੇ ਇਹ ਪੜ੍ਹੇ ਲਿਖੇ ਲੋਕਾਂ ਨਾਲ ਭੱਦਾ ਮਜ਼ਾਕ ਕੀਤਾ ਹੈ। ਫਿਰ ਰੇਟ ਕੀ ਹੈ ਅਲਾਊਂਸ ਦਾ? 50 ਰੁਪਏ ਗਰੇਜੂਏਟ ਨੂੰ ਔਰ 40 ਰੁਪਏ ਮੈਟਰਿਕ ਨੂੰ। ਔਰ ਦੂਸਰੇ ਪਾਸੇ ਕੀ ਕੀਤਾ ਹੈ ਕਿ ਜਿਨ੍ਹਾਂ ਲੋਕਾਂ ਨੇ ਕਾਨੂੰਨ ਤੋੜਿਆ ਹੈ, ਜਿਹੜੇ ਲੋਕ ਐਮਰਜੈਂਸੀ ਵੇਲੇ ਦਫਾ 144 ਨੂੰ ਤੋੜ ਕੇ ਅੰਦਰ ਹੋਏ ਹਨ, ਉਨ੍ਹਾਂ ਨੂੰ ਫਰੀਡਮ ਫਾਈਟਰ ਕਿਹਾ ਗਿਆ ਹੈ। ਉਨ੍ਹਾਂ ਲਈ ਕਿਹਾ ਹੈ ਕਿ ਜਿਹੜਾ ਤਿੰਨ ਮਹੀਨੇ ਅੰਦਰ ਰਿਹਾ ਹੋਵੇ ਉਸ ਨੂੰ 25 ਰੁਪਏ ਮਹੀਨਾਂ ਪੈਨਸ਼ਨ ਔਰ ਜਿਹੜਾ 6 ਮਹੀਨੇਂ ਅੰਦਰ ਰਿਹਾ ਹੋਵੇ ਉਸ ਨੂੰ 50 ਰੁਪਏ ਮਹੀਨਾ ਔਰ ਜਿਹੜਾ ਛੇ ਮਹੀਨਿਆ ਤੋਂ ਵਧ ਰਿਹਾ ਹੋਵੇ, ਉਸ ਨੂੰ 100 ਰੁਪਏ ਮਹੀਨਾਂ ਪੈਨਸ਼ਨ ਦਿੱਤੀ ਜਾਵੇਗੀ। ਮੈਂ ਸਮਝਦਾ ਹਾਂ ਕਿ ਨੌਜਵਾਨ ਜਿਹੜੇ ਕਿ

ਅਨਇੰਪਲਾਇਡ ਹਨ, ਉਹ ਅੰਦਰ ਹੀ ਹੋ ਜਾਂਦੇ ਜੇਕਰ ਉਨ੍ਹਾਂ ਨੂੰ ਇਹ ਪਤਾ ਹੁੰਦਾ ਕਿ ਸਾਨੂੰ ਫਰੀਡਮ ਫਾਈਟਰ ਦਾ ਨਾਉਂ ਦਿੱਤਾ ਜਾਣਾ ਹੈ।

**ਸਾਥੀ ਰੂਪ ਲਾਲ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ ਜੀ। ਇਹ ਅੱਜ ਗੱਲਾਂ ਕਰ ਰਹੇ ਹਨ, ਇਹ ਪੈਨਸ਼ਨ ਬਾਰੇ ਕਹਿ ਰਹੇ ਹਨ। ਮੈਂ ਇਨ੍ਹਾਂ ਤੋਂ ਇਹ ਪੁੱਛਦਾ ਹਾਂ ਕਿ ਜਿਹੜੇ ਐਮਰਜੈਂਸੀ ਵਿਚ ਅੰਦਰ ਗਏ ਸੀ ਉਹ ਕੋਈ ਆਪਣੇ ਆਪ ਤਾਂ ਨਹੀਂ ਸੀ ਗਏ, ਤੁਹਾਡੇ ਹੀ ਘੱਲੇ ਹੋਏ ਗਏ ਸੀ। (ਹਾਸਾ)

**ਸ੍ਰੀ ਡਿਪਟੀ ਸਪੀਕਰ :** ਡਾਕਟਰ ਸਾਹਿਬ, ਤੁਸੀਂ ਰੈਲੇਵੈਂਟ ਬੋਲੋ ਜੀ।

**ਡਾਕਟਰ ਕੇਵਲ ਕ੍ਰਿਸ਼ਨ :** ਡਿਪਟੀ ਸਪੀਕਰ ਸਾਹਿਬ, ਮੈਂ ਬਿਲਕੁਲ ਰੈਲੇਵੈਂਟ ਗੱਲ ਕਰ ਰਿਹਾ ਹਾਂ ਕਿ ਕਾਨੂੰਨ ਤੋੜਨ ਵਾਲਿਆਂ ਨੂੰ ਇਤਨਾ ਪੈਸਾ ਦਿੱਤਾ ਹੈ ਔਰ ਇਹ ਜਿਹੜੇ ਪੜ੍ਹੇ ਲਿਖੇ ਨੌਜਵਾਨ ਹਨ, ਉਨ੍ਹਾਂ ਨਾਲ ਭੱਦਾ ਮਜ਼ਾਕ ਕੀਤਾ ਹੈ।

**ਸ੍ਰੀ ਚਮਨ ਲਾਲ :** ** ** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਬਣਦਾ।

**ਡਾਕਟਰ ਕੇਵਲ ਕ੍ਰਿਸ਼ਨ :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਫਾਇਨਾਂਸ ਮਨਿਸਟਰ ਸਾਹਿਬ ਨੂੰ ਸੁਜੈਸ਼ਨ ਦੇਵਾਂਗਾ ਕਿ ਇਸ ਸਕੀਮ ਤੇ ਮੁੜ ਗੌਰ ਕਰਨ। ਹਾਲੇ ਐਪ੍ਰਾਪਰੀਏਸ਼ਨ ਬਿਲ ਆਉਣਾ ਹੈ। ਅਗਰ ਅਨਇੰਪਲਾਏਮੈਂਟ ਅਲਾਊਂਸ ਦੇਣਾ ਹੈ ਤਾਂ 100 ਰੁਪਏ ਮੈਟਰਿਕੁਲੇਟ ਨੂੰ ਦੇਣ ਔਰ ਇਹ ਕਰ ਦੇਣ ਕਿ ਇਕ ਸਾਲ ਜਿਸ ਦਾ ਨਾਂ ਇੰਪਲਾਏਮੈਂਟ ਐਕਸਚੇਂਜ ਵਿਚ ਰਿਹਾ ਹੋਵੇਗਾ, ਉਸ ਨੂੰ ਮਿਲੇਗਾ। ਪਰ ਇਹ ਤਾਂ ਮੈਂ ਸਮਝਦਾ ਹਾਂ ਕਿ——

"ਬਹੁਤ ਸ਼ੋਰ ਸੁਨਤੇ ਥੇ ਪਹਿਲੂ ਮੇਂ ਦਿਲ ਕਾ, ਜਬ ਚੀਰਾ ਤੋ ਇਕ ਕਤਰਾ ਏ ਖ਼ੂਨ ਨਿਕਲਾ।' ਔਰ ਕਤਰਾ ਜਿਹੜਾ ਨਿਕਲਿਆ ਹੈ, ਉਹ ਵੀ ਖ਼ੂਨ ਨਹੀਂ, ਉਹ ਵੀ ਪਾਣੀ ਹੀ ਹੈ।

**ਸ੍ਰੀ ਡਿਪਟੀ ਸਪੀਕਰ :** ਡਾਕਟਰ ਸਾਹਿਬ, ਹੁਣ ਵਾਈਂਡ ਅੱਪ ਕਰੋ ਜੀ।

**ਡਾਕਟਰ ਕੇਵਲ ਕ੍ਰਿਸ਼ਨ :** ਮੈਂ ਤਾਂ ਅਜੇ ਗੱਲ ਨਹੀਂ ਕੀਤੀ ਜੀ।

**ਸ੍ਰੀ ਡਿਪਟੀ ਸਪੀਕਰ :** ਡਾਕਟਰ ਸਾਹਿਬ, ਤੁਸੀਂ ਤਾਂ ਮੇਰੀ ਡਿਫੀਕਲਟੀ ਨੂੰ ਜ਼ਰੂਰ ਰੀਅਲਾਈਜ਼ ਕਰਦੇ ਹੋਵੋਗੇ ਔਰ ਤੁਹਾਨੂੰ ਇਹ ਕਹਿਣਾ ਪਵੇਗਾ ਕਿ ਮੈਂ ਜੋ ਕੁੱਝ ਕਿਹਾ ਹੈ, ਇਹ ਠੀਕ ਹੈ।

**ਡਾਕਟਰ ਕੇਵਲ ਕ੍ਰਿਸ਼ਨ :** ਡਿਪਟੀ ਸਪੀਕਰ ਸਾਹਿਬ, ਇਸ ਵੇਲੇ ਕੋਈ ਕੈਬਨਿਟ ਮਨਿਸਟਰ ਹਾਊਸ ਵਿਚ ਨਹੀਂ ਬੈਠਾ। ਅਗਰ ਕੋਈ ਮਨਿਸਟਰ ਪਿੱਛੇ ਬੈਠਾ ਹੈ ਤਾਂ ਉਸ ਨੂੰ ਅੱਗਲੇ ਬੈਂਚਾਂ ਤੇ ਬੈਠਣਾ ਚਾਹੀਦਾ ਹੈ। ਤੇ ਮੈਂ ਜ਼ਿਕਰ ਕਰ ਰਿਹਾ ਸੀ ਕਿ ਜਿਹੜੇ ਮੁਲਾਜ਼ਮ ਪਿਛਲੇ ਨੌ ਮਹੀਨਿਆਂ ਵਿਚ ਹਟਾਏ ਗਏ ਹਨ, ਉਹ ਵੀ ਤੁਸੀਂ ਵੇਖ ਲਵੋ। ਈ. ਓ. ਹਟਾ ਦਿਤੇ, ਲੈਂਡ ਮਾਰਟਗੇਜ਼ ਬੈਂਕ ਦੇ ਵਿਚੋਂ ਕਰਮਚਾਰੀ ਹਟਾ ਦਿਤੇ, ਜੇਕਰ ਕਿਸੇ ਇੰਪਲਾਈ ਨੇ ਹੜਤਾਲ ਕੀਤੀ ਹੈ ਤਾਂ ਉਸ ਨੂੰ ਸਜ਼ਾ ਦਿੱਤੀ ਹੈ, ਐਡਹਾਕ ਇੰਪਲਾਈ ਹਟਾ ਦਿਤੇ ਗਏ ਹਨ। ਜੇਕਰ ਉਨ੍ਹਾਂ ਨੇ ਆਪਣੇ ਮੁਤਾਲਬੇ ਰੱਖੇ ਹਨ ਤਾਂ ਲਾਠੀ ਚਾਰਜ ਕੀਤਾ ਗਿਆ ਹੈ,

**Expunged as ordered by the Chair.

[ਡਾਕਟਰ ਕੇਵਲ ਕ੍ਰਿਸ਼ਨ]

ਗੋਲੀ ਚਲਾਈ ਗਈ ਹੈ। ਟਰੱਕਾਂ ਵਾਲੇ ਜੇਕਰ ਕੋਈ ਸਿਆਸੀ ਕਾਨਫਰੰਸ ਹੋਵੇ ਤਾਂ ਸਵਾਰੀਆਂ ਲੈ ਜਾ ਸਕਦੇ ਹਨ, ਧਾਰਮਿਕ ਗੱਲਾਂ ਹੋਣ ਤਾਂ ਕੁਝ ਨਹੀਂ ਕਿਹਾ ਜਾਂਦਾ ਪਰ ਜੇਕਰ ਟਰੱਕਾਂ ਵਾਲੇ ਇੰਪਲਾਈਜ਼ ਨੂੰ ਲੈ ਕੇ ਆਏ ਤਾਂ ਉਨ੍ਹਾਂ ਦੇ ਚਲਾਣ ਕੀਤੇ ਗਏ। ਇਸ ਲਈ ਮੈਂ ਮੰਗ ਕਰਾਂਗਾ ਕਿ ਜਿਹੜੇ ਇੰਪਲਾਈ ਐਡਹਾਕ ਵਾਲੇ ਕੱਢੇ ਗਏ ਹਨ, ਉਨ੍ਹਾਂ ਨੂੰ ਦੁਬਾਰਾ ਲਗਾਇਆ ਜਾਵੇ, ਜਿਨ੍ਹਾਂ ਦੀ ਸਰਵਿਸ ਬ੍ਰੇਕ ਕੀਤੀ ਗਈ ਹੈ, ਉਹ ਠੀਕ ਕੀਤੀ ਜਾਵੇ ਔਰ ਜਿਨ੍ਹਾਂ ਦੇ ਖਿਲਾਫ ਕੋਈ ਹੋਰ ਐਕਸ਼ਨ ਲਿਆ ਗਿਆ ਹੈ, ਉਹ ਵਾਪਿਸ ਲਿਆ ਜਾਵੇ।

ਹੁਣ, ਡਿਪਟੀ ਸਪੀਕਰ ਸਾਹਿਬ, ਮੈਂ ਇੰਡਸਟਰੀ ਬਾਰੇ ਕਹਿਣਾ ਚਾਹਵਾਂਗਾ। ਇਸ ਬਜਟ ਵਿੱਚ ਘੱਟ ਪੈਸੇ ਰੱਖੇ ਗਏ ਹਨ। ਸੰਨ 1972 ਦੇ ਵਿਚ ਜਿਹੜੀਆਂ ਪਬਲਿਕ ਰੀਲੇਸ਼ਨਜ਼ ਮਹਿਕਮੇਂ ਦੀਆਂ ਫਿਗਰਜ਼ ਸਨ, ਉਹ ਮੈਂ ਦਸਦਾ ਹਾਂ। ਡਿਪਟੀ ਸਪੀਕਰ ਸਾਹਿਬ 1972 ਵਿੱਚ 32 ਕਰੋੜ ਰੁਪਿਆ ਇੰਡਸਟਰੀ ਤੇ ਇਨਵੈਸਟ ਕੀਤਾ ਗਿਆ ਸੀ ਅਤੇ 1977 ਵਿਚ ਇਹ ਵੱਧ ਕੇ 332 ਕਰੋੜ ਤਕ ਪਹੁੰਚ ਗਿਆ। 1977 ਵਿਚ 332 ਕਰੋੜ ਰੁਪਏ ਦੇ ਪਰਾਜੈਕਟਸ ਅੰਡਰ ਕੰਸਟ੍ਰਕਸ਼ਨ ਸਨ। ਇਸੇ ਤਰ੍ਹਾਂ ਹੀ 1971-72 ਵਿਚ ਪੰਜਾਬ ਦੀ ਪਲਾਨ ਆਊਟਲੇ 1.58 ਕਰੋੜ ਰੁਪਏ ਸੀ ਜਿਹੜੀ ਕਿ 1977-78 ਵਿਚ 16 ਕਰੋੜ ਤਕ ਪਹੁੰਚ ਗਈ ਸੀ। ਇਸ ਤੋਂ ਅੱਗੇ ਡਿਪਟੀ ਸਪੀਕਰ ਸਾਹਿਬ, ਮੈਂ ਸਮਾਲ ਸਕੇਲ ਯੂਨਿਟਸ ਦੀ ਗਲ ਕਰ ਦੇਵਾਂ। ਇਹ 1971-72 ਵਿਚ 29 ਹਜ਼ਾਰ ਸਨ ਜਿਹੜੇ ਕਿ ਪਿਛਲੇ ਪੰਜ ਸਾਲਾਂ ਵਿਚ ਵੱਧ ਕੇ 1977-78 ਵਿਚ 42,167 ਹੋ ਗਏ। ਇਸੇ ਤਰ੍ਹਾਂ ਪਿਛਲੇ 5 ਸਾਲਾਂ ਵਿੱਚ ਮੀਡੀਅਮ ਅਤੇ ਲਾਰਜ ਸਕੇਲ ਯੂਨਿਟਸ ਨੇ ਵੀ ਬਹੁਤ ਤਰੱਕੀ ਕੀਤੀ ਹੈ। 1971-72 ਵਿਚ ਇਹ ਯੂਨਿਟਸ ਸਿਰਫ 91 ਸਨ ਪਰ ਹੁਣ 1977-78 ਵਿਚ ਇਹ ਵੀ 145 ਤਕ ਪਹੁੰਚ ਗਏ ਸਨ। ਹੁਣੇ ਮੈਂ ਪੰਜਾਬ ਦੀ ਹੌਜ਼ਰੀ ਇੰਡਸਟਰੀ ਦੇ ਮੁਤੱਲਕ ਵੀ ਅਰਜ਼ ਕਰ ਦੇਵਾਂ। 1966 ਦੇ ਵਿਚ ਹੌਜ਼ਰੀ ਦੀ ਪਰੋਡਕਸ਼ਨ 732 ਲੱਖ ਰੁਪਏ ਦੀ ਸੀ ਅਤੇ 1971 ਵਿਚ ਇਹ ਵੱਧ ਕੇ 1655 ਲੱਖ ਤਕ ਪਹੁੰਚ ਗਈ ਅਤੇ ਇਸ ਤੋਂ ਅੱਗੇ 1976 ਵਿਚ, 1977 ਦੇ ਆਂਕੜੇ ਮੈਨੂੰ ਨਹੀਂ ਮਿਲੇ, ਇਹ 3942.61 ਲੱਖ ਤਕ ਪਹੁੰਚ ਗਈ। ਇਸੇ ਤਰ੍ਹਾਂ ਹੀ ਵੂਲਨ ਟੈਕਸਟਾਈਲ ਨੂੰ ਲੈ ਲਓ। 1966 ਦੇ ਵਿਚ ਇਸ ਦੀ ਪਰੋਡਕਸ਼ਨ 1,26,192 ਰੁਪਏ ਦੀ ਸੀ। 1971 ਵਿਚ ਇਹ ਵੱਧ ਕੇ 1,75,085 ਰੁਪਏ ਤਕ ਪਹੁੰਚ ਗਈ ਅਤੇ 1976 ਵਿਚ ਇਸ ਤੋਂ ਵੀ ਕਾਫੀ ਅੱਗੇ ਵੱਧ ਕੇ 4,33,383 ਰੁਪਏ ਤਕ ਪਹੁੰਚ ਗਈ। ਇਸ ਤੋਂ ਅੱਗੇ ਜੇ ਅਸੀਂ ਸਪੋਰਟਸ ਨੂੰ ਵੇਖੀਏ ਤਾਂ ਉਸ ਵਿਚ ਵੀ ਕਾਫੀ ਵਾਧਾ ਹੋਇਆ ਹੈ। 1966 ਦੇ ਵਿੱਚ ਇਸ ਦੀ ਪਰੋਡਕਸ਼ਨ 14.491 ਹਜ਼ਾਰ ਦੀ ਸੀ।, 1971 ਵਿਚ ਇਹ ਵੱਧ ਕੇ 23.480 ਹਜ਼ਾਰ ਹੋ ਗਈ ਅਤੇ 1976 ਵਿੱਚ ਇਹ ਇਸ ਤੋਂ ਵੀ ਅੱਗੇ ਵੱਧ ਕੇ 47.130 ਹਜ਼ਾਰ ਤਕ ਪਹੁੰਚ ਗਈ। ਇਸੇ ਤਰ੍ਹਾਂ ਹੀ ਰੋਜ਼ਿਨ ਅਤੇ ਟਰਪਨਟਾਇਨ ਦੇ ਸਮਾਨ ਵਿੱਚ ਵੀ ਕਾਫੀ ਵਾਧਾ ਹੋਇਆ ਹੈ। 1966 ਦੇ ਵਿੱਚ ਇਸ ਦੀ ਪਰੋਡਕਸ਼ਨ 14.244 ਹਜ਼ਾਰ ਰੁਪਏ ਦੀ ਸੀ, 1971 ਵਿਚ ਇਹ 199.40 ਹਜ਼ਾਰ ਰੁਪਏ ਤਕ ਹੋ ਗਈ ਅਤੇ 1976 ਵਿਚ ਇਹ 27.725 ਹਜ਼ਾਰ ਰੁਪਏ ਤਕ ਪਹੁੰਚ ਗਈ। ਇਸ ਤਰ੍ਹਾਂ ਤੁਸੀਂ ਅੰਦਾਜ਼ਾ ਲਗਾ ਲਓ ਕਿ ਪਿਛਲੇ ਸਾਲਾਂ ਦੇ ਵਿਚ ਇੰਡਸਟਰੀ ਨੇ ਕਿੰਨੀ ਤਰੱਕੀ ਕੀਤੀ ਹੈ।

ਇਸ ਤੋਂ ਅੱਗੇ, ਡਿਪਟੀ ਸਪੀਕਰ ਸਾਹਿਬ, ਇੰਡਸਟਰੀ ਪਾਲਿਸੀ ਜਿਹੜੀ ਕਿ ਅਨਾਊਂਸ ਕੀਤੀ ਗਈ ਹੈ, ਮੈਂ ਉਸ ਦੇ ਬਾਰੇ ਵੀ ਦੱਸਣਾ ਚਾਹੁੰਦਾ ਹਾਂ। ਇਸ ਵਿੱਚ ਕੋਈ ਸ਼ਕ ਨਹੀਂ ਕਿ ਸਮਾਲ ਸਕੇਲ ਇੰਡਸਟਰੀ ਨੂੰ ਇਨਸੈਂਟਿਵ ਦਿੱਤਾ ਗਿਆ ਹੈ ਔਰ ਇਸ ਦੇ ਬਾਰੇ ਬਹੁਤ ਕੁੱਝ ਕਿਹਾ ਗਿਆ ਹੈ। ਪਰ ਦੂਜੇ ਪਾਸੇ ਅਫ਼ਸੋਸ ਦੀ ਗੱਲ ਹੈ ਕਿ ਵੱਡੀ ਇੰਡਸਟਰੀ ਨੂੰ ਡਿਸਕਰੇਜ ਕੀਤਾ ਗਿਆ ਹੈ। ਪਬਲਿਕ ਸੈਕਟਰ ਵਿਚ ਜਿਹੜੀ ਇੰਡਸਟਰੀ ਸੀ ਉਸ ਨੂੰ ਤਾਂ ਬਿਲਕੁਲ ਹੀ ਡਿਸਕਰੇਜ ਕਰ ਦਿੱਤਾ ਗਿਆ ਹੈ, ਜਿਹੜਾ ਕਿ ਮੁਨਾਸਿਬ ਨਹੀਂ।

ਜਿਸ ਤਰ੍ਹਾਂ ਸਮਾਲ ਸਕੇਲ ਇੰਡਸਟਰੀ ਵਲ ਧਿਆਨ ਦਿੱਤਾ ਗਿਆ ਹੈ, ਉਸੇ ਤਰ੍ਹਾਂ ਹੈਵੀ ਇੰਡਸਟਰੀ ਵੱਲ ਵੀ ਧਿਆਨ ਦੇਣਾ ਚਾਹੀਦਾ ਸੀ। ਟੰਡਨ ਸਾਹਿਬ ਨੇ ਕਿਹਾ ਹੈ ਕਿ ਪਹਿਲੇ ਤਾਂ ਐਫ. ਐਮ. ਸਾਹਿਬ ਇਸ ਵਾਸਤੇ ਕਾਬੂ ਨਹੀਂ ਆਏ, ਅਤੇ ਫਿਰ ਜਦੋਂ ਇੰਡਸਟਰੀ ਤੇ ਜ਼ੋਰ ਦੇਣ ਲਈ ਕੋਈ ਪੇਸ਼ ਨਾ ਗਈ ਤਾਂ ਉਨ੍ਹਾਂ ਨੇ ਇਹ ਗੱਲ ਕਰ ਦਿੱਤੀ।

**Mr. Deputy Speaker** : Please try to wind up.

**ਡਾਕਟਰ ਕੇਵਲ ਕ੍ਰਿਸ਼ਨ** : ਮੈਂ ਹੁਣੇ ਹੀ ਖਤਮ ਕਰਨ ਲਗਾ ਹਾਂ। 16 ਫਰਵਰੀ ਨੂੰ ਟੰਡਨ ਸਾਹਿਬ ਨੇ ਕਿਹਾ ਸੀ ਕਿ ਕਨਵੈਨਸ਼ਨ ਜਿਹੜੀ ਹੈ ਇਹ ਪੰਜਾਬ ਵਿਚ ਨਹੀਂ ਹੋਵੇਗੀ। ਕਿਉਂਕਿ ਜਦੋਂ ਵੀ ਕਨਵੈਨਸ਼ਨ ਕਿਸੇ ਨੇ ਬੁਲਾਈ ਤਾਂ ਉਸ ਨਾਲ ਸੈਂਟਰ ਕਮਜ਼ੋਰ ਹੁੰਦਾ ਹੈ, ਜਿਸ ਕਰਕੇ ਹਿੰਦੁਸਤਾਨ ਗੁਲਾਮ ਹੁੰਦਾ ਹੈ। ਇਸ ਤੇ ਸਾਨੂੰ ਬਹੁਤ ਖੁਸ਼ੀ ਹੋਈ ਕਿ ਇਨ੍ਹਾਂ ਦਾ ਇਹ ਅੱਛਾ ਵਿਚਾਰ ਹੈ। ਪਰ ਦੂਜੇ ਦਿਨ ਹੀ ਬਾਦਲ ਸਾਹਿਬ ਨੇ ਆਪਣਾ ਵਿਚਾਰ ਬਦਲ ਲਿਆ ਅਤੇ ਇਹ ਕਿਹਾ ਕਿ ਕਨਵੈਨਸ਼ਨ ਬੁਲਾਈ ਜਾਵੇਗੀ। ਡਿਪਟੀ ਸਪੀਕਰ ਸਾਹਿਬ ਮੈਂ ਇਸ ਤੇ ਬਹੁਤਾ ਨਾ ਕਹਿੰਦਾ ਹੋਇਆ ਇਨ੍ਹਾਂ ਨੂੰ ਇਹ ਮਹਿਸੂਸ ਕਰਾਉਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦਾ ਬਿਆਨ ਦੇਣਾ ਠੀਕ ਨਹੀਂ ਹੈ। ਇਹੋ ਜਿਹਾ ਬਿਆਨ ਨਹੀਂ ਦੇਣਾ ਚਾਹੀਦਾ ਜਿਹੜਾ ਮਗਰੋਂ ਵਾਪਸ ਲੈਣਾ ਪਵੇ। (ਘੰਟੀ) ਡਿਪਟੀ ਸਪੀਕਰ ਸਾਹਿਬ, ਤੁਸੀਂ ਬਾਰ ਬਾਰ ਖਤਮ ਕਰਨ ਲਈ ਕਹਿ ਰਹੇ ਹੋ, ਇਸ ਲਈ ਮੈਂ ਦੋ ਮਿੰਟਾਂ ਵਿਚ ਹੀ ਖਤਮ ਕਰਨ ਲਗਾ ਹਾਂ। ਇਕ ਸੁਜੈਸ਼ਨ ਮੈਂ ਸਰਕਾਰ ਨੂੰ ਇਹ ਦੇਣਾ ਚਾਹੁੰਦਾ ਹਾਂ ਕਿ ਜਿਹੜੇ ਸਰਕਾਰ ਦੇ ਮੁਲਾਜ਼ਮ ਹਨ, ਚਾਹੇ ਉਹ ਕਿਸੇ ਵੀ ਖੇਤਰ ਵਿਚ ਹਨ, ਉਨ੍ਹਾਂ ਦੀਆਂ ਜਾਇਜ਼ ਮੰਗਾਂ ਨੂੰ ਮੰਨ ਲੈਣਾ ਚਾਹੀਦਾ ਹੈ। ਪਿੱਛੇ ਇਥੇ ਚਪੜਾਸੀਆਂ ਦਾ ਬਹੁਤ ਵੱਡਾ ਜਲੂਸ ਨਿਕਲਿਆ, ਉਨ੍ਹਾਂ ਦੀਆਂ ਕੁਝ ਮੰਗਾਂ ਸਨ ਜਿਹੜੀਆਂ ਕਿ ਮੰਨ ਲੈਣੀਆਂ ਚਾਹੀਦੀਆਂ ਸਨ। ਇਸੇ ਤਰ੍ਹਾਂ ਤੀਜੇ ਦਰਜੇ ਦੇ ਜਿਹੜੇ ਕਰਮਚਾਰੀ ਹਨ, ਉਹ ਆਪਣੀਆਂ ਮੰਗਾ ਮਨਵਾਉਣ ਵਾਸਤੇ ਰੋ ਰਹੇ ਹਨ, ਕੁਰਲਾ ਰਹੇ ਹਨ ਅਤੇ ਐਜੀਟੇਸ਼ਨਾਂ ਕਰਨ ਲਈ ਮਜ਼ਬੂਰ ਹਨ। ਮੇਰੀ ਬੇਨਤੀ ਹੈ ਕਿ ਸਰਕਾਰ ਨੂੰ ਉਨ੍ਹਾਂ ਦੀ ਗਲ ਧਿਆਨ ਨਾਲ ਸੁਣਨੀ ਚਾਹੀਦੀ ਹੈ ਅਤੇ ਉਨ੍ਹਾਂ ਦੇ ਮਸਲੇ ਹਲ ਕਰਨੇ ਚਾਹੀਦੇ ਹਨ। ਡਿਪਟੀ ਸਪੀਕਰ ਸਾਹਿਬ, ਇੱਕ ਬਦਕਿਸਮਤੀ ਦੀ ਗਲ ਹੈ ਕਿ ਸਾਡੇ ਦੇਸ਼ ਵਿਚ ਮੁਲਾਜ਼ਮਾਂ ਦੀ ਤਨਖਾਹਾਂ ਦਾ ਜਿਹੜਾ ਪਾੜਾ ਹੈ, ਇਹ ਬਹੁਤ ਵੱਡਾ ਹੈ। ਇੱਕ ਪਾਸੇ ਤਾਂ ਇਕ ਚਪੜਾਸੀ 300 ਰੁਪਏ ਤਨਖਾਹ ਲੈਂਦਾ ਹੈ, ਪਰ ਦੂਜੇ ਪਾਸੇ ਇਕ ਅਫਸਰ 5 ਹਜ਼ਾਰ, 8 ਹਜ਼ਾਰ ਅਤੇ 10 ਹਜ਼ਾਰ ਤਕ ਤਨਖਾਹ ਲੈਂਦਾ ਹੈ। ਇਸ ਤਰ੍ਹਾਂ ਨਾਲ ਸਾਡੇ ਦੇਸ਼ ਵਿਚ ਸੋਸ਼ਲਿਜ਼ਮ ਕਿਸ ਤਰ੍ਹਾਂ ਆ ਸਕਦਾ ਹੈ। ਜੇ ਸੋਸ਼ਲਿਜ਼ਮ ਲਿਆਉਣਾ ਹੈ ਤਾਂ ਇਹ ਜਿਹੜਾ ਗੈਪ ਹੈ, ਇਸ ਨੂੰ ਘਟਾਉਣਾ ਚਾਹੀਦਾ ਹੈ। ਪਰ ਅੱਜ ਉਨ੍ਹਾਂ ਮੁਲਾਜ਼ਮਾਂ ਦੀਆਂ ਗੱਲਾਂ ਨਾ ਮੰਨ ਕੇ ਉਨ੍ਹਾਂ ਤੇ ਲਾਠੀਆਂ ਵਰਸਾਈਆਂ ਜਾ ਰਹੀਆਂ ਹਨ ਅਤੇ ਉਨ੍ਹਾਂ ਦੀ ਸਰਵਿਸ ਵਿੱਚ ਬਰੇਕ ਕੀਤਾ ਜਾ ਰਿਹਾ ਹੈ। ਮੈਂ ਸਮਝਦਾ ਹਾਂ ਕਿ ਉਨ੍ਹਾਂ ਮੁਲਾਜ਼ਮਾਂ ਦੀਆਂ ਮੰਗਾਂ ਬੜੀ ਫਰਾਖ ਦਿੱਲੀ ਨਾਲ ਮੰਨ ਲੈਣੀਆਂ ਚਾਹੀਦੀਆਂ ਹਨ।

ਇਸ ਤੋਂ ਇਲਾਵਾ ਜਿਹੜੇ ਵਰਕ ਚਾਰਜਡ ਮੁਲਾਜ਼ਮ ਹਨ ਔਰ ਜਿਹੜੇ ਐਡਹਾਕ ਕਰਮਚਾਰੀ ਹਨ, ਉਨ੍ਹਾਂ ਸਾਰਿਆਂ ਨੂੰ ਰੈਗੂਲਰ ਕਰਨਾ ਚਾਹੀਦਾ ਹੈ ਔਰ ਇਹ ਜਿਹੜਾ ਕੁਹਾੜਾ ਉਨ੍ਹਾਂ ਤੇ ਫੇਰਿਆ ਜਾ ਰਿਹਾ ਹੈ, ਇਹ ਨਹੀਂ ਫੇਰਨਾ ਚਾਹੀਦਾ।

ਇੱਕ ਗਲ ਮੈਂ ਇਹ ਵੀ ਕਹਿ ਦੇਵਾਂ ਕਿ ਮੁਲਾਜ਼ਮਾਂ ਨੂੰ ਇੰਡਸਟਰੀ ਦੇ ਵਿਚ ਹਿੱਸੇਦਾਰ ਬਣਾਉਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, 20 ਪੁਆਇੰਟ ਪ੍ਰੋਗਰਾਮ ਅੱਜ ਜਿੰਨਾਂ ਮਰਜ਼ੀ ਬੁਰਾ ਕਹਿ ਲਓ ਪਰ ਉਸ 20 ਪੁਆਇੰਟ ਪ੍ਰੋਗਰਾਮ ਦੇ ਵਿਚ ਇਹ ਇਕ ਹਿੱਸਾ ਸੀ ਕਿ ਜਿਹੜਾ ਫੈਕਟਰੀ ਵਿਚ ਕੰਮ ਕਰਦਾ ਹੈ, ਉਸ ਨੂੰ ਉਸ ਦਾ ਹਿੱਸੇਦਾਰ ਬਣਾਉਣਾ ਹੈ। ਔਰ ਮੈਂ ਸਮਝਦਾ ਹਾਂ ਕਿ ਇਹ ਨਾਅਰਾ ਅੱਜ ਵੀ ਸਟੈਂਡ ਕਰਦਾ ਹੈ। ਇਕ ਮਜ਼ਦੂਰ ਜਿਹੜਾ ਫੈਕਟਰੀ ਵਿਚ 7 ਰੁਪਏ ਜਾਂ 8 ਰੁਪਏ ਦਿਹਾੜੀ ਤੇ ਕੰਮ ਕਰਦਾ ਹੈ, ਓਹ ਉਸ ਵਿਚ ਆਪਣਾ

[ਡਾਕਟਰ ਕੇਵਲ ਕ੍ਰਿਸ਼ਨ]

ਗੁਜ਼ਾਰਾ ਨਹੀਂ ਕਰ ਸਕਦਾ, ਜਿੰਨੀ ਦੇਰ ਤਕ ਉਸ ਨੂੰ ਫੈਕਟਰੀ ਦੇ ਵਿਚ ਹਿੱਸੇਦਾਰ ਨਹੀਂ ਬਣਾਇਆ ਜਾਵੇਗਾ। ਜਦੋਂ ਤਕ ਇਸ ਤਰ੍ਹਾਂ ਨਹੀਂ ਕੀਤਾ ਜਾਂਦਾ ਉਦੋਂ ਤੱਕ ਸੋਸ਼ਲਿਜ਼ਮ ਨਹੀਂ ਆ ਸਕਦਾ ਔਰ ਲੇਬਰ ਦੀ ਜਿਹੜੀ ਹਾਲਤ ਹੈ ਇਹ ਅੱਛੀ ਨਹੀਂ ਹੋ ਸਕਦੀ।

ਇਥੇ ਟੰਡਨ ਸਾਹਿਬ ਨੇ ਕਿਹਾ ਹੈ ਕਿ ਸਾਰੇ ਪੰਜਾਬ ਨੂੰ ਇੰਡਸਟ੍ਰੀਅਲਾਈਜ਼ ਕਰ ਦਿੱਤਾ ਹੈ। ਇਹ ਜਿਹੜੇ 302 ਫੋਕਲ ਪੁਆਇੰਟਾਂ ਬਾਰੇ ਕਿਹਾ ਗਿਆ ਹੈ ਇਹ ਤਾਂ ਪਿੰਡਾਂ ਵਾਲੇ ਕਰਿੰਦੇ ਹਨ ਕਿ ਇਹ ਤਾਂ ਫੋਕੇ ਪੁਆਇੰਟਸ ਹੀ ਬਣ ਕੇ ਰਹਿ ਗਏ ਹਨ, ਕਿਉਂਕਿ ਪਿਛਲੇ 9 ਮਹੀਨਿਆਂ ਵਿਚ ਇਸ ਦਾ ਕੋਈ ਅਸਰ ਨਹੀਂ ਹੋਇਆ।

**ਸ਼੍ਰੀ ਡਿਪਟੀ ਸਪੀਕਰ :** ਡਾਕਟਰ ਸਾਹਿਬ, ਹੁਣ ਵਾਈਂਡ ਅਪ ਕਰੋ।

**ਡਾਕਟਰ ਕੇਵਲ ਕ੍ਰਿਸ਼ਨ :** ਡਿਪਟੀ ਸਪੀਕਰ ਸਾਹਿਬ, ਮੈਂ ਖਤਮ ਹੀ ਕਰਦਾ ਹਾਂ। ਟੰਡਨ ਸਾਹਿਬ ਨੇ ਕਿਹਾ ਸੀ ਕਿ ਸਾਰੇ ਪੰਜਾਬ ਵਿਚ ਇੰਡਸਟਰੀ ਲਾਈ ਜਾਵੇਗੀ ਪਰ ਮੈਂ ਸਮਝਦਾ ਹਾਂ ਕਿ ਪੰਜਾਬ ਵਿਚ ਇਹ ਜਿਹੜੀ ਇੰਡਸਟਰੀ ਲਾਉਣੀ ਹੈ ਇਸ ਵਿਚ ਆਮ ਪਛੜੇ ਹੋਏ ਖੇਤਰਾਂ ਨੂੰ ਜਾਂ ਜ਼ਿਲ੍ਹਿਆਂ ਨੂੰ ਇਗਨੋਰ ਕਰ ਦਿੱਤਾ ਜਾਂਦਾ ਹੈ। ਇਸ ਕਰਕੇ ਮੈਂ ਸਮਝਦਾ ਹਾਂ ਕਿ ਇਸ ਤੇ ਵਿਚਾਰ ਕਰਨਾ ਚਾਹੀਦਾ ਹੈ ਔਰ ਜਿਹੜੇ ਇਹ ਪਛੜੇ ਹੋਏ ਇਲਾਕੇ ਹਨ ਉਨ੍ਹਾਂ ਨੂੰ ਜ਼ਰੂਰ ਇੰਡਸਟਰੀ ਦੇਣੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ, ਇਕ ਗੱਲ ਮੈਂ ਇਹ ਕਹਾਂ ਕਿ ਜਿਸ ਤਰੀਕੇ ਨਾਲ ਇਹ 5, 5 ਪਿੰਡਾਂ ਨੂੰ ਇੱਕਠੇ ਕਰਕੇ ਪਰਾਗਰੈਸ ਕਰਨੀ ਹੈ, ਜੇ ਇਕ ਬਲਾਕ ਦੇ ਵਿਚ 200 ਦੀ ਅਬਾਦੀ ਹੋਵੇ ਅਤੇ ਉਹ 5 ਪਿੰਡ ਚੁਣ ਲਏ ਜਾਣ ਤਾਂ ਮੇਰਾ ਖਿਆਲ ਹੈ ਕਿ ਇਸ ਲਿਹਾਜ਼ ਨਾਲ 30 ਸਾਲਾਂ ਵਿਚ ਵੀ ਪੰਜਾਬ ਨੂੰ ਇੰਡਸਟਰੀ ਨਹੀਂ ਮਿਲ ਸਕੇਗੀ। ਸੋ ਡਿਪਟੀ ਸਪੀਕਰ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਇਹ ਜਿਹੜੀਆਂ ਡੀਮਾਂਡਜ਼ ਰੱਖੀਆਂ ਗਈਆਂ ਹਨ, ਇਹ ਦੇਖਣ ਵਿਚ ਕੁਝ ਹੋਰ ਹਨ ਅਤੇ ਜਿਹੜੀਆਂ ਗਲਾਂ ਇਹ ਕਰਦੇ ਹਨ ਇਹ ਕੁਝ ਹੋਰ ਹਨ। ਇਸ ਲਈ ਮੈਂ ਇਨ੍ਹਾਂ ਦੀ ਪਿਛਲੇ 9 ਮਹੀਨਿਆਂ ਦੀ ਕਾਰ ਗੁਜ਼ਾਰੀ ਵੇਖਦੇ ਹੋਏ, ਜਿਹੜੀ ਕਿ ਕਾਬਲੇ ਸ਼ਲਾਘਾ ਨਹੀਂ, ਆਪਣੀ ਪਾਰਟੀ ਵਲੋਂ ਇਨ੍ਹਾਂ ਡੀਮਾਂਡਜ਼ ਦੀ ਵਿਰੋਧਤਾ ਕਰਦਾ ਹਾਂ।

**ਸ਼੍ਰੀ ਹੁਕਮ ਚੰਦ (ਕਪੂਰਥਲਾ) :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ। ਮੇਰੇ ਮਾਨਯੋਗ ਮੈਂਬਰ ਡਾਕਟਰ ਕੇਵਲ ਕ੍ਰਿਸ਼ਨ ਜਿਸ ਵੇਲੇ ਬੋਲ ਰਹੇ ਸਨ ਤਾਂ ਮੈਂ ਇਨ੍ਹਾਂ ਵਲ ਅੱਖ ਚੁੱਕ ਚੁੱਕ ਕੇ ਵੇਖ ਰਿਹਾ ਸੀ। ਡਾਕਟਰ ਕੇਵਲ ਕ੍ਰਿਸ਼ਨ ਜਿਹੜੇ ਪਿਛਲੇ 30 ਸਾਲਾਂ ਵਿੱਚ ਇਥੇ ਬੈਠੇ ਰਹੇ, ਜਿਸ ਵੇਲੇ ਉਹ ਕੁੱਝ ਕਰ ਸਕਦੇ ਸਨ, ਪਰ ਉਸ ਵੇਲੇ ਉਨ੍ਹਾਂ ਨੇ ਕੁਝ ਨਾ ਕੀਤਾ।

ਡਿਪਟੀ ਸਪੀਕਰ ਸਾਹਿਬ, ਇਹ ਜਿਹੜੀਆਂ ਡੀਮਾਂਡਜ਼ ਹਨ, ਇਹ ਜਿਹੜੇ ਮਨਿਸਟਰਾਂ ਨਾਲ ਤੁਅੱਲਕ ਰਖਦੀਆਂ ਹਨ, ਉਹ ਬੜੇ ਸਿਆਣੇ ਅਤੇ ਇਮਾਨਦਾਰ ਹਨ ਜਿਨ੍ਹਾਂ ਤੇ ਪੰਜਾਬ ਦੇ ਲੋਕਾਂ ਨੂੰ ਪੂਰਾ ਭਰੋਸਾ ਹੈ।

(ਇਸ ਵੇਲੇ ਕਈ ਮਾਨਯੋਗ ਮੈਂਬਰ ਸਾਹਿਬਾਨ ਬੈਠੇ ਬੈਠੇ ਬੋਲ ਰਹੇ ਸਨ** **)

**ਸ਼੍ਰੀ ਡਿਪਟੀ ਸਪੀਕਰ :** ਇਹ ਜੋ ਕੁਝ ਬੈਠੇ ਬੈਠੇ ਬੋਲ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ।

**ਸ਼੍ਰੀ ਹੁਕਮ ਚੰਦ :** ਡਿਪਟੀ ਸਪੀਕਰ ਸਾਹਿਬ, ਜਿਹੜਾ 1977-78 ਵਿਚ ਇੰਡਸਟਰੀ ਵਾਸਤੇ 12 ਕਰੋੜ 83 ਲੱਖ ਰੁਪਿਆ ਰਖਿਆ ਸੀ ਅਤੇ ਜਿਹੜਾ ਹੁਣ 10 ਕਰੋੜ 86 ਲੱਖ ਰੁਪਿਆ ਰਖਿਆ ਹੈ, ਇਸ ਦੇ ਬਾਰੇ ਮੈਂ

**Not recored as ordered by the Chair.

ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਅਸੀਂ 10 ਕਰੋੜ 86 ਲੱਖ ਰੁਪਏ ਦੇ ਨਾਲ ਅਗਰ ਪੰਜਾਬ ਦੀ ਇੰਡਸਟਰੀ ਨੂੰ 1977–78 ਨਾਲੋਂ ਜਿਸ ਵੇਲੇ 12 ਕਰੋੜ 83 ਲੱਖ ਰੁਪਿਆ ਰਖਿਆ ਸੀ, ਜ਼ਿਆਦਾ ਅੱਗੇ ਲੈ ਜਾ ਸਕੀਏ ਤਾਂ ਫਿਰ ਮੈਂ ਇਨ੍ਹਾਂ ਤੋਂ ਪੁਛਾਂਗਾ ਕਿ ਇਸ ਸਰਕਾਰ ਅਤੇ ਉਸ ਸਰਕਾਰ ਵਲੋਂ ਕੀਤੀ ਤਰੱਕੀ ਦਾ ਫਰਕ ਨਜ਼ਰ ਆਇਆ। ਪੰਜਾਬ ਦੀ ਜਨਤਾ ਇਸ ਦਾ ਫੈਸਲਾ ਕਰੇਗੀ ਕਿ ਕੀ ਫਰਕ ਹੈ ? ਮੇਰੀ ਸਰਕਾਰ ਨੇ ਪੈਸੇ ਰੱਖੇ ਹਨ ਔਰ ਇਸ ਦੀ ਪੂਰੀ ਵਰਤੋਂ ਕਰ ਰਹੀ ਹੈ। ਪਰ ਪਿਛਲੀ ਸਰਕਾਰ ਇਸ ਕੰਮ ਤੇ ਰਖੇ ਹੋਏ ਪੈਸੇ ਦੀ ਗਲਤ ਵਰਤੋਂ ਕਰਦੀ ਰਹਿੰਦੀ ਸੀ। ਸਾਡੀ ਸਰਕਾਰ ਕੁਰਪਸ਼ਨ, ਬੇ-ਰੁਜ਼ਗਾਰੀ ਅਤੇ ਮਹਿੰਗਾਈ ਨੂੰ ਦੂਰ ਕਰਨ ਦੇ ਯਤਨ ਕਰ ਰਹੀ ਹੈ, ਜਿਸ ਨੂੰ ਪਿਛਲੀ ਸਰਕਾਰ ਸਾਡੇ ਪੱਲੇ ਪਾ ਗਈ ਸੀ। ਸਾਡੇ ਮਨਿਸਟਰ ਇਸ ਨੂੰ ਦੂਰ ਕਰਨ ਦੇ ਉਪਰਾਲੇ ਕਰ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਪਿਛਲੇ 30 ਸਾਲਾਂ ਦੇ ਵਿੱਚ ਇਹ ਤਰੱਕੀ ਹੋਈ ਕਿ ਸਾਡੇ ਦੇਸ਼ ਦੇ ਨੌਜਵਾਨਾਂ ਨੂੰ ਆਪਣੇ ਮੁਲਕਾਂ ਵਿੱਚ ਨੌਕਰੀਆਂ ਨਹੀਂ ਮਿਲਦੀਆਂ ਔਰ ਉਹ ਨੌਕਰੀਆਂ ਲੈਣ ਲਈ ਬਾਹਰਲੇ ਮੁਲਕਾਂ ਵਿਚ ਭੱਜੇ ਫਿਰਦੇ ਹਨ। ਬਾਹਰ ਜਾਣ ਵਾਸਤੇ ਨੌਜਵਾਨਾਂ ਦੀਆਂ ਲਾਈਨਜ਼ ਲਗੀਆਂ ਹੋਈਆਂ ਹਨ। ਟਰੈਵਲਿੰਗ ਏਜੰਸੀਆਂ ਬਾਰ ਬਾਰ ਉਨ੍ਹਾਂ ਬੇ-ਰੁਜ਼ਗਾਰ ਨੌਜਵਾਨਾਂ ਨਾਲ ਧੋਖਾ ਕਰ ਰਹੀਆਂ ਹਨ ਔਰ ਨੌਜਵਾਨਾਂ ਦੇ ਕੋਲੋਂ ਧੋਖੇ ਨਾਲ ਪੈਸੇ ਖਾ ਰਹੀਆਂ ਹਨ। ਇਹ ਨੌਜਵਾਨ ਰੁਜ਼ਗਾਰ ਲਈ ਮਾਰੇ ਮਾਰੇ ਫਿਰ ਰਹੇ ਹਨ। ਕੋਈ ਮਸਕਟ ਨੂੰ, ਕੋਈ ਦੁਬਾਈ ਨੂੰ ਔਰ ਕੋਈ ਅਰਬ ਕੰਟਰੀਜ਼ ਨੂੰ ਸਾਡੇ ਨੌਜਵਾਨ ਜਾ ਰਹੇ ਹਨ। ਇਹ ਟਰੈਵਲਿੰਗ ਏਜੰਸੀ ਵਾਲੇ ਉਨ੍ਹਾਂ ਨੂੰ ਨੌਕਰੀ ਦਾ ਝਾਂਸਾ ਦੇ ਕੇ ਪਾਸਪੋਰਟ ਬਣਾ ਕੇ, ਉਨ੍ਹਾਂ ਨੂੰ ਘੁਮਾਂਦੇ ਫਿਰਦੇ ਹਨ। ਕਿਸੇ ਨੂੰ ਬੰਬਈ, ਕਿਸੇ ਨੂੰ ਕਾਬਲ, ਕਿਸੇ ਨੂੰ ਅਫਗਾਨਿਸਤਾਨ ਵਿੱਚ ਘੁਮਾਂਦੇ ਰਹਿੰਦੇ ਹਨ ਔਰ ਇਥੋਂ ਤਕ ਕਿ ਕਈ ਨੌਜਵਾਨਾਂ ਨੂੰ ਦੂਜੇ ਕੰਟਰੀਜ਼ ਵਿਚ ਜੇਲ੍ਹਾਂ ਵੀ ਹੋ ਚੁੱਕੀਆਂ ਹਨ, ਕਿਉਂਕਿ ਟਰੈਵਲਿੰਗ ਏਜੰਸੀਆਂ ਵਾਲੇ ਬੋਗਸ ਪਾਸਪੋਰਟ ਇਸ਼ੂ ਕਰ ਦਿੰਦੇ ਹਨ। ਇੱਕ ਇੱਕ ਆਦਮੀ ਕੋਲੋਂ 10, 10 ਹਜ਼ਾਰ ਰੁਪਏ ਪਾਸ-ਪੋਰਟ ਵਾਸਤੇ ਅਤੇ ਨੌਕਰੀ ਲਈ ਲੈਂਦੇ ਹਨ। ਇਨ੍ਹਾਂ ਬੋਗਸ ਟਰੈਵਲਿੰਗ ਏਜੰਸੀਆਂ ਦੇ ਉੱਪਰ ਸਰਕਾਰ ਨੂੰ ਪੂਰੀ ਨਜ਼ਰ ਰੱਖਣੀ ਚਾਹੀਦੀ ਹੈ। ਮੇਰੇ ਨੋਟਿਸ ਦੇ ਵਿਚ ਇਹ ਵੀ ਆਇਆ ਹੈ ਕਿ ਕਈਆਂ ਨੂੰ ਸਮੁੰਦਰ ਦੇ ਵਿਚ ਡੁਬਾ ਦਿੱਤਾ ਗਿਆ ਹੈ। ਇਸ ਗੱਲ ਤੋਂ ਤੁਸੀਂ ਹੁਣ ਆਪ ਹੀ ਅੰਦਾਜ਼ਾ ਲਗਾ ਸਕਦੇ ਹੋ ਕਿ ਪਿਛਲੇ 30 ਸਾਲਾਂ ਦੇ ਵਿਚ ਇਨ੍ਹਾਂ ਨੇ ਕੀ ਤਰੱਕੀ ਕੀਤੀ ਹੋਈ ਸੀ। ਜੇਕਰ ਇੱਕ ਘਰ ਦਾ ਨੌਜਵਾਨ ਬਾਹਰ ਚਲਾ ਜਾਵੇ ਤਾਂ ਉਸ ਘਰ ਦੇ ਬੁੱਢੇ ਦਾ ਕੀ ਹਾਲ ਹੋ ਜਾਂਦਾ ਹੈ। ਮੇਰੀ ਸਰਕਾਰ ਇਸ ਬਾਰੇ ਸੋਚ ਰਹੀ ਹੈ ਕਿ ਆਪਣੇ ਦੇਸ਼ ਦੇ ਨੌਜਵਾਨਾਂ ਨੂੰ ਕਿਸ ਤਰੀਕੇ ਨਾਲ ਬਾਹਰ ਜਾਣ ਤੋਂ ਰੋਕਿਆ ਜਾ ਸਕਦਾ ਹੈ। ਜਿਹੜੀ ਸਾਡੀ ਇੰਡਸਟਰੀਅਲ ਪਾਲਿਸੀ ਦਾ ਐਲਾਨ ਇਥੇ ਕੀਤਾ ਗਿਆ ਹੈ, ਉਸ ਤੋਂ ਮੈਂ ਆਸ ਰਖਦਾ ਹਾਂ ਕਿ ਅਸੀਂ 5 ਸਾਲਾਂ ਦੇ ਵਿਚ ਆਪਣੇ ਦੇਸ਼ ਦੇ ਨੌਜਵਾਨਾਂ ਨੂੰ ਬਾਹਰਲੇ ਮੁਲਕਾਂ ਵਿੱਚ ਜਾਣ ਤੋਂ ਰੋਕ ਸਕਾਂਗੇ ਔਰ ਜਿਹੜੇ ਨੌਜਵਾਨ ਬਾਹਰਲੇ ਮੁਲਕਾਂ ਦੇ ਵਿਚ ਚਲੇ ਗਏ ਹਨ, ਉਹ ਆਪਣੇ ਮੁਲਕ ਦੇ ਵਿਚ ਵਾਪਿਸ ਆ ਜਾਣਗੇ। ਇਸ ਤੋਂ ਪਤਾ ਲਗਦਾ ਹੈ ਕਿ ਪਿਛਲੇ 30 ਸਾਲਾਂ ਦੇ ਵਿਚ ਇਹ ਵੱਡੇ ਵੱਡੇ ਸਰਮਾਏਦਾਰਾਂ ਅਤੇ ਵੱਡੇ ਵੱਡੇ ਘਰਾਣਿਆਂ ਦੇ ਲੋਕਾਂ ਦੇ ਨਾਲ ਇਹ ਮਿਲੇ ਰਹੇ ਔਰ ਮੁਲਕ ਦੇ ਨੌਜਵਾਨਾਂ ਬਾਰੇ ਇਨ੍ਹਾਂ ਨੇ ਨਹੀਂ ਸੋਚਿਆ। ਜਿਹੜੀ ਅਵਸਰਵਾਦੀ ਕਲਾਸ ਹੈ, ਉਸ ਦੇ ਇਹ ਹਮਾਇਤੀ ਬਣੇ ਰਹੇ। ਜਿਸ ਦੇ ਨਾਲ ਇਹ ਅਵਸਰ-ਵਾਦੀ ਲੋਕਾਂ ਤੋਂ ਆਪਣੇ ਲਈ ਪੈਸੇ ਲੈਂਦੇ ਰਹੇ ਔਰ ਪਾਰਟੀ ਲਈ ਫੰਡਜ਼ ਲੈਂਦੇ ਰਹੇ। ਮੈਂ ਆਪਣੀ ਸਰਕਾਰ ਨੂੰ ਕਹਾਂਗਾ ਕਿ ਉਹ ਲੋਕ ਹੁਣ ਸਾਡੀ ਪਾਰਟੀ ਦੇ ਵਿਚ ਆਉਣ ਦੀ ਕੋਸ਼ਿਸ਼ ਕਰ ਰਹੇ ਹਨ, ਜਿਸ ਤੋਂ ਸਰਕਾਰ ਨੂੰ ਬਚਣਾ ਚਾਹੀਦਾ ਹੈ ਤਾਕਿ ਫਿਰ ਉਹ ਲੋਕ ਸਾਡੇ ਤੋਂ ਗਲਤ ਕੰਮ ਨਾ ਕਰਵਾਉਣ। ਇਹ ਅਵਸਰਵਾਦੀ ਲੋਕ ਹਰ ਤਰ੍ਹਾਂ ਦੀਆਂ ਚੀਜ਼ਾਂ ਰੱਖਦੇ ਹਨ ਔਰ ਜਿਸ ਵਕਤ ਮੌਕਾ ਆਉਂਦਾ ਹੈ ਮਨਿਸਟਰਾਂ ਨੂੰ ਸਪਲਾਈ ਕਰ ਦਿੰਦੇ ਹਨ। ਇਸ ਤਰ੍ਹਾਂ ਦੇ ਅਵਸਰਵਾਦੀ ਲੋਕਾਂ ਤੋਂ ਬੱਚਣਾ ਚਾਹੀਦਾ ਹੈ ਔਰ ਸਰਕਾਰ ਦਾ ਕੰਮ ਹੈ ਪੰਜਾਬ ਦੀ ਜਨਤਾ ਦੀ ਮੱਦਦ ਕਰਨੀ ਅਤੇ ਸੇਵਾ ਕਰਨੀ, ਜਿਸ ਦੇ ਨਾਲ ਪੰਜਾਬ ਦੇ ਆਮ ਆਦਮੀ ਦਾ, ਆਮ ਕਿਸਾਨ ਦਾ, ਛੋਟੇ ਕਾਰਖਾਨੇਦਾਰ ਦਾ, ਛੋਟੇ ਜ਼ਿਮੀਦਾਰ ਦਾ ਔਰ ਮਜ਼ਦੂਰ ਦਾ ਭੱਲਾ ਹੋਵੇ। ਇਹ ਨਹੀਂ ਹੋਣਾ ਚਾਹੀਦਾ

[ਸ੍ਰੀ ਹੁਕਮ ਚੰਦ]

ਜਿਸ ਨਾਲ ਸਾਡੀ ਸਰਕਾਰ ਵੱਡੇ ਵੱਡੇ ਸਰਮਾਏਦਾਰਾਂ ਦੀ ਮੱਦਦ ਕਰੇ। ਜੇਕਰ ਸਰਕਾਰ ਆਮ ਆਦਮੀ ਦੀ ਮੱਦਦ ਲਈ ਖੜੀ ਹੋ ਜਾਵੇ ਤਾਂ ਕਾਮਯਾਬੀ ਸਾਡੇ ਹੱਥ ਵਿਚ ਰਹੇਗੀ। ਜਦੋਂ 1971 ਦੇ ਵਿੱਚ ਅਕਾਲੀ ਪਾਰਟੀ ਦੀ ਸਰਕਾਰ ਸੀ ਉਸ ਸਮੇਂ ਪੰਜਾਬ ਦੀ ਪਰ ਕੈਪੀਟਾ ਇਨਕਮ ਨੰਬਰ ਇਕ ਤੇ ਸੀ । ਪਰ ਉਸ ਤੋਂ ਬਾਅਦ ਜਦੋਂ ਇਨ੍ਹਾਂ ਦੀ ਸਰਕਾਰ ਆਈ ਤਾਂ ਸਾਡਾ ਪੰਜਾਬ ਉਸ ਸਬੰਧੀ ਘਟ ਕੇ ਨੰਬਰ 3 ਤੇ ਆ ਗਿਆ ਹੈ। ਹੁਣ, ਜਿਹੜੀ ਪਾਲਿਸੀ ਬਣਾਈ ਗਈ ਹੈ, ਉਸ ਤੋਂ ਮੈਂ ਆਸ ਕਰਦਾ ਹਾਂ ਕਿ, ਮੁੜ ਕੇ ਪੰਜਾਬ ਨੰਬਰ ਇੱਕ ਤੇ ਆ ਜਾਵੇਗਾ। ਜਿਸ ਤਰ੍ਹਾਂ ਮਾਂ ਬਾਪ ਨੂੰ ਪਤਾ ਹੁੰਦਾ ਹੈ ਕਿ ਬੱਚੇ ਨੇ ਸਕੂਲ ਜਾਣਾ ਹੈ, ਉਸ ਨੂੰ ਬੂਟ, ਕਪੜੇ ਸਾਬਨ ਅਤੇ ਕਿਤਾਬਾਂ ਦੀ ਲੋੜ ਹੈ, ਉਸੇ ਤਰ੍ਹਾਂ ਸਰਕਾਰ ਦਾ ਫਰਜ਼ ਬਣ ਜਾਂਦਾ ਹੈ ਕਿ ਉਹ ਵੀ ਆਮ ਲੋਕਾਂ ਦੀਆਂ ਲੋੜੀਂਦੀਆਂ ਚੀਜ਼ਾਂ ਦਾ ਇੰਤਜ਼ਾਮ ਪਹਿਲੇ ਕਰਕੇ ਰੱਖੇ। ਖਾਣ ਪੀਣ ਦੀਆਂ ਚੀਜ਼ਾਂ ਦੀ ਹਰ ਇਨਸਾਨ ਨੂੰ ਜ਼ਰੂਰਤ ਹੁੰਦੀ ਹੈ ਔਰ ਉਸ ਜ਼ਰੂਰਤ ਨੂੰ ਪੂਰਾ ਕਰਨਾ ਸਰਕਾਰ ਦਾ ਫਰਜ਼ ਹੁੰਦਾ ਹੈ। ਪਿਛਲੇ 30 ਸਾਲਾਂ ਦੇ ਵਿੱਚ ਜੋ ਅੰਕੜੇ ਇਹ ਪੇਸ਼ ਕਰਦੇ ਰਹੇ ਹਨ, ਉਹ ਅੰਕੜੇ ਸਿਰਫ ਕਾਗਜ਼ਾਂ ਦੇ ਵਿੱਚ ਹੀ ਸਨ, ਜਿਸ ਦੇ ਕਾਰਣ ਚੀਜ਼ਾਂ ਦੇ ਭਾਅ ਵੱਧਦੇ ਰਹਿੰਦੇ ਸਨ ਔਰ ਮਾਰਕਿਟ ਦੇ ਵਿਚ ਚੀਜ਼ਾਂ ਦੀ ਕਮੀ ਹੋ ਜਾਂਦੀ ਸੀ। ਮੈਂ ਆਪਣੇ ਸ਼ਹਿਰ ਕਪੂਰਥਲੇ ਦੀ ਗੱਲ ਦਸਦਾ ਹਾਂ ਕਿ ਇਕ ਵਾਰ ਮੈਂ ਬਾਜ਼ਾਰ ਵਿਚ ਬੈਠਾ ਸੀ, ਕੁੱਝ ਲੋਕ ਮੇਰੇ ਕੋਲ ਆਏ ਤੇ ਕਹਿਣ ਲਗੇ ਕਿ ਮਾਰਕਿਟ ਦੇ ਵਿਚ ਬਨਾਸਪਤੀ ਘੀ ਨਹੀਂ ਮਿਲ ਰਿਹਾ ਹੈ। ਮੈਂ ਕਿਹਾ ਡਿਪੂ ਖੁੱਲਾ ਹੈ ਉਥੇ ਲਾਈਨਜ਼ ਵਿਚ ਲਗ ਕੇ ਲੈ ਆਓ। ਪਰ ਲਾਈਨਜ਼ ਦੇ ਵਿਚ ਖੜੇ ਰਹਿਣ ਤੋਂ ਬਾਅਦ ਪਤਾ ਲਗਾ ਕਿ ਘੀ ਨਹੀਂ ਬਲਕਿ ਤੇਲ ਮਿਲ ਰਿਹਾ ਹੈ, ਪਰ ਬਾਅਦ ਵਿਚ ਤੇਲ ਵੀ ਨਾ ਮਿਲਿਆ। ਇਸ ਤਰ੍ਹਾਂ ਦੀ ਹਾਲਤ ਪਿੱਛੇ ਹੁੰਦੀ ਰਹੀ ਹੈ।

**ਸਾਥੀ ਰੂਪ ਲਾਲ** : ** ** **

**Mr. Deputy Speaker :** This is no point of order. ਹਾਊਸ ਦਾ ਕੋਰਮ ਪੂਰਾ ਹੈ।

**ਸ੍ਰੀ ਹੁਕਮ ਚੰਦ**: ਡਿਪਟੀ ਸਪੀਕਰ ਸਾਹਿਬ, ਇਸ ਤੋਂ ਇਹ ਪਤਾ ਲਗਦਾ ਹੈ ਕਿ ਪਿਛਲੀ ਸਰਕਾਰ ਨੇ ਇਨ੍ਹਾਂ ਜ਼ਰੂਰੀ ਗੱਲਾਂ ਵੱਲ ਧਿਆਨ ਨਹੀਂ ਦਿੱਤਾ ਸੀ, ਬਲਕਿ ਐਸ਼ੋ ਆਰਾਮ ਵਿਚ ਪਈ ਰਹੀ ਹੈ । ਸਾਡਾ ਦੇਸ਼ ਇਕ ਕਾਸ਼ਤਕਾਰਾਂ ਦਾ ਦੇਸ਼ ਹੈ। ਇਸਲਈ ਸਾਡੇ ਦੇਸ਼ ਦੀ ਇੰਡਸਟਰੀ ਐਗਰੋ-ਬੇਸਡ ਇੰਡਸਟਰੀ ਹੋਣੀ ਚਾਹੀਦੀ ਹੈ, ਜਿਸ ਦੇ ਨਾਲ ਪੰਜਾਬ ਦੇ ਲੋਕਾਂ ਦੀਆਂ ਲੋੜਾਂ ਨੂੰ ਪੂਰਾ ਕੀਤਾ ਜਾ ਸਕੇ ਅਤੇ ਪੰਜਾਬ ਵਿਚ ਪੈਦਾਵਾਰ ਜ਼ਿਆਦਾ ਤੋਂ ਜ਼ਿਆਦਾ ਹੋ ਸਕੇ। ਇਸ ਵੇਲੇ ਪੰਜਾਬ ਦੀ ਆਬਾਦੀ ਤਕਰੀਬਨ 1.35 ਕਰੋੜ ਦੇ ਕਰੀਬ ਹੈ ਔਰ ਜਿਹੜੀ ਜ਼ਮੀਨ ਕਾਸ਼ਤ ਯੋਗ ਹੈ, ਉਹ 50 ਲੱਖ ਏਕੜ ਹੈ । ਸਾਡੀ ਕਪਾਹ ਐਗਰੋ-ਬੇਸਡ ਇੰਡਸਟਰੀ ਦੇ ਆਧਾਰ ਤੇ ਪੈਦਾ ਕਰਨੀ ਚਾਹੀਦੀ ਹੈ। ਸਾਡੇ ਕਾਟਨ ਦੀ ਪ੍ਰੋਡਿਊਸ 19 ਫੀ ਸਦੀ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਸਾਨੂੰ ਐਗਰੋ ਬੇਸਡ ਇੰਡਸ-ਟਰੀ ਵੱਲ ਜ਼ਿਆਦਾ ਤੋਂ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ। ਪਰ ਪਿੰਡਾਂ ਦੇ ਵਿਚ ਕੀ ਹੁੰਦਾ ਸੀ ? ਨਾ ਤਾਂ ਪਿੰਡਾਂ ਦੇ ਨੌਜਵਾਨਾਂ ਨੂੰ ਨੌਕਰੀਆਂ ਮਿਲਦੀਆਂ ਸਨ ਨਾ ਉਨ੍ਹਾਂ ਨੂੰ ਖੇਤੀ ਕਰਨ ਵਾਸਤੇ ਚੰਗੇ ਬੀਜ ਮਿਲਦੇ ਸਨ ਔਰ ਨਾ ਹੀ ਉਨ੍ਹਾਂ ਨੂੰ ਚੰਗੀ ਖਾਦ ਮਿਲਦੀ ਸੀ, ਜਿਸ ਕਰ ਕੇ ਉਹ ਬੇਕਾਰ ਫਿਰਦੇ ਰਹਿੰਦੇ ਸਨ। ਔਰ ਪਿੰਡਾਂ ਤੋਂ ਸ਼ਹਿਰਾਂ ਵੱਲ ਨੂੰ ਦੌੜਦੇ ਸਨ। ਜਿਹੜੀ ਸਕੀਮ ਇਨ੍ਹਾਂ ਨੇ ਪੰਜ ਪਿੰਡਾਂ ਨੂੰ ਮਿਲਾ ਕੇ ਇੱਕ ਫੋਕਲ ਪੁਆਇੰਟ ਬਨਾਉਣ ਦਾ ਪ੍ਰੋਗਰਾਮ ਬਣਾਇਆ ਹੈ, ਇਸ ਦੇ ਨਾਲ ਪਿੰਡਾਂ

**Expunged as ordered by the Chair.

ਦੇ ਲੋਕਾਂ ਨੂੰ ਫਾਇਦਾ ਹੋਵੇਗਾ । ਜਿਹੜਾ ਪੈਸਾ ਲੇਬਰ ਵਾਸਤੇ ਪਿਛਲੀ ਸਰਕਾਰ ਰੱਖਦੀ ਹੁੰਦੀ ਸੀ ਉਸ ਬਾਰੇ ਮੈਂ ਅਰਜ਼ ਕਰਾਂ ਕਿ ਪਹਿਲਾ ਇਨ੍ਹਾਂ ਨੂੰ 5 ਕਰੋੜ ਰੁਪਿਆ ਰਖਿਆ ਫਿਰ ਵੱਧਾ ਕੇ 5.72 ਕਰੋੜ ਰੁਪਿਆ ਕਰ ਦਿਤਾ । ਪਰ ਇਨ੍ਹਾਂ ਨੇ ਉਸ ਪੈਸੇ ਨੂੰ ਠੀਕ ਢੰਗ ਨਾਲ ਖਰਚ ਨਹੀਂ ਕੀਤਾ ਔਰ ਨਾ ਹੀ ਪੂਰਾ ਲੇਬਰ ਲਈ ਖਰਚ ਕੀਤਾ ਹੈ । ਇਸ ਕਰ ਕੇ ਬੇ-ਰੋਜ਼ਗਾਰੀ ਵੱਧਦੀ ਗਈ ਹੈ । ਸਾਡੀ ਸਟੇਟ ਦੇ ਨੌਜਵਾਨ ਬਾਹਰ ਦੇ ਮੁਲਕਾਂ ਦੇ ਵਿਚ ਜਾ ਕੇ ਨੌਕਰੀਆਂ ਪ੍ਰਾਪਤ ਕਰ ਦੇ ਰਹੇ ਹਨ । ਪਿਛਲੀ ਸਰਕਾਰ ਨੇ ਲਾਰਜ ਸਕੇਲ ਇੰਡਸਟਰੀ ਨੂੰ ਵਧਾਉਣ ਵੱਲ ਜ਼ਿਆਦਾ ਧਿਆਨ ਦਿਤਾ ਜਦ ਕਿ ਸਾਡੀ ਸਰਕਾਰ ਨੇ ਲਾਰਜ ਸਕੇਲ ਇੰਡਸਟਰੀ ਨੂੰ ਡਿਸਕਰੇਜ ਕੀਤਾ ਹੈ । ਸੈਂਟਰਲ ਇੰਡਸਟਰੀਅਲ ਪਾਲਿਸੀ ਦੇ ਪੈਟਰਨ ਤੇ ਪੰਜਾਬ ਇੰਡਸਟਰੀਅਲ ਪਾਲਿਸੀ ਬਣਾਈ ਗਈ ਹੈ ਜਿਸ ਦੇ ਨਾਲ ਅਸੀਂ ਕਾਟਨ ਇੰਡਸਟਰੀ ਨੂੰ ਵਧਾਉਣਾ ਹੈ, ਸਮਾਲ ਸਕੇਲ ਇੰਡਸਟਰੀ ਨੂੰ ਵਧਾਉਣਾ ਹੈ । ਮੈਂ ਤਾਂ ਇਥੋਂ ਤਕ ਕਹਾਂਗਾ ਕਿ ਜਿਹੜੀ ਚੀਜ਼ ਕਾਟਨ ਇੰਡਸਟਰੀ ਪ੍ਰੋਡਿਊਸ ਕਰ ਸਕਦੀ ਹੈ ਉਸ ਚੀਜ਼ ਨੂੰ ਸਮਾਲ ਸਕੇਲ ਇੰਡਸਟਰੀ ਪ੍ਰੋਡਿਊਸ ਨਾ ਕਰੇ । ਜਿਹੜੀ ਚੀਜ਼ ਸਮਾਲ ਸਕੇਲ ਇੰਡਸਟਰੀ ਪ੍ਰੋਡਿਊਸ ਕਰ ਸਕਦੀ ਹੈ ਉਸ ਨੂੰ ਲਾਰਜ ਸਕੇਲ ਇੰਡਸਟਰੀ ਨਾ ਬਣਾਏ । ਇਸੇ ਤਰ੍ਹਾਂ ਇਕ ਜ਼ਿਲ੍ਹੇ ਵਿਚ ਸਾਬਨ ਦੀ ਇੰਡਸਟਰੀ । ਬੜੀ ਆਸਾਨੀ ਨਾਲ ਲਗ ਸਕਦੀ ਹੈ ਔਰ ਉਸ ਨਾਲ ਰਕਸੌਣਾ, ਲਾਈਫ ਬੁਆਏ ਆਦਿ ਬਣ ਸਕਦੇ ਹਨ, ਇਸ ਗੱਲ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ( ਵਿਘਨ)

**ਚੌਧਰੀ ਸੁੰਦਰ ਸਿੰਘ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

ਸ਼੍ਰੀ ਹੁਕਮ ਚੰਦ : ਮੈਂ ਚੌਧਰੀ ਸਾਹਿਬ ਨੂੰ ਸਦੱਣਾ ਚਾਹੁੰਦਾ ਹਾਂ ।

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਚੇਅਰ ਨੂੰ ਐਡਰੈਸ ਕਰੋ ।

**ਸ਼੍ਰੀ ਹੁਕਮ ਚੰਦ** : ਆਨਰੇਬਲ ਮੈਂਬਰ ਨੇ ਇੱਕ ਆਦਮੀ ਦੇ ਰੂਪ ਵਿਚ ਗੱਲ ਕਹੀ ਹੈ । ਇਨ੍ਹਾਂ ਨੂੰ ਅਜੇ ਤਕ ਇਹ ਨਹੀਂ ਪਤਾ ਕਿ ਮੈਂ ਡੇਢ ਲੱਖ ਆਬਾਦੀ ਵਿਚੋਂ 75,000 ਵੋਟਾਂ ਲਿਤੀਆਂ ਸਨ । ਮੈਂ ਇਕ ਅਸੈਂਬਲੀ ਮੈਂਬਰ ਹਾਂ । ਡਿਪਟੀ ਸਪੀਕਰ ਸਾਹਿਬ ਹੋ ਸਕਦਾ ਹੈ ਕਿ ਪੈਸਾ ਘੱਟ ਰੱਖਿਆ ਗਿਆ ਹੋਵੇ । ਪਰ ਜੇਕਰ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰ ਕੇ) ਦਾ ਲੜਕਾ ਚੰਡੀਗੜ੍ਹ ਆਉਂਦਾ ਹੈ ਤਾਂ ਕਿਸੇ ਚੰਗੇ ਹੋਟਲ ਵਿਚ ਠਹਿਰੇਗਾ ਅਤੇ ਲਗ ਭਗ 200 ਰੁਪਏ ਦਾ ਬਿਲ ਆਵੇਗਾ । ਦੂਸਰੇ ਪਾਸੇ ਜੇ ਕਰ ਸਾਡਾ ਲੜਕਾ ਚੰਡੀਗੜ੍ਹ ਆਵੇ ਤਾਂ ਜੇਕਰ ਅਸੀਂ ਢਾਈ ਰੁਪਏ ਖਰਚ ਕਰਦੇ ਹਾਂ ਤਾਂ ਸਾਡੇ ਲੜਕੇ ਦਾ ਪੰਜ ਰੁਪਏ ਤੋਂ ਵਧ ਬਿਲ ਨਹੀਂ ਬਣ ਸਕਦਾ ਇਸ ਲਈ ਇਨ੍ਹਾਂ ਨੂੰ ਸ਼ਰਮ ਨਹੀਂ ਆਉਂਦੀ । ਜਿਸ ਤਰ੍ਹਾਂ ਪਿਤਾ ਕਰੇਗਾ ਉਸੇ ਤਰ੍ਹਾਂ ਪੁੱਤਰ ਕਰੇਗਾ। ਇੰਡਸਟਰੀ ਮਨਿਸਟਰ ਸਾਹਿਬ ਬੈਠੇ ਨਹੀਂ ਹਨ । ਮੈਂ ਇੰਡਸਟਰੀ ਮਨਿਸਟਰ ਸਾਹਿਬ ਨੂੰ ਇਹ ਗਲ ਕਹਿਣੀ ਚਾਹੁੰਦਾ ਸੀ ਕਿ ਇਨਕੁਆਇਰੀ ਇਸ ਗੱਲ ਦੀ ਕਰਨ ਕਿ ਸਾਡੇ ਪੰਜਾਬ ਵਿੱਚ ਵੱਡੇ ਵੱਡੇ ਕੋਟੇ ਕਿਸ ਕਿਸ ਕੋਲ ਹਨ । ਸਟੀਲ ਦਾ ਕੋਟਾ ਬੀ. ਬੀ. ਸ਼ੀਟਜ਼ ਦਾ ਕੋਟਾ, ਵੈਕਸ ਦਾ ਕੋਟਾ, ਕੈਮੀਕਲਜ਼ ਦਾ ਕੋਟਾ ਅਤੇ ਸਟੇਨਲੈਸ ਸਟੀਲ ਦਾ ਕੋਟਾ ਵੱਡੇ ਵੱਡੇ ਆਦਮੀਆਂ ਕੋਲ ਹਨ ਜੋ ਕਿ ਨਹੀਂ ਹੋਣੇ ਚਾਹੀਦੇ,

---

**Expunged as ordered by the Chair.

[ਸ਼੍ਰੀ ਹੁਕਮ ਚੰਦ]

ਸਮਾਲ ਸਕੇਲ ਇੰਡਸਟਰੀਜ਼ ਹੋਣੀ ਚਾਹੀਦੀ ਹੈ। ਆਮ ਆਦਮੀ ਨੂੰ ਛੋਟੀ ਇੰਡਸਟਰੀਜ਼ ਨਾਲ ਰੋਜ਼ਗਾਰ ਮਿਲਣਾ ਚਾਹੀਦਾ ਹੈ। ਸਦਨ ਦੀ ਮੇਜ਼ ਉਤੇ ਇਹ ਚੀਜ਼ ਰਖਣੀ ਚਾਹੀਦੀ ਹੈ ਕਿ ਪਿਛਲੇ 30 ਸਾਲ ਦੇ ਵਿੱਚ ਵੱਡੇ ਵੱਡੇ ਕਾਰਖਾਨਿਆਂ ਦੇ ਮਾਲਕ ਕਿਹੜੇ ਕਿਹੜੇ ਲੋਕ ਬਣੇ ਹਨ ਤਾਂ ਕਿ ਲੋਕਾਂ ਨੂੰ ਇਨ੍ਹਾਂ ਕਾਂਗਰਸੀਆਂ ਦੀਆਂ ਕਰਤੂਤਾਂ ਬਾਰੇ ਪਤਾ ਲਗ ਸਕੇ। ਪਿਛਲੀ ਸਰਕਾਰ ਨੇ, ਡਿਪਟੀ ਸਪੀਕਰ ਸਾਹਿਬ, ਛੋਟੀ ਇੰਡਸਟਰੀਜ਼ ਤੇ ਪੈਸਾ ਖਰਚ ਨਹੀਂ ਕੀਤਾ। ਛੋਟੀ ਇੰਡਸਟਰੀਜ਼ ਤੋਂ ਪਰਾਫਿਟ ਘੱਟ ਹੁੰਦਾ ਹੈ। ਉਸ ਦਾ ਖਰਚਾ ਵੀ ਬੜਾ ਘੱਟ ਹੁੰਦਾ ਹੈ। ਉਹ ਆਪ ਮਿਹਨਤ ਕਰਦਾ ਹੈ। ਮੇਰੀ ਵੀ, ਡਿਪਟੀ ਸਪੀਕਰ, ਸਾਹਿਬ, ਛੋਟੀ ਜਿਹੀ ਫੈਕਟਰੀ ਹੈ। ਉਸ ਵੇਲੇ ਮੈਂ ਆਪ ਹੀ ਉਸ ਫੈਕਟਰੀ ਦਾ ਮੈਨੇਜਰ ਸੀ ਔਰ ਆਪ ਹੀ ਇੰਪਲਾਇਰ ਸੀ। ਆਪ ਹੀ ਪੇਟੀਆਂ ਖੋਲ੍ਹਦਾ ਅਤੇ ਬੰਦ ਕਰਦਾ ਸੀ, ਜੇਕਰ ਮਜ਼ਦੂਰ ਨਾ ਮਿਲੇ ਤਾਂ ਆਪ ਹੀ ਮਜ਼ਦੂਰੀ ਦਾ ਕੰਮ ਕਰਦਾ ਸੀ। ਮਾਲ ਸਾਈਕਲ ਤੇ ਜਾ ਕੇ ਟਰਾਂਸਪੋਰਟ ਕਰਾਉਂਦਾ ਸੀ। ਜੇਕਰ ਕੋਈ ਬੰਦਾ ਮਿਹਨਤ ਆਪ ਕਰੇ ਤਾਂ ਖਰਚਾ ਘੱਟ ਹੁੰਦਾ ਹੈ ਔਰ ਪਰੋਡਿਊਸ ਵੀ ਜ਼ਿਆਦਾ ਕਰ ਸਕਦਾ ਹੈ। ਇੱਕ ਬੂਟ ਬਣਾਉਣ ਵਾਲਾ ਚੰਗਾ ਕੰਮ ਕਰਦਾ ਹੈ। ਮੇਰੇ ਛੋਟੇ ਵੀਰ ਉਸ ਤਰ੍ਹਾਂ ਦਾ ਕੰਮ ਨਹੀਂ ਕਰ ਸਕਦੇ। ਜ਼ਿਲ੍ਹੇ ਅੰਦਰ ਬੂਟ ਨਹੀਂ ਬਣਾ ਸਕਦੇ। ਮੈਂ ਬਹੁਤ ਦੇਰ ਤੋਂ ਬੂਟ ਪਾਇਆ ਹੋਇਆ ਹੈ। ਬੜਾ ਅੱਛਾ ਬੂਟ ਹੈ। ਇਸ ਦੀ ਚੰਗੀ ਸਰਵਿਸ ਹੈ। ਸਾਨੂੰ ਕੀ ਲੋੜ ਹੈ ਬਾਟਾ ਦੀ ਐਡੀ ਵੱਡੀ ਇੰਡਸਟਰੀ ਲਗਾਉਣ ਦੀ ? ਸਾਨੂੰ ਛੋਟੇ ਯੂਨਿਟ ਪੈਦਾ ਕਰਨੇ ਚਾਹੀਦੇ ਹਨ। ਬੂਟ ਤੁਸੀਂ ਬਣਾਇਆ ਹੋਇਆ ਲਵੋ। ਉਨ੍ਹਾਂ ਯੂਨਿਟਾਂ ਨੂੰ ਉਤਸ਼ਾਹ ਦਿਉ, ਟੈਕਨੀਸ਼ੀਅਨਜ਼ ਦਿਉ, ਚਮੜਾ ਦਿਉ। ਮੈਂ ਸਮਝਦਾ ਹਾਂ ਕਿ ਹਰ ਜ਼ਿਲ੍ਹੇ ਵਿੱਚ ਬੂਟ ਬਣ ਸਕਦੇ ਹਨ। ਉਨ੍ਹਾਂ ਗਰੀਬਾਂ ਨੂੰ ਵੀ ਕੰਮ ਮਿਲ ਸਕਦਾ ਹੈ। ਸਾਨੂੰ ਬਹੁਤ ਵੱਡੀ ਇੰਡਸਟਰੀਜ਼ ਜਾਂ ਵੱਡੇ ਵੱਡੇ ਕਾਰਖਾਨੇ ਨਹੀਂ ਲਗਾਉਣੇ ਚਾਹੀਦੇ ਬਲ ਕਿ ਜੋ ਚੀਜ਼ ਸਮਾਲ ਇੰਡਸਟਰੀ ਬਣਾ ਸਕਦੀ ਹੈ, ਉਹ ਸਮਾਲ ਸਕੇਲ ਇੰਡਸਟਰੀ ਤੋਂ ਹੀ ਬਣਾਉਣੀ ਚਾਹੀਦੀ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਇਹ ਨਹੀਂ ਕਹਿੰਦਾ ਕਿ ਲਾਰਜ ਇੰਡਸਟਰੀ ਨਹੀਂ ਹੋਣੀ ਚਾਹੀਦੀ। ਮੈਂ ਤਾਂ ਸਿਰਫ ਇਤਨਾ ਹੀ ਕਹਾਂਗਾ ਕਿ ਕੋਲਗੇਟ, ਸੁਰਖੀ, ਬਿੰਦੀ ਆਦਿ ਇਹ ਚੀਜ਼ਾਂ ਆਪਣੇ ਜ਼ਿਲ੍ਹੇ ਅੰਦਰ ਬੈਠ ਕੇ ਹੀ ਬਣ ਸਕਦੀਆਂ ਹਨ। ਇਸ ਨਾਲ ਬੇਕਾਰ ਲੋਕਾਂ ਨੂੰ ਧੰਦਾ ਮਿਲੇਗਾ। ਬੇਕਾਰੀ ਦੂਰ ਹੋਵਗੀ। ਆਦ-ਧਰਮੀ ਲੋਕਾਂ ਨੂੰ ਫਾਇਦਾ ਹੋਵੇਗਾ। ਗਰੀਬ ਕਿਸਾਨ ਨੂੰ ਫਾਇਦਾ ਹੋਵੇਗਾ। ਮੈਂ ਸਰਕਾਰ ਦਾ ਧਿਆਨ ਇਸ ਵੱਲ ਦਿਵਾਉਣਾ ਚਾਹੁੰਦਾ ਹਾਂ। ਅਸੀਂ ਪਿੰਡਾਂ ਦੀ ਡਿਵੈਲਪਮੈਂਟ ਵੱਲ ਛੇਤੀ ਧਿਆਨ ਦੇਵਾਂਗੇ। ਕਾਂਗਰਸ ਵੇਲੇ ਕੀ ਹੁੰਦਾ ਸੀ ? ਡਿਪਟੀ ਸਪੀਕਰ ਸਾਹਿਬ, ਬੀ. ਡੀ. ਓਜ਼ ਦਾ ਕੰਮ ਸੀ ਕਿ ਅੱਜ ਮਨਿਸਟਰ ਸਾਹਿਬ ਨੇ ਫਲਾਣੀ ਥਾਂ ਤੇ ਆਉਣਾ ਹੈ ਔਰ ਆਰਡਰ ਜਾ ਰਹੇ ਹਨ ਕਿ ਬੀ. ਡੀ. ਓਜ਼ ਅਤੇ ਸਰਪੰਚ ਆਦਿ ਸਾਰੇ ਮਿਲ ਕੇ ਗੇਟ ਬਨਵਾਉਣ। ਮਨਿਸਟਰ ਸਾਹਿਬ ਦੇ ਸਵਾਗਤ ਲਈ ਬੀ. ਡੀ. ਓਜ਼. ਅਤੇ ਸਰਪੰਚ ਆਦਿ ਗੇਟ ਬਣਾਉਂਦੇ ਸਨ ਔਰ ਉਹ ਹੋਰ ਕੋਈ ਕੰਮ ਨਹੀਂ ਸਨ ਕਰਦੇ। ਮੈਂ ਇਕ ਬੀ. ਡੀ. ਓ. ਨੂੰ ਪੁੱਛਿਆ ਕਿ ਇਹ ਕੀ ਹੈ ਤਾਂ ਉਹ ਕਹਿਣ ਲਗੇ ਕਿ ਜੀ ਅਸੀਂ ਕੀ ਕਰੀਏ ਸਾਨੂੰ ਆਰਡਰ ਆਏ ਹੋਏ ਹਨ ਕਿ ਮਨਿਸਟਰ ਸ਼ਾਹਿਬ ਆ ਰਰੇ ਹਨ ਔਰ ਉਨ੍ਹਾਂ ਦੇ ਸਵਾਗਤ ਲਈ ਗੇਟ ਬਣਾਏ ਜਾਣ। ਕਿਸੇ ਦੀ ਕੋਈ ਸੁਣਵਾਈ ਨਹੀਂ ਸੀ ਹੁੰਦੀ। ਜੇਕਰ ਜਨਤਾ ਸਵਾਗਤ ਕਰਦੀ ਤਾਂ ਅਸੀਂ ਇਨ੍ਹਾਂ ਨੂੰ ਵੈਲਕਮ ਕਰਦੇ ਪਰ ਜਨਤਾ ਤਾਂ ਇਨ੍ਹਾਂ ਨੂੰ ਡੰਡੇ ਮਾਰਦੀ ਸੀ। ਸਾਡੇ ਮਨਿਸਟਰ ਸਾਹਿਬ ਵੀ ਹੁਣ ਦੌਰੇ ਤੇ ਜਾਂਦੇ ਹਨ ਅਤੇ ਕੋਈ. ਗੇਟ ਨਹੀਂ ਬਣਦੇ। ਹਜ਼ਾਰਾਂ ਦੀ ਤਾਦਾਦ ਵਿਚ ਲੋਕ ਪਹੁੰਚਦੇ ਹਨ। ਅਸੀਂ ਜੋ ਕੰਮ ਕਰਦੇ ਹਾਂ ਉਸ ਨਾਲ ਲੋਕ ਸਾਡੀ ਇਜ਼ਤ ਕਰਦੇ ਹਨ। ਅਸੀਂ ਬੀ. ਡੀ. ਓਜ਼. ਨੂੰ ਗੇਟ ਬਨਾਉਣ ਵਾਸਤੇ ਨਹੀਂ ਕਹਿੰਦੇ। ਅਸੀਂ ਪਰੈਕਟੀਕਲੀ ਕੰਮ ਕਰ ਰਹੇ ਹਾਂ, ਪਰ ਇਹ

ਥਿਊਰੇਟੀਕਲੀ ਕਰਦੇ ਸਨ। (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਦੋਸਤ ਜਾਣਦੇ ਹਨ ਕਿ ਜਨਤਾ ਨੂੰ ਹੱਕ ਮਿਲਣੇ ਚਾਹੀਦੇ ਹਨ, ਉਨ੍ਹਾਂ ਦਾ ਪਰਾਪਰਟੀ ਵਿਚ ਹਿੱਸਾ ਹੋਣਾ ਚਾਹੀਦਾ ਹੈ, ਇਹ ਮੈਂ ਸਦਨ ਵਿਚ ਖੜ੍ਹਾ ਹੋ ਕੇ ਹੁਣ ਨਹੀਂ ਕਹਿ ਰਿਹਾ ਬਲਕਿ ਬਹੁਤ ਦੇਰ ਪਹਿਲਾਂ ਵੀ ਕਿਹਾ ਸੀ । ਅਸੀਂ ਪਰੈਕਟੀਕਲੀ ਕਰ ਰਹੇ ਹਾਂ। ਇਸ ਗਲ ਨੂੰ ਜਨਤਾ ਵੀ ਵੇਖੇਗੀ। ਇਹ ਸਾਰੀਆਂ ਚੀਜ਼ਾਂ ਸਾਹਮਣੇ ਆਉਣੀਆਂ ਚਾਹੀਦੀਆਂ ਹਨ। ਪਿਛਲੀ ਸਰਕਾਰ ਵੇਲੇ ਅੰਕੜੇ ਵੇਖੋ ਜੋ ਮੈਂ ਤੁਹਾਨੂੰ ਦਸਦਾ ਹਾਂ। ਬੈਂਕਾਂ ਦਾ ਕਰਜ਼ਾ 1969 ਵਿੱਚ 38 ਪ੍ਰਤੀਸ਼ਤ ਸੀ, ਜੋ ਕਿ 1974 ਵਿਚ ਇਹ 48 ਪ੍ਰਤੀਸ਼ਤ ਹੋ ਗਿਆ। ਦੇਸ਼ ਦੀ ਇੰਡਸਟਰੀ ਪਿਛਲੀ ਸਰਕਾਰ ਨੇ ਤਬਾਹ ਕਰ ਦਿੱਤੀ। ਪੰਜਾਬ ਵਿਚੋਂ ਮਨਾਪਲਿਸਟਾਂ ਨੂੰ ਕਢਣਾ ਚਾਹੀਦਾ ਹੈ। ਇਸ ਤਰ੍ਹਾਂ ਕਰਨ ਨਾਲ ਹੀ ਛੋਟੀ ਇੰਡਸਟਰੀ ਵੱਧ ਸਕਦੀ ਹੈ।

**ਸ੍ਰੀ ਡਿਪਟੀ ਸਪੀਕਰ:** ਹੁਣ ਤੁਸੀਂ ਵਾਈਂਡ ਅੱਪ ਕਰੋ ।

**ਸ੍ਰੀ ਹੁਕਮ ਚੰਦ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਸਾਰੇ ਸੈਸ਼ਨ ਵਿਚ ਮੈਂ ਫਸਟ ਟਾਈਮ ਬੋਲ ਰਿਹਾ ਹਾਂ, ਇਸ ਲਈ ਮੈਨੂੰ ਟਾਈਮ ਜ਼ਿਆਦਾ ਮਿਲਣਾ ਚਾਹੀਦਾ ਹੈ। ਮੈਂ ਦੱਸ ਰਿਹਾ ਸੀ ਕਿ ਮਨਾਪਲਿਸਟਾਂ ਨੂੰ ਖਤਮ ਕਰਨਾ ਚਾਹੀਦਾ ਹੈ। ਵੱਡੇ ਵੱਡੇ ਕਾਰਖਾਨੇ ਜਿਵੇਂ ਰਬੜ ਦਾ ਕਾਰਖਾਨਾ ਹੈ ਜੋ ਕਿ ਕੇਰੇਲਾ ਵਿੱਚ ਹੈ। ਉਸ ਦੀ ਸਾਰੀ ਮਾਰਕਿਟ ਉਨ੍ਹਾਂ ਨੇ ਆਪਣੇ ਹੱਥ ਵਿਚ ਲਈ ਹੋਈ ਹੈ। ਡਿਪਟੀ ਸਪੀਕਰ ਸਾਹਿਬ, ਤਾਂਬੇ ਦੀ ਮਾਰਕਿਟ ਵੀ ਚੰਦ ਆਦਮੀਆਂ ਨੇ ਆਪਣੇ ਹੱਥ ਵਿੱਚ ਲਈ ਹੋਈ ਹੈ। ਦੇਸ਼ ਵਿਚ ਜੋ ਪਹਿਲਾਂ ਦੇ ਮਨਾਪਲਿਸਟ ਪੈਦਾ ਹੋਏ ਹੋਏ ਹਨ, ਇਨ੍ਹਾਂ ਨੂੰ ਖਤਮ ਕਰਕੇ ਸਾਰੀ ਚੀਜ਼ ਆਪਣੇ ਹੱਥ ਵਿਚ ਲੈਣੀ ਚਾਹੀਦੀ ਹੈ।

**ਸ੍ਰੀ ਚਮਨ ਲਾਲ:** ** ** **

**ਸ੍ਰੀ ਡਿਪਟੀ ਸਪੀਕਰ:** ਤੁਸੀਂ ਪੁੱਛ ਨਹੀਂ ਸਕਦੇ। ਮੈਂ ਅਲਾਓ ਨਹੀਂ ਕਰਦਾ। ਜੋ ਤੁਸੀਂ ਕਿਹਾ ਹੈ, ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਹੁਕਮ ਚੰਦ:** ਜਿਹੜੇ ਮਨਾਪਲਿਸਟ ਹਨ, ਇਨ੍ਹਾਂ ਨੇ ਪਹਿਲਾਂ ਰਬੜ ਦਾ ਰੇਟ 800 ਰੁਪਏ ਕੁਇੰਟਲ ਕਰ ਦਿੱਤਾ, ਫਿਰ ਦੂਜੀ ਵਾਰੀ 700 ਰੁਪਏ ਕੁਇੰਟਲ ਕਰ ਦਿੱਤਾ ਔਰ ਫਿਰ ਤੀਜੀ ਵਾਰੀ 600 ਰੁਪਏ ਕੁਇੰਟਲ ਕਰ ਦਿੱਤਾ। ਇਸ ਤਰ੍ਹਾਂ ਕਰਨ ਨਾਲ ਛੋਟਾ ਇੰਡਸਟਰੀ ਵਾਲਾ ਕੀ ਕਰੇ? (ਵਿਘਨ)

**ਸ੍ਰੀ ਡਿਪਟੀ ਸਪੀਕਰ:** ਸਮਾਂ ਕਾਫੀ ਹੋ ਗਿਆ ਹੈ। ਹੁਣ ਤੁਸੀਂ ਵਾਂਈਂਡ ਅੱਪ ਕਰੋ।

**ਸ੍ਰੀ ਹੁਕਮ ਚੰਦ:** ਤੁਸੀਂ, ਡਿਪਟੀ ਸਪੀਕਰ ਸਾਹਿਬ, ਤਿੰਨ ਮੱਦਾਂ ਤੇ ਇੰਡਸਟਰੀ, ਇੰਡਸਟ੍ਰੀਅਲ ਟਰੇਨਿੰਗ ਔਰ ਲੇਬਰ ਤੇ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ। ਤੁਸੀਂ ਸਮਝਦੇ ਹੋ ਕਿ ਐਨੇ ਟਾਈਮ ਵਿਚ ਮੈਂ ਕਿਸ ਤਰ੍ਹਾਂ ਨਾਲ ਇਨ੍ਹਾਂ ਤਿੰਨਾਂ ਡੀਮਾਂਡਾਂ ਤੇ ਬੋਲ ਲਵਾਂ। ਮੈਨੂੰ ਬੋਲ ਲੈਣ ਦਿਉ। (ਵਿਘਨ)

**ਸ੍ਰੀ ਡਿਪਟੀ ਸਪੀਕਰ:** ਤੁਸੀਂ ਦੋ ਮਿਨਟਾਂ ਵਿਚ ਵਾਈਂਡ ਅਪ ਕਰਨ ਦੀ ਕੋਸ਼ਿਸ਼ ਕਰੋ।

**ਸ੍ਰੀ ਹੁਕਮ ਚੰਦ** : ਲੁਧਿਆਣਾ ਵਿਚ ਜਿਹੜੇ ਰਸ਼ੀਆ ਜਾਂ ਹੋਰ ਬਾਹਰ ਤੋਂ ਜਿਹੜੇ ਡੈਲੀਗੇਸ਼ਨ ਆਉਂਦੇ ਹਨ, ਉਹ ਉਥੋਂ ਹੌਜ਼ਰੀ ਦਾ ਮਾਲ ਵੱਡੇ ਯੂਨਿਟਸ ਤੋਂ ਹੀ ਲੈ ਲੈਂਦੇ ਹਨ। ਔਰ ਵੱਡੇ ਯੂਨਿਟਸ ਵਾਲੇ ਜਿਹੜਾ ਮਾਲ ਰਸ਼ੀਆ ਜਾਂ ਕਿਸੇ ਹੋਰ ਬਾਹਰਲੇ ਦੇਸ਼ ਨੂੰ ਸਪਲਾਈ ਕਰਦੇ ਹਨ, ਉਹ ਮਾਲ ਲੁਧਿਆਣੇ ਤੋਂ ਹੀ ਛੋਟੇ ਯੂਨਿਟਾਂ ਤੋਂ ਲੈਕੇ ਅੱਗੇ ਸਪਲਾਈ ਕਰ ਦਿੰਦੇ ਹਨ। ਇਹ ਗੱਲ ਠੀਕ ਨਹੀਂ ਹੈ।

**Expunged as ordered by the Chair.

[ਸ਼੍ਰੀ ਹੁਕਮ ਚੰਦ]

ਇਸ ਸਬੰਧੀ ਮੇਰਾ ਸੁਝਾਵ ਹੈ ਕਿ ਛੋਟੇ ਯੂਨਿਟਸ ਤੋਂ ਸਾਰਾ ਮਾਲ ਸਰਕਾਰ ਆਪ ਖੁਦ ਲਵੇ ਔਰ ਅੱਗੇ ਬਾਹਰਲੇ ਦੇਸ਼ ਨੂੰ ਫਿਰ ਸਰਕਾਰ ਆਪ ਸਪਲਾਈ ਕਰੇ। ਇਹ ਜੋ ਹੁਣ ਵੱਡੇ ਯੂਨਿਸਟ ਵਾਲੇ ਵਿਚਕਾਰ ਦਲਾਲੀ ਦਾ ਕੰਮ ਕਰ ਰਹੇ ਹਨ, ਇਹ ਸਿਸਟਮ ਖ਼ਤਮ ਹੋਣਾ ਚਾਹੀਦਾ ਹੈ।

ਜਿੱਥੋਂ ਤਕ ਮੋਮ ਦਾ ਸਬੰਧ ਹੈ, ਇਸ ਬਾਰੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮਾਰਕਿਟ ਵਿਚ ਇੱਕ ਬੋਰੀ ਪਿਛੇ ਚਾਰ ਸੌ ਜਾਂ ਸਾਢੇ ਚਾ ਸੌ ਦੀ ਬਲੈਕ ਹੈ। ਜਿੰਨੇ ਮੋਮ ਦੇ ਕੋਟੇ ਲੱਗੇ ਹੋਏ ਹਨ, ਉਹ ਕਾਂਗਰਸ ਵਰਕਰਾਂ ਨੂੰ ਲਗੇ ਹੋਏ ਹਨ। ਅੱਜ ਵੀ ਉਹੀ ਪੁਰਾਣੇ ਕਾਂਗਰਸੀ ਵਰਕਰ, ਜਿਨ੍ਹਾਂ ਨੂੰ ਮੋਮ ਦੇ ਕੋਟੇ ਲਗੇ ਹੋਏ ਹਨ, ਉਹੀ ਬਲੈਕ ਵਿਚ ਰੁਪਿਆ ਕਮਾ ਰਹੇ ਹਨ। ਇਸ ਬਾਰੇ ਮੈਂ, ਡਿਪਟੀ ਸਪੀਕਰ ਸਾਹਿਬ, ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਸਬੰਧੀ ਇਨਕੁਆਇਰੀ ਹੋਣੀ ਚਾਹੀਦੀ ਹੈ। ਮੇਰਾ ਇੱਕ ਵਰਕਰ ਆਇਆ ਹੈ ਔਰ ਉਸ ਨੇ ਮੈਨੂੰ ਦੱਸਿਆ ਹੈ ਕਿ ਇੱਕ ਕਾਂਗਰਸੀ ਵਰਕਰ ਦਸ ਬੋਰੀਆਂ ਮੋਮ ਦੀਆਂ ਲੈ ਗਿਆ ਹੈ ਔਰ ਇਸ ਤੋਂ ਉਸ ਨੇ ਹਜ਼ਾਰਾਂ ਰੁਪਿਆ ਬਣਾ ਲੈਣਾ ਹੈ। ਇਹ ਜੋ ਉਨ੍ਹਾਂ ਨੂੰ ਇਸ ਵੇਲੇ ਵੀ ਕੋਟੇ ਮਿਲ ਰਹੇ ਹਨ, ਇਸ ਚੀਜ਼ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ ਕਿ ਇਹ ਕੋਟੇ ਉਨ੍ਹਾਂ ਕਾਂਗ-ਰਸੀਆਂ ਨੂੰ ਕਿਉਂ ਮਿਲ ਰਹੇ ਹਨ।

ਇਸ ਤੋਂ ਅੱਗੇ ਡੀ. ਪੀ. ਸ਼ੀਟਸ ਹਨ ਜਾਂ ਬੀ. ਪੀ. ਸ਼ੀਟਸ ਹਨ, ਇਨ੍ਹਾਂ ਦੇ ਵੀ ਕੋਟੇ ਮਿਲ ਰਹੇ ਹਨ। ਇਸ ਲਈ ਇਸ ਬਾਰੇ ਵਿਚ ਇਨਕੁਆਇਰੀ ਹੋਣੀ ਚਾਹੀਦੀ ਹੈ। ਔਰ ਇਸ ਦੇ ਜੋ ਕੋਟੇ ਪੁਰਾਣੇ ਕਾਂਗਰਸੀਆਂ ਨੂੰ ਮਿਲ ਰਹੇ ਹਨ, ਉਹ ਬੰਦ ਹੋਣੇ ਚਾਹੀਦੇ ਹਨ। ਇਸ਼ਤਿਹਾਰ ਜੋ ਦਿੱਤੇ ਜਾਂਦੇ ਹਨ ਉਹ ਵੀ ਵੱਡੇ ਅਖਬਾਰਾਂ ਨੂੰ ਦਿੱਤੇ ਜਾਂਦੇ ਹਨ। ਮੇਰੀ ਰਿਕੁਐਸਟ ਹੈ ਕਿ ਇਸ਼ਤਿਹਾਰ ਜੋ ਕਿ ਕਿਸੇ ਚੀਜ਼ ਦੀ ਮਸ਼ਹੂਰੀ ਲਈ ਦਿੱਤੇ ਜਾਂਦੇ ਹਨ, ਉਹ ਛੋਟੇ ਅਖਬਾਰ ਵਾਲਿਆਂ ਨੂੰ ਦਿੱਤੇ ਜਾਣੇ ਚਾਹੀਦੇ ਹਨ। ਬੈਂਕਾਂ ਤੋਂ ਜਿਹੜਾ ਛੋਟੀ ਇੰਡਸਟਰੀ ਵਾਲਿਆਂ ਨੂੰ ਲੋਨ ਮਿਲਦਾ ਹੈ, ਉਸਦਾ ਪ੍ਰੋਸੀਜਰ ਕਾਫੀ ਕੰਪਲੀਕੇਟਿਡ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਕੰਪਲੀਕੇਟਿਡ ਪ੍ਰੋਸੀਜਰ ਨੂੰ ਸਿੰਪਲੀਫਾਈ ਕਰਨਾ ਚਾਹੀਦਾ ਹੈ। (ਵਿਘਨ)

**ਸ਼੍ਰੀ ਡਿਪਟੀ ਸਪੀਕਰ :** ਮੈਂ ਸਮਝਦਾ ਹਾਂ ਕਿ ਤੁਹਾਡਾ ਸਮਾਂ ਖਤਮ ਹੋ ਗਿਆ ਹੈ। ਇਸ ਲਈ ਹੁਣ ਤੁਹਾਨੂੰ ਵਾਈਂਡ ਅੱਪ ਕਰ ਦੇਣਾ ਚਾਹੀਦਾ ਹੈ।

**ਸ਼੍ਰੀ ਹੁਕਮ ਚੰਦ** : ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਦੋ ਗਲਾਂ ਕਹਿ ਕੇ ਹੀ ਖ਼ਤਮ ਕਰ ਦੇਵਾਂਗਾ। ਪੰਜਾਬ ਦੇ ਅੰਦਰ, ਕਪੂਰਥਲਾ ਅੰਦਰ ਜੇ. ਟੀ. ਐਸ. ਸਕੂਲ ਹੈ। ਪਰ ਉਥੇ ਦਾ ਪਾਸ ਹੋਇਆ ਸਟੂਡੈਂਟ ਜਿਸ ਨੂੰ ਕਿ ਉਥੋਂ ਪਾਸ ਹੋਣ ਦਾ ਸਰਟੀਫਿਕੇਟ ਵੀ ਮਿਲ ਜਾਂਦਾ ਹੈ, ਉਸਦਾ ਉਹ ਸਰਟੀਫਿਕੇਟ ਸਾਰੇ ਹਿੰਦੁਸਤਾਨ ਵਿਚ ਕਿਤੇ ਕੰਮ ਨਹੀਂ ਆਉਂਦਾ ਹੈ। ਇਸੇ ਤਰ੍ਹਾਂ ਹੀ ਆਰ. ਟੀ. ਐਸ. ਸਕੂਲ ਦਾ ਸਰਟੀਫਿਕੇਟ ਕਿਸੇ ਕੰਮ ਨਹੀਂ ਆਉਂਦਾ ਹੈ। ਮੇਰਾ ਸੁਝਾਅ ਹੈ ਕਿ ਇਨ੍ਹਾਂ ਸਕੂਲਾਂ ਨੂੰ ਆਈ. ਟੀ. ਆਈ. ਵਿਚ ਬਦਲ ਦੇਣਾ ਚਾਹੀਦਾ ਹੈ। ਸਕੂਲਾਂ ਅੰਦਰ ਜਿਹੜੇ ਸਟੂਡੈਂਟਸ ਜਾਂਦੇ ਹਨ ਉਨ੍ਹਾਂ ਨੂੰ ਐਕਸਪੇਰੀਮੈਂਟਸ ਲਈ ਰਾਅ ਮੈਟੀਰੀਅਲ 35 ਰੁਪਏ ਮਹੀਨੇ ਦਾ ਚਾਹੀਦਾ ਹੈ। ਪਰ ਇਸ ਦੇ ਉਲਟ ਜਿਹੜਾ ਉਨ੍ਹਾਂ ਨੂੰ ਰਾਅ ਮੈਟੀਰੀਅਲ ਮਿਲਦਾ ਹੈ, ਉਹ ਸਿਰਫ 6 ਰੁਪਏ ਦਾ ਹੈ। ਇਸ ਲਈ ਪੂਰੀ ਤਰ੍ਹਾਂ ਨਾਲ ਉਸ ਸਕੂਲ ਤੋਂ ਟਰੇਨਿੰਗ ਲੈ ਕੇ ਸਟੂਡੈਂਟਸ ਬਾਹਰ ਨਹੀਂ ਨਿਕਲ ਸਕਦੇ ਹਨ। ਇਸ ਲਈ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਸੰਬੰਧੀ ਠੀਕ ਤਰ੍ਹਾਂ ਨਾਲ ਪਰਬੰਧ ਕਰਨਾ ਚਾਹੀਦਾ ਹੈ।

ਸਾਡੀ ਸਰਕਾਰ ਨੇ ਫੋਕਲ ਪੁਆਇੰਟਸ ਅਤੇ ਹੋਰ ਸਾਰੀਆਂ ਚੀਜ਼ਾਂ ਸਾਡੇ ਸਾਹਮਣੇ ਰੱਖੀਆਂ ਹਨ। ਔਰ ਇਸ ਦੀ ਮੈਂ ਹੀ ਇਕੱਲਾ ਨਹੀਂ ਬਲਕਿ ਸਾਰਾ ਪੰਜਾਬ ਇਨ੍ਹਾਂ ਗਲਾਂ ਦੀ ਸ਼ਲਾਘਾ ਕਰ ਰਿਹਾ ਹੈ।

ਸਭ ਤੋਂ ਵੱਡੀ ਗਲ ਇਹ ਹੈ, ਜਿਵੇਂ ਕਿ ਇੰਡਸਟਰੀ ਮਨਿਸਟਰ ਸਾਹਿਬ ਨੇ ਕਹੀ ਹੈ, ਕਿ ਆਉਣ ਵਾਲੇ ਸਮੇਂ ਵਿਚ ਬਿਜਲੀ ਤੇ ਕੱਟ ਨਹੀਂ ਲਗਾਈ ਜਾਏਗੀ। (ਘੰਟੀ) ਜਿਹੜੀ ਅੱਗੇ ਇੰਡਸਟਰੀ ਤੇ 50 ਪ੍ਰਤੀਸ਼ਤ ਕੱਟ ਲਗਦੀ ਰਹੀ ਹੈ, ਉਸ ਵਾਸਤੇ ਅੱਗੇ ਨੂੰ ਸਾਡੇ ਇੰਡਸਟਰੀ ਮਨਿਸਟਰ ਸਾਹਿਬ ਨੇ ਕਹਿ ਦਿੱਤਾ ਹੈ ਔਰ ਦਾਅਵੇ ਨਾਲ ਕਹਿ ਦਿੱਤਾ ਹੈ ਕਿ ਅੱਗੇ ਨੂੰ ਇੰਡਸਟਰੀ ਲਈ ਕੋਈ ਬਿਜਲੀ ਤੇ ਕੱਟ ਨਹੀਂ ਲਗੇਗੀ। (ਵਿਘਨ)

**ਸ਼੍ਰੀ ਡਿਪਟੀ ਸਪੀਕਰ:** ਤੁਹਾਡਾ ਸਮਾਂ ਖਤਮ ਹੋ ਗਿਆ ਹੈ। ਹੁਣ ਤੁਸੀਂ ਬੈਠ ਜਾਓ ਔਰ ਸਰਦਾਰ ਸਵਰਣ ਸਿੰਘ ਜੀ ਤੁਸੀਂ ਬੋਲੋ।

**ਸਰਦਾਰ ਸਵਰਣ ਸਿੰਘ :** (ਧਾਰੀਵਾਲ) ਡਿਪਟੀ ਸਪੀਕਰ ਸਾਹਿਬ, ਆਪ ਜੀ ਦਾ ਮੈਂ ਧੰਨਵਾਦੀ ਹਾਂ ਕਿਉਂਕਿ ਜਿਸ ਦਿਨ ਦਾ ਇਹ ਸਦਨ ਦਾ ਪ੍ਰੋਗਰਾਮ ਚਲ ਰਿਹਾ ਹੈ, ਉਸ ਦਿਨ ਤੋਂ ਤੁਸੀਂ ਮੈਨੂੰ ਅੱਜ ਬੋਲਣ ਲਈ ਸਮਾਂ ਬਖਸ਼ਿਆ ਹੈ। ਮੈਂ ਸਮਝਦਾ ਹਾਂ ਕਿ ਸਾਨੂੰ ਹਿੰਦੁਸਤਾਨ ਪਾਕਿਸਤਾਨ ਬਣਨ ਤੋਂ ਬਾਅਦ ਅੱਜ ਮੈਨੂੰ ਇਥੇ ਸਦਨ ਵਿਚ ਬੋਲਣ ਦਾ ਸਮਾਂ ਮਿਲਿਆ ਹੈ। ਮੈਂ ਇਹ ਵੀ ਸਮਝਦਾ ਹਾਂ ਕਿ ਮੈਨੂੰ ਇਹ ਅੱਜ ਨਵਾਂ ਜਨਮ ਮਿਲਿਆ ਹੈ ਕਿ ਮੈਂ ਅੱਜ ਇਥੇ ਸਦਨ ਵਿਚ ਬੋਲ ਸਕਾਂ। ਮੈਂ ਹਿੰਦੁਸਤਾਨ ਦੀ ਨੁੱਕਰ ਵਿਚ ਰਹਿੰਦਾ ਸੀ, ਉਧਰ ਪਾਕਿਸਤਾਨ ਵਿਚ ਰਹਿੰਦਾ ਸੀ। ਜਦੋਂ ਵੀ ਪਹਿਲੀ ਸਰਕਾਰ ਕੋਲ ਇਸ ਕਿਸਮ ਦੇ ਸੁਝਾਉ ਰਖੇ ਜਾਂਦੇ ਸੀ ਕਿ ਉਸ ਮੇਰੇ ਹਲਕੇ ਵਿਚ, ਬਾਰਡਰ ਦੇ ਹਲਕੇ ਵਿਚ, ਅਨਐਂਪਲਾਇਮੈਂਟ ਬਹੁਤ ਹੈ, ਇੰਡਸਟਰੀ ਉਥੇ ਕੋਈ ਨਹੀਂ ਹੈ, ਜਦੋਂ ਵੀ ਇਸ ਕਿਸਮ ਦੀ ਮੰਗ ਰਖੀ ਜਾਂਦੀ ਸੀ ਕਿ ਉਥੇ ਕੋਈ ਇੰਡਸਟਰੀ ਲਗਾਈ ਜਾਵੇ ਤਾਂ ਇਹੀ ਹੀ ਪਿਛਲੀ ਸਰਕਾਰ ਕਹਿ ਦਿੰਦੀ ਸੀ ਕਿ ਉਹ ਬਾਰਡਰ ਦਾ ਇਲਾਕਾ ਹੈ ਔਰ ਜੇ ਉਥੇ ਕੋਈ ਇੰਡਸਟਰੀ ਲਗਾਈ ਗਈ ਤਾਂ ਪੈਸੇ ਵਾਲਿਆਂ ਦਾ ਨੁਕਸਾਨ ਹੋ ਜਾਏਗਾ। ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਵਿਚ ਅਗਰ ਪੂਰਾ ਅਨੈਲੇਸਿਜ਼ ਕਰਕੇ ਦੇਖਿਆ ਜਾਏ ਤਾਂ ਪਤਾ ਲਗਦਾ ਹੈ ਕਿ ਇਥੇ ਪੈਸੇ ਦੀ ਬਹੁਤ ਕੀਮਤ ਹੈ ਔਰ ਇਨਸਾਨ ਦੀ ਜ਼ਿੰਦਗੀ ਦੀ ਕੋਈ ਕੀਮਤ ਨਹੀਂ ਹੈ। ਇਹ ਗੱਲ ਕਹਿਣ ਵਿਚ, ਡਿਪਟੀ ਸਪੀਕਰ ਸਾਹਿਬ, ਮੈਨੂੰ ਕੋਈ ਸੰਕੋਚ ਨਹੀਂ ਹੋਏਗਾ ਕਿ ਅੱਜ ਅਨ-ਐਂਪਲਾਇਮੈਂਟ ਹੈ। ਇਹ ਅਨਐਂਪਲਾਇਮੈਂਟ ਜਦੋਂ ਤੋਂ ਹਿੰਦੁਸਤਾਨ ਦੀ ਪਾਰਟੀਸ਼ਨ ਹੋਈ ਹੈ, ਉਦੋਂ ਤੋਂ ਹੀ ਇਹ ਅਨਐਂਪਲਾਇਮੈਂਟ ਹੋਈ ਹੈ। ਉਸ ਵੇਲੇ ਦੀ ਸਰਕਾਰ ਨੇ ਜਦੋਂ ਮੁਲਕ ਦੀ ਪਾਰਟੀਸ਼ਨ ਹੋਈ, ਬੜੀ ਭਾਰੀ ਗਲਤੀ ਕੀਤੀ ਔਰ ਉਹ ਗਲਤੀ ਹੁਣ ਤਕ ਤੁਰੀ ਆ ਰਹੀ ਹੈ। ਹਿੰਦੁਸਤਾਨ ਦਾ ਦੇਸ਼ ਇੱਕ ਐਗਰੀਕਲਚਰਲ ਦੇਸ਼ ਹੈ। ਇਥੇ ਲੋਕ ਪਹਿਲਾਂ ਵਿਹਲੇ ਨਹੀਂ ਸੀ ਰਹਿੰਦੇ ਹੁੰਦੇ। ਲੋਕਾਂ ਕੋਲ ਜ਼ਮੀਨ ਹੁੰਦੀ ਸੀ। ਲੋਕ ਖੇਤਾਂ ਵਿਚ ਕੰਮ ਕਰਦੇ ਹੁੰਦੇ ਸੀ। ਰੁਜ਼ਗਾਰ ਮੰਗਣ ਦੀ ਲੋੜ ਨਹੀਂ ਸੀ ਪੈਂਦੀ। ਇੱਕ ਇੱਕ ਘਰ ਨਾਲ ਦਸ ਦਸ ਕਾਮੇਂ ਕੰਮ ਕਰਦੇ ਸੀ। ਉਸ ਵੇਲੇ ਅਨਐਂਪਲਾਇਮੈਂਟ, ਬੇਰੁਜ਼ਗਾਰੀ ਦਾ ਸਵਾਲ ਹੀ ਨਹੀਂ ਸੀ। ਇਹ ਅਨਐਂਪਲਾਇਮੈਂਟ ਦਾ ਸਵਾਲ ਉਦੋਂ ਚਲਿਆ ਜਦੋਂ ਕਿ ਹਿੰਦੁਸਤਾਨ ਦੀ ਪਾਰਟੀਸ਼ਨ ਹੋਈ। ਪੰਜਾਬ ਵਿਚ ਜਿੰਨੇ ਲੋਕ ਰਹਿੰਦੇ ਸੀ ਉਸ ਵੇਲੇ ਦੀ ਸਰਕਾਰ ਨੂੰ ਉਨ੍ਹਾਂ ਦੀ ਰਾਖੀ ਬਿਲਕੁਲ ਨਹੀਂ ਕੀਤੀ। 30 ਸਾਲ ਲੰਘ ਗਏ ਪਰ ਇਨ੍ਹਾਂ ਦੀ ਸਰਕਾਰ ਨੇ ਇਸ ਅਨਐਂਪਲਾਇਮੈਂਟ ਦਾ ਕੋਈ ਹੱਲ ਨਹੀਂ ਲੱਭਿਆ। ਜਦੋਂ ਹਿੰਦੁਸਤਾਨ ਦੀ ਪਾਰਟੀਸ਼ਨ ਹੋਈ ਤਾਂ ਉਸ ਵੇਲੇ ਜਿੰਨੇ ਵੀ ਲੋਕ ਪਾਕਿਸਤਾਨ ਤੋਂ ਆਏ ਉਨ੍ਹਾਂ ਸਾਰੇ ਲੋਕਾਂ ਦਾ ਭਾਰ ਇਕੱਲੇ ਪੰਜਾਬ ਤੇ ਹੀ ਪੈ ਗਿਆ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਦਾ ਸੂਬਾ ਕੋਈ ਮੁਲਜ਼ਮ ਸੀ ਕਿ ਉਸ ਤੇ ਹੀ ਸਾਰਾ ਬੋਝ ਪਾ ਦਿੱਤਾ ਗਿਆ? ਉਸ ਵਕਤ ਦੀ ਸਰਕਾਰ ਦਾ ਇਹ ਫਰਜ਼ ਬਣਦਾ ਸੀ ਕਿ ਜਿਹੜੇ ਵੀ ਆਦਮੀ ਪਾਕਿਸਤਾਨ ਤੋਂ ਆਉਂਦੇ, ਉਨ੍ਹਾਂ ਨੂੰ ਪੂਰੀ ਪੂਰੀ ਜ਼ਮੀਨ ਦਿੱਤੀ ਜਾਂਦੀ। ਜਿੰਨੀ ਇਥੇ ਪੰਜਾਬ ਵਿਚ ਚੰਗੀ ਤਰ੍ਹਾਂ ਨਾਲ ਜ਼ਮੀਨ ਲੈ ਸਕਦੇ ਉਹ ਇਥੇ ਰਹਿੰਦੇ ਔਰ ਬਾਕੀਆਂ ਲਈ ਜ਼ਮੀਨ ਲੈਣ ਲਈ ਉਸ ਵੇਲੇ ਦੀ ਪੰਜਾਬ ਸਰਕਾਰ ਸੈਂਟਰ ਦੀ ਸਰਕਾਰ ਨੂੰ ਕਹਿੰਦੀ ਕਿ ਉਨ੍ਹਾਂ ਬਾਕੀ ਦਿਆਂ ਲੋਕਾਂ ਨੂੰ ਹਿੰਦੁਸਤਾਨ ਦੇ ਹੋਰ ਸੂਬਿਆਂ ਵਿਚ ਜ਼ਮੀਨ ਦਿੱਤੀ ਜਾਏ। ਪਰ ਹੋਇਆ ਉਸਦੇ ਉਲਟ। ਇਥੋਂ ਹੀ ਲੋਕਾਂ ਦੀਆਂ ਜ਼ਮੀਨਾਂ ਤੇ ਕੱਟ ਲਗਾ

[ਸਰਦਾਰ ਸਵਰਣ ਸਿੰਘ]

ਲਗਾ ਕੇ ਬਾਕੀ ਦਿਆਂ ਨੂੰ ਜ਼ਮੀਨਾਂ ਦਿੱਤੀਆਂ ਗਈਆਂ। ਜਿਹੜੇ ਰੱਜ ਕੇ ਰੋਟੀ ਖਾਂਦੇ ਸੀ ਉਨ੍ਹਾਂ ਦੀਆਂ ਜ਼ਮੀਨਾਂ ਤੇ ਕੱਟ ਲਗਾਈ ਗਈ। ਇਹ ਉਸ ਵੇਲੇ ਦਾ ਰਿਕਾਰਡ ਹੈ ਕਿ 47 ਲੱਖ ਏਕੜ ਜ਼ਮੀਨ ਕੱਟ ਕੇ ਰਿਫਿਊਜੀਆਂ ਦਾ ਗਲਾ ਘੁਟਿਆ ਗਿਆ। ਇਹ ਚੀਜ਼ ਨਹੀਂ ਕੀਤੀ ਗਈ ਕਿ ਹਿੰਦੁਸਤਾਨ ਦੇ ਹੋਰ ਸੂਬਿਆਂ ਵਿਚ ਉਨ੍ਹਾਂ ਨੂੰ ਜ਼ਮੀਨ ਦਿਲਾਈ ਜਾਏ ਬਲਕਿ ਇਥੇ ਪੰਜਾਬ ਵਿਚ ਹੀ ਕੱਟ ਲਗਾ ਲਗਾ ਕੇ ਉਨ੍ਹਾਂ ਨੂੰ ਜ਼ਮੀਨਾਂ ਦਿੱਤੀਆਂ ਗਈਆਂ। ਇਹ ਕੋਈ ਪੰਜਾਬ ਦਾ ਇਕੱਲਾ ਮਸਲਾ ਨਹੀਂ ਸੀ। ਬਲਕਿ ਇਹ ਤਾਂ ਸਾਰੇ ਹਿੰਦੁਸਤਾਨ ਦਾ ਮਸਲਾ ਸੀ। ਇਸ ਲਈ ਹੋਰਾਂ ਸੂਬਿਆਂ ਵਿਚ ਵੀ ਉਨ੍ਹਾਂ ਲੋਕਾਂ ਨੂੰ ਵਸਾਉਣਾ ਚਾਹੀਦਾ ਸੀ ਔਰ ਜ਼ਮੀਨਾਂ ਦੇਣੀਆਂ ਚਾਹੀਦੀਆਂ ਸਨ। (ਵਿਘਨ)

**ਸਰਦਾਰ ਦਰਸ਼ਨ ਸਿੰਘ ਕੇ. ਪੀ.** ** ** **

**ਸ੍ਰੀ ਡਿਪਟੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਸਵਰਣ ਸਿੰਘ:** ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਸ ਵੀਰ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਹ ਉਹ ਸੂਬਾ ਹੈ ਜਿਥੇ ਦੇ ਜ਼ਿਮੀਦਾਰਾਂ ਦੀ, ਮਜ਼ਦੂਰਾਂ ਦੀ, ਇਨ੍ਹਾਂ ਨੇ 30 ਸਾਲ ਕਤਲਗੜ੍ਹੀ ਬਣਾਈ ਰੱਖੀ। ਉਨ੍ਹਾਂ ਦੀ ਸੈਟਿਸਫੈਕਸ਼ਨ ਨਹੀਂ ਹੋਈ। ਕੱਟ ਲੱਗੀ ਹੈ। ਇਸ ਬਾਰੇ ਰਿਕਾਰਡ ਮੌਜੂਦ ਹੈ। ਕੇਂਦਰ ਦੀ ਸਰਕਾਰ ਅਤੇ ਪੰਜਾਬ ਦੀ ਸਰਕਾਰ ਦਾ ਫਰਜ਼ ਬਣਦਾ ਸੀ ਕਿ ਉਨ੍ਹਾਂ ਨੂੰ ਪੂਰਾ ਮੁਆਵਜ਼ਾ ਦਿੰਦੇ। ਉਸ 47 ਲੱਖ ਏਕੜ ਜ਼ਮੀਨ ਤੇ ਕਿੰਨੇ ਆਦਮੀ ਆਬਾਦ ਹੋ ਸਕਦੇ ਸਨ, ਉਹ ਲੋਕ ਉਥੇ ਕੰਮ ਕਰਦੇ, ਉਨ੍ਹਾਂ ਦੀ ਬੇਰੁਜ਼ਗਾਰੀ ਦੂਰ ਹੁੰਦੀ। ਕਿਸ ਤਰ੍ਹਾਂ ਲੋਕਾਂ ਨੂੰ ਬੇਰੁਜ਼ਗਾਰੀ ਦਾ ਸ਼ਿਕਾਰ ਬਣਨਾ ਪਿਆ। ਇਸ ਤਰ੍ਹਾਂ ਇਨ੍ਹਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਦੀ ਸਰਕਾਰ ਨੇ ਬੇਰੁਜ਼ਗਾਰੀ ਦਾ ਮੁੱਢ ਬੰਨ੍ਹਿਆ। ਅੱਜ ਸਾਡੀ ਸਰਕਾਰ ਇਸ ਗੱਲ ਲਈ ਵਚਨਬੱਧ ਹੈ। ਹਿੰਦੂ ਕੋਡ ਬਿਲ ਲਾਗੂ ਕਰ ਦਿੱਤਾ। (ਵਿਘਨ) ਐਨੇ ਝਗੜੇ ਹੋਏ ਕਿ ਲੋਕਾਂ ਨੂੰ, ਮਜ਼ਦੂਰਾਂ ਨੂੰ ਜੇਲ੍ਹਾਂ ਵਿਚ ਪਾਇਆ ਗਿਆ। (ਵਿਘਨ) ਮੈਂ ਦੱਸ ਰਿਹਾ ਸੀ ਕਿ ਕਿਸ ਤਰ੍ਹਾਂ ਇਨ੍ਹਾਂ ਨੇ ਬੇਰੁਜ਼ਗਾਰੀ ਦਾ ਮੁਢ ਬੰਨ੍ਹਿਆ।

ਹੁਣ ਮੈਂ ਇੰਡਸਟਰੀ ਵੱਲ ਆਉਂਦਾ ਹਾਂ। ਇੰਡਸਟਰੀ ਦਾ ਮਸਲਾ ਚੱਲ ਰਿਹਾ ਹੈ। ਮੈਂ 12 ਸਾਲ ਇੰਡੀਆ ਵਿੱਚ ਘੁੰਮਿਆ ਹਾਂ। ਮੈਂ ਸਾਰੇ ਇੰਡੀਆ ਦਾ ਅਨੈਲੇਸਿਜ਼ ਕੀਤਾ ਹੈ ਅਤੇ ਜਦ ਪੰਜਾਬ ਵਿਚ ਆਉਂਦੇ ਹਾਂ ਤਾਂ ਇਥੋਂ ਦੀ ਹਰ ਇੱਕ ਇੰਡਸਟਰੀ ਵਿੱਚ ਜਾ ਕੇ ਤੁਸੀਂ ਦੇਖ ਲਵੋ, ਮੇਰਾ ਖਿਆਲ ਹੈ ਕਿ ਤੁਹਾਨੂੰ ਸੈਂਕੜੇ ਨਹੀਂ ਬਲਕਿ ਹਜ਼ਾਰਾਂ ਦੀ ਗਿਣਤੀ ਵਿਚ ਇੰਡਸਟਰੀਆਂ ਦੇ ਐਸੇ ਮਾਲਿਕ ਮਿਲਣਗੇ ਜਿਨ੍ਹਾਂ ਦੇ ਬੋਰਡ ਤਾਂ ਲੱਗੇ ਹੁੰਦੇ ਹਨ ਕਿ ਫਲਾਣੀ ਇੰਡਸਟਰੀ ਹੈ ਪਰ ਅਸਲ ਵਿਚ ਉਨ੍ਹਾਂ ਦੀ ਇੰਡਸਟਰੀ ਨਹੀਂ ਹੁੰਦੀ ਅਤੇ ਉਹ ਲੋਹਾ ਅਤੇ ਕੋਲਾ ਆਦਿ ਬਲੈਕ ਵਿਚ ਵੇਚ ਦਿੰਦੇ ਹਨ। ਜੇ ਉਨ੍ਹਾਂ ਨੇ ਇੰਡਸਟਰੀ ਲਗਾਈ ਹੋਵੇ ਤਾਂ ਹਜ਼ਾਰਾਂ ਆਦਮੀ ਕੰਮ ਤੇ ਲੱਗ ਸਕਦੇ ਹਨ ਅਤੇ ਆਪਣਾ ਰੁਜ਼ਗਾਰ ਕਮਾ ਸਕਦੇ ਹਨ। ਅਜਿਹੀਆਂ ਗੱਲਾਂ ਕਾਰਣ ਇਨ੍ਹਾਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਨੇ ਬੇਰੁਜ਼ਗਾਰੀ ਦਾ ਮੁੱਢ ਬੰਨ੍ਹਿਆ। ਇਹ ਇਨ੍ਹਾਂ ਨੇ ਇਸ ਕਰਕੇ ਕੀਤਾ ਤਾਕਿ ਮਜ਼ਦੂਰ ਵੇਜਿਜ਼ ਲੱਭਦਾ ਰਹੇ ਅਤੇ ਇਨ੍ਹਾਂ ਦੇ ਆਦਮੀ ਫਾਇਦਾ ਉਠਾਉਂਦੇ ਰਹਿਣ। (ਵਿਘਨ) ਜੇ ਕਾਰਖਾਨੇ ਜ਼ਿਆਦਾ ਲੱਗ ਜਾਂਦੇ ਹਨ ਤਾਂ ਵੇਜਿਜ਼ ਵਾਲੇ ਲੋਕ ਉਨ੍ਹਾਂ ਨੂੰ ਘੱਟ ਮਿਲਦੇ ਹਨ ਲੇਕਿਨ ਕਾਰਖਾਨੇ ਇਸ ਕਰਕੇ ਘੱਟ ਲਗਾਏ ਤਾ ਕਿ ਮਜ਼ਦੂਰ ਜ਼ਿਆਦਾ ਆਸਾਨੀ ਨਾਲ ਮਿਲ ਜਾਣ ਅਤੇ ਵੇਜਿਜ਼ ਜ਼ਿਆਦਾ ਨਾ ਦੇਣੇ ਪੈਣ। (ਵਿਘਨ) ਇਸ ਤਰ੍ਹਾਂ ਉਨ੍ਹਾਂ ਕਾਰਖਾਨੇਦਾਰਾਂ ਨੇ ਜਿਹੜੇ ਕਿ ਬੇਨਾਮੀ ਕਾਰਖਾਨੇ-ਦਾਰ ਸਨ, ਆਪਣੇ ਕੋਟੇ ਵੇਚ ਦਿੱਤੇ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਸਾਡੇ

**Expunged as ordered by the Chair.

ਇਕ ਆਦਮੀ ਹਰਮੀਤ ਸਿੰਘ ਕੰਗ, ਹਰਗੋਬਿੰਦਪੁਰ ਦਾ ਹੈ ਉਸ ਨੇ ਕੇਂਦਰ ਦੀ ਸਰਕਾਰ ਨੂੰ ਚਿੱਠੀ ਲਿਖੀ ਕਿ ਇਕ ਆਦਮੀ ਇਕ ਦਿਨ ਵਿਚ ਅਮੀਰ ਹੋ ਗਿਆ। ਇਸ ਤੇ ਉਸ ਨੂੰ ਪੁੱਛਿਆ ਗਿਆ ਕਿ ਇਹ ਕੀ ਗੱਲ ਹੈ? ਇਸ ਤੇ ਉਸ ਨੇ ਦੱਸਿਆ ਕਿ ਉਥੇ ਇਕ ਫਰਮ ਸੀ। ਉਸ ਨੂੰ ਇਕ ਮਹੀਨੇ ਦਾ 62 ਟਨ ਕੋਟਾ ਸਟੀਲ ਦਾ ਮਿਲਦਾ ਸੀ। ਜਦ ਮਾਲ ਆਉਂਦਾ ਤਾਂ ਉਸਨੇ ਰੇਲਵੇ ਸਟੇਸ਼ਨ ਤੇ ਆ ਕੇ ਉਸ ਵੇਲੇ ਉਹ ਦੋ ਹਜ਼ਾਰ ਵਿਚ ਜਾਂ ਇਸ ਤੋਂ ਵੱਧ ਵਿਚ ਮਾਲ ਚੁਕਾ ਦੇਣਾ। ਇਸ ਤਰ੍ਹਾਂ ਉਸ ਨੇ ਰੁਪਿਆ ਕਮਾਇਆ। ਉਹ ਕਹਿੰਦਾ ਹੈ ਕਿ ਮੇਰੇ ਪਾਸ ਕਾਰਖਾਨਾ ਹੈ। ਉਸ ਨੇ ਐਗਰੀਕਲਚਰ ਦੇ ਸੰਦ ਜੁਟਾਉਣ ਵਾਸਤੇ ਸਰਕਾਰ ਕੋਲੋਂ ਕੋਟਾ ਲੈਣਾ ਅਤੇ ਉਹ ਉਥੇ ਸਟੇਸ਼ਨ ਤੇ ਹੀ ਚੁਕਾ ਦੇਣਾ। ਇਸ ਤਰ੍ਹਾਂ ਉਸ ਨੇ ਬਹੁਤ ਪੈਸੇ ਕਮਾਏ। ਜੇ ਉਸ ਦਾ ਸਹੀ ਕਾਰਖਾਨਾ ਹੋਵੇ ਤਾਂ ਹਜ਼ਾਰਾਂ ਦੀ ਗਿਣਤੀ ਵਿਚ ਉਥੇ ਆਦਮੀ ਕੰਮ ਕਰ ਸਕਦੇ ਅਤੇ ਉਨ੍ਹਾਂ ਨੂੰ ਰੁਜ਼ਗਾਰ ਮਿਲਦਾ। ਪਰ ਇਨ੍ਹਾਂ ਨੇ ਅਜਿਹੀਆਂ ਗੱਲਾਂ ਕਰਕੇ ਲੋਕਾਂ ਦਾ ਗਲਾ ਘੁਟਿਆ। ਸੈਂਟਰ ਤੋਂ ਇਸ ਦੀ ਇਨਕੁਆਇਰੀ ਵਾਸਤੇ ਹੁਕਮ ਆਇਆ। ਜਦ ਉਸ ਨੂੰ ਪੁੱਛਿਆ ਗਿਆ ਕਿ ਇਹ ਕੀ ਗੱਲ ਹੈ ਤਾਂ ਸਾਡੇ ਸਾਥੀ ਨੇ ਟੈਲੀਫੂਨ ਤੇ ਦੱਸਿਆ ਕਿ ਗੱਲ ਕਰ ਲਵੋ। ਉਸ ਨੇ ਦੱਸਿਆ ਕਿ ਮੈਂ ਵੈਗਨ ਵਿਚੋਂ ਮਾਲ ਲਾਹੁੰਦਾ ਹਾਂ ਅਤੇ ਉਥੇ ਹੀ ਦੋ ਹਜ਼ਾਰ ਜਾਂ ਇਸ ਤੋਂ ਵੱਧ ਮੁਨਾਫੇ ਵਿੱਚ ਚੁਕਾ ਦਿੰਦਾ ਹਾਂ। ਇਸ ਦੀ ਐਮ. ਪੀ. ਇਨਕੁਆਇਰੀ ਕਰਕੇ ਗਿਆ ਹੈ। (ਵਿਘਨ) ਅੱਜ ਵੀ ਹਰਗੋਬਿੰਦਪੁਰ ਵਿਚ ਗਰੀਬਾਂ ਨੂੰ ਵੇਜਿਜ਼ ਨਹੀਂ ਮਿਲ ਰਹੀਆਂ। ਹਿੰਦਸਤਾਨ-ਪਾਕਿਸਤਾਨ ਬਣ ਗਿਆ, ਪਰ ਜਿਹੜੇ ਲੋਕ ਉਸ ਪਾਸੇ ਤੋਂ ਇਧਰ ਆਏ ਉਨ੍ਹਾਂ ਦਾ ਧਿਆਨ ਨਹੀਂ ਕੀਤਾ ਗਿਆ। ਸਾਡੇ ਕੋਈ ਇੰਡਸਟਰੀ ਦਾ ਖਿਆਲ ਨਹੀਂ ਰੱਖਿਆ ਗਿਆ ਉਹ ਇਸ ਕਰਕੇ ਜੇ ਉਥੇ ਬਹੁਤ ਕਾਰਖਾਨੇ ਲੱਗ ਗਏ ਤਾਂ ਇਨ੍ਹਾਂ (ਆਪੋਜ਼ੀਸ਼ਨ ਵਲ ਇਸ਼ਾਰਾ) ਦਾ ਕੰਮ ਮੰਦਾ ਪੈ ਜਾਣਾ ਸੀ। (ਵਿਘਨ) ਉਥੇ ਇੰਡਸਟਰੀ ਲਗਾਈ ਜਾਵੇ ਅਤੇ ਉਸ ਦੀ ਪੂਰੀ ਚੈਕਿੰਗ ਹੋਵੇ ਤਾਂ ਇਸ ਤਰ੍ਹਾਂ ਹਜ਼ਾਰਾਂ ਮਜ਼ਦੂਰਾਂ ਨੂੰ ਨੌਕਰੀ ਮਿਲੇਗੀ। ਮੈਂ ਅੱਗੇ ਵੀ ਇਥੇ ਬੇਨਤੀ ਕੀਤੀ ਸੀ ਅਤੇ ਫਿਰ ਬੇਨਤੀ ਕਰਦਾ ਹਾਂ ਕਿ ਸਾਡੇ ਜ਼ਿਲ੍ਹਾ ਗੁਰਦਾਸਪੁਰ ਵਿੱਚ ਝੋਨੇ ਤੋਂ ਬਗੈਰ, ਜਿਸ ਨੂੰ ਜ਼ੀਰੀ ਵੀ ਕਿਹਾ ਜਾਂਦਾ ਹੈ, ਅਤੇ ਸ਼ੂਗਰਕੇਨ ਤੋਂ ਬਗੈਰ ਬਹੁਤ ਘੱਟ ਫਸਲ ਪੈਦਾ ਹੁੰਦੀ ਹੈ। ਜੇ ਉਥੇ ਕਾਰ-ਖਾਨਾ ਲਗਾਇਆ ਜਾਵੇ ਤਾਂ ਉਸ ਵਿਚ ਬਹੁਤ ਸਾਰੇ ਆਦਮੀਆਂ ਨੂੰ ਰੁਜ਼ਗਾਰ ਮਿਲ ਸਕਦਾ ਹੈ। ਇਹ ਕਹਿੰਦੇ ਹਨ ਕਿ ਉਥੇ ਕਾਰਖਾਨਾ ਲਗਾ ਨਹੀਂ ਸਕਦੇ ਕਿਉਂਕਿ ਇਹ ਪੇਂਡੂ ਇਲਾਕਾ ਹੈ, ਇਹ ਬਾਰਡਰ ਦਾ ਇਲਾਕਾ ਹੈ ਅਤੇ ਜੇ ਉਥੇ ਕੋਈ ਕਾਰਖਾਨਾ ਲੱਗ ਗਿਆ ਤੇ ਉਥੇ ਕੋਈ ਅਫਸਰ ਗਿਆ ਤਾਂ ਉਸ ਨੂੰ ਮੈਡੀਕਲ ਸਹਾਇਤਾ ਕਿਸ ਤਰ੍ਹਾਂ ਮਿਲੇਗੀ। ਸਾਡਾ ਇਲਾਕਾ ਹਿੰਦਸਤਾਨ-ਪਾਕਿਸਤਾਨ ਵੰਡ ਦਾ ਮੁਲਜ਼ਮ ਬੱਣਿਆ ਲੋਕੀਂ ਘਰਾਂ ਵਿਚ ਬੈਠੇ ਰੋਜ਼ ਪ੍ਰਾਰਥਨਾ ਕਰਦੇ ਹਨ ਕਿ ਕਦੇ ਹਿੰਦਸਤਾਨ-ਪਾਕਿਸਤਾਨ ਦੀ ਵੰਡ ਹੋਈ (ਵਿਘਨ)

**ਸ੍ਰੀ ਚਮਨ ਲਾਲ** : ** ** **

**Mr. Deputy Speaker :** This is no point of order.

**ਸਰਦਾਰ ਸਵਰਨ ਸਿੰਘ**: ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਮੈਂ 60 ਏਕੜ ਜ਼ਮੀਨ ਉਪਰਾਲਾ ਕਰਕੇ ਪੇਸ਼ ਕੀਤੀ ਕਿ ਕਿਸੇ ਤਰ੍ਹਾਂ ਸਾਡੀ ਸੁਣੀ ਜਾਵੇ ਅਤੇ ਲੋਕਾਂ ਨੂੰ ਰੁਜ਼ਗਾਰ ਮਿਲ ਸਕੇ ਅਤੇ ਉਥੇ ਸ਼ੂਗਰ ਮਿੱਲ ਲਗਾਈ ਜਾਵੇ। (ਵਿਘਨ) ਅਸੀਂ 2 ਲੱਖ ਰੁਪਿਆ ਝੋਲੀ ਅੱਡਕੇ, ਮੰਗਕੇ, ਇਕੱਠਾ ਕਰਕੇ ਦਿੰਦੇ ਸੀ ਅਤੇ 60 ਏਕੜ ਜ਼ਮੀਨ ਦਿੰਦੇ ਸੀ ਕਿ ਸਾਡੇ ਸ਼ੂਗਰ ਮਿੱਲ ਲਗਾ ਦਿਓ। ਪਰ ਇਧਰ ਹਿੰਦੁਸਤਾਨ ਵਾਲੇ ਕਹਿੰਦੇ ਹਨ ਕਿ ਬਾਰਡਰ ਤੇ ਕੁਝ ਨਹੀਂ ਦੇਣਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅਸੀਂ ਕੀ ਗੁਨਾਹ ਕੀਤਾ ਹੈ। (ਵਿਘਨ)

---

**Expunged as ordered by the Chair.

**ਸ੍ਰੀ ਚਮਨ ਲਾਲ:** ਪੁਆਇਟ ਆਫ ਆਰਡਰ, ਸਰ। ਇਹ ਗਲਤ ਗੱਲਾਂ ਕਰ ਰਹੇ ਹਨ। (ਵਿਘਨ) ਇਨ੍ਹਾਂ ਨੇ ਹੁਣ 2 ਲੱਖ ਰੁਪਿਆ ਇਕੱਠਾ ਕੀਤਾ ਹੈ।

**Mr. Deputy Speaker :** I can't allow you. Please take your seat.

**ਸਰਦਾਰ ਸਵਰਣ ਸਿੰਘ:** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਬੇਰੁਜ਼ਗਾਰੀ, ਅਨਇੰਪਲਾਇਮੈਂਟ ਦਾ ਮੁੱਢ ਬੰਨ੍ਹਿਆ। ਮੈਨੂੰ ਖੁਸ਼ੀ ਹੈ ਕਿ ਉਮਰਾਨੰਗਲ ਜੀ ਨੇ ਕਿਹਾ ਕਿ ਹਜ਼ਾਰਾਂ ਨਹੀਂ ਬਲਕਿ ਲੱਖਾਂ ਲੋਕਾਂ ਨੂੰ ਜ਼ਮੀਨ ਦੇਵਾਂਗੇ। ਇਸ ਤਰ੍ਹਾਂ ਇਹ ਬੇਰੁਜ਼ਗਾਰੀ ਦਾ ਮਸਲਾ ਦੂਰ ਕੀਤਾ ਜਾ ਸਕਦਾ ਹੈ ਅਸੀਂ ਸੈਂਟਰਲ ਗੌਰਮਿੰਟ ਤੋਂ ਮੰਗ ਕਰੀਏ ਕਿ ਅਸੀਂ ਕੀ ਗੁਨਾਹ ਕੀਤਾ ਹੈ। ਸਾਡੇ ਤੇ ਇਹ ਦੰਡ ਕਿਉਂ ਲਾਇਆ ਜਾ ਰਿਹਾ ਹੈ। ਅਸੀਂ ਇਹ ਦੰਡ ਭਰਨ ਨੂੰ ਤਿਆਰ ਨਹੀਂ। ਜਦ ਸਾਡੇ ਬੇਰੁਜ਼ਗਾਰੀ ਹੋਵੇ, ਕੱਟ ਲਗਾਈ ਗਈ ਹੋਵੇ ਅਤੇ ਇੰਡਸਟਰੀ ਨਾ ਲਗਾਈ ਗਈ ਹੋਵੇ ਤਾਂ ਫਿਰ ਅਸੀਂ ਸੈਂਟਰਲ ਗੌਰਮਿੰਟ ਕੋਲ ਜਾ ਕੇ ਮੰਗ ਕਰੀਏ ਕਿ ਸਾਨੂੰ ਇੰਡਸਟਰੀ ਜ਼ਿਆਦਾ ਦਿੱਤੀ ਜਾਵੇ, ਇੰਡਸਟਰੀ ਦੇ ਜ਼ਿਆਦਾ ਲਾਈਸੈਂਸ ਦਿੱਤੇ ਜਾਣ। ਸਾਨੂੰ ਕੋਟੇ ਪਰਮਿਟ ਜ਼ਿਆਦਾ ਦਿਤੇ ਜਾਣ। ਇਹ ਜਿਹੜੀ ਉਸ ਵਕਤ ਦੀ ਸਰਕਾਰ ਦਾ ਕਾਨੂੰਨ ਬਣਿਆ ਹੈ, ਮੈਂ ਆਪਣੀ ਸਰਕਾਰ ਨੂੰ ਕਹਾਂਗਾ ਕਿ ਉਸ ਵਿਚ ਤਰਮੀਮ ਕੀਤੀ ਜਾਵੇ। ਇੰਡਸਟਰੀ ਜ਼ਿਆਦਾ ਲਗਾਈ ਜਾਵੇ, ਇਸ ਤਰ੍ਹਾਂ ਅਸੀਂ ਬੇਰੁਜ਼ਗਾਰੀ ਦੂਰ ਕਰ ਸਕਾਂਗੇ। ਇਸ ਤਰ੍ਹਾਂ ਅਸੀਂ ਬੇਰੁਜ਼ਗਾਰੀ ਦਾ ਮਸਲਾ ਹੱਲ ਕਰ ਸਕਾਂਗੇ। (ਵਿਘਨ) ਮੈਂ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਐਮਰਜੈਂਸੀ ਲਗੀ ਸੀ ਤਾਂ ਉਦੋਂ ਇਹ ਮੇਰੇ ਵੀਰ (ਆਪੋਜ਼ੀਸ਼ਨ ਵੱਲ ਇਸ਼ਾਰਾ) ਸਾਡੀਆਂ ਜਗ੍ਹਾਂ ਤੇ ਬੈਠੇ ਸੀ। ਉਸ ਵਕਤ ਮੇਰੇ ਸੱਜੇ ਪਾਸੇ ਵਾਲੇ ਸਾਥੀ ਵੀ ਇਥੇ ਵਸਦੇ ਸੀ। ਅੱਜ ਇਹ ਬੜੀ ਦੂਰ ਦੀ ਗੱਲ ਕਰਦੇ ਹਨ। ਮੈਨੂੰ ਇਸ ਗੱਲ ਦਾ ਅਫਸੋਸ ਆਉਂਦਾ ਹੈ।

**ਮਾਸਟਰ ਚੰਦ ਸਿੰਘ :** ** ** **

**Mr. Deputy Speaker:** This is no point of order.

**ਸਰਦਾਰ ਸਵਰਣ ਸਿੰਘ:** ਸਾਡੀ ਜਨਤਾ-ਅਕਾਲੀ ਸਰਕਾਰ ਜਦ ਦੀ ਆਈ ਹੈ, ਇਸ ਨੇ ਆਉਂਦੇ ਹੀ 8.33 ਪ੍ਰਤੀਸ਼ਤ ਬੋਨਸ ਦਿੱਤਾ ਹੈ, ਜਿਸ ਦੇ ਨਾਲ ਗਰੀਬ ਲੋਕਾਂ ਦਾ ਭਲਾ ਹੋਵੇਗਾ। ਇਹ ਗਰੀਬ ਲੋਕਾਂ ਦੇ ਹੱਕ ਦੀ ਗੱਲ ਹੈ। ਤੁਹਾਨੂੰ ਪਤਾ ਹੈ ਕਿ ਐਮਰਜੈਂਸੀ ਦੇ ਵਿਚ ਲੋਕਾਂ ਦੇ ਹੱਕ ਮਾਰੇ ਗਏ ਅਤੇ ਗਰੀਬ ਲੋਕਾਂ ਦਾ ਗਲਾ ਘੁੱਟਿਆ ਗਿਆ ਅਤੇ ਉਨ੍ਹਾਂ ਦਾ 8.33 ਪ੍ਰਤੀਸ਼ਤ ਬੋਨਸ ਬੰਦ ਕਰ ਦਿੱਤਾ ਗਿਆ ਸੀ। ਪਰ ਸਾਡੀ ਸਰਕਾਰ ਨੇ ਆਉਂਦਿਆਂ ਹੀ ਇਹ ਬੋਨਸ ਦੇ ਕੇ ਕਰੋੜਾਂ ਲੋਕਾਂ ਦੇ ਘਰ ਪੈਸੇ ਦਿੱਤੇ ਹਨ। ਕਰੋੜਾਂ ਲੋਕਾਂ ਨੂੰ ਉਨ੍ਹਾਂ ਦਾ ਹੱਕ ਮਿਲਿਆ ਹੈ। ਇਹ ਠੀਕ ਹੈ ਕਿ ਇਹ ਸੁਝਾ ਦੇਣ ਪਰ ਮੈਂ ਇਨ੍ਹਾਂ ਵੀਰਾਂ ਦੀ ਗੱਲ ਕਰਦਾ ਹਾਂ ਕਿ ਉਸ ਵਕਤ ਇਹ ਲੋਕ ਮਰੇ ਹੋਇਆਂ ਦੇ ਵਾਰੰਟਾਂ ਤੇ ਸਾਈਨ ਕਰਦੇ ਸਨ ਪਰ ਅੱਜ ਇਹ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ।

ਇਸ ਤੋਂ ਅਗੇ ਮੈਂ ਬਨਤੀ ਕਰਾਂਗਾ ਕਿ ਡਾਕਟਰ ਸਾਹਿਬ ਨੇ, ਡਿਪਟੀ ਸਪੀਕਰ ਸਾਹਿਬ, ਇਥੇ ਹਾਊਸ ਵਿਚ ਕਿਹਾ ਹੈ ਕਿ ਜ਼ਿਨ੍ਹਾਂ ਨੇ 4 ਮਹੀਨੇ, 6 ਮਹੀਨੇ ਜਾਂ 2 ਮਹੀਨੇ ਜੇਲ੍ਹ ਕੱਟੀ ਹੈ, ਜਿਹੜੇ ਜੇਲ੍ਹ ਵਿਚ ਰਹੇ ਹਨ ਉਸ ਨੂੰ ਸਤਿਕਾਰ ਵਜੋਂ, ਮਾਣ ਵਜੋਂ ਜਿਹੜੇ ਸਰਕਾਰ ਨੇ 50 ਰੁਪਏ, 25 ਰੁਪਏ ਜਾਂ ਕੁੱਝ ਵੀ ਪੈਨਸ਼ਨ ਦੇਣ ਦਾ ਫੈਸਲਾ ਕੀਤਾ ਹੈ, ਇਹ ਗਲਤ ਕੀਤਾ ਗਿਆ ਹੈ। ਮੈਂ ਡਿਪਟੀ ਸਪੀਕਰ ਸਾਹਿਬ, ਉਸ

---

**Expunged as ordered by the Chair.

ਸੱਜਣ ਨੂੰ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ 30 ਸਾਲ ਪੰਡਿਤ ਜਵਾਹਰ ਲਾਲ ਨਹਿਰੂ, ਮਹਾਤਮਾਂ ਗਾਂਧੀ ਜੀ ਜਿਹੜੇ ਕਿ ਬਹੁਤ ਪੂਜਨੀਕ ਸਨ, ਬੜੇ ਵਡੇ ਲੀਡਰ ਸਨ, ਜਿਨ੍ਹਾਂ ਦਾ ਬੜਾ ਸਤਿਕਾਰ ਤੇ ਮਾਣ ਕੀਤਾ ਜਾਂਦਾ ਹੈ ਉਦੋਂ ਤੋਂ ਲੈ ਕੇ ਅੱਜ ਤੱਕ ਜਿਨ੍ਹਾਂ ਨੇ ਹਿੰਦੁਸਤਾਨ ਦੇ ਨਾਲ ਧੱਕਾ ਕੀਤਾ, ਹਿੰਦੁਸਤਾਨ ਵਾਲਿਆਂ ਨੂੰ, ਪੰਜਾਬ ਵਾਲਿਆਂ ਨੂੰ ਲੁੱਟਣ ਵਾਲਿਆਂ ਦੇ ਖ਼ਿਲਾਫ਼ ਜਿਹੜੇ ਲੋਕ ਜੇਲ੍ਹਾਂ ਵਿਚ ਰਹੇ ਅਤੇ ਉਹ ਹਿੰਦੁਸਤਾਨ ਦੀ ਜੇਲ੍ਹ ਵਿਚ ਨਹੀਂ ਇੰਗਲੈਂਡ ਦੀ ਜੇਲ੍ਹ ਵਿਚ ਰਹੇ, ਉਨ੍ਹਾਂ ਨੂੰ ਪੈਨਸ਼ਨਾਂ ਮਿਲਦੀਆਂ ਰਹੀਆਂ ਹਨ। ਹੁਣ ਜਿਹੜੇ ਲੋਕ ਹਿੰਦੁਸਤਾਨ ਦੀਆਂ ਜੇਲ੍ਹਾਂ ਵਿਚ ਰਹੇ, ਜਿਨ੍ਹਾਂ ਨੂੰ ਹਿੰਦੁਸਤਾਨ ਦੀਆਂ ਜੇਲ੍ਹਾਂ ਵਿਚ ਬੰਦ ਕੀਤਾ ਗਿਆ ਔਰ ਉਹ ਇਸ ਐਮਰਜੈਂਸੀ ਦੇ ਵਿਚ ਐਮਰਜੈਂਸੀ ਦੇ ਖ਼ਿਲਾਫ਼ ਲੜੇ ਹਨ, ਜਿਨ੍ਹਾਂ ਨੂੰ ਐਮਰਜੈਂਸੀ ਦੇ ਵਿਚ ਜੇਲ੍ਹਾਂ ਦੇ ਵਿਚ ਬੰਦ ਕੀਤਾ ਗਿਆ, ਕੀ ਉਨ੍ਹਾਂ ਨੂੰ ਪੈਨਸ਼ਨ ਨਹੀਂ ਮਿਲਣੀ ਚਾਹੀਦੀ ? ਤੁਹਾਨੂੰ ਪਤਾ ਹੀ ਹੈ ਕਿ ਐਮਰਜੈਂਸੀ ਦੇ ਟਾਈਮ ਲੋਕਾਂ ਦੇ ਬੋਲਣ ਦੇ ਹੱਕ ਖੋਹੇ ਗਏ, ਲੋਕਾਂ ਦੀ ਆਜ਼ਾਦੀ ਖ਼ਤਮ ਹੋ ਗਈ, ਲੋਕਾਂ ਦੀ ਤਕਰੀਰ ਅਤੇ ਅਪੀਲ ਕਰਨੀ ਬੰਦ ਕੀਤੀ ਗਈ। ਸਾਰੀਆਂ ਅਦਾਲਤਾਂ ਅਤੇ ਕਚਹਿਰੀਆਂ ਲੋਕਾਂ ਵਾਸਤੇ ਬੰਦ ਹੋ ਗਈਆਂ। ਜਿਨ੍ਹਾਂ ਲੋਕਾਂ ਨੇ ਐਮਰਜੈਂਸੀ ਦੇ ਖ਼ਿਲਾਫ਼ ਲੜਾਈ ਲੜੀ, ਜਿਨ੍ਹਾਂ ਲੋਕਾਂ ਨੇ ਆਪਣਾ ਪਰਿਵਾਰ ਅਤੇ ਘਰ ਛਡਕੇ ਕੁਰਬਾਨੀਆਂ ਦਿੱਤੀਆਂ, ਕੀ ਇਹ ਲੋਕ ਉਨ੍ਹਾਂ ਲੋਕਾਂ ਦੇ ਨਾਲ ਦੇ ਨਹੀਂ ? ਇਹ ਲੋਕਾਂ ਵੀ ਆਜ਼ਾਦੀ ਲਈ ਲੜੇ ਹਨ ਅਤੇ ਉਹ ਲੋਕ ਵੀ ਆਜ਼ਾਦੀ ਲਈ ਲੜੇ ਸਨ। ਸੋ, ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਦਾ ਦਰਜਾ ਇਕੋ ਹੀ ਹੈ। ਚੋਰੀ ਇਕ ਪੈਸੇ ਦੀ ਵੀ ਚੋਰੀ ਹੈ, ਇਕ ਰੁਪਏ ਦੀ ਵੀ ਚੋਰੀ ਹੈ ਅਤੇ ਚੋਰੀ ਲੱਖ ਰੁਪਏ ਦੀ ਵੀ ਹੈ। ਰੁਪਿਆ ਚੁਰਾਉਣ ਵਾਲਾ ਵੀ ਚੋਰ ਹੈ ਅਤੇ ਪੈਸਾ ਚੁਰਾਉਣ ਵਾਲਾ ਵੀ ਚੋਰ ਹੈ। (ਘੰਟੀ) (ਵਿਘਨ) ਸੋ, ਮੈਂ ਆਪਣੀ ਸਰਕਾਰ ਨੂੰ ਇਹ ਕਹਾਂਗਾ ਕਿ ਉਨ੍ਹਾਂ ਨੇ ਜਿਹੜਾ ਇਹ ਕੰਮ ਕੀਤਾ ਹੈ, ਇਹ ਬੜਾ ਚੰਗਾ ਕੰਮ ਕੀਤਾ ਹੈ।

ਹੋਰ ਵੀ ਇਸ ਸਰਕਾਰ ਨੇ ਜਿਹੜੇ ਚੰਗੇ ਕੰਮ ਕੀਤੇ ਹਨ, ਉਹ ਮੈਂ ਤੁਹਾਡੇ ਅਗੇ ਅਰਜ਼ ਕਰਾਂਗਾ। ਭਲਾਈ ਸੈਂਟਰ ਜਿਹੜੇ ਸਰਕਾਰ ਨੇ ਜ਼ਿਆਦਾ ਖੋਲ੍ਹੇ ਹਨ, ਇਹ ਵੀ ਬੜਾ ਚੰਗਾ ਕੀਤਾ ਹੈ। ਪਹਿਲਾਂ ਇਹ ਭਲਾਈ ਸੈਂਟਰ ਕਾਂਗਰਸ ਦੀ ਸਰਕਾਰ ਵੇਲੇ 10 ਸਨ ਅਤੇ ਹੁਣ ਸਾਡੀ ਸਰਕਾਰ ਨੇ ਇਹ 25 ਕਰ ਦਿੱਤੇ ਹਨ। ਹੋਰ ਵੀ ਇਸ ਸਰਕਾਰ ਨੇ ਬੜੇ ਚੰਗੇ ਕੰਮ ਕੀਤੇ ਹਨ। ਪਰ ਮੈਂ ਤੁਹਾਡੇ ਹੁਕਮ ਦੀ ਪਾਲਣਾ ਕਰਦਾ ਹੋਇਆ ਅਤੇ ਬਹੁਤ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਇਹੀ ਕਹਿਣਾ ਚਾਹੁੰਦਾ ਹਾਂ ਕਿ 302 ਕਰੋੜ ਰੁਪਿਆ ਜਿਹੜਾ ਪਿੰਡਾਂ ਵਾਸਤੇ ਇਨ੍ਹਾਂ ਨੇ ਲਾਉਣ ਦਾ ਫੈਸਲਾ ਕੀਤਾ ਹੈ, ਇਹ ਵੀ ਬਹੁਤ ਚੰਗਾ ਕੰਮ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਪਿੰਡਾਂ ਵਿਚ ਵਾਕਿਆ ਹੀ ਇਹੋ ਜਿਹੀ ਹਾਲਤ ਸੀ ਕਿ ਪਹਿਲੀ ਸਰਕਾਰ ਨੇ ਪਿੰਡਾਂ ਵਿਚ ਕੋਈ ਧਿਆਨ ਨਹੀਂ ਦਿੱਤਾ। ਪਹਿਲੀ ਸਰਕਾਰ ਦੀ ਇਹ ਨੀਤੀ ਸੀ ਕਿ ਪਿੰਡਾਂ ਵਿਚ ਐਜੂਕੇਸ਼ਨ ਨਾ ਦਿਓ ਅਤੇ ਉਨ੍ਹਾਂ ਤੋਂ ਵੋਟਾ ਲੈ ਲਓ। ਉਹ ਸੋਚਦੇ ਸਨ ਕਿ ਪਿੰਡਾਂ ਵਿਚ ਐਜੂਕੇਸ਼ਨ ਨਾ ਪਹੁੰਚੇ, ਜੇ ਉਥੇ ਐਜੂਕੇਸ਼ਨ ਪਹੁੰਚ ਗਈ ਤਾਂ ਸਾਨੂੰ ਕਿਸੇ ਨੇ ਨਹੀਂ ਪੁੱਛਣਾ। ਸਾਡੀ ਸਰਕਾਰ ਨੇ ਹੁਣ ਪਿੰਡਾਂ ਵੱਲ ਆਪਣਾ ਧਿਆਨ ਦੇਣਾ ਸ਼ੁਰੂ ਕੀਤਾ ਹੈ ਅਤੇ ਉਥੇ ਕੇਂਦਰ ਬਣਾਉਣੇ ਸ਼ੁਰੂ ਕੀਤੇ ਹਨ, ਫੋਕਲ ਪੁਆਇੰਟ ਬਣਾਉਣੇ ਸ਼ੁਰੂ ਕੀਤੇ ਹਨ ਅਤੇ ਹੋਰ ਸਹੂਲਤਾਂ ਦੇਣੀਆਂ ਸ਼ੁਰੂ ਕੀਤੀਆਂ ਹਨ। ਡਿਪਟੀ ਸਪੀਕਰ ਸਾਹਿਬ, ਇਹ ਨਹੀਂ ਕਿ ਅਸੀਂ ਸ਼ਹਿਰਾਂ ਦੇ ਖ਼ਿਲਾਫ਼ ਹਾਂ ਲੇਕਿਨ ਇਸ ਸਰਕਾਰ ਨੇ ਉਹ ਗੱਲ ਕੀਤੀ ਹੈ ਕਿ ਅਗੇ ਜਿਨ੍ਹਾਂ ਲੋਕਾਂ ਨੂੰ ਇਨ੍ਹਾਂ ਦੇ ਰਾਜ ਵਿਚ 30 ਸਾਲਾਂ ਵਿਚ ਸਹੂਲਤਾਂ ਨਹੀਂ ਮਿਲੀਆਂ ਉਨ੍ਹਾਂ ਨੂੰ ਸਹੂਲਤਾਂ ਦਿਤੀਆਂ ਜਾਣ। ਇਸ ਕਰਕੇ ਇਸ ਸਰਕਾਰ ਨੇ ਜਿਹੜਾ ਪਿੰਡਾਂ ਵਾਸਤੇ 302 ਕਰੋੜ ਰੁਪਿਆ ਖਰਚ ਕਰਨਾ ਹੈ ਅਤੇ ਉਨ੍ਹਾਂ ਦੀ ਤਰੱਕੀ ਕਰਨੀ ਹੈ ਉਸ ਦੇ ਲਈ ਮੈਂ ਸ਼ਲਾਘਾ ਕਰਦਾ ਹਾਂ।

ਇਸ ਦੇ ਨਾਲ ਹੀ ਮੈਂ ਇਹ ਵੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੀ ਫੌਜੀਆਂ ਲਈ ਅਕੈਡਮੀ ਖੋਲ੍ਹੀ ਗਈ ਹੈ, ਇਹ ਵੀ ਇਸ ਸਰਕਾਰ ਨੇ ਬੜੀ ਚੰਗੀ ਗੱਲ ਕੀਤੀ ਹੈ। ਪੰਜਾਬ ਦਾ ਸੂਬਾ ਹਮੇਸ਼ਾਂ ਹੀ

[ਸਰਦਾਰ ਸਵਰਣ ਸਿੰਘ]
ਇਕ ਫੌਜੀਆਂ ਦਾ ਸੂਬਾ ਰਿਹਾ ਹੈ ਅਤੇ ਅਸੀਂ ਹਰ ਮਰਹਲੇ ਵਿਚ ਜੂਝ ਪੈਂਦੇ ਹਾਂ। ਇਸ ਲਈ ਫੌਜੀਆਂ ਲਈ ਸਾਡੀ ਸਰਕਾਰ ਨੇ ਅਕੈਡਮੀ ਖੋਲ੍ਹ ਕੇ ਵੀ ਇਕ ਬਹੁਤ ਚੰਗਾ ਕੰਮ ਕੀਤਾ ਹੈ। (ਘੰਟੀ)

ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਹੋਰ ਕਈ ਬਹੁਤ ਚੰਗੇ ਕੰਮ ਕੀਤੇ ਹਨ। ਤੁਸੀਂ ਟਾਈਮ ਨਹੀਂ ਦੇ ਰਹੇ ਨਹੀਂ ਤਾਂ ਮੈਂ ਤੁਹਾਡੇ ਸਾਹਮਣੇ ਆਪਣੇ ਵਿਚਾਰ ਰੱਖਦਾ। (ਵਿਘਨ)

**ਸ੍ਰੀ ਮਨਮੋਹਨ ਕਾਲੀਆ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਮੈਂ ਇਕ ਕਟ ਮੋਸ਼ਨ ਇੰਡਸਟਰੀ ਦੀ ਡੀਮਾਂਡ ਦੇ ਉਪਰ ਦਿੱਤੀ ਹੋਈ ਹੈ। ਜਿਨ੍ਹਾਂ ਨੇ ਕਟ ਮੋਸ਼ਨਾਂ ਦਿੱਤੀਆਂ ਹੋਈਆਂ ਹਨ, ਕੀ ਉਨ੍ਹਾਂ ਨੂੰ ਬੋਲਣ ਦੀ ਇਜਾਜ਼ਤ ਉਸ ਦੇ ਵਿਚ ਹੋਵੇਗੀ, ਜਾਂ ਨਹੀਂ?

**ਸ੍ਰੀ ਡਿਪਟੀ ਸਪੀਕਰ** : ਕਿਹੜੀ ਡੀਮਾਂਡ ਤੇ ਤੁਹਾਡੀ ਕਟ ਮੋਸ਼ਨ ਹੈ?

**ਸ੍ਰੀ ਮਨਮੋਹਨ ਕਾਲੀਆ** : ਡੀਮਾਂਡ ਨੰਬਰ: 33 ਹੈ ਜੀ।

**ਸ੍ਰੀ ਡਿਪਟੀ ਸਪੀਕਰ**: ਠੀਕ ਹੈ ਜੀ। You will be given the opportunity.

**ਸ੍ਰੀ ਮਨਮੋਹਨ ਕਾਲੀਆ** : ਇਜਾਜ਼ਤ ਹੈ ਜੀ, ਕੀ ਫਿਰ ਮੈਂ ਬੋਲਾਂ ?

**ਸ੍ਰੀ ਡਿਪਟੀ ਸਪੀਕਰ**: ਅਜੇ ਤਾਂ ਉਹ ਬੋਲ ਰਹੇ ਹਨ। ਸਰਦਾਰ ਸਵਰਣ ਸਿੰਘ ਜੀ ਮੈਂ ਬੇਨਤੀ ਕਰਾਂਗਾ ਕਿ ਹੁਣ ਤੁਸੀਂ ਵਾਈਂਡ ਅੱਪ ਕਰੋ।

**ਸਰਦਾਰ ਸਵਰਣ ਸਿੰਘ**: ਬੱਸ ਜੀ, ਮੈਂ ਇਕ ਮਿੰਟ ਵਿਚ ਹੀ ਖਤਮ ਕਰ ਦਿੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਇਸ ਸਰਕਾਰ ਨੇ ਇਕ ਇਹ ਵੀ ਬੜਾ ਚੰਗਾ ਕੰਮ ਕੀਤਾ ਹੈ। ਅਨਇਮਪਲਾਇਮੈਂਟ ਅਲਾਊਂਸ ਜਿਸ ਨੂੰ ਬੇ-ਰੁਜ਼ਗਾਰੀ ਭੱਤਾ ਕਹਿੰਦੇ ਹਨ, ਉਹ ਇਸ ਸਰਕਾਰ ਨੇ ਨੌਜਵਾਨਾਂ ਨੂੰ ਦੇਣਾ ਸ਼ੁਰੂ ਕੀਤਾ ਹੈ। ਅਜ ਜਿਹੜਾ ਨੌਜਵਾਨ ਬੀ.ਏ.ਪਾਸ ਹੈ, ਉਸ ਨੂੰ 50 ਰੁਪਏ ਅਤੇ ਜਿਹੜੇ ਮੈਟਰਿਕ ਵਾਲੇ ਹਨ, ਉਨ੍ਹਾਂ ਨੂੰ 40 ਰੁਪਏ ਬੇਰੁਜ਼ਗਾਰੀ ਅਲਾਊਂਸ ਇਸ ਸਰਕਾਰ ਨੇ ਦੇਣਾ ਹੈ। ਮੈਂ ਇਸ ਕੰਮ ਦੇ ਲਈ ਆਪਣੀ ਸਰਕਾਰ ਨੂੰ ਬਹੁਤ ਬਹੁਤ ਵਧਾਈ ਦਿੰਦਾ ਹਾਂ ਅਤੇ ਬਹੁਤ ਬਹੁਤ ਧੰਨਵਾਦ ਕਰਦਾ ਹਾਂ। (ਵਿਘਨ) ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲਣ ਵਾਸਤੇ ਕਾਹਲੇ ਪਏ ਹੋਏ ਹਨ। (ਵਿਘਨ)

**ਸਾਥੀ ਰੂਪ ਲਾਲ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਸਵਰਣ ਸਿੰਘ**: ਮੈਂ ਬੇਨਤੀ ਕਰਦਾ ਹਾਂ ਕਿ ਜਿਹੜਾ ਸਾਡੀ ਸਰਕਾਰ ਨੇ ਇਹ ਕਦਮ ਚੁਕਿਆ ਹੈ, ਉਹ ਬਹੁਤ ਚੰਗਾ ਹੈ। ਇਸ ਵਕਤ ਸਾਡੇ ਜਿਹੜੇ ਨੌਜਵਾਨ ਬੱਚੇ ਸਨ, ਉਹ ਮਹਿਸੂਸ ਕਰਦੇ ਸਨ ਅਤੇ ਤੁਰਦੇ ਫਿਰਦੇ ਇਹੀ ਕਹਿੰਦੇ ਸਨ ਕਿ ਅਸੀਂ ਬੇਰੁਜ਼ਗਾਰੀ ਦਾ ਸ਼ਿਕਾਰ ਬਣੇ ਹੋਏ ਹਾਂ। ਕਮ-ਅਜ਼-ਕਮ ਉਨ੍ਹਾਂ ਨੌਜਵਾਨਾਂ ਦੀ ਹੌਂਸਲਾ ਅਫ਼ਜ਼ਾਈ ਤਾਂ ਹੋਈ ਹੈ ਅਤੇ ਉਹ ਇਹ ਮਹਿਸੂਸ ਕਰਦੇ ਹਨ ਕਿ ਚਲੋ ਬੇਰੁਜ਼ਗਾਰੀ ਅਲਾਊਂਸ ਤਾਂ ਮਿਲਦਾ ਹੈ ਅਤੇ ਉਹ ਕਹਿੰਦੇ ਹਨ ਕਿ ਇਤਨੀ ਚੰਗੀ ਸਰਕਾਰ ਹੋਰ ਕੋਈ ਨਹੀਂ ਹੋ ਸਕਦੀ। ਜਿਨ੍ਹਾਂ ਨੇ ਆਪਣੇ ਮੈਨੀਫੈਸਟੋ ਵਿਚ ਬਿਆਨ ਦਿੱਤੇ ਸੀ, ਵਾਇਦੇ ਕੀਤੇ ਸੀ, ਉਹ ਹੁਣ ਪੂਰੇ ਕੀਤੇ ਹਨ। ਮੈਂ ਸਮਝਦਾ ਹਾਂ ਕਿ ਸਰਕਾਰ ਦੇ ਇਨ੍ਹਾਂ ਚੰਗੇ ਕੰਮਾਂ ਤੋਂ ਇਹ

** Expunged as ordered by the Chair.

ਬੜੇ ਦੁੱਖੀ ਸਨ ਠੀਕ ਹੈ ਦੁੱਖ ਤਾਂ ਹੁੰਦਾ ਹੋਵੇਗਾ ਇਨ੍ਹਾਂ ਨੂੰ (ਆਪੋਜ਼ੀਸ਼ਨ ਵਲ ਇਸ਼ਾਰਾ), ਇਹ ਵੀ ਬੜੇ ਦੇਸ਼ ਭਗਤ ਸਮਝਦੇ ਸਨ ਆਪਣੇ ਆਪ ਨੂੰ। ਜਿੰਨੇ ਵੀ ਆਨਰੇਬਲ ਮੈਂਬਰਜ਼ ਇਥੇ ਆਉਂਦੇ ਹਨ ਉਹ ਜਨਤਾ ਦੇ ਚੁਣੇ ਹੋਏ ਹੁੰਦੇ ਹਨ ਅਤੇ ਹਰ ਇਕ ਨੂੰ ਇਥੇ ਆਪਣੀ ਗੱਲ ਕਹਿਣ ਦਾ ਹੱਕ ਹੈ। ਪਰ ਗੱਲ ਤਾਂ ਸਾਰੀ ਸਮਝ ਦੀ ਹੈ। ਅੱਜ ਜਿੰਨੀ ਵੀ ਅਨਇੰਪਲਾਇਮੈਂਟ ਹੈ ਜਾਂ ਹੋਰ ਪ੍ਰਾਬਲਮਜ਼ ਹਨ, ਉਹ ਸਾਰੀਆਂ ਇਨ੍ਹਾਂ ਦੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਕਾਰਣ ਹੀ ਹਨ। ਜੇ ਕਿਧਰੇ ਇਹ ਪੰਜਾਬ ਵਿਚੋਂ ਸੈਂਟਰ ਦੀ ਸਰਕਾਰ ਨੂੰ ਮਨਾ ਲੈਂਦੇ ਅਤੇ ਇਥੇ ਕੋਈ ਇੰਡਸਟਰੀਜ਼ ਜਾਂ ਹੋਰ ਅਜਿਹੀਆਂ ਚੀਜ਼ਾਂ ਪੰਜਾਬ ਵਿਚ ਲੈ ਕੇ ਆਉਂਦੇ ਤਾਂ ਪੰਜਾਬ ਵਿਚ ਬੇਰੁਜ਼ਗਾਰੀ ਨਹੀਂ ਸੀ ਵਧਣੀ। (ਘੰਟੀ) (ਵਿਘਨ)

ਬਸ ਜੀ, ਇਕ ਮਿੰਟ ਵਿਚ ਇਕੋ ਗੱਲ ਕਹਿ ਕੇ ਮੈਂ ਬੰਦ ਕਰ ਦੇਵਾਂਗਾ। ਇਹ ਕਹਿੰਦੇ ਹਨ ਕਿ ਅਸੀਂ ਬੜਾ ਕੁਝ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਮੈਨੂੰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਵੇਲੇ ਮੈਂ ਜੇਲ੍ਹ ਵਿਚ ਸੀ। ਇਸ ਤੋਂ ਪਹਿਲਾਂ ਮੈਂ ਜ਼ਿਮੀਂਦਾਰ ਯੂਨੀਅਨਜ਼ ਵਿਚ ਘੁੰਮਦਾ ਸੀ। ਮੈਨੂੰ ਇਹ ਪਤਾ ਹੈ ਕਿ ਇਥੇ ਇਹ ਇਨਸਾਫ ਦੇਣ ਵਾਲੇ ਸੱਜਣ ਕੀ ਕਰਦੇ ਸਨ। ਰਾਤ ਨੂੰ 55 ਰੁਪਏ ਬੋਰੀ ਖਾਦ ਵਿਕਦੀ ਸੀ ਅਤੇ ਦਿਨ ਚੜ੍ਹਦੇ ਨੂੰ 105 ਰੁਪਏ ਬੋਰੀ ਹੋ ਜਾਂਦੀ ਸੀ। ਇਕ ਰਾਤ ਵਿਚ ਇਤਨਾ ਇਨਸਾਫ, ਅਜ ਇਹ ਇਨਸਾਫ ਦੀਆਂ ਗੱਲਾਂ ਕਰਦੇ ਹਨ। ਇਕੋ ਰਾਤ ਵਿਚ ਭਾਅ ਦੇ ਵਿਚ ਇਤਨਾ ਵਾਧਾ ਹੋਇਆ ਹੈ ਇਨ੍ਹਾਂ ਦੇ ਰਾਜ ਵਿਚ। ਇਸ ਤਰ੍ਹਾਂ ਦੇ ਹੋਰ ਕਈ ਧੱਕੇ ਸਾਡੇ ਨਾਲ ਹੋਏ ਹਨ। ਹੁਣ ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਉਨ੍ਹਾਂ ਸਾਰਿਆਂ ਵੱਲ ਧਿਆਨ ਦੇ ਰਹੀ ਹੈ। ਇਹ ਇਸ ਵਕਤ ਜੋ ਸਰਕਾਰ ਕੰਮ ਕਰ ਰਹੀ ਹੈ ਇਹ ਬੜੇ ਮਾਰਕੇ ਦੀ ਗੱਲ ਹੈ ਅਤੇ ਸਰਕਾਰ ਦਾ ਮੈਂ ਬੜਾ ਧੰਨਵਾਦੀ ਹਾਂ। (ਵਿਘਨ) (ਘੰਟੀ) ਇਹ ਕਹਿੰਦੇ ਸਨ ਕਿ ਸਾਡੇ ਕੋਲ ਥਾਂ ਨਹੀਂ। ਜੇ ਇਥੇ ਪੰਜਾਬ ਵਿਚ ਫੈਕਟਰੀਆਂ ਲਗੀਆਂ ਹੁੰਦੀਆਂ ਤਾਂ ਨੌਜਵਾਨ ਬੇਰੁਜ਼ਗਾਰ ਨਾ ਹੁੰਦੇ। ਸਾਡੇ ਨੌਜਵਾਨ ਇਥੋਂ ਪੜ੍ਹ ਕੇ ਵਿਦੇਸ਼ਾਂ ਵਿਚ ਜਾਂਦੇ ਹਨ। ਐਜੂਕੇਸ਼ਨ ਹਿੰਦੁਸਤਾਨ ਵਿਚੋਂ ਪਾ ਕੇ ਵਿਦੇਸ਼ਾਂ ਵਿਚ ਕਿਉਂ ਜਾਂਦੇ ਹਨ? ਮੈਂ ਸਮਝਦਾ ਹਾਂ ਕਿ ਅਲਫ਼ ਤੋਂ ਗਲਤ ਕੰਮ ਹੋਇਆ ਹੈ। ਇਨ੍ਹਾਂ ਨੇ ਆਪਣੀਆਂ ਕੁਰਸੀਆਂ ਬਚਾਉਣ ਲਈ ਸਾਰਾ ਕੁੱਝ ਕੀਤਾ। ਇਹ ਕੁਰਸੀਆਂ ਤੇ ਬੈਠਣ ਵਾਲੇ ਸਿਰਫ ਆਪਣੇ ਆਪ ਨੂੰ ਕਾਇਮ ਰੱਖਣ ਵਾਸਤੇ ਹੀ ਇਹ ਪ੍ਰਾਪੇਗੰਡਾ ਕਰਦੇ ਸਨ ਕਿ ਕਾਂਗਰਸ ਸਰਕਾਰ ਚੰਗੀ ਹੈ, ਕਾਂਗਰਸ ਸਰਕਾਰ ਚੰਗੀ ਹੈ, ਕਾਂਗਰਸ ਸਰਕਾਰ ਚੰਗੀ ਹੈ। (ਵਿਘਨ) (ਘੰਟੀ) ਇਨ੍ਹਾਂ ਨੂੰ ਕੋਈ ਪਲੈਨਿੰਗ ਬਣਾਉਣੀ ਚਾਹੀਦੀ ਸੀ, ਪਰ ਇਨ੍ਹਾਂ ਨੇ ਇਸ ਪਾਸੇ ਵਲ ਨਹੀਂ ਸੋਚਿਆ। (ਘੰਟੀ) ਬੱਸ ਜੀ ਮੈਂ ਅਪਣੇ ਵਿਚਾਰ ਬੰਦ ਕਰਦਾ ਹੋਇਆ ਇਕ ਆਪਣੀ ਸਰਕਾਰ ਨੂੰ ਸੁਝਾਉ ਦੇਵਾਂਗਾ ਕਿ ਜਿਹੜਾ ਹਿੰਦੂ ਕੋਡ ਬਿੱਲ ਹੈ ਇਸ ਦੇ ਬਾਰੇ ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਸੈਂਟਰ ਸਰਕਾਰ ਨੂੰ ਆਪਣੇ ਵਲੋਂ ਮਤਾ ਪਾਸ ਕਰਕੇ ਭੇਜੇ। ਆਖ਼ਿਰ ਵਿਚ ਮੈਂ ਆਪਣੇ ਵਿਚਾਰ ਬੰਦ ਕਰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਬਾਦਲ ਸਾਹਿਬ ਦਾ ਵੀ ਬਹੁਤ ਬਹੁਤ ਧੰਨਵਾਦ ਕਰਦਾ ਹਾਂ, ਜਿਨ੍ਹਾਂ ਨੇ ਆਉਂਦੇ ਹੀ ਇਹ ਚੰਗੇ ਕੰਮ ਕੀਤੇ ਹਨ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** (ਜਲਾਲਾਬਾਦ): ਡਿਪਟੀ ਸਪੀਕਰ ਸਾਹਿਬ, ਡਿਮਾਂਡਜ਼ ਨੰ: 21 ਔਰ 33 ਜਿਹੜੀਆਂ ਅੱਜ ਹਾਊਸ ਵਿਚ ਪੇਸ਼ ਹੋਈਆਂ ਹਨ, ਉਨ੍ਹਾਂ ਵਿੱਚ ਲੇਬਰ ਐਂਪਲਾਇਮੈਂਟ ਅਤੇ ਇੰਡਸਟਰੀਅਲ ਟਰੇਨਿੰਗ ਲਈ ਕੁੱਝ ਰਕਮ ਰੱਖੀ ਗਈ ਹੈ ਉਸ ਦੇ ਉਤੇ ਮੈਂ ਬੋਲਣ ਲਈ ਖੜਾ ਹੋਇਆ ਹਾਂ। ਡਿਪਟੀ ਸਪੀਕਰ ਸਾਹਿਬ, ਸਾਡੇ ਦੇਸ਼ ਵਿਚ ਅੱਨਐਂਪਲਾਇਮੈਂਟ ਦਾ ਬੜਾ ਅਹਿਮ ਮਸਲਾ ਹੈ। ਅਨਐਂਪਲਾਇਮੈਂਟ ਦਿਨ ਬਦਿਨ ਵਧਦੀ ਜਾ ਰਹੀ ਹੈ। ਮੌਜੂਦਾ ਸਿਸਟਮ ਇਕ ਕਿਸਮ ਦਾ ਹੈ, ਜਿਸ ਦੇ ਨਾਲ ਇਕ ਜਿਹੜੇ ਪੜ੍ਹੇ ਲਿਖੇ ਹਨ, ਉਨ੍ਹਾਂ ਵਿਚ ਬੇਰੋਜ਼ਗਾਰੀ ਦਿਨ ਬਦਿਨ ਵਧਦੀ ਜਾ ਰਹੀ ਹੈ। ਇਸ ਸਬੰਧੀ ਜਿਹੜੀ ਪਾਲੀਸੀ ਹੈ, ਉਹ ਕੁੱਝ ਇਸ ਕਿਸਮ ਦੀ ਹੈ। ਡਿਪਟੀ ਸਪੀਕਰ ਸਾਹਿਬ,

[ਸਰਦਾਰ ਮਹਿਤਾਬ ਸਿੰਘ ਨੌਕੇਰੀਆਂ]

ਤੁਸੀਂ ਵੇਖੋਗੇ ਕਿ ਸਾਡੀ ਇੰਡਸਟਰੀਅਲ ਪਾਲਿਸੀ ਦੇ ਸਦਕੇ ਹੀ ਸਾਡੇ ਦੇਸ਼ ਦੇ ਪੜ੍ਹੇ ਲਿਖੇ ਨੌਜਵਾਨ ਵਿਦੇਸ਼ਾਂ ਵਿਚ ਜਾ ਰਹੇ ਹਨ, ਜਦੋਂ ਕਿ ਸਾਡੇ ਐਡੇ ਵੱਡੇ ਦੇਸ਼ ਵਿਚ ਹਰ ਕਿਸਮ ਦੇ ਵਸੀਲੇ ਹਨ। ਪਰ ਸਾਡੀਆਂ ਰਾਜ ਸਰਕਾਰਾਂ ਇਨ੍ਹਾਂ ਨੂੰ ਫਿਰ ਵੀ ਸੰਭਾਲ ਨਹੀਂ ਸਕਦੀਆਂ। ਉਹ ਵਿਚਾਰੇ ਘਰ ਬਾਰ, ਮਾਂ ਬਾਪ ਅਤੇ ਭਾਈ ਭੈਣਾ ਨੂੰ ਛੱਡ ਕੇ ਜਾ ਰਹੇ ਹਨ। ਜੇ ਕਿਤੇ 10 ਦਿਨ ਵਾਸਤੇ ਬਾਹਰ ਜਾਣਾ ਪਏ ਤਾਂ ਕਿੰਨੀ ਮੁਸ਼ਕਿਲ ਹੁੰਦੀ ਹੈ। ਪਰ ਇਨ੍ਹਾਂ ਵਿਚਾਰਿਆਂ ਨੂੰ ਰੋਜ਼ਗਾਰ ਮੁਹੱਈਆ ਨਾ ਹੋਣ ਕਾਰਣ ਵਿਦੇਸ਼ ਜਾਣਾ ਪੈ ਰਿਹਾ ਹੈ। ਉਹ ਵਿਚਾਰੇ ਹੰਝੂ ਸੁੱਟਦੇ ਹੋਏ ਆਪਣੇ ਵਤਨ ਨੂੰ ਛੱਡ ਕੇ ਵਿਦੇਸ਼ ਜਾਂਦੇ ਹਨ। ਉਥੇ ਪਤਾ ਨਹੀਂ ਕੀ ਕੀ ਮਿਹਨਤ ਕਰਕੇ ਰੋਟੀ ਖਾਣਗੇ। ਇਹ ਸਰਕਾਰ ਬਜਾਏ ਉਨ੍ਹਾਂ ਨੂੰ ਰੋਕੇ ਕਿ ਤੁਹਾਨੂੰ ਰੋਜ਼ਗਾਰ ਦਿਆਂਗੇ ਜਾਂ ਤੁਹਾਡੀ ਰੋਟੀ ਦਾ ਪ੍ਰਬੰਧ ਕਰਾਂਗੇ ਬਲਕਿ ਇਹ ਹੋਇਆ ਕਿ ਇਨ੍ਹਾਂ ਨੇ ਪਾਸਪੋਰਟ ਦਾ ਸਿਸਟਮ ਸਿੰਪਲੀਫਾਈ ਕਰ ਦਿੱਤਾ ਬਈ ਉਹ ਲਓ ਅਤੇ ਨਿਕਲੋ ਇਥੋਂ ਔਰ ਸਾਡੇ ਗਲੋਂ ਲਹੋ। ਅਸੀਂ ਮਰ ਮਰ ਕੇ ਆਜ਼ਾਦੀ ਲਈ ਹੈ। ਇਹ ਕੋਈ ਸਾਡੇ ਲਈ ਖੁਸ਼ੀ ਦੀ ਗਲ ਨਹੀਂ ਬਲਕਿ ਸਾਡੇ ਲਈ ਮਾੜੀ ਗੱਲ ਹੈ ਕਿ ਸਾਡੇ ਨੌਜਵਾਨ ਪੜ੍ਹੇ ਲਿਖੇ ਬਾਹਰ ਵਿਦੇਸ਼ਾਂ ਵਿਚ ਜਾ ਰਹੇ ਹਨ।

ਡਿਪਟੀ ਸਪੀਕਰ ਸਾਹਿਬ, ਜਿਥੋਂ ਤੱਕ ਮਜ਼ਦੂਰਾਂ ਦੀ ਗੱਲ ਹੈ, ਉਨ੍ਹਾਂ ਦੇ ਕਈ ਦੁੱਖ ਹਨ। ਭਾਵੇਂ ਉਹ ਪ੍ਰਾਈਵੇਟ ਫੈਕਟਰੀ ਵਿਚ ਹੋਣ ਜਾਂ ਸਾਡੇ ਪਬਲਿਕ ਸੈਕਟਰ ਵਿਚ ਹੋਣ। ਜਿਹੜਾ ਵੀ ਕੋਈ ਐਂਪਲਾਇਮੈਂਟ ਦੇ ਰਾਹੀਂ ਨੌਕਰੀ ਤੇ ਲਗਦਾ ਹੈ, ਉਸ ਨੂੰ ਪੱਕਾ ਕਰਨ ਲਗਿਆਂ ਸਾਲਾਂ ਬੱਧੀ ਲਗ ਜਾਂਦੇ ਹਨ। ਇਸ ਤੋਂ ਇਲਾਵਾ ਲਗਣ ਸਾਰ ਹੀ ਉਸ ਦੇ ਕੋਲੋਂ ਅਸਤੀਫ਼ਾ ਲਿਖਵਾ ਲੈਂਦੇ ਹਨ ਅਤੇ ਆਪਣੇ ਕੋਲ ਰੱਖ ਲੈਂਦੇ ਹਨ ਤਾਂ ਕਿ ਜਦੋਂ ਜੀ ਚਾਹਿਆ ਉਸ ਦੀਆਂ ਸਰਵਿਸਿਜ਼ ਟਰਮੀਨੇਟ ਕਰ ਦਿੱਤੀਆਂ। ਇਸ ਤਰ੍ਹਾਂ ਦਾ ਉਨ੍ਹਾਂ ਨਾਲ ਸਲੂਕ ਕੀਤਾ ਜਾਂਦਾ ਹੈ। ਉਨ੍ਹਾਂ ਦੇ ਸਿਰ ਤੇ ਤਲਵਾਰ ਲਟਕਾਈ ਜਾਂਦੀ ਹੈ। ਉਹ ਕਿਸ ਤਰ੍ਹਾਂ ਖੁਸ਼ੀ ਨਾਲ ਕੰਮ ਕਰ ਸਕਦਾ ਹੈ, ਜਿਸ ਦੇ ਸਿਰ ਤੇ ਇਹੋ ਜਿਹੀ ਤਲਵਾਰ ਲਟਕਾ ਦਿੱਤੀ ਜਾਏ ਔਰ ਸਾਡੀ ਸਰਕਾਰ ਦੇ ਨੁਮਾਇੰਦਿਆਂ ਨੇ ਇਹ ਤਲਵਾਰ ਲਟਕਾਈ ਹੁੰਦੀ ਹੈ। ਜਿਥੋਂ ਤੱਕ ਮਜ਼ਦੂਰਾਂ ਦਾ ਸੁਆਲ ਹੈ, ਉਹ ਪਿਛੇ ਜਿਹੇ, ਡਿਪਟੀ ਸਪੀਕਰ ਸਾਹਿਬ, ਤੁਸੀਂ ਅਖਬਾਰਾਂ ਵਿਚ ਪੜ੍ਹਿਆ ਹੋਣਾ ਹੈ ਕਿ ਮੁਹਾਲੀ ਵਿਚ ਇਕ ਟਾਰਚ ਫੈਕਟਰੀ ਹੈ, ਉਥੇ ਦੇ ਮਾਲਕਾਂ ਨੇ ਜੋ ਮਜ਼ਦੂਰਾਂ ਨਾਲ ਸਲੂਕ ਕੀਤਾ। ਉਨ੍ਹਾਂ ਮਜ਼ਦੂਰਾਂ ਨੂੰ ਡਾਂਗਾ ਨਾਲ ਕੱਟ ਕੁੱਟ ਕੇ ਜ਼ਖਮੀ ਕਰ ਦਿੱਤਾ। ਉਹ ਮਾਲਕ ਪੁਲੀਸ ਨਾਲ ਮਿਲੇ ਹੋਏ ਹਨ। ਉਨ੍ਹਾਂ ਨੇ ਫੈਕਟਰੀ ਵਿਚ ਗੁੰਡੇ ਰੱਖੇ ਹੋਏ ਹਨ। ਮਾਲਕਾਂ ਨੇ ਕੁੱਟ ਕੇ ਤੇ ਬਾਦ ਵਿਚ ਪੁਲੀਸ ਬੁਲਾ ਲਿਤੀ ਅਤੇ ਮਜ਼ਦੂਰਾਂ ਤੇ 307 ਅਤੇ 326 ਦੇ ਝੂਠੇ ਕੇਸ ਬਣਵਾਏ ਅਤੇ ਉਨ੍ਹਾਂ ਦੇ ਚਲਾਨ ਕੀਤੇ। ਜਦੋਂ ਉਹ ਵਿਚਾਰੇ ਹਾਈ ਕੋਰਟ ਵਿਚ ਜਾਂ ਦੂਜੀਆਂ ਕੋਰਟਾਂ ਵਿਚ ਜ਼ਮਾਨਤਾਂ ਲਈ ਅਰਜ਼ੀਆਂ ਲੈ ਕੇ ਗਏ ਤਾਂ ਉਨ੍ਹਾਂ ਮਾਲਕਾਂ ਨੇ ਸਾਰੀਆਂ ਕੋਸ਼ਿਸ਼ਾਂ ਕੀਤੀਆਂ ਅਤੇ ਉਨ੍ਹਾਂ ਦੀਆਂ ਜ਼ਮਾਨਤਾਂ ਨਹੀਂ ਹੋਣ ਦਿੱਤੀਆਂ। ਇਨ੍ਹਾਂ ਫੈਕਟਰੀਆਂ ਦੇ ਮਾਲਕਾਂ, ਸਰਮਾਇਆਦਾਰਾਂ ਨੂੰ ਹਰ ਕਿਸਮ ਦੀ ਖੁਲ੍ਹ ਦਿੱਤੀ ਹੋਈ ਹੈ। ਮੈਂ ਦਸਦਾ ਹਾਂ ਕਿ ਇਨ੍ਹਾਂ ਮਜ਼ਦੂਰਾਂ ਨਾਲ ਮਾਲਕਾਂ ਵਲੋਂ ਕੈਸਾ ਵਿਵਹਾਰ ਹੁੰਦਾ ਹੈ। ਮਲੋਟ ਕਾਟਨ ਫੈਕਟਰੀ ਵਿੱਚ ਹੜਤਾਲ ਹੋਈ ਹੈ, ਪਰ ਕੋਈ ਸੁਣਵਾਈ ਨਹੀਂ। ਇਹ ਜਿਹੜਾ ਸਿਲਸਿਲਾ ਚੱਲ ਰਿਹਾ ਹੈ, ਇਹ ਮਾੜੀ ਗੱਲ ਹੈ।

ਐਗਰੀਕਲਚਰਲ ਲੇਬਰ ਹੈ, ਉਹ ਮਜ਼ਦੂਰ ਚਾਹੁੰਦਾ ਹੈ ਕਿ ਜੋ ਤਨਖਾਹ ਘੱਟੋ ਘੱਟ ਸਰਕਾਰ ਨੇ ਮੁਕਰਰ ਕੀਤੀ ਹੈ, ਉਹ ਉਸ ਨੂੰ ਮਿਲੇ। ਪਰ ਇਸ ਦੇ ਲਈ ਸਰਕਾਰ ਨੇ ਕੋਈ ਸੈੱਲ ਨਹੀਂ ਮੁਕੱਰਰ ਕੀਤਾ, ਜਿਹੜਾ ਕਿ ਸਰਕਾਰ ਵਲੋਂ ਘੱਟੋਂ ਘੱਟ ਮੁਕਰਰ ਉਜਰਤਾਂ ਨੂੰ ਲਾਗੂ ਕਰਾ ਸਕੇ। ਕਿਸੇ ਵਕਤ ਮਜ਼ਦੂਰ ਦੀ ਤਨਖਾਹ ਮਿਲ ਜਾਂਦੀ ਹੈ, ਕਿਸੇ ਵਕਤ ਨਹੀਂ। ਕੋਈ ਲਿਖਤ ਪੜ੍ਹਤ ਨਹੀਂ। ਅਗਰ ਉਹ

ਸ਼ਿਕਾਇਤ ਕਰਨਾ ਚਾਹੇ ਤਾਂ ਕਿਸ ਦੇ ਕੋਲ ਅਤੇ ਕਿਸ ਬੇਸ ਤੇ ਕਰੇ। ਇਸ ਕੰਮ ਲਈ ਸਰਕਾਰ ਨੂੰ ਕੋਈ ਸੈੱਲ ਕਾਇਮ ਕਰਨਾ ਚਾਹੀਦਾ ਹੈ, ਕੋਈ ਐਸੀ ਮਸ਼ੀਨਰੀ ਹੋਵੇ ਜਿਹੜੀ ਕਿ ਮਜ਼ਦੂਰਾਂ ਨੂੰ ਉਨ੍ਹਾਂ ਦੀ ਮਜ਼ਦੂਰੀ ਦਿਲਾ ਸਕੇ। ਇਸ ਤੋਂ ਇਲਾਵਾ, ਡਿਪਟੀ ਸਪੀਰਕ ਸਾਹਿਬ, ਮਹਿੰਗਾਈ ਹਰ ਸਾਲ ਵਧਦੀ ਜਾ ਰਹੀ ਹੈ, ਪਰ ਉਨ੍ਹਾਂ ਐਂਪਲਾਈਜ਼ ਦੀ ਤਨਖਾਹ ਉਹੀ ਖੜ੍ਹੀ ਹੈ। ਲੋਕਾਂ ਲਈ ਗੁਜ਼ਾਰਾ ਕਰਨਾ ਮੁਸ਼ਕਿਲ ਹੋ ਰਿਹਾ ਹੈ। ਪ੍ਰਾਵੀਡੈਂਟ ਫੰਡ ਦੇ ਬਾਰੇ ਤੁਹਾਨੂੰ ਪਤਾ ਹੀ ਹੈ ਕਿ ਮਜ਼ਦੂਰਾਂ ਨਾਲ ਕੀ ਕੁਝ ਹੋ ਰਿਹਾ ਹੈ। ਮਜ਼ਦੂਰਾਂ ਦਾ ਹਿੱਸਾ ਮਾਲਕ ਕੱਟ ਲੈਂਦੇ ਹਨ, ਪਰ ਆਪਣਾ ਹਿੱਸਾ ਨਹੀਂ ਪਾਉਂਦੇ। ਜਲੰਧਰ ਬਾਰੇ ਤੁਸੀਂ ਅਖਬਾਰ ਵਿਚ ਪੜ੍ਹ ਲਿਆ ਹੋਣਾ ਹੈ ਕਿ ਜਲੰਧਰ ਵਿਚ, ਪ੍ਰਾਵੀਡੈਂਟ ਕਮਿਸ਼ਨਰ ਨੇ ਦੱਸਿਆ ਹੈ ਕਿ ਲੱਖਾਂ ਰੁਪਏ ਦੇ ਗਬਨ ਹਨ। ਮਾਲਕਾਂ ਨੇ ਆਪਣਾ ਹਿੱਸਾ ਨਹੀਂ ਦਿੱਤਾ। ਅਸੀਂ ਆਪਣੇ ਬਜਟ ਦਾ ਬਹੁਤ ਵੱਡਾ ਹਿੱਸਾ ਤਾਂ ਇਨ੍ਹਾਂ ਪੜ੍ਹੇ ਲਿਖੇ ਨੌਜਵਾਨਾਂ ਨੂੰ ਬੇਰੋਜ਼ਗਾਰੀ ਦੂਰ ਕਰਨ ਲਈ ਦੇਣਾ ਹੈ ਪਰ ਸਾਡੀ ਸਰਕਾਰ ਅਜੇ ਤੱਕ ਇਨ੍ਹਾਂ ਗੱਲਾਂ ਵੱਲ ਕੋਈ ਧਿਆਨ ਨਹੀਂ ਦੇ ਰਹੀ, ਜਿਹੜੀ ਕਿ ਦੇਸ਼ ਵਾਸਤੇ ਬੜੀ ਮਾੜੀ ਗੱਲ ਹੈ।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਮਜ਼ਦਰਾਂ ਨੂੰ ਡਾਕਟਰੀ ਸਹੂਲਤਾਂ ਨਹੀਂ ਹਨ। ਸਾਡੇ ਰੂਲਜ਼ ਵਿਚ ਹੈ ਕਿ ਜਿਥੇ 700 ਜਾਂ ਸਾਢੇ 700 ਮਜ਼ਦੂਰਾਂ ਦੀ ਆਬਾਦੀ ਹੋਵੇ ਇਕ ਡਾਕਟਰ ਮੁਕਰਰ ਕਰਕੇ ਉਥੇ ਡਾਕਟਰੀ ਸਹੂਲਤਾਂ ਦਿੱਤੀਆਂ ਜਾਣ। ਇਹ ਸਾਰੀਆਂ ਗੱਲਾਂ ਕਾਗਜ਼ਾਂ ਵਿਚ ਹੀ ਹਨ, ਪਰ ਅਮਲ ਵਿਚ ਕੋਈ ਚੀਜ਼ ਨਹੀਂ ਹੈ। ਉਨ੍ਹਾਂ ਮਜ਼ਦੂਰਾਂ ਦੀਆਂ ਕਈ ਜਾਨਾਂ ਡਾਕਟਰੀ ਸਹੂਲਤਾਂ ਨਾ ਮਿਲਣ ਕਾਰਣ ਚਲੀਆਂ ਗਈਆਂ ਹਨ। ਉਨ੍ਹਾਂ ਵਿਚਾਰਿਆਂ ਦੀਆਂ ਮੌਤਾਂ ਹੋ ਜਾਂਦੀਆਂ ਹਨ। ਰੋਡਵੇਜ਼, ਇਲੈਕਟ੍ਰੀਸਟੀ ਬੋਰਡ, ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਇਹ ਸਾਡੇ ਪਬਲਿਕ ਸੈਕਟਰ ਹਨ। ਘੱਟੋ ਘੱਟ ਇਨ੍ਹਾਂ ਵੱਲ ਧਿਆਨ ਦੇਣਾ ਚਾਹੀਦਾ ਹੈ।

ਇਸੇ ਤਰ੍ਹਾਂ ਬੋਨਸ ਦੀ ਗੱਲ ਹੈ, ਜਿਹੜਾ ਕਿ ਹਰ ਸਾਲ ਮਿਲਦਾ ਹੁੰਦਾ ਸੀ। ਜਿਸ ਤਰ੍ਹਾਂ ਰੇਲਵੇ ਹੈ ਜਾਂ ਹੋਰ ਇਸ ਤਰ੍ਹਾਂ ਦੇ ਅਦਾਰੇ ਹਨ। ਪਰ ਪਿੱਛੇ ਜਿਹੇ ਬੰਦ ਕਰ ਦਿੱਤਾ ਸੀ ਅਤੇ ਸਾਡੀ ਮੌਜੂਦਾ ਸਰਕਾਰ ਬੋਨਸ ਦੇਣ ਲਈ ਵਚਨਬੱਧ ਹੈ। ਪਰ ਇਸ ਨੇ ਵੀ ਇਕ ਕਿਸ਼ਤ ਦੇ ਕੇ ਅਗੇ ਵਾਸਤੇ ਸਿਲ-ਸਿਲਾ ਠੱਪ ਕਰ ਦਿੱਤਾ ਹੈ ਅਤੇ ਇਸ ਵਲ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ ਹੈ। ਮੈਂ ਕਹਿੰਦਾ ਹਾਂ ਕਿ ਜਦੋਂ ਪਬਲਿਕ ਸੈਕਟਰ ਦੇ ਮਜ਼ਦੂਰਾਂ ਵੱਲ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ ਤਾਂ ਜਿਹੜੇ ਪ੍ਰਾਈਵੇਟ ਅਦਾਰੇ ਹਨ, ਪ੍ਰਾਈਵੇਟ ਕਾਰਖਾਨੇ ਹਨ, ਪ੍ਰਾਈਵੇਟ ਸੱਨਤ ਹੈ, ਉਥੇ ਦੇ ਮਜ਼ਦੂਰਾਂ ਦਾ ਕੌਣ ਧਿਆਨ ਰੱਖੇਗਾ। ਉਨ੍ਹਾਂ ਵਿਚਾਰੇ ਮਜ਼ਦੂਰਾਂ ਦੀ ਜਿੰਨੀ ਮਰਜ਼ੀ ਹੁੰਦੀ ਹੈ, ਛਿੱਲ ਲਾਹੀ ਜਾਂਦੀ ਹੈ। ਇਹ ਸਾਰਾ ਸਿਲਸਿਲਾ ਇਸ ਤਰ੍ਹਾਂ ਹੀ ਚਲ ਰਿਹਾ ਹੈ।

ਮੈਂ ਹੁਣ ਇਕ ਮਿਸਾਲ ਲੁਧਿਆਣਾ ਦੀ ਦਿੰਦਾ ਹਾਂ। ਸਾਡੇ ਨੌਜਵਾਨ ਜਿਨ੍ਹਾਂ ਨੇ ਇੰਜੀਨੀਅਰਿੰਗ ਦੀਆਂ ਡਿਗਰੀਆਂ ਲਈਆਂ ਅਤੇ ਇਸ ਦੇ ਲਈ ਹਜ਼ਾਰਾਂ ਰੁਪਏ ਖਰਚ ਕੀਤੇ ਅਤੇ ਮਿਹਨਤ ਕੀਤੀ, ਉਨ੍ਹਾਂ ਨੂੰ ਐਂਪਲਾਇਮੈਂਟ ਦੇਣ ਵਾਸਤੇ 2,2 ਲੱਖ ਰੁਪਏ ਦੇ ਸ਼ੈੱਡ ਬਣਾ ਕੇ ਉਨ੍ਹਾਂ ਦੀ ਯੋਗਤਾ ਮੁਤਾਬਕ ਦੇਣੇ ਸਨ। 184 ਬਣੇ ਹੋਏ ਹਨ। ਪਰ ਹਾਲੇ ਤੱਕ 70 ਹੀ ਆਬਾਦ ਹੋਏ ਹਨ। ਉਨ੍ਹਾਂ ਦੀ ਹਾਲਤ ਡਿਪਟੀ ਸਪੀਕਰ ਸਾਹਿਬ ਇਹ ਹੈ ਕਿ ਅਗਰ ਤੁਹਾਨੂੰ ਕਿਤੇ ਮੌਕਾ ਮਿਲੇ ਵੇਖਣ ਦਾ, ਕਿਉਂਕਿ ਮੈਂ ਆਪ ਵੇਖ ਕੇ ਆਇਆ ਹਾਂ ਜੇ ਮੀਂਹ ਵਸ ਪਏ ਤਾਂ ਕੋਈ ਨਿਕਲਣ ਦਾ ਰਸਤਾ ਨਹੀਂ। ਛੱਤਾਂ ਦੀ ਇਤਨੀ ਭੈੜੀ ਹਾਲਤ ਹੈ ਕਿ ਉਹ ਚੋਂਦੀਆਂ ਰਹਿੰਦੀਆਂ ਹਨ, ਸੀਮਿੰਟ ਨੂੰ ਹੱਥ ਲਗਾਓ ਤਾਂ ਗਿਰਦਾ ਜਾਂਦਾ ਹੈ। ਜਿੰਨਾ ਜਹਾਨ ਦਾ ਘਟੀਆ ਮਿਸਾਲਾ ਸੀ ਉਹ ਸਾਰਾ ਉਨ੍ਹਾਂ ਸ਼ੈੱਡਾਂ ਤੇ ਲਗਾ ਦਿੱਤਾ। ਉਹ 1976 ਵਿਚ ਚਾਲੂ ਕੀਤੇ ਗਏ। ਇੱਕ ਸਾਲ ਹੋਇਆ ਹੈ ਉਹ ਦਿੱਤਿਆਂ ਨੂੰ, ਪਰ ਦੋ ਸਾਲਾਂ ਦਾ ਸੂਦ ਉਨ੍ਹਾਂ ਤੇ ਪੈ ਰਿਹਾ ਹੈ। ਇਹ ਬੜੀ ਮਾੜੀ ਗੱਲ

[ਕਾਮਰੇਡ ਮਹਿਤਾਬ ਸਿਘ ਨੌਕੇਰੀਆਂ]
ਹੈ। ਉਹ ਸਾਡੇ ਦੇਸ਼ ਦੇ ਨਿਰਮਾਤਾ ਹਨ, ਜਿਨ੍ਹਾਂ ਨੇ ਦੇਸ਼ ਨੂੰ ਉਸਾਰਨਾ ਹੈ। ਇਸ ਲਈ ਉਨ੍ਹਾਂ ਨਾਲ ਇਤਨੀ ਬੇਇੰਨਸਾਫ਼ੀ ਨਹੀਂ ਹੋਣੀ ਚਾਹੀਦੀ। ਜੇ ਉਨ੍ਹਾਂ ਨੂੰ ਨੌਕਰੀ ਦੇਣੀ ਪੈਂਦੀ ਤਾਂ ਘੱਟੋ ਘੱਟ ਹਜ਼ਾਰ ਰੁਪਏ ਮਹੀਨੇ ਦੇ ਦੇਣੇ ਪੈਂਦੇ। ਡਿਪਟੀ ਸਪੀਕਰ ਸਾਹਿਬ, ਇਹ ਬੜੀ ਖੁਸ਼ੀ ਦੀ ਗੱਲ ਹੁੰਦੀ ਜੇਕਰ ਉਹ ਆਪਣੇ ਹੱਥਾਂ ਨਾਲ ਕੰਮ ਕਰਕੇ ਆਪਣੇ ਬਾਲ ਬੱਚੇ ਪਾਲਦੇ। ਔਰ ਉਨ੍ਹਾਂ ਦੀ ਸਾਡੀ ਸਰਕਾਰ ਕੰਮ ਕਾਰ ਵਿਚ ਮੱਦਦ ਕਰਦੀ। ਨਤੀਜਾ ਇਹ ਹੋਇਆ ਹੈ। (ਘੰਟੀ) (ਵਿਘਨ)

**ਸ਼੍ਰੀ ਡਿਪਟੀ ਸਪੀਕਰ:** ਮੈਂ ਤੁਹਾਨੂੰ ਪਹਿਲਾਂ ਵੀ ਦੱਸਿਆ ਹੈ ਕਿ ਟਾਈਮ ਦੀ ਬਹੁਤ ਘਾਟ ਹੈ। ਬਹੁਤ ਸਾਰੇ ਮਾਨਯੋਗ ਮੈਂਬਰਾਂ ਨੇ ਬੋਲਣਾ ਹੈ। ਤੁਸੀਂ ਦੋ ਮਿੰਟਾਂ ਵਿਚ ਵਾਈਂਡ ਅੱਪ ਕਰੋ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ:** ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਦੀ ਇਹ ਹਾਲਤ ਹੈ। ਦੋ ਦੋ ਕਿਸ਼ਤਾਂ ਉਨ੍ਹਾਂ ਦੇ ਸਿਰ ਚੜ੍ਹ ਗਈਆਂ ਹਨ। ਸ਼ੁਰੂ ਤੋਂ ਹੀ ਵਿਆਜ ਉਨ੍ਹਾਂ ਤੇ ਮੜ੍ਹਿਆ ਗਿਆ। ਇੱਕ ਪਾਸੇ ਵੱਡੀ ਇੰਡਸਟਰੀ ਲਾਉਣ ਵਾਸਤੇ 5 ਲੱਖ ਰੁਪਏ ਤਕ ਵਿਆਜ ਦੀ ਕੋਈ ਸ਼ਰਾ ਨਹੀਂ। ਇਹ ਜਿਹੜੇ ਇੰਜੀਨੀਅਰ ਹਨ, ਜਿਨ੍ਹਾਂ ਨੇ ਆਪਣੇ ਹੱਥੀ ਕੰਮ ਕਰਨਾ ਹੈ ਅਤੇ ਜਿਨ੍ਹਾਂ ਨੂੰ ਸ਼ਹਿਰ ਤੋਂ 15, 20 ਕਿਲੋ ਮੀਟਰ ਦੂਰ ਜਗ੍ਹਾ ਦਿੱਤੀ ਗਈ ਅਤੇ ਨਾ ਉਥੇ ਬੱਸ ਸਰਵਿਸ ਹੈ, ਨਾ ਕੋਈ ਦੁਕਾਨ ਹੈ, ਭਾਵੇਂ ਮੀਂਹ ਪੈਂਦਾ ਹੋਵੇ ਜਾਂ ਕੜਕਦੀ ਧੁੱਪ ਹੋਵੇ, ਉਨ੍ਹਾਂ ਨੂੰ ਸਾਈਕਲਾਂ ਤੇ ਕੰਮ ਕਰਨ ਜਾਣਾ ਪੈਂਦਾ ਹੈ। ਉਨ੍ਹਾਂ ਨੂੰ ਵਿਆਜ ਦੀ ਛੋਟ ਨਹੀਂ। ਉਨ੍ਹਾਂ ਦੇ ਗਲ ਵਿੱਚ ਰੱਸਾ ਪਾ ਦਿੱਤਾ ਹੈ। ਨਾ ਉਹ ਛੱਡਣ ਜੋਗੇ ਹਨ ਅਤੇ ਨਾ ਕੰਮ ਕਰਨ ਜੋਗੇ ਹਨ। ਉਨ੍ਹਾਂ ਦੇ ਸਿਰ ਸਰਕਾਰ ਦੇ ਕਰਜ਼ੇ ਦੀ ਵਸੂਲੀ ਦੀ ਤਲਵਾਰ ਲਟਕਦੀ ਰਹਿੰਦੀ ਹੈ। ਜਿਥੇ ਦੇਸ਼ ਵਿਚ ਸਰਕਾਰ ਹੋਰ ਇਤਨਾ ਰੁਪਿਆ ਜ਼ਾਇਆ ਕਰਦੀ ਹੈ, ਡੈਕੋਰੇਸ਼ਨਾਂ ਤੇ ਪੈਸਾ ਖਰਚਦੀ ਹੈ, ਉਥੇ ਇਨ੍ਹਾਂ ਵਿਚਾਰਿਆਂ ਨੂੰ ਵੀ ਵਿਆਜ ਦੀ ਰਾਹਤ ਦਿੱਤੀ ਜਾਵੇ। ਇਹ ਇੰਜੀਨੀਅਰਜ਼ ਦੇਸ਼ ਦੇ ਨਿਰਮਾਤਾ ਹਨ, ਜੇਕਰ ਇਨ੍ਹਾਂ ਨੂੰ ਰਾਹਤ ਮਿਲੇਗੀ ਤਾਂ ਉਹ ਕੰਮ ਕਰ ਸਕਣਗੇ। ਨਹੀਂ ਤਾਂ ਛੋਟੀ ਇੰਡਸਟਰੀ ਤਬਾਹ ਹੋ ਜਾਵੇਗੀ, ਫੇਲ੍ਹ ਹੋ ਜਾਵੇਗੀ। ਇਸ ਤਰ੍ਹਾਂ ਦਾ ਸਿਲਸਿਲਾ ਚਲ ਰਿਹਾ ਹੈ।

ਡਿਪਟੀ ਸਪੀਕਰ ਸਾਹਿਬ, ਇਥੇ ਹੋਰ ਮੈਂਬਰ ਸਾਹਿਬਾਨ ਨੇ ਵੀ ਦੱਸਿਆ ਹੈ ਕਿ ਬੈਕਵਰਡ ਏਰੀਏ ਵਿੱਚ ਇੰਡਸਟਰੀ ਨਹੀਂ, ਉਥੇ ਅਨਇੰਪਲਾਇਮੈਂਟ ਦਿਨ ਬਦਿਨ ਵੱਧਦੀ ਜਾ ਰਹੀ ਹੈ। ਉਥੇ ਸਰਕਾਰ ਇੰਡਸਟਰੀ ਲਾਵੇ। ਪਰ ਜੋ ਵੱਡੀ ਇੰਡਸਟਰੀ ਵਾਲੇ ਹਨ, ਬਿਰਲੇ ਅਤੇ ਟਾਟੇ ਉਹ ਤਾਂ ਆਪਣੇ ਮੁਨਾਫੇ ਨੂੰ ਮੁੱਖ ਰਖਦੇ ਹਨ ਅਤੇ ਉਥੇ ਇੰਡਸਟਰੀ ਲਾਉਣ ਨੂੰ ਤਿਆਰ ਨਹੀਂ। ਜੇ ਉਥੇ ਇੰਡਸਟਰੀ ਲਾਈ ਜਾਵੇ ਤਾਂ ਅਨਇੰਪਲਾਇਮੈਂਟ ਕਾਫੀ ਹੱਦ ਤੱਕ ਦੂਰ ਹੋ ਸਕਦੀ ਹੈ ਅਤੇ ਉਹ ਬੈਕ-ਵਰਡ ਏਰੀਆ ਵੀ ਤਰੱਕੀ ਕਰ ਸਕਦਾ ਹੈ। ਸਰਕਾਰ ਇਸ ਗੱਲ ਤੇ ਸੋਚੇ। ਇਥੇ ਗੁਰਦਾਸਪੁਰ ਬਾਰੇ ਵੀ ਮੈਂਬਰ ਸਾਹਿਬਾਨ ਨੇ ਦੱਸਿਆ ਹੈ। ਜਿਹੜੇ ਵਾਰ-ਅਫੈਕਟਿਡ ਏਰੀਆਜ਼ ਹਨ ਜਿਵੇਂ ਅੰਮ੍ਰਿਤਸਰ, ਫਿਰੋਜ਼ਪੁਰ ਦਾ ਏਰੀਆ ਹੈ, ਇਹ ਏਰੀਏ ਜਨਮ ਤੋਂ ਹੀ ਪੱਛੜੇ ਹੋਏ ਨਹੀਂ। ਪ੍ਰੰਤੂ ਮੌਜੂਦਾ ਸਰਕਾਰ ਦੇ ਸਿਸਟਮ ਨੇ ਇਨ੍ਹਾਂ ਨੂੰ ਪੱਛੜਿਆ ਰੱਖਿਆ ਹੈ। ਉਸ ਇਲਾਕੇ ਵੱਲ ਧਿਆਨ ਦੇ ਕੇ ਉਸ ਇਲਾਕੇ ਦਾ ਪੱਛੜਾਪਣ ਦੂਰ ਕਰਨਾ ਚਾਹੀਦਾ ਹੈ, ਉਥੇ ਵੱਡੀ ਇੰਡਸਟਰੀ ਲਗਾਉਣੀ ਚਾਹੀਦੀ ਹੈ। (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਦੋ ਹੀ ਗਲਾਂ ਕਰਕੇ ਬੈਠ ਜਾਵਾਂਗਾ।

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਇਕ ਗੱਲ ਕਰਕੇ ਹੀ ਵਾਈਂਡ ਅੱਪ ਕਰ ਦਿਓ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : ਡਿਪਟੀ ਸਪੀਕਰ ਸਾਹਿਬ, 1963 ਵਿਚ ਇਕ ਐਕਸਪੋਰਟ ਕਾਰਪੋਰੇਸ਼ਨ ਬਣੀ ਸੀ ਜਿਹੜੀ ਕਿ ਬਾਅਦ ਵਿਚ ਠੱਪ ਕਰ ਦਿੱਤੀ ਸੀ। ਗਿਆਨੀ ਜ਼ੈਲ ਸਿੰਘ ਦੀ ਸਰਕਾਰ

ਨੇ 1976 ਵਿਚ ਫਿਰ ਉਸ ਨੂੰ ਰਿਵਾਈਵ ਕਰ ਦਿੱਤਾ। ਡਾਂਗ ਸਾਹਿਬ ਦਾ ਸਵਾਲ ਵੀ ਆਇਆ ਸੀ ਉਥੇ ਹਾਲਤ ਇਹ ਹੈ ਕਿ ਜਿਹੜੇ ਉਸਦੇ ਵਿਚ ਕੁਆਲੀਫਾਈਡ ਡਾਇਰੈਕਟਰ ਜਾਂ ਹੋਰ ਅਫਸਰ ਸਨ ਉਨ੍ਹਾਂ ਦੀਆਂ ਸਰਵਿਸ਼ਿਜ਼ ਟਰਮੀਨੇਟ ਕਰ ਦਿੱਤੀਆਂ ਅਤੇ ਜਿਹੜੇ ਅਨਕੁਆਲੀਫਾਈਡ ਆਦਮੀ ਸਨ ਅਤੇ ਜਿਹੜੇ ਕਿ ਅਫਸਰਾਂ ਜਾਂ ਵਜ਼ੀਰਾਂ ਦੇ ਰਿਸ਼ਤੇਦਾਰ ਸਨ, ਉਨ੍ਹਾਂ ਨੂੰ ਇਸ ਦੇ ਵਿਚ ਲਗਾ ਕੇ ਇਸਦਾ ਸਤਿਆਨਾਸ ਕਰ ਦਿੱਤਾ ਹੈ ਅਤੇ ਕਾਫੀ ਨੁਕਸਾਨ ਹੋ ਰਿਹਾ ਹੈ। ਤੁਸੀਂ ਡਿਪਟੀ ਸਪੀਕਰ ਸਾਹਿਬ, ਇਸ ਦੀ ਜਾਂਚ ਲਈ ਇਕ ਕਮੇਟੀ ਬਣਾ ਦਿਓ ਜਿਹੜੀ ਦੱਸੇ ਕਿ ਉਥੇ ਕੀ ਹਾਲਤ ਹੈ। ਸਾਡਾ ਵਾਧੂ ਧਨ ਇਸ ਤਰ੍ਹਾਂ ਕਿਉਂ ਜ਼ਾਇਆ ਕੀਤਾ ਜਾ ਰਿਹਾ ਹੈ। ਕੁਆਲੀਫਾਈਡ ਇੰਜੀਨੀਅਰਜ਼, ਟੈਕਨੀਸ਼ਨਜ਼ ਨੂੰ ਇਗਨੋਰ ਕਰਕੇ ਗਲਤ ਕਿਸਮ ਦੇ ਬੰਦਿਆਂ ਨੂੰ ਅਪਰੋਚ ਨਾਲ ਲਾਇਆ ਗਿਆ ਹੈ। ਉਥੇ ਬੜਾ ਘਾਲਾ ਮਾਲਾ ਹੋ ਰਿਹਾ ਹੈ। ਸਰਕਾਰ ਦਾਅਵਾ ਕਰਦੀ ਹੈ ਕਿ ਕੁਰੱਪਸ਼ਨ ਬੰਦ ਕਰ ਦਿੱਤੀ ਹੈ। ਪਰ ਇਹ ਇਥੇ ਖਤਮ ਨਹੀਂ ਹੋਈ। ਕੁਰੱਪਸ਼ਨ ਹੋਰ ਕਿਸਮ ਦੀ ਵੀ ਹੋ ਸਕਦੀ ਹੈ। ਸਿਆਸੀ ਕੁਰੱਪਸ਼ਨ ਵੀ ਚਲ ਰਹੀ ਹੈ। ਬੇਰੁਜ਼ਗਾਰੀ ਖਤਮ ਕਰਨ ਦਾ ਵੀ ਇਹ ਦਾਅਵਾ ਕਰਦੇ ਹਨ। ਮਾਰਕਫੈਡ ਪੰਜਾਬ ਸਰਕਾਰ ਦਾ ਆਪਣਾ ਅਦਾਰਾ ਹੈ। ਹੁਣ ਕਣਕ ਦੀਆਂ ਫਸਲਾਂ ਪੱਕ ਗਈਆਂ ਹਾਰਵੈਸਟਿੰਗ ਕੰਬਾਈਨ, ਜਿਨ੍ਹਾਂ ਦੇ ਪੁਰਜ਼ੇ ਖਰਾਬ ਹੋ ਗਏ ਹਨ, ਉਹ ਨਿਲਾਮ ਕੀਤੀਆਂ ਜਾ ਰਹੀਆਂ ਹਨ। ਅੱਜ ਪੰਜਾਬ ਦੇ ਵਿਚ ਹਾਹਾਕਾਰ ਮਚੀ ਹੋਈ ਹੈ। ਪੰਜਾਬ ਦਾ ਸੂਬਾ ਅੰਨ ਪੈਦਾ ਕਰਦਾ ਹੈ। ਕਿਸ ਤਰ੍ਹਾਂ ਰੋਜ਼ ਤੂਫਾਨ ਆਉਂਦਾ ਹੈ, ਰੋਜ਼ ਕੋਈ ਨਾ ਕੋਈ ਕੁਦਰਤੀ ਆਫਤ ਆਉਂਦੀ ਰਹਿੰਦੀ ਹੈ। ਕਿਸਾਨ ਚਾਹੁੰਦਾ ਹੈ ਕਿ ਇਨ੍ਹਾਂ ਹਾਰਵੈਸਿਟਿੰਗ ਕੰਬਾਈਨਾਂ ਨਾਲ ਛੇਤੀ ਅੰਨ ਦਾਣੇ ਕੱਢ ਕੇ ਆਪਣੇ ਘਰ ਲਿਆਵੇ ਤਾਂ ਕਿ ਦੇਸ਼ ਦੇ ਅੰਨ ਭੰਡਾਰ ਵਿਚ ਵਾਧਾ ਹੋਵੇ। ਇਸ ਪਾਸੇ ਵਲ ਧਿਆਨ ਨਾ ਦੇਕੇ ਬੜਾ ਵੱਡਾ ਕਿਸਾਨਾਂ ਦਾ ਨੁਕਸਾਨ ਕੀਤਾ ਜਾ ਰਿਹਾ ਹੈ। ਮਾਰਕਫੈਡ ਨੂੰ ਚੰਗੀਆਂ ਹਾਰਵੈਸਟਿੰਗ ਕਬਾਈਨਾਂ ਲਿਆਉਣੀਆਂ ਚਾਹੀਦੀਆਂ ਹਨ। ਇਸ ਮਸਲੇ ਦਾ ਕਿਸਾਨਾਂ ਦੇ ਸਿਰ ਤੇ ਬੜਾ ਬੋਝ ਹੈ। ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

**ਸ਼੍ਰੀ ਡਿਪਟੀ ਸਪੀਕਰ:** ਮਨਮੋਹਨ ਕਾਲੀਆ ਜੀ, ਤੁਸੀਂ ਕੱਟ ਮੋਸ਼ਨ ਦਿੱਤੀ ਹੈ। ਤੁਸੀਂ ਬੋਲੋ। ਮਾਸਟਰ ਚੰਦ ਸਿੰਘ ਜੀ ਤੁਹਾਨੂੰ ਬਾਅਦ ਵਿਚ ਟਾਈਮ ਮਿਲੇਗਾ। ਬਹਿਲ ਸਾਹਿਬ ਤੁਹਾਨੂੰ ਵੀ ਟਾਈਮ ਦੇਣ ਦੀ ਕੋਸ਼ਿਸ਼ ਕਰਾਂਗੇ। ਮੈਂ ਸਾਰੇ ਮਾਨਯੋਗ ਮੈਂਬਰਾਂ ਅੱਗੇ ਬੇਨਤੀ ਕਰਦਾ ਹਾਂ ਕਿ ਉਹ ਨਿਰਧਾਰਤ ਸਮੇਂ ਵਿਚ ਆਪਣੀ ਗੱਲ ਬਾਤ ਸਮਾਪਤ ਕਰ ਲੈਣ ਤਾਂ ਕਿ ਸਾਰੇ ਮਾਨਯੋਗ ਮੈਂਬਰਾਂ ਨੂੰ ਸਮਾਂ ਮਿਲ ਸਕੇ।

**ਸ਼੍ਰੀ ਖੁਸ਼ਹਾਲ ਬਹਿਲ :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਾਰੇ ਗਰੁੱਪ ਲੀਡਰ ਬੋਲ ਚੁੱਕੇ ਹਨ। ਮੈਨੂੰ ਵੀ ਤੁਸੀਂ ਟਾਈਮ ਦਿਓ।

**ਸ਼੍ਰੀ ਡਿਪਟੀ ਸਪੀਕਰ:** ਮੈਂ ਤਾਂ ਪਹਿਲਾਂ ਕਿਹਾ ਹੈ ਕਿ ਮੈਂ ਤੁਹਾਨੂੰ ਐਡਜਸਟ ਕਰਾਂਗਾ।

**Shri Khushal Behl :** Please tell me specifically whether you will give me time or not.

**Mr. Deputy Speaker :** I will try to adjust. Please take ycur seat.

**ਸਾਥੀ ਰੂਪ ਲਾਲ :** ** ** **

**Mr. Deputy Speaker :** You are to catch the eye of the Chair. It is no Point of Order.

**Expunged as ordered by the Chair.

**ਸ੍ਰੀ ਮਨਮੋਹਨ ਕਾਲੀਆ** (ਜਲੰਧਰ ਕੇਂਦਰੀ) : ਡਿਪਟੀ ਸਪੀਕਰ ਸਾਹਿਬ, ਮੈਂ ਕੱਟ ਮੋਸ਼ਨ ਦਿੱਤੀ ਹੈ। ਜਿਤਨਾ ਬਾਕੀਆਂ ਨੂੰ ਸਮਾਂ ਦਿੱਤਾ ਹੈ ਮੈਨੂੰ ਵੀ ਉਤਨਾ ਸਮਾਂ ਮਿਲਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ** : ਮੈਂ ਤੁਹਾਨੂੰ 10 ਮਿੰਟਾਂ ਤੋਂ ਜ਼ਿਆਦਾ ਸਮਾਂ ਨਹੀਂ ਦੇ ਸਕਦਾ।

**ਸ੍ਰੀ ਮਨਮੋਹਨ ਕਾਲੀਆ** : ਡਿਪਟੀ ਸਪੀਕਰ ਸਾਹਿਬ, ਜਿਥੋਂ ਤੱਕ ਇੰਡਸਟਰੀਅਲ ਪਾਲਿਸੀ ਦਾ ਤੁਅੱਲਕ ਹੈ, ਮੈਂ ਬਲਰਾਮਜੀ ਦਾਸ ਟੰਡਨ ਅਤੇ ਇਸ ਮੰਤਰੀ ਮੰਡਲ ਨੂੰ ਵਧਾਈ ਦਿੰਦਾ ਹਾਂ, ਜਿਨ੍ਹਾਂ ਨੇ ਕਿ ਇਹ ਡਿਮਾਂਡਾਂ ਤੁਹਾਡੇ ਅੱਗੇ ਰਖੀਆਂ ਹਨ। ਪੰਜਾਬ ਦੀ ਤਰੱਕੀ ਹੋਵੇ, ਪੰਜਾਬ ਅੱਗੇ ਵੱਧੇ, ਇਹ ਹਰ ਇੱਕ ਪੰਜਾਬੀ ਦੀ ਖੁਆਹਿਸ਼ ਹੈ। ਪੰਜਾਬ ਦੀ ਤਰੱਕੀ ਨਹੀਂ ਹੋ ਸਕਦੀ, ਇਸਦੇ ਬਾਰੇ ਵਿਚ ਕੁੱਝ ਹੋਰ ਸਾਥੀਆਂ ਨੇ ਆਪਣੀਆਂ ਰਾਵਾਂ ਦਿੱਤੀਆਂ ਹਨ। ਮੈਂਬਰ ਆਪਣੀ ਰਾਇ ਦੇ ਸਕਦੇ ਹਨ ਚਾਹੇ ਉਹ ਟਰੇਜ਼ਰੀ ਬੈਂਚਾਂ ਤੇ ਬੈਠੇ ਹੋਣ ਜਾਂ ਆਪੋਜ਼ੀਸ਼ਨ ਦਿਆਂ ਬੈਂਚਾਂ ਤੇ ਬੈਠੇ ਹੋਣ, ਲੇਕਿਨ ਜੇ ਕੁੱਝ ਬਿਆਨ ਚੀਫ ਮਨਿਸਟਰ ਸਾਹਿਬ ਵਲੋਂ ਜਾਂ ਫਾਇਨੈਂਸ ਮਨਿਸਟਰ ਸਾਹਿਬ ਵਲੋਂ ਇਥੇ ਆਉਣ ਤਾਂ ਉਨ੍ਹਾਂ ਵਿਚ ਬੜਾ ਵੇਟ ਹੁੰਦਾ ਹੈ। ਉਹ ਗੌਰਮਿੰਟ ਜਾਂ ਸਰਕਾਰ ਦੇ ਬਿਆਨ ਸਮਝੇ ਜਾਂਦੇ ਹਨ। ਬਜਟ ਪੇਸ਼ ਹੋਣ ਤੋਂ ਬਾਅਦ ਕੁੱਝ ਇਸ ਅਸੈਂਬਲੀ ਦੇ ਅੰਦਰ ਅਤੇ ਬਾਹਰ ਬਹਿਸ ਛਿੜ ਗਈ ਕਿ ਸਟੇਟਸ ਨੂੰ ਪ੍ਰੋਵਿੰਸ਼ਲ ਅਟਾਨੋਮੀ ਦੇਣੀ ਚਾਹੀਦੀ ਹੈ ਜਾਂ ਫਾਈਨੈਂਸ਼ਲ ਅਟਾਨੋਮੀ ਦੇਣੀ ਚਾਹੀਦੀ ਹੈ ਜਾਂ ਜ਼ਿਆਦਾ ਫਾਈਨੈਂਸ਼ਲ ਗ੍ਰਾਂਟਸ ਦੇਣੀਆਂ ਚਾਹੀਦੀਆਂ ਹਨ। ਜਿਤਨੀ ਕਿਸੇ ਸਟੇਟ ਦੀ ਆਊਟ-ਪੁੱਟ ਹੁੰਦੀ ਹੈ ਜਾਂ ਜਿਤਨਾ ਇੰਸਟੀਚਿਊਸ਼ਨਲ ਡਿਪਾਜ਼ਿਟ ਹੁੰਦਾ ਹੈ ਉਸਦੇ ਮੁਤਾਬਿਕ ਉਨ੍ਹਾਂ ਨੂੰ ਪਰਪੋਰਸ਼ਨੇਟਲੀ ਸ਼ੇਅਰ ਮਿਲਣਾ ਚਾਹੀਦਾ ਹੈ। ਕੱਲ੍ਹ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਾ ਬਿਆਨ ਅਖਬਾਰਾਂ ਵਿਚ ਵੀ ਛਪਿਆ, ਜਿਸ ਦੇ ਵਿਚ ਉਨ੍ਹਾਂ ਨੇ ਕਿਹਾ ਹੈ ਕਿ ਇਸ ਸਿਸਟਮ ਦੀ ਰੀਅਪਰੇਜ਼ਲ ਦੀ ਲੋੜ ਹੈ। ਫੈਡਰਲ ਵਿਜ਼-ਏ-ਵਿਜ਼ ਯੂਨੇਟਰੀ ਫਾਰਮ ਆਫ ਗੌਰਮਿੰਟ ਦੀ ਲੋੜ ਹੈ। ਸਰਦਾਰ ਬਲਵੰਤ ਸਿੰਘ ਨੇ ਕਿਹਾ ਹੈ ਕਿ ਫਾਈਨੈਂਸ਼ਲ ਅਟਾਨੋਮੀ ਹੋਣੀ ਚਾਹੀਦੀ ਹੈ। ਪਰਸੋਂ ਜਲੰਧਰ ਵਿੱਚ ਭਾਸ਼ਣ ਦੇਂਦੇ ਹੋਏ ਉਨ੍ਹਾਂ ਨੇ ਕਿਹਾ ਕਿ ਸੈਂਟਰ ਦੇ ਡਿਫੈਂਸ ਦੇ ਖਰਚੇ ਤੋਂ ਬਾਅਦ ਬਜਟ ਦਾ ਜਿਹੜਾ 22% ਹਿੱਸਾ ਸਟੇਟਸ ਨੂੰ ਜਾਂਦਾ ਹੈ, ਇਹ ਘੱਟ ਹੈ, ਇਸ ਨੂੰ ਵਧਾਉਣ ਦੀ ਲੋੜ ਹੈ। ਇਸ ਬਾਰੇ ਵਿਚ ਮੈਂ ਚੀਫ ਮਨਿਸਟਰ ਸਾਹਿਬ ਨੂੰ ਵੀ ਮਿਲਿਆ ਸੀ ਅਤੇ ਕੁਝ ਦੇਰ ਬਹਿਸ ਵੀ ਛਿੜੀ ਸੀ। ਇਸ ਵਿਚ ਕੇਵਲ ਅਕਾਲੀ ਦਲ ਜਾਂ ਅਕਾਲੀ ਪਾਰਟੀ ਦਾ ਸਵਾਲ ਨਹੀਂ। ਇਸ ਵਕਤ ਜੰਤਾ ਪਾਰਟੀ ਵੀ ਸਰਕਾਰ ਦੀ ਭਾਗੀਦਾਰ ਹੈ। ਜੰਤਾ ਪਾਰਟੀ ਦੇ ਇਲੈਕਸ਼ਨ ਮੈਨੀਫੈਸਟੋ ਵਿਚ ਇਹ ਲਿਖਿਆ ਹੈ ਕਿ ਡੀਸੈਂਟਰੇਲਾਈਜ਼ੇਸ਼ਨ ਆਫ ਪਾਵਰ ਟੂ ਗਰਾਸ ਰੂਟਸ। ਵਿਲੇਜਿਜ਼ ਅਤੇ ਲੋਕਲ ਬਾਡੀਜ਼ ਨੂੰ ਜ਼ਿਆਦਾ ਤੋਂ ਜ਼ਿਆਦਾ ਸ਼ਕਤੀਸ਼ਾਲੀ ਬਣਾਉਣਾ ਚਾਹੀਦਾ ਹੈ। ਕਈ ਦਫਾ ਅਨੰਦਪੁਰ ਸਾਹਿਬ ਦੇ ਰੇਜ਼ੋਲਿਊਸ਼ਨ ਦਾ ਵੀ ਇਥੇ ਜ਼ਿਕਰ ਆਉਂਦਾ ਹੈ। ਮੈਂ ਜੰਤਾ ਪਾਰਟੀ ਅਤੇ ਅਕਾਲੀ ਦਲ ਦੇ ਇਲੈਕਸ਼ਨ ਕੰਪੇਯਨ ਵਿਚ ਬਤੌਰ ਇਕ ਜ਼ਿਮੇਂਵਾਰ ਇਲੈਕਸ਼ਨ ਇਨਚਾਰਜ ਦੇ ਕੰਮ ਕਰਦਾ ਰਿਹਾ ਹਾਂ ਅਤੇ ਉਸ ਤੋਂ ਬਾਅਦ ਅਸੈਂਬਲੀ ਦੀਆਂ ਇਲੈਕਸ਼ਨਾਂ ਹੋਈਆਂ ਉਸਦੇ ਵਿਚ ਵੀ ਅਕਾਲੀ ਅਤੇ ਜੰਤਾ ਪਾਰਟੀ ਨੇ ਸਾਂਝੀਆਂ ਇਲੈਕਸ਼ਨਾਂ ਲੜੀਆਂ।

ਉਸ ਦੇ ਅੰਦਰ ਕਈ ਅਕਾਲੀ ਭਰਾ ਮੇਰੀ ਮੱਦਦ ਵਾਸਤੇ ਆਏ ਔਰ ਕਈ ਜਗਾਹ ਮੈਂ ਵੀ ਗਿਆ ਲੇਕਿਨ ਜਿੱਥੋਂ ਤੱਕ ਇਸ ਸਵਾਲ ਦਾ ਤੁਅੱਲਕ ਸੀ ਕਿ ਪੁਰਾਣਾ ਜਿਹੜਾ ਲੋੜੀਂਦਾ ਇੰਤਜ਼ਾਮ ਹੈ, ਜਿਹੜਾ ਨਿਜ਼ਾਮ ਬੋਸੀਦਾ ਹੋ ਚੁੱਕਿਆ ਹੈ, ਉਸ ਨੂੰ ਠੀਕ ਕਰਨ ਦੀ ਲੋੜ ਹੈ, ਤੋੜਨ ਦੀ ਲੋੜ ਹੈ, ਉਸ ਦੇ ਬਾਰੇ ਵੀ ਗੱਲਾਂ ਹੋਈਆਂ। ਚੀਫ ਮਨਿਸਟਰ ਕਾਨਫਰੰਸ ਜਿਹੜੀ ਕਿ ਬੁਲਾਈ ਜਾ ਰਹੀ ਹੈ ਇਸ ਦੇ ਵਿਚ ਕੇਵਲ ਇਕ ਪਾਰਟੀ ਨਹੀਂ, ਇੱਕ ਸਿਆਸੀ ਪਾਰਟੀ ਦਾ ਤੁਅੱਲਕ ਨਹੀਂ ਹੈ, ਬਲਕਿ ਇਸ ਦੇ ਵਿਚ ਤਾਂ ਹਰ ਪੰਜਾਬੀ ਇਨਵਾਲਵਡ ਹੈ। ਇਸ ਲਈ ਇਸ ਗਲ ਦੀ ਲੋੜ ਹੈ ਕਿ ਲੇਜਿਸਲੇਟਰਜ਼ ਦਾ ਇਕ ਸੈਮੀਨਾਰ

ਹੋ ਜਾਵੇ। ਉਥੇ ਸਰਕਾਰ ਆਪਣਾ ਵਿਊ ਪੁਆਇੰਟ ਦੇਵੇ ਔਰ ਲੈਜਿਸਲੇਟਰਜ਼ ਆਪਣੇ ਵਿਚਾਰ ਦੱਸਣ। ਮੈਂ ਸਮਝਦਾ ਹਾਂ ਕਿ ਜਮਹੂਰੀਅਤ ਵਿਚ ਕੋਈ ਪਤਾ ਨਹੀਂ ਹੁੰਦਾ ਕਿ ਅੱਜ ਗੱਦੀਆਂ ਉਤੇ ਅਸੀਂ ਹਾਂ ਔਰ ਕਲ੍ਹ ਕਿਸ ਨੇ ਆਉਣਾ ਹੈ। ਇਸ ਲਈ ਬੇਹਤਰ ਹੋਵੇ ਕਿ ਇਕ ਮਜਮੂਈ ਤੌਰ ਤੇ ਸੈਮੀਨਾਰ ਹੋਵੇ। ਹਰ ਪਾਰਟੀ ਦਾ ਨਜ਼ਰੀਆ ਉਥੇ ਆਵੇਗਾ। ਪਰ ਪਾਰਟੀ ਦੀ ਜ਼ਿਮੇਵਾਰੀ ਹੈ, ਹਰ ਪਾਰਟੀ ਪੰਜਾਬ ਦੀ ਡਿਵੈਲਪਮੈਂਟ ਵਾਸਤੇ ਹਿੱਸੇਦਾਰ ਹੈ। ਚਾਹੇ ਇਲੈਕਸ਼ਨਾਂ ਦੇ ਅੰਦਰ ਕੀਤੇ ਵਾਇਦਿਆਂ ਤੋਂ ਔਰ ਚਾਹੇ ਮੈਨੀਫੈਸਟੋ ਤੇ ਅਸੀਂ ਬਾਊਂਡ ਹਾਂ ਔਰ ਦੂਸਰੇ ਸਾਥੀ ਆਪਣੇ ਮੈਨੀਫੈਸਟੋ ਤੇ ਬਾਊਂਡ ਹਨ। ਇਸ ਲਈ ਮੈਂ ਉਮੀਦ ਰੱਖਦਾ ਹਾਂ ਕਿ ਚੀਫ ਮਿਨਸਟਰ ਸਾਹਿਬ ਤੇ ਸਰਦਾਰ ਬਲਵੰਤ ਸਿੰਘ ਜੀ ਹੋਰੀਂ ਇਸ ਪਾਸੇ ਰੋਸ਼ਨੀ ਡਾਲਣ ਤੋਂ ਪਹਿਲਾਂ ਲੈਜਿਸਲੇਟਰਜ਼ ਨੂੰ ਵੀ ਕਾਨਫੀਡੈਂਸ ਵਿਚ ਲੈਣਗੇ।

ਦੂਸਰਾ ਹੈ ਜਿਸ ਤਰ੍ਹਾਂ ਕਿ ਚੀਫ ਮਨਿਸਟਰ ਸਾਹਿਬ ਨੇ ਸ੍ਰੀ ਅਨੰਦਪੁਰ ਸਾਹਿਬ ਜਾ ਕੇ ਸ਼ਪਤ ਲਈ ਸੀ ਕਿ ਬੇਇਮਾਨੀ ਨੂੰ, ਕੁਰੱਪਸ਼ਨ ਨੂੰ ਦੂਰ ਕਰ ਦੇਵਾਂਗਾ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦਾ ਇਕ ਕਾਬਲ ਚੀਫ ਮਨਿਸਟਰ, ਪੰਜਾਬ ਨੂੰ ਪਹਿਲੀ ਵਾਰੀ ਮਿਲਿਆ ਹੈ। ਫਿਰ ਮਨਿਸਟਰਜ਼ ਤੇ ਇਲਜ਼ਾਮ ਲਗਾਏ ਗਏ, ਕੁੱਝ ਚਾਰਜ਼ਿਜ਼ ਲਗਾਏ ਗਏ। ਸਰਦਾਰ ਬਲਵੰਤ ਸਿੰਘ ਹੋਰਾਂ ਨੇ ਉਨ੍ਹਾਂ ਦਾ ਖੰਡਨ ਕੀਤਾ ਔਰ ਕਿਹਾ ਕਿ ਇਹ ਵਾਕਿਆ ਸੰਨ 1977 ਦਾ ਸੀ। ਸ਼ਰਮਾਂ ਜੀ ਔਰ ਸਰਦਾਰ ਉਮਰਾਓ ਸਿੰਘ ਹੋਰੀਂ ਅਖਬਾਰਾਂ ਚੁੱਕ ਲਿਆਏ। ਉਸ ਦਿਨ ਚੀਫ ਮਨਿਸਟਰ ਸਾਹਿਬ ਨੇ ਬਿਆਨ ਦਿੱਤਾ ਸੀ ਕਿ ਅਗਰ ਕੋਈ ਵੀ ਕਿਸੇ ਕਿਸਮ ਦੇ ਐਲੀਗੇਸ਼ਨ ਮੇਰੇ ਮੰਤਰੀ ਮੰਡਲ ਦੇ ਖਿਲਾਫ ਸਾਬਤ ਹੋਣਗੇ ਤਾਂ ਉਹ ਮੰਤਰੀ, ਉਹ ਵਜ਼ੀਰ, ਉਨ੍ਹਾਂ ਦੇ ਮੰਤਰੀ-ਮੰਡਲ ਵਿਚ ਨਹੀਂ ਰਹੇਗਾ। ਇਸ ਲਈ ਮੈਂ ਇਹ ਅਰਜ਼ ਕਰਦਾ ਹਾਂ ਕਿ ਜਿਹੜੇ ਕੁਰੱਪਸ਼ਨ ਦੇ ਚਾਰਜਿਜ਼ ਮੰਤਰੀ-ਮੰਡਲ ਉੱਪਰ ਲਗਾਏ ਗਏ ਸੀ, ਚਾਹੇ ਉਹ ਕਾਂਗਰਸ ਵੇਲੇ ਸੀ, ਉਨ੍ਹਾਂ ਦੀ ਇਨਕੁਆਇਰੀ ਕਰਕੇ ਉਨ੍ਹਾਂ ਦਾ ਖੰਡਣ ਕਰਨ ਤਾਂਕਿ ਲੋਕਾਂ ਨੂੰ ਪਤਾ ਲੱਗੇ ਕਿ ਅਸਲ ਗੱਲ ਕੀ ਸੀ। ਇਨਸਾਫ ਹੋਣਾ ਚਾਹੀਦਾ ਹੈ। Justice should be done. Justice should also appear to have been done. ਲੋਕਾਂ ਨੂੰ ਇਹ ਗੱਲ ਨਜ਼ਰ ਆਵੇ ਕਿ ਵਾਕਿਆ ਹੀ ਇਨਸਾਫ ਕੀਤਾ ਗਿਆ ਹੈ।

ਫਿਰ ਇੰਡਸਟਰੀ ਦੀਆਂ ਮੱਦਾਂ ਬਾਰੇ ਡਿਪਟੀ ਸਪੀਕਰ ਸਾਹਿਬ, ਮੈਂ, ਇਹ ਕਹਿਣਾ ਚਾਹੁੰਦਾ ਹਾਂ ਕਿ ਇਕ ਇੰਡਸਟਰੀ ਐਸੀ ਹੈ ਜਿਹੜੀ ਕਿ ਸਰਕਾਰ ਪਾਸੋਂ ਕੁੱਝ ਨਹੀਂ ਮੰਗਦੀ ਔਰ ਉਸ ਨੇ ਸਰਕਾਰ ਨੂੰ ਦਿੱਤਾ ਹੀ ਦਿੱਤਾ ਹੈ। ਇਹ ਉਹ ਇੰਡਸਟਰੀ ਹੈ ਜਿਹੜੀ ਕਿ ਸਰਕਾਰ ਨੂੰ ਲੱਖਾਂ ਰੁਪਏ ਦਿੰਦੀ ਹੈ। ਸਰਕਾਰ ਤੋਂ ਕੋਈ ਮੱਦਦ ਨਹੀਂ ਮੰਗਦੀ। ਉਹ ਹੈ ਸਿਨਮਾ ਇੰਡਸਟਰੀ, ਜਿਸ ਦਾ ਕਿ ਸਾਢੇ ਤਿੰਨ ਲੱਖ ਰੁਪਿਆ ਰੋਜ਼ ਦਾ ਸਰਕਾਰ ਨੂੰ ਘਾਟਾ ਪੈ ਰਿਹਾ ਹੈ। ਉਹ ਇੰਡਸਟਰੀਜ਼ ਬੰਦ ਹੋਈਆਂ ਹੋਈਆਂ ਹਨ। ਕਿਉਂ ਬੰਦ ਹਨ? ਕਈ ਵਾਰੀਂ ਜਿਹੜੀਆਂ ਇੰਡਸਟਰੀਆਂ ਸਰਕਾਰੀ ਪੱਧਰ ਤੇ ਹੁੰਦੀਆਂ ਹਨ, ਉਹ ਵੀ ਬੰਦ ਹੋ ਜਾਂਦੀਆਂ ਹਨ। ਪਰ ਇਹ ਪ੍ਰਾਈਵੇਟ ਸੈਕਟਰ ਦੀ ਇੰਡਸਟਰੀ ਹੈ। ਮੈਂ ਕਹਿੰਦਾ ਹਾਂ ਕਿ ਇਸ ਨਾਲ ਡਾਇਲੌਗ ਹੋਣੀ ਚਾਹੀਦੀ ਹੈ। ਬਾਕੀ ਅਗਰ ਸਰਕਾਰ ਸਮਝਦੀ ਹੈ ਤਾਂ ਨੇਸ਼ਨੇਲਾਈਜ਼ ਕਰ ਲਵੇ। ਸਰਕਾਰ ਨੇ ਆਪ ਵੀ ਸਿਨਮੇਂ ਬਣਾਏ ਹਨ। ਉਨ੍ਹਾਂ ਨਾਲ ਸਰਕਾਰ ਨੂੰ ਕਿਤਨਾ ਘਾਟਾ ਹੋ ਰਿਹਾ ਹੈ, ਨੁਕਸਾਨ ਹੋ ਰਿਹਾ ਹੈ, ਉਹ ਵੀ ਵੇਖ ਲਵੇ। ਅੱਜ ਜਿਹੜਾ ਲੱਖਾਂ ਰੁਪਿਆਂ ਦਾ ਲਾਸ ਹੋ ਰਿਹਾ ਹੈ, ਇਹ ਰੁਪਿਆ ਹੀ ਸਾਡੀਆਂ ਸੜਕਾਂ ਤੇ ਲੱਗਣਾ ਸੀ, ਹਸਪਤਾਲਾਂ ਤੇ, ਸਕੂਲਾਂ ਤੇ ਲੱਗਣਾ ਹੈ। ਇਸ ਲਈ ਇਹ ਇਸ ਪਾਸੇ ਧਿਆਨ ਦੇਣ ਔਰ ਮੈਂ ਸਮਝਦਾ ਹਾਂ ਕਿ ਇਹ ਮਸਲਾ ਛੇਤੀ ਹੀ ਹੱਲ ਹੋਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਕੁਝ ਮਾਮਲੇ ਹਨ ਜਿਨ੍ਹਾਂ ਬਾਰੇ ਖਾਸ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ। ਉਨ੍ਹਾਂ ਵਿਚ ਇੱਕ ਇੰਡਸਟਰੀਅਲ ਕੰਪਲੈਕਸ ਵਿਚ ਅਲਾਟਮੈਂਟ ਆਫ ਪਲਾਟਸ ਦੀ ਗੱਲ ਹੈ। ਜਿਸ

[ਸ੍ਰੀ ਮਨਮੋਹਨ ਕਾਲੀਆ[

ਵਕਤ ਨਵੀਂ ਪਾਲਿਸੀ ਬਣਦੀ ਹੈ, ਕਈ ਰਾਈਪ ਕੇਸਿਜ਼ ਹੁੰਦੇ ਹਨ। ਜਦੋਂ ਕਿ ਪੁਰਾਣੇ ਇੰਡਸਟਰੀਆ-ਲਿਸਟ ਆਪਣੀਆਂ ਇੰਡਸਟਰੀਆਂ ਨੂੰ ਐਕਸਪੈਂਡ ਕਰਨ ਵਾਸਤੇ ਜਗਾਹ ਦੀ ਤਾਲਾਸ਼ ਕਰਦੇ ਹਨ ਔਰ ਬਾਹਰ ਲਗਾ ਲੈਂਦੇ ਹਨ। ਇੰਡਸਟਰੀਅਲ ਕੰਪਲੈਕਸ ਦੀ ਅਨਾਊਂਸਮੈਂਟ ਵਾਸਤੇ ਤਾਂ ਦੋ ਤਿੰਨ ਸਾਲ ਲੱਗ ਜਾਂਦੇ ਹਨ। ਔਰ ਫਿਰ ਸਰਕਾਰ ਆਵਾਜ਼ਾਂ ਦਿੰਦੀ ਹੈ ਕਿ ਇੰਡਸਟਰੀਆਂ ਲਗਾਓ ਅਸੀਂ ਜਗਾਹ ਦਿੱਤੀ ਹੈ। ਇਕ ਜਗਾਹ ਹੁਸ਼ਿਆਰਪੁਰ ਵਿਚ ਦਿੱਤੀ ਹੈ। ਪਰ ਹੁੰਦਾ ਕੀ ਹੈ ਕਿ ਜਿਹੜੇ ਫਾਰਨ ਡਿਗਨੇਟਰੀਜ਼ ਔਰ ਬਿਜ਼ਨੈਸਮੈੱਨ ਆਉਂਦੇ ਹਨ, ਉਨ੍ਹਾਂ ਦੀਆਂ ਐਪਲੀਕੇਸ਼ਨਜ਼ ਦੋ ਦੋ, ਤਿੰਨ ਤਿੰਨ, ਸਾਲ ਪੈਂਡਿੰਗ ਰਹਿੰਦੀਆਂ ਹਨ। ਇਸ ਲਈ ਜੇਕਰ ਸਰਕਾਰ ਨੇ ਪਲਾਟ ਦੇਣੇ ਹਨ ਤਾਂ ਡੀਮਾਰਕੇਸ਼ਨ ਤੋਂ ਬਾਅਦ ਜਲਦੀ ਦੇਣੇ ਚਾਹੀਦੇ ਹਨ ਔਰ ਡਿਵੈਲਪਮੈਂਟਲ ਚਾਰਜਿਜ਼ ਜਾਂ ਹੋਰ ਦੂਸਰੇ ਚਾਰਜਿਜ਼ ਲੈ ਲੈਣ ਤਾਕਿ ਡੀਲੇਅ ਨਾ ਹੋਵੇ। ਡਿਪਟੀ ਸਪੀਕਰ ਸਾਹਿਬ, ਫਿਰ ਸੈਂਟਰਲ ਐਕਸਾਈਜ਼ ਦਾ ਮਸਲਾ ਹੈ। ਉਹ ਵੀ ਇੰਡਸਟਰੀ ਤੇ ਉਤੇ ਇੰਡਾਇਰੈਕਟਲੀ ਤਾਂ ਹਿੱਟ ਨਹੀਂ ਕਰਦਾ ਬਲਕਿ ਸਿੱਧਾ ਹੀ ਹਿੱਟ ਕਰਦਾ ਹੈ। ਗੌਰਮਿੰਟ ਪਾਸ ਤਾਂ ਲਾਰਜ ਸਕੇਲ ਇੰਡਸਟਰੀਜ਼ ਹਨ, ਪਰ ਸਾਡੇ ਪਾਸ ਇਸ ਤਰ੍ਹਾਂ ਦੀਆਂ ਇੰਡਸਟਰੀਆਂ ਹਨ ਜਿਹੜੀਆਂ ਕਿ ਛੋਟੀਆਂ ਛੋਟੀਆਂ ਹਨ, ਸਮਾਲ ਸਕੇਲ ਹਨ। ਕਈ ਤਾਂ ਐਸੀਆਂ ਹਨ ਜਿਹੜੀਆਂ ਕਿ ਘਰਾਂ ਵਿਚ ਹੀ ਲਗਾਈਆਂ ਹੋਈਆਂ ਹਨ, ਜਿਸ ਤਰ੍ਹਾਂ ਕਿ ਹੈਂਡ-ਟੂਲਜ਼ ਹਨ। ਉਨ੍ਹਾਂ ਦੇ ਘਰਾਂ ਵਿਚ ਹੀ ਦਫਤਰ ਹੁੰਦੇ ਹਨ। ਉਨ੍ਹਾਂ ਉਪਰ ਪਹਿਲਾਂ ਜੋ ਐਕਸਾਈਜ਼ ਡਿਊਟੀ ਲਗਾਈ ਜਾਂਦੀ ਸੀ, ਉਸ ਦੇ ਸਬੰਧ ਵਿਚ ਔਰ ਜੋ ਐਗਜ਼ੈਂਪਸ਼ਨ ਸੀ ਉਸ ਬਾਰੇ ਗੌਰਮਿੰਟ ਆਫ ਇੰਡੀਆ ਦਾ ਕੁਲੈਕਟਰ ਜਲੰਧਰ ਵਿਚ ਗਿਆ ਸੀ। ਉਸ ਨੇ ਫੈਕਟਰੀਆਂ ਵੇਖੀਆਂ ਸਨ। ਜਲੰਧਰ ਵਿਚ ਕੋਈ 80% ਹੈਂਡ ਟੂਲ ਪ੍ਰੋਡਕਸ਼ਨ ਸਾਰੀ ਦੀ ਸਾਰੀ ਜਲੰਧਰ ਵਿਚ ਹੁੰਦੀ ਹੈ। ਸਾਰੇ ਐਮ. ਪੀਜ਼ ਔਰ ਫਾਇਨੈਂਸ ਮ ਨਿਸਟਰ ਨੇ ਉਨ੍ਹਾਂ ਫੈਕਟਰੀਆਂ ਨੂੰ ਵੇਖਿਆ ਔਰ ਵੇਖਣ ਤੋਂ ਬਾਅਦ ਐਗਜ਼ੈਂਪਸ਼ਨ ਲਿਮਿਟ 10 ਲੱਖ ਦੀ ਕਰ ਦਿੱਤੀ ਗਈ ਸੀ। ਪਰ ਹੁਣ ਫਿਰ ਉਹ ਲਿਮਿਟ ਘਟਾ ਕੇ, ਪੰਜ ਲੱਖ ਦੀ ਕਰ ਦਿੱਤੀ ਗਈ ਹੈ। ਇਸ ਦੇ ਨਾਲ ਇੰਡਸਟਰੀ ਤੇ ਭਾਰੀ ਬੋਝ ਪੈ ਗਿਆ ਹੈ। ਜਿਹੜਾ ਸੈਂਟਰਲ ਟੈਕਸ ਹੈ, ਉਸ ਦੇ ਬਾਰੇ ਵੀ ਦੱਸਦਾ ਹਾਂ ਕਿ ਇਕ ਇੰਡਸਟਰੀ ਨੂੰ ਕਿਤਨੇ ਟੈਕਸ ਦੇਣੇ ਪੈਂਦੇ ਹਨ ਔਰ ਉਸ ਦੇ ਨਾਲ ਮੈਂ ਇੰਡਸਟਰੀ ਮਨਿਸਟਰ ਨੂੰ ਕਹਾਂਗਾ ਜਿਹੜੀ ਪਹਿਲਾਂ ਦਸ ਲੱਖ ਦੀ ਐਗਜ਼ੈਂਪਸ਼ਨ ਲਿਮਿਟ ਹੁੰਦੀ ਸੀ, ਹੁਣ ਉਹ ਹੀ ਰਹਿਣੀ ਚਾਹੀਦੀ ਹੈ। ਹੁਣ ਘਟਾ ਦਿੱਤੀ ਗਈ ਹੈ, ਇਹ ਠੀਕ ਨਹੀਂ ਹੈ। ਚੌਧਰੀ ਚਰਨ ਸਿੰਘ ਦਾ ਬਿਆਨ ਆਇਆ ਸੀ ਕਿ 12 ਆਈਟਮ ਐਸੀਆਂ ਹਨ ਜਿਹੜੀਆਂ ਕਿ ਹੈਂਡ-ਟੂਲ ਹਨ ਔਰ ਉਹ ਐਕਸਪੋਰਟੇਬਲ ਹਨ। ਵਰਡ ਦੇ ਵਿਚ, ਡਿਪਟੀ ਸਪੀਕਰ ਸਾਹਿਬ, ਇੰਡੀਅਨ ਮੇਡ 12 ਕਿਸਮ ਦੇ ਹੈਂਡਟੂਲ ਆਈਟਮਜ਼ ਹਨ, ਜਿਸ ਤਰ੍ਹਾਂ ਕਿ ਹੈਮਰ ਹੈ, ਚੇਨ ਪਾਈਪ ਹੈ, ਰੈਂਚ ਹੈ ਜਾਂ ਡ੍ਰਿਲ ਹੈ, ਇਸ ਤਰ੍ਹਾਂ ਦੀਆਂ ਇਹ 12 ਆਈਟਮਾਂ ਹਨ। ਵਰਲਡ ਮਾਰਕਿਟ ਵਿਚ ਐਕਸ-ਪੋਰਟਰਜ਼ ਜਿਹੜੇ ਹਨ ਉਹ ਤਾਂ ਬਿੱਗ ਹਾਊਸਿਜ਼ ਹਨ। ਉਸ ਵਿਚ ਐਕਸਾਈਜ਼ ਡਿਊਟੀ ਉਨ੍ਹਾਂ ਨੂੰ ਨਹੀਂ ਲਗਦੀ ਉਹ ਤਾਂ ਜਿਹੜੇ ਸਮਾਲ ਮੈਨੂਫੈਕਚਰਰਜ਼ ਹਨ ਉਨ੍ਹਾਂ ਨੂੰ ਦੇਣੀ ਪੈਂਦੀ ਹੈ। ਹੁਣ ਉਹ ਡਿਊਟੀ ਦੀ ਐਗਜ਼ੈਂਪਸ਼ਨ ਵੀ ਪੰਜ ਲੱਖ ਦੀ ਹੋ ਗਈ ਹੈ। ਸੋ ਜਿਹੜਾ ਐਕਸਪੋਰਟ ਇਨਸੈਂਟਿਵ ਹੈ, ਉਹ ਤਾਂ ਬਿੱਗ ਹਾਊਸਿਜ਼ ਲੈ ਜਾਂਦੇ ਹਨ ਔਰ ਕਸਟਮ ਡਿਊਟੀ ਛੋਟੇ ਮੈਨੂਫੈਕਚਰਜ਼ ਨੂੰ ਦੇਣੀ ਪੈਂਦੀ ਹੈ। ਇਹ ਨਹੀਂ ਹੋਣਾ ਚਾਹੀਦਾ। ਇਹ ਗੌਰਮਿੰਟ ਆਫ ਇੰਡੀਆ ਦੀ ਪਾਲਿਸੀ ਹੈ ਕਿ ਜਿਹੜੇ 12 ਹੈਂਡ ਟੂਲ ਆਈਟਮਜ਼ ਹਨ, ਉਨ੍ਹਾਂ ਦੀ ਐਗਜ਼ੈਂਪਸ਼ਨ ਲਿਮਿਟ 5 ਲੱਖ ਹੋ ਜਾਵੇ। ਇਹ ਨਹੀਂ ਹੋਣਾ ਚਾਹੀਦਾ।

ਇਸ ਦੇ ਨਾਲ ਹੀ ਡਿਪਟੀ ਸਪੀਕਰ ਸਾਹਿਬ, ਪ੍ਰਾਵੀਡੈਂਟ ਫੰਡ ਦਾ ਮਸਲਾ ਹੈ। ਪਹਿਲਾ ਈ. ਐਸ. ਆਈ. ਸਕੀਮਾਂ ਦੇ ਪ੍ਰਾਵੀਡੈਂਟ ਫੰਡ ਦੀਆਂ ਸਕੀਮਾਂ ਉਨ੍ਹਾਂ ਤੇ ਲਗਦੀਆਂ ਸੀ ਜਿਹੜੇ ਕਿ 20 ਦੇ ਯੂਨਿਟਸ ਹੋਣ ਪਰ ਹੁਣ ਉਹ ਵੀ ਦਸ ਦੀ ਕਰ ਦਿੱਤੀ ਹੈ। ਹੁਣ ਦਸ ਵਾਲੇ ਯੂਨਿਟ ਉਤੇ ਵੀ ਪ੍ਰਾਵੀਡੈਂਟ ਫੰਡ ਤੇ ਈ.

ਐਸ. ਆਈ. ਦੀਆਂ ਸਕੀਮਾਂ ਲਾਗੂ ਹੋਣਗੀਆਂ। ਤੁਸੀਂ ਵੀ ਡਿਪਟੀ ਸਪੀਕਰ ਸਾਹਿਬ, ਛੋਟੇ ਦਾਇਰੇ ਦੀ ਇੰਡਸਟਰੀ ਵਾਲੇ ਹੋ, ਤੁਸੀਂ ਵੀ ਜਾਣਦੇ ਹੋ। ਇਸ ਲਈ ਮੈਂ ਇੰਡਸਟਰੀ ਮਨਿਸਟਰ ਨੂੰ ਕਹਾਂਗਾ ਕਿ ਜਿਨ੍ਹਾਂ ਪਾਸ ਛੋਟੀ ਇੰਡਸਟਰੀ ਹੈ ਜਿਸ ਨੇ ਅੱਠ ਜਾਂ ਦਸ ਕਾਰੀਗਰ ਲਗਾਏ ਹੋਏ ਹਨ, ਉਸ ਦੀ ਆਮਦਨ ਉਤਨੀਂ ਕੁ ਹੀ ਹੁੰਦੀ ਹੈ ਜਿਤਨੀਂ ਕਿ ਇਕ ਉਸ ਦੇ ਕਾਰੀਗਰ ਦੀ ਹੁੰਦੀ ਹੈ। ਇਸ ਲਈ ਜਿਹੜੀ ਪਹਿਲੀ ਰੇਸ਼ੋ ਸੀ, ਉਹ ਹੀ ਹੋਣੀ ਚਾਹੀਦੀ ਹੈ। ਇਹ ਹੁਣ ਵਾਲੀ ਸਕੀਮ ਵਾਇਬਲ ਨਹੀਂ ਹੈ। ਅਗਰ ਇਹ ਨਹੀਂ ਹੋਵੇਗੀ ਤਾਂ ਹੀ ਛੋਟੇ ਯੂਨਿਟਸ ਕਾਮਯਾਬ ਹੋ ਸਕਣਗੇ। ਇੰਡਸਟਰੀ ਦੇ ਉਪਰ ਜਿਹੜੇ ਟੈਕਸਿਜ਼ ਹਨ ਉਨ੍ਹਾਂ ਦੀ ਯੂਨੀਫਾਰਮਿਟੀ ਹੋਣੀ ਚਾਹੀਦੀ ਹੈ। ਹਾਊਸ ਟੈਕਸ ਜਿਹੜਾ ਹੈ, ਉਹ 80 ਰੁਪਏ ਪਰ ਯਾਰਡ ਤੋਂ ਲੈ ਕੇ......

**ਸ਼੍ਰੀ ਡਿਪਟੀ ਸਪੀਕਰ :** ਕਾਲੀਆ ਸਾਹਿਬ, ਵਾਈਂਡ ਅੱਪ ਕਰੋ।

**ਸ਼੍ਰੀ ਮਨਮੋਹਨ ਕਾਲੀਆ :** ਇਹ ਜਿਹੜਾ ਟੈਕਸ ਦੇਣਾ ਪੈਂਦਾ ਹੈ, ਹਰਿਆਣਾ ਗੌਰਮਿੰਟ ਨੇ ਤਾਂ ਇਹ ਪ੍ਰਾਪਰਟੀ ਟੈਕਸ ਉਤਾਰਿਆ ਹੈ।

ਹੁਣ ਮੈਂ ਔਕਟਰਾਏ ਦੇ ਬਾਰੇ ਅਰਜ਼ ਕਰ ਦਿਆਂ ਕਿ ਪੰਜਾਬ ਦੇ ਵਿਚ ਇੰਡਸਟਰੀਅਲ ਪਰਾਡੱਕਟਸ ਤੇ ਜਿਹੜਾ ਔਕਟਰਾਏ ਚਾਰਜ ਕੀਤਾ ਜਾਂਦਾ ਹੈ, ਇਹ ਬਹੁਤ ਜ਼ਿਆਦਾ ਹੈ। ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਟੀਲ ਪਿਗ ਤੇ 1 ਰੁਪਿਆ ਪਰ ਕੁਇੰਟਲ ਚਾਰਜ ਕੀਤਾ ਜਾਂਦਾ ਹੈ ਔਰ ਇਸ ਦੀ ਜਿਹੜੀ ਪਰੌ-ਡੱਕਟਸ ਹੁੰਦੀ ਹੈ ਜਿਹੜੀ ਕਿ ਅਨਫਿਨਿਸ਼ਡ ਹੀ ਹਾਲੇ ਹੁੰਦੀ ਹੈ, ਉਸ ਤੇ 4 ਰੁਪਏ ਪਰ ਕੁਇੰਟਲ ਔਕਟਰਾਏ ਚਾਰਜ ਕੀਤਾ ਜਾਂਦਾ ਹੈ। ਇਹ ਬੜੀ ਹੈਰਾਨੀ ਦੀ ਗੱਲ ਹੈ ਕਿ ਕੱਚੇ ਮਾਲ ਤੇ ਔਕਟਰਾਏ ਦੇ ਜਿਹੜੇ ਰੇਟ ਪੰਜਾਬ ਵਿਚ ਹਨ, ਇਹ ਹੋਰ ਸਾਰੀਆਂ ਸਟੇਟਸ ਨਾਲੋਂ ਜ਼ਿਆਦਾ ਹਨ।

ਇਸੇ ਤਰ੍ਹਾਂ ਹੀ ਜਿਹੜੇ ਮਿਊਂਨਿਸਿਪਲ ਕਾਰਪੋਰੇਸ਼ਨ ਦੇ ਟੈਕਸ ਹਨ, ਇਨ੍ਹਾਂ ਬਾਰੇ ਵੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਵੀ ਹੋਰ ਸਟੇਟਾਂ ਦੇ ਮੁਕਾਬਲੇ ਵਿਚ ਬਹੁਤ ਜ਼ਿਆਦਾ ਹਨ ਔਰ ਪੰਜਾਬ ਦੇ ਵਿਚ ਵੀ ਇਹ ਹਰ ਸ਼ਹਿਰ ਵਿਚ ਡਿਫਰ ਕਰਦੇ ਹਨ। ਮੈਂ ਇਸ ਹਾਊਸ ਨੂੰ ਜਲੰਧਰ ਦੇ ਮਿਊਂਨਿਸਪਲ ਟੈਕਸ ਦੇ ਬਾਰੇ ਕੁੱਝ ਦੱਸਣਾ ਚਾਹੁੰਦਾ ਹਾਂ। ਜਿਹੜੇ ਟੈਕਸ ਅਪ੍ਰੈਲ, 1978 ਤੋਂ ਹੁਣ ਲਗਣੇ ਹਨ, ਉਸ ਦੇ ਮੁਤਾਬਿਕ ਜਲੰਧਰ ਦੇ ਵਿਚ ਇਕ ਫੈਕਟਰੀ ਜਿਹੜੀ ਕਿ ਸਿਰਫ 10 ਮਜ਼ਦੂਰਾਂ ਨਾਲ ਚਲਦੀ ਹੈ ਅਤੇ ਸਿਰਫ 500 ਸੁਕੇਅਰ ਯਾਰਡ ਜਗ੍ਹਾ ਤੇ ਲੱਗੀ ਹੋਈ ਹੈ, ਉਸ ਨੂੰ ਤਕਰੀਬਨ 500 ਰੁਪਏ ਦੇ ਕਰੀਬ ਤਾਂ ਹਾਊਸ ਟੈਕਸ ਦੇਣਾ ਪੈਂਦਾ ਹੈ ਅਤੇ ਜਿਹੜਾ ਉਸ ਨੇ 10 ਹਾਰਸ ਪਾਵਰ ਦਾ ਇੰਜਣ ਲਾਇਆ ਹੈ, ਉਸ ਤੇ ਮਿਊਂਨਿਸਿਪਲ ਟੈਕਸ 30 ਰੁਪਏ ਹੈ ਔਰ ਜੇ ਕਿਤੇ ਉਸ ਨੇ ਐਮਰਜੈਂਸੀ ਪਰਪਜ਼ ਵਾਸਤੇ ਇਕ 10 ਹਾਰਸ ਪਾਵਰ ਦਾ ਹੋਰ ਇੰਜਣ ਲਾ ਲਿਆ ਤਾਂ ਉਸ ਨੂੰ 40 ਰੁਪਏ ਟੈਕਸ ਦੇ ਦੇਣੇ ਪੈ ਜਾਂਦੇ ਹਨ ਅਤੇ 25 ਰੁਪਏ ਉਸ ਨੂੰ ਫਰਨਿਸ਼ਿੰਗ ਫੀ ਦੇ ਦੇਣੇ ਪੈਂਦੇ ਹਨ ਔਰ ਜੈਨਰੇਟਰ ਲਾਈਸੈਂਸ ਫੀ ਵਖਰੀ ਦੇਣੀ ਪੈਂਦੀ ਹੈ। ਇਸ ਤਰ੍ਹਾਂ ਜਿਹੜਾ ਕੁਲ ਇਸ ਵੇਲੇ ਟੈਕਸ ਉਨ੍ਹਾਂ ਨੂੰ ਦੇਣਾ ਪੈਂਦਾ ਹੈ, ਉਹ ਕੋਈ 595 ਰੁਪਏ ਬਣਦਾ ਹੈ ਔਰ ਜਿਹੜਾ ਹੁਣ 1 ਅਪ੍ਰੈਲ ਤੋਂ ਟੈਕਸ ਹੋਰ ਪਰਪੋਜ਼ ਹੋਇਆ ਹੈ, ਇਹ ਸਾਰੇ ਟੈਕਸ ਇਸ ਵਿਚ ਪਾਏ ਜਾਣ ਤਾਂ ਕੋਈ 1,231 ਰੁਪਏ ਦੇ ਕਰੀਬ ਟੈਕਸ ਬਣਦਾ ਹੈ। ਔਰ ਇਸ ਤੋਂ ਇਲਾਵਾ ਜਿਹੜੇ ਪਰੋਵਿੰਸ਼ਿਅਲ ਟੈਕਸ ਫੈਕਟਰੀ ਤੇ ਲਗਦੇ ਹਨ, ਉਨ੍ਹਾਂ ਦਾ ਵੱਖਰਾ ਭਾਰ ਫੈਕਟਰੀ ਤੇ ਪੈਂਦਾ ਹੈ। ਇਸ ਤੋਂ ਇਲਾਵਾ ਐਨੂਅਲ ਫੈਕਟਰੀ ਟੈਕਸ 50, ਵਾਟਰ ਪੋਲਿਊਸ਼ਨ ਟੈਕਸ 120 ਰੁਪਏ ਅਤੇ ਵਾਟਰ ਟੈਸਟਿੰਗ ਟੈਕਸ 250 ਰੁਪਏ ਹੈ। ਇਹ ਪਹਿਲੀ ਵਾਰ ਟੈਕਸ ਲਗੇ ਹਨ। ਇਸ ਤੋਂ ਵੀ ਵੱਧ ਜੇ ਪਹਿਲੀ ਵਾਰ ਉਸ ਫੈਕਟਰੀ ਦਾ ਪਾਣੀ ਐਪਰੂਵ

[ਸ੍ਰੀ ਮਨਮੋਹਨ ਕਾਲੀਆ]

ਨਹੀਂ ਹੋ ਸਕਿਆ ਤਾਂ ਫਿਰ ਜੇ ਦੂਜੀ ਵਾਰ ਟੈਸਟਿੰਗ ਕੀਤੀ ਜਾਵੇਗੀ ਤਾਂ ਇਹ ਟੈਕਸ ਉਸ ਤੇ ਦੁਬਾਰਾ ਲਗੇਗਾ। ਇਸ ਤੋਂ ਇਲਾਵਾ ਜਿਹੜੀ ਇਲੈਕਟ੍ਰਿਕ ਇਨਸਪੈਕਸ਼ਨ ਫੀ ਹੈ, ਇਹ 100 ਰੁਪਏ ਦੇਣੀ ਪੈਂਦੀ ਹੈ ਔਰ ਜੇ ਕਿਤੇ ਜਿਹੜੀ ਇਲੈਕਟ੍ਰਿਕ ਫੈਕਟਰੀ ਨੂੰ ਦਿੱਤੀ ਗਈ ਹੈ, ਉਹ ਇਨਸਪੈਕਸ਼ਨ ਵੇਲੇ ਐਪਰੂਵ ਨਾ ਹੋਵੇ ਤਾਂ ਦੂਜੀ ਵਾਰ ਫਿਰ 100 ਰੁਪਿਆ ਦੇਣਾ ਪਵੇਗਾ ਅਤੇ ਇਸ ਤਰ੍ਹਾਂ ਜਿੰਨੀ ਵਾਰ ਇਸ ਦੀ ਇਨਸਪੈਕਸ਼ਨ ਹੋਵੇਗੀ ਉਤਨੀ ਵਾਰ ਉਸ ਨੂੰ ਇਹ ਫੀਸ ਦੇਣੀ ਪਵੇਗੀ ਅਤੇ ਜਿਹੜਾ ਉਸ ਦੀ ਵਾਇਰਿੰਗ ਤੇ ਖਰਚ ਹੋਵੇਗਾ, ਉਹ ਵਖਰਾ।

ਜਦ ਕੁਨੈਕਸ਼ਨ ਬਹੁਤ ਥੋੜ੍ਹੇ ਹੁੰਦੇ ਸਨ ਤਾਂ ਉਸ ਵੇਲੇ ਬਹੁਤ ਥੋੜ੍ਹੀ ਇਲੈਕਟ੍ਰੀਸਿਟੀ ਤੇ ਗਰੰਟੀ ਚਾਰਜ ਕੀਤੀ ਜਾਂਦੀ ਸੀ। ਉਸ ਵਕਤ ਡਿਪਾਰਟਮੈਂਟ ਨੂੰ ਲੰਬੀਆਂ ਲਾਈਨਾਂ ਖਿੱਚਣੀਆਂ ਪੈਂਦੀਆਂ ਸਨ। ਪਰ ਹੁਣ ਇਸ ਨੂੰ ਪਰਮਾਨੈਂਟ ਬਣਾ ਕੇ 8 ਰੁਪਏ ਪਰ ਹਾਰਸ ਪਾਵਰ ਕਰ ਦਿੱਤਾ ਗਿਆ ਹੈ ਪਲਸ 25% ਐਕਸਾਈਜ਼ ਡਿਊਟੀ ਔਰ ਪਲਸ ਲਾਈਨ ਅਤੇ ਮੀਟਰ ਦਾ ਰੈਂਟ ਵੀ ਉਸ ਨੂੰ ਦੇਣਾ ਪੈਂਦਾ ਹੈ। ਡਿਪਟੀ ਸਪੀਕਰ ਸਾਹਿਬ, ਟਿਊਬਵੈਲਾਂ ਤੇ ਜਿਹੜਾ ਫਲੈਟ ਰੇਟ ਲਗਦਾ ਸੀ, ਉਹ ਤਾਂ 33% ਘਟਾ ਦਿੱਤਾ ਗਿਆ ਲੇਕਿਨ ਇੰਡਸਟਰੀ ਨੂੰ ਕੋਈ ਰਲੀਫ ਨਹੀਂ ਦਿੱਤਾ ਗਿਆ।

ਬਾਕੀ, ਡਿਪਟੀ ਸਪੀਕਰ ਸਾਹਿਬ, ਜਿਹੜੀ ਸਮਾਲ ਸਕੇਲ ਇੰਡਸਟਰੀ ਹੈ, ਉਸ ਦੇ ਬਾਰੇ ਵਿਚ ਜਿਹੜਾ ਇਨ੍ਹਾਂ ਨੇ 15% ਬੈਨੀਫਿਟ ਦੇਣ ਲਈ ਕਿਹਾ ਹੈ, ਇਹ ਬੈਨੀਫਿਟ ਸਿਰਫ ਉਨ੍ਹਾਂ ਨੂੰ ਮਿਲੇਗਾ ਜਿਹੜੇ ਸਮਾਲ ਸਕੇਲ ਇੰਡਸਟਰੀ ਦੇ ਪਰੋਡਕਟਸ ਨੂੰ ਕੰਟਰੋਲਰ ਆਫ ਸਟੋਰਜ਼ ਦੇ ਥਰੂ ਖਰੀਦਣਗੇ। ਹੋਰ ਕਿਸੇ ਨੂੰ ਨਹੀਂ ਮਿਲੇਗਾ। ਇਨ੍ਹਾਂ ਨੇ ਜ਼ਰੂਰ ਕਹਿ ਦਿੱਤਾ ਹੈ ਕਿ ਸਟੇਟ ਗੌਰਮਿੰਟ ਆਫੀਸਰਜ਼ ਅਤੇ ਪੰਜਾਬ ਗੌਰਮਿੰਟ ਕਨਸ਼ਨਜ਼ ਨੂੰ 15% ਇਸ ਤੇ ਇਨਸੈਂਟਿਵ ਦੇਵਾਂਗੇ ਪਰ ਐਕਚੁਅਲ ਜਿਹੜੇ ਪੰਜਾਬ ਰੋਡਵੇਜ਼ ਜਾਂ ਪੈਪਸੂ ਰੋਡ ਕਾਰਪੋਰੇਸ਼ਨ ਵਾਲੇ ਸਮਾਨ ਖਰੀਦਦੇ ਹਨ, ਉਨ੍ਹਾਂ ਨੂੰ ਇਹ 15% ਬੈਨੀਫਿਟ ਨਹੀਂ ਦਿੱਤਾ ਜਾਂਦਾ। ਬਾਕੀ ਜਿਹੜੇ ਕੰਟਰੋਲਰ ਆਫ ਸਟੋਰਜ਼ ਦੇ ਥਰੂ ਸਮਾਨ ਖਰੀਦਦੇ ਹਨ, ਉਨ੍ਹਾਂ ਨੂੰ ਇਹ ਇਨਸੈਂਟਿਵ ਮਿਲਦਾ ਹੈ।

ਇਸ ਤੋਂ ਅੱਗੇ ਇਥੇ ਕਈ ਵਾਰ ਐਕਸਪੋਰਟ ਕਾਰਪੋਰੇਸ਼ਨ ਦਾ ਵੀ ਜ਼ਿਕਰ ਆਇਆ ਹੈ। ਐਕਸ-ਪੋਰਟ ਕਾਰਪੋਰੇਸ਼ਨ ਦੇ ਬਾਰੇ ਮੈਂ ਕੁੱਝ ਫਿਗਰਜ਼ ਤੁਹਾਡੇ ਸਾਹਮਣੇ ਰੱਖਦਾ ਹਾਂ। 1976-77 ਦੇ ਵਿਚ ਟੋਟਲ ਐਕਸਪੋਰਟ ਪਰਫਾਰਮੈਂਸ ਜਿਹੜੀ ਸੀ ਉਹ ਸੀ 2.80 ਲੱਖ ਦੀ ਪਰ ਜਿਹੜਾ ਇਸ ਕਾਰਪੋਰੇਸ਼ਨ ਤੇ ਖਰਚ ਕੀਤਾ ਗਿਆ, ਉਹ ਹੈ 5 ਲੱਖ ਰੁਪਿਆ। ਇਸ ਤੋਂ ਇਲਾਵਾ ਬੰਬੇ ਵਿਚ ਜਿਹੜਾ ਐਕਸਪੋਰਟ ਪਰਮੋਸ਼ਨ ਵਾਸਤੇ ਪਲਾਟ ਲਿਆ ਹੈ, ਉਸ ਦਾ ਕਰਾਇਆ 40 ਹਜ਼ਾਰ ਰੁਪਏ ਮਹੀਨੇ ਦਾ ਦੇਣਾ ਪੈਂਦਾ ਹੈ। ਔਰ ਜਿਹੜਾ ਵੀ ਅਫਸਰ ਇਸ ਵਾਸਤੇ ਬੰਬੇ ਜਾਂਦਾ ਹੈ, ਉਸ ਦਾ ਜਿਹੜਾ ਟੀ.ਏ., ਡੀ. ਏ. ਦਾ ਖਰਚ ਹੈ, ਉਹ ਵੀ ਕੋਈ 16,000 ਰੁਪਏ ਦੇ ਕਰੀਬ ਬਣ ਜਾਂਦਾ ਹੈ।

ਇਸ ਤੋਂ ਅੱਗੇ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਸਟੇਟ ਸਮਾਲ ਇੰਡਸਟਰੀ ਕਾਰਪੋਰੇਸ਼ਨ ਵਿਚ ਟਾਪ ਹੈਵੀ ਐਡਮਿਨਿਸਟ੍ਰੇਸ਼ਨ ਹੈ। ਇਸ ਤੋਂ ਇਹ ਲਗਦਾ ਹੈ ਕਿ ਇਹ ਜ਼ਰੂਰ ਘਾਟੇ ਵਿਚ ਜਾਵੇਗੀ ਕਿਉਂਕਿ ਇਸ ਇੰਡਸਟਰੀ ਨੂੰ ਰਾਅ ਮੈਟੀਰੀਅਲ ਤਾਂ ਮਿਲ ਨਹੀਂ ਰਿਹਾ, ਪਰ ਦੂਜੇ ਪਾਸੇ ਐਡਮਨਿਸਟ੍ਰੇਸ਼ਨ ਟਾਪ ਹੈਵੀ ਹੈ। ਲੱਖਾਂ ਲੋਕਾਂ ਨੇ ਐਡਵਾਂਸ ਜਮ੍ਹਾਂ ਕਰਵਾਏ ਹਨ। ਮੈਂ ਸਮਝਦਾ ਹਾਂ ਕਿ ਜੇ ਇਹ ਐਡਵਾਂਸ ਦੇ ਪੈਸੇ ਉਨ੍ਹਾਂ ਨੂੰ ਵਾਪਸ ਕਰਨੇ ਪੈ ਜਾਣ ਤਾਂ ਇਹ ਸਮਾਲ ਇੰਡਸਟਰੀ ਕਾਰਪੋਰੇਸ਼ਨ ਦਿਵਾਲੀਆ ਹੋ ਸਕਦੀ ਹੈ, ਕਿਉਂਕਿ ਐਨਾ ਇਸ ਦੇ ਕੋਲ ਮਾਲ ਨਹੀਂ ਜਿੰਨਾਂ ਇਸ ਨੇ ਐਡਵਾਂਸਿਜ਼ ਲਏ ਹੋਏ ਹਨ। ਜਿਸ ਵੇਲ

ਰਾਅ-ਮੈਟੀਰੀਅਲ ਦੀ ਸਕੇਰਿਸਿਟੀ ਹੁੰਦੀ ਹੈ ਅਤੇ ਸਮ ਲ ਸਕੇਲ ਇੰਡਸਟਰੀ ਨੂੰ ਰਾਅ-ਮੈਟੀਰੀਅਲ ਨਹੀਂ ਮਿਲਦਾ ਤਾਂ ਇਹ ਡਰ ਹੁੰਦਾ ਹੈ ਕਿ ਪੰਜਾਬ ਦੇ ਵਿਚ ਇਹ ਇੰਡਸਟਰੀ ਬੰਦ ਨਾ ਹੋ ਜਾਵੇ।

**ਸ਼੍ਰੀ ਡਿਪਟੀ ਸਪੀਕਰ :** ਕਾਲੀਆ ਸਾਹਿਬ, ਤੁਹਾਡਾ ਟਾਈਮ ਕਾਫੀ ਹੋ ਗਿਆ ਹੈ ਹੁਣ ਤੁਸੀਂ ਦੋ ਮਿੰਟਾਂ ਦੇ ਵਿਚ ਹੀ ਵਾਈਂਡ ਅੱਪ ਕਰੋ।

**ਸ਼੍ਰੀ ਮਨਮੋਹਨ ਕਾਲੀਆ :** ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਇਨਸਪੈਕਟਰੀ ਰਾਜ ਦੇ ਬਾਰੇ ਵੀ ਕੁੱਝ ਅਰਜ਼ ਕਰਨੀ ਚਾਹੁੰਦਾ ਹਾਂ। ਅੱਜ ਇਕ ਇੰਡਸਟਰੀ ਤੇ 25 ਇਨਸਪੈਕਟਰਜ਼ ਹਨ ਔਰ ਇਸ ਤੋਂ ਘੱਟ ਨਹੀਂ ਹਨ। ਇਸ ਵਾਸਤੇ ਮੈਂ ਇਕ ਸੁਝਾਵ ਦੇਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਇਨਸਪੈਕਟਰੀ ਰਾਜ ਹੈ, ਇਸ ਨੂੰ ਖਤਮ ਕਰਨਾ ਚਾਹੀਦਾ ਹੈ। ਇਸ ਤੋਂ ਇਲਾਵਾ ਜਿਹੜੇ ਪੰਜਾਬ ਦੇ ਪੜ੍ਹੇ ਲਿਖੇ ਬੇਰੁਜ਼ਗਾਰ ਹਨ, ਕਈ ਐਮ. ਏ. ਪਾਸ ਵੀ ਰਿਕਸ਼ਾ ਚਲਾਉਂਦੇ ਫਿਰਦੇ ਹਨ, ਉਹ ਨਿਰਾਸ਼ ਹੋ ਚੁੱਕੇ ਹਨ। ਉਨ੍ਹਾਂ ਦੀ ਅਟੈਨਸ਼ਨ ਨੂੰ ਹੁਣ ਡਾਈਵਰਟ ਕਰਨਾ ਚਾਹੀਦਾ ਹੈ ਅਤੇ ਇੰਡਸਟਰੀ ਵੱਲ ਲਾਉਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਇਸ ਵਾਸਤੇ ਕੁੱਝ ਇੰਡਸਟਰੀਅਲ ਸੁਸਾਇਟੀਆਂ ਬਣਾ ਦਿੱਤੀਆਂ ਜਾਣ, ਜਿਨ੍ਹਾਂ ਨੂੰ ਸਰਕਾਰ ਖੁਦ ਰਾਅ-ਮੈਟੀਰੀਅਲ ਦੇਵੇ ਅਤੇ ਹੋਰ ਸਾਰੇ ਸਾਧਨ ਮੁਹਈਆ ਕਰੇ ਅਤੇ ਉਸ ਤੋਂ ਬਾਅਦ ਜਿਹੜੀ ਉਨ੍ਹਾਂ ਦੀ ਪਰੋਡਕਸ਼ਨ ਹੋਵੇ, ਉਹ ਵੀ ਸਰਕਾਰ ਆਪ ਚੁੱਕੇ ਅਤੇ ਉਸ ਦੀ ਸਹੀ ਕੀਮਤ ਉਨ੍ਹਾਂ ਨੂੰ ਦਿੱਤੀ ਜਾਵੇ ਤਾਂ ਹੀ ਪੰਜਾਬ ਵਿਚ ਇੰਡਸਟਰੀ ਤਰੱਕੀ ਕਰ ਸਕਦੀ ਹੈ ਅਤੇ ਜਿਹੜੇ ਪੜ੍ਹੇ ਲਿਖੇ ਅਨਇੰਪਲਾਇਡ ਹਨ, ਉਹ ਵੀ ਕੰਮ ਤੇ ਲਗ ਸਕਦੇ ਹਨ। ਉਨ੍ਹਾਂ ਨੌਜਵਾਨਾਂ ਨੂੰ ਇੰਡਸਟਰੀ ਦੇ ਬਿਜ਼ਨੈਸ ਵਿਚ ਪਾਉਣਾ ਚਾਹੀਦਾ ਹੈ।

ਸ਼ਡਿਊਲਡ ਕਾਸਟਾਂ ਨੂੰ ਕਰਜ਼ੇ ਦੇਣ ਵਾਸਤੇ ਜਿਹੜੀ ਕਾਰਪੋਰੇਸ਼ਨ ਬਣਾਈ ਸੀ ਉਸ ਤੋਂ ਜਿਨ੍ਹਾਂ ਲੋਕਾਂ ਨੇ ਕਰਜ਼ੇ ਲਏ ਹਨ, ਉਨ੍ਹਾਂ ਨੂੰ ਅੱਜ ਉਹ ਕਰਜ਼ੇ ਮੋੜਨੇ ਮੁਸ਼ਕਲ ਹੋ ਗਏ ਹਨ, ਕਿਉਂਕਿ ਜਿਨ੍ਹਾਂ ਲੋਕਾਂ ਨੇ ਇਸ ਤੋਂ ਪੈਸੇ ਲੈਕੇ ਕੋਈ ਇੰਡਸਟਰੀ ਆਦਿ ਲਾਈ ਹੈ, ਉਸ ਨੂੰ ਕੋਈ ਇਨਸੈਂਟਿਵ ਨਹੀਂ ਦਿੱਤਾ ਜਾਂਦਾ ਹੈ,। ਇਸੇ ਕਰਕੇ ਉਹ ਕੰਪੀਟੀਸ਼ਨ ਵਿਚ ਨਹੀਂ ਆ ਸਕਦੇ। ਇਸ ਲਈ ਮੇਰਾ ਸੁਝਾਵ ਹੈ ਕਿ ਇਨ੍ਹਾਂ ਲੋਕਾਂ ਨੂੰ ਜ਼ਰੂਰ ਇਨਸੈਂਟਿਵ ਦੇਣਾ ਚਾਹੀਦਾ ਹੈ ਔਰ ਕੋਈ ਸੇਲਜ਼ ਟੈਕਸ ਤੋਂ ਛੋਟ ਦੇਣੀ ਚਾਹੀਦੀ ਹੈ। ਉਨ੍ਹਾਂ ਦਾ ਬਣਿਆ ਮਾਲ ਸਰਕਾਰ ਨੂੰ ਆਪ ਚੁੱਕਣਾ ਚਾਹੀਦਾ ਹੈ, ਜਿਸ ਨਾਲ ਕਿ ਉਹ ਤਰੱਕੀ ਕਰ ਸਕਣ ਅਤੇ ਜਿਹੜੇ ਉਨ੍ਹਾਂ ਨੇ ਕਰਜ਼ੇ ਲਏ ਹਨ, ਉਹ ਵੀ ਉਹ ਮੋੜ ਸਕਣ।

**ਸ਼੍ਰੀ ਡਿਪਟੀ ਸਪੀਕਰ :** ਕਾਲੀਆ ਸਾਹਿਬ, ਤੁਹਾਡਾ ਟਾਈਮ ਹੋ ਗਿਆ ਹੈ। ਹੁਣ ਤੁਸੀਂ ਬੈਠੋ।

**ਸ਼੍ਰੀ ਮਨਮੋਹਨ ਕਾਲੀਆ :** ** ** **

(ਇਸ ਵੇਲੇ ਮਾਨਯੋਗ ਮੈਂਬਰ ਸ਼੍ਰੀ ਮਨਮੋਹਨ ਕਾਲੀਆ ਬਗੈਰ ਪਰਮਿਸ਼ਨ ਦੇ ਬੋਲ ਰਹੇ ਸਨ ਪਰੰਤੂ ਸ਼੍ਰੀ ਡਿਪਟੀ ਸਪੀਕਰ ਨੇ ਮਾਸਟਰ ਚੰਦ ਸਿੰਘ ਨੂੰ ਬੋਲਣ ਲਈ ਕਿਹਾ)।

**ਸ਼੍ਰੀ ਡਿਪਟੀ ਸਪੀਕਰ :** ਇਹ ਜੋ ਕੁਝ ਬਗੈਰ ਪਰਮਿਸ਼ਨ ਦੇ ਕਿਹਾ ਜਾ ਰਿਹਾ ਹੈ, ਇਹ ਰਿਕਾਰਡ ਨਾ ਕੀਤਾ ਜਾਵੇ।

**ਮਾਸਟਰ ਚੰਦ ਸਿੰਘ (ਸ਼ੇਰਪੁਰ, ਐਸ. ਸੀ.) :** ਡਿਪਟੀ ਸਪੀਕਰ ਸਾਹਿਬ, ਅੱਜ ਜਿਹੜੀਆਂ ਦੋ ਡਿਮਾਂਡਜ਼ ਹਾਊਸ ਦੇ ਸਾਹਮਣੇ ਪੇਸ਼ ਹਨ, ਮੈਂ ਉਨ੍ਹਾਂ ਤੇ ਬੋਲਣ ਲਈ ਖੜ੍ਹਾ ਹੋਇਆ ਹਾਂ। ਸਰਦਾਰ ਬਲਵੰਤ

**Not recorded as ordered by the Chair.

[ਮਾਸਟਰ ਚੰਦ ਸਿੰਘ]

ਸਿੰਘ ਨੇ ਆਪਣੇ ਭਾਸ਼ਣ ਵਿਚ ਅਸੈਂਬਲੀ ਵਿਚ ਇਹ ਕਿਹਾ ਸੀ ਕਿ ਇਕਾਨੌਮੀ ਨੂੰ ਬੈਲੇਂਸ ਕਰਨ ਲਈ ਇੰਡਸਟਰੀ ਦੀ ਡਿਵੈਲਪਮੈਂਟ ਕਰਾਂਗੇ। ਠੀਕ ਹੈ ਬੜੀ ਵਧੀਆ ਗੱਲ ਹੈ ਜੇਕਰ ਇਸ ਤੇ ਅਮਲ ਕੀਤਾ ਜਾਵੇ। ਸਰਕਾਰ ਨੂੰ ਚਾਹੀਦਾ ਹੈ ਕਿ ਜਿਹੜੇ ਇਥੇ ਵਾਇਦੇ ਕੀਤੇ ਜਾਂਦੇ ਹਨ, ਉਨ੍ਹਾਂ ਤੇ ਅਮਲ ਕਰੇ ਅਤੇ ਇੰਡਸ਼ਟਰੀ ਦੀ ਡਿਵੈਲਪਮੈਂਟ ਕਰਕੇ ਜਿਹੜੀ ਇਕਾਨੌਮੀ ਹੈ, ਉਸ ਨੂੰ ਬੈਲੇਂਸ ਵਿਚ ਲਿਆਂਦਾ ਜਾਵੇ। ਇਸ ਦੇ ਨਾਲ ਹੀ ਇੰਡਸਟਰੀ ਮਨਿਸਟਰ ਸਾਹਿਬ ਸ੍ਰੀ ਟੰਡਨ ਜੀ ਨੇ ਆਪਣੀ ਨਵੀਂ ਇੰਡਸ਼ਟ੍ਰੀਅਲ ਪਾਲਿਸੀ ਵਿਚ ਛੋਟੀ ਇੰਡਸਟਰੀ ਦੀ ਡਿ ਵੈਲਪਮੈਂਟ ਕਰਨ ਲਈ ਗਲ ਕੀਤੀ ਹੈ। ਇਹ ਬੜੀ ਵਧੀਆ ਗੱਲ ਹੈ।

ਜਿਹੜੀਆਂ ਛੋਟੀਆਂ ਇੰਡਸਟਰੀਜ਼ ਹਨ, ਉਨ੍ਹਾਂ ਨੂੰ ਵੱਧ ਤੋਂ ਵੱਧ ਸਹੂਲਤਾਂ ਦੇਣ ਨਾਲ ਹੀ ਉਹ ਡਿਵੈਲਪ ਕਰ ਸਕਦੀਆਂ ਹਨ ਅਤੇ ਚੰਗੀ ਤਰ੍ਹਾਂ ਵਿਕਸਿਤ ਹੋ ਸਕਦੀਆਂ ਹਨ। ਦੂਜੇ ਪਾਸੇ ਵੱਡੀ ਇੰਡਸਟਰੀ ਵਾਲੇ ਛੋਟੀ ਇੰਡਸਟਰੀ ਵਾਲੇ ਨੂੰ ਫੇਲ੍ਹ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਇਹ ਲੁਟਖੱਸੁਟ ਵੱਡੀ ਇੰਡਸਟਰੀ ਵਾਲਾ ਛੋਟੀ ਇੰਡਸਟਰੀ ਵਾਲੇ ਤੇ ਕਰਦਾ ਰਿਹਾ ਹੈ ਔਰ ਵੱਡੀ ਇੰਡਸਟਰੀ ਛੋਟੀ ਇੰਡਸਟਰੀ ਨੂੰ ਖਾਂਦੀ ਰਹੀ ਹੈ। ਇਸ ਲਈ ਅੱਜ ਲੋੜ ਹੈ ਕਿ ਛੋਟੀ ਇੰਡਸਟਰੀ ਨੂੰ ਵੱਧ ਤੋਂ ਵੱਧ ਡਿਵੈਲਪ ਕੀਤਾ ਜਾਵੇ। ਜਿਹੜੀ ਵੱਡੀ ਇੰਡਸਟਰੀ ਪ੍ਰਾਈਵੇਟ ਸੈਕਟਰ ਵਿਚ ਹੈ, ਉਸ ਦਾ ਘੇਰਾ ਨਿਸ਼ਚਿਤ ਕਰ ਦੇਣਾ ਚਾਹੀਦਾ ਹੈ ਤਾਕਿ ਛੋਟੀ ਇੰਡਸਟਰੀ ਅਗੇ ਵੱਧ ਸਕੇ। ਵੱਡੀ ਇੰਡਸਟਰੀ ਨੂੰ ਕੌਮੀ ਕਰਾਰ ਦੇ ਦੇਣਾ ਚਾਹੀਦਾ ਹੈ ਤਾਕਿ ਛੋਟੀ ਇੰਡਸਟਰੀ ਨੂੰ ਪਹਿਲ ਮਿਲ ਸਕੇ ਔਰ ਆਪਣੀ ਇਕਾਨੌਮੀ ਨੂੰ ਉਹ ਬੈਲੇਂਸਡ ਕਰ ਸਕਣ। ਬਾਕੀ ਜਿਹੜਾ ਸਰਕਾਰ ਨੇ ਵਰਕਰਜ਼ ਨੂੰ ਬੋਨਸ 8.33% ਦੇਣ ਦਾ ਫੈਸਲਾ ਕੀਤਾ ਹੈ, ਇਹ ਬਹੁਤ ਵੱਡਾ ਕਦਮ ਚੁਕਿਆ ਹੈ। ਇਸ ਗੱਲ ਲਈ ਇਹ ਸਰਕਾਰ ਵਧਾਈ ਦੀ ਪਾਤਰ ਹੈ। ਐਮਰਜੈਂਸੀ ਦੇ ਸਮੇਂ 8.33% ਬੋਨਸ ਨੂੰ ਘੱਟਾ ਕੇ 4.33% ਬੋਨਸ ਵਰਕਰਜ਼ ਦਾ ਕਰ ਦਿੱਤਾ ਸੀ, ਜਿਹੜਾ ਕਿ ਇਕ ਬੜਾ ਗਲਤ ਕਦਮ ਸੀ। ਇਹ ਹਿੰਦੁਸਤਾਨ ਦੇ ਵਰਕਰਜ਼ ਨਾਲ ਇਕ ਕਿਸਮ ਦੀ ਗਦਾਰੀ ਸੀ, ਵਰਕਰਜ਼ ਦੇ ਜਮਹੂਰੀਅਤ ਦੇ ਹੱਕਾਂ ਦਾ ਕਤਲ ਕੀਤਾ ਗਿਆ ਸੀ। ਪਰ ਇਸ ਦੇ ਨਾਲ ਹੀ ਕਈ ਵੱਡੀਆਂ ਵੱਡੀਆਂ ਇੰਡਸਟਰੀਆਂ ਦੇ ਮਾਲਕ ਹਾਲੇ ਵੀ ਐਸੇ ਹਨ ਜਿਹੜੇ ਵਰਕਰਜ਼ ਨੂੰ ਬੋਨਸ ਦੇਣ ਲਈ ਤਿਆਰ ਨਹੀਂ ਹਨ। ਇਨ੍ਹਾਂ ਜਮਹੂਰੀ ਹੱਕਾਂ ਦੀ ਖਾਤਰ ਉਨ੍ਹਾਂ ਘੋਲ ਕੀਤਾ ਅਤੇ ਜੱਦੋ ਜਹਿਦ ਕਰਨ ਤੋਂ ਬਾਅਦ ਸਾਨੂੰ ਇਹ ਅਧਿਕਾਰ ਵਾਪਸ ਮਿਲੇ। ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਜਿਹੜੇ ਵੱਡੀ ਵੱਡੀ ਫੈਕਟਰੀਆਂ ਦੇ ਮਾਲਕ ਆਪਣੇ ਕਾਮਿਆਂ ਨੂੰ 8.33% ਬੋਨਸ ਨਹੀਂ ਦਿੰਦੇ ਉਨ੍ਹਾਂ ਬਾਰੇ ਇੰਤਜ਼ਾਮ ਕਰਵਾਉਣਾ ਚਾਹੀਦਾ ਹੈ। ਔਰ ਉਨ੍ਹਾਂ ਮਾਲਕਾਂ ਦੇ ਖਿਲਾਫ ਕਾਨੂੰਨੀ ਕਾਰਵਾਈ ਕਰਨੀ ਚਾਹੀਦੀ ਹੈ। ਇਸ ਤੋਂ ਇਲਾਵਾ ਜਦੋਂ ਕਾਮੇ ਆਪਣੇ ਹੱਕਾਂ ਦੇ ਲਈ ਘੋਲ ਕਰਦੇ ਹਨ ਉਦੋਂ ਸਾਡੀ ਪੁਲਿਸ ਸਰਮਾਏਦਾਰਾਂ ਦਾ ਸਾਥ ਦਿੰਦੀ ਹੈ। ਪਹਿਲੇ ਵੀ ਇਹ ਪੁਲਿਸ ਸਰਮਾਏ-ਦਾਰਾਂ ਦਾ ਸਾਥ ਦਿੰਦੀ ਸੀ ਔਰ ਹੁਣ ਵੀ ਦੇ ਰਹੀ ਹੈ। ਮਜ਼ਦੂਰ ਲੋਕ ਆਪਣੇ ਹੱਕਾਂ ਦੀ ਖਾਤਰ ਹੜਤਾਲਾਂ ਕਰਦੇ ਹਨ, ਪਰ ਸਰਮਾਏਦਾਰ ਪੁਲਿਸ ਦਾ ਇਸਤੇਮਾਲ ਗਲਤ ਢੰਗ ਨਾਲ ਕਰਦੇ ਹਨ ਔਰ ਉਨ੍ਹਾਂ ਦੇ ਘੋਲ ਨੂੰ ਕੁਚਲਣ ਦੀ ਕੋਸ਼ਿਸ਼ ਕਰਦੇ ਹਨ। ਇਸੇ ਤਰ੍ਹਾਂ ਮੁਹਾਲੀ ਦੇ ਵਿਚ ਇਕ ਮੋਲਾਨ ਫੈਕਟਰੀ ਹੈ। ਇਸ ਫੈਕਟਰੀ ਦਾ ਮਾਲਕ ਇਕ ਅੰਗਰੇਜ਼ ਹੈ। ਕਾਂਗਰਸ ਦੇ ਰਾਜ ਵਿਚ ਉਸ ਨੇ ਕਾਂਗਰਸੀਆਂ ਦੇ ਨਾਲ ਮਿਲ ਕੇ ਮਜ਼ਦੂਰਾਂ ਨੂੰ ਤੰਗ ਕੀਤਾ ਸੀ। ਹੁਣ ਵੀ ਉਸੇ ਤਰ੍ਹਾਂ ਜ਼ਮਹੂਰੀ ਹੱਕਾਂ ਦੀ ਖਾਤਰ ਜੇਕਰ ਮਜ਼ਦੂਰ ਹੜਤਾਲ ਕਰਦੇ ਹਨ ਤਾਂ ਉਹ ਪੁਲਿਸ ਫੋਰਸ ਨਾਲ ਉਨ੍ਹਾਂ ਨੂੰ ਦਖਾਉਣ ਦੇ ਯਤਨ ਕਰਦਾ ਹੈ।

12.21 ਵਜੇ ਬਾਅਦ ਦੁਪਹਿਰ (ਇਸ ਸਮੇਂ ਸਰਦਾਰ ਮਨਮੋਹਨ ਸਿੰਘ ਬਰਾੜ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)।

ਉਸ ਫੈਕਟਰੀ ਦੇ ਮਾਲਕ ਨੇ ਪੁਲਿਸ ਦੀ ਮੱਦਦ ਨਾਲ 26 ਬੰਦਿਆਂ ਤੇ 326 ਦੇ ਕੇਸ ਬਣਵਾ ਦਿੱਤੇ ਹਨ। ਉਹ ਮਜ਼ਦੂਰਾਂ ਦੀ ਵਰਕਿੰਗ ਕਲਾਸ ਨਾਲ ਜ਼ਬਰ ਕਰਦਾ ਰਿਹਾ ਹੈ। ਮੈਂ ਸਰਕਾਰ ਅੱਗੇ ਅਪੀਲ

ਕਰਾਂਗਾ ਕਿ ਜਿਹੜੀਆਂ ਐਮਰਜੈਂਸੀ ਦੇ ਦੌਰਾਨ ਵਧੀਕੀਆਂ ਵਰਕਿੰਗ ਕਲਾਸ ਦੇ ਨਾਲ ਹੋਈਆਂ ਹਨ ਭਾਵੇਂ ਵਧੀਕੀਆਂ ਦੇ ਵਿਚ 326 ਦਾ ਕੇਸ ਹੈ ਭਾਵੇਂ 325 ਦਾ ਕੇਸ ਬਣਾਇਆ ਹੋਇਆ ਹੈ, ਇਨ੍ਹਾਂ ਕੇਸਿਜ਼ ਨੂੰ ਖਤਮ ਕਰ ਦੇਣਾ ਚਾਹੀਦਾ ਹੈ। ਸਰਕਾਰ ਨੇ 8.33% ਬੋਨਸ ਵਰਕਰਜ਼ ਨੂੰ ਦਿੱਤਾ ਹੈ ਅਤੇ ਜਮਹੂਰੀ ਹੱਕ ਵਾਪਿਸ ਲੈ ਕੇ ਦਿੱਤੇ ਹਨ। ਇਸੇ ਤਰ੍ਹਾਂ ਮੁਹਾਲੀ ਦੇ ਵਿਚ ਇਕ ਗੁਲੂਕੋਸ ਫੈਕਟਰੀ ਹੈ। ਉਸ ਫੈਕਟਰੀ ਦੇ ਕਾਮਿਆਂ ਨੇ ਇੱਕ ਜੱਥੇਬੰਦੀ ਬਣਾਉਣ ਦੀ ਕੋਸ਼ਿਸ਼ ਕੀਤੀ ਤਾਕਿ ਉਹ ਆਪਣੇ ਜਮਹੂਰੀ ਹੱਕਾਂ ਦੀ ਰਾਖੀ ਕਰ ਸਕਣ ਅਤੇ ਲੜ ਸਕਣ। ਮਿਲ ਮਾਲਕ ਦੇ ਚਮਚਿਆਂ ਨੇ ਦਸਿਆ ਕਿ ਲੇਬਰ ਇਕ ਯੂਨਿਅਨ ਬਣਾ ਰਹੀ ਹੈ ਤਾਂ ਮਿਲ ਮਾਲਕ ਨੇ ਉਨ੍ਹਾਂ ਦੇ ਉਪਰ ਹਮਲਾ ਕਰਵਾ ਦਿਤਾ। ਉਹ ਵਿਚਾਰੇ ਯੂ. ਪੀ. ਤੋਂ ਨੌਕਰੀ ਕਰਨ ਦੀ ਖਾਤਰ ਆਏ ਹੋਏ ਸਨ। ਉਨ੍ਹਾਂ ਗਰੀਬ ਕਾਮਿਆਂ ਦੇ ਉਪਰ ਜਿਹੜੇ ਕਿ ਰਾਤ ਦੇ ਸਮੇਂ ਸਰਦੀਆਂ ਵਿੱਚ ਰਜਾਈਆਂ ਲੈ ਕੇ ਟੈਂਟ ਲਗਾ ਕੇ ਸੌਂਦੇ ਸਨ, ਉਨ੍ਹਾਂ ਤੇ ਹਮਲਾ ਕਰਵਾਇਆ ਗਿਆ ਔਰ ਰਜ਼ਾਈਆਂ ਵਗੈਰਾ ਨੂੰ ਸਾੜ ਦਿੱਤਾ ਗਿਆ (ਸ਼ੇਮ, ਸ਼ੇਮ) ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਹਿੰਦੁਸਤਾਨ ਦੇ ਵਿਚ ਜਮਹੂਰੀ ਹੱਕ ਬਹਾਲ ਹੋ ਚੁੱਕੇ ਹਨ ਔਰ ਅੱਜ ਕਾਮੇ ਆਪਣੇ ਹੱਕਾਂ ਦੀ ਖਾਤਰ ਲੜ ਸਕਦੇ ਹਨ। ਪਰ ਹੁੰਦਾ ਕੀ ਹੈ ? ਇਨ੍ਹਾਂ ਗਰੀਬ ਕਾਮਿਆਂ ਦੇ ਉਪਰ ਗਲਤ ਕਿਸਮ ਦੇ ਕੇਸਿਜ਼ ਬਣਾਏ ਜਾ ਰਹੇ ਹਨ ਤਾਕਿ ਉਨ੍ਹਾਂ ਨੂੰ ਤੰਗ ਕੀਤਾ ਜਾ ਸਕੇ। ਇਨ੍ਹਾਂ ਗੱਲਾਂ ਨੂੰ ਰੋਕਣ ਲਈ ਸਰਕਾਰ ਨੂੰ ਉਚੇਚੇ ਕਦਮ ਚੁਕਣ ਦੀ ਲੋੜ ਹੈ। ਇਸੇ ਤਰ੍ਹਾਂ ਪੰਜਾਬ ਦੇ ਵਿਚ ਹੋਰ ਇੰਡਸਟਰੀਜ਼ ਜਿਵੇਂ ਕਿ ਬਹਾਦਰਗੜ੍ਹ, ਅਬੋਹਰ ਅਤੇ ਅੰਮ੍ਰਿਤਸਰ ਦੀ ਟੈਕਸਟਾਈਲ ਇੰਡਸਟਰੀ ਹੈ, ਇਸੇ ਇੰਡਸਟਰੀ ਦੇ ਵਿਚ ਕਾਮੇ ਘੋਲ ਕਰ ਰਹੇ ਹਨ ਅਤੇ ਆਪਣੇ ਜਮਹੂਰੀ ਹੱਕਾਂ ਦੇ ਲਈ ਲੜ ਰਹੇ ਹਨ। ਮੈਂ ਸਰਕਾਰ ਨੂੰ ਕਹਾਂਗਾ ਕਿ ਤੁਸੀਂ ਇਨ੍ਹਾਂ ਲੀਡਰਾਂ ਨੂੰ ਬੁਲਾ ਕੇ ਗਲ ਬਾਤ ਕਰਕੇ ਮੰਗਾਂ ਜਿਹੜੀਆਂ ਉਨ੍ਹਾਂ ਦੀਆਂ ਹਨ, ਉਨ੍ਹਾਂ ਨੂੰ ਪੂਰਾ ਕਰਵਾ ਦੇਣਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਜਿਹੜੇ ਸਾਡੇ ਇੰਡਸਟਰੀਅਲ ਸੈਂਟਰ ਹਨ, ਛੋਟੀਆਂ ਛੋਟੀਆਂ ਇੰਡਸ਼ਟਰੀਆਂ ਹਨ ਔਰ ਜਿਹੜੇ ਕਾਮੇ ਇਨ੍ਹਾਂ ਦੇ ਵਿਚ ਕੰਮ ਕਰਦੇ ਹਨ, ਉਨ੍ਹਾਂ ਦੀਆਂ ਬਸਤੀਆਂ ਬੜੀਆਂ ਖਸਤਾ ਹਾਲਤ ਦੇ ਵਿਚ ਹਨ, ਨਾ ਉਥੇ ਕੋਈ ਸਫਾਈ ਹੈ ਨਾ ਕੋਈ ਪਾਣੀ ਦਾ ਚੰਗਾ ਪ੍ਰਬੰਧ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਉਨ੍ਹਾਂ ਕਾਮਿਆਂ ਲਈ ਚੰਗੀਆਂ ਰਿਹਾਇਸ਼ੀ ਬਸਤੀਆਂ ਬਣਾ ਕੇ ਦਿਓ। ਈ. ਐਸ. ਆਈ. ਸਕੀਮ ਜਿਹੜੀ ਕਾਮਿਆਂ ਦੇ ਲਈ ਹੈ ਉਸ ਦਾ ਬਰਾ ਹਾਲ ਹੈ। ਨਾ ਇਸ ਦੇ ਰਾਹੀਂ ਕਾਮਿਆਂ ਨੂੰ ਕੋਈ ਦਵਾਈ ਮਿਲਦੀ ਹੈ ਔਰ ਨਾ ਹੀ ਕੋਈ ਮੈਡੀਕਲ ਦੀਆਂ ਸਹੂਲਤਾਂ ਮਿਲਦੀਆਂ ਹਨ। ਬਿਮਾਰੀ ਦੇ ਨਾਲ ਕਾਮਿਆਂ ਦੇ ਬੱਚੇ ਮਰ ਰਹੇ ਹਨ। ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। (ਵਿਘਨ) ਚੇਅਰਮੈਨ ਸਾਹਿਬ, ਪਿਛਲੇ ਕਾਂਗਰਸ ਦੇ ਰਾਜ ਵਿਚ ਕਈ ਹਾਦਸੇ ਹੁੰਦੇ ਰਹੇ ਹਨ ਔਰ ਮਜ਼ਦੂਰਾਂ ਦੀਆਂ ਮੌਤਾਂ ਹੁੰਦੀਆਂ ਰਹੀਆਂ ਹਨ। ਮੈਂ ਤੁਹਾਨੂੰ ਅੰਕੜੇ ਪੇਸ਼ ਕਰਦਾ ਹਾਂ ਕਿ 1972-73 ਦੇ ਵਿਚ 2,223 ਹਾਦਸੇ ਹੋਏ ਔਰ 2,613 ਨਾਲ ਫੈਟਲ ਐਕਸੀਡੈਂਟਸ ਹੋਏ। ਇਸ ਤੋਂ ਇਲਾਵਾ ਰਾਜਪੁਰਾ ਦੀ ਫੈਕਟਰੀ ਵਿਚ ਕੀ ਹੋਇਆ ਹੈ ? ਉਥੇ ਮਜ਼ਦੂਰਾਂ ਦਾ ਨੁਕਸਾਨ ਹੋਇਆ ਹੈ। ਇਨ੍ਹਾਂ ਗੱਲਾਂ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਫਿਰ, ਚੇਅਰਮੈਨ ਸਾਹਿਬ, ਕਾਮੇ ਅਤੇ ਪ੍ਰਬੰਧਕ ਦੇ ਵਿਚਕਾਰ ਡਿਸਪਿਊਟਸ ਪੈਦਾ ਹੋ ਜਾਂਦੇ ਹਨ। ਇਹ ਡਿਸਪਿਊਟਸ ਦਿਨੋਂ ਦਿਨ ਵੱਧਦੇ ਜਾ ਰਹੇ ਹਨ ਕਿਉਂਕਿ ਮਿਲ ਦੇ ਮਾਲਕ ਕਾਮਿਆਂ ਦੇ ਹੱਕ ਦੇਣ ਲਈ ਤਿਆਰ ਨਹੀਂ ਹੁੰਦੇ। ਇਸ ਕਰਕੇ ਕਾਮਿਆਂ ਨੂੰ ਆਪਣੇ ਹੱਕਾਂ ਦੀ ਖਾਤਰ ਘੋਲ ਕਰਨਾ ਪੈਂਦਾ ਹੈ। ਪਹਿਲਾਂ ਇਹ ਡਿਸਪਿਊਟਸ ਕੰਸੀਲੀਏਸ਼ਨ ਅਫਸਰ ਦੇ ਕੋਲ ਜਾਂਦਾ ਹੈ ਫਿਰ ਲੇਬਰ ਕੋਰਟਾਂ ਵਿਚ ਕੇਸ ਰੁਲਦਾ ਰਹਿੰਦਾ ਹੈ। ਜਿਹੜੀ ਨੌਕਰਸ਼ਾਹੀ ਹੈ, ਉਹ ਕਾਮਿਆਂ ਦੇ ਹੱਕ ਦੇਣ ਵਿੱਚ ਹੇਰਾ ਫੇਰੀ ਕਰਦੀ ਹੈ। ਕਾਮੇ ਦੇ ਹੱਕਾਂ ਦਾ ਫੈਸਲਾ ਜਲਦੀ ਹੋ ਜਾਣਾ ਚਾਹੀਦਾ ਹੈ। ਇਸ ਤਰ੍ਹਾਂ ਦੇ ਨਾਲ ਡਿਸਪਿਊਟ 2-3 ਸਾਲ ਤੱਕ ਹੱਲ ਨਹੀਂ ਹੁੰਦਾ (ਘੰਟੀ) ਜੇਕਰ ਫੈਸਲਾ ਕਾਮੇ ਦੇ ਹੱਕ ਵਿਚ ਚਲਾ ਜਾਂਦਾ ਹੈ, ਤਾਂ ਵੀ ਮਿਲ ਮਾਲਕ ਕਾਮਿਆਂ ਦੇ ਹੱਕ ਦੇਣ ਲਈ ਦੇਰੀ ਕਰਦੇ ਰਹਿੰਦੇ ਹਨ ਅਤੇ ਇਨਕਾਰ ਕਰੀ ਜਾਂਦੇ ਹਨ। ਇਥੋਂ ਤਕ ਕਿ ਕਈ ਐਸੀਆਂ ਛੋਟੀਆਂ ਇੰਡਸ਼ਟਰੀਆਂ ਹਨ ਜਿਥੇ 10 ਤੋਂ ਜ਼ਿਆਦਾ ਮਜ਼ਦੂਰ ਕੰਮ ਕਰਦੇ ਹਨ ਔਰ ਉਹ ਫੈਕਟਰੀ, ਫੈਕਟਰੀ

[ਮਾਸਟਰ ਚੰਦ ਸਿਘ]

ਐਕਟ ਦੇ ਅਧੀਨ ਆ ਸਕਦੀ ਹੈ ਔਰ ਮਜ਼ਦੂਰਾਂ ਨੂੰ ਫੈਕਟਰੀ ਐਕਟ ਦੇ ਅਧੀਨ ਸਹੂਲਤਾਂ ਮਿਲ ਸਕਦੀਆਂ ਹਨ, ਪਰ ਮਿਲ ਮਾਲਕ ਮਜ਼ਦੂਰਾਂ ਨੂੰ ਇੱਕ ਮਸ਼ੀਨ ਤੋਂ ਦੂਜੀ ਮਸ਼ੀਨ ਤੇ ਸ਼ਿਫਟ ਕਰ ਦਿੰਦੇ ਹਨ ਤਾਕਿ ਫੈਕਟਰੀ ਕਿਤੇ ਫੈਕਟਰੀ ਐਕਟ ਦੇ ਅਧੀਨ ਨਾ ਆ ਜਾਵੇ। ਇਸ ਤਰੀਕੇ ਨਾਲ ਫੈਕਟਰੀਆਂ ਵਾਲੇ ਹੇਰਾ ਫੇਰੀ ਕਰਦੇ ਹਨ। ਸਰਕਾਰ ਨੂੰ ਇਨ੍ਹਾਂ ਫੈਕਟਰੀਆਂ ਦੇ ਉਤੇ ਨਜ਼ਰ ਰੱਖਣੀ ਚਾਹੀਦੀ ਹੈ। ਜਿਹੜਾ ਮਜ਼ਦੂਰ ਇਕ ਵਾਰ ਫੈਕਟਰੀ ਵਿਚ ਕੰਮ ਕਰਨ ਲਗ ਜਾਵੇ ਉਸ ਨੂੰ ਉਸ ਦੀ ਗਰੰਟੀ ਹੋਣੀ ਚਾਹੀਦੀ ਹੈ ਤਾਂ ਕਿ ਮਿਲ ਮਾਲਕ ਉਸ ਨੂੰ ਕੱਢ ਨਾ ਸਕੇ। ਜੇਕਰ ਐਕਟ ਦੇ ਵਿਚ ਤਰਮੀਮ ਕਰਨ ਦੀ ਲੋੜ ਹੈ ਤਾਂ ਤਰਮੀਮ ਕਰ ਲਵੋ, ਇਸ ਦੇ ਵਿਚ ਕੋਈ ਹਰਜ਼ ਵਾਲੀ ਗੱਲ ਨਹੀਂ ਹੈ। ਚੇਅਰਮੈਨ ਸਾਹਿਬ, ਮਜ਼ਦੂਰਾਂ ਦੀਆਂ ਕਈ ਜਥੇਬੰਦੀਆਂ ਹਨ। ਇਨ੍ਹਾਂ ਦੀਆਂ ਜੱਥੇਬੰਦੀਆਂ ਨੂੰ ਇਕੱਠਾ ਕਰਕੇ ਇੱਕ ਜੱਥੇਬੰਦੀ ਬਣਾ ਦੇਣੀ ਚਾਹੀਦੀ ਹੈ। ਇਹ ਜੱਥੇਬੰਦੀ ਮਜ਼ਦੂਰਾਂ ਦੀ ਰਾਖੀ ਲਈ ਬੜੀ ਜ਼ਰੂਰੀ ਹੈ। ਇੱਕ ਜੱਥੇਬੰਦੀ ਨਾਲ ਕੰਮ ਠੀਕ ਢੰਗ ਨਾਲ ਚਲੇਗਾ ਔਰ ਇਹ ਇਕ ਜੱਥੇਬੰਦੀ ਮਜ਼ਦੂਰਾਂ ਦੀ ਰਹਿਨੁਮਾਈ ਕਰੇਗੀ ਔਰ ਉਨ੍ਹਾਂ ਨੂੰ ਦਿਤੀਆਂ ਗਈਆਂ ਸਹੂਲਤਾਂ ਦੀ ਰਾਖੀ ਕਰੇਗੀ।

**Mr. Chairman** : Please wind up.

**ਮਾਸਟਰ ਚੰਦ ਸਿੰਘ** : ਚੇਅਰਮੈਨ ਸਾਹਿਬ, ਡਾਕਟਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਕਿਹਾ ਕਿ ਅਨਸਕਿੱਲਡ ਵਰਕਰ ਦੇ ਵੇਜਿਜ਼ 1972 ਵਿਚ 125 ਰੁਪਏ ਪਰ ਮੰਥ ਸੀ ਔਰ ਉਸ ਤੋਂ ਬਾਅਦ 160 ਰੁਪਏ ਕਰ ਦਿੱਤੇ। ਟੈਕਸਟਾਈਲ ਵਰਕਰਜ਼ ਦੇ ਮੰਥਲੀ ਵੇਜਿਜ਼ 125 ਤੋਂ 187 ਰੁਪਏ ਕਰ ਦਿੱਤੇ। ਜੋ 125 ਤੋਂ 187 ਕਰ ਦਿੱਤੇ ਹਨ, ਇਹ ਕੋਈ ਜ਼ਿਆਦਾ ਨਹੀਂ ਕੀਤੇ ਗਏ ਹਨ। ਚੇਅਰਮੈਨ ਸਾਹਿਬ, ਜੇ ਇੱਕ ਆਦਮੀ ਨੂੰ ਘੱਟੋ ਘੱਟ 350 ਰੁਪਏ ਮਹੀਨਾ ਦੇਈਏ ਤਾਂ ਹੀ ਉਸ ਦਾ ਗੁਜ਼ਾਰਾ ਹੋ ਸਕਦਾ ਹੈ। ਉਹ ਆਪਣੀ ਫੈਮਿਲੀ ਦਾ ਗੁਜ਼ਾਰਾ ਕਰ ਸਕਦਾ ਹੈ। ਮੈਂ ਕਾਂਗਰਸੀ ਭਰਾਵਾਂ ਨੂੰ ਦੱਸਣਾ ਚਾਹੁੰਦਾ ਹਾਂ ਜੋ ਕਿ ਅੱਜ ਫੜਾਂ ਮਾਰ ਰਹੇ ਹਨ। ਉਸ ਵੇਲੇ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਕੇ) ਵੀ ਇਹੀ ਹਾਲਤ ਸੀ। ਇਸ ਵੱਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ ਤਾਕਿ ਕੁੱਝ ਮਸਲਾ ਹੱਲ ਹੋ ਸਕੇ। ਜਿਹੜੇ ਸਕਿੱਲਡ ਵਰਕਰਜ਼ ਹਨ ਉਨ੍ਹਾਂ ਨੂੰ ਚੰਗੀ ਤਨਖਾਹ ਦਿੱਤੀ ਜਾਣੀ ਚਾਹੀਦੀ ਹੈ। (ਘੰਟੀ)

ਚੇਅਰਮੈਨ ਸਾਹਿਬ, ਮੈਂ ਹੁਣ ਬੇਰੁਜ਼ਗਾਰੀ ਦਾ ਮਸਲਾ ਲੈਣਾ ਚਾਹੁੰਦਾ ਹਾਂ। ਇਹ ਬੜਾ ਹੀ ਅਹਿਮ ਮਸਲਾ ਹੈ। ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਬੇਰੁਜ਼ਗਾਰੀ ਸਰਮਾਏਦਾਰਾਂ ਨੇ ਪੈਦਾ ਕੀਤੀ ਹੋਈ ਹੈ। ਜਦੋਂ ਗਰੀਬ ਲੇਬਰ ਆਦਿ ਘੋਲ ਕਰਦੇ ਹਨ ਤਾਂ ਇਹ ਪੱਕੇ ਕਾਮਿਆਂ ਨੂੰ ਹਟਾ ਕਿ ਸਸਤੇ ਕਾਮੇਂ ਭਰਤੀ ਕਰ ਲੈਂਦੇ ਹਨ। ਇਸ ਤਰ੍ਹਾਂ ਨਾਲ ਬੇਰੁਜ਼ਗਾਰੀ ਖ਼ਤਮ ਨਹੀਂ ਕੀਤੀ ਜਾ ਸਕਦੀ। ਇਸ ਵੱਲ ਸਰਕਾਰ ਨੂੰ ਉਚੇਚਾ ਧਿਆਨ ਦੇਣਾ ਚਾਹੀਦਾ ਹੈ। ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਸਰਕਾਰ ਨੇ ਬੇਰੁਜ਼ਗਾਰੀ ਭੱਤਾ 40/50 ਰੁਪਏ ਦੇ ਹਿਸਾਬ ਨਾਲ ਰਖਿਆ ਹੈ। ਇਸ ਗੱਲ ਦੀ ਮੈਂ ਪੰਜਾਬ ਸਰਕਾਰ ਨੂੰ ਵਧਾਈ ਦਿੰਦਾ ਹਾਂ। ਪੰਜਾਬ ਸਰਕਾਰ ਨੇ ਇਸ ਕੰਮ ਵਿੱਚ ਦੂਜਾ ਨੰਬਰ ਲਿੱਤਾ ਹੈ ਔਰ ਪਹਿਲੇ ਨੰਬਰ ਤੇ ਵੈਸਟ ਬੰਗਾਲ ਆਉਂਦਾ ਹੈ। ਇਸ ਦੇ ਵਿਚ ਕੋਈ ਸ਼ੱਕ ਨਹੀਂ ਕਿ ਜਿਨ੍ਹਾਂ ਦੇ ਨਾਂ ਰੁਜ਼ਗਾਰ ਦਫਤਰ ਵਿਚ ਪੰਜ ਸਾਲ ਤੋਂ ਦਰਜ ਹੋਣਗੇ ਅਤੇ ਨੌਕਰੀਆਂ ਉਨ੍ਹਾਂ ਨੂੰ ਕਿਤੇ ਨਹੀਂ ਮਿਲੀਆਂ ਹੋਣਗੀਆਂ ਤਾਂ ਹੀ ਉਹ ਬੇਰੁਜ਼ਗਾਰੀ ਭੱਤੇ ਦੇ ਹੱਕਦਾਰ ਹੋਣਗੇ। ਲੇਕਿਨ ਚੇਅਰਮੈਨ ਸਾਹਿਬ, ਰੁਜ਼ਗਾਰ ਦਫਤਰ ਦੇ ਵਿੱਚ ਧਾਂਧਲੀ ਮੱਚੀ ਹੋਈ ਹੈ। 100/50 ਰੁਪਏ ਲੈਕੇ ਉਥੋਂ ਦੇ ਮੁਲਾਜ਼ਮ ਸੀਨੀਅਰ ਨੂੰ ਛੱਡਕੇ ਜੂਨੀਅਰ ਦਾ ਨਾਂ ਕੱਢ ਦਿੰਦੇ ਹਨ। ਇਸ ਗੱਲ ਵੱਲ ਵੀ ਉਚੇਚਾ ਧਿਆਨ ਰਖਣਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਰਜਿਸਟਰੇਸ਼ਨ ਦੀਆਂ ਸੂਚੀਆਂ ਬਾਹਰ ਲਟਕਾਉਣੀਆਂ ਚਾਹੀਦੀਆਂ ਹਨ ਤਾਕਿ ਹਰ ਕੈਂਡੀਡੇਟ ਨੂੰ ਪਤਾ ਲਗ ਸਕੇ ਕਿ ਉਹਦਾ ਨੰਬਰ ਕਿਥੇ ਹੈ ਔਰ ਕਿਸ ਨਾਲ ਬੇਇਨਸਾਫੀ ਵੀ ਨਾ ਹੋਵੇ।

ਚੇਅਰਮੈਨ ਸ਼ਾਹਿਬ, ਬੇਰੁਜ਼ਗਾਰੀ ਕਿਉਂ ਹੈ ? ਇਸ ਨੂੰ ਹੱਲ ਕਰਨ ਲਈ ਇੱਕ ਜ਼ਮੀਨ ਦਾ ਵੀ ਸੁਧਾਰ ਹੈ। ਸਰਦਾਰ ਸਵਰਣ ਸਿੰਘ ਜੀ ਨੇ ਵੀ ਦਸਿਆ ਹੈ। ਜੇਕਰ ਹਕੀਕਤ ਵਿੱਚ ਸੁਧਾਰ ਕੀਤਾ ਜਾਵੇ ਤਾਂ ਬੇਰੁਜ਼ਗਾਰੀ ਦਾ ਕੁਝ ਮਸਲਾ ਹੱਲ ਹੋ ਸਕਦਾ ਹੈ। 1972 ਵਿੱਚ ਗਿਆਨੀ ਜ਼ੈਲ ਸਿੰਘ ਜੀ ਨੇ ਕਾਨੂੰਨ ਬਣਾਇਆ ਕਿ ਇੱਕ ਲੱਖ ਏਕੜ ਜ਼ਮੀਨ ਕਢਾਂਗੇ। ਮੈਂ ਆਪਣੀ ਪਾਰਟੀ ਵਲੋਂ ਕਿਹਾ ਕਿ ਜ਼ਮੀਨ ਨਹੀਂ ਨਿਕਲਣੀ। ਇਸ ਦੇ ਵਿਚ ਬੜੇ ਮਘੋਰੇ ਹਨ। ਚੇਅਰਮੈਨ ਸਾਹਿਬ, ਲਗ ਭਗ ਇੱਕ ਹਜ਼ਾਰ ਏਕੜ ਜ਼ਮੀਨ ਵੰਡੀ ਗਈ ਤੇ ਬਾਕੀ ਸਾਰੀ ਜ਼ਮੀਨ ਜਾਗੀਰਦਾਰ ਹੀ ਦੱਬੀ ਬੈਠੇ ਹਨ। ਪਹਿਲਾਂ ਉਹ ਇਧਰ ਸਨ ਅਤੇ ਹੁਣ ਉਧਰ ਹੋ ਗਏ ਹਨ।

**ਸ਼੍ਰੀ ਸਭਾਪਤੀ :** ਹੁਣ ਵਾਈਂਡ ਅੱਪ ਕਰੋ।

**ਮਾਸਟਰ ਚੰਦ ਸਿੰਘ :** ਚੇਅਰਮੈਨ ਸਾਹਿਬ, ਜਿਹੜਾ ਜ਼ਮੀਨ ਦਾ ਸੁਧਾਰ ਹੈ, ਇਸ ਦੇ ਬਾਰੇ ਸਰਕਾਰ ਨੇ ਬਜਟ ਵਿਚ ਕੁੱਝ ਨਹੀਂ ਰਖਿਆ। ਇਸ ਵੱਲ ਉਚੇਚਾ ਧਿਆਨ ਦੇ ਕੇ ਤਰਮੀਮ ਕਰਨੀ ਚਾਹੀਦੀ ਹੈ। ਚੇਅਰਮੈਨ ਸਾਹਿਬ, ਪੰਜ ਏਕੜ ਫੀ-ਪਰਿਵਾਰ ਗਰੀਬਾਂ ਨੂੰ ਵੰਡੀ ਜਾਣੀ ਚਾਹੀਦੀ ਹੈ ਤਾਕਿ ਬੇਰੁਜ਼ਗਾਰੀ ਹੱਲ ਹੋ ਸਕੇ। ਇਸ ਦੇ ਨਾਲ ਚੇਅਰਮੈਨ ਸਾਹਿਬ, ਮੈਂ ਹੁਣ ਆਈ. ਟੀ. ਆਈ. ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਆਈ. ਟੀ. ਆਈ. ਸਕੂਲਜ਼ ਹੋਰ ਖੋਲ੍ਹਣੇ ਚਾਹੀਦੇ ਹਨ। ਹੋਰ ਇੰਡਸਟਰੀ ਖੋਲ੍ਹਣੀ ਚਾਹੀਦੀ ਹੈ। ਮੇਰਾ ਸੰਗਰੂਰ ਜ਼ਿਲ੍ਹੇ ਵਿਚ ਸ਼ੇਰਪੁਰ ਦਾ ਹਲਕਾ ਹੈ ਅਤੇ ਉਹ ਖਾਸ ਕਰਕੇ ਪਛੜਿਆ ਹੋਇਆ ਹੈ। ਉਥੇ ਕੋਈ ਇੰਡਸਟਰੀ ਨਹੀਂ ਹੈ। ਉਥੇ ਬੇਰੁਜ਼ਗਾਰੀ ਨੂੰ ਦੂਰ ਕਰਨ ਲਈ ਹੈਵੀ ਇੰਡਸਟਰੀ ਲਗਾਉਣੀ ਚਾਹੀਦੀ ਹੈ ਤਾਕਿ ਜਾਬ ਔਰੀਐਂਟਿਡ ਐਜੂਕੇਸ਼ਨ ਮਿਲ ਸਕੇ। (ਘੰਟੀ)

ਚੇਅਰਮੈਨ ਸਾਹਿਬ, ਮੈਂ ਹੁਣ ਇੱਕ ਗੱਲ ਹੋਰ ਕਰਨੀ ਚਾਹੁੰਦਾ ਹਾਂ ਅਤੇ ਉਹ ਕਿਸਾਨਾਂ ਦੇ ਫਾਇਦੇ ਦੀ ਗੱਲ ਹੈ। ਚੇਅਰਮੈਨ ਸਾਹਿਬ, ਜਿਹੜਾ ਕੰਬਾਈਨ ਹੈ, ਉਸ ਨਾਲ ਸਰਮਾਏਦਾਰ ਹੀ ਫਾਇਦਾ ਉਠਾ ਰਿਹਾ ਹੈ। ਕੰਬਾਈਨ ਇਸ ਤਰੀਕੇ ਨਾਲ ਮੰਗਵਾਓ ਤਾਕਿ ਕਾਮਿਆਂ ਨੂੰ ਫਾਇਦਾ ਹੋਵੇ। ਇਹ ਨਾ ਹੋਵੇ ਕਿ ਜਿਹੜਾ ਦਿਹਾੜੀ ਕਰਦਾ ਹੈ, ਉਸ ਨੂੰ ਵੇਹਲਾ ਹੀ ਕਰ ਦਿਓ। ਇਹ ਪਹਿਲਾਂ ਪੰਜਾਬ ਸਰਕਾਰ ਗਰੰਟੀ ਦੇਵੇ ਕਿ ਉਹ ਬੇਰੁਜ਼ਗਾਰ ਨਹੀਂ ਹੋਵੇਗਾ, ਤਾ ਫਿਰ ਕੰਬਾਈਨ ਵੱਧ ਤੋਂ ਵੱਧ ਦਿਓ। ਜਾਗੀਰਦਾਰਾਂ ਵੱਲ ਹੀ ਧਿਆਨ ਨਾ ਦਿਉ ਅਤੇ ਗਰੀਬਾਂ ਵੱਲ ਵੀ ਧਿਆਨ ਦਿਉ। ਇਤਨੀ ਗੱਲ ਕਹਿਕੇ ਮੈਂ ਸਮਾਪਤ ਕਰਦਾ ਹਾਂ।

**ਗਿਆਨੀ ਕੁੰਦਨ ਸਿੰਘ ਪਤੰਗ** (ਭਦੌੜ, ਐਸ. ਸੀ.) : ਚੇਅਰਮੈਨ ਸਾਹਿਬ, ਸਭ ਤੋਂ ਪਹਿਲਾਂ ਬੇਰੁਜ਼ਗਾਰੀ ਦਾ ਮਸਲਾ ਬੜਾ ਹੀ ਜ਼ਰੂਰੀ ਹੈ। ਜਿਸ ਆਦਮੀ ਨੂੰ ਰੁਜ਼ਗਾਰ ਨਹੀਂ ਮਿਲੇਗਾ, ਉਹ ਆਪ ਕੀ ਖਾਏਗਾ ? ਆਪਣੇ ਬਾਲ ਬਚਿੱਆਂ ਨੂੰ ਕੀ ਖਿਲਾਏਗਾ ? ਆਪਣੇ ਮਾਂ-ਬਾਪ ਨੂੰ ਕੀ ਖਿਲਾਏਗਾ ? ਉਹ ਆਪਣਾ ਢਿੱਡ ਕਿਥੋਂ ਭਰੇਗਾ ? ਜਿਸ ਨੂੰ ਚੇਅਰਮੈਨ ਸਾਹਿਬ, ਰੁਜ਼ਗਾਰ ਨਹੀਂ ਮਿਲੇਗਾ, ਉਸ ਦਾ ਘਰ-ਬਾਰ ਤਬਾਹ ਹੋ ਜਾਵੇਗਾ ਅਤੇ ਉਹ ਭੁੱਖਾ ਮਰ ਜਾਵੇਗਾ। ਸੋ ਸਭ ਤੋਂ ਪਹਿਲਾਂ ਜ਼ਰੂਰੀ ਹੈ ਕਿ ਸਾਡਾ ਜਿਹੜਾ ਪੜ੍ਹਾਈ ਦਾ ਢਾਂਚਾ ਹੈ, ਜਿਸ ਨੇ ਬੇਰੁਜ਼ਗਾਰੀ ਪੈਦਾ ਕੀਤੀ ਹੋਈ ਹੈ, ਇਹ ਢਾਂਚਾ ਬਿਲਕੁਲ ਠੀਕ ਨਹੀਂ ਹੈ। ਇਸ ਢਾਂਚੇ ਨੂੰ ਬਦਲ ਦੇਣਾ ਚਾਹੀਦਾ ਹੈ। ਇਸ ਪੜ੍ਹਾਈ ਨੇ ਜਿਤਨੇ ਵੀ ਪੈਦਾ ਕੀਤੇ ਹਨ, ਉਹ ਕੁਝ ਕਲਰਕ ਹੀ ਬਣੇ ਹਨ ? ਇਹੋ ਜਿਹੀ ਪੜ੍ਹਾਈ ਕਰਨ ਵਾਲੇ ਹੱਥ ਦੇ ਕੰਮ ਨੂੰ ਚੰਗਾ ਨਹੀਂ ਸਮਝਦੇ। ਉਹ ਮਾਂ ਬਾਪ ਤੇ ਬੋਝ ਹਨ। ਉਨ੍ਹਾਂ ਪੜ੍ਹੇ ਲਿਖੇ ਮੁੰਡਿਆਂ ਨੂੰ ਖਾਣ ਪੀਣ ਨੂੰ ਚੰਗਾ ਮਿਲਣਾ ਚਾਹੀਦਾ ਹੈ।

[ਗਿਆਨੀ ਕੁੰਦਨ ਸਿੰਘ ਪਤੰਗ]

ਪਹਿਨਣ ਨੂੰ ਚੰਗਾ ਮਿਲਣਾ ਚਾਹੀਦਾ ਹੈ । ਜੇਕਰ ਨਾ ਦੇਵੋ ਤਾਂ ਉਹ ਘੂਰਣਾ ਸ਼ੁਰੂ ਕਰ ਦਿੰਦੇ ਹਨ। ਪੜ੍ਹਾਈ ਦੇ ਨਾਲ ਨਾਲ, ਚੇਅਰਮੈਨ ਸਾਹਿਬ, ਉਥੇ ਹੱਥ ਦਾ ਕੰਮ ਵੀ ਹੋਵੇ। ਸਕੂਲਾਂ ਵਿਚ ਹੱਥ ਦਾ ਕੰਮ ਵੀ ਦੱਸਿਆ ਜਾਵੇ। ਕੋਈ ਦਸਤਕਾਰੀ ਸਿਖਲਾਈ ਜਾਵੇ ਤਾਂਕਿ ਪੜ੍ਹ ਲਿਖ ਕੇ ਆਪਣਾ ਰੁਜ਼ਗਾਰ ਖੋਲ੍ਹ ਲਵੇ ਅਤੇ ਸਰਕਾਰੀ ਨੌਕਰੀ ਲਈ ਨਾ ਭੱਜੇ।

ਚੇਅਰਮੈਨ ਸਾਹਿਬ, ਜਿੰਨਾਂ ਚਿਰ ਸਕੂਲਾਂ ਵਿਚ, ਕਾਲਜਾਂ ਵਿਚ ਦਸਤਕਾਰੀ ਦਾ ਮਜ਼ਮੂਨ ਨਹੀਂ ਹੁੰਦਾ ਉਨ੍ਹਾਂ ਚਿਰ ਇਹ ਬੇਰੁਜ਼ਗਾਰੀ ਦਾ ਮਸਲਾ ਹੱਲ ਨਹੀਂ ਹੁੰਦਾ। ਸਕੂਲਾਂ ਵਿੱਚ, ਕਾਲਜਾਂ ਵਿੱਚ ਬੇਸ਼ੱਕ ਮਸ਼ੀਨਰੀ ਦਾ ਕੰਮ ਕਰ ਲਵੇ, ਕੋਈ ਹੱਥ ਦਾ ਕੰਮ ਕਰ ਲਵੇ ਤਾਂ ਹੀ ਠੀਕ ਹੋਵੇਗਾ। ਅੱਜ ਕੱਲ੍ਹ ਮੁੰਡੇ ਕੀ ਚਾਹੁੰਦੇ ਹਨ ? ਇਹ ਫੈਸ਼ਨ ਪਰੱਸਤ ਜਾਂ ਵੇਹਲੇ ਬੈਠਣਾ ਚਾਹੁੰਦੇ ਹਨ ਅਤੇ ਸਿਲਾਈ ਦਾ, ਮਸ਼ੀਨਰੀ ਦਾ, ਹੱਥ ਦਾ ਕੋਈ ਕੰਮ ਕਰਨਾ ਪਸੰਦ ਨਹੀਂ ਕਰਦੇ। ਇਸ ਲਈ ਚੇਅਰਮੈਨ ਸਾਹਿਬ, ਮੈਂ ਫਿਰ ਕਹਿੰਦਾ ਹਾਂ ਕਿ ਬੇਰੁਜ਼ਗਾਰੀ ਦਾ ਮਸਲਾ ਤਦ ਹੀ ਹੱਲ ਹੋ ਸਕਦਾ ਹੈ ਜੇਕਰ ਸਕੂਲਾਂ ਔਰ ਕਾਲਜਾਂ ਦੇ ਵਿਚ ਦਸਤਕਾਰੀ ਹੋਵੇ। ਇਹ ਦਸਤਕਾਰੀ ਹੋਣੀ ਬੜੀ ਹੀ ਜ਼ਰੂਰੀ ਹੈ। ਇਸ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਣਾ ਚਾਹੀਦਾ ਹੈ। ਜਿਹੜੇ ਅੱਜ ਕੱਲ੍ਹ ਨੌਕਰੀ ਕਰਦੇ ਹਨ ਭਾਵੇਂ ਕਲੈਰੀਕਲ ਆਦਿ ਦਾ ਕੰਮ ਹੀ ਕਰਦੇ ਹਨ, ਉਹ ਇੱਕ ਕਿਸਮ ਦੇ ਗੁਲਾਮ ਹੁੰਦੇ ਹਨ। ਕੋਈ ਵੀ ਮਹਿਕਮਾ ਹੈ, ਚੇਅਰਮੈਨ ਸਾਹਿਬ, ਉਹ ਹੱਥ ਨਾਲ ਕੰਮ ਨਹੀਂ ਕਰਦੇ ਅਤੇ ਡੱਕਾ ਤਕ ਨਹੀਂ ਤੋੜਦੇ ਔਰ ਦਿਲ ਲਗਾ ਕੇ ਕੰਮ ਨਹੀਂ ਕਰਦੇ।

ਜੇ ਉਹ ਦਿਲ ਲਗਾਕੇ ਕੰਮ ਕਰਨ ਤਾਂ ਸਾਡੇ ਦੇਸ਼ ਦਾ ਭਲਾ ਹੋ ਸਕਦਾ ਹੈ। ਇਨ੍ਹਾਂ ਨੇ ਕਿਹਾ ਸੀ ਕਿ ਬੱਸਾਂ ਵਗੈਰਾਂ ਨੂੰ ਕੌਮੀਕਰਨ ਕਰ ਦਿਓ। ਮੇਰੀ ਜ਼ਾਤੀ ਤੌਰ ਤੇ ਇਹ ਰਾਏ ਹੈ ਕਿ ਜੇ ਕੋਈ ਵੀ ਕੰਮ ਦਾ ਕੌਮੀਕਰਨ ਕਰਦੇ ਹੋ ਤਾਂ ਉਹਦਾ ਭੋਗ ਪੈ ਜਾਂਦਾ ਹੈ। ਜਿਸ ਤਰ੍ਹਾਂ ਕਿ ਬੱਸਾਂ ਦਾ ਭੋਗ ਪਿਆ ਹੈ। ਇਹ ਕਹਿੰਦੇ ਹੁੰਦੇ ਸੀ ਕਿ ਖੇਤੀ ਬਾੜੀ ਸਾਂਝੀ ਕਰਾਂਗੇ ਪਰ ਉਸ ਦਾ ਨਤੀਜਾ ਅਜ ਇਹ ਹੈ ਕਿ ਖਾਣ ਪੀਣ ਨੂੰ ਕੁਝ ਨਹੀਂ ਮਿਲਦਾ ਹੈ। ਇਹ ਤਾਂ ਉਹ ਗਲ ਹੋਈ ਕਿ "ਸਾਂਝਾ ਬਾਪ ਨ ਪਿੱਟੇ ਕੋ"। ਸਾਂਝੇ ਕੰਮ ਲਈ ਕੋਈ ਵੀ ਕੰਮ ਨਹੀਂ ਕਰਦਾ ਹੈ। ਇਥੇ ਪੰਜਾਬ ਵਿਚ ਦਸਤਕਾਰੀ ਦੀ ਹਾਲਤ ਦੇਖ ਲਵੋ। ਇਥੇ ਪੰਜਾਬ ਵਿਚ ਵਡੇ ਕਾਰਖਾਨੇ ਬਿਲਕੁਲ ਨਹੀਂ ਲਗੇ। ਸੈਂਟਰ ਦੀ ਸਰਕਾਰ ਨੇ ਉਸ ਲਈ ਪ੍ਰਵਾਨਗੀ ਨਹੀਂ ਦਿਤੀ ਹੈ। ਇਸ ਦਾ ਇਹ ਮਤਲਬ ਹੋਇਆ ਕਿ ਉਸ ਵੇਲੇ ਦੀ ਪੰਜਾਬ ਦੀ ਸਰਕਾਰ ਇਹ ਨਹੀਂ ਸੀ ਚਾਹੁੰਦੀ ਕਿ ਇਥੇ ਪੰਜਾਬ ਵਿਚ ਕਾਰਖਾਨੇ ਲਗਣ। ਉਸ ਵੇਲੇ ਕੁੱਝ ਲੋਕਾਂ ਨੂੰ ਉਸ ਵੇਲੇ ਦੀ ਸਰਕਾਰ ਨੇ ਕਰਜ਼ੇ ਦਿਤੇ। ਕਰਜ਼ੇ ਇਸ ਲਈ ਦਿਤੇ ਗਏ ਸੀ ਕਿ ਉਹ ਆਪਣੇ ਕੰਮ ਤੋਰਨਗੇ। ਪਰ ਕਰਜ਼ੇ ਦਿੱਤੇ ਉਨ੍ਹਾਂ ਨੂੰ ਗਏ ਜਿਹੜੇ ਇਨ੍ਹਾਂ ਦੀਆਂ ਪੂਣੀਆਂ ਵਟਦੇ ਸਨ। ਬਾਕੀ ਜਿਨ੍ਹਾਂ ਨੂੰ ਕਰਜ਼ਾ ਦਿਤਾ ਗਿਆ ਸੀ, ਉਹ ਕਰਜ਼ਾਂ ਕੋਈ ਹੋਰ ਹੀ ਖਾ ਗਏ। ਫਿਰ ਉਹ ਕਰਜ਼ਾ ਵਾਪਸ ਨਹੀਂ ਲਿਆ ਗਿਆ। ਉਹ ਕਰਜ਼ਾ ਵਾਪਸ ਤਾਂ ਲਿਆ ਜਾਂਦਾ ਜੇ ਇਨ੍ਹਾਂ ਦੀਆਂ ਨੀਅਤਾਂ ਸਾਫ ਹੁੰਦੀਆਂ। ਇਸ ਲਈ ਸਾਡੀ ਸਰਕਾਰ ਦੀ ਨੀਤੀ ਅਨੁਸਾਰ ਹੀ ਬੇਰੋਜ਼ਗਾਰੀ ਵੱਧੀ ਹੈ। ਇਸ ਸਬੰਧ ਵਿਚ ਮੈਂ, ਚੇਅਰਮੈਨ ਸਾਹਿਬ, ਇੱਕ ਮਿਸਾਲ ਦੇਣੀ ਚਾਹੁੰਦਾ ਹਾਂ। ਜਹਾਂਗੀਰ ਬਾਦਸ਼ਾਹ ਇਕ ਵਾਰੀ ਕਸ਼ਮੀਰ ਗਿਆ। ਗਰਮੀਆਂ ਦੀ ਰੁੱਤ ਸੀ। ਬਾਦਸ਼ਾਹ ਨੂੰ ਤ੍ਰੇਹ ਲਗੀ। ਉਹ ਜਿਸ ਬਾਗ ਵਿਚ ਫਿਰ ਰਿਹਾ ਸੀ, ਉਸ ਬਾਗ ਦੇ ਮਾਲੀ ਨੂੰ ਉਸ ਨੇ ਕਿਹਾ ਕਿ ਮੈਨੂੰ ਤ੍ਰੇਹ ਲਗੀ ਹੈ, ਮੈਨੂੰ ਪਾਣੀ ਪੀਣ ਨੂੰ ਦਿਓ। ਮਾਲੀ ਨੂੰ ਇਹ ਪਤਾ ਨਹੀਂ ਸੀ ਕਿ ਉਹ ਜਹਾਂਗੀਰ ਬਾਦਸ਼ਾਹ ਹੈ। ਮਾਲੀ ਨੇ ਅਨਾਰ ਤੋੜਿਆ ਔਰ ਪਿਆਲੇ ਵਿਚ ਅਨਾਰ ਨਿਚੋੜਿਆ। ਇਕ ਅਨਾਰ ਦੇ ਪਾਣੀ ਨਾਲ ਹੀ ਉਹ ਪਿਆਲਾ ਭਰ ਗਿਆ। ਉਸ ਤੇ ਬਾਦਸ਼ਾਹ ਕਹਿਣ ਲਗਾ ਕਿ ਮਾਲੀ ਕੀ ਤੇਰੇ ਬਾਗ ਨੂੰ ਕੋਈ ਟੈਕਸ ਲਗਾ ਹੋਇਆ ਹੈ ? ਮਾਲੀ ਨੇ ਜਵਾਬ ਦਿਤਾ ਕਿ ਸਾਡੇ ਬਾਗਾਂ ਤੇ ਕੋਈ ਟੈਕਸ ਨਹੀਂ ਹੈ। ਕੀ ਕੋਈ ਬਾਗਾਂ ਤੋਂ ਆਮਦਨ ਹੈ ?

ਮਾਲੀ ਨੇ ਜਵਾਬ ਦਿੱਤਾ ਕਿ ਆਮਦਨ ਬਹੁਤ ਹੈ। ਬਾਦਸ਼ਾਹ ਨੇ ਸੋਚਿਆ ਕਿ ਟੈਕਸ ਕੋਈ ਨਹੀਂ, ਔਰ ਆਮਦਨ ਐਨੀ ਹੈ। ਇਸ ਲਈ ਬਾਗਾਂ ਤੇ ਟੈਕਸ ਲਗਾਉਣ ਦੇ ਆਰਡਰ ਕਰ ਦਿਆਂਗੇ। ਉਹ ਇਹ ਕਹਿ ਕੇ ਚਲਾ ਗਿਆ। ਦੂਜੇ ਦਿਨ ਫਿਰ ਜਹਾਂਗੀਰ ਬਾਦਸ਼ਾਹ ਉਸੇ ਬਾਗ ਵਿਚ ਆਇਆ। ਮਾਲੀ ਨੂੰ ਪਾਣੀ ਪਿਲਾਉਣ ਲਈ ਕਿਹਾ। ਮਾਲੀ ਨੇ ਪਹਿਲਾਂ ਇਕ, ਫਿਰ ਦੋ, ਫਿਰ ਚਾਰ ਅਤੇ ਫਿਰ ਬਾਰਾਂ ਅਨਾਰ ਤੋੜੇ ਅਤੇ ਉਨ੍ਹਾਂ 12 ਅਨਾਰਾਂ ਨੂੰ ਨਚੋੜ ਕੇ ਇੱਕ ਪਿਆਲਾ ਪਾਣੀ ਦਾ ਭਰਿਆ, ਜਦ ਕਿ ਪਹਿਲਾਂ ਇਕ ਅਨਾਰ ਦੇ ਪਾਣੀ ਨਾਲ ਹੀ ਪਿਆਲਾ ਭਰ ਗਿਆ ਸੀ। ਇਸ ਤੇ ਬਾਦਸ਼ਾਹ ਨੇ ਕਿਹਾ ਕਿ ਮਾਲੀ ਪਹਿਲਾਂ ਤਾਂ ਇਕ ਅਨਾਰ ਦੇ ਪਾਣੀ ਨਾਲ ਹੀ ਪਿਆਲਾ ਭਰ ਗਿਆ ਸੀ ਪਰ ਅਜ 12 ਅਨਾਰਾਂ ਦੇ ਨਚੋੜਣ ਨਾਲ ਪਿਆਲਾ ਭਰਿਆ ਹੈ। ਇਸ ਦਾ ਕਾਰਨ ਕੀ ਹੈ ? ਮਾਲੀ ਨੇ ਜਵਾਬ ਦਿਤਾ ਕਿ ਮਹਾਰਾਜ ਮੈਂ ਇਹ ਸੋਚਦਾ ਹਾਂ ਜਿਸ ਤਰ੍ਹਾਂ ਕਿ ਸਾਡੇ ਬਾਦਸ਼ਾਹ ਦੀ ਨੀਅਤ ਵਿਚ ਫਰਕ ਪੈ ਗਿਆ ਹੋਵੇ। ਬਾਦਸ਼ਾਹ ਨੇ ਕਿਹਾ ਕਿ ਮੈਂ ਤਾਂ ਹਾਲੇ ਐਨੀ ਗਲ ਸੋਚੀ ਹੈ ਕਿ ਟੈਕਸ ਲਗਾ ਦਿਤਾ ਜਾਏ ਪਰ ਹਾਲੇ ਲਗਾਇਆ ਤਾਂ ਨਹੀਂ ਹੈ ਔਰ ਜੇ ਕਿਤੇ ਮੈਂ ਦਿੱਲੀ ਜਾ ਕੇ ਟੈਕਸ ਲਗਾਉਣ ਦੇ ਆਰਡਰ ਕਰ ਦਿਆਂ ਤਾਂ ਤੇ ਸਾਰੇ ਬਾਗ ਹੀ ਸੁੱਕ ਜਾਣਗੇ। ਬਾਦਸ਼ਾਹ ਨੇ ਨਮਾਜ਼ ਪੜ੍ਹੀ ਔਰ ਨਮਾਜ਼ ਪੜ੍ਹਣ ਤੋਂ ਬਾਅਦ ਉਸ ਨੇ ਕਿਹਾ ਕਿ ਹੇ ਅੱਲਾ ਮੈਨੂੰ ਬਖਸ਼ੀਂ ਮੈਂ ਇਨ੍ਹਾਂ ਬਾਗਾਂ ਤੇ ਕੋਈ ਟੈਕਸ ਨਹੀਂ ਲਗਾਉਣਾ ਹੈ। ਬਾਦਸ਼ਾਹ ਨੇ ਫਿਰ ਮਾਲੀ ਤੋਂ ਪਾਣੀ ਪੀਣ ਲਈ ਮੰਗਿਆ। ਮਾਲੀ ਨੇ ਇੱਕ ਅਨਾਰ ਤੋੜਿਆ ਔਰ ਇੱਕ ਅਨਾਰ ਦੇ ਨਚੋੜਣ ਨਾਲ ਹੀ ਪਿਆਲਾ ਭਰ ਗਿਆ। ਇਸ ਤੇ ਬਾਦਸ਼ਾਹ ਨੇ ਮਾਲੀ ਨੂੰ ਪੁਛਿਆ ਕਿ ਕੀ ਗਲ ਹੈ ਹੁਣ ਫਿਰ ਇਕ ਅਨਾਰ ਨਚੋੜਣ ਨਾਲ ਹੀ ਪਿਆਲਾ ਭਰ ਗਿਆ ਹੈ। ਇਸ ਤੇ ਮਾਲੀ ਨੇ ਜਵਾਬ ਦਿੱਤਾ ਕਿ ਬਾਦਸ਼ਾਹ ਦੇ ਮਨ ਦੀਆਂ ਲਹਿਰਾਂ ਹੁੰਦੀਆਂ ਹਨ ਕਿਤੇ ਹੁਣ ਉਨ੍ਹਾਂ ਦਾ ਮਨ ਸਾਫ ਹੋ ਗਿਆ ਹੋਣਾ ਹੈ। ਇਸ ਲਈ, ਚੇਅਰਮੈਨ ਸਾਹਿਬ, ਇਨ੍ਹਾਂ ਦੇ ਰਾਜ ਵੇਲੇ ਤਾਂ ਸਾਰੇ ਬਾਗਾਂ ਦੇ ਫਲਾਂ ਦਾ ਪਾਣੀ ਸੁਕਦਾ ਰਿਹਾ ਹੈ। ਇਨ੍ਹਾਂ ਦੀਆਂ ਨੀਅਤਾਂ ਸਾਫ ਨਹੀਂ ਸਨ। ਰੱਬ ਉਨ੍ਹਾਂ ਨੂੰ ਮਿਲਦਾ ਹੈ ਜਿਨ੍ਹਾਂ ਦੀਆਂ ਨੀਅਤਾਂ ਸਾਫ ਹੁੰਦੀਆਂ ਹਨ। ਇਨ੍ਹਾਂ ਨੇ 30 ਸਾਲਾਂ ਵਿਚ ਪਾਣੀ ਸੁਕਾਉਣ ਵਾਲਾ ਹੀ ਕੰਮ ਕੀਤਾ ਹੈ (ਘੰਟੀ) ਸਿਆਣੇ ਕਹਿੰਦੇ ਹਨ ਕਿ ਜੇ ਧੰਨ ਚਲਾ ਜਾਏ ਤਾਂ ਕੁਝ ਨਹੀਂ ਜਾਂਦਾ ਹੈ। ਪਰ ਜੇ ਸਿਹਤ ਚਲੀ ਜਾਏ ਤਾਂ ਕੁਝ ਜਾਂਦਾ ਹੈ ਪਰ ਜੇ ਆਚਰਣ ਚਲਾ ਜਾਏ ਤਾਂ ਰਹਿੰਦਾ ਹੀ ਕੁਝ ਨਹੀਂ ਹੈ (ਵਿਘਨ) ਇਸ ਲਈ ਇਨ੍ਹਾਂ ਦੀ ਤਾਂ ਆਚਰਣ ਜਾਣ ਵਾਲੀ ਹਾਲਤ ਹੈ। ਇਹ ਬੇਰੁਜ਼ਗਾਰੀ ਇਨ੍ਹਾਂ ਨੇ ਹੀ ਪੈਦਾ ਕੀਤੀ ਹੈ। ਦੂਜੀ ਗਲ ਇਹ ਹੈ ਕਿ ਜਿਹੜੀ ਬੇਰੁਜ਼ਗਾਰੀ ਵੱਧਦੀ ਹੈ, ਜਿਸ ਤਰ੍ਹਾਂ ਕਿ ਅਜ ਇਥੇ ਸਰਦਾਰ ਸਵਰਣ ਸਿੰਘ ਹੋਰਾਂ ਨੇ ਕਿਹਾ ਸੀ ਕਿ ਇਸ ਪੰਜਾਬ ਵਿਚ ਕਾਰਖਾਨੇ ਲਗਾਉਣ ਲਈ ਸੈਂਟਰ ਕਹਿੰਦਾ ਹੈ ਕਿ ਇਹ ਬਾਰਡਰ ਸਟੇਟ ਹੈ, ਇਸ ਲਈ ਇਥੇ ਕਾਰਖਾਨੇ ਨਹੀਂ ਲਗ ਸਕਦੇ ਹਨ।ਮੈਂ ਬੇਨਤੀ ਕਰਾਂਗਾ ਕਿ ਅੰਮ੍ਰਿਤਸਰ ਸਰਹੱਦ ਤੇ ਹੈ ਤਾਂ ਕੀ ਉਥੇ ਵੱਡੀਆਂ ਵੱਡੀਆਂ ਬਿਲਡਿੰਗਾਂ ਨਹੀਂ ਹਨ ? ਕੀ ਉਥੋਂ ਵੱਡੇ ਵੱਡੇ ਕਾਰਖਾਨੇ ਹਟਾਏ ਗਏ ਹਨ ? ਇਸ ਤਰ੍ਹਾਂ ਹੀ ਫਿਰੋਜ਼ਪੁਰ ਵਿਚ ਵੀ ਵੱਡੀਆਂ ਵੱਡੀਆਂ ਬਿਲਡਿੰਗਾਂ ਹਨ ਔਰ ਬੜੇ ਬੜੇ ਕਾਰਖਾਨੇ ਹਨ, ਕੀ ਉਹ ਉਥੋਂ ਹਟਾਏ ਗਏ ਹਨ ? ਇਹ ਜਾਗਦਿਆਂ ਨੂੰ ਸੁਲਾਉਣ ਵਾਲੀ ਗੱਲ ਸੀ। ਇਹ ਜਿਹੜੀ ਪਹਿਲੀ ਸਰਕਾਰ ਨੇ ਇਥੇ ਕਾਰਖਾਨੇ ਨਹੀਂ ਲਗਾਏ ਹਨ, ਇਸੇ ਕਾਰਨ ਹੀ ਇਥੇ ਬੇਰੁਜ਼ਗਾਰੀ ਵੱਧੀ ਹੈ।

ਸਿਨਮਿਆਂ ਦੀ ਗੱਲ ਲੈ ਲਓ। ਅਸੀਂ ਇਹ ਨਹੀਂ ਚਾਹੁੰਦੇ ਕਿ ਜੋ ਉਹ ਕਮਾਈ ਕਰਦੇ ਹਨ, ਉਸ ਵਿਚ ਉਨ੍ਹਾਂ ਨੂੰ ਕੋਈ ਨੁਕਸਾਨ ਹੋਵੇ। ਬੇਰੁਜ਼ਗਾਰੀ ਸਿਨਮਿਆਂ ਦੇਖਣ ਵਾਲਿਆਂ ਨੇ ਵੀ ਕੁੱਝ ਨਾ ਕੁੱਝ ਵਧਾਈ ਹੈ। ਜੇ ਸਿਨਮੇਂ ਚੰਗੇ ਹੋਣ ਤਾਂ ਦਰਸ਼ਕ ਵੀ ਚੰਗੇ ਕੰਮ ਕਰਦੇ ਹਨ। ਪਰ ਸਿਨਮਿਆਂ ਵਿੱਚ ਹੁੰਦਾ ਕੀ ਹੈ ? ਜਿੰਨੇ ਵੀ ਗੀਤ ਸਿਨਮਿਆਂ ਵਿਚ ਗਾਏ ਜਾਂਦੇ ਹਨ, ਉਨ੍ਹਾਂ ਵਿਚ ਅਸ਼ਲੀਲਤਾ ਪਾਈ ਜਾਂਦੀ ਹੈ। ਇਹ ਰਿਕਾਰਡ ਕਢਾ ਕੇ ਦੇਖ ਲੈਣ। ਸਾਡਾ ਇਹੋ ਜਿਹਾ ਢਾਂਚਾ ਬਣ ਗਿਆ ਹੈ ਕਿ ਰੇਡੀਓ ਤੇ ਜਿੰਨੇ ਵੀ ਗੀਤ ਗਾਏ ਜਾਂਦੇ ਹਨ ਉਨ੍ਹਾਂ ਵਿਚੋਂ ਜ਼ਿਆਦਾ ਤਰ ਅਸ਼ਲੀਲਤਾ ਭਰੇ ਹੁੰਦੇ ਹਨ। ਪਿੰਡਾਂ ਵਿਚ ਸਾਰਾ

[ਗਿਆਨੀ ਕੁੰਦਨ ਸਿੰਘ ਪਤੰਗ]

ਦਿਨ ਸਪੀਕਰ ਚਲਦੇ ਰਹਿੰਦੇ ਹਨ ਉਨ੍ਹਾਂ ਰਾਹੀਂ ਵੀ ਅਜਿਹੇ ਗੰਦੇ ਗੀਤ ਗਾਏ ਜਾਂਦੇ ਹਨ। ਇਨ੍ਹਾਂ ਗੀਤਾਂ ਦੇ ਸੁਣਨ ਨਾਲ ਆਚਰਣ ਕਿਸ ਤਰ੍ਹਾਂ ਨਾਲ ਠੀਕ ਹੋ ਸਕਦਾ ਹੈ। ਇੱਕ ਵਾਰੀ ਰੇਡੀਓ ਤੇ ਗੀਤ ਇਹ ਗਾਇਆ ਜਾ ਰਿਹਾ ਸੀ ਕਿ "ਦਿਉਰ ਦੇ ਵਿਆਹ ਤੇ ਨੱਚ ਲੈਣ ਦੇ"। ਇਹ ਕਿਸ ਤਰ੍ਹਾਂ ਦੇ ਗੀਤ ਹਨ। ਜਦੋਂ ਇਹ ਗੀਤ ਵੱਜ ਰਿਹਾ ਸੀ ਤਾਂ ਇੱਕ ਵਿਚਾਰਾ ਮੇਰੇ ਵਰਗਾ ਸਾਧਾਰਣ ਬਾਬਾ ਰੋਟੀ ਖਾ ਰਿਹਾ ਸੀ। ਉਹ ਕਹਿਣ ਲਗਾ ਕਿ ਪਹਿਲਾਂ ਮੈਨੂੰ ਰੋਟੀ ਤਾਂ ਖਾਂ ਲੈਣ ਦੇ ਫਿਰ ਨੱਚ ਲਈਂ। ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਸਰਕਾਰ ਨੇ ਲੋਕਾਂ ਦਾ ਆਚਰਣ ਉੱਚਾ ਕਰਨਾ ਹੈ ਤਾਂ ਇਹ ਅਸ਼ਲੀਲਤਾ ਭਰੇ ਰਿਕਾਰਡ ਬੰਦ ਕਰਨੇ ਚਾਹੀਦੇ ਹਨ। ਮੇਰੇ ਕਹਿਣ ਦਾ ਭਾਵ ਇਹ ਕਿ ਸਾਡੇ ਰਸਮੋਰਵਾਜ ਬਹੁਤ ਗਲਤ ਢੰਗ ਨਾਲ ਚਲੇ ਹੋਏ ਹਨ। ਕਿੰਨਾ ਰੁਪਿਆ ਨਸ਼ਿਆਂ ਤੇ ਬਰਬਾਦ ਹੋ ਰਿਹਾ ਹੈ ? ਸਾਡੀ ਸਰਕਾਰ ਨੂੰ ਇਨ੍ਹਾਂ ਨਸ਼ਿਆਂ ਤੋਂ ਲੋਕਾਂ ਨੂੰ ਛੁਟਕਾਰਾ ਦਿਵਾਉਣਾ ਚਾਹੀਦਾ ਹੈ। ਕੋਈ ਨਸ਼ੇ ਦੀਆਂ ਗੋਲੀਆਂ ਖਾਈ ਜਾਂਦਾ ਹੈ, ਕੋਈ ਸ਼ਰਾਬ ਪੀਤੀ ਜਾਂਦਾ ਹੈ ਔਰ ਕੋਈ ਹੋਰ ਤਰ੍ਹਾਂ ਦੇ ਨਸ਼ੇ ਕਰੀ ਜਾਂਦਾ ਹੈ। ਇਹ ਸਾਰੇ ਢੰਗਾਂ ਨਾਲ ਸ਼ਰੀਰ ਨਸ਼ਟ ਹੁੰਦਾ ਹੈ। ਕੋਈ ਸ਼ਰਾਬ ਪੀ ਕੇ, ਕੋਈ ਜ਼ਰਦਾ ਖਾ ਕੇ, ਕੋਈ ਹੋਰ ਨਸ਼ਾ ਖਾ ਕੇ ਮਰ ਜਾਂਦਾ ਹੈ ਔਰ ਉਹਦੇ ਪਿਛੋਂ ਉਹਦਾ ਟੱਬਰ ਰੋਂਦਾ ਰਹਿੰਦਾ ਹੈ। ਇਹ ਨਸ਼ਿਆਂ ਦੀ ਵਰਤੋਂ ਤੇ ਸਰਕਾਰ ਨੂੰ ਕੰਟ੍ਰੋਲ ਕਰਨਾ ਚਾਹੀਦਾ ਹੈ। ਇੱਕ ਗੱਲ, ਚੇਅਰਮੈਨ ਸਾਹਿਬ, ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਇਹ ਸਾਰੇ ਨਸ਼ੇ ਬੰਦ ਹੋਣੇ ਚਾਹੀਦੇ ਹਨ। ਮੈਂ ਪਰਸੋਂ ਵੀ ਕਿਹਾ ਸੀ ਕਿ ਸ਼ਰਾਬ ਬੰਦ ਹੋਣੀ ਚਾਹੀਦੀ ਹੈ। ਪਰ ਇਹੋ ਜਿਹੀ ਇਹ ਬੰਦ ਨਾ ਹੋਵੇ ਜਿਹੋ ਜਿਹੀ ਅਫੀਮ ਬੰਦ ਹੋਈ ਹੈ। ਘਰ ਘਰ ਵਿਚ ਅਫੀਮ ਦੇ ਠੇਕੇ ਖੁਲ੍ਹੇ ਹੋਏ ਹਨ। ਪਹਿਲਾਂ ਜੋ ਸਰਕਾਰ ਨੂੰ ਆਮਦਨ ਸੀ, ਉਹ ਹੁਣ ਬੰਦ ਹੋ ਕੇ ਪੁਲਿਸ ਦੇ ਮਹਿਕਮੇ ਨੇ ਆਪਣੀ ਆਮਦਨ ਵਧਾ ਲਈ ਹੈ। ਉਹ ਝੂਠੇ ਅਫੀਮ ਦੇ ਕੇਸ ਬਣਾਈ ਜਾਂਦੇ ਹਨ, ਕਿਤੇ 107/51 ਦਾ ਮੁਕਦਮਾ ਬਣਾ ਦਿੰਦੇ ਹਨ (ਵਿਘਨ)।

**ਮਾਸਟਰ ਬਾਬੂ ਸਿੰਘ :** ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਵਜ਼ੀਰ ਸਾਹਿਬ ਗੱਲਾਂ ਵਿੱਚ ਲਗੇ ਹੋਏ ਹਨ। ਇਹ ਸਮਾਜ ਸੁਧਾਰ ਦੀਆਂ ਗੱਲਾਂ ਹੋ ਰਹੀਆਂ ਹਨ। ਮਨਿਸਟਰ ਸਾਹਿਬ ਨੂੰ ਇਹ ਗੱਲਾ ਸੁਣਨੀਆਂ ਚਾਹੀਦੀਆਂ ਹਨ ਤਾਕਿ ਸਮਾਜ ਦਾ ਸੁਧਾਰ ਹੋ ਸਕੇ।

**ਗਿਆਨੀ ਕੁੰਦਨ ਸਿੰਘ ਪਤੰਗ :** ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਦ ਅਸੀਂ ਪਿੰਡਾਂ ਵਿੱਚ ਜਾਂਦੇ ਹਾਂ, ਸਾਡੇ ਹਰ ਐਮ. ਐਲ. ਏ. ਦੇ ਦੁਆਲੇ ਦਸ ਦਸ, ਪੰਦਰਾਂ ਪੰਦਰਾਂ, ਵੀਹ ਵੀਹ ਨੌਜਵਾਨ ਫਿਰਦੇ ਹਨ ਜਿਹੜੇ ਕਹਿੰਦੇ ਹਨ ਕਿ ਸਾਨੂੰ ਨੌਕਰੀਆਂ ਦਿਵਾਓ । (ਘੰਟੀ) ਜੇ ਉਨ੍ਹਾਂ ਨੌਜਵਾਨਾਂ ਨੇ ਕੋਈ ਹੋਰ ਕਿੱਤਾ ਸਿੱਖਿਆ ਹੁੰਦਾ ਤਾਂ ਉਹ ਨੌਕਰੀਆਂ ਵੱਲ ਨਾ ਆਉਂਦੇ । ਪੁਰਾਣੇ ਸਮੇਂ ਵਿੱਚ ਇੱਕ ਅਖਾਉਤ ਸੀ ਕਿ :—

"ਉੱਤਮ ਖੇਤੀ, ਮੱਧਮ ਵਪਾਰ, ਨਖਿੱਧ ਚਾਕਰੀ, ਭੀਖ ਨਿਦਾਰ।"

ਖੇਤੀ ਨੂੰ ਸਭ ਤੋਂ ਚੰਗਾ ਗਿਣਿਆ ਗਿਆ, ਵਪਾਰ ਨੂੰ ਦੂਸਰੇ ਨੰਬਰ ਤੇ ਰੱਖਿਆ ਅਤੇ ਨੌਕਰੀ ਸਭ ਤੋਂ ਮਾੜੀ ਸਮਝੀ ਗਈ । (ਵਿਘਨ) ਅੱਜ ਮੁੰਡਿਆਂ ਨੇ ਖੇਤੀ ਵੀ ਛੱਡੀ, ਵਪਾਰ ਵੀ ਛੱਡਿਆ, ਉਹ ਨੌਕਰੀ ਮਗਰ ਜਾ ਰਹੇ ਹਨ । ਪੁਰਾਣੇ ਸਮੇਂ ਦੀ ਮੈਂ ਤੁਹਾਨੂੰ ਗੱਲ ਸੁਣਾਉਂਦਾ ਹਾਂ । ਇੱਕ ਆਦਮੀ ਵਪਾਰ ਕਰਨ ਲਈ ਗਿਆ । ਉਸ ਨੇ ਆਪਣੀ ਘਰ ਵਾਲੀ ਨੂੰ ਚਿੱਠੀ ਲਿਖੀ ਕਿ ਤੂੰ ਮੈਨੂੰ ਦੱਸ ਮੈਨੂੰ ਨੌਕਰੀ ਮਿਲਦੀ ਹੈ, ਕੀ ਮੈਂ ਕਰ ਲਵਾਂ ? ਉਸ ਦੀ ਘਰ ਵਾਲੀ ਸਿਆਣੀ ਸੀ, ਉਸ ਨੇ ਲਿਖਿਆ ਕਿ ਤੂੰ ਨੌਕਰੀ ਨਾ ਕਰੀਂ। ਓ ਨਾਥ, ਭਾਵੇਂ ਤੇਰੇ 9 ਹੱਥ ਵੀ ਹੋ ਜਾਣ

ਤਾਂ ਵੀ ਤੂੰ ਨੌਕਰੀ ਨਾ ਕਰੀਂ । ਪਰ ਅੱਜ ਪੜ੍ਹੇ ਲਿਖੇ ਨੌਜਵਾਨ, ਅਨਪੜ੍ਹ ਨੌਜਵਾਨ ਨੌਕਰੀ ਵੱਲ ਭੱਜਦੇ ਹਨ । ਲੰਗੜੇ ਜਿਹੜੇ ਹਨ ਉਹ ਵੀ ਨੌਕਰੀ ਮਗਰ ਭੱਜਦੇ ਹਨ । (ਘੰਟੀ) ਇਹ ਜਿਹੜਾ ਬੇਰੁਜ਼ਗਾਰੀ ਦਾ ਮਸਲਾ ਹੈ, ਇਹ ਅਦਾਲਤਾਂ ਨੇ ਵੀ ਵਧਾਇਆ ਹੋਇਆ ਹੈ । ਤੁਹਾਨੂੰ ਪਤਾ ਹੈ ਕਿ ਜੇ ਕੋਈ ਕੇਸ ਅਦਾਲਤ ਵਿਚ ਚਲਾ ਜਾਵੇ ਤਾਂ ਕਈ ਸਾਲ ਉਸ ਦਾ ਫੈਸਲਾ ਨਹੀਂ ਹੁੰਦਾ ਅਤੇ ਕੇਸ ਵਿਚ ਹੀ ਲਟਕਦਾ ਰਹਿੰਦਾ ਹੈ । ਕਈ ਕਈ ਪੇਸ਼ੀਆਂ ਪੈਂਦੀਆਂ ਹਨ । ਛੇਤੀ ਇਨਸਾਫ ਨਹੀਂ ਮਿਲਦਾ । ਇਨਸਾਫ ਸਸਤਾ ਹੋਣਾ ਚਾਹੀਦਾ ਹੈ । ਸਰਕਾਰ ਨੂੰ ਇਨ੍ਹਾਂ ਗੱਲਾਂ ਵੱਲ ਧਿਆਨ ਦੇਣਾ ਚਾਹੀਦਾ ਹੈ । (ਵਿਘਨ) ਸਾਡੀ ਸਰਕਾਰ ਨੇ ਬੇਰੁਜ਼ਗਾਰੀ ਭੱਤਾ ਦਿੱਤਾ ਹੈ, ਇਹ ਬੜੀ ਚੰਗੀ ਗੱਲ ਹੈ । ਇਹ ਭੱਤਾ ਹੋਰ ਕਿਸੇ ਸਰਕਾਰ ਨੇ ਨਹੀਂ ਦਿੱਤਾ । ਇਥੇ ਕਿਹਾ ਗਿਆ ਕਿ ਇਹ ਕੀ ਭੱਤਾ ਹੈ, ਇਹ ਤਾਂ ਕੁਝ ਵੀ ਨਹੀਂ ਦਿੱਤਾ । ਠੀਕ ਹੈ, ਇਹ (ਆਪੋਜੀਸ਼ਨ ਵੱਲ ਇਸ਼ਾਰਾ) ਇਸ ਤਰ੍ਹਾਂ ਕਹਿ ਸਕਦੇ ਹਨ ਅਸੀਂ ਮੰਨ ਲੈਂਦੇ ਹਾਂ ਪਰ ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ 30 ਸਾਲਾਂ ਵਿਚ 30 ਪੈਸੇ ਵੀ ਨਹੀਂ ਦਿੱਤੇ । ਫਿਰ ਇਹ ਕਹਿੰਦੇ ਹਨ ਕਿ ਇਹ ਜਿਹੜੀ ਸਰਕਾਰ ਹੈ, ਇਹ ਗਰੀਬਾਂ ਦੀ ਹਮਦਰਦ ਨਹੀਂ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਗਰੀਬਾਂ ਦੇ ਹਮਦਰਦ ਹੋ ਜਿਹੜੇ ਢਾਈ ਟੋਟਰੂ ਫੱਤੇ ਪਹਿਲਵਾਨ ਰਹਿ ਗਏ ਹੋ । ਇਹ ਕਿਸ ਤਰ੍ਹਾਂ ਗਰੀਬਾਂ ਨਾਲ ਹਮਦਰਦੀ ਰੱਖਣ ਵਾਲੇ ਖੂੰਜੇ ਲੱਗੇ ਹੋਏ ਹਨ । (ਵਿਘਨ) "ਮਾਂ ਨਾਲੋਂ ਹੇਜਲੀ ਫੱਫੇ ਕੁੱਟਣ।" (ਵਿਘਨ) ਇਹ ਕਹਿੰਦੇ ਸਨ ਕਿ ਜ਼ਮੀਨ ਦਿਆਂਗੇ । ਇਹ 30 ਸਾਲ ਜ਼ਮੀਨ ਹੀ ਦਿੰਦੇ ਰਹੇ । ਇਨ੍ਹਾਂ ਨੇ ਜ਼ਮੀਨ ਤਾਂ ਕੀ ਦੇਣੀ ਸੀ ਕਬਰ ਦੀ ਥਾਂ ਨਹੀਂ ਦਿੱਤੀ । (ਵਿਘਨ) ਕਿਤੇ ਜ਼ਮੀਨਾਂ ਨਹੀਂ ਦਿੱਤੀਆਂ । ਜੇ ਇਹ ਜ਼ਮੀਨਾਂ ਦੇ ਦਿੰਦੇ ਤਾਂ ਫਿਰ ਜ਼ਮੀਨ ਦੇਣ ਦਾ ਮਸਲਾ ਮੁੱਕ ਜਾਣਾ ਸੀ ਅਤੇ ਇਨ੍ਹਾਂ ਕੋਲੋਂ ਲੋਕਾਂ ਨੂੰ ਹੋਰ ਲਾਰਾ ਨਹੀਂ ਸੀ ਲੱਗਣਾ ।, ਜਿਹੜਾ ਇਹ ਲਾਰਾ ਲਾਉਂਦੇ ਆਏ ਹਨ ਜ਼ਮੀਨਾਂ ਦੇ ਨਾਮ ਤੇ ਕਿ ਜ਼ਮੀਨਾਂ ਦਿਆਂਗੇ । ਹੁਣ ਆ ਕੇ ਇਨ੍ਹਾਂ ਦਾ ਪਾਜ ਖੁੱਲ੍ਹ ਗਿਆ ਹੈ। (ਘੰਟੀ)

**ਸ੍ਰੀ ਸਭਾਪਤੀ** : ਤੁਸੀਂ ਹੁਣ ਖਤਮ ਕਰੋ ।

**ਗਿਆਨੀ ਕੁੰਦਨ ਸਿੰਘ ਪਤੰਗ** : ਚੇਅਰਮੈਨ ਸਾਹਿਬ, ਇਨ੍ਹਾਂ ਨੇ ਪਲਾਟ ਦੇਣੇ ਸਨ ਪਰ ਉਹ ਨਹੀਂ ਦਿੱਤੇ । ਜੇ ਇਨ੍ਹਾਂ ਨੇ ਆਪਣੇ ਰਾਜ ਦੇ 30 ਸਾਲਾਂ ਵਿਚ ਗਰੀਬਾਂ ਨੂੰ ਪਲਾਟ ਦਿੱਤੇ ਹੁੰਦੇ, ਮਕਾਨ ਦਿਤੇ ਹੁੰਦੇ ਤਾਂ ਅੱਜ ਇਹ ਗਰੀਬ ਲੋਕੀਂ ਗੱਡਿਆਂ ਤੇ, ਖੋਤਿਆਂ ਤੇ ਅਤੇ ਊਠਾਂ ਤੇ ਆਪਣੇ ਘਰਾਂ ਦਾ ਸਾਮਾਨ ਕਿਉਂ ਲੱਦੀਂ ਫਿਰਦੇ । ਇਨ੍ਹਾਂ ਨੇ ਗਰੀਬਾਂ ਵਾਸਤੇ ਕੁਝ ਨਹੀਂ ਕੀਤਾ । ਫਿਰ ਇਨ੍ਹਾਂ ਨੇ ਕੀਤਾ ਕੀ ? ਇਨ੍ਹਾਂ ਨੇ ਐਸ਼ ਕੀਤੀ । ਇਨ੍ਹਾਂ ਨੇ ਇਥੇ ਕੋਈ ਕਾਰਖਾਨਾ ਨਹੀਂ ਲਿਆਂਦਾ, ਇਨ੍ਹਾਂ ਨੇ ਪੜ੍ਹਾਈ ਦਾ ਢਾਂਚਾ ਨਹੀਂ ਬਦਲਿਆ । ਇਨ੍ਹਾਂ ਨੇ ਫੈਸ਼ਨ ਪ੍ਰਸਤੀ ਕੀਤੀ । ਜਿਹੜੇ ਕਾਂਗਰਸੀ ਹੋਣਗੇ ਉਨ੍ਹਾਂ ਸਾਰਿਆਂ ਦੇ ਮੋਟਾ ਖੱਦਰ ਹੋਵੇਗਾ, ਇਹ ਵਿਖਾਵੇ ਦਾ ਹੈ । (ਵਿਘਨ) (ਘੰਟੀ) ਇਹ ਮੋਟਾ ਖੱਦਰ ਪਾਉਂਦੇ ਹਨ । ਮੈਂ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਇਤਨੀਆਂ ਵੱਡੀਆਂ ਵੱਡੀਆਂ ਕੋਠੀਆਂ ਹਨ, ਕੋਠੀਆਂ ਵਿਚ ਫਰਨੀਚਰ ਹੈ, ਇਨ੍ਹਾਂ ਦੇ ਘਰੀਂ ਕੱਪੜੇ ਹਨ, ਕੋਠੀਆਂ ਵਿਚ ਲੱਗਿਆ ਪਰਦਿਆਂ ਦਾ ਕੱਪੜਾ ਕਿਥੋਂ ਆਇਆ ਹੈ ? ਇਹ ਬਾਹਰਲੇ ਮੁਲਕਾਂ ਤੋਂ ਆਇਆ ਹੈ । (ਵਿਘਨ) ਬੇਰੁਜ਼ਗਾਰੀ ਦੀ ਸਮੱਸਿਆ ਇਨ੍ਹਾਂ ਦੀ ਸਰਕਾਰ ਨੇ ਪੈਦਾ ਕੀਤੀ, ਅਸੀਂ ਨਹੀਂ ਕੀਤੀ । ਚਾਹੀਦਾ ਤਾਂ ਇਹ ਸੀ ਕਿ ਇੱਥੇ ਵੱਡੇ ਵੱਡੇ ਕਾਰਖਾਨੇ ਲੱਗਦੇ, ਪੜ੍ਹਾਈ ਦਾ ਢਾਂਚਾ ਬਦਲਿਆ ਜਾਂਦਾ ਅਤੇ ਲੋਕਾਂ ਵਿਚ ਧਾਰਮਿਕ ਭਾਵਨਾ ਪੈਦਾ ਕੀਤੀ ਜਾਂਦੀ। ਪਰ ਇਨ੍ਹਾਂ ਨੇ ਕੁਝ ਨਹੀਂ ਕੀਤਾ ਸੀ । (ਵਿਘਨ) ਲੋਕਾਂ ਵਿਚ ਧਾਰਮਿਕ ਭਾਵਨਾ ਪੈਦਾ ਕਰਨੀ ਚੰਗੀ ਹੁੰਦੀ ਹੈ। ਪਹਿਲੇ ਬੱਚਿਆਂ ਨੂੰ ਇਕ ਕਿਤਾਬ ਲੱਗਦੀ ਸੀ ਜਿਸ ਨੂੰ ਬਾਲ ਉਪਦੇਸ਼ ਕਿਹਾ ਜਾਂਦਾ ਸੀ ।

[ਗਿਆਨੀ ਕੁੰਦਨ ਸਿੰਘ ਪਤੰਗ]

ਉਸ ਦੇ ਵਿਚ ਲਿਖਿਆ ਹੁੰਦਾ ਸੀ ਕਿ ਕਾਕਾ ਸਵੇਰੇ ਉਠੋ, ਇਸ਼ਨਾਨ ਕਰੋ, ਰੱਬ ਦਾ ਨਾਮ ਲਵੇ, ਮਾਂ ਬਾਪ ਨੂੰ ਮੱਥਾ ਟੇਕੋ ਅਤੇ ਜੇ ਰਸਤੇ ਵਿਚ ਕੋਈ ਮਿਲ ਜਾਵੇ ਤਾਂ ਉਸ ਨੂੰ ਫਤਹਿ ਬੁਲਾਓ। ਪਰ ਹੁਣ ਕੀ ਹੁੰਦਾ ਹੈ? (ਵਿਘਨ) (ਘੰਟੀ)

**ਸ੍ਰੀ ਸਭਾਪਤੀ** : ਤੁਸੀਂ ਹੁਣ ਬੱਸ ਕਰੋ ਜੀ।

**ਗਿਆਨੀ ਕੁੰਦਨ ਸਿੰਘ ਪਤੰਗ** : ਮੈਂ ਇਤਨਾ ਕੁਝ ਕਹਿੰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿਤਾ ਹੈ।

(ਇਸ ਸਮੇਂ ਬਹੁਤ ਸਾਰੇ ਮਾਨਯੋਗ ਮੈਂਬਰ ਬੋਲਣ ਲਈ ਖੜ੍ਹੇ ਹੋਏ।)

**ਸ੍ਰੀ ਅ. ਵਿਸ਼ਵਨਾਥਨ** : ਚੇਅਰਮੈਨ ਸਾਹਿਬ, ਲੁਧਿਆਣਾ ਨੂੰ ਛੋਟਾ ਜਾਪਾਨ ਕਹਿੰਦੇ ਹਨ। ਉਥੇ ਇੰਡਸਟਰੀ ਬਹੁਤ ਹੈ। ਮੈਨੂੰ ਬੋਲਣ ਲਈ ਟਾਈਮ ਮਿਲਣਾ ਚਾਹੀਦਾ ਹੈ। ਉਥੇ ਘਰ ਘਰ ਵਿਚ ਇੰਡਸਟਰੀ ਹੈ। ਮੈਨੂੰ ਬੋਲਣ ਲਈ ਟਾਈਮ ਦਿਓ। (ਵਿਘਨ) ਤੁਸੀਂ ਟਾਈਮ ਐਕਸਟੈਂਡ ਕਰ ਲਵੋ।

**ਸ੍ਰੀ ਸਭਾਪਤੀ** : ਕੀ ਸਾਰੇ ਮੈਂਬਰ ਸਾਹਿਬਾਨ ਇਸ ਦੇ ਹੱਕ ਵਿਚ ਹਨ ਕਿ ਹਾਊਸ ਦਾ ਟਾਈਮ ਵਧਾ ਦੇਈਏ?

**ਆਵਾਜ਼ਾਂ** : ਨਹੀਂ ਜੀ, ਨਹੀਂ ਜੀ।

**ਸ੍ਰੀ ਸਭਾਪਤੀ** : ਸ੍ਰੀ ਧਰਮਪਾਲ ਜੀ, ਤੁਸੀਂ ਬੋਲੋ।

**ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ** (ਸਾਥੀ ਧਰਮ ਪਾਲ ਸੱਭਰਵਾਲ) : ਚੇਅਰਮੈਨ ਸਾਹਿਬ, ਡਿਮਾਂਡਜ਼ ਨੰ: 21 ਅਤੇ 33 ਉਤੇ ਬੜੇ ਵਿਸਥਾਰ ਨਾਲ ਵਿਚਾਰ ਵਿਮਰਸ਼ ਹੋਇਆ ਹੈ।

**ਸਰਦਾਰ ਬੇਅੰਤ ਸਿੰਘ** : ** ** **

**Mr. Chairman** : This is no point of order.

**ਸਰਦਾਰ ਬੇਅੰਤ ਸਿੰਘ** : ** ** **

**Mr. Chairman** : This is no point of order.

**ਸ੍ਰੀ ਅ. ਵਿਸ਼ਵਨਾਥਨ** : ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਸਵੇਰੇ ਜਦ ਨਾਮ ਭੇਜੇ ਗਏ ਸੀ ਤਾਂ ਮੇਰਾ ਨਾਮ ਟਾਪ ਤੇ ਸੀ।

**ਸ੍ਰੀ ਸਭਾਪਤੀ** : ਤੁਸੀਂ ਬਾਹਰ ਚਲੇ ਗਏ ਸੀ, ਇਸ ਵਿਚ ਸਪੀਕਰ ਸਾਹਿਬ ਦਾ ਜਾਂ ਮੇਰਾ ਕੀ ਕਸੂਰ ਹੈ?

**ਸ੍ਰੀ ਅ. ਵਿਸ਼ਵਨਾਥਨ** : ਗੱਲ ਇਹ ਹੈ ਕਿ ਮੇਰਾ ਨਾਮ ਛੱਡ ਕੇ ਦੂਸਰਿਆਂ ਮੈਂਬਰ ਸਾਹਿਬਾਨ ਨੂੰ ਬੋਲਣ ਦਾ ਟਾਈਮ ਦਿੱਤਾ ਗਿਆ। ਮੇਰਾ ਨਾਮ ਟਾਪ ਤੇ ਸੀ। ਮੇਰਾ ਨਾਮ ਛੱਡਕੇ

---

**Expunged as ordered by the Chair.

ਦੂਸਰਾ ਨਾਮ ਬੋਲਿਆ ਗਿਆ । ਮੈਂ ਸੋਚਿਆ ਕਿ ਮੈਂ ਬਾਅਦ ਵਿਚ ਬੋਲ ਲਵਾਂਗਾ । ਇਸ ਲਈ ਹੁਣ ਮੈਨੂੰ ਟਾਈਮ ਮਿਲਣਾ ਚਾਹੀਦਾ ਹੈ । ਮੈਂ ਪੰਜ ਮਿੰਟ ਲੈਣਾ ਚਾਹੁੰਦਾ ਹਾਂ । ਮੈਂ ਛੇਵਾਂ ਮਿੰਟ ਨਹੀਂ ਲਵਾਂਗਾ । ਅਨਇੰਪਲਾਇਮੈਂਟ ਬਾਰੇ ਗੱਲ ਚੱਲ ਰਹੀ ਹੈ । ਚੇਅਰਮੈਨ ਸਾਹਿਬ, ਇਹ ਜੋ ਸਕੀਮ ਹੈ ਉਸ ਬਾਰੇ ਮੈਂ ਤਰਮੀਮ ਦੇਣੀ ਚਾਹੁੰਦਾ ਹਾਂ। (ਵਿਘਨ) ਮੈਂ ਪੰਜ ਮਿੰਟ ਲੈਣਾ ਚਾਹੁੰਦਾ ਹਾਂ । ਮੈਂ ਕੋਈ ਕਥਾ ਕਹਾਣੀਆਂ ਨਹੀਂ ਕਰਾਂਗਾ ।

**Mr. Chairman** : I am Sorry. ਸਾਥੀ ਧਰਮਪਾਲ ਜੀ ਬੋਲਣਗੇ ।

**ਸਾਥੀ ਰੂਪ ਲਾਲ** : ਪੁਆਇੰਟ ਆਫ ਆਰਡਰ, ਸਰ । ਚੇਅਰਮੈਨ ਸਾਹਿਬ, ਮੇਰਾ ਨਾਮ ਤੀਸਰੇ ਨੰਬਰ ਤੇ ਸੀ । ਮੈਨੂੰ ਟਾਈਮ ਦਿਉ ਜਾਂ ਨਾ ਦਿਓ । (ਵਿਘਨ) ਦੂਜੀ ਗੱਲ ਇਹ ਹੈ ਕਿ ਸਰਦਾਰ ਬੇਅੰਤ ਸਿੰਘ ਨੇ ਤੁਹਾਨੂੰ ਕਿਹਾ ਹੈ ਕਿ ** ** ਇਹ ਲਫਜ਼ ਕਟਾ ਦਿਓ । ਇਹ ਲਫਜ਼ ਉਨ੍ਹਾਂ ਨੇ ਤੁਹਾਡੇ ਮੁਤੱਲਕ ਕਹੇ ਹਨ । ਇਹ ਉਨ੍ਹਾਂ ਨੂੰ ਨਹੀਂ ਸੀ ਕਹਿਣੇ ਚਾਹੀਦੇ ।

**ਸ੍ਰੀ ਸਭਾਪਤੀ** : ਇਹ ਲਫਜ਼ ਕੱਟ ਦਿਓ ।

**ਸਰਦਾਰ ਬੇਅੰਤ ਸਿੰਘ** : ਮੈਂ ਕੋਈ ਮਾੜੀ ਗੱਲ ਨਹੀਂ ਕੀਤੀ । ਇਸ ਨੂੰ ਕਟਾਉਣ ਦਾ ਕੋਈ ਮਤਲਬ ਨਹੀਂ ਹੈ । (ਵਿਘਨ)

**ਸ੍ਰੀ ਸਭਾਪਤੀ** : ਤੁਹਾਨੂੰ ਇਸ ਤਰ੍ਹਾਂ ਨਹੀਂ ਸੀ ਕਹਿਣਾ ਚਾਹੀਦਾ ।

**ਸ੍ਰੀ ਹਰਬੰਸ ਲਾਲ ਖੰਨਾ** : ਪੁਆਇੰਟ ਆਫ ਆਰਡਰ, ਸਰ । ਚੇਅਰਮੈਨ ਸਾਹਿਬ, ਇੰਡਸਟਰੀ ਦੇ ਬਾਰੇ ਵਿਚਾਰ ਹੋ ਰਹੀ ਹੈ । Amritsar is the biggest Industrial Centre. ਕਿਸੇ ਵਕਤ ਅੰਮ੍ਰਿਤਸਰ ਮਾਨਚੈਸਟਰ ਸੀ ਪਰ ਅੱਜ ਉਥੇ ਇੰਡਸਟਰੀ ਦੀ ਪ੍ਰਾਬਲਮ ਹੈ । (ਵਿਘਨ) ਮੈਂ ਉਸ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਮੈਨੂੰ ਬੋਲਣ ਦਾ ਮੌਕਾ ਦਿੱਤਾ ਜਾਵੇ । ਜਿਥੇ ਇੰਡਸਟਰੀ ਹੈ, ਉਨ੍ਹਾਂ ਨੂੰ ਬੋਲਣ ਲਈ ਟਾਈਮ ਮਿਲਣਾ ਚਾਹੀਦਾ ਹੈ । (ਵਿਘਨ)

**ਸ੍ਰੀ ਅ. ਵਿਸ਼ਵਨਾਥਨ** : ** ** ** **

**Mr. Chairman** : This is no point of Order.

(ਇਸ ਵਕਤ ਕਈ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਸਨ)

**Mr. Chairman** :Dharam Pal ji, please Carry on. (*Interruption*)

**ਸ੍ਰੀ ਖੁਸ਼ਹਾਲ ਬਹਿਲ** : ਆਨ ਏ ਪੁਆਇੰਟ ਆਫ ਆਰਡਰ, ਸਰ । ਚੇਅਰਮੈਨ ਸਾਹਿਬ, ਗੱਲ ਇਹ ਹੈ ਕਿ ਡਿਪਟੀ ਸਪੀਕਰ ਸਾਹਿਬ ਨੇ ਹਾਊਸ ਦੇ ਵਿਚ ਮੈਨੂੰ ਇਹ ਕਿਹਾ ਸੀ ਕਿ ਤੁਹਾਨੂੰ ਮੈਂ ਟਾਈਮ ਦੇਵਾਂਗਾ ਪਰ ਉਨ੍ਹਾਂ ਨੇ ਮੈਨੂੰ ਟਾਈਮ ਨਹੀਂ ਦਿੱਤਾ....(ਵਿਘਨ)

**Mr.Chairman** : You were not in the House so you missed the opportunity.

## WALK-OUT

**Shri Khushhal Behl** : ****Therefore, as a protest I walk-out.

(At this stage Shri Khushhal Behl staged a walk-out),

**Expunged as ordered by the Cha

**Mr. Chairman :** These words are expunged.

**Sri A. Vishwanathan :** Why should he say these words in the House? This is an aspersion on the Deputy Speaker. ਕੱਲ ਨੂੰ ਉਹ ਤੁਹਾਡੇ ਖਿਲਾਫ ਕਹਿ ਕੇ ਤੁਰ ਜਾਣਗੇ । ਇਨ੍ਹਾਂ ਦੀ ਤਾਂ ਇਸ ਤਰ੍ਹਾਂ ਆਦਤ ਹੀ ਵਿਗੜ ਜਾਵੇਗੀ ।

## DISCUSSION AND VOTING OF DEMANDS FOR GRANTS FOR THE YEAR 1978-79 (*Resumption*)

**ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ :** ਚੇਅਰਮੈਨ ਸਾਹਿਬ, ਅੱਜ ਮੰਗਾਂ ਨੰਬਰ 21 ਅਤੇ 33 ਉਤੇ ਬੜਾ ਵਿਸਥਾਰ ਨਾਲ ਵਿਚਾਰ ਵਿਮਰਸ਼ ਹੋਇਆ ਹੈ। ਜਿਥੋਂ ਤੱਕ ਮੇਰਾ ਸਬੰਧ ਹੈ ਉਸ ਦੇ ਲਈ ਮੈਂ ਦੱਸਣਾ ਚਾਹੁੰਦਾ ਹਾਂ ਕਿ ਮੰਗ ਨੰਬਰ 21 ਦੇ ਵਿਚ ਕਿਰਤ ਅਤੇ ਰੁਜ਼ਗਾਰ ਦੇ ਲਈ 5,11,44,000 ਰੁਪਏ ਵਿਚੋਂ 1,47,20,000 ਰੁਪਏ ਰੱਖੇ ਗਏ ਹਨ । ਉਦਯੋਗਿਕ ਸਿਖਲਾਈ ਦੇ ਬਾਰੇ ਵਿਚ ਟੰਡਨ ਸਾਹਿਬ ਹਾਊਸ ਨੂੰ ਸਪੱਸ਼ਟੀਕਰਨ ਕਰਨਗੇ । ਜਿਥੋਂ ਤਕ ਮੇਰਾ ਸਬੰਧ ਹੈ ਉਹ ਮੈਂ ਦੱਸਣਾ ਚਾਹੁੰਦਾ ਹਾਂ । ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਇਹ ਗੱਲ ਆਖੀ ਹੈ ਕਿ ਲੇਬਰ ਦੇ ਵਾਸਤੇ ਬੜਾ ਥੋੜਾ ਰੁਪਿਆ ਪਿਛੇ ਨਾਲੋਂ ਰੱਖਿਆ ਗਿਆ ਹੈ । ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਸੰਨ 1977-78 ਦੇ ਵਿਚ ਨਾਨ-ਪਲੈਨ ਵਾਸਤੇ 40 ਲੱਖ 15 ਹਜ਼ਾਰ ਰੁਪਿਆ ਰੱਖਿਆ ਗਿਆ ਹੈ ਅਤੇ ਪਲੈਨ ਵਾਸਤੇ 10 ਲੱਖ ਰੁਪਿਆ ਰੱਖਿਆ ਗਿਆ ਸੀ । ਜਦੋਂ ਕਿ 10 ਲੱਖ ਰੁਪਏ ਵਿਚੋਂ 5 ਲੱਖ 59 ਹਜ਼ਾਰ ਰੁਪਿਆ ਖਰਚ ਕੀਤਾ ਗਿਆ ਹੈ । ਅਸੀਂ, ਚੇਅਰਮੈਨ ਸਾਹਿਬ, ਇਸ ਤਰ੍ਹਾਂ ਦਾ ਕੋਈ ਰੁਪਿਆ ਨਹੀਂ ਰੱਖਣਾ ਚਾਹੁੰਦੇ ਜਿਸ ਨੂੰ ਖਰਚ ਨਾ ਕੀਤਾ ਜਾਵੇ ਅਤੇ ਜੇ ਖਰਚ ਕੀਤਾ ਜਾਵੇ ਤਾਂ ਇਸ ਢੰਗ ਨਾਲ ਖਰਚ ਕੀਤਾ ਜਾਵੇ ਕਿ ਮੁੜ ਘਿੜ ਕੇ ਆਪਣੀਆਂ ਜੇਬਾਂ ਵਿਚ ਆ ਜਾਵੇ । ਇਹ ਜਨਤਾ ਦਾ ਰੁਪਿਆ ਹੈ, ਅਸੀਂ ਚਾਹੁੰਦੇ ਹਾਂ ਕਿ ਇਹ ਸਹੀ ਢੰਗ ਨਾਲ ਰੱਖਿਆ ਜਾਵੇ ਅਤੇ ਸਹੀ ਢੰਗ ਨਾਲ ਖਰਚ ਕੀਤਾ ਜਾਵੇ । ਇਸ ਲਈ, ਚੇਅਰਮੈਨ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਥੋਂ ਤੱਕ ਕਿਰਤ ਵਿਭਾਗ ਦਾ ਕੰਮ ਹੈ, ਉਹ ਸਭ ਤੋਂ ਵੱਡਾ ਇਹ ਕੰਮ ਹੈ ਕਿ ਜਿਹੜੇ ਉਦਯੋਗਿਕ ਝਗੜੇ ਹਨ, ਇੰਡਸਟਰੀਅਲ ਡਿਸਪਿਊਟਸ ਹਨ ਉਨ੍ਹਾਂ ਨੂੰ ਨਿਪਟਾਇਆ ਜਾਵੇ ਅਤੇ ਮਾਲਕਾਂ ਦੇ ਵਿਚ ਤੇ ਮਜ਼ਦੂਰਾਂ ਦੇ ਵਿਚ ਚੰਗੇ ਸਬੰਧ ਕਾਇਮ ਕੀਤੇ ਜਾਣ ਤਾਂਕਿ ਉਤਪਾਦਨ ਵੱਧੇ ਅਤੇ ਜਿਸ ਦੇ ਨਾਲ ਰਾਸ਼ਟਰ ਦੀ ਅਤੇ ਆਪਣੇ ਪ੍ਰਾਂਤ ਦੀ ਤਰੱਕੀ ਹੋਵੇ । ਸੋ ਇਸ ਵਾਸਤੇ ਸਭ ਤੋਂ ਪਹਿਲੀ ਚੀਜ਼ ਇਹ ਦੇਖਣ ਦੀ ਲੋੜ ਹੈ ਕੀ ਕਿਰਤ ਕਾਨੂੰਨਾਂ ਦੀ ਪਾਲਣਾ ਕੀਤੀ ਜਾ ਰਹੀ ਹੈ ਜਾਂ ਨਹੀਂ ? ਵਿਭਾਗ ਦਾ ਸਭ ਤੋਂ ਪਹਿਲਾ ਕੰਮ ਕਿਰਤ ਕਾਨੂੰਨਾਂ ਦੀ ਪਾਲਣਾ ਕਰਵਾਉਣਾ ਹੈ ਅਤੇ ਦੂਜੇ ਨੰਬਰ ਤੇ ਇਹ ਦੇਖਣ ਦੀ ਲੋੜ ਹੈ ਕਿ ਉਹ ਮਜ਼ਦੂਰ ਜਿਨ੍ਹਾਂ ਨੂੰ ਸਮਾਜ ਦੇ ਵਿਚ ਕਈ ਸਦੀਆਂ ਤੋਂ ਪਛਾੜਿਆ ਜਾ ਰਿਹਾ ਸੀ, ਕੀ ਉਨ੍ਹਾਂ ਦੇ ਹੱਕਾਂ ਦੀ ਰਾਖੀ ਕੀਤੀ ਗਈ ਹੈ ਜਾਂ ਉਨ੍ਹਾਂ ਨੂੰ ਇਨਸਾਫ ਮਿਲ ਰਿਹਾ ਹੈ, ਜਾਂ ਨਹੀਂ ? ਚੇਅਰਮੈਨ ਸਾਹਿਬ, ਜਦ ਪੰਜਾਬ ਦੇ ਵਿਚ ਜਨਤਾ-ਅਕਾਲੀ ਸਰਕਾਰ ਨੇ ਰਾਜ ਭਾਗ ਸੰਭਾਲਿਆ ਤਾਂ ਸਾਡੇ ਸਾਹਮਣੇ ਇਹ ਸਮੱਸਿਆਵਾਂ ਆਈਆਂ, ਮਜ਼ਦੂਰਾਂ ਦੀਆਂ ਸਮੱਸਿਆਵਾਂ ਸਾਡੇ ਸਾਹਮਣੇ ਆਈਆਂ ਜਿਨ੍ਹਾਂ ਨੂੰ ਐਮਰਜੈਂਸੀ ਦੇ ਦੌਰਾਨ ਬੋਲਣ ਦੀ ਇਜਾਜ਼ਤ ਨਹੀਂ ਸੀ, ਦਲੀਲ ਦੇਣ ਦੀ ਇਜਾਜ਼ਤ ਨਹੀਂ ਸੀ, ਅਪੀਲ ਕਰਨ ਦੀ ਇਜਾਜ਼ਤ ਨਹੀਂ ਸੀ । (ਵਿਘਨ)

**ਸ਼੍ਰੀ ਚਮਨ ਲਾਲ :** ** ** **

---

**Expunged as ordered by the Chair.

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ** : ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਅਜੇ ਤੱਕ ਮਜ਼ਦੂਰਾਂ ਦੀ ਡੇਫੀਨੀਸ਼ਨ ਦਾ ਵੀ ਪਤਾ ਨਹੀਂ । ਮੈਂ ਉਨ੍ਹਾਂ ਮਜ਼ਦੂਰਾਂ ਦੀ ਗੱਲ ਕਰਦਾ ਹਾਂ ਜਿਨ੍ਹਾਂ ਨਾਲ ਇਹ ਇਕ ਟੇਬਲ ਤੇ ਬੈਠ ਕੇ ਚਾਹ ਪੀਣਾ ਵੀ ਪਸੰਦ ਨਹੀਂ ਕਰਦੇ । ਇਹ ਕਿਸੇ ਹੋਰ ਦੀ ਗੱਲ ਕਰਦੇ ਹਨ । ਮੈਂ ਉਨ੍ਹਾਂ ਮਜ਼ਦੂਰਾਂ ਦੀ ਗੱਲ ਕਰਦਾ ਹਾਂ ਜਿਨ੍ਹਾਂ ਨੂੰ ਸਮਾਜ ਵਿਚ ਦਰਜਾ ਨਹੀਂ ਦਿੱਤਾ ਜਾ ਰਿਹਾ । ਤੁਸੀਂ ਮਜ਼ਦੂਰ ਸੰਜੇ ਵਗੈਰਾ ਦੀ ਗੱਲ ਕਰਦੇ ਹੋ। ਪਰ ਮੈਂ, ਚੇਅਰਮੈਨ ਸਾਹਿਬ, ਦੱਸਣਾ ਚਾਹੁੰਦਾ ਹਾਂ ਕਿ ਐਮਰਜੈਂਸੀ ਦੇ ਦੌਰਾਨ ਜਿਥੇ ਦੇਸ਼ ਭਗਤਾਂ ਤੇ ਜ਼ੁਲਮ ਕੀਤੇ ਗਏ ਉਥੇ ਇਨ੍ਹਾਂ ਨੇ ਕਿਸੇ ਛੋਟੇ ਤੋਂ ਛੋਟੇ ਮਜ਼ਦੂਰ ਨੂੰ ਵੀ ਨਹੀਂ ਬਖਸ਼ਿਆ । ਇਹ ਚੀਜ਼ ਇਸ ਗੱਲ ਦੀ ਗਵਾਹੀ ਹੈ ਕਿ ਇਨ੍ਹਾਂ ਨੇ ਮਜ਼ਦੂਰਾਂ ਦਾ ਬੋਨਸ ਦਾ ਹੱਕ ਮਾਰਿਆ । ਅਸੀਂ ਆਉਂਦੇ ਸਾਰ ਹੀ ਉਨ੍ਹਾਂ ਦਾ ਬੋਨਸ ਦਾ ਹੱਕ ਉਨ੍ਹਾਂ ਨੂੰ ਦਿਤਾ ਹੈ। ਇਸ ਦੇ ਨਾਲ ਹੀ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜਨਤਾ ਪਾਰਟੀ ਨੇ ਉਨ੍ਹਾਂ ਨੂੰ ਇਹ ਆਪਣਾ ਹੱਕ ਦੇ ਕੇ ਮਜ਼ਦੂਰਾਂ ਦੇ ਦਿਲਾਂ ਨੂੰ ਜਿੱਤ ਲਿਆ ਹੈ । ਕਿਰਤ ਵਿਭਾਗ ਦਾ ਕੰਮ ਹੈ ਮਜ਼ਦੂਰਾਂ ਦੀ ਦੇਖ ਭਾਲ ਕਰਨਾ । ਉਨ੍ਹਾਂ ਦੇ ਲਈ ਸਹੀ ਕੁਆਰਟਰ ਦੇਣੇ । ਕਿਰਤ ਵਿਭਾਗ ਦਾ ਕੰਮ ਹੈ ਇਹ ਦੇਖਣਾ ਕਿ ਕੀ ਮਜ਼ਦੂਰਾਂ ਨੂੰ ਮਕਾਨ ਮਿਲੇ ਹਨ, ਜਾਂ ਨਹੀਂ ? ਮੈਂ ਇੱਕ ਗੱਲ ਇਥੇ ਜ਼ਰੂਰ ਦੱਸ ਦੇਣੀ ਚਾਹੁੰਦਾ ਹਾਂ ਕਿ ਕਾਂਗਰਸ ਦੇ ਰਾਜ ਵਿਚ ਹੈਬੀਟਾਟ ਵਗੈਰਾ ਪ੍ਰੋਗਰਾਮ ਬਣਦੇ ਰਹੇ ਅਤੇ ਸ਼ਹਿਰਾਂ ਨੂੰ ਹੀ ਹੋਰ ਖੂਬਸੂਰਤ ਬਣਾਉਣ ਦੇ ਪ੍ਰੋਗਰਾਮ ਬਣਦੇ ਰਹੇ। ਜਿਥੇ ਸੜਕਾਂ ਚੌੜੀਆਂ ਸਨ ਉਥੇ ਹੋਰ ਚੌੜੀਆਂ ਕਰਨ ਦੇ ਪ੍ਰੋਗਰਾਮ ਬਣਾਏ ਗਏ । ਇਸ ਦੇ ਨਾਲ ਕੀ ਹੋਇਆ ? ਇਸ ਦੇ ਨਾਲ ਸਰਮਾਇਆਦਾਰ ਬਿਰਲੇ ਅਤੇ ਟਾਟੇ ਹੋਰ ਸਰਮਾਇਦਾਰ ਹੋ ਗਏ। ਜਿਹੜਾ ਅਮੀਰ ਸੀ ਉਹ ਤਾਂ ਅਮੀਰ ਹੁੰਦਾ ਗਿਆ ਅਤੇ ਜਿਹੜਾ ਮਜ਼ਦੂਰ ਸੀ, ਜਿਹੜਾ ਕਿਰਤੀ ਮਜ਼ਦੂਰ ਸੀ ਅਤੇ ਜਿਹੜਾ ਪਿੰਡਾਂ ਦੇ ਵਿਚ ਵਸਦਾ ਸੀ, ਉਹ ਪਿਛੇ ਤੇ ਹੋਰ ਪਿਛੇ ਜਾਂਦਾ ਰਿਹਾ । ਇਨ੍ਹਾਂ ਦੇ ਰਾਜ ਵਿਚ ਗਰੀਬ ਹੋਰ ਗਰੀਬ ਹੁੰਦਾ ਗਿਆ ਅਤੇ ਅਮੀਰ ਹੋਰ ਅਮੀਰ ਹੁੰਦਾ ਗਿਆ । ਅੱਜ ਅਕਾਲੀ-ਜਨਤਾ ਸਰਕਾਰ ਨੇ ਉਨ੍ਹਾਂ ਲੋਕਾਂ ਦੀਆਂ ਸਮੱਸਿਆਵਾਂ ਨੂੰ ਸੋਚਿਆ । ਅੱਜ ਸਾਡੀ ਸਰਕਾਰ ਨੇ ਇਹ ਸੋਚਿਆ ਕਿ 70 ਫੀ ਸਦੀ ਲੋਕ ਜਿਹੜੇ ਕਿ ਪਿੰਡਾਂ ਵਿਚ ਵੱਸਦੇ ਹਨ ,ਜਿਹੜੇ ਕਿ ਗਰੀਬ ਮਜ਼ਦੂਰ ਹਨ ਅਤੇ ਪਿੰਡਾਂ ਵਿਚ ਕਿਰਤ ਕਰਦੇ ਹਨ ਜਾਂ ਸ਼ਹਿਰਾਂ ਵਿਚ ਕਿਰਤ ਕਰਨ ਲਈ ਆਉਂਦੇ ਹਨ, ਉਨ੍ਹਾਂ ਨੂੰ ਕੀ ਕੀ ਸਮੱਸਿਆਵਾਂ ਆਉਂਦੀਆਂ ਹਨ ? ਜਿਹੜੇ ਮਜ਼ਦੂਰ ਪਿੰਡਾਂ ਵਿਚੋਂ ਸ਼ਹਿਰਾਂ ਵਿਚ ਕਿਰਤ ਕਰਨ ਆਉਂਦੇ ਹਨ, ਸ਼ਹਿਰਾਂ ਵਿਚ ਨੌਕਰੀਆਂ ਕਰਦੇ ਹਨ ਜਾਂ ਕਾਰਖਾਨਿਆਂ ਵਿਚ ਕੰਮ ਕਰਨ ਵਾਸਤੇ ਆਉਂਦੇ ਹਨ, ਉਨ੍ਹਾਂ ਦੇ ਰਹਿਣ ਵਾਸਤੇ ਉਨ੍ਹਾਂ ਨੂੰ ਬੜੀ ਸਮੱਸਿਆ ਆਉਂਦੀ ਹੈ । ਉਨ੍ਹਾਂ ਨੂੰ ਸ਼ਹਿਰਾਂ ਵਿਚ ਰਿਹਾਇਸ਼ ਵਾਸਤੇ ਵੀ ਆਪਣਾ ਪ੍ਰਬੰਧ ਕਰਨਾ ਪੈਂਦਾ ਹੈ, ਜਿਸ ਵੱਲ ਪਿਛਲੀ ਸਰਕਾਰ ਨੇ ਕਦੇ ਧਿਆਨ ਹੀ ਨਹੀਂ ਦਿੱਤਾ । ਇਸ ਲਈ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਨੇ ਪਿੰਡਾਂ ਦੀ ਡਿਵੈਲਪਮੈਂਟ ਕਰਨ ਵਾਸਤੇ ਪ੍ਰੋਗਰਾਮ ਰੱਖਿਆ ਹੈ । ਪਿੰਡਾਂ ਦੇ ਵਿਕਾਸ ਦਾ ਪ੍ਰੋਗਰਾਮ ਬਣਾਇਆ ਹੈ ਤਾਂਕਿ ਉਥੇ ਇੰਡਸਟਰੀਜ਼ ਖੋਲੀਆਂ ਜਾਣ ਅਤੇ ਮਜ਼ਦੂਰਾਂ ਨੂੰ ਉਥੇ ਹੀ ਕੰਮ ਦਿਤਾ ਜਾਵੇ ਅਤੇ ਉਨ੍ਹਾਂ ਨੂੰ ਬਰੂਤੀ ਸ਼ਹਿਰਾਂ ਵੱਲ ਭੱਜਣ ਦੀ ਲੋੜ ਨਾ ਪਵੇ । ਜਿਥੋਂ ਤੱਕ ਉਨ੍ਹਾਂ ਦੇ ਲਈ ਹਾਊਸਿਜ਼ ਦਾ ਸਵਾਲ ਹੈ, ਉਸ ਦੇ ਬਾਰੇ ਮੈਂ ਦੱਸਾਂਗਾ ਕਿ ਅਸੀਂ ਸ਼ਹਿਰਾਂ ਦੇ ਵਿਚ ਜਿਹੜੇ ਕਾਰਖਾਨਿਆਂ ਵਿਚ ਮਜ਼ਦੂਰ ਕੰਮ ਕਰਦੇ ਹਨ, ਉਨ੍ਹਾਂ ਨੂੰ ਵੱਧ ਤੋਂ ਵੱਧ ਮਕਾਨ ਪ੍ਰੋਵਾਈਡ ਕਰ ਰਹੇ ਹਾਂ । ਇਸ ਦੇ ਨਾਲ ਹੀ ਮੈਂ ਇਕ ਗੱਲ ਇਹ ਵੀ ਜ਼ਰੂਰ ਦੱਸਾਂਗਾ ਕਿ ਉਨ੍ਹਾਂ ਦੀ ਭਲਾਈ ਦੇ ਵਾਸਤੇ ਵੈਲਫੇਅਰ ਸੈਂਟਰ ਖੋਲੇ ਗਏ ਹਨ, ਉਨ੍ਹਾਂ ਦੇ

[ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ]

ਬੱਚਿਆਂ ਦੇ ਵਾਸਤੇ ਬਾਲਵਾੜੀਆਂ ਖੋਲ੍ਹੀਆਂ ਗਈਆਂ ਹਨ । ਜਿਥੋਂ ਤੱਕ ਬਾਲਵਾੜੀਆਂ ਦਾ ਸਬੰਧ ਹੈ, ਇਸ ਵੇਲੇ 14 ਬਾਲਵਾੜੀਆਂ ਕੰਮ ਕਰ ਰਹੀਆਂ ਹਨ ਅਤੇ ਜਿਥੇ ਮਜ਼ਦੂਰਾਂ ਦੀਆਂ ਕਾਲੋਨੀਆਂ ਹੁੰਦੀਆਂ ਹਨ ਉਨ੍ਹਾਂ ਦੇ ਬੱਚਿਆਂ ਦੀ ਦੇਖ ਭਾਲ ਵਾਸਤੇ ਉਹ ਖੋਲ੍ਹੀਆਂ ਗਈਆਂ ਹਨ । ਇਨ੍ਹਾਂ ਵਿਚ 3 ਸਾਲ ਤੋਂ ਲੈ ਕੇ 6 ਸਾਲ ਦੇ ਮਜ਼ਦੂਰਾਂ ਦੇ ਬੱਚੇ ਆਪਣੀ ਪ੍ਰਾਰੰਭਕ ਸ਼ਿਖਸ਼ਾ ਪ੍ਰਾਪਤ ਕਰਦੇ ਹਨ । ਇਸ ਦੇ ਨਾਲ ਹੀ ਜਿਥੇ ਸਿਲਾਈ ਕੇਂਦਰ ਪਹਿਲਾਂ 15 ਸਨ ਉਥੇ 10 ਹੋਰ ਖੋਲ੍ਹ ਦਿਤੇ ਹਨ ਅਤੇ ਜਿਨ੍ਹਾਂ ਵਾਸਤੇ 1.85 ਲੱਖ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ। ਉਨ੍ਹਾਂ ਦਸਾਂ ਵਿਚੋਂ ਪੰਜ ਸ਼ਹਿਰਾਂ ਵਿਚ ਜਿਹੜੇ ਮਜ਼ਦੂਰ ਇੰਡਸਟਰੀ ਵਿਚ ਕੰਮ ਕਰਦੇ ਹਨ ਉਨ੍ਹਾਂ ਦੇ ਬੱਚਿਆਂ ਲਈ ਅਤੇ 5 ਪਿੰਡਾਂ ਵਿਚ ਕਿਰਤੀਆਂ ਦੇ ਬੱਚਿਆਂ ਵਾਸਤੇ ਹਨ । ਅੱਜ ਜੋ ਸਤਿਕਾਰ ਪੰਜਾਬ ਵਿਚ ਮਜ਼ਦੂਰਾਂ ਦਾ ਹੋਇਆ ਹੈ, ਉਹ ਤੁਹਾਡੇ ਸਾਹਮਣੇ ਹੀ ਹੈ । ਅੱਜ ਇਹ ਜਨਤਾ-ਅਕਾਲੀ ਸਰਕਾਰ ਜਿਹੜੀ ਟਰੈਜ਼ਰੀ ਬੈਂਚਾਂ ਤੇ ਬੈਠੀ ਹੈ ਇਹ ਉਨ੍ਹਾਂ ਮਜ਼ਦੂਰਾਂ ਦੇ ਸਦਕੇ ਹੀ ਬੈਠੀ ਹੈ ।

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਰਾਜ ਮਤਰੀ** : ਚੇਅਰਮੈਨ ਸਾਹਿਬ, ਤੁਹਾਨੂੰ ਜਾਣ ਕੇ ਖੁਸ਼ੀ ਹੋਵੇਗੀ ਕਿ ਅੱਜ ਪੰਜਾਬ ਵਿਚ ਹਰ ਤਰ੍ਹਾਂ ਨਾਲ ਸ਼ਾਂਤੀ ਹੈ । ਜੋ ਇਹ ਕਹਿ ਰਹੇ ਹਨ, ਇਹ 1973-74 ਦੀ ਗੱਲ ਹੈ । ਪਰ ਜੋ ਅੱਜ ਦੀ ਤਸਵੀਰ ਹੈ ਉਹ ਤੁਹਾਡੇ ਸਾਹਮਣੇ ਹੈ ਔਰ ਬਾਕੀ ਸਾਡੇ ਗਵਾਂਢੀ ਪ੍ਰਾਂਤਾਂ ਦੀ ਤਸਵੀਰ ਵੀ ਤੁਹਾਡੇ ਸਾਹਮਣੇ ਹੈ । ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਵਿਚ ਇੰਡਸਟਰੀਅਲ ਪੀਸ ਹੈ ਔਰ ਇਹ ਜਨਤਾ-ਅਕਾਲੀ ਰਾਜ ਦੀ ਬਦੌਲਤ ਹੈ । ਚੇਅਰਮੈਨ ਸਾਹਿਬ, ਇਨ੍ਹਾਂ ਵਿਚਾਰਿਆਂ ਨੂੰ ਪਤਾ ਹੀ ਨਹੀਂ ਕਿ ਇਸ ਵਿਭਾਗ ਦਾ ਕੰਮ ਕੀ ਹੈ ? (ਵਿਘਨ) ਸੋ, ਚੇਅਰਮੈਨ ਸਾਹਿਬ, ਅਸੀਂ ਬਾਲਵਾੜੀਆਂ ਖੋਹਲੀਆਂ ਹਨ, ਸਿਲਾਈ ਕੇਂਦਰ ਖੋਹਲੇ ਹਨ । ਇਥੇ ਹੀ ਬੱਸ ਨਹੀਂ ਉਨ੍ਹਾਂ ਦੇ ਬੱਚੇ ਜਿਹੜੇ ਸਕੂਲਾਂ ਕਾਲਜਾਂ ਵਿਚ ਪੜ੍ਹਦੇ ਹਨ, ਉਨ੍ਹਾਂ ਨੂੰ ਵਜ਼ੀਫੇ ਵੀ ਦਿੱਤੇ ਹਨ । ਇਥੋਂ ਤੱਕ ਹੀ ਨਹੀਂ ਜਿਥੋਂ ਤੱਕ ਕਿਸੇ ਕਿਰਤੀ ਦੇ ਦੰਦ ਖਰਾਬ ਹੋ ਜਾਣ ਜਾਂ ਐਨਕਾਂ ਲਾਉਣ ਦੀ ਲੋੜ ਹੈ, ਤਾਂ 50 ਪ੍ਰਤੀਸ਼ਤ ਮਦਦ ਕਿਰਤ ਵਿਭਾਗ ਵਿਚੋ ਦਿੱਤੀ ਜਾਂਦੀ ਹੈ । ਇਸ ਦੇ ਨਾਲ ਹੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਥੇ ਪਹਿਲਾਂ ਉਨ੍ਹਾਂ ਵਾਸਤੇ 1,216 ਮਕਾਨ ਬਣਾਉਣੇ ਸਨ, ਉਨ੍ਹਾਂ ਨੂੰ ਵਧਾ ਕੇ 1,630 ਕਰ ਦਿਤੇ ਹਨ ਔਰ ਹੋਰ ਵੀ ਅਗੇ ਵਧਾਉਣ ਦਾ ਵਿਚਾਰ ਕੀਤਾ ਜਾ ਰਿਹਾ ਹੈ । ਸੋ ਇਸ ਕਰਕੇ, ਚੇਅਰਮੈਨ ਸਾਹਿਬ, ਜਿਥੇ ਇਹ ਚੀਜ਼ ਹੈ ਉਥੇ ਕਿਰਤੀਆਂ ਦੇ ਮਨੋਰੰਜਨ ਲਈ ਵੀ ਪ੍ਰਬੰਧ ਕੀਤੇ ਹਨ। (ਵਿਘਨ)

**ਚੌਧਰੀ ਸੁੰਦਰ ਸਿੰਘ**: ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਹੜੇ ਮਨਿਸਟਰ ਸਾਹਿਬ ਬੋਲ ਰਹੇ ਹਨ, ਇਹ ਬੜਾ ਸ਼ਾਨਦਾਰ ਬੋਲ ਰਹੇ ਹਨ । ਪਰ ਮੈਂ ਕਹਿੰਦਾ ਹਾਂ ਕਿ ਕੀ ਇਹ ਵੀ ਚੰਗਾ ਕੀਤਾ ਕਿ ਜਿਹੜੀਆਂ ਮੁਸਲਮਾਨਾਂ ਦੀਆਂ ਜ਼ਮੀਨਾਂ ਵਿਚੋਂ ਮੁਜ਼ਾਰੇ ਕੱਢੇ ਹਨ ਪੱਟੀ, ਤਰਨਤਾਰਨ ਅਤੇ ਹੋਰ ਥਾਵਾਂ ਤੇ । ਸਾਰੇ ਹਰੀਜਨ ਮਜ਼ਦੂਰ ਕਢ ਦਿਤੇ ਹਨ ਕੀ ਉਨ੍ਹਾਂ ਵਲ ਵੀ ਧਿਆਨ ਦੇਣਗੇ... ਕਿ ਸਾਰੇ ਹਰੀਜਨ ਮਜ਼ਦੂਰ ਬਣਾਈ ਜਾ ਰਹੇ ਹਨ ।

---

**Expunged as ordered by the Chair.

**ਸਾਥੀ ਰੂਪ ਲਾਲ** : ** ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸ੍ਰੀ ਅ. ਵਿਸ਼ਵਨਾਥਨ** : ਚੇਅਰਮੈਨ ਸਾਹਿਬ, ਉਨ੍ਹਾਂ ਦੇ ਸ਼ਬਦ ਤਾਂ ਐਕਸਪੰਜ ਕਰਾ ਦਿਤੇ ਹਨ ਪਰ ਜਿਹੜਾ ਇਹ ਰੈਫਰ ਕਰ ਰਹੇ ਹਨ ਬੈਠੇ ਬੈਠੇ, ਉਹ ਵੀ ਐਕਸਪੰਜ ਕਰਾਉਣੇ ਚਾਹੀਦੇ ਹਨ ।

**ਸ੍ਰੀ ਸਭਾਪਤੀ** : ਜਿਹੜੇ ਸ਼ਬਦ ਬੈਠੇ ਬੈਠੇ ਕਹੇ ਜਾਂਦੇ ਹਨ, ਉਹ ਰਿਕਾਰਡ ਤੇ ਨਹੀਂ ਆਉਣੇ ਚਾਹੀਦੇ ।

**ਰਾਜ ਮੰਤਰੀ** : ਚੇਅਰਮੈਨ ਸਾਹਿਬ, ਗਰਮੀਆਂ ਦੇ ਦਿਨਾਂ ਵਾਸਤੇ ਮਜ਼ਦੂਰਾਂ ਲਈ ਡਲਹੌਜ਼ੀ ਵਿਚ ਇਕ ਹਾਲੀਡੇ ਹੋਮ ਬਣਾਇਆ ਹੈ । ਉਥੇ ਗਰਮੀਆਂ ਦੇ ਦਿਨਾਂ ਵਿਚ ਅਗਰ ਕੋਈ ਮਜ਼ਦੂਰ ਸਮੇਤ ਪਰਿਵਾਰ ਪਹਾੜੀ ਸਟੇਸ਼ਨ ਤੇ ਜਾਣਾ ਚਾਹੁਣ ਤਾਂ ਜਾ ਸਕਦੇ ਹਨ ? ਅਤੇ ਆਰਾਮ ਨਾਲ ਗਰਮੀਆਂ ਦੇ ਦਿਨ ਕੱਟ ਸਕਦੇ ਹਨ । ਤੁਸੀਂ ਜਾਣਦੇ ਹੋ ਕਿ ਅਮੀਰ ਲੋਕ ਹਜ਼ਾਰਾਂ ਰੁਪਏ ਖਰਚ ਕਰਕੇ ਉਥੇ ਕਮਰੇ ਲੈਂਦੇ ਹਨ । ਪਰ ਮਜ਼ਦੂਰਾਂ ਵਾਸਤੇ ਅਸੀਂ ਉਥੇ ਫਰੀ ਰਹਿਣ ਦਾ ਇੰਤਜ਼ਾਮ ਕੀਤਾ ਹੈ । ਉਨ੍ਹਾਂ ਵਾਸਤੇ ਬਿਸਤਰੇ ਕਰਾਕਰੀ ਦਾ ਵੀ ਇੰਤਜ਼ਾਮ ਕੀਤਾ ਹੈ । ਇਥੋਂ ਤੱਕ ਹੀ ਨਹੀਂ ਬਲਕਿ ਉਨ੍ਹਾਂ ਦਾ ਇਕ ਪਾਸੇ ਦਾ ਕਰਾਇਆ ਵੀ ਦਿੰਦੇ ਹਾਂ । ਇਹ ਸਾਡੇ ਮਜ਼ਦੂਰ ਦੀ ਹਾਲਤ ਤੁਹਾਡੇ ਸਾਹਮਣੇ ਹੈ । ਚੇਅਰਮੈਨ ਸਾਹਿਬ, ਇਕ ਗੱਲ ਮੈਂ ਹੋਰ ਦੱਸਣੀ ਚਾਹੁੰਦਾ ਹਾਂ ਕਿ ਜਿਥੇ ਕਿਰਤੀ ਨਾਲ ਕੋਈ ਧੋਖਾ ਜਾਂ ਧੱਕਾ ਹੋ ਰਿਹਾ ਹੈ, ਉਨ੍ਹਾਂ ਨੂੰ ਇਨਸਾਫ ਲਈ ਕੋਰਟਾਂ ਦੇ ਦਰਵਾਜ਼ੇ ਖਟ ਖਟਾਉਣੇ ਪੈਂਦੇ ਹਨ । ਉਸ ਦੇ ਲਈ ਅਸੀਂ ਇਕ ਇੰਡਸਟਰੀਅਲ ਟ੍ਰੀਬਿਊਨਲ ਅਤੇ ਚਾਰ ਲੇਬਰ ਕੋਰਟਸ ਖੋਹਲੀਆਂ ਹਨ । ਜਦੋਂ ਮਜ਼ਦੂਰ ਨੂੰ ਇਨਸਾਫ ਮਿਲ ਜਾਂਦਾ ਹੈ ਤਾਂ ਉਸ ਦੇ ਅਵਾਰਡਜ਼ ਦੀ ਇੰਪਲੀਮੈਂਟੇਸ਼ਨ ਨਹੀਂ ਹੁੰਦੀ । ਉਹ ਮੈਂ ਦੱਸਦਾ ਹਾਂ ਕਿ ਹੁਣ ਕੀ ਪੋਜ਼ੀਸ਼ਨ ਹੈ ਔਰ ਮੈਂ ਇਹ ਵੀ ਦੱਸਾਂਗਾ ਕਿ ਉਨ੍ਹਾਂ ਦੇ ਜ਼ਮਾਨੇ ਵਿਚ ਕੀ ਹੁੰਦਾ ਰਿਹਾ ਹੈ ? (ਵਿਘਨ) ਚੇਅਰਮੈਨ ਸਾਹਿਬ, ਜਿਥੋਂ ਤੱਕ ਰਿਕਵਰੀ ਦਾ ਸੁਆਲ ਹੈ, ਮੈਂ ਦੱਸਦਾ ਹਾਂ ਕਿ ਕਿੰਨੀ ਪ੍ਰਗਤੀ ਹੋਈ ਹੈ । 1976 ਵਿਚ ਜਿਹੜੀ ਰਿਕਵਰੀ ਹੋਈ ਸੀ, 1.94 ਲੱਖ ਸੀ ਅਤੇ ਜਿਹੜੀ 1977 ਵਿਚ ਜਦੋਂ ਇਥੇ ਅਕਾਲੀ ਦਲ ਅਤੇ ਜੰਤਾ ਪਾਰਟੀਆਂ ਦੀ ਸਰਕਾਰ ਨੇ ਰਾਜ ਭਾਗ ਸੰਭਾਲਿਆ ਤਾਂ ਇਹ ਰਿਕਵਰੀ 7.35 ਲੱਖ ਰੁਪਏ ਹੋ ਗਈ । ਇਥੋਂ ਪਤਾ ਲੱਗ ਸਕਦਾ ਹੈ ਕਿ ਇਹ ਕਿੰਨਾਂ ਕੁ ਮਜ਼ਦੂਰਾਂ ਨਾਲ ਹਿੱਤ ਰੱਖਦੇ ਸਨ । ਮੈਂ ਕਾਂਗਰਸ ਵਾਲਿਆਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਅੱਜ ਦੀ ਜੋ ਤਸਵੀਰ ਹੈ, ਉਹ ਤੁਹਾਡੇ ਸਾਹਮਣੇ ਹੈ ਅਤੇ ਜਨਤਾ ਦੇ ਸਾਹਮਣੇ ਹੈ । ਇਥੋਂ ਤੱਕ ਹੀ ਨਹੀਂ ਜਿਥੋਂ ਤੱਕ ਕਾਨੂੰਨ ਨੂੰ ਲਾਗੂ ਕਰਾਉਣ ਦੀ ਗੱਲ ਹੈ, ਉਸ ਦੇ ਵਾਸਤੇ ਫਲਾਇੰਗ ਸਕੂਐਡ ਰੱਖਿਆ ਹੈ, ਜਿਹੜਾ ਕਿ ਅਚਣਚੇਤ ਜਾ ਕੇ ਇੰਡਸਟਰੀਆਂ ਆਦਿ ਤੇ ਛਾਪੇ ਮਾਰਦਾ ਹੈ ।

1.16 ਬਾਅਦ ਦੁਪਹਿਰ (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਉਹ ਗਰੀਬਾਂ ਦੇ ਹੱਕਾਂ ਦੀ ਰਾਖੀ ਕਰਦਾ ਹੈ । ਫਲਾਇੰਗ ਸਕੂਐਡ ਨੇ 2,670 ਦੁਕਾਨਾਂ ਤੇ ਜਾ ਕੇ ਛਾਪੇ ਮਾਰੇ ਜਨ ਅਤੇ 409 ਫੈਕਟਰੀਆਂ ਵਿਚ ਛਾਪੇ ਮਾਰੇ ਹਨ ਅਤੇ ਉਨ੍ਹਾਂ ਦੇ ਚਲਾਨ ਕੀਤੇ ਹਨ । ਇਥੋਂ ਤੱਕ ਹੀ ਨਹੀਂ ਜਿਥੋਂ ਤੱਕ ਇੰਸਪੈਕਟਰਾਂ ਦਾ ਸੁਆਲ ਹੈ ਜਿਹੜੇ ਇੰਸਪੈਕਟਰ ਫੀਲਡ ਵਿਚ ਕੰਮ ਕਰਦੇ ਹਨ ਅਗਰ ਉਹ ਕੋਈ ਅੱਲਗਹਿਲੀ ਕਰਦੇ ਹਨ ਤਾਂ ਉਨ੍ਹਾਂ ਦੀ ਜਵਾਬ ਤਲਬੀ ਹੋ ਜਾਂਦੀ ਹੈ । ਡਿਪਟੀ ਸਪੀਕਰ ਸਾਹਿਬ, ਇਹ ਚੀਜ਼ ਤੁਹਾਡੇ ਸਾਹਮਣੇ ਹੈ । ਜਦੋਂ ਦੀ ਅਕਾਲੀ-ਜਨਤਾ ਪਾਰਟੀ ਦੀ ਸਰਕਾਰ ਆਈ ਹੈ ਉਹ ਹਰੀਜਨਾਂ ਵਾਸਤੇ ਜੋ ਕੁਝ ਕਰ ਰਹੀ ਹੈ, ਉਹ ਤੁਹਾਡੇ ਸਾਹਮਣੇ ਹੈ । ਜੋ ਕੁਝ

** Expunged as ordered by the Chair.

[ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ]

ਇਹ ਸਾਡੇ ਕਾਂਗਰਸੀ ਭਰਾ ਕਰਦੇ ਰਹੇ ਹਨ, ਜਿਹੜੇ ਕਿ ਅੱਜ ਉਨ੍ਹਾਂ ਬੈਂਚਾਂ ਤੇ ਬੈਠੇ ਹਨ ਅਤੇ ਕਹਿੰਦੇ ਹਨ ਕਿ ਅਸੀਂ ਸਰਮਾਇਆਦਾਰਾਂ ਦੇ ਹਾਮੀ ਹਾਂ ਉਨ੍ਹਾਂ ਬਾਰੇ ਵੀ ਸਾਰਿਆਂ ਨੂੰ ਪਤਾ ਹੈ । ਸਾਡੀਆਂ ਨੀਅਤਾਂ ਅਤੇ ਕੰਮਾਂ ਤੋਂ ਸਾਬਤ ਹੁੰਦਾ ਹੈ ਕਿ ਅਸੀਂ ਗਰੀਬਾਂ ਦੇ ਹਾਮੀ ਹਾਂ ਜਾਂ ਸਰਮਾਇਦਾਰਾਂ ਦੇ। ਮੈਂ ਬਹੁਤ ਕੁਝ ਨਾ ਕਹਿੰਦਾ ਹੋਇਆ ਕਿਉਂਕਿ ਮੇਰੇ ਕਾਂਗਰਸੀ ਭਰਾਵਾਂ ਨੂੰ ਅੱਗੇ ਹੀ ਬਹੁਤ ਸ਼ਰਮ ਆ ਰਹੀ ਹੈ ਹੋਰ ਜ਼ਿਆਦਾ ਨਹੀਂ ਦੱਸਣਾ ਚਾਹੁੰਦਾ ਔਰ ਅਗਰ ਇਹ ਹੋਰ ਕੁਝ ਜਾਣਨਾ ਚਾਹੁਣ ਤਾਂ ਮੇਰੇ ਕੋਲੋਂ ਪੁਛ ਸਕਦੇ ਹਨ । ਮੈਂ ਆਪ ਜੀ ਦੇ ਦੁਆਰਾ ਹਾਊਸ ਨੂੰ ਇਹ ਬੇਨਤੀ ਕਰਾਂਗਾ ਕਿ ਇਹ ਜਿਹੜੀ ਮੰਗ ਹੈ ਇਹ ਬੜੀ ਜਾਇਜ਼ ਹੈ ਅਤੇ ਇਸ ਨੂੰ ਸਰਬਸੰਮਤੀ ਨਾਲ ਪਾਸ ਕਰ ਦੇਣਾ ਚਾਹੀਦਾ ਹੈ ।

**ਸਰਦਾਰ ਦਰਸ਼ਨ ਸਿੰਘ** ਕੇ. ਪੀ. : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ । ਡਿਪਟੀ ਸਪੀਕਰ ਸਾਹਿਬ, ਮੈਂ ਆਪ ਦੀ ਮਾਰਫਤ ਵਜ਼ੀਰ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਿਹੜੇ ਇਨ੍ਹਾਂ ਨੇ ਫਾਰੇਨ ਹਰੀਜਨ ਲੜਕੇ ਭੇਜਣੇ ਹਨ, ਉਨ੍ਹਾਂ ਵਾਸਤੇ ਕੀ ਇੰਪਲਾਇਮੈਂਟ ਐਕਸਚੇਂਜਾਂ ਖੋਲ੍ਹ ਲਈਆਂ ਹਨ ? ਦੂਜੀ ਗੱਲ ਇਹ ਹੈ ਕਿ ਇੱਕ ਹਾਊਸ ਕਮੇਟੀ ਨੇ ਰਿਪੋਰਟ ਦਿਤੀ ਸੀ ਕਿ ਮੈਟ੍ਰਿਕ ਨੂੰ 100 ਰੁਪਏ ਅਤੇ ਗਰੈਜੂਏਟ ਨੂੰ 200 ਰੁਪਏ ਅਨਇੰਪਲਾਇਮੈਂਟ ਅਲਾਊਂਸ ਦਿਤਾ ਜਾਵੇ, ਕੀ ਉਸ ਰਿਪੋਰਟ ਨੂੰ ਲਾਗੂ ਕਰਨਗੇ ?

**Sri A. Vishwanathan :** Mr Deputy Speaker, I am on a Point of Order.

**Mr. Deputy Speaker :** You cannot raise a Point of Order.

**Sri A. Vishwanathan :** It is my right to raise a Point cf Order.

**Mr. Deputy Speaker :** What is your Point of Order ?

**ਸ੍ਰੀ ਅ. ਵਿਸ਼ਵਨਾਥਨ :** ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਮੈਂ ਤੁਹਾਡੇ ਗਿਆਤ ਵਾਸਤੇ ਦੱਸਣਾ ਚਾਹਵਾਂਗਾ ਕਿ ਜਿਤਨਾਂ ਸਮਾਂ ਸਾਡੇ ਕੋਲ ਹੈ, ਉਸ ਦੇ ਮੁਤਾਬਕ ਹੀ ਐਲੋਕੇਸ਼ਨ ਕੀਤੀ ਹੈ ਅਤੇ ਸਾਰੇ ਮਾਨਯੋਗ ਮੈਂਬਰ ਇਸ ਸਮੇਂ ਅੰਦਰ ਤਾਂ ਬੋਲ ਨਹੀਂ ਸਕਣਗੇ।

**ਸ੍ਰੀ ਅ. ਵਿਸ਼ਵਨਾਥਨ** : ਡਿਪਟੀ ਸਪੀਕਰ ਸਾਹਿਬ, ਜਿੱਥੇ ਇੰਡਸਟਰੀ ਦੀਆਂ ਪ੍ਰਾਬਲਜ਼ਮ ਹਨ, ਉਨ੍ਹਾਂ ਨੂੰ ਟਾਈਮ ਨਾ ਮਿਲੇ ਤਾਂ ਇਹ ਗੱਲ ਠੀਕ ਨਹੀਂ ਹੈ ।

**ਸ੍ਰੀ ਹਰਬੰਸ ਲਾਲ ਖੰਨਾ** : ਆਨ ਏ ਪੁਆਇਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਹਾਊਸ ਦਾ ਟਾਈਮ ਐਕਸਟੈਂਡ ਕਰ ਦਿੱਤਾ ਜਾਵੇ ਤਾਂ ਕਿ ਅੰਮ੍ਰਿਤਸਰ ਜਿਹੜਾ ਕਿ ਸਭ ਤੋਂ ਵੱਡਾ ਇੰਡਸਟਰੀਅਲ ਟਾਊਨ ਹੈ, ਉਥੋਂ ਦੀਆਂ ਆਪਣੀਆਂ ਪ੍ਰਾਬਲਮਜ਼ ਹਨ, ਉਹ ਪ੍ਰਾਬਲਮਜ਼ ਅਸੀਂ ਹਾਊਸ ਦੇ ਸਾਹਮਣੇ ਪੇਸ਼ ਕਰ ਸਕੀਏ, ਕੋਈ ਸੁਝਾਉ ਦੇ ਸਕੀਏ । ਲੋਕਾਂ ਦੀਆਂ ਪ੍ਰਾਬਲਮਜ਼ ਦੱਸ ਸਕੀਏ । ਸਾਨੂੰ ਵੀ ਬੋਲਣ ਦਾ ਮੌਕਾ ਦਿਓ । ਇਸ ਲਈ ਹਾਊਸ ਦਾ ਸਮਾਂ ਅੱਧਾ ਘੰਟਾ ਵਧਾ ਦਿਤਾ ਜਾਵੇ ।

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਮਨਿਸਟਰ ਕੰਸਰਨਡ ਨੇ ਜਵਾਬ ਦੇਣਾ ਹੈ। ਮੈਂ ਸਮਝਦਾ ਹਾਂ ਕਿ ਹੁਣ ਤੁਹਾਨੂੰ ਬੋਲਣ ਦਾ ਸਮਾਂ ਨਹੀਂ ਮਿਲ ਸਕੇਗਾ। ਵੈਸੇ ਜੇ ਸਮਾਂ ਹੋਇਆ ਤਾਂ ਮੈਂ ਤੁਹਾਨੂੰ ਐਡਜਸਟ ਕਰਨ ਦੀ ਕੋਸ਼ਿਸ਼ ਕਰਾਂਗਾ।

**ਚੌਧਰੀ ਕਾਂਸ਼ੀ ਰਾਮ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਧਰਮ ਪਾਲ ਜੀ, ਤੁਸੀਂ ਕੇ. ਪੀ. ਸਾਹਿਬ ਦੇ ਪੁਆਇੰਟ ਆਫ ਇਨਫਰਮੇਸ਼ਨ ਦਾ ਜਵਾਬ ਦਿਓ।

**ਰਾਜ ਮੰਤਰੀ** , ਡਿਪਟੀ ਸਪੀਕਰ ਸਾਹਿਬ, ਇਹ ਦੁਬਾਰਾ ਰਿਪੀਟ ਕਰ ਦੇਣ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਡਿਪਟੀ ਸਪੀਕਰ ਸਾਹਿਬ, ਮੇਰਾ ਪਹਿਲਾ ਸਵਾਲ ਇਹ ਸੀ ਕਿ ਜਿਹੜੇ ਸ਼ੈਡਿਊਲਡ ਕਾਸਟਸ ਲੜਕੇ ਇਨ੍ਹਾਂ ਨੇ ਫਾਰੇਨ ਭੇਜਣੇ ਹਨ, ਕੀ ਉਨ੍ਹਾਂ ਲਈ ਇਨ੍ਹਾਂ ਨੇ ਕੋਈ ਇੰਪਲਾਇਮੈਂਟ ਐਕਸਚੇਂਜ ਖੋਲੀ ਹੈ ਜਾਂ ਫਿਰ ਏਜੰਟਾਂ ਨੂੰ ਹੀ ਪੈਸੇ ਇਨ੍ਹਾਂ ਨੇ ਖਵਾ ਦੇਣੇ ਹਨ। ਦੂਜਾ ਸਵਾਲ ਮੇਰਾ ਇਹ ਹੈ ਕਿ ਇੱਕ ਹਾਊਸ ਕਮੇਟੀ ਨੇ ਰਿਪੋਰਟ ਦਿਤੀ ਸੀ ਕਿ ਮੈਟ੍ਰਿਕ ਨੂੰ 100 ਰੁਪਏ ਅਤੇ ਗਰੈਜੂਏਟਸ ਨੂੰ 200 ਰੁਪਏ ਅਨਇੰਪਲਾਇਮੈਂਟ ਅਲਾਊਂਸ ਦਿਤਾ ਜਾਵੇ, ਕੀ ਉਸ ਰਿਕਮੈਂਡੇਸ਼ਨ ਨੂੰ ਲਾਗੂ ਕੀਤਾ ਜਾਵੇਗਾ ?

**ਰਾਜ ਮੰਤਰੀ,** : ਡਿਪਟੀ ਸਪੀਕਰ ਸਾਹਿਬ, ਅਜੇ ਤੱਕ ਇੰਪਲਾਇਮੈਂਟ ਐਕਸਚੇਂਜ਼ ਤਾਂ ਕੋਈ ਖੋਲੀ ਨਹੀਂ ਗਈ। ਵੈਸੇ ਇਸ ਤੇ ਵਿਚਾਰ ਕੀਤਾ ਜਾ ਰਿਹਾ ਹੈ।

## WALK—OUT

**ਸਾਥੀ ਰੂਪ ਲਾਲ** : ** ** **
ਇਸ ਲਈ ਮੈਂ ਵਾਕ ਆਊਟ ਕਰਦਾ ਹਾਂ।

(ਇਸ ਸਮੇਂ ਸਾਥੀ ਰੂਪ ਲਾਲ ਹਾਊਸ ਵਿਚੋਂ ਵਾਕ ਆਊਟ ਕਰ ਗਏ)

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

## EXTENSION OF TIME OF THE SITTING

**ਸ੍ਰੀ ਅ. ਵਿਸ਼ਵਨਾਥਨ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ।

**ਸ੍ਰੀ ਡਿਪਟੀ ਸਪੀਕਰ** : ਟੰਡਨ ਸਾਹਿਬ, ਤੁਸੀਂ ਕਿਤਨਾ ਸਮਾਂ ਲਾਓਗੇ।

**ਉਦਯੋਗ ਮੰਤਰੀ** : ਮੈਂ 20, 25 ਮਿੰਟ ਤਾਂ ਲਵਾਂਗਾ ਜੀ।

**Mr. Deputy Speaker :** Is it the pleasure cf the House that the time of the sitting may be extended by half an hour ?

(*Voices* : *Yes, yes*)

**Expunged as ordered by the Chair.

**Mr. Deputy Speaker :** The time of the House is extended up to 2.00 P.M.

## DISCUSSION AND VOTING OF DEMANDS FOR GRANTS FOR THE YEAR 1978-79 (*Resumption*)

**ਸ੍ਰੀ. ਅ. ਵਿਸ਼ਵਨਾਥਨ** : ਸਾਨੂੰ ਤੁਸੀਂ ਥੋੜ੍ਹਾ ਸਮਾਂ ਦੇ ਦਿਓ ।

**ਸ੍ਰੀ ਡਿਪਟੀ ਸਪੀਕਰ** : ਸ੍ਰੀ ਹਰਬੰਸ ਲਾਲ ਖੰਨਾ ਜੀ, ਤੁਸੀਂ ਦੋ ਤਿੰਨ ਮਿੰਟ ਬੋਲ ਲਓ । ਤੁਹਾਡੇ ਬਾਅਦ ਸ੍ਰੀ ਵਿਸ਼ਵਨਾਥਨ ਜੀ ਬੋਲ ਲੈਣਗੇ ।

**ਸ੍ਰੀ ਹਰਬੰਸ ਲਾਲ ਖੰਨਾ** (ਅੰਮ੍ਰਿਤਸਰ ਉੱਤਰ) : ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਸ਼ੁਕਰ ਗੁਜ਼ਾਰ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿਤਾ ਹੈ । ਜਿਹੜੀ ਇੰਡਸਟਰੀਅਲ ਪਾਲਿਸੀ ਪੰਜਾਬ ਸਰਕਾਰ ਨੇ ਸਾਡੇ ਅੱਗੇ ਰੱਖੀ ਹੈ, ਮੈਂ ਉਸ ਦੀ ਸਰਾਹਨਾ ਕਰਦਾ ਹਾਂ ਅਤੇ ਇੰਡਸਟਰੀ ਮਨਿਸਟਰ ਨੂੰ ਇਸ ਲਈ ਵਧਾਈ ਦਿੰਦਾ ਹਾਂ । ਪਹਿਲਾਂ ਵੀ 25 ਸਾਲਾਂ ਵਿਚ ਇਹੋ ਜਿਹਾ ਪ੍ਰੋਗ੍ਰੈਸਿਵ ਪਾਲਿਸੀ ਕਿਸੇ ਨੇ ਨਹੀਂ ਹਾਊਸ ਦੇ ਸਾਹਮਣੇ ਰੱਖੀ । ਹਿੰਦੁਸਤਾਨ ਵਿੱਚ ਅਤੇ ਖਾਸ ਕਰਕੇ ਪੰਜਾਬ ਵਿਚ 70 ਪ੍ਰਤੀਸ਼ਤ, 75 ਪ੍ਰਤੀਸ਼ਤ ਲੋਕ ਖੇਤੀ ਉਤੇ ਆਧਾਰਤ ਹਨ ਅਤੇ ਇਹ ਖੇਤਾਂ ਵਿਚ ਕੰਮ ਕਰਨ ਵਾਲੇ ਸਿਰਫ ਚਾਰ ਪੰਜ ਮਹੀਨੇ ਹੀ ਕੰਮ ਕਰਦੇ ਹਨ ਬਾਕੀ ਛੇ ਸੱਤ ਮਹੀਨੇ ਇਨ੍ਹਾਂ ਨੂੰ ਕੋਈ ਕੰਮ ਨਹੀਂ ਹੁੰਦਾ ਹੈ, ਜਿਸ ਦੇ ਕਾਰਣ ਉਨ੍ਹਾਂ ਵਿਚ ਸੋਸ਼ਲੀ, ਐਜੂਕੇਸ਼ਨਲੀ ਅਤੇ ਇਕਾਨਾਮੀਕਲੀ ਪਿਛੜਾਪਨ ਆ ਜਾਂਦਾ ਹੈ। ਉਨ੍ਹਾਂ ਦੇ ਲਈ ਕੋਈ ਸਾਧਨ ਨਹੀਂ ਬਣਦਾ । ਪਹਿਲੀ ਦਫਾ ਇਸ ਤਰੀਕੇ ਨਾਲ ਇੰਡਸਟਰੀਅਲ ਪਾਲਿਸੀ ਬਣਾਈ ਗਈ ਹੈ, ਜਿਸ ਦੇ ਵਿਚ ਰੂਰਲ ਬੇਸ ਨੂੰ ਸਾਹਮਣੇ ਰੱਖਿਆ ਹੈ ਤਾਂ ਕਿ ਜਿਹੜੇ ਲੋਕ 6, 7 ਮਹੀਨੇ ਬੇਕਾਰ ਰਹਿੰਦੇ ਹਨ, ਉਨ੍ਹਾਂ ਨੂੰ ਕੰਮ ਮਿਲ ਜਾਵੇ। ਇਸ ਲਈ ਕਾਟੇਜ ਅਤੇ ਸਮਾਲ ਸਕੇਲ ਇੰਡਸਟਰੀ ਨੂੰ ਪ੍ਰੋਤਸਾਹਨ ਦੇਣ ਦਾ ਪ੍ਰੋਗਰਾਮ ਸਰਕਾਰ ਨੇ ਬਣਾਇਆ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਇਹ ਬਹੁਤ ਅੱਛਾ ਪ੍ਰੋਗਰਾਮ ਹੈ । ਇਸ ਪਾਲਿਸੀ ਨਾਲ ਅਸੀਂ ਸਾਰੇ ਲੋਕਾਂ ਨੂੰ ਕੰਮ ਦੇ ਸਕਾਂਗੇ। ਅੱਜ ਬੇਕਾਰੀ ਬੜਾ ਮੂੰਹ ਖੋਲ੍ਹ ਕੇ ਬੈਠੀ ਹੈ ਅਤੇ ਇਹ ਵੱਧਦੀ ਹੀ ਜਾ ਰਹੀ ਹੈ । ਜਿਤਨੀ ਦੇਰ ਲੋਕਾਂ ਵਿਚ ਬੇਕਾਰੀ ਰਹੇਗੀ ਭਾਵੇਂ ਅਸੀਂ ਜਿਤਨਾ ਮਰਜ਼ੀ ਪੈਸਾ ਲਾ ਦੇਈਏ ਲੋਕਾਂ ਵਿਚ ਸ਼ਾਂਤੀ ਅਤੇ ਸੁਖ ਨਹੀਂ ਹੋਵੇਗਾ । ਇਸ ਕਰਕੇ ਅਨਇੰਪਲਾਇਮੈਂਟ ਦੂਰ ਕਰਨ ਵਾਸਤੇ ਇਹ ਬੜਾ ਅੱਛਾ ਪ੍ਰੋਗਰਾਮ ਹੈ । ਅੰਮ੍ਰਿਤਸਰ ਵਿਚ ਇੰਡਸਟਰੀਅਲ ਪਾਲਿਸੀ ਦੇ ਮੁਤਾਬਕ ਇਨ੍ਹਾਂ ਨੇ ਰਾਹਤ ਬਹੁਤ ਦਿਤੀ ਹੈ । ਬੇਸੀਕਲੀ ਅੱਜ ਪਾਵਰਟੀ ਇਤਨੀ ਹੋ ਗਈ ਹੈ ਕਿ ਹਰ ਇਕ ਆਦਮੀ ਭਾਵੇਂ ਉਹ ਛੋਟਾ ਇੰਡਸਟਰੀਅਲਿਸਟ ਹੈ, ਭਾਵੇਂ ਵੱਡਾ ਇੰਡਸਟਰੀਅਲਿਸਟ ਹੈ ਜਾਂ ਸਮਾਲ ਸਕੇਲ ਇੰਡਸਟਰੀ ਵਾਲਾ ਹੈ, ਉਹ ਦਬਿਆ ਹੋਇਆ ਹੈ, ਉਹ ਇਤਨਾ ਵਿਆਜ ਹੀ ਨਹੀਂ ਦੇ ਸਕਦਾ, ਇੰਡਸਟਰੀ ਨੂੰ ਅੱਗੇ ਤਾਂ ਕੀ ਉਹਨੇ ਵਧਾਉਣਾ ਹੈ ।

**ਸ੍ਰੀ ਚਮਨ ਲਾਲ** ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਮੈਂ ਸਾਰੇ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਹਾਊਸ ਦਾ ਸਮਾਂ ਜ਼ਾਇਆ ਨਾ ਕੀਤਾ ਜਾਵੇ ।

**ਸ੍ਰੀ ਹਰਬੰਸ ਲਾਲ ਖੰਨਾ** : ਇੰਡਸਟਰੀ ਨੂੰ ਫਲੋਰਿਸ਼ ਕਰਨ ਵਾਸਤੇ, ਇਨਸੈਂਟਿਵ ਦੇਣ ਵਾਸਤੇ, ਫਰੀ ਆਫ ਇੰਟਰੇਸਟ ਲੋਨ ਦੇਣਾ ਚਾਹੀਦਾ ਹੈ । ਇਸ ਲਈ ਇਹ ਪ੍ਰੋਗਰਾਮ ਬਹੁਤ ਅੱਛਾ ਹੈ ।

** **Expunged as ordered by the Chair.**

ਬਾਰਡਰ ਏਰੀਆਜ਼ ਦੇ ਨਾਤੇ, ਬੈਕਵਰਡ ਏਰੀਆਜ਼ ਦੇ ਨਾਤੇ 15 ਪ੍ਰਤੀਸ਼ਤ ਸਬਸਿਡੀ ਦਿਤੀ ਹੈ। ਇਹ ਵੀ ਇੰਡਸਟਰੀ ਨੂੰ ਡਿਵੈਲਪ ਕਰਨ ਵਾਸਤੇ ਕਾਫੀ ਵੱਡਾ ਇਨਸੈਂਟਿਵ ਹੈ । ਇੰਡਸਟਰੀ ਐਸਾ ਅਦਾਰਾ ਹੈ ਜਿਥੇ ਲੋਕਾਂ ਨੂੰ ਇੰਪਲਾਇਮੈਂਟ ਮਿਲ ਸਕਦੀ ਹੈ. ਉਨ੍ਹਾਂ ਨੂੰ ਕੰਮ ਮਿਲ ਸਕਦਾ ਹੈ ਅੱਜ ਬੇਰੋਜ਼ਗਾਰੀ ਬਹੁਤ ਜ਼ਿਆਦਾ ਹੈ, ਲੋਕਾਂ ਨੂੰ ਰੁਜ਼ਗਾਰ ਦੇਣ ਵਾਸਤੇ, ਇੰਡਸਟਰੀ ਦਾ ਵੱਧਣਾ ਬਹੁਤ ਜ਼ਰੂਰੀ ਹੈ।

**ਸ਼੍ਰੀ ਡਿਪਟੀ ਸਪੀਕਰ** : ਹੁਣ ਤੁਸੀਂ ਵਾਈਂਡ ਅੱਪ ਕਰੋ ।

**ਸ਼੍ਰੀ ਹਰਬੰਸ ਲਾਲ ਖੰਨਾ**: ਇਕ ਪਾਸੇ ਤਾਂ ਅੰਮ੍ਰਿਤਸਰ ਵਿਚ ਇਹ ਇਨਸੈਂਟਿਵ ਦੇ ਰਹੇ ਹਨ। ਅੰਮ੍ਰਿਤਸਰ ਇੱਕ ਵਕਤ ਮਾਨਚੈਸਟਰ ਆਫ ਇੰਡੀਆ ਹੁੰਦਾ ਸੀ । ਉਸ ਵੇਲੇ ਕਾਫੀ ਇੰਡਸਟਰੀ ਵਧੀ ਹੋਈ ਸੀ । ਲੇਕਿਨ ਅੱਜ ਉਥੇ ਇਤਨਾ ਜ਼ਿਆਦਾ ਰਿਸੈਸ਼ਨ ਹੈ ਇੰਡਸਟਰੀ ਵਿਚ, ਇਸ ਲਈ ਉਨ੍ਹਾਂ ਨੂੰ ਐਕਸਾਈਜ਼ ਡਿਊਟੀ, ਇਲੈਕਟ੍ਰਿਸਿਟੀ ਡਿਊਟੀ, ਸੇਲਜ਼ ਟੈਕਸ ਅਤੇ ਆਕਟਰਾਇ ਡਿਊਟੀ ਵਿਚੋਂ ਰਾਹਿਤ ਦਿਤੀ ਜਾਵੇ । ਲੇਕਿਨ ਅੰਮ੍ਰਿਤਸਰ ਇਕ ਇੰਡਸਟਰੀਅਲ ਟਾਊਨ ਹੈ । ਬਾਰਡਰ ਤੇ ਹੈ । ਉਥੇ ਦੋ ਤਿੰਨ ਜੰਗਾਂ ਲੜੀਆਂ ਗਈਆਂ ਹਨ । ਬਾਰਡਰ ਤੇ ਹੋਣ ਦੇ ਕਾਰਣ ਇਥੇ ਇੰਡਸਟਰੀ ਐਨੀ ਨਹੀਂ ਐਕਸਪੈਂਡ ਕਰਦੀ, ਜਿਸ ਤਰ੍ਹਾਂ ਕਿ ਬਾਕੀ ਦੇ ਹਿੰਦੁਸਤਾਨ ਜਾਂ ਪੰਜਾਬ ਦੇ ਸ਼ਹਿਰਾਂ ਵਿਚ ਡਿਵੈਲਪ ਹੋਈ ਹੈ । ਅੰਮ੍ਰਿਤਸਰ ਦੇ ਲੋਕਾਂ ਨੂੰ ਇਨਸੈਂਟਿਵ ਦੇਣ ਵਾਸਤੇ, ਐਨਕਰੇਜਮੈਂਟ ਦੇਣ ਵਾਸਤੇ ਜਿਵੇਂ ਕਿ ਬਾਹਰ ਦੇ ਲੋਕਾਂ ਨੂੰ ਅਸੀਂ ਕਹਿੰਦੇ ਹਾਂ ਕਿ ਇੰਡਸਟਰੀ ਲਗਾਓ ਤੁਹਾਨੂੰ ਸਸਤੀ ਜਗ੍ਹਾ ਦੇਵਾਂਗੇ, ਲੋਨ ਦੇਣ ਦਾ ਵਿਚਾਰ ਕੀਤਾ ਹੈ, ਉਥੇ ਮੈਂ ਚਾਹਾਂਗਾ ਕਿ ਅੰਮ੍ਰਿਤਸਰ ਵਿਚ ਹਾਊਸ ਟੈਕਸ ਇਤਨਾ ਜ਼ਿਆਦਾ ਹੈ ਕਿ ਇੰਡਸਟਰੀਅਲ ਏਰੀਏ ਵਿਚ 80 ਰੁਪਏ ਪਰ ਸਕੁਏਰ ਯਾਰਡ ਟੈਕਸ ਇੰਡਸਟਰੀ ਵਾਲਿਆਂ ਨੂੰ ਮਜ਼ਬੂਰੀ ਵਿੱਚ ਦੇਣਾ ਪੈਂਦਾ ਹੈ । ਮੈਂ ਕਹਿੰਦਾ ਹਾਂ ਕਿ ਅੰਮ੍ਰਿਤਸਰ ਬਾਰਡਰ ਦਾ ਸ਼ਹਿਰ ਹੋਣ ਦੇ ਨਾਤੇ, ਇਥੇ ਇੰਡਸਟਰੀ ਨੂੰ ਐਨਕਰੇਜ ਕਰਨ ਵਾਸਤੇ ਇਨਸੈਂਟਿਵ ਦੇਣਾ ਚਾਹੀਦਾ ਹੈ ।

ਇਕ ਹੋਰ ਚੀਜ਼ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਅੱਜ ਇੰਸਪੈਕਟਰੀ ਰਾਜ ਹੈ। (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਬੱਸ ਜੀ, ਖੰਨਾ ਸਾਹਿਬ ਬੈਠੋ । ਹੁਣ ਵਿਸ਼ਵਨਾਥਨ ਜੀ ਬੋਲਣਗੇ। (ਇਸ ਸਮੇਂ ਸ਼੍ਰੀ ਅ. ਵਿਸ਼ਵਨਾਥਨ ਜੀ ਖੜੇ ਹੋਏ)

**ਸ਼੍ਰੀ ਹਰਬੰਸ ਲਾਲ ਖੰਨਾ** :** ** **

**ਸ਼੍ਰੀ ਡਿਪਟੀ ਸਪੀਕਰ** : ਇਹ ਜੋ ਕੁਝ ਹੁਣ ਚੇਅਰ ਦੀ ਪਰਮਿਸ਼ਨ ਤੋਂ ਬਗੈਰ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ ।

**श्री अ. विश्वनाथन** (लुध्याना पश्चिम) : डिप्टी स्पीकर साहिब, मैं आप का धन्यवाद करता हूं कि आप ने मुझे बोलने के लिये टाईम दिया है। डिप्टी स्पीकर साहिब, जो पालिसी स्टेटमैंट मन्त्री महोदय ने दी है, उस के पेज-12 पर मैं उन का ध्यान दिलाऊंगा। उस पेज पर इन्होंने गुरुपों और इनुसेंटिवज़ की बात की है।............

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਡਿਪਟੀ ਸਪੀਕਰ ਸਾਹਿਬ, ਇਹ ਇੰਡਸਟਰੀ ਦਾ ਮਾਮਲਾ ਹੈ, ਗਰੀਬਾਂ ਦੀ ਇੰਡਸਟਰੀ ਹੈ, ਐਗਰੀਕਲਚਰ ਦੀ ਇੰਡਸਟਰੀ ਹੈ । ਜਲੰਧਰ ਵਿਚ ਬਹੁਤ ਇੰਡਸਟਰੀ ਹੈ। ਸਾਨੂੰ ਵੀ ਟਾਈਮ ਮਿਲਣਾ ਚਾਹੀਦਾ ਹੈ ।

**Not recorded as ordered by the Chair.

ਸ੍ਰੀ ਡਿਪਟੀ ਸਪੀਕਰ : ਤੁਸੀਂ ਬੈਠੋ ਜੀ, ਜਲੰਧਰ ਵਾਲਿਆਂ ਨੂੰ ਵੀ ਟਾਈਮ ਮਿਲੇਗਾ।

**श्री अ. विश्वनाथन** : डिपटी स्पीकर साहिब, ग्रेड 1, 2, 3 और 4 बनाए गये है। वह अच्छा कदम है। आगे कभी भी ऐसा नहीं किया गया। और कभी भी ऐसा इन्सेंटिव नहीं मिला। लेकिन इस में डिफीकल्टी है। ग्रेड एक के अन्दर जो इन्डस्टरी लगाई जा रही है, वह भी आ जाएगी। और बाक़ी बैकवर्ड एरिया जो है, उस को छोड़ कर बाक़ी में जो इन्डस्ट्रीज हैं, वह 1, 2, 3 नम्बर में आ जायेगी। फिर यह कहा गया है कि जिस की लाईफ तीन साल हो वह 2 नम्बर में, जिन की पांच साल हो वह तीन नम्बर में होंगी, और जिन को 10 साल हो तो 1 में होंगी। लेकिन अब बात यह देखने वाली है कि कुछ एरिया में इन्डस्ट्री लगाई जा रही है। लोग लुध्याना में लगाना चाहते हैं लेकिन सरकार क़ी ग्रेडिंग से तो वह मर जायेंगे। एक तरफ तो हम नई इन्डस्ट्री को इन्सैंटिव दे रहे हैं, लोन दे रहे हैं। लेकिन हमें ध्यान देना चाहिये कि उन को प्रोडक्शन देने के लिये कितना टाईम लगेगा। मैं समझता हूं कि जो सिक यूनिटस हैं, उन क़ी इस दशा का कारण लेबर प्रोबलम्ज और टैकनीकल नो हाऊ का अभाव भी है। गलत मार्किटिंग आर्गेनाइजेशन भी है। ऐसे सिक यूनिटों को अगर थोड़ा सा भी इन्सैंटिव दिया जाए तो वह ज्यादा इम्पलाएमैंट और ज्यादा प्रोडक्शन दे सकते हैं। (घंटी) दूसरी बात यह है कि एक बिमारी जो लुध्याना के अन्दर है वह बताता हूं। डिप्टी स्पीकर साहिब, मैं ज़्यादा टाईम नहीं लूंगा। I will keep time for further use. तो मैं कह रहा था कि लुध्याना के अन्दर educated unemployed and unemployed Engineers के लिये जो sheds बनाये गये हैं उन पर interest heavy लगा है।

**Mr. Deputy Speaker** : Please try to wind up.

**श्री अ. विश्वनाथन** : मैं कह रहा था कि वह अपना कर्जा इतना जल्दी वापिस नहीं कर सकेंगे। अगर किसी ने सारे लोनज़ लेने हों, क्योंकि लोन के बगैर तो उन का गुजारा नहीं है, और उन लोनज़ पर अगर इन्ट्रस्ट कैलकुलेट किया जाए तो पता लगेगा कि उस ने बैंक का 25 हजार ब्याज का देना है। और 25 हज़ार ब्याज का department का देना है। अब आप देख लीजिये कि अगर उस का साल में 3 लाख रुपये turn-over होगा तब वह जाकर अपनी रोटी कमा सकेगा। इस लिये period of instalments लम्बा होना चाहिये। (घंटी) फिर डिप्टी स्पीकर साहिब, सीड मनी की बात करता हूं। वह रुपया 6, 6 महीने, एक एक साल हो गया, पर मिल नहीं रहा। उस में भी देख लो, डिप्टी स्पीकर साहिब, कि वह रुपया Union Government से Punjab Government को मिलता है। वह $2\frac{1}{2}\%$ interest पर पैसा मिलता है। लेकिन आगे सरकार P.S.I.D.C. को 5% पर देती है। और इन्डस्ट्री को 8 प्रतिशत पर मिलता है। यह बात समझ में नहीं आती कि जब Union Govt. से $2\frac{1}{2}$ प्रतिशत पर रुपया आता है तो उसी रेट पर आगे क्यों नहीं दिया जाता। यह बीच में यहूदी कहां से आ गये। इस लिये मेरी यह suggestion है कि जिन को यह सीड मनी मिलनी हो, उन की लिस्ट बन कर

सीधी भारत सरकार को चली जाए और वहां से जो रुपया आए वह सीधा ही उन लोगों को मिल जाए। एक बात और है कि सीड मनी का जो पीरियड है वह भी ज़्यादा हो।

डिप्टी स्पीकर साहिब, एक इन्सैंटिव स्कीम के तहित Educated unemployed और unemployed Engineer को राहत देने के नाम पर, उन के साथ मज़ाक किया गया है। हम यह चीज़ बार बार कह रहे हैं। लुध्याना के बारे में मैंने कई बार कहा है कि वहां इन्क्वायरी की जाये। पहले P.W.D. Minister ने कहा था कि इन्क्वायरी हो गई है और फिर कहा कि इन्क्वायरी करा देंगे। यह दोनों बातें नहीं हो सकतीं। इस लिये मैं यह आखरी बार कहता हूं कि अगर लुध्याना के sheds की इन्क्वायरी करा लें तो ठीक है। मैं नहीं चाहता कि इधर के बैंचों पर बैठ कर हाऊस की बजाये सार्वजनिक सभा में इस मामले पर बात करूं। इतना कह कर मैं आप का धन्यवाद करता हूं।

**ਸ਼੍ਰੀ ਰਮੇਸ਼ ਚੰਦਰ** (ਜਲੰਧਰ ਉੱਤਰੀ): ਡਿਪਟੀ ਸਪੀਕਰ ਸਾਹਿਬ, ਅੱਜ ਇੰਡਸਟਰੀ ਦੀ ਡਿਮਾਂਡ ਉੱਤੇ ਬਹਿਸ ਚਲ ਰਹੀ ਹੈ। ਨਵੀਂ ਇੰਡਸਟਰੀਅਲ ਪਾਲਿਸੀ ਅਨਾਊਂਸ ਕੀਤੀ ਗਈ ਹੈ, ਜਿਸ ਨਾਲ ਬਹੁਤ ਸਾਰੇ ਇਨਸੈਂਟਿਵਜ਼ ਦਿੱਤੇ ਹਨ ਔਰ ਇਹ ਵੀ ਐਲਾਨ ਕੀਤਾ ਗਿਆ ਹੈ ਕਿ ਗਰੋਥ ਰੇਟ ਜਿਹੜਾ ਹੈ, ਇਹ 5 ਪ੍ਰਤੀਸ਼ਤ ਤੋਂ ਵਧਾ ਕੇ 10 ਪ੍ਰਤੀਸ਼ਤ ਕਰ ਦਿੱਤਾ ਜਾਵੇਗਾ ਔਰ ਇਹ ਐਲਾਨ ਅੱਛਾ ਹੈ। ਜਿਹੜੇ ਕਦਮ ਸਰਕਾਰ ਵਲੋਂ ਚੁੱਕੇ ਜਾ ਰਹੇ ਹਨ, ਉਸ ਦੇ ਵਾਸਤੇ ਇਨ੍ਹਾਂ ਨੂੰ ਵਧਾਈ ਦਿੰਦੇ ਹਾਂ। ਪਰ ਇਸ ਦੇ ਨਾਲ ਹੀ ਮੈਂ ਸਰਕਾਰ ਦਾ ਧਿਆਨ ਕੁੱਝ ਗੱਲਾਂ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਜਿੱਥੇ ਇਨਸੈਂਟਿਵਜ਼ ਦਿੱਤੇ ਜਾ ਰਹੇ ਹਨ, ਉਥੇ ਜਿਹੜੀਆਂ ਇੰਡਸਟਰ੍ਰੀਜ਼ ਦੀਆਂ ਡੀਫੀਕਲਟੀਜ਼ ਹਨ, ਉਨ੍ਹਾਂ ਵਲ ਵੀ ਸਰਕਾਰ ਫੌਰੀ ਧਿਆਨ ਦੇਵੇ। ਅੱਜਰਾ ਇੰਡਸਟਰੀ ਨੂੰ ਮੈਟੀਰੀਅਲ ਨਹੀਂ ਮਿਲਦਾ। ਅਗਰ ਅੱਜ ਵੱਡੀ ਦਿੱਕਤ ਹੈ ਤਾਂ ਉਹ ਰਾਅ ਮੈਟੀਰੀਅਲ ਦੀ ਹੈ, ਲੋਹਾ ਕੰਟਰੋਲ ਰੇਟ ਤੇ ਨਹੀਂ ਮਿਲਦਾ, ਸੀਮਿੰਟ ਕੰਟਰੋਲ ਰੇਟ ਤੇ ਨਹੀਂ ਮਿਲਦਾ, ਕੋਲਾ ਕੰਟਰੋਲ ਰੇਟ ਤੇ ਨਹੀਂ ਮਿਲਦਾ। ਇਨ੍ਹਾਂ ਸਾਰੀਆਂ ਚੀਜ਼ਾਂ ਦੀ ਕਿੱਲਤ ਹੈ ਔਰ ਇਹ ਸਾਰੀਆਂ ਚੀਜ਼ਾਂ ਇੰਡਸਟਰੀ ਨੂੰ ਚਾਹੀਦੀਆਂ ਹਨ। ਜਦੋਂ ਤਕ ਅਸੀਂ ਰਾਅ ਮੈਟੀਰੀਅਲ ਪ੍ਰੋਵਾਈਡ ਨਹੀਂ ਕਰਾਂਗੇ ਉਦੋਂ ਤਕ ਇੰਨਸੈਂਟਿਵਜ਼ ਜਿਹੜੇ ਹਨ, ਉਨ੍ਹਾਂ ਦਾ ਵੀ ਇੰਡਸਟਰੀਅਲਿਸਟ ਨੂੰ ਕੋਈ ਫਾਇਦਾ ਨਹੀਂ ਹੋਵੇਗਾ। ਸੋ ਮੈਂ ਸਮਝਦਾ ਹਾਂ ਕਿ ਸੱਭ ਤੋਂ ਪਹਿਲਾਂ ਪ੍ਰਾਇਰਟੀ ਇਸ ਪਾਸੇ ਰੱਖਣੀ ਚਾਹੀਦੀ ਹੈ ਕਿ ਇੰਡਸਟਰੀ ਨੂੰ ਰਾਅ ਮੈਟੀਰੀਅਲ ਕੰਟਰੋਲ ਰੇਟ ਤੇ ਪ੍ਰੋਵਾਈਡ ਕੀਤਾ ਜਾਵੇ ਔਰ ਉਸ ਦੇ ਵਾਸਤੇ ਜਿਤਨੀ ਕੋਸ਼ਿਸ਼ ਹੋ ਸਕਦੀ ਹੈ, ਕਰਨੀ ਚਾਹੀਦੀ ਹੈ। ਦੂਸਰੀ ਚੀਜ਼ ਇਹ ਹੈ ਕਿ ਜਿਹੜੀਆਂ ਨਵੀਆਂ ਸੱਨਤਾਂ ਹਨ, ਜਿਹੜੇ ਇਨਸੈਂਟਿਵ ਦਿੱਤੇ ਹਨ ਉਸ ਦਾ ਫਾਇਦਾ ਉਨ੍ਹਾਂ ਨੂੰ ਤਦ ਹੀ ਹੈ ਜਦੋਂ ਕਿ ਰੈਡ-ਟੇਪਿਜ਼ਮ ਨਾ ਹੋਵੇ। ਨਵੀਂ ਇੰਡਸਟਰੀ ਵਾਸਤੇ ਜਗਾਹ ਵੀ ਮਿਲ ਜਾਵੇ ਤਾਕਿ ਉਸ ਨੂੰ ਦਫਤਰਾਂ ਵਿਚ ਮਾਰੇ ਮਾਰੇ ਨਾ ਫਿਰਨਾ ਪਵੇ। ਕਈ ਵਾਰੀ ਜਿਹੜੇ ਲੋਕ ਬਾਹਰ ਤੋਂ ਆਉਂਦੇ ਹਨ ਰੈਡਟੇਪਿਜ਼ਮ ਕਰਕੇ ਵਾਪਿਸ ਚਲੇ ਜਾਂਦੇ ਹਨ ਕਿਉਂਕਿ ਉਨ੍ਹਾਂ ਦੇ ਕੰਮ ਨਹੀਂ ਹੁੰਦੇ। ਦਫਤਰਾਂ ਵਿੱਚ ਉਹ ਫੇਰੇ ਮਾਰ ਮਾਰ ਕੇ ਚਲੇ ਜਾਂਦੇ ਹਨ। ਇਸ ਲਈ ਮੇਰਾ ਸੁਝਾਓ ਹੈ ਕਿ ਇਕ ਸਾਲ ਗੁਜ਼ਰ ਚੁੱਕਾ ਹੈ, ਚਾਰ ਸਾਲ ਬਾਕੀ ਰਹਿ ਗਏ ਹਨ। ਅਗਰ ਸਰਕਾਰ ਚਾਹੁੰਦੀ ਹੈ ਕਿ ਇੰਡਸਟਰੀ ਵਿਚ ਐਫੀਸੈਂਸ਼ੀ ਆਵੇ ਤਾਂ ਵਜ਼ੀਰ ਸਾਹਿਬ ਹਰ ਜ਼ਿਲ੍ਹੇ ਵਿਚ ਜਾ ਕੇ ਉਥੇ ਦੇ ਦਫਤਰ ਵੇਖਿਆ ਕਰਨ, ਮਹੀਨੇ ਵਿੱਚ ਉਨ੍ਹਾਂ ਨੂੰ ਇਕ ਦੋ ਵਾਰ ਇਸ ਤਰ੍ਹਾਂ ਜ਼ਰੂਰ ਕਰਨਾ ਚਾਹੀਦਾ ਹੈ। ਉਨ੍ਹਾਂ

[ਸ੍ਰੀ ਰਮੇਸ਼ ਚੰਦਰ]

ਨੂੰ ਵੇਖਣਾ ਚਾਹੀਦਾ ਹੈ ਕਿ ਡਿਸਟ੍ਰਿਕਟ ਇੰਡਸਟਰੀਜ਼ ਆਫਿਸ ਵਾਲੇ ਕੀ ਕਰਦੇ ਹਨ, ਉਸ ਆਫਿਸ ਵਿੱਚ, ਕਿਤਨੇ ਕੇਸ ਕਿਸ ਕਿਸਮ ਦੇ ਪਏ ਹਨ, ਲੋਕਾਂ ਦੀਆਂ ਸ਼ਕਾਇਤਾਂ ਕਿਉਂ ਦੂਰ ਨਹੀਂ ਹੋ ਰਹੀਆਂ।

**Mr. Deputy Speaker** : Please try to wind up.

**ਸ੍ਰੀ ਰਮੇਸ਼ ਚੰਦਰ:** ਨਹੀਂ ਜੀ, ਅਜੇ ਤਾਂ ਮੈਂ ਸ਼ੁਰੂ ਹੀ ਕੀਤਾ ਹੈ।

**ਸ੍ਰੀ ਡਿਪਟੀ ਸਪੀਕਰ:** ਸ਼ੁਰੂ ਵਾਲੀ ਗੱਲ ਨਹੀਂ ਹੈ ਜੀ, ਤੁਸੀਂ ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ।

**ਸ੍ਰੀ ਰਮੇਸ਼ ਚੰਦਰ:** ਡਿਪਟੀ ਸਪੀਕਰ ਸਾਹਿਬ, ਦੂਸਰੀ ਚੀਜ਼ ਇਹ ਹੈ ਕਿ ਜਿਹੜੇ ਕੋਟੇ ਹਨ ਉਨ੍ਹਾਂ ਦੀ ਰੀਅਸੈਸਮੈਂਟ ਹੋਣੀ ਬੜੀ ਜ਼ਰੂਰੀ ਹੈ। ਅਜੇ ਵੀ, ਇੱਕ ਸਾਲ ਬਾਦ ਵੀ ਬੋਗਸ ਕੋਟਾ ਹੋਲਡਰਜ਼ ਕੋਟੇ ਲੈ ਰਹੇ ਹਨ ਔਰ ਉਹ ਬਲੈਕ ਕਰ ਰਹੇ ਹਨ ਔਰ ਜਿਹੜਾ ਰਾਅ ਮੈਟੀਰੀਅਲ ਹੈ, ਉਹ ਉਸ ਨੂੰ ਕੰਟਰੋਲ ਰੇਟ ਤੇ ਨਹੀਂ ਮਿਲ ਰਿਹਾ ਹੈ।

ਇਸ ਤੋਂ ਇਲਾਵਾ ਮੈਂ ਇਹ ਗਲ ਕਹਿਣੀ ਚਾਹੁੰਦਾ ਹਾਂ ਕਿ ਸਾਡੇ ਮਨਿਸਟਰ ਸਾਹਿਬ ਨੇ ਨਿਸ਼ਾਨਾ ਰਖਿਆ ਹੈ ਕਿ 50 ਹਜ਼ਾਰ ਤੋਂ ਜ਼ਿਆਦਾ ਆਦਮੀਆਂ ਨੂੰ ਇੰਪਲਾਇਮੈਂਟ ਦੇਣੀ ਹੈ ਔਰ ਇਸ ਦੇ ਵਾਸਤੇ 3 ਕਰੋੜ ਰੁਪਿਆ ਵੀ ਰਖਿਆ ਹੈ। ਇਸ ਇੰਪਲਾਇਮੈਂਟ ਨੂੰ ਵਧਾਉਣ ਵਾਸਤੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਗਰ ਤੁਸੀਂ ਸਪੋਰਟਸ ਇੰਡਸਟਰੀ ਨੂੰ ਜ਼ਿਆਦਾ ਇਨਸੈਂਟਿਵ ਦੇਵੋ, ਉਸ ਦੀਆਂ ਤਕਲੀਫ਼ਾਂ ਦੂਰ ਕਰੋ ਤਾਂ ਸਪੋਰਟਸ ਇਡਸਟਰੀ ਇਸ ਤੋਂ 10 ਗੁਣਾ ਜ਼ਿਆਦਾ ਮਾਲ ਪਰੋਡਿਊਸ ਕਰ ਸਕਦੀ ਹੈ। ਇਸ ਵੇਲੇ 16 ਕਰੋੜ ਰੁਪਏ ਦੀ ਸਪੋਰਟਸ ਗੁਡਜ਼ ਦੀ ਐਕਸਪੋਰਟ ਹੋ ਰਹੀ ਹੈ, ਜਿਸ ਵਿਚੋਂ 12 ਕਰੋੜ ਰੁਪਏ ਦਾ ਐਕਸਪੋਰਟ ਇਕੱਲਾ ਪੰਜਾਬ ਕਰ ਰਿਹਾ ਹੈ। ਔਰ ਜੇ ਥੋੜਾ ਜਿਹਾ ਇਸ ਪਾਸੇ ਹੋਰ ਧਿਆਨ ਦਿੱਤਾ ਜਾਵੇ ਤਾਂ ਇਹ ਐਕਸਪੋਰਟ 10 ਗੁਣਾ ਹੋਰ ਵਧਾਈ ਜਾ ਸਕਦੀ ਹੈ। ਇਸ ਵੇਲੇ ਇਸ ਤੇ ਸਿਰਫ਼ 15 ਹਜ਼ਾਰ ਆਦਮੀ ਕੰਮ ਕਰਦੇ ਹਨ, ਔਰ ਜੇ ਸਪੋਰਟਸ ਇੰਡਸਟਰੀ ਨੂੰ ਵਿਲੋਜ਼ ਦੀ ਲਕੜੀ ਹੋਰ ਮਿਲ ਜਾਵੇ ਤਾਂ ਕੰਮ ਤੇ ਹੋਰ ਵੀ ਆਦਮੀ ਲਾਏ ਜਾ ਸਕਦੇ ਹਨ ਔਰ ਜੇ ਉਨ੍ਹਾਂ ਨੂੰ ਇਹ ਵਿਲੋਜ਼ ਦੀ ਲਕੜੀ ਪੂਰੀ ਮਿਲੇ ਤਾਂ ਮੇਰਾ ਖਿਆਲ ਹੈ ਕਿ 3 ਸਾਲਾਂ ਦੇ ਵਿਚ ਡੇਢ ਲੱਖ ਆਦਮੀ ਹੋਰ ਇਸ ਵਿੱਚ ਐਡਜਸਟ ਕੀਤੇ ਜਾ ਸਕਣਗੇ।

ਡਿਪਟੀ ਸਪੀਕਰ ਸਾਹਿਬ, ਇਸ ਤੋਂ ਬਾਅਦ ਮੈਂ ਆਖਰੀ ਗੱਲ ਇਹ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਸੀਮਿੰਟ ਦੀ ਕਿੱਲਤ ਹੈ, ਉਹ ਮੈਨੂਫੈਕਚਰਜ਼ ਪੈਦਾ ਕਰ ਰਹੇ ਹਨ ਔਰ ਮੈਨੂਫੈਕਚਰਰਜ਼ ਤੇ ਐਸੀ ਪਾਬੰਦੀ ਲਗਾ ਦਿੱਤੀ ਗਈ ਹੈ ਕਿ ਉਹ ਸੀਮਿੰਟ ਮੰਗਵਾਉਣ ਤੋਂ ਗੁਰੇਜ਼ ਕਰ ਰਹੇ ਹਨ। ਉਨ੍ਹਾਂ ਦੀ ਮੁਸ਼ਕਲ ਇਹ ਹੈ ਕਿ ਪਹਿਲੇ ਉਹ ਬੈਂਕ ਦੇ ਥਰੂ ਬਿਲਟੀ ਮੰਗਵਾ ਲੈਂਦੇ ਸਨ, ਪਰ ਹੁਣ ਸਾਰੇ ਡੀਲਰਜ਼ ਨੂੰ ਇਹ ਕਹਿ ਦਿੱਤਾ ਗਿਆ ਹੈ ਕਿ ਉਹ ਪੈਸੇ ਕੈਸ਼ ਭੇਜਣ ਤਾਂ ਹੀ ਸੀਮਿੰਟ ਮਿਲੇਗਾ। ਇਸ ਦਾ ਨਤੀਜਾ ਇਹ ਹੋਇਆ ਹੈ ਕਿ ਜਿੰਨਾ ਸੀਮਿੰਟ ਐਲੋਕੇਟ ਹੁੰਦਾ ਹੈ, ਉਹ ਵੀ ਪੂਰਾ ਪੰਜਾਬ ਵਿਚ ਨਹੀਂ ਆਉਂਦਾ। ਇਸ ਤੋਂ ਇਲਾਵਾ ਇਕ ਹੋਰ ਮੁਸ਼ਕਿਲ ਇਹ ਕਰ ਦਿੱਤੀ ਗਈ ਹੈ ਕਿ ਡੀਲਰਜ਼ ਨੂੰ ਇਕ ਨਵਾਂ ਸਰਕੂਲਰ ਜਾਰੀ ਕੀਤਾ ਗਿਆ ਹੈ, ਜਿਸ ਵਿੱਚ ਉਨ੍ਹਾਂ ਨੂੰ ਲਿਖਿਆ ਹੈ ਕਿ ਜੇ ਡੀਲਰਜ਼ ਖੁਲ੍ਹੇ ਵੈਗਨਾਂ ਵਿੱਚ ਸੀਮਿੰਟ ਮੰਗਵਾਉਣਗੇ ਤਾਂ ਉਨ੍ਹਾਂ ਨੂੰ ਪਰੈਫਰੈਂਸ ਦੇਣਗੇ ਅਤੇ ਹੋਰ ਜ਼ਿਆਦਾ ਕੋਟੇ ਵੀ ਦਿੱਤੇ ਜਾਣਗੇ। ਇਸ ਦਾ ਨਤੀਜਾ ਇਹ ਹੋਇਆ ਹੈ ਕਿ ਜਿਹੜੇ ਨਾਲ ਦੇ ਸ਼ਹਿਰ ਹਨ ਉਹ ਤਾਂ ਖੁਲ੍ਹੇ ਵੈਗਨਾਂ ਵਿਚ ਸੀਮਿੰਟ ਮੰਗਵਾਂ ਲੈਂਦੇ ਹਨ ਪਰ ਜਿਹੜੇ ਦੂਰ ਦੇ ਸ਼ਹਿਰ ਹਨ ਜਿਥੇ ਸੀਮਿੰਟ ਪਹੁੰਚਣ ਵਿੱਚ 3, 4

ਦਿਨ ਲਗ ਜਾਂਦੇ ਹਨ, ਉਹ ਖੁਲ੍ਹੇ ਵੈਗਨਾਂ ਵਿੱਚ ਸੀਮਿੰਟ ਨਹੀਂ ਮੰਗਵਾ ਸਕਦੇ ਕਿਉਂਕਿ ਰਸਤੇ ਵਿਚ ਬਾਰਸ਼ ਨਾਲ ਜਾਂ ਤੂਫਾਨ ਆਉਣ ਨਾਲ ਮਾਲ ਦਾ ਨੁਕਸਾਨ ਹੋ ਸਕਦਾ ਹੈ। ਇਸ ਲਈ ਮੈਂ ਇਨ੍ਹਾਂ ਦੇ ਨੋਟਿਸ ਵਿੱਚ ਇਹ ਲਿਆਉਣਾ ਚਾਹੁੰਦਾ ਹਾਂ ਕਿ ਅਗਰ ਇਨ੍ਹਾਂ ਨੇ ਸਹੀ ਮਹਿਨਿਆਂ ਵਿਚ ਇੰਡਸਟਰੀ ਨੂੰ ਫਾਇਦਾ ਪਹੁੰਚਾਉਣਾ ਹੈ ਤਾਂ ਇਸ ਬਾਰੇ ਸੈਂਟਰ ਦੀ ਸਰਕਾਰ ਨਾਲ ਗਲ ਬਾਤ ਕਰਨ ਤਾਂਕਿ ਜਿਹੜੀ ਸੀਮਿੰਟ ਦੀ ਬਲੈਕ ਹੋ ਰਹੀ ਹੈ, ਉਹ ਖਤਮ ਹੋ ਸਕੇ। ਇਸ ਤੋਂ ਇਲਾਵਾ ਜਿਹੜਾ ਰਾਅ ਮੈਟੀਰੀਅਲ ਹੈ, ਲੋਹਾ ਹੈ ਅਤੇ ਕੋਇਲਾ ਆਦਿ ਹੈ, ਉਹ ਵੀ ਉਨ੍ਹਾਂ ਨੂੰ ਪੂਰਾ ਮਿਲਣਾ ਚਾਹੀਦਾ ਹੈ ਤਾਂ ਹੀ ਇੰਡਸਟਰੀ ਤਰੱਕੀ ਕਰ ਸਕਦੀ ਹੈ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** (ਜਲੰਧਰ ਦੱਖਣ, ਐਸ. ਸੀ.) : ਮੈਂ ਸਿਰਫ਼ 2, 3 ਮਿਟ ਹੀ ਲਵਾਂਗਾ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਹਿਲੇ ਜ਼ਿਲ੍ਹਾ ਪੱਧਰ ਤੇ ਜ਼ਿਲਾ ਅਧਿਕਾਰੀ ਨੂੰ ਇੰਡਸਟਰੀ ਵਾਸਤੇ ਕੋਟਾ ਦੇਣ ਅਤੇ 10 ਹਜ਼ਾਰ ਰੁਪਏ ਤਕ ਲੋਨ ਸੈਂਕਸ਼ਨ ਦਾ ਅਧਿਕਾਰ ਦਿੱਤਾ ਹੋਇਆ ਸੀ। ਪਰ ਹੁਣ ਉਹ ਬੰਦ ਕਰ ਦਿੱਤਾ ਗਿਆ ਹੈ। ਇਸੇ ਤਰ੍ਹਾਂ ਹੀ ਅੱਗੇ ਕੋਟਾ ਦੇਣ ਵਿਚ ਬੈਕਵਰਡ ਕਲਾਸਿਜ਼ ਨੂੰ ਜਿਹੜੀ ਸਹੂਲਤ ਮਿਲਦੀ ਸੀ, ਉਹ ਵੀ ਬੰਦ ਕਰ ਦਿੱਤੀ ਗਈ ਹੈ। ਮੇਰੀ ਬੇਨਤੀ ਹੈ ਇਸ ਨਾਲ ਇੰਡਸਟਰੀ ਦੀ ਤਰੱਕੀ ਨਹੀਂ ਹੋ ਸਕੇਗੀ। ਇਸ ਤੋਂ ਇਲਾਵਾ ਜਿਹੜੀ ਸ਼ੈਡਿਊਲਡ ਕਾਸਟਾਂ ਦੀ ਕਾਰਪੋਰੇਸ਼ਨ ਬਣਾਈ ਸੀ ਪਹਿਲੇ ਉਸ ਤੇ 5 ਕਰੋੜ ਰੁਪਿਆ ਖਰਚ ਕੀਤਾ ਜਾਂਦਾ ਸੀ ਪਰ ਫਿਰ ਕਾਂਗਰਸ ਸਰਕਾਰ ਵੇਲੇ ਇਸ ਨੂੰ 10 ਕਰੋੜ ਰੁਪਏ ਦੀ ਪਰਵਾਨਗੀ ਦੇ ਦਿੱਤੀ ਗਈ ਸੀ। ਇਸ ਲਈ ਮੇਰੀ ਬੇਨਤੀ ਹੈ ਕਿ ਹੁਣ ਦੀ ਸਰਕਾਰ ਨੂੰ ਵੀ ਇਸ ਤੇ ਜ਼ਰੂਰ ਵਿਚਾਰ ਕਰ ਲੈਣਾ ਚਾਹੀਦਾ ਹੈ ਤਾਂਕਿ ਸ਼ੈਡਿਊਲਡ ਕਾਸਟਾਂ ਦੀ ਜ਼ਿਆਦਾ ਤੋਂ ਜ਼ਿਆਦਾ ਮੱਦਦ ਕੀਤੀ ਜਾ ਸਕੇ।

ਡਿਪਟੀ ਸਪੀਕਰ ਸਾਹਿਬ, ਜਿਹੜਾ ਬਜਟ ਇਥੇ ਹਾਊਸ ਵਿੱਚ ਪੇਸ਼ ਕੀਤਾ ਸੀ, ਉਸ ਤੋਂ ਇਹ ਮਹਿਸੂਸ ਹੁੰਦਾ ਹੈ ਕਿ ਲੇਬਰ ਨੂੰ 6 ਵੀਂ ਥਾਂ ਮਿਲੀ ਹੈ ਅਤੇ ਇੰਡਸਟਰੀ ਨੂੰ ਚੌਥੇ ਨੰਬਰ ਤੇ ਲਿਆ ਹੈ। ਡਿਪਟੀ ਸਪੀਕਰ ਸਾਹਿਬ, ਸਾਡੇ ਪੰਜਾਬ ਦੇ ਕਿਸਾਨ ਅਤੇ ਲੋਕ ਬੜੇ ਮਿਹਨਤੀ ਹਨ। ਜੇ ਉਨ੍ਹਾਂ ਦੀਆਂ ਕਮੀਆਂ ਨੂੰ ਪੂਰਾ ਕੀਤਾ ਜਾਵੇ ਤਾਂ ਸਾਡੇ ਦੇਸ਼ ਵਿਚ ਇੰਡਸਟਰੀ ਦੀ ਕਾਫੀ ਤਰੱਕੀ ਹੋ ਸਕਦੀ ਹੈ ਅਤੇ ਇੰਪਲਾਇਮੈਂਟ ਵੀ ਕਾਫੀ ਵੱਧ ਸਕਦੀ ਹੈ। ਡਿਪਟੀ ਸਪੀਕਰ ਸਾਹਿਬ, ਜਿਹੜਾ ਅਨ-ਇੰਪਲਾਇਡ ਨੂੰ ਅਲਾਊਂਸ ਦੇਣ ਲਈ ਇਨ੍ਹਾਂ ਨੇ ਕਿਹਾ ਹੈ, ਉਸ ਦੇ ਲਈ ਸਾਡੀ ਸਰਕਾਰ ਨੇ ਇਕ ਕਮੇਟੀ ਡਿਪਟੀ ਸਪੀਕਰ ਦੀ ਪ੍ਰਧਾਨਗੀ ਹੇਠ ਬਣਾਈ ਸੀ, ਉਹ ਹਾਊਸ ਦੀ ਕਮੇਟੀ ਬਣੀ ਸੀ ਔਰ ਉਸ ਕਮੇਟੀ ਨੇ ਇਹ ਫੈਸਲਾ ਕੀਤਾ ਸੀ ਕਿ 200 ਰੁਪਿਆ ਅਲਾਊਂਸ ਦਾ ਬੀ. ਏ. ਨੂੰ ਦੇਣਾ ਹੈ ਅਤੇ ਉਸੇ ਦਿਨ ਤੋਂ ਦੇਣਾ ਹੈ ਜਿਸ ਦਿਨ ਤੋਂ ਉਹ ਐਕਸਚੇਂਜ ਵਿੱਚ ਆਪਣਾ ਨਾਂ ਦਰਜ ਕਰਵਾਏਗਾ। ਉਦੋਂ ਇਹ 5 ਸਾਲ ਵਾਲੀ ਸ਼ਰਤ ਨਹੀਂ ਰਖੀ ਸੀ। ਇਸ ਲਈ ਮੈਂ ਸਮਝਦਾ ਹਾਂ ਕਿ ਇਹ ਜਿਹੜੀ ਸ਼ਰਤ ਹੈ ਇਹ ਨਹੀਂ ਹੋਣੀ ਚਾਹੀਦੀ।

ਫਿਰ ਜਿਹੜੀ ਇਨ੍ਹਾਂ ਨੇ ਸ਼ੈਡਿਊਲਡ ਕਾਸਟਾਂ ਨੂੰ ਬਾਹਰ ਭੇਜਣ ਦੀ ਗੱਲ ਕੀਤੀ ਹੈ, ਇਸ ਲਈ ਜਾਂ ਤਾਂ ਪਿੰਡਾਂ ਦੇ ਵਿੱਚ ਕੋਈ ਇੰਪਲਾਇਮੈਂਟ ਐਕਸਚੇਂਜ ਖੋਲ੍ਹਣੇ ਚਾਹੀਦੇ ਹਨ ਜਾਂ ਪੰਜਾਬ ਸਰਕਾਰ ਨੂੰ ਹੋਰ ਕੋਈ ਬੰਦੋਬਸਤ ਕਰਨਾ ਚਾਹੀਦਾ ਹੈ ਜਿਸ ਰਾਹੀਂ ਉਨ੍ਹਾਂ ਨੂੰ ਫਾਰਨ ਕੰਟਰੀਜ਼ ਵਿਚ ਨੌਕਰੀਆਂ ਕਰਨ ਬਾਰੇ ਅਤੇ ਉਥੇ ਜਾਣ ਬਾਰੇ ਪਤਾ ਲਗ ਸਕੇ। ਕੋਈ ਇਹੋ ਜਿਹਾ ਬੰਦੋਬਸਤ ਕਰਨਾ ਚਾਹੀਦਾ ਹੈ ਜਿਸ ਤੋਂ ਉਨ੍ਹਾਂ ਦੇ ਬਾਹਰ ਜਾਣ ਬਾਰੇ ਸਪਸ਼ਟ ਤੌਰ ਤੇ ਪਤਾ ਲਗ ਸਕੇ।

[ਸਰਦਾਰ ਦਰਸ਼ਨ ਸਿੰਘ ਕੇ. ਪੀ.]

ਸਭ ਤੋਂ ਵੱਡੀ ਗਲ ਸ਼ਡਿਊਲਡ ਕਾਸਟ ਕਾਰਪੋਰੇਸ਼ਨ ਦੀ ਹੈ। ਮੈਂ ਸਮਝਦਾ ਹਾਂ ਕਿ ਇਸ ਨੂੰ ਜ਼ਰੂਰ ਬੜ੍ਹਾਵਾ ਦੇਣਾ ਚਾਹੀਦਾ ਹੈ ਔਰ ਜਿਹੜਾ ਕੋਟਾ ਸ਼ਡਿਊਲਡ ਕਾਸਟਾਂ ਨੂੰ ਦਿੱਤਾ ਜਾਂਦਾ ਸੀ, ਉਸ ਦੇ ਬਾਰੇ ਇਨ੍ਹਾਂ ਨੇ ਆਪਣੇ ਮੈਨੀਫੈਸਟੋ ਵਿੱਚ ਵੀ ਕਿਹਾ ਸੀ ਕਿ 33 ਪ੍ਰਤੀਸ਼ਤ ਕਰ ਦੇਵਾਂਗੇ। ਇਸ ਲਈ ਮੇਰੀ ਬੇਨਤੀ ਹੈ ਕਿ ਇਹ ਕੋਟਾ ਸ਼ਡਿਊਲਡ ਕਾਸਟਾਂ ਲਈ 33 ਪ੍ਰਤੀਸ਼ਤ ਜ਼ਰੂਰ ਕਰ ਦੇਣਾ ਚਾਹੀਦਾ ਹੈ ਤਾਂਕਿ ਲੋਕਾਂ ਨੂੰ ਪਤਾ ਲਗ ਸਕੇ ਕਿ ਇਨ੍ਹਾਂ ਨੇ ਕਾਂਗਰਸ ਤੋਂ ਕੁੱਝ ਵੱਧ ਕੰਮ ਕੀਤਾ ਹੈ। ਇਨ੍ਹਾਂ ਲਫਜ਼ਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

## EXTENSION OF TIME OF THE SITTING

**ਸ੍ਰੀ ਡਿਪਟੀ ਸਪੀਕਰ :** ਮੇਰਾ ਖਿਆਲ ਹੈ ਕਿ ਥੋੜ੍ਹਾ ਜਿਹਾ ਸਮਾਂ ਹੋਰ ਵਧਾ ਦਿੱਤਾ ਜਾਵੇ। ਮੈਂ ਸਮਝਦਾ ਹਾਂ ਕਿ ਅੱਧਾ ਘੰਟਾ ਹੋਰ ਵਧਾ ਦਿੱਤਾ ਜਾਵੇ। ਕੀ ਇਹ ਹਾਊਸ ਦੀ ਮਰਜ਼ੀ ਹੈ ?

**ਆਵਾਜ਼ਾਂ :** ਹਾਂ ਜੀ, ਹਾਂ ਜੀ।

**ਸ੍ਰੀ ਡਿਪਟੀ ਸਪੀਕਰ :** ਅੱਧਾ ਘੰਟਾ ਹਾਊਸ ਦਾ ਸਮਾਂ ਹੋਰ ਵਧਾਇਆ ਜਾਂਦਾ ਹੈ।

## DISCUSSION AND VOTING OF DEMANDS FOR GRANTS FOR THE YEAR 1978-79 (*Resumption*)

**ਉਦਯੋਗ ਮੰਤਰੀ** (ਸ੍ਰੀ ਬਲਰਾਮਜੀ ਦਾਸ ਟੰਡਨ) : ਡਿਪਟੀ ਸਪੀਕਰ ਸਾਹਿਬ, ਅੱਜ ਇੰਡਸਟਰੀ ਦੀ ਡੀਮਾਂਡ ਤੇ ਇਸ ਹਾਊਸ ਦੇ ਮੈਂਬਰਾਂ ਨੇ ਬਹੁਤ ਸਾਰੇ ਆਪਣੇ ਖਿਆਲਾਤ ਦਾ ਇਜ਼ਹਾਰ ਕੀਤਾ ਹੈ। ਅੱਜ ਤੋਂ ਕੁੱਝ ਦਿਨ ਪਹਿਲਾਂ ਇੰਡਸਟਰੀ ਦੇ ਬਾਰੇ ਵਿੱਚ ਜਿਹੜੀ ਸਟੇਟ ਗੌਰਮਿੰਟ ਦੀ ਪਾਲਿਸੀ ਸੀ, ਉਹ ਸਦਨ ਦੀ ਮੇਜ਼ ਤੇ ਰਖੀ ਗਈ ਸੀ ਔਰ ਮੈਂਬਰਜ਼ ਸਾਹਿਬਾਨ ਨੂੰ ਇਸ ਬਾਰੇ ਕਾਫੀ ਕੁੱਝ ਦਸਿਆ ਗਿਆ ਸੀ। ਮੈਨੂੰ ਉਮੀਦ ਸੀ ਕਿ ਉਸ ਪਾਲਿਸੀ ਵਿਚ ਜੋ ਖਾਮੀਆਂ ਰਹਿ ਗਈਆਂ ਹੋਣਗੀਆਂ, ਜਿਹੜੀਆਂ ਕਮੀਆਂ ਰਹਿ ਗਈਆਂ ਹੋਣਗੀਆਂ ਉਨ੍ਹਾਂ ਤੇ ਕੰਸਟ੍ਰਕਟਿਵ ਢੰਗ ਦੇ ਨਾਲ ਸਾਰਾ ਹਾਊਸ ਆਪਣੀ ਰਾਏ ਦੇਵੇਗਾ ਕਿ ਕਿਸ ਤਰੀਕੇ ਨਾਲ ਇੰਡਸਟਰੀ ਨੂੰ ਹੋਰ ਅੱਗੇ ਵਧਾਇਆ ਜਾ ਸਕਦਾ ਹੈ ਔਰ ਪੰਜਾਬ ਜਿਹੜਾ ਅੱਜ ਪੰਜਵੇਂ ਜਾਂ 6ਵੇਂ ਨੰਬਰ ਤੇ ਹੈ, ਉਸ ਨੂੰ ਅਸੀਂ ਹਿੰਦੁਸਤਾਨ ਦੇ ਨਕਸ਼ੇ ਵਿਚ ਸਭ ਤੋਂ ਪਹਿਲਾਂ ਕਿਸ ਤਰ੍ਹਾਂ ਲਿਆ ਸਕਦੇ ਹਾਂ। ਇਸ ਭਾਵਨਾ ਨਾਲ ਇੰਡਸਟਰੀ ਦੀ ਪਾਲਿਸੀ ਬਣੀ ਹੈ, ਜੇ ਉਸ ਵਿੱਚ ਕੋਈ ਕਮੀ ਰਹਿ ਗਈ ਹੈ ਤਾਂ ਉਨ੍ਹਾਂ ਗਲਾਂ ਨੂੰ ਪੁਆਇੰਟ ਆਊਟ ਕਰਦੇ ਤਾਂਕਿ ਅਸੀਂ ਇਸ ਵਿੱਚ ਹੋਰ ਸੁਧਾਰ ਲਿਆ ਸਕਦੇ। ਔਰ ਮੈਂ ਸਮਝਦਾ ਹਾਂ ਕਿ ਇਹ ਸਾਡੇ ਸਾਰਿਆਂ ਦਾ ਫਰਜ਼ ਬਣਦਾ ਹੈ ਕਿ ਇਸ ਪਾਲਿਸੀ ਵਿਚ ਜੇ ਕੋਈ ਕਮੀਆਂ ਵਗੈਰਾ ਹਨ ਤਾਂ ਉਹ ਅਸੀਂ ਖਤਮ ਕਰਦੇ ਅਤੇ ਪੰਜਾਬ ਨੂੰ ਇੰਡਸਟਰੀ ਦੇ ਨਕਸ਼ੇ ਵਿਚ ਸਭ ਤੋ ਪਹਿਲਾਂ ਲੈ ਕੇ ਆਈਏ। (ਤਾੜੀਆਂ)

ਲੇਕਿਨ ਜਿਹੜੀਆਂ ਗੱਲਾਂ ਹਾਊਸ ਵਿਚ ਆਈਆਂ ਹਨ, ਉਹ ਐਨੀਆਂ ਜ਼ੋਰਦਾਰ ਨਹੀਂ। ਉਨ੍ਹਾਂ ਤੋਂ ਇੰਝ ਲਗਦਾ ਹੈ ਕਿ ਮੈਂਬਰ ਸਾਹਿਬਾਨ ਨੂੰ ਇਸ ਬਾਰੇ ਪੂਰੀ ਇਨਫਰਮੇਸ਼ਨ ਨਹੀਂ। ਫਿਰ ਵੀ ਇਸ ਹਾਊਸ ਵਿਚ ਡਾਕਟਰ ਸਾਹਿਬ ਅਤੇ ਉਸ ਤੋਂ ਪਹਿਲੇ ਢਾਂਗ ਸਾਹਿਬ ਨੇ ਬਜਟ ਤੇ ਬੋਲਦੇ ਹੋਏ ਇਹ ਕਿਹਾ ਸੀ ਕਿ ਇਨ੍ਹਾਂ ਸਕੀਮਾਂ ਵਾਸਤੇ ਜਿਹੜਾ ਪੈਸਾ ਰਖਿਆ ਗਿਆ ਹੈ, ਜਿਹੜੀ ਪੈਸੇ ਦੀ ਐਲੋਕੇਸ਼ਨ ਕੀਤੀ ਗਈ ਹੈ, ਉਹ ਬਹੁਤ ਥੋੜ੍ਹੀ ਹੈ। ਮੈਨੂੰ ਇਸ ਦੀ ਖੁਸ਼ੀ ਹੈ ਕਿ ਉਨ੍ਹਾਂ ਨੇ ਇਸ ਦੇ ਬਾਰੇ ਆਪਣੀ ਐਂਗਜ਼ਾਇਟੀ ਜ਼ਾਹਿਰ ਕੀਤੀ ਹੈ। ਇਸ ਦੇ ਲਈ ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ। ਇਕ ਗਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ

ਜਿਥੋਂ ਤਕ ਪਿਛਲੀ ਸਰਕਾਰ ਦਾ ਤਅੱਲਕ ਸੀ, ਉਸ ਨੇ ਇੰਡਸਟਰੀ ਦੀ ਮੱਦ ਥਲੇ ਤਕਰੀਬਨ 11 ਕਰੋੜ ਤੋਂ ਕੁਝ ਵੱਧ ਰੁਪਿਆ ਇਸ ਵਾਸਤੇ ਰਖਿਆ ਸੀ ।

ਲੇਕਿਨ ਇਸ ਸਾਲ ਅਸੀਂ ਇੰਡਸਟਰੀ ਦੇ ਲਈ 13 ਕਰੋੜ ਰੁਪਿਆ ਰਖਿਆ ਹੈ । ਕੁੱਝ ਰੁਪਿਆ ਉਹ ਹੈ ਜੋ ਡਾਇਰੈਕਟ ਇਸ ਦੇ ਵਿਚ ਆਉਣਾ ਹੈ । 10.86 ਕਰੋੜ ਰੁਪਿਆ ਔਰ ਬਾਕੀ ਦਾ ਰੁਪਿਆ ਪੀ. ਡਬਲਿਊ. ਡੀ. ਡਿਪਾਰਟਮੈਂਟ ਦੇ ਥੱਲੇ for the construction of building and acquisition of land ਦੀ ਮੱਦ ਰੇਠਾਂ ਆਵੇਗਾ । ਇਹ ਸਾਰਾ ਰੁਪਿਆ ਮਿਲਾ ਕੇ 13 ਕਰੋੜ ਰੁਪਿਆ ਬਣਦਾ ਹੈ । ਅਸੀਂ ਕਾਫੀ ਐਲੋਕੇਸ਼ਨ ਇੰਡਸਟਰੀ ਦੇ ਲਈ ਕੀਤੀ ਹੈ ਲੇਕਿਨ ਇਸ ਦੇ ਬਾਵਜਦ ਜਿਹੜੀ ਅਸੀਂ ਸਕੀਮ ਇੰਡਸਟਰੀ ਦੇ ਲਈ ਬਣਾਈ ਹੈ ਉਸ ਵਿਚ ਇਹ ਚੀਜ਼ਾਂ ਵੀ ਰਖੀਆਂ ਗਈਆਂ ਹਨ ਜਿਵੇਂ ਕਿ ਉਸ ਦੇ ਰਾਹੀਂ ਕਿੰਨੇ ਟਾਰਗੇਟ ਹੋਰ ਪੂਰੇ ਕਰਨੇ ਹਨ, ਕਿੰਨੀ ਹੋਰ ਇੰਡਸਟਰੀ ਲਗਾਣੀ ਹੈ, ਕਿੰਨੇ ਲੋਕਾਂ ਨੂੰ ਇੰਡਸਟਰੀ ਲੋਨ ਅਤੇ ਕਿੰਨੇ ਇੰਟਰੈਸਟ ਤੇ ਦੇਣਾ ਹੈ, ਕਿੰਨੀ ਜ਼ਮੀਨ ਇਸ ਕੰਮ ਲਈ ਦੇਣੀ ਹੈ ਆਦਿ । ਪਹਿਲਾਂ ਬਾਹਰੋਂ ਇੰਡਸਟਰੀਅਲਿਸਟ ਪੰਜਾਬ ਵਿਚ ਇੰਡਸਟਰੀ ਲਗਾਉਣ ਵਿੱਚ ਰਾਜ਼ੀ ਨਹੀਂ ਹੁੰਦਾ ਸੀ ਪਰ ਇਨ੍ਹਾਂ ਸਹੂਲਤਾਂ ਦੇ ਨਾਲ ਹੁਣ ਬਾਹਰਲਾ ਇੰਡਸਟਰੀਅਲਿਸਟ ਪੰਜਾਬ ਵਿਚ ਇੰਡਸਟਰੀ ਲਗਾਉਣ ਲਈ ਤਿਆਰ ਹੋ ਜਾਵੇਗਾ । ਪਹਿਲਾਂ ਪੰਜਾਬ ਵਿੱਚ ਜ਼ਮੀਨ ਮਹਿੰਗੀ ਹੁੰਦੀ ਸੀ, ਜਿਸ ਕਰਕੇ ਕੋਈ ਇੰਡਸਟਰੀ ਲਗਾਉਣ ਲਈ ਤਿਆਰ ਨਹੀਂ ਹੁੰਦਾ ਸੀ । ਦੂਜੀਆਂ ਸਟੇਟਾਂ ਦੇ ਵਿੱਚ ਇੰਡਸਟਰੀ ਲਈ ਜ਼ਮੀਨ ਸਸਤੀ ਮਿਲ ਜਾਂਦੀ ਸੀ । ਮੈਂ ਆਪ ਕੁਝ ਸਟੇਟਾਂ ਵਿੱਚ ਗਿਆ ਹਾਂ ਅਤੇ ਵੇਖਿਆ ਹੈ ਅਤੇ ਲੋਕਾਂ ਨੂੰ ਮਿਲਿਆ ਹਾਂ । ਇਸ ਦੇ ਨਾਲ ਦਿੱਲੀ ਦੇ ਵਿਚ ਚੈਂਬਰ ਆਫ ਕਾਮਰਸ ਦੀ ਮੀਟਿੰਗ ਨੂੰ ਐਡਰੈਸ ਕੀਤਾ ਸੀ । ਮੀਟਿੰਗ ਦੇ ਵਿੱਚ ਮੈਨੂੰ ਦਸਿਆ ਗਿਆ ਕਿ ਦੂਜੀਆਂ ਸਟੇਟਾਂ ਦੇ ਵਿਚ ਇੰਡਸਟਰੀ ਲਈ 2–3 ਰੁਪਏ ਪਰ ਸੁਕੇਅਰ ਗਜ਼ ਦੇ ਹਿਸਾਬ ਨਾਲ ਜ਼ਮੀਨ ਮਿਲ ਜਾਂਦੀ ਹੈ । ਪਰ ਚੂੰਕਿ ਪੰਜਾਬ ਇਕ ਖੇਤੀ ਪ੍ਰਧਾਨ ਸੂਬਾ ਹੈ, ਇਸ ਲਈ ਪੰਜਾਬ ਦੀ ਜ਼ਮੀਨ ਮਹਿੰਗੀ ਹੁੰਦੀ ਹੈ । ਇਸ ਲਈ ਮਹਿੰਗੀ ਜ਼ਮੀਨ ਲੈ ਕੇ ਇੰਡਸਟਰੀ ਲਗਾਉਣ ਨਾਲ ਡੇਡ ਇਨਵੈਸਟਮੈਂਟ ਹੋ ਜਾਂਦੀ ਹੈ । ਜ਼ਮੀਨ ਤੋਂ ਇਲਾਵਾ, ਇੰਡਸਟਰੀ ਦੇ ਲਈ ਵਰਕਿੰਗ ਕੈਪੀਟਲ ਅਤੇ ਹੋਰ ਕਈ ਜ਼ਰੂਰੀ ਚੀਜ਼ਾਂ ਹਨ ਜੋ ਕਿ ਘਟ ਮਿਲਦੀਆਂ ਹਨ, ਜਿਸ ਕਾਰਣ ਬਾਹਰ ਦਾ ਇੰਡਸਟਰੀਅਲਿਸਟ ਇਥੇ ਆਪਣੀ ਇੰਡਸਟਰੀ ਲਗਾਉਣ ਲਈ ਤਿਆਰ ਨਹੀਂ ਹੁੰਦਾ ਸੀ । ਉਸ ਨੂੰ ਦੂਜੀ ਸਟੇਟਾਂ ਦੇ ਵਿਚ ਜ਼ਮੀਨ ਸਸਤੀ ਮਿਲ ਜਾਂਦੀ ਸੀ ਅਤੇ ਹੋਰ ਬੜੀਆਂ ਸਹੂਲਤਾਂ ਉਥੇ ਮਿਲ ਜਾਂਦੀਆਂ ਸਨ । ਉਥੇ ਹੀ ਇੰਡਸਟਰੀਅਲਿਸਟ ਆਪਣੀ ਇਨਵੈਸਟਮੈਂਟ ਕਰਦਾ ਹੈ ਜਿਥੇ ਜ਼ਮੀਨ ਤੇ ਜ਼ਿਆਦਾ ਖਰਚ ਨਾ ਹੋ ਸਕੇ । ਹੁਣ ਅਸੀਂ ਪੰਜਾਬ ਦੇ ਵਿੱਚ ਇੱਕ ਸਕੀਮ ਬਣਾਈ ਹੈ । ਇਸ ਦੇ ਰਾਹੀਂ ਪੰਜਾਬ ਦੇ ਵਿਚ ਨਵੀਂ ਇੰਡਸਟਰੀ ਲਗਾਉਣ ਵਾਲੇ ਨੂੰ 3 ਰੁਪਏ ਜਾਂ 2 ਰੁਪਏ ਗਜ਼ ਦੇ ਹਿਸਾਬ ਨਾਲ ਜ਼ਮੀਨ ਦਿੱਤੀ ਜਾਵੇਗੀ । ਜੋ ਕੁਝ ਉਹ ਆਪਣੇ ਕੋਲੋਂ ਲਗਾਵੇਗਾ ਉਸ ਦਾ 75% ਦੇ ਹਿਸਾਬ ਨਾਲ ਗ੍ਰਾਂਟ ਦੇ ਤੌਰ ਤੇ ਸਟੇਟ ਗੌਰਮਿੰਟ ਆਪਣੇ ਕੋਲੋਂ ਹਿੱਸਾ ਦੇਵੇਗੀ । (ਤਾੜੀਆਂ) ਬਾਕੀ ਮਿਸਾਲ ਦੇ ਤੌਰ ਤੇ ਇਥੇ ਜ਼ਮੀਨ ਦਾ ਭਾਅ 10 ਰੁਪਏ ਹੈ ਉਥੇ ਉਸ ਦੇ ਵਿਚੋਂ 6 ਰੁਪਏ ਸਰਕਾਰ ਆਪਣੇ ਕੋਲੋਂ ਦੇਵੇਗੀ । ਉਸ ਨੂੰ 2 ਪਲੱਸ 2 ਰਪਏ ਦੇਣੇ ਪੈਣਗੇ । ਇਸ ਦੇ ਨਾਲ ਇੰਡਸਟਰੀ ਲਗਾਣ ਵਿੱਚ ਜਿਹੜੀਆਂ ਕਠਨਾਈਆਂ ਸਨ ਉਨ੍ਹਾਂ ਨੂੰ ਦਰ ਕਰਨ ਦੇ ਯਤਨ ਕੀਤੇ ਜਾ ਰਹੇ ਹਨ । ਡਿਪਟੀ ਸਪੀਕਰ ਸਾਹਿਬ, ਐਨਾ ਹੀ ਨਹੀਂ, ਪਹਿਲਾਂ ਵੀ ਮੈਂ ਦੇਖਦਾ ਰਿਹਾ ਹਾਂ । ਪਰ ਹੁਣ ਸਾਰੇ ਸੂਬੇ ਵਿੱਚ ਇੰਡਸਟਰੀਅਲ ਏਰੀਆ ਜਾਂ ਫੋਕਲ ਪੁਆਇੰਟ ਜਾਂ ਇੰਡਸਟਰੀਅਲ ਪਲਾਟਸ ਬਣਾ ਕੇ ਦਿੱਤੇ ਜਾਂਦੇ ਸਨ ਔਰ ਉਨ੍ਹਾਂ ਨੂੰ ਡਿਵੈਲਪ ਕਰਕੇ ਦਿੰਦੇ ਹਾਂ । ਉਥੇ ਸੜਕਾਂ, ਅੰਡਰ ਗਰਾਊਂਡ ਸੀਵਰੇਜ ਅਤੇ ਹੋਰ ਜ਼ਰੂਰੀ ਕੰਸਟ੍ਰਕਸ਼ਨ ਕਰਵਾ ਕੇ ਦਿੰਦੇ ਹਾਂ । ਪਹਿਲੇ ਇਹ ਜ਼ਮੀਨਾਂ 20, 22 ਜਾਂ 30 ਰੁਪਏ ਗਜ਼ ਦੇ ਹਿਸਾਬ ਨਾਲ ਮਿਲਦੀਆਂ ਰਹੀਆਂ ਹਨ । ਜਿਸ ਤਰ੍ਹਾਂ ਉਹ ਜ਼ਮੀਨਾਂ ਘਰ ਬਨਾਉਣ ਦੇ ਵਾਸਤੇ

[ਉਦਯੋਗ ਮੰਤਰੀ]

ਦਿੱਤੀਆਂ ਜਾਂਦੀਆਂ ਸਨ ਔਰ ਮਾਰਕਿਟ ਦੇ ਵਿਚ ਮਹਿੰਗੀਆਂ ਹੁੰਦੀਆਂ ਸਨ। ਹੁਣ ਜ਼ਮੀਨਾਂ ਦੇ ਭਾਅ ਘਟਾ ਦਿਤੇ ਹਨ, ਪਲਾਟਾਂ ਨੂੰ ਡਿਵੈਲਪ ਕਰਕੇ ਦੇ ਰਹੇ ਹਾਂ ਤਾਕਿ ਇੰਡਸਟਰੀ ਦੇ ਵਿਚ ਮੱਦਦ ਮਿਲ ਸਕੇ। ਇੰਡਸਟਰੀ ਲਗਾਣ ਲਈ ਇੰਡਸਟਰੀਅਲਿਸਟ ਨੂੰ 25% ਪੈਸੇ ਆਪਣੇ ਕੋਲੋਂ ਖਰਚ ਕਰਨੇ ਪੈਣਗੇ ਬਾਕੀ ਦੇ 75% ਸਟੇਟ ਗੌਰਮਿੰਟ ਦੇਵੇਗੀ। ਇਸ ਦੇ ਨਾਲ ਬਹੁਤ ਵੱਡੇ ਵੱਡੇ ਲੋਨ ਦੇ ਰਹੇ ਹਾਂ। ਕੁੱਝ ਮੈਂਬਰਾਂ ਨੇ ਰਾਅ ਮੈਟੀਰੀਅਲ ਦੇ ਬਾਰੇ ਜ਼ਿਕਰ ਕੀਤਾ ਸੀ। ਰਾਅ ਮੈਟੀਰੀਅਲ ਇਕ ਬੇਸਿਕ ਚੀਜ਼ ਇੰਡਸਟਰੀ ਦੇ ਲਈ ਹੈ। ਇਸ ਦਾ ਹੋਣਾ ਬੜਾ ਜ਼ਰੂਰੀ ਹੈ। ਰਾਅ ਮੈਟੀਰੀਅਲ ਦੇ ਬਗ਼ੈਰ ਇੰਡਸਟਰੀ ਤਾਂ ਚਲ ਨਹੀਂ ਸਕਦੀ। ਰਾਅ ਮੈਟੀਰੀਅਲ ਨਾ ਮਿਲੇ ਤਾਂ ਬੜੀ ਮੁਸ਼ਕਿਲ ਦਾ ਸਾਹਮਣਾ ਕਰਨਾ ਪੈਂਦਾ ਹੈ। ਇਹ ਨਹੀਂ ਹੈ ਕਿ ਘੱਟ ਮਸ਼ੀਨਰੀ ਮਿਲਣ ਕਰਕੇ ਇੰਡਸਟਰੀ ਘੱਟ ਲਗ ਰਹੀ ਹੈ ਬਲਕਿ ਅਸੀਂ ਤਾਂ ਜ਼ਿਆਦਾ ਤੋਂ ਜ਼ਿਆਦਾ ਰਾਅ ਮੈਟੀਰੀਅਲ ਅਤੇ ਮਸ਼ੀਨਰੀ ਸੈਂਟਰਲ ਗੌਰਮਿੰਟ ਤੋਂ ਅਤੇ ਹੋਰ ਦੂਜੀਆਂ ਏਜੰਸੀਆਂ ਤੋਂ ਲੈ ਕੇ ਦੇ ਰਹੇ ਹਾਂ ਤਾਕਿ ਇੰਡਸਟਰੀ ਦੇ ਵਿੱਚ ਡਿਵੈਲਪਮੈਂਟ ਹੋ ਸਕੇ। ਜੇਕਰ ਪਿਛਲੀਆਂ ਫਿਗਰਜ਼ ਵੇਖੀਆਂ ਜਾਣ ਤਾਂ ਪਤਾ ਲਗਦਾ ਹੈ ਕਿ ਆਇਰਨ, ਸਟੀਲ ਦਾ ਜ਼ਿਕਰ ਉਦੋਂ ਵੀ ਬਹੁਤ ਹੁੰਦਾ ਰਿਹਾ ਹੈ। 1975-76 ਦੇ ਵਿਚ ਜਦੋਂ ਮੇਰੇ ਸਾਹਮਣੇ ਬੈਠੇ ਦੋਸਤ ਗੌਰਮਿੰਟ ਚਲਾ ਰਹੇ ਸਨ ਔਰ ਅਸੀਂ ਜੇਲ੍ਹਾਂ ਦੇ ਵਿਚ ਸੀ, ਉਸ ਵੇਲੇ ਪੰਜਾਬ ਦੇ ਵਿਚ ਪ੍ਰੋਕਿਉਰਮੈਂਟ 40 ਹਜ਼ਾਰ ਮੀਟਰਿਕ ਟਨ ਹੋਈ ਸੀ। ਉਸ ਤੋਂ ਬਾਅਦ 1976-77 ਦੇ ਵਿਚ 21 ਹਜ਼ਾਰ ਮੀਟਰਿਕ ਟਨ ਪ੍ਰੋਕਿਉਰਮੈਂਟ ਹੋਈ। ਹੁਣ ਤੁਹਾਨੂੰ ਜਾਣ ਕੇ ਬੜੀ ਖੁਸ਼ੀ ਹੋਵੇਗੀ ਕਿ ਅਸੀਂ ਪਿਛਲੇ 8 ਮਹੀਨਿਆਂ ਦੇ ਵਿਚ ਇਸ ਨੂੰ ਵੱਧਾ ਕੇ 48 ਹਜ਼ਾਰ ਮੀਟਰਿਕ ਟਨ ਤਕ ਲੈ ਗਏ ਹਾਂ। ਅਗਰ 4 ਮਹੀਨਿਆਂ ਦੀ ਪ੍ਰੋਕਿਉਰਮੈਂਟ ਮਿਲਾ ਲਈ ਜਾਵੇ ਤਾਂ ਇਹ ਕੁਲ 72 ਹਜ਼ਾਰ ਮੀਟਰਿਕ ਟਨ ਬਣ ਜਾਵੇਗੀ। ਹੁਣ ਤੁਸੀਂ ਆਪ ਹੀ ਅੰਦਾਜ਼ਾ ਲਗਾ ਸਕਦੇ ਹੋ ਕਿ ਪਹਿਲੇ 21 ਹਜ਼ਾਰ ਮੀਟਰਿਕ ਟਨ ਤੋ ਅਸੀਂ ਵੱਧਾ ਕੇ 72 ਹਜ਼ਾਰ ਟਨ ਤਕ ਲੈ ਗਏ ਹਾਂ। ਬਾਕੀ ਹੋਰ ਡਿਵੈਲਪਮੈਂਟ ਕਰਨ ਦੇ ਵਾਸਤੇ ਇੰਡਸਟਰੀ ਲਈ ਕੋਲੇ ਦੀ ਬੜੀ ਜ਼ਰੂਰਤ ਹੈ। ਮੈਂ ਇਸ ਸਬੰਧ ਵਿਚ ਫਿਗਰਜ਼ ਮੰਗਵਾਈਆਂ ਹਨ ਔਰ ਦੇਖਿਆ ਹੈ ਕਿ ਸਾਡੀ ਇੰਡਸਟਰੀ ਦੇ ਵਿਚ ਕੋਲੇ ਦੀ ਲੋੜ ਬਹੁਤ ਵੱਧ ਰਹੀ ਹੈ। ਇਸ ਦੇ ਨਾਲ ਰਾਅ ਮੈਟੀਰੀਅਲ ਦੀ ਲੋੜ ਬਹੁਤ ਵੱਧ ਰਹੀ ਹੈ। ਇਸ ਦੇ ਵੱਲ ਸਰਕਾਰ ਧਿਆਨ ਦੇ ਰਹੀ ਹੈ। ਜਿਥੋਂ ਤੱਕ ਪ੍ਰੋਕਿਉਰਮੈਂਟ ਦਾ ਸਵਾਲ ਹੈ, ਜੋ ਕੁਝ ਪਿਛਲੀ ਸਰਕਾਰ ਨੇ ਕੀਤਾ ਹੈ, ਉਸ ਦਾ ਤੁਹਾਨੂੰ ਸਾਰਿਆਂ ਨੂੰ ਪਤਾ ਹੀ ਹੈ, ਇਸ ਦੇ ਬਾਰੇ ਮੈਂ ਜ਼ਿਆਦਾ ਕੁਝ ਨਹੀਂ ਕਹਿਣਾ ਚਾਹੁੰਦਾ। ਪਿਛਲੀ ਵਾਰ, ਇਥੇ ਸਟੀਮ ਕੋਲਾ 1976-77 ਦੇ ਵਿਚ 2 ਹਜ਼ਾਰ ਵੈਗਨਾਂ ਆਈਆਂ ਸਨ। ਇਸ ਸਾਰੇ ਦਾ ਅਰੇਂਜਮੈਂਟ ਕੀਤਾ ਹੈ। ਇਸ ਸਾਲ ਦੇ ਵਿਚ ਤਕਰੀਬਨ 3 ਹਜ਼ਾਰ ਵੈਗਨਾਂ ਸਟੀਮ ਕੋਲੇ ਦੀਆਂ ਆ ਰਹੀਆਂ ਹਨ ਤਾਂ ਕਿ ਪੰਜਾਬ ਵਿਚ ਕੋਈ ਕਮੀ ਨਾ ਰਹਿ ਸਕੇ। ਪੰਜਾਬ ਦੇ ਵਿਚ ਇੰਡਸਟਰੀ ਵੱਧ ਰਹੀ ਹੈ, ਜਿਸ ਕਰਕੇ ਕੋਲੇ ਦਾ ਇੰਤਜ਼ਾਮ ਕੀਤਾ ਜਾ ਰਿਹਾ ਹੈ ਤਾਂ ਕਿ ਇਸ ਦੀ ਪੰਜਾਬ ਵਿਚ ਕਮੀ ਨਾ ਹੋਵੇ। ਬਾਕੀ ਸ੍ਰੀ ਰਮੇਸ਼ ਚੰਦਰ ਜੀ ਨੇ ਸੀਮਿੰਟ ਦੇ ਬਾਰੇ ਕਿਹਾ ਹੈ ਕਿ ਸਟੇਟ ਦੇ ਵਿਚ ਸੀਮਿੰਟ ਦੀ ਬੜੀ ਕਿੱਲਤ ਹੈ। ਇਸ ਦੇ ਵਿਚ ਕੋਈ ਸ਼ੱਕ ਵਾਲੀ ਗੱਲ ਨਹੀਂ ਹੈ। ਜਿਥੋਂ ਤਕ ਐਲੋਕੇਸ਼ਨ ਦਾ ਸਵਾਲ ਹੈ, ਇਸ ਦੇ ਵਿਚ ਕੁੱਝ ਪਾਬੰਦੀਆਂ ਲਗੀਆਂ ਹੋਈਆਂ ਹਨ ਔਰ ਇਨ੍ਹਾਂ ਪਾਬੰਦੀਆਂ ਦਾ ਮੇਰੇ ਨਾਲ ਕੋਈ ਸਬੰਧ ਨਹੀਂ ਹੈ। ਜਿਥੋਂ ਤਕ ਇੰਡਸਟਰੀ ਦਾ ਸਬੰਧ ਹੈ, ਜਿਹੜੀ ਪਹਿਲਾ ਐਲੋਕੇਸ਼ਨ ਹੁੰਦੀ ਸੀ ਉਸ ਨੂੰ ਅਸੀਂ ਰਿਵਾਈਜ਼ ਕਰ ਰਹੇ ਹਾਂ ਤਾਕਿ ਨਵੀਂ ਇੰਡਸਟਰੀ ਲਗਾਉਣ ਵਾਲੇ ਨੂੰ ਕੋਈ ਕਮੀ ਮਹਿਸੂਸ ਨਾ ਹੋਵੇ। ਅਸੀਂ ਐਂਬੀਸ਼ੀਅੱਸ ਪਲਾਨਜ਼ ਬਣਾਕੇ ਚਲਾ ਰਹੇ ਹਾਂ ਤਾਂ ਕਿ ਇੰਡਸਟਰੀ ਵਿੱਚ ਤਰੱਕੀ ਹੋਵੇ ਔਰ ਇੰਡਸਟਰੀਅਲਿਸਟਸ ਨੂੰ ਇੰਡਸਟਰੀ ਲਗਾਉਣ ਵਿੱਚ ਮੱਦਦ ਮਿਲ ਸਕੇ, ਜਿਸ ਦੇ ਨਾਲ ਪੰਜਾਬ ਦੇ ਵਿਚ ਵੱਧ ਤੋਂ ਵੱਧ ਇੰਮਪਲਾਇਮੈਂਟ ਦੇ ਸਕੀਏ ਔਰ ਆਪਣੇ ਟਾਰਗੇਟ ਪੂਰੇ ਕਰ ਸਕੀਏ। ਅਸੀਂ ਲੋਕਾਂ ਨੂੰ ਵੱਧ ਤੋਂ ਵੱਧ ਰੋਜ਼ਗਾਰ ਦੇਣਾ ਚਾਹੁੰਦੇ ਹਾਂ। ਅਸੀਂ ਪੰਜਾਬ ਦੇ ਵਿੱਚ ਜ਼ਿਆਦਾ ਤੋਂ ਜ਼ਿਆਦਾ ਇੰਡਸਟਰੀਅਲਾਈਜ਼ੇਸ਼ਨ ਕਰਨਾ ਚਾਹੁੰਦੇ ਹਾਂ ਤਾਕਿ ਮੈਕਸੀਮਮ ਇੰਪਲਾਇਮੈਂਟ ਦੇ ਸਕੀਏ।

ਅੱਜ ਕਲ ਬਹੁਤ ਸਾਰੇ ਲੋਕ ਪਿੰਡਾਂ ਨੂੰ ਛੱਡ ਕੇ ਸ਼ਹਿਰਾਂ ਦੀ ਤਰਫ ਦੌੜ ਰਹੇ ਹਨ ਤਾਕਿ ਕੋਈ ਕੰਮ ਕਾਜ ਮਿਲ ਸਕੇ। ਇਨ੍ਹਾਂ ਗੱਲਾਂ ਨੂੰ ਧਿਆਨ ਵਿਚ ਰੱਖਦੇ ਹੋਏ ਅਸੀਂ ਪਿੰਡਾਂ ਦੇ ਵਿਚ ਸੈਲਫ ਕਾਂਟੇਨਿੰਗ ਸਟੋਰਜ਼ ਬਣਾ ਕੇ ਦੇ ਰਹੇ ਹਾਂ ਤਾਕਿ ਜ਼ਿਆਦਾ ਤੋਂ ਜ਼ਿਆਦਾ ਇੰਡਸਟਰੀ ਲਗ ਸਕੇ। ਇਸ ਦੇ ਲਈ ਇਨਸੈਂਟਿਵਜ਼ ਵੀ ਦੇ ਰਹੇ ਹਾਂ। ਜੇਕਰ ਇਕ ਆਦਮੀ ਇਕ ਲੱਖ ਰੁਪਏ ਦੀ ਇੰਡਸਟਰੀ ਲਗਾਏ ਤਾਂ ਉਸ ਆਦਮੀ ਨੂੰ ਅਸੀਂ 15 ਹਜ਼ਾਰ ਰੁਪਏ ਦੀ ਸਬਸਿਡੀ ਦਿੰਦੇ ਹਾਂ ਤਾਂਕਿ ਇੰਡਸਟਰੀ ਡਿਵੈਲਪ ਕਰ ਸਕੇ। ਇਸ ਦੇ ਨਾਲ ਇਨਸਟਰੂਮੈਂਟ੍ਰ ਲਗਾਉਣ ਲਈ ਉਸ ਨੂੰ ਅਸੀਂ 5 ਹਜ਼ਾਰ ਰੁਪਏ ਸਬਸਿਡੀ ਦੇ ਤੌਰ ਤੇ ਦਿੰਦੇ ਹਾਂ। ਡਿਪਟੀ ਸਪੀਕਰ ਸਾਹਿਬ, 2 ਪੁਆਇੰਟਸ ਪ੍ਰੋਗਰਾਮ ਬਣਾਇਆ ਹੋਇਆ ਹੈ, ਇੱਕ ਇੰਡਸਟਰੀ ਡਿਪਾਰਟਮੈਂਟ ਦਾ ਅਤੇ ਦੂਜਾ ਖਾਦੀ ਗ੍ਰਾਮ ਬੋਰਡ ਦਾ ਹੈ।

ਡਿਪਟੀ ਸਪੀਕਰ ਸਾਹਿਬ, ਕਾਂਗਰਸ ਦੇ ਸਾਥੀ ਇਥੇ ਬੈਠੇ ਹਨ, ਉਨ੍ਹਾਂ ਨੇ ਜੋ ਕੁਝ ਕੀਤਾ ਸਾਰੇ ਸਾਲਾਂ ਵਿਚ, ਉਹ ਫਿਗਰਜ਼ ਦੇ ਬਾਰੇ ਮੈਂ ਤੁਹਾਨੂੰ ਦਸਦਾ ਅਸੀਂ ਜੋ ਸਟੈਪਸ ਲਏ ਹਨ, ਉਨਾਂ ਬਾਰੇ ਵੀ ਦਸਦਾ ਹਾਂ। ਡਿਪਟੀ ਸਪੀਕਰ ਸਾਹਿਬ, ਖਾਦੀ ਬੋਰਡ ਵਿਚ ਕੰਮ ਕਿਤਨਾ ਹੋਇਆ ਜਦੋਂ ਸਾਡੇ ਦੋਸਤ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਕੇ) ਬੈਠੇ ਸਨ, ਉਸ ਬਾਰੇ ਵੀ ਮੈਂ ਦਸਦਾ ਹਾਂ। 1975-76 ਵਿੱਚ ਲਗਭਗ 17.63 ਲੱਖ ਰੁਪਿਆ ਇਸ ਮੱਦ ਵਾਸਤੇ ਰਖਿਆ ਗਿਆ ਸੀ। ਇਸ ਵਿਚ ਗਰਾਂਟ ਵੀ ਅਤੇ ਲੋਨ ਵੀ ਸੀ। 1976-77 ਵਿੱਚ ਇਸ ਲਈ 51.63 ਲੱਖ ਰੁਪਿਆ ਰਖਿਆ ਗਿਆ ਪਰ ਅਸੀਂ 1977-78 ਵਿਚ ਇਸ ਨੂੰ ਰਿਵਾਈਜ਼ ਕਰਕੇ 1.20 ਕਰੋੜ ਰੁਪਿਆ ਕਰ ਦਿੱਤਾ। 1978-79 ਵਾਸਤੇ ਹੁਣ ਅਸੀਂ 1.80 ਕਰੋੜ ਰੁਪਿਆ ਇਸ ਮੱਦ ਵਿੱਚ ਰਖਿਆ ਹੈ। ਇਸ ਵਿਚੋਂ 50 ਲੱਖ ਰੁਪਿਆ ਪੰਜਾਬ ਸਰਕਾਰ ਦੇਵੇਗੀ। ਅੱਜ ਤਕ ਕਿਸੇ ਵੀ ਸਟੇਟ ਨੇ ਐਸਾ ਨਹੀਂ ਕੀਤਾ (ਥੰਪਿੰਗ) ਸਟੇਟ ਗੌਰਮਿੰਟ ਤਾਂ ਸਿਰਫ ਤਨਖਾਹਾਂ ਹੀ ਦਿੰਦੀ ਹੈ। ਇਸ ਤੋਂ ਵੀ ਅਗੇ ਵੱਧਕੇ ਪੰਜਾਬ ਸਰਕਾਰ ਨੇ ਤਹੱਈਆ ਕੀਤਾ ਹੋਇਆ ਹੈ ਕਿ ਪਿਡਾਂ ਦੇ ਲੋਕਾਂ ਨੂੰ ਜ਼ਿਅਦਾ ਤੋਂ ਜ਼ਿਆਦਾ ਸਹਲਤਾਂ ਦਿੱਤੀਆਂ ਜ਼ਾਣ ਤਾਕਿ ਪੰਜਾਬ ਦੇ ਦਿਹਾਤੀ ਸੈਲਫ ਕੰਟੈਂਟ ਬਣ ਸਕਣ। ਉਥੇ ਹੀ, ਡਿਪਟੀ ਸਪੀਕਰ ਸਾਹਿਬ, ਲੋਕਾਂ ਨੂੰ ਕੰਮ ਮਿਲੇ ਅਤੇ ਉਹ ਸ਼ਹਿਰਾਂ ਤੇ ਨਿਰਭਰ ਨਾ ਰਹਿਣ। ਜਿਥੋਂ ਤਕ ਵੱਡੀ ਇੰਡਸਟਰੀ ਦਾ ਤੁਅੱਲਕ ਹੈ, ਮੈਂ ਇਸ ਦੇ ਬਾਰੇ ਵੀ ਦਸਣਾ ਚਾਹੁੰਦਾ ਹਾਂ। ਸਾਡੇ ਕਾਂਗਰਸੀ ਦੋਸਤਾਂ ਨੇ ਇਸ ਸਬੰਧੀ ਜੋ ਕਝ ਵੀ ਕੀਤਾ ਉਸ ਬਾਰੇ ਸਾਰਿਆਂ ਨੂੰ ਪਤਾ ਹੈ। ਪਿਛਲੇ 30 ਸਾਲਾਂ ਦੀ ਜੋ ਪੋਜ਼ੀਸ਼ਨ ਹੈ ਪੰਜਾਬ ਵਿਚ ਉਹ ਇਹ ਹੈ ਕਿ ਇਥੇ ਤਕਰੀਬਨ ਮੀਡੀਅਮ ਅਤੇ ਲਾਰਜ ਸਕੇਲ ਇੰਡਸਟਰੀਜ਼ ਵਿਚ 160 ਯੂਨਿਟਸ ਸਨ। ਪਰ ਡਿਪਟੀ ਸਪੀਕਰ ਸਾਹਿਬ, ਅਸੀਂ ਇੱਕ ਸਾਲ ਵਿਚ ਇਨ੍ਹਾਂ ਨੂੰ ਵਧਾਕੇ 175 ਤਕ ਲੈ ਗਏ ਹਾਂ। ਇਸ ਤਰ੍ਹਾਂ ਕਰਕੇ ਅਸੀਂ ਇੱਕ ਸਾਲ ਵਿਚ 15 ਯੂਨਿਟਸ ਵਧਾਏ ਹਨ। ਡਿਪਟੀ ਸਪੀਕਰ ਸਾਹਿਬ, ਜਿਹੜੀ ਸਟੇਟ ਇੰਡਸਟਰੀਜ਼ ਡਿਵੈਲਪਮੈਂਟ ਕਾਰਪੋਰੇਸ਼ਨ ਹੈ, ਉਸ ਵਿੱਚ ਕੀ ਕੰਮ ਹੋਇਆ ? ਮੈਂ ਤੁਹਾਡੇ ਰਾਹੀਂ ਸਦਨ ਨੂੰ ਦਸਣਾ ਚਾਹੁੰਦਾ ਹਾਂ ਕਿ 1974-75 ਵਿਚ ਪਿਛਲੇ 7/8 ਸਾਲਾਂ ਵਿੱਚ ਜਿਹੜੀ ਇਨਵੈਸਟਮੈਂਟ ਜੁਆਇੰਟ ਸੈਕਟਰ ਅਤੇ ਪਬਲਿਕ ਸੈਕਟਰ ਵਿਚ ਹੋਈ ਉਸ ਨਾਲ ਇਥੇ ਕੁਲ 11 ਇੰਡਸਟਰੀਆਂ ਲਗੀਆਂ ਹਨ। ਇਸ ਉਤੇ ਤਕਰੀਬਨ ਟੋਟਲ 13 ਕਰੋੜ ਰੁਪਏ ਖਰਚ ਹੋਏ। ਡਿਪਟੀ ਸਪੀਕਰ ਸਾਹਿਬ, ਇਸ ਤੋਂ ਬਾਅਦ 1975-76 ਵਿਚ ਕੋਈ ਵੀ ਇੰਡਸਟਰੀ ਨਹੀਂ ਲਗੀ। ਇਸ ਸਾਲ ਵਿਚ ਇੱਕ ਵੀ ਇੰਡਸਟਰੀ ਨਹੀਂ ਲਗੀ। ਡਿਪਟੀ ਸਪੀਕਰ ਸਾਹਿਬ, 1976-77 ਵਿਚ ਸਿਰਫ ਇੱਕ ਇੰਡਸਟਰੀ ਲਗੀ। ਹੁਣ ਡਿਪਟੀ ਸਪੀਕਰ ਸਾਹਿਬ, ਪਬਲਿਕ ਸੈਕਟਰ ਵਿਚ ਅਤੇ ਜੁਆਇੰਟ ਸੈਕਟਰ ਵਿਚ 1977-78 ਵਿਚ 6 ਇੰਡਸਟਰੀਆਂ ਖੜ੍ਹੀਆਂ ਕੀਤੀਆਂ ਗਈਆਂ। ਇਨ੍ਹਾਂ ਕਾਂਗਰਸੀਆਂ ਦੇ ਵੇਲੇ 8/10 ਸਾਲਾਂ ਦੇ ਵਿਚ ਕੁਲ 13 ਕਰੋੜ ਰੁਪਏ ਦੀ ਇਨਵੈਸਟਮੈਂਟ ਹੋਈ ਹੈ ਔਰ ਅਸੀਂ, ਡਿਪਟੀ ਸਪੀਕਰ ਸਾਹਿਬ, ਇੱਕ ਸਾਲ ਦੇ ਵਿਚ 6 ਇੰਡਸਟਰੀਆਂ ਲਗਾਈਆਂ ਹਨ ਅਤੇ 12.35 ਕਰੋੜ ਰੁਪਿਆ ਖਰਚ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, 1978-79 ਵਿਚ 6 ਇੰਡਸਟਰੀਆਂ ਲਈ 18.87 ਕਰੋੜ ਰੁਪਏ ਦੀ ਹੋਰ ਇਨਵੈਸਟਮੈਂਟ ਹੋਵੇਗੀ।

[ਉਦਯੋਗ ਮੰਤਰੀ]

ਪੰਜਾਬ ਦੇ ਵਿਚ ਜਿਹੜੀਆਂ ਹੁਣ ਸਕੀਮਾਂ ਬਣਾਈਆਂ ਹਨ, ਉਨ੍ਹਾਂ ਬਾਰੇ ਸਾਰੇ ਸਦਨ ਨੇ ਪ੍ਰਸ਼ੰਸਾਂ ਕੀਤੀ ਹੈ। ਜੁਆਇੰਟ ਸੈਕਟਰ ਵਿਚ ਅਤੇ ਪਬਲਿਕ ਸੈਕਟਰ ਵਿੱਚ ਜੋ ਵੀ ਘਾਟੇ ਹਨ, ਉਨ੍ਹਾਂ ਨੂੰ ਪੂਰਾ ਕੀਤਾ ਜਾ ਰਿਹਾ ਹੈ। ਮਿਸਾਲ ਦੇ ਤੌਰ ਤੇ ਟਰੈਕਟਰ ਫਕਟਰੀ ਹੈ। ਪਬਲਿਕ ਸੈਕਟਰ ਵਿਚ ਜਿੰਨਾ ਚਿਰ ਪਹਿਲਾਂ ਇਹ ਫੈਕਟਰੀ ਚਲਦੀ ਰਹੀ ਤਾਂ ਇਹ ਘਾਟੇ ਵਿੱਚ ਜਾਂਦੀ ਰਹੀ ਅਤੇ ਤਕਰੀਬਨ 1.67 ਕਰੋੜ ਰੁਪਏ ਦਾ ਘਾਟਾ ਪਿਆ ਸੀ। ਇਸ ਸਾਲ ਵਿੱਚ ਅਸੀਂ ਉਸ ਦਾ ਸਾਰਾ ਘਾਟਾ ਪੂਰਾ ਕੀਤਾ ਹੈ ਅਤੇ 1.19 ਕਰੋੜ ਰੁਪਏ ਦਾ ਮੁਨਾਫਾ ਦਿਖਾਇਆ ਹੈ। (ਇਸ ਵੇਲੇ ਆਪੋਜ਼ੀਸ਼ਨ ਵਲੋਂ ਵਿਘਨ) ਡਿਪਟੀ ਸਪੀਕਰ ਸਾਹਿਬ, ਜਿਹੜਾ ਵੀ ਘਾਟਾ ਰਹੇਗਾ, ਉਹ ਅਸੀਂ ਵਾਈਪ ਆਊਟ ਕਰ ਦਿਆਂਗੇ। ਇੰਡਸਟਰੀ ਆਪਣੇ ਪੂਰੇ ਪੈਰਾਂ ਤੇ ਖੜੀ ਕਰਾਉਣ ਦਾ ਯਤਨ ਕਰਾਂਗੇ ਅਤੇ ਪੰਜਾਬ ਦੀ ਸ਼ਾਨ ਬਣਾਵਾਂਗੇ । ਜਦੋਂ ਪਹਿਲਾਂ ਇਥੇ ਸੀ ਤਾਂ ਇਹ ਚੀਜ਼ ਕੀਤੀ ਗਈ ਸੀ ਕਿ ਇਸ ਫੈਕਟਰੀ ਦੇ ਪਾਰਟਸ ਇਨਡੀਜੀਨੀਅਸ ਹੋਣਗੇ। ਡਿਪਟੀ ਸਪੀਕਰ ਸਾਹਿਬ, ਟਰੈਕਟਰ ਫੈਕਟਰੀ ਨੂੰ ਚੈਂਬਰ ਆਫ਼ ਕਾਮਰਸ ਆਫ਼ ਇੰਡੀਆ ਨੇ ਗੋਲਡ ਸ਼ੀਲਡ ਦਿੱਤਾ ਸੀ।

ਡਿਪਟੀ ਸਪੀਕਰ ਸਾਹਿਬ, ਪੰਜਾਬ ਬੇਟਰੀਜ਼ ਦਾ ਵੀ ਇਹੀ ਹਾਲ ਸੀ । 1972-73 ਵਿਚ ਤਕਰੀਬਨ 45 ਲੱਖ ਰੁਪਏ ਦਾ ਕਮਿਊਲੇਟਿਵ ਘਾਟਾ ਸੀ । ਇਸ ਨੂੰ ਅਸੀਂ ਇਕ ਸਾਲ ਵਿਚ 40 ਲੱਖ ਰੁਪਏ ਦੇ ਮੁਨਾਫੇ ਵਿਚ ਬਦਲ ਦਿਤਾ । ਹੁਣ ਘਾਟਾ ਸਿਰਫ 5 ਲੱਖ ਰੁਪਏ ਦਾ ਰਹਿ ਗਿਆ ਹੈ । ਇਸ ਸਾਲ ਇਹ ਵੀ ਹੱਲ ਹੋ ਜਾਵੇਗਾ । ਇਸ ਦੇ ਨਾਲ ਹੀ ਆਲ ਰਾਊਂਡ ਜੁਆਇੰਟ ਸੈਕਟਰ ਅਤੇ ਪਬਲਿਕ ਸੈਕਟਰ ਦੇ ਕੰਮਾਂ ਵਿਚ ਜੋ ਕਮੀ ਹੈ, ਉਸ ਨੂੰ ਵੀ ਮੁਨਾਫੇ ਵਿਚ ਬਦਲਣ ਦੇ ਪ੍ਰਬੰਧ ਕੀਤੇ ਹਨ । ਐਨਾ ਹੀ ਨਹੀਂ, ਇਸ ਨਵੀਂ ਸਰਕਾਰ ਨੇ ਛੋਟੀ ਇੰਡਸਟਰੀ ਵਾਸਤੇ ਰੁਪਏ ਦੀ ਐਲੋਕੇਸ਼ਨ ਬਹੁਤ ਜ਼ਿਆਦਾ ਕੀਤੀ ਹੈ । ਹੁਣ ਲਗ ਭਗ 1978-79 ਵਿੱਚ 2.76 ਕਰੋੜ ਰੁਪਿਆ ਰੱਖਿਆ ਗਿਆ ਹੈ । ਮੈਂ ਸਮਝਦਾ ਹਾਂ ਕਿ ਸਮਾਲ ਸਕੇਲ ਇੰਡਸਟਰੀ ਲਈ 4 ਕਰੋੜ ਰੁਪਏ ਤੋਂ ਵੀ ਉਪਰ ਹੈ । ਇਸ ਸਬੰਧ ਵਿਚ ਰੱਖੀ ਗਈ ਰਕਮ ਪੰਜਾਬ ਸਮਾਲ ਸਕੇਲ ਇੰਡਸਟਰੀ ਨੂੰ ਪ੍ਰੋਤਸਾਹਨ ਦੇਵੇਗੀ । ਮੇਰੇ ਇੱਕ ਸਾਥੀ ਨੇ ਗੱਲ ਕੀਤੀ ਕਿ ਪੈਸਾ ਘੱਟ ਰੱਖਿਆ ਗਿਆ ਹੈ ਇਹ ਜਿਹੜਾ ਪੈਸਾ ਅਸੀਂ ਰੱਖਦੇ ਹਾਂ ਉਹ ਇੱਕ ਤਰ੍ਹਾਂ ਨਾਲ ਪਰੋਮੋਸ਼ਨਲ ਵਰਕ ਵਾਸਤੇ ਹੁੰਦਾ ਹੈ । ਇੱਕ ਇੰਡਸਟਰੀ ਲਗਾਉਣ ਵਾਸਤੇ ਜੇਕਰ ਇੱਕ ਐਂਟਰ-ਪ੍ਰੀਨਿਊਰ ਇੱਕ ਰੁਪਿਆ ਲਾਉਂਦਾ ਹੈ ਤਾਂ ਪੀ. ਐਸ. ਆਈ. ਡੀ. ਕਾਰਪੋਰੇਸ਼ਨ ਆਈ. ਡੀ. ਬੀ. ਆਈ. ਅਤੇ ਬੈਂਕਾਂ ਦਾ ਮਿਲਾ ਕੇ 8/10 ਰੁਪਏ ਫਾਈਨੈਂਸ਼ਲ ਇੰਸਟੀਚਿਊਟ ਲਗਾਉਂਦਾ ਹੈ । ਸਾਡੀ ਗੌਰਮਿੰਟ ਨੇ ਇਨ੍ਹਾਂ ਵਾਸਤੇ ਇਨਫਰਾ-ਸਟਰਕਚਰ ਦੇਣੀ ਹੁੰਦੀ ਹੈ । ਜੇਕਰ ਜ਼ਮੀਨ ਦੀ ਜ਼ਰੂਰਤ ਹੈ ਤਾਂ ਜ਼ਮੀਨ ਦਿਤੀ ਜਾਵੇ । ਸੀਵਰੇਜ਼ ਦੀ ਜ਼ਰੂਰਤ ਹੈ ਤਾਂ ਸੀਵਰੇਜ਼ ਦਾ ਪ੍ਰਬੰਧ ਕੀਤਾ ਜਾਵੇ । ਜੇਕਰ ਬਿਜਲੀ ਦੀ ਜ਼ਰੂਰਤ ਹੈ ਤਾਂ ਬਿਜਲੀ ਦਿਤੀ ਜਾਵੇ । ਜੇਕਰ ਸੜਕਾਂ ਦੀ ਜ਼ਰੂਰਤ ਹੈ ਤਾਂ ਸੜਕਾਂ ਬਣਾਈਆਂ ਜਾਣ । ਪੰਜਾਬ ਪਹਿਲਾ ਸੂਬਾ ਹੈ ਜਿਥੇ ਕਿ ਐਨੀਆਂ ਸਹੂਲਤਾਂ ਮਿਲ ਰਹੀਆਂ ਹਨ ।

ਡਿਪਟੀ ਸਪੀਕਰ ਸਾਹਿਬ, ਜੇਕਰ ਕੋਈ ਪੰਜਾਬ ਵਿਚ ਬਾਹਰੋਂ ਇੰਡਸਟਰੀ ਲਗਾਉਣ ਵਾਸਤੇ ਆਵੇਗਾ ਤਾਂ ਅਸੀਂ ਉਸ ਨੂੰ ਬਿਜਲੀ ਦਾ ਕੁਨੈਕਸ਼ਨ ਦੇਵਾਂਗੇ । ਉਹਨੂੰ ਇਹ ਨਹੀਂ ਮਹਿਸੂਸ ਹੋਣ ਦਿਆਂਗੇ ਕਿ ਬਿਜਲੀ ਨਹੀਂ ਮਿਲੇਗੀ ਅਤੇ ਪਤਾ ਨਹੀਂ ਕੀ ਹੋਵੇਗਾ (ਥੰਪਿੰਗ)

ਅੱਜ ਵੀ ਕਈ ਸੂਬਿਆਂ ਵਿਚ ਬਿਜਲੀ ਤੇ ਕੱਟ ਚਲਦੀ ਪਈ ਹੈ । ਕਿਸੇ ਸੂਬੇ ਵਿਚ ਬਿਜਲੀ ਤੇ ਇੰਡਸਟਰੀ ਲਈ 35 ਪ੍ਰਤੀਸ਼ਤ ਕੱਟ ਲੱਗੀ ਹੋਈ ਹੈ ਔਰ ਕਿਸੇ ਸੂਬੇ ਵਿਚ 40 ਪ੍ਰਤੀਸ਼ਤ ਕੱਟ ਲੱਗੀ ਹੋਈ ਹੈ ਔਰ ਪੰਜਾਬ ਪਹਿਲਾ ਸੂਬਾ ਹੈ ਜਿਥੇ ਕਿ ਇੰਡਸਟਰੀ ਵਾਸਤੇ ਬਿਜਲੀ ਤੇ ਕੋਈ

ਕੱਟ ਨਹੀਂ ਹੈ । ਇੰਡਸਟਰੀ ਦੇ ਵਾਧੇ ਲਈ ਹੋਰ ਵੀ ਕਈ ਸਾਧਨ ਬਣਾਵਾਂਗੇ । ਇਸ ਸਕੀਮ ਥੱਲੇ ਜਿਸ ਤਰ੍ਹਾਂ ਕਿ ਕਈ ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਇੰਡਸਟਰੀ ਲਈ ਜ਼ਮੀਨ ਲੈਣ ਲਈ ਇੱਕ ਸਮੱਸਿਆ ਬਣੀ ਹੋਈ ਹੈ । ਕਈ ਲੋਕ ਜ਼ਮੀਨਾਂ ਲੈਣ ਵਾਸਤੇ ਅਰਜ਼ੀਆਂ ਦਿੰਦੇ ਹਨ ਪਰ ਉਨ੍ਹਾਂ ਨੂੰ ਜ਼ਮੀਨਾਂ ਨਹੀਂ ਦਿਤੀਆਂ ਜਾਂਦੀਆਂ ਹਨ । ਪਰ ਇਸ ਸਬੰਧ ਵਿਚ ਡਿਸਟ੍ਰਿਕਟ ਲੈਵਲ ਤੇ ਔਰ ਡਾਇਰੈਕਟੋਰੇਟ ਲੈਵਲ ਤੇ ਅਸੀਂ ਸਾਰੀ ਸਕੀਮ ਬਣਾਈ ਹੈ ਜਿਸ ਦੇ ਕਿ ਦੋ ਪਹਿਲੂ ਹਨ । ਇਸ ਦਾ ਇੱਕ ਪਹਿਲੂ ਇਹ ਹੈ ਕਿ ਜਿਥੇ ਵੀ ਕੋਈ ਇੰਡਸਟਰੀ ਲਈ ਜ਼ਮੀਨ ਮੰਗੇ ਉਥੇ ਉਸ ਨੂੰ ਜ਼ਮੀਨ ਦਿੱਤੀ ਜਾਏ । ਇਸ ਕੰਮ ਲਈ ਇਕ ਅਫਸਰ ਲਗਾਇਆ ਗਿਆ ਹੈ । ਇਹ ਪਾਲਿਸੀ ਕਾਗਜ਼ਾਂ ਵਿਚ ਨਾ ਰਹੇ ਔਰ ਕਾਗਜ਼ਾਂ ਤੋਂ ਉਤਰ ਕੇ ਫੀਲਡ ਵਿਚ ਲੈ ਕੇ ਜਾਈਏ, ਇਸ ਲਈ ਇਹ ਕੀਤਾ ਗਿਆ ਹੈ ਕਿ ਜਿੰਨੀ ਵੀ ਵੇਸਟ ਲੈਂਡ ਹੈ ਉਸ ਦੇ ਸ਼ਜਰੇ ਲੈ ਰਹੇ ਹਾਂ । ਡਿਸਟ੍ਰਿਕਟ ਲੈਵਲ ਤੇ ਇਸ ਚੀਜ਼ ਦਾ ਰਿਕਾਰਡ ਰੱਖਾਂਗੇ ਕਿ ਕਿੰਨੀ ਜ਼ਮੀਨ ਅਨ-ਪ੍ਰੋਡਕਟਿਵ ਹੈ, ਪੰਚਾਇਤ ਲੈਂਡ ਕਿੰਨੀ ਹੈ ਫੋਰੈਸਟ ਲੈਂਡ ਕਿੰਨੀ ਹੈ, ਤਾਂ ਕਿ ਜੇ ਕੋਈ ਕਿਸੇ ਥਾਂ ਤੇ ਫਰਜ਼ ਕਰੋ ਕੋਈ ਆਦਮੀ ਅੰਮ੍ਰਿਤਸਰ ਇੰਡਸਟਰੀ ਲਈ ਜ਼ਮੀਨ ਲੈਣਾ ਚਾਹੁੰਦਾ ਹੈ ਤਾਂ ਉਸ ਨੂੰ ਇੰਡਸਟਰੀ ਲਈ ਉਥੇ ਜ਼ਮੀਨ ਦਿਤੀ ਜਾ ਸਕੇ । ਇਸ ਚੀਜ਼ ਦਾ ਰਿਕਾਰਡ ਡਾਇਰੈਕਟੋਰੇਟ ਲੈਵਲ ਤੇ ਵੀ ਰੱਖਾਂਗੇ ਤਾਂ ਕਿ ਜੇ ਕੋਈ ਆਦਮੀ ਇਸ ਕੰਮ ਲਈ ਇੰਡਸਟਰੀ ਲਗਾਉਣ ਲਈ ਡਾਇਰੈਕਟੋਰੇਟ ਲੈਵਲ ਤੇ ਆਏ ਤਾਂ ਉਸ ਨੂੰ ਉਥੇ ਗਾਈਡ ਕੀਤਾ ਜਾ ਸਕੇ । ਇਸ ਪਾਲਿਸੀ ਨੂੰ ਇੰਪਲੀਮੈਂਟ ਕਰਨ ਵਾਸਤੇ ਵੀ ਸਾਰੀ ਚੀਜ਼ ਕੀਤੀ ਜਾ ਰਹੀ ਹੈ ਕਿ ਇਸ ਲਈ ਫੋਰਮੈਲਟੀਜ਼ ਕਿਸ ਤਰ੍ਹਾਂ ਨਾਲ ਪੂਰੀਆਂ ਕਰਨੀਆਂ ਹਨ । ਮੈਂ ਕਹਿ ਦੇਣਾ ਚਾਹੁੰਦਾ ਹਾਂ ਕਿ ਜਿਹੜੀਆਂ ਗੱਲਾਂ ਸਾਲ-ਬਾ-ਸਾਲ ਪਹਿਲਾਂ ਅਨਾਊਂਸ ਕੀਤੀਆਂ ਜਾਂਦੀਆਂ ਸਨ, ਉਨ੍ਹਾਂ ਲਈ ਇਨਸੈਂਟਿਵਜ਼ ਕੀ ਹੋਣਗੇ, ਰੂਲਜ਼ ਕੀ ਹੋਣਗੇ, ਉਹ ਚੀਜ਼ਾਂ ਹੁਣ ਨਹੀਂ ਰਹਿਣਗੀਆਂ । ਜਿਹੜੇ ਲੋਕ ਪਹਿਲਾਂ ਇਥੇ ਇਨਸੈਂਟਿਵ ਦੀ ਇੱਛਾ ਨਾਲ ਇੰਡਸਟਰੀ ਲਗਾਉਂਦੇ ਸੀ, ਉਨ੍ਹਾਂ ਨੂੰ ਬਾਅਦ ਵਿਚ ਪਛਤਾਉਣਾ ਪੈਂਦਾ ਸੀ । ਪਰ ਇਹ ਚੀਜ਼ਾਂ ਹੁਣ ਨਹੀਂ ਹੋਣਗੀਆਂ । ਤਿੰਨ ਮਹੀਨਿਆਂ ਦੇ ਅੰਦਰ ਅੰਦਰ ਰੂਲਜ਼ ਬਣਕੇ ਬਾਹਰ ਆ ਜਾਣਗੇ । ਜੋ ਇੰਡਸਟਰੀ ਲਈ ਪਾਲਿਸੀ ਬਣਾਵਾਂਗੇ, ਉਸ ਦੇ ਲਈ ਰੂਲਜ਼ ਬਣਾ ਕੇ ਭੇਜਾਂਗੇ ਕਿ ਇਸ ਢੰਗ ਨਾਲ ਸਾਰੇ ਇਨਸੈਂਟਿਵ ਅਵੇਲ ਕਰ ਸਕਣਗੇ । ਇਸ ਦੇ ਨਾਲ ਹੀ ਨਾਲ ਫਾਲੋ ਅੱਪ ਐਕਸ਼ਨ ਵੀ ਕਰਾਂਗੇ । ਕਈ ਦੋਸਤਾਂ ਨੇ ਕੁਰੱਪਸ਼ਨ ਦੀ ਗੱਲ ਕੀਤੀ ਹੈ । ਇਸ ਬਾਰੇ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਦੇ ਵਿਚ ਕੋਈ ਸ਼ੱਕ ਵਾਲੀ ਗੱਲ ਨਹੀਂ ਕਿ ਕਿਤੇ ਕਿਤੇ ਇਹੋ ਜਿਹੀਆਂ ਗੱਲਾਂ ਹਨ । ਉਪਰਲੇ ਲੈਵਲ ਤੇ ਤਾਂ ਇਹ ਚੀਜ਼ਾਂ ਖਤਮ ਕਰ ਦਿਤੀਆਂ ਗਈਆਂ ਹਨ । ਪਰ ਡਿਸਟ੍ਰਿਕਟ ਲੈਵਲ ਤੇ ਕੁਝ ਬੰਦੇ ਅਜਿਹੇ ਹਨ ਜਿਵੇਂ ਕਿ ਕੋਈ ਇੰਡਸਟਰੀ ਦਾ ਇੰਸਪੈਕਟਰ ਹੈ, ਕੋਈ ਕੋਆਪਰੇਟਿਵ ਦਾ ਇਨਸਪੈਕਟਰ ਹੈ, ਇਹ ਹਰ ਮਹੀਨੇ ਪਹਿਲਾਂ ਨਵੀਆਂ ਚਿੱਟਾਂ ਲਾ ਕੇ ਕੋਈ ਰੈਡ ਕਰਾਸ ਦੀ ਚਿੱਟ ਬੁਕ ਲਈ ਫਿਰਦਾ ਸੀ, ਕੋਈ ਕੁਸ਼ਤੀਆਂ ਹੋਣੀਆਂ ਹਨ ਉਸ ਲਈ ਚਿੱਟ ਬੁਕ ਲੈ ਕੇ ਫਿਰਦਾ ਸੀ, ਅਗਰ ਕੋਈ ਜ਼ਿਲ੍ਹਾ ਕਚਹਿਰੀਆਂ ਵਿਚ ਰਜਿਸਟਰੀ ਕਰਾਉਣ ਆਉਂਦਾ ਸੀ ਜਾਂ ਜ਼ਮਾਨਤਾਂ ਕਰਾਉਣ ਆਉਂਦਾ ਸੀ, ਤਾਂ ਇਹ ਗੰਦਗੀ ਰਸੀਦ ਬੁਕਾਂ ਲਈ ਫਿਰਦੇ ਸਨ । ਇਨ੍ਹਾਂ ਉਗਰਾਹੀ ਕਰਨ ਵਾਲੀਆਂ ਬੁਕਾਂ ਨੂੰ ਅਸੀਂ ਖਤਮ ਕੀਤਾ ਹੈ । ਇਸ ਦੇ ਬਾਵਜੂਦ ਵੀ ਜੇ ਕਿਸੇ ਇੰਡੀਵੀਜੂਅਲ ਦਫਤਰ ਦੀ ਕੋਈ ਸ਼ਿਕਾਇਤ ਹੈ ਤਾਂ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਵਸਾਤਤ ਨਾਲ ਇਹ ਕਹਿਣਾ ਚਾਹੁੰਦਾ ਹਾਂ ਕਿ ਚਾਹੇ ਇੱਧਰ ਦੇ ਬੈਂਚਾਂ ਦੇ ਮੈਂਬਰ ਸਾਹਿਬਾਨ ਹੋਣ ਜਾਂ ਉਧਰ ਦੇ ਬੈਂਚਾਂ ਦੇ ਮੈਂਬਰ ਸਾਹਿਬਾਨ ਹੋਣ ਜਾਂ ਕੋਈ ਹੋਰ ਪੰਜਾਬ ਦਾ ਕੋਈ ਵੀ ਆਦਮੀ ਹੋਵੇ ਜਿਸ ਨੂੰ ਵੀ ਕੋਈ ਸ਼ਿਕਾਇਤ ਹੈ ਉਹ ਸਾਡੇ ਨੋਟਿਸ ਵਿਚ ਲਿਆਵੇ । ਮੈਂ ਯਕੀਨ ਦਿਵਾਉਂਦਾ ਹਾਂ ਕਿ ਚਾਹੇ ਕੋਈ ਛੋਟਾ ਅਫਸਰ ਹੋਵੇ ਜਾਂ

[ਉਦਯੋਗ ਮੰਤਰੀ]

ਵੱਡੇ ਤੋਂ ਵੱਡਾ ਅਫਸਰ ਕਿਉਂ ਨਾ ਹੋਵੇ ਉਸ ਦੇ ਖਿਲਾਫ ਐਕਸ਼ਨ ਲਿਆ ਜਾਏਗਾ ਔਰ ਜੇ ਉਹ ਕਸੂਰਵਾਰ ਹੋਇਆ ਤਾਂ ਸ਼ਜ਼ਾ ਦਿਤੀ ਜਾਵੇਗੀ ਔਰ ਜੇ ਉਹ ਜੇਲ੍ਹ ਦੇਣ ਦੇ ਕਾਬਲ ਹੋਇਆ ਤਾਂ ਉਸ ਨੂੰ ਜੇਲ੍ਹ ਵਿਚ ਵੀ ਭੇਜਿਆ ਜਾਵੇਗਾ । ਉਸ ਨੂੰ ਸਜ਼ਾ ਦੇਣ ਵਿਚ ਕੋਈ ਰੁਕਾਵਟ ਨਹੀਂ ਆਉਣ ਦਿਆਂਗੇ ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਸਾਰਾ ਸਮਾਂ ਲਿਤਾ ਹੈ । ਹੁਣ ਮੈਂ ਇਕ ਦੋ ਹੋਰ ਗੱਲਾਂ ਕਹਿ ਕੇ ਬੈਠ ਜਾਵਾਂਗਾ । ਇੰਡਸਟਰੀ ਲਈ ਫੰਡਜ਼ ਦੀ ਲੋੜ ਹੁੰਦੀ ਹੈ । ਇਥੇ ਕੁਝ ਗਲਤ ਫਹਿਮੀ ਹੋ ਗਈ ਹੈ । ਮੇਰੇ ਸਾਹਮਣੇ ਬੈਠੇ ਮੈਂਬਰ ਸਾਹਿਬ ਕੇ. ਪੀ. ਸਾਹਿਬ ਨੇ ਕਿਹਾ ਹੈ ਕਿ ਲੋਨ ਜੋ ਕਿ ਪਹਿਲਾਂ 10 ਹਜ਼ਾਰ ਤੱਕ ਜ਼ਿਲ੍ਹਿਆਂ ਵਿਚ ਦਿੰਦੇ ਸੀ, ਉਹ ਸ਼ਾਇਦ ਬੰਦ ਹੋ ਜਾਣਾ ਹੈ ਪਰ ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਨ੍ਹਾਂ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਲੋਨ ਖਤਮ ਨਹੀਂ ਕੀਤਾ ਜਾ ਰਿਹਾ ਹੈ ਬਲਕਿ ਸ਼ੈਡਿਊਲਡ ਕਾਸਟਸ ਵਾਸਤੇ ਰਿਜ਼ਰਵ ਰੱਖਿਆ ਹੁੰਦਾ ਹੈ । ਇਸ ਤਰ੍ਹਾਂ ਲਗਦਾ ਹੈ ਕਿ ਮੈਂਬਰ ਸਾਹਿਬ ਨੂੰ ਇਹ ਸਾਰੀ ਇਨਫਰਮੇਸ਼ਨ ਠੀਕ ਨਹੀਂ ਦਿਤੀ ਗਈ ਹੈ । ਇਹ ਦੋਨੋਂ ਚੀਜ਼ਾਂ ਚੱਲ ਰਹੀਆਂ ਹਨ । ਐਲੋਕੇਸ਼ਨ ਵਧਾ ਰਹੇ ਹਾਂ। ਸ਼ਿਡਿਊਲਡ ਕਾਸਟਸ ਨੇ ਔਰ ਦੂਜਿਆਂ ਨੇ ਜੋ ਇਹ ਫੈਸਿਲਟੀ ਅਵੇਲ ਕਰਨੀ ਹੈ, ਉਹ ਵੀ ਵਧਾ ਰਹੇ ਹਾਂ । ਜੇ ਇਸ ਲਈ ਰੀ-ਐਲੋਕੇਸ਼ਨ ਕਰਨ ਦੀ ਵੀ ਲੋੜ ਪਈ ਤਾਂ ਉਹ ਵੀ ਕੀਤੀ ਜਾਵੇਗੀ । ਛੋਟੇ ਇੰਡਸਟਰੀ ਵਾਲੇ ਨੂੰ ਵੀ ਲੋਨ ਮਿਲ ਸਕੇਗਾ । ਪੀ. ਐਫ. ਸੀ. ਵਾਲੇ ਲੋਨ ਦਸ ਹਜ਼ਾਰ ਤੋਂ ਲੈ ਕੇ 30 ਹਜ਼ਾਰ ਤੱਕ ਦਿੰਦੇ ਹਨ । ਪਹਿਲਾਂ ਜਿਨ੍ਹਾਂ ਛੋਟੇ ਜਾਂ ਮੀਡੀਅਮ ਸਕੇਲ ਇੰਡਸਟਰੀਜ਼ ਲਈ ਲੋਨ ਚਾਹੀਦੇ ਸਨ, ਉਨ੍ਹਾਂ ਨੂੰ ਸੈਂਟਰਲ ਏਜੰਸੀਆਂ ਕੋਲ ਇਸ ਕੰਮ ਲਈ ਜਾਣਾ ਪੈਂਦਾ ਸੀ । ਆਈ. ਡੀ. ਬੀ. ਆਈ.ਜਾਂ ਹੋਰ ਕੋਈ ਅਦਾਰੇ ਸਨ ਔਰ ਇਨ੍ਹਾਂ ਨੂੰ ਲੋਨ ਲੈਣ ਵਿਚ ਕਾਫੀ ਮੁਸ਼ਕਿਲ ਪੇਸ਼ ਆਉਂਦੀ ਸੀ । ਹੁਣ ਇਸ ਚੀਜ਼ ਦਾ ਪ੍ਰਬੰਧ ਕੀਤਾ ਗਿਆ ਹੈ । ਔਰ ਉਸ ਪ੍ਰਬੰਧ ਦੇ ਮੁਤਾਬਿਕ ਅਗਰ ਡੇਢ ਕਰੋੜ ਰੁਪਏ ਤੱਕ ਦੀ ਇੱਕ ਪ੍ਰਾਜੈਕਟ ਦੀ ਵੈਲੀਊ ਬਣਦੀ ਹੈ ਔਰ ਉਹ ਪ੍ਰਾਜੈਕਟ ਪੰਜਾਬ ਵਿਚ ਹੈ ਤਾਂ ਉਸ ਲਈ ਪੈਸਾ ਪੀ. ਐਫ. ਸੀ., ਪੀ. ਐਸ. ਆਈ. ਡੀ. ਸੀ., ਔਰ ਕੁਝ ਹੋਰ ਦੂਸਰੇ ਸਾਧਨਾਂ ਤੋਂ ਅਰੇਂਜ਼ ਕੀਤਾ ਜਾ ਸਕਦਾ ਹੈ । ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਐਨੇ ਥੋੜੇ ਜਿੰਨੇ ਸਮੇਂ ਵਿਚ ਅਸੀਂ ਕਿੰਨਾਂ ਕੰਮ ਕੀਤਾ ਹੈ । ਪੀ. ਐਫ. ਸੀ. ਹੀ ਲੈ ਲਉ । 19 ਸਾਲਾਂ ਵਿਚ ਜੋ ਲੋਨ ਸ਼ੈਂਕਸ਼ਨ ਕੀਤਾ ਗਿਆ, ਉਹ 14.87 ਕਰੋੜ ਰੁਪਏ ਦਾ ਸੀ ਔਰ ਜੋ ਡਿਸਬਰਸਮੈਂਟ ਕੀਤੀ ਗਈ ਉਹ ਰਕਮ 8.71 ਕਰੋੜ ਰੁਪਏ ਬਣਦੀ ਸੀ । ਪਰ 1977-78 ਵਿਚ 7.23 ਕਰੋੜ ਰੁਪਏ ਸੈਂਕਸ਼ਨ ਕੀਤੇ ਔਰ 3.89 ਕਰੋੜ ਰੁਪਏ ਦੀ ਡਿਸਬਰਸਮੈਂਟ ਕਰ ਚੁਕੇ ਹਾਂ । ਇਹ ਅੰਕੜੇ ਫਰਵਰੀ ਦੇ ਅਖੀਰ ਤੱਕ ਦੇ ਹਨ ਔਰ ਮਾਰਚ ਦੇ ਐਂਡ ਤੱਕ ਇਹ ਅੰਕੜੇ ਹੋਰ ਵਧਣੇ ਹਨ । ਡਿਪਟੀ ਸਪੀਕਰ ਸਾਹਿਬ, 19 ਸਾਲਾਂ ਵਿਚ ਜੋ ਕੰਮ ਇਨ੍ਹਾਂ ਨੇ ਕੀਤਾ ਉਸਦਾ 50 ਪ੍ਰਤੀਸ਼ਤ ਅਸੀਂ ਇੱਕ ਸਾਲ ਵਿਚ ਕੀਤਾ ਹੈ । ਇਸ ਨਾਤੇ ਨਾਲ ਇੰਡਸਟਰੀਜ਼ ਲਈ ਬੇਸ਼ਕ ਜੋ ਚੀਜ਼ਾਂ ਹਨ, ਜਿਸ ਤਰ੍ਹਾਂ ਕਿ ਰਾਅ ਮੈਟੀਰੀਅਲ ਹੈ, ਜ਼ਮੀਨ ਦੇਣੀ ਹੈ, ਇਲੈਕਟ੍ਰੀਸਿਟੀ ਦੇਣੀ ਹੈ, ਹੋਰ ਇਨਸੈਂਟਿਵ ਦੇਣ ਦੀ ਗੱਲ ਹੈ, ਫੰਡਜ਼ ਦੇਣ ਦੀ ਗੱਲ ਹੈ, ਇਹ ਪੰਜਾਬ ਵਾਸਤੇ ਅਸੀਂ ਜੋ ਪਾਲਿਸੀ ਬਣਾਈ ਹੈ, ਉਸ ਨਾਤੇ ਨਾਲ ਅਸੀਂ ਪੰਜਾਬ ਨੂੰ ਅੱਗੇ ਲੈ ਜਾਣਾ ਚਾਹੁੰਦੇ ਹਾਂ । ਜੇ ਇਸ਼ ਵਿਚ ਫਿਰ ਵੀ ਕੋਈ ਕਮੀ ਰਹਿ ਜਾਂਦੀ ਹੈ ਤਾਂ ਉਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਹ ਕਮੀਆਂ ਬਾਰੇ ਸਾਡੇ ਨੋਟਿਸ ਵਿਚ ਲਿਆਂਦਾ ਜਾਏ ਅਸੀਂ ਉਨ੍ਹਾਂ ਖਾਮੀਆਂ ਨੂੰ ਵੀ ਦੂਰ ਕਰਨ ਦਾ ਯਤਨ ਕਰਾਂਗੇ । ਪਿਛੇ ਜਿਹੇ ਕੋਈ ਚੀਜ਼ ਸਾਡੇ ਨੋਟਿਸ ਵਿਚ ਲਿਆਂਦੀ ਗਈ ਜੋ ਕਿ

ਸੈਂਟਰ ਲੈਵਲ ਤੇ ਕਰਨ ਵਾਲੀ ਸੀ । ਉਸ ਲਈ ਸੈਂਟਰ ਦੇ ਫਾਈਨੈਂਸ ਮਨਿਸਟਰ ਸਾਹਿਬ ਨੂੰ ਮਿਲਿਆ । ਇੱਕ ਨੋਟ ਵੀ ਲਿਖ ਕੇ ਭੇਜਿਆ । ਡਿਸਕਸ ਕਰਨ ਵਾਸਤੇ ਅਫਸਰ ਵੀ ਭੇਜਿਆ ਗਿਆ, ਔਰ ਉਹ ਕੰਮ ਕਰਾਇਆ ਗਿਆ । ਹੁਣ ਵੀ ਮੈਂ ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਕਦੇ ਕੋਈ ਵੀ ਚੀਜ਼ ਸਾਡੇ ਨੋਟਿਸ ਵਿਚ ਲਿਆਂਦੀ ਗਈ ਔਰ ਅਗਰ ਉਹ ਸਾਡੇ ਲੈਵਲ ਤੇ ਕਰਨ ਵਾਲੀ ਹੋਈ ਤਾਂ ਇਥੇ ਹੀ ਕਰ ਦਿਤੀ ਜਾਵੇਗੀ ਔਰ ਅਗਰ ਸੈਂਟਰ ਲੈਵਲ ਤੇ ਕਰਨ ਵਾਲੀ ਹੋਈ ਤਾਂ ਉਸ ਲਈ ਸੈਂਟਰ ਲੈਵਲ ਤੇ ਗੱਲ ਕਰਨ ਦੀ ਕੋਸ਼ਿਸ਼ ਕੀਤੀ ਜਾਏਗੀ ਔਰ ਕੋਈ ਵੀ ਰੁਕਾਵਟ ਜੋ ਕਿ ਇੰਡਸਟਰੀ ਦੇ ਰਸਤੇ ਵਿਚ ਆਉਂਦੀ ਹੋਈ ਉਸ ਨੂੰ ਦੂਰ ਕੀਤਾ ਜਾਏਗਾ । ਅਸੀਂ ਨਵੀਂ ਪਾਲਸੀ ਦੇ ਜ਼ਰੀਏ ਅਸੀਂ ਪੰਜਾਬ ਨੂੰ ਇੰਡਸਟਰੀਅਲਾਈਜ਼ ਕਰਨਾ ਚਾਹੁੰਦੇ ਹਾਂ । ਮੈਨੂੰ ਆਸ ਹੈ ਇਸ ਤਰ੍ਹਾਂ ਕਰਨ ਵਿਚ ਇਥੇ ਸਦਨ ਦੇ ਸਾਰੇ ਮੈਂਬਰ ਸਾਹਿਬਾਨ ਆਪਣਾ ਸਹਿਯੋਗ ਦੇਣਗੇ ਔਰ ਇਸ ਪੰਜਾਬ ਨੂੰ ਇੰਡਸਟਰੀ ਦੇ ਤੌਰ ਤੇ ਹਿੰਦੁਸਤਾਨ ਦੇ ਸਾਰੇ ਸੂਬਿਆਂ ਤੋਂ ਨੰਬਰ ਇੱਕ ਸੂਬਾ ਬਣਾਉਣ ਵਿਚ ਮਦਦ ਕਰਨਗੇ ।

ਹੁਣ ਮੈਂ ਐਨਾ ਹੀ ਕਹਿੰਦਾ ਹੋਇਆ ਆਪ ਜੀ ਦਾ ਧੰਨਵਾਦ ਕਰਦਾ ਹੋਇਆ ਬੈਠਦਾ ਹਾਂ ।

**ਸਰਦਾਰ ਬੇਅੰਤ ਸਿੰਘ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ । ਇਨ੍ਹਾਂ ਨੇ ਕਿਹਾ ਹੈ ਕਿ ਅਗਲੇ ਸਾਲ ਵਿਚ ਇਹ ਪੌਣੇ 19 ਕਰੋੜ ਰੁਪਏ ਦੀ ਇੰਡਸਟਰੀ ਲਗਾਉਣਗੇ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਹਦੇ ਵਿਚ ਪਬਲਿਕ ਸੈਕਟਰ ਵਿਚ ਕਿੰਨੀ ਇੰਡਸਟਰੀ ਲਗਾਉਣਗੇ ਔਰ ਪ੍ਰਾਈਵੇਟ ਸੈਕਟਰ ਵਿਚ ਕਿੰਨੀ ਇੰਡਸਟਰੀ ਲਗਾਉਣਗੇ । ਇਨ੍ਹਾਂ ਨੇ ਇਹ ਵੀ ਫਰਮਾਇਆ ਹੈ ਕਿ ਬਾਹਰਲੇ ਲੋਕਾਂ ਨੂੰ ਜੇ ਇਥੇ ਇੰਡਸਟਰੀ ਲਗਾਉਣਗੇ ਤਾਂ ਉਨ੍ਹਾਂ ਨੂੰ ਇਨਸੈਂਟਿਵ ਦਿੱਤੇ ਜਾਣਗੇ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਕਿਸੇ ਬਾਹਰਲੀ ਫਰਮ ਦੀ ਕੋਲੈਬੋਰੇਸ਼ਨ ਨਾਲ ਇੰਡਸਟਰੀ ਲਗਾਈ ਜਾਏਗੀ ? ਬਾਦਲ ਸਾਹਿਬ ਨੇ ਕਿਹਾ ਹੈ ਕਿ ਸੀਮਿੰਟ ਫੈਕਟਰੀ ਇਥੇ ਲਗਾਈ ਜਾਏਗੀ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਫੈਕਟਰੀ ਕਿਥੇ ਲਗਾਈ ਜਾਏਗੀ ਔਰ ਕਦੋਂ ਤੱਕ ਲਗਾਈ ਜਾਏਗੀ ?

**ਡਾਕਟਰ ਕੇਵਲ ਕ੍ਰਿਸ਼ਨ** : ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ । ਡਿਪਟੀ ਸਪੀਕਰ ਸਾਹਿਬ, ਮੈਂ ਦੋ ਚੀਜ਼ਾਂ ਬਾਰੇ ਪੁੱਛਣਾ ਚਾਹੁੰਦਾ ਹਾਂ । ਇੱਕ ਤਾਂ ਇਹ ਕਿ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਫੋਕਲ ਪੁਆਇੰਟਸ ਜਿਹੜੇ ਪਿੰਡਾਂ ਵਿਚ ਹੋਣਗੇ ਉਥੇ ਜੇ ਕੋਈ ਇੱਕ ਲੱਖ ਦੀ ਇਨਵੈਸ਼ਟਮੈਂਟ ਕਰੇਗਾ ਤਾਂ 15 ਹਜਾਰ ਅਸੀਂ ਸਬਸੇਡਾਈਜ਼ ਕਰਾਂਗੇ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਿੰਡਾਂ ਦੇ ਵਿਚ ਥੋੜ੍ਹੇ ਹੀ ਅਜਿਹੇ ਲੋਕ ਹੋਣਗੇ ਜਿਨ੍ਹਾਂ ਕੋਲ ਲੱਖ ਰੁਪਿਆ ਹੋਵੇਗਾ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਲੱਖ ਤੋਂ ਥੋੜ੍ਹੇ ਪੈਸੇ ਇਸ ਕੰਮ ਲਈ ਲਗਾਉਣਗੇ, ਕੀ ਉਨ੍ਹਾਂ ਨੂੰ ਵੀ ਸਬਸਿਡੀ ਦੇਣਗੇ ?

ਦੂਸਰਾ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਡਿਸਟ੍ਰਿਕਟ ਲੈਵਲ ਤੇ ਜਿਹੜੀ ਕਮੇਟੀ ਲੋਨ ਸੈਂਕਸ਼ਨ ਕਰਦੀ ਹੈ, ਉਸ ਨੂੰ ਪੁਲਿਟੀਕਲਾਈਜ਼ ਕਰਨ ਦੀ ਥਾਂ ਮੈਰਿਟ ਤੇ ਲੋਨ ਸੈਂਕਸ਼ਨ ਕਰਨੇ ਚਾਹੀਦੇ ਹਨ ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਪੁਆਇੰਟ ਆਫ ਇਨਫਰਮੇਸ਼ਨ, ਸਰ । ਪੰਜਾਬ ਇੰਡਸਟਰੀ ਵਿੱਚ ਪਛੜਿਆ ਹੋਇਆ ਹੈ । ਅੰਗਰੇਜ਼ਾਂ ਦੇ ਵੇਲੇ ਵੀ ਇਹ ਇੰਡਸਟਰੀ ਵਿਚ ਪਛੜਿਆ ਰਿਹਾ ਅਤੇ ਕਾਂਗਰਸ ਦੇ 30 ਸਾਲਾਂ ਦੇ ਰਾਜ ਵਿੱਚ ਵੀ ਪਛੜਿਆ ਰਿਹਾ ਕਿਉਂਕਿ ਸੈਂਟਰ ਦੇ ਜਿਹੜੇ ਇਜਾਰੇਦਾਰ ਸੀ, ਉਹ ਪੰਜਾਬ ਨੂੰ ਇੰਡਸਟਰੀਅਲ ਤੌਰ ਤੇ ਤਰੱਕੀ ਨਹੀਂ ਸੀ ਕਰਨ ਦੇਣਾ ਚਾਹੁੰਦੇ । ਹੁਣ ਇਥੇ

[ਕਾਮਰੇਡ ਦਰਸ਼ਨ ਸਿੰਘ ਝਬਾਲ]

ਅਕਾਲੀ-ਜਨਤਾ ਸਰਕਾਰ ਆਈ ਹੈ । ਇਨ੍ਹਾਂ ਦੇ ਮਨਿਸਟਰ ਸਾਹਿਬ ਦੱਸਣਗੇ ਕਿ ਉਹ ਇਸ ਵਿਤਕਰੇ ਨੂੰ ਦੂਰ ਕਰਾਉਣ ਲਈ ਸੈਂਟਰ ਤੇ ਕੀ ਦਬਾਓ ਪਾ ਰਹੇ ਹਨ ਤਾਕਿ ਇਥੇ ਜ਼ਿਆਦਾ ਇੰਡਸਟਰੀ ਲੱਗ ਸਕੇ । ਚੀਫ ਮਨਿਸਟਰ ਸਾਹਿਬ ਨੇ ਮੀਟਿੰਗ ਵਿਚ ਉਥੇ ਕਿਹਾ ਸੀ ਕਿ ਅੰਮ੍ਰਿਤਸਰ ਦੀ ਡਿਵੈਲਪਮੈਂਟ ਕਰਨੀ ਹੈ । ਕਿਹਾ ਸੀ ਕਿ ਅੰਮ੍ਰਿਤਸਰ ਵਿਚ ਸ਼ੂਗਰ ਮਿੱਲ ਲਾਈ ਜਾਏਗੀ । ਸਾਨੂੰ ਪਤਾ ਹੈ ਕਿ ਪੰਜਾਬ ਲਈ 6 ਮਿੱਲਾਂ ਮਨਜ਼ੂਰ ਹੋਈਆਂ ਸਨ ਪਰ ਹੁਣ 2 ਰਹਿ ਗਈਆਂ ਹਨ। ਇਸ ਲਈ ਵਜ਼ੀਰ ਸਾਹਿਬ ਦੱਸਣ ਕਿ ਪੰਜਾਬ ਨਾਲ ਇਹ ਜਿਹੜਾ ਵਿਤਕਰਾ ਹੋ ਰਿਹਾ ਹੈ, ਇਸ ਵਿਤਕਰੇ ਨੂੰ ਦੂਰ ਕਰਾਉਣ ਲਈ ਉਹ ਸੈਂਟਰ ਤੇ ਕੀ ਦਬਾਅ ਪਾ ਰਹੇ ਹਨ । ਸਾਡਾ ਜ਼ਿਲ੍ਹਾ ਬਾਰਡਰ ਦਾ ਜ਼ਿਲ੍ਹਾ ਹੈ । ਇੰਡਸਟਰੀ ਮਨਿਸਟਰ ਸਾਹਿਬ ਵੀ ਉਥੋਂ ਦੇ ਹਨ । ਜਿਹੜੇ ਲੋਕੀ ਛੋਟੀ ਇੰਡਸਟਰੀ ਲਾਉਣਾ ਚਾਹੁੰਦੇ ਹਨ, ਉਨ੍ਹਾਂ ਨੂੰ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ ।

**ਸਰਦਾਰ ਕਿਰਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਸਾਰੀ ਇੰਡਸਟਰੀਅਲ ਪਾਲਿਸੀ ਪੜ੍ਹੀ ਹੈ ਅਤੇ ਮਨਿਸਟਰ ਦਾ ਬਿਆਨ ਵੀ ਸੁਣਿਆ ਹੈ । ਬਹੁਤ ਅੱਛਾ ਲਗਾ ਹੈ । ਇਸ ਵਿਚ ਕੋਈ ਸ਼ੱਕ ਨਹੀਂ ਹੈ । (ਵਿਘਨ) ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਸਾਰੇ ਸ਼ਹਿਰਾਂ ਵਿਚ ਇੰਡਸਟਰੀ ਦੀ ਲੋੜ ਹੈ । ਇਸ ਵੇਲੇ ਜਿਹੜੀ ਇਥੇ ਇੰਡਸਟਰੀ ਚੱਲ ਰਹੀ ਹੈ, ਉਸ ਵਿਚ ਬਹੁਤ ਮੁਸ਼ਕਲਾਂ ਹਨ । ਇਹ ਜਿਹੜਾ ਵਜ਼ੀਰ ਸਾਹਿਬ ਨੇ ਬਿਆਨ ਦਿੱਤਾ ਹੈ, ਇਸ ਵਿਚ ਇੰਡਸਟਰੀਅਲ ਪਾਲਿਸੀ ਦਾ ਕੋਈ ਜ਼ਿਕਰ ਨਹੀਂ । ਇਸ ਵੇਲੇ ਅੰਮ੍ਰਿਤਸਰ ਦੀ ਇੰਡਸਟਰੀ ਨੂੰ ਬਿਰਲਿਆਂ ਤੋਂ ਬਚਾਉਣ ਦੀ ਲੋੜ ਹੈ । ਉਸ ਨੂੰ ਮਨਾਪਲਿਸਟ ਹਾਊਸਿਜ਼ ਤੋਂ ਬਚਾਉਣ ਦੀ ਲੋੜ ਹੈ। (ਵਿਘਨ) ਧਾਗੇ ਬਾਰੇ ਸਾਰਿਆਂ ਨੂੰ ਪਤਾ ਹੈ । ਨਾਈਲਨ ਯਾਰਨ ਵਿਚ ਬਹੁਤ ਘਪਲਾ ਹੋਇਆ ਹੈ । ਇਹ ਸੂਰਤ ਤੇ ਬੰਬਈ ਨੂੰ ਭੇਜ ਦਿੱਤਾ ਗਿਆ ਅਤੇ ਅੰਮ੍ਰਿਤਸਰ ਵਿਚ ਨਹੀਂ ਮਿਲਿਆ । ਇਨ੍ਹਾਂ ਨੂੰ ਪਤਾ ਹੈ ਕਿ ਸਕਿਲਡ ਲੇਬਰ ਦੀ ਬੜੀ ਮੁਸ਼ਕਿਲ ਹੈ । ਇੰਡਸਟਰੀਜ਼ ਵਾਲੇ ਕਹਿੰਦੇ ਹਨ ਕਿ ਸਾਨੂੰ ਸਕਿਲਡ ਲੇਬਰ ਨਹੀਂ ਮਿਲਦੀ । ਉਹ ਦੂਜੀ ਜਗ੍ਹਾ ਚਲੇ ਜਾਂਦੇ ਹਨ । ਲੇਬਰ ਦੀ ਪ੍ਰਾਬਲਮ ਹੈ ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਸਵਾਲ ਕਰੋ ।

**ਸਰਦਾਰ ਕਿਰਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਕੁਝ ਗੱਲਾਂ ਦੱਸਣੀਆਂ ਹਨ, ਇਸ ਲਈ ਮੈਨੂੰ ਟਾਈਮ ਮਿਲਣਾ ਚਾਹੀਦਾ ਹੈ । ਜੇ ਤੁਸੀਂ ਮੇਰੀਆਂ ਗੱਲਾਂ ਨੂੰ ਫਜ਼ੂਲ ਸਮਝਦੇ ਹੋ ਤਾਂ ਮੈਂ ਨਹੀਂ ਕਰਦਾ । ਜੇ ਮੇਰੇ ਕੋਲ 10 ਪੁਆਇੰਟਸ ਆਫ ਇਨਫਰਮੇਸ਼ਨ ਹੋਏ ਤਾਂ ਮੈਂ ਉਹ 10 ਦੇ 10 ਸਵਾਲ ਹੀ ਪੁੱਛਣੇ ਹਨ । ਜਾਂ ਤੁਸੀਂ ਹਾਊਸ ਦਾ ਟਾਈਮ 2 ਮਿੰਟ ਲਈ ਵਧਾ ਦਿਓ ਅਤੇ ਜਾਂ ਫਿਰ ਜਿਹੜਾ ਕੋਈ ਹੋਰ ਭਰਾ ਛੋਟਾ ਸਵਾਲ ਪੁੱਛਣ ਵਾਲਾ ਹੈ ਉਸ ਨੂੰ ਟਾਈਮ ਦੇ ਦਿਓ, ਮੈਂ ਬੈਠ ਜਾਂਦਾ ਹਾਂ ।

**ਸ੍ਰੀ ਡਿਪਟੀ ਸਪੀਕਰ** : ਮੈਂ ਪਹਿਲਾਂ ਵੀ ਇਹ ਗੱਲ ਤੁਹਾਡੇ ਧਿਆਨ ਵਿਚ ਲਿਆਂਦੀ ਹੈ ਕਿ ਤੁਸੀਂ ਆਪਣੇ ਸਵਾਲ ਨੂੰ ਜ਼ਰਾ ਛੋਟਾ ਕਰੋ । ਸਵਾਲ ਛੋਟਾ ਕਰੋ ।

**ਸਰਦਾਰ ਕਿਰਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹ ਕੁਐਸਚਨ ਆਵਰ ਨਹੀਂ ਹੈ ਕਿ ਜਿਹੜਾ ਮੈਂ ਇਕ ਸਪਲੀਮੈਂਟਰੀ ਹੀ ਕਰਨਾ ਹੈ । ਮੈਂ ਇੰਡਸਟਰੀਅਲ ਪਾਲਿਸੀ ਉਤੇ ਕੋਈ ਕਲੈਰੀਫੀਕੇਸ਼ਨ ਲੈਣਾ ਚਾਹੁੰਦਾ ਹਾਂ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਕਿਲਡ ਲੇਬਰ ਦਾ ਕੀ ਇੰਤਜ਼ਾਮ ਕੀਤਾ ਹੈ । ਇੰਡਸਟਰੀਅਲ ਸਕੂਲ ਵਧਾਉਣ ਦੀ ਗੱਲ ਹੈ । (ਵਿਘਨ) ਮੇਰੀ ਇਨਫਰਮੇਸ਼ਨ ਹੈ ਜਿਹੜੇ ਸ਼ੈਡਿਊਲਡ ਕਾਸਟਸ ਦੇ 5 ਸਕੂਲ ਹਨ, ਉਨ੍ਹਾਂ ਵਿਚ 80 ਸੀਟਾਂ ਵੀ ਪੂਰੀਆਂ ਨਹੀਂ ਹੋਈਆਂ।

ਇਹ ਸੀਟਾਂ ਪੂਰੀਆਂ ਕੀਤੀਆਂ ਜਾਣੀਆਂ ਚਾਹੀਦੀਆਂ ਹਨ । (ਵਿਘਨ) ਦੂਸਰਾ ਸਵਾਲ ਮੇਰਾ ਇੰਡਸਟਰੀਅਲ ਪਲਾਂਟ ਦੀ ਐਲੋਕੇਸ਼ਨ ਦੇ ਬਾਰੇ ਵਿਚ ਹੈ । ਇਨ੍ਹਾਂ ਨੇ ਖੁਦ ਕਿਹਾ ਹੈ ਕਿ ਇਸ ਦਾ ਤਰੀਕਾ ਆਸਾਨ ਹੋਣਾ ਚਾਹੀਦਾ ਹੈ । ਅਰਬਨ ਲੈਂਡ ਸੀਲਿੰਗ ਐਕਟ ਹੈ। ਇਨ੍ਹਾਂ ਨੇ ਕਿਹਾ ਹੈ ਕਿ ਇਸ ਵਿਚ ਇੰਡਸਟਰੀ ਲਗਾਉਣ ਵਾਲਿਆਂ ਨੂੰ ਗੌਰਮਿੰਟ ਆਫ ਇੰਡੀਆ ਕੋਲੋਂ ਛੋਟ ਦਿਵਾਵਾਂਗੇ । ਪਰ ਮੈਂ ਕਹਿੰਦਾ ਹਾਂ ਕਿ ਅੰਮ੍ਰਿਤਸਰ ਵਿਚ ਲੋਕਾਂ ਨੂੰ ਨੋਟਿਸ ਆਏ ਹਨ। ਇੰਡਸਟਰੀਜ਼ ਲਈ ਬਿਲਡਿੰਗਾਂ ਬਣ ਚੁਕੀਆਂ ਹਨ, ਪਰ ਹੁਣ ਉਨ੍ਹਾਂ ਨੂੰ ਨੋਟਿਸ ਆਏ ਹਨ ਕਿ ਤੁਸੀਂ ਇੱਟਾਂ ਚੁਕ ਲਵੋ । ਇਸ ਪਾਸੇ ਧਿਆਨ ਕਰਨਾ ਚਾਹੀਦਾ ਹੈ । ਅੰਮ੍ਰਿਤਸਰ ਵਿਚ 238 ਕਾਰਖਾਨੇ ਹਨ, ਸਮਾਲ ਸਕੇਲ ਵੂਲਨ ਦੇ। ਉਨ੍ਹਾਂ ਕੋਲ ਫਿਨਿਸ਼ਿੰਗ ਪਲਾਂਟ ਨਹੀਂ ਹੈ । ਭਾਵੇਂ ਉਹ ਕਾਰਖਾਨੇ ਪ੍ਰਾਈਵੇਟ ਤੌਰ ਤੇ ਲੱਗੇ ਹਨ ਭਾਵੇਂ ਪਬਲਿਕ ਸੈਕਟਰ ਵਿਚ ਲੱਗੇ ਹਨ ਅਤੇ ਭਾਵੇਂ ਪ੍ਰਾਈਵੇਟ ਕਨਸਰਨ ਹਨ, ਉਨ੍ਹਾਂ ਕਾਰਖਾਨਿਆਂ ਨੂੰ, ਇੰਡਸਟਰੀਆਂ ਨੂੰ ਬਚਾਓ । ਪਾਲਿਸੀ ਚੰਗੀ ਹੋਣੀ ਚਾਹੀਦੀ ਹੈ। ਜਿਹੜੇ ਵੱਡੀਆਂ ਮਿੱਲਾਂ ਵਾਲੇ ਹਨ, ਕਾਟਨ ਮਿੱਲਾਂ ਵਾਲੇ ਹਨ, ਉਨ੍ਹਾਂ ਨੂੰ ਗੌਰਮਿੰਟ ਆਫ ਇੰਡੀਆਂ ਕੋਲੋਂ ਮਲਟੀ ਫਾਈਬਰ ਬਣਾਉਣ ਦੀ ਆਗਿਆ ਦਿਵਾਓ। (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਤੁਹਾਡੇ ਬਹੁਤ ਸਾਰੇ ਸਵਾਲ ਹੋ ਗਏ ਹਨ। Please take your seat now.

**ਚੌਧਰੀ ਸੁੰਦਰ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਵੀ ਸਵਾਲ ਪੁੱਛਣਾ ਹੈ ।

**ਸ਼੍ਰੀ ਡਿਪਟੀ ਸਪੀਕਰ** : ਨਹੀਂ ਜੀ, ਹੁਣ ਟਾਈਮ ਨਹੀਂ ਹੈ ।

**ਚੌਧਰੀ ਸੁੰਦਰ ਸਿੰਘ** : ਇਹ ਜਿਹੜਾ ਖਾਦੀ ਬੋਰਡ ਹੈ ਇਸ ਨੂੰ ਖਤਮ ਕਰੋ । ਇਹ ਕਿਸੇ ਨੇ ਮੈਨੂੰ ਦਰਖਾਸਤ ਦਿੱਤੀ ਹੈ ਪਰ ਉਸ ਨੇ ਆਪਣਾ ਨਾਮ ਨਹੀਂ ਲਿਖਿਆ । ਇਸ ਵਿਚ ਘਪਲਾ ਹੋਇਆ ਹੈ ।

**ਉਦਯੋਗ ਮੰਤਰੀ** : ਕੁਝ ਗੱਲਾਂ ਕਹੀਆਂ ਗਈਆਂ ਹਨ, ਮੈਂ ਉਨ੍ਹਾਂ ਦੇ ਬਾਰੇ ਦੱਸ ਦੇਣਾ ਚਾਹੁੰਦਾ ਹਾਂ । ਇਨ੍ਹਾਂ ਪਹਿਲਾਂ ਇਹ ਕਿਹਾ ਕਿ ਇੰਡਸਟਰੀ ਮਲਟੀ ਨੈਸ਼ਨਲ ਹੋ ਜਾਵੇ। ਮੈਂ ਦੱਸਦਾਂ ਹਾਂ ਕਿ ਅਸੀਂ ਸਭ ਲੋਕਾਂ ਨੂੰ ਇਨਵਾਈਟ ਕਰ ਰਹੇ ਹਾਂ । ਕੋਈ ਆਵੇ ਅਸੀਂ ਸਭ ਨੂੰ ਵੈਲਕਮ ਕਰਾਂਗੇ । ਅਸੀਂ ਤਾਂ ਚਾਹੁੰਦੇ ਹਾਂ ਕਿ ਇੰਡਸਟਰੀ ਲੱਗੇ ਅਤੇ ਲੋਕਾਂ ਨੂੰ ਕੰਮ ਮਿਲੇ। ਅਸੀਂ ਸਾਰਿਆਂ ਨੂੰ ਵੈਲਕਮ ਕਰਾਂਗੇ । ਮੈਂ ਸੀਮਿੰਟ ਫੈਕਟਰੀ ਦੇ ਮੁੱਤਲਕ ਕਹਿਣਾ ਚਾਹੁੰਦਾ ਹਾਂ । ਸਾਡੀ ਸਟੇਟ ਵਿਚ ਰਾ-ਮੈਟੀਰੀਅਲ ਨਹੀਂ ਹੈ। ਰਾ-ਮੈਟੀਰੀਅਲ ਲੈਣ ਲਈ ਅਸੀਂ ਜੰਮੂ ਕਸ਼ਮੀਰ ਅਤੇ ਹਿਮਾਚਲ ਪ੍ਰਦੇਸ ਸਰਕਾਰ ਨਾਲ ਗੱਲ ਬਾਤ ਕਰ ਰਹੇ ਹਾਂ । ਅਸੀਂ ਉਥੇ ਆਪਣੇ ਅਫਸਰ ਵੀ ਭੇਜੇ ਹਨ। ਉਨ੍ਹਾਂ ਨੇ ਉਥੇ ਜਾ ਕੇ ਦੇਖਿਆ ਹੈ । ਉਨ੍ਹਾਂ ਨਾਲ ਮਿਲ ਕੇ ਅਸੀਂ ਇੰਡਸਟਰੀ ਲਗਾਉਣੀ ਹੈ। ਸਾਡੀ ਇਛੱਾ ਹੈ ਕਿ ਇੰਡਸਟਰੀ ਪਰਫੁੱਲਤ ਹੋਵੇ ਦੂਸਰਾ ਪਿੰਡਾਂ ਦੇ ਬਾਰੇ ਜਿਹੜਾ ਪੁੱਛਿਆ ਗਿਆ ਹੈ, ਉਨ੍ਹਾਂ ਨੂੰ 15 ਹਜ਼ਾਰ ਰੁਪਿਆ ਮਿਲੇਗਾ ਇਨੀਸ਼ਿਅਲ ਸਬਸਿਡੀ ਦੇ ਤੌਰ ਤੇ, ਇਹ ਉਨ੍ਹਾਂ ਨੂੰ ਫਰੀ ਇੰਟਰੈਸਟ ਲੋਨ ਮਿਲੇਗਾ । ਬਾਕੀ ਸਾਰੇ ਸਾਧਨ ਉਨ੍ਹਾਂ ਨੂੰ ਮੁਹੱਇਆਂ ਕਰਾਂਗੇ। ਉਨ੍ਹਾਂ ਤੇ ਆਕਟਰਾਏ ਨਹੀਂ ਲਗਣੀ । ਬਿਜਲੀ ਦੇ ਵਿਚ ਉਨ੍ਹਾਂ ਨੂੰ ਰਾਹਤ ਮਿਲੇਗੀ । ਹੁਣ ਪਿੰਡਾਂ ਵਿਚ ਇੰਡਸਟਰੀ ਲਾਉਣ ਲਈ ਉਨ੍ਹਾਂ ਨੂੰ ਕਿਸੇ ਕਿਸਮ ਦੀ ਕੋਈ ਰੁਕਾਵਟ ਨਹੀਂ ਆਵੇਗੀ

[ਉਦਯੋਗ ਮੰਤਰੀ]

ਇਨ੍ਹਾਂ ਨੇ ਲੋਨ ਐਡਵਾਇਜ਼ਰੀ ਕਮੇਟੀ ਦੀ ਗੱਲ ਕੀਤੀ ਹੈ। ਇਹ ਕਮੇਟੀ ਬਿਲਕੁਲ ਮੈਰਿਟ ਤੇ ਸਭ ਨੂੰ ਦੇਵੇਗੀ। ਪਰ ਜੇਕਰ ਕੋਈ ਐਸੀ ਗੱਲ ਹੋਵੇ ਅਤੇ ਮੈਰਿਟ ਤੇ ਨਾ ਦੇਵੇ ਤਾਂ ਮਾਨਯੋਗ ਮੈਂਬਰਾਂ ਨੂੰ ਮੈਂ ਕਹਾਂਗਾਂ ਕਿ ਉਹ ਮੇਰੇ ਨੋਟਿਸ ਵਿਚ ਲਿਆਉਣ ਅਸੀਂ ਜੇ ਸਖਤ ਤੋਂ ਸਖਤ ਐਕਸ਼ਨ ਵੀ ਲੈਣਾ ਪਿਆ ਤਾਂ ਅਸੀਂ ਉਹ ਵੀ ਲਵਾਂਗੇ। ਇਹ ਇੰਡਸਟਰੀ ਕਿਸੇ ਦੀ ਪਰਸਨਲ ਜਾਇਦਾਦ ਨਹੀਂ ਹੈ। ਇਹ ਸਰਕਾਰ ਦਾ ਪੈਸਾ ਹੈ, ਇਹ ਖਜ਼ਾਨੇ ਦਾ ਪੈਸਾ ਹੈ। ਇਹ ਸਭ ਵਾਸਤੇ ਹੈ ਤਾਕਿ ਇੰਡਸਟਰੀ ਤਰੱਕੀ ਕਰ ਸਕੇ।

ਇਸ ਤੋਂ ਇਲਾਵਾ ਬਾਰਡਰ ਏਰੀਆ ਦੇ ਬਾਰੇ ਝਬਾਲ ਸਾਹਿਬ ਨੇ ਕਿਹਾ । ਮੇਰਾ ਖਿਆਲ ਹੈ ਕਿ ਉਨ੍ਹਾਂ ਨੇ ਸਾਰੀ ਪਾਲਿਸੀ ਨਹੀਂ ਪੜ੍ਹੀ। ਜਿਹੜਾ ਬਾਰਡਰ ਦਾ 16 ਕਿਲੋ ਮੀਟਰ ਦਾ ਏਰੀਆ ਹੈ, ਉਸ ਦੇ ਅਸੀਂ ਚਾਰ ਗਰੇਡ ਬਣਾਏ ਹਨ। ਉਸ ਨੂੰ ਅਸੀਂ ਚਾਰ ਗਰੇਡ ਵਿਚ ਰੱਖਿਆ ਹੈ ਅਤੇ ਹੋਰ ਥਾਵਾਂ ਨਾਲੋਂ ਉਥੇ ਉਨ੍ਹਾਂ ਨੂੰ ਜ਼ਿਆਦਾ ਇਨਸੈਂਟਿਵ ਦਿਆਂਗੇ। ਉਨ੍ਹਾਂ ਨੂੰ ਸਾਰੇ ਇਨਸੈਂਟਿਵ ਦੇ ਰਹੇ ਹਾਂ।

ਸਰਦਾਰ ਕਿਰਪਾਲ ਸਿੰਘ ਨੇ ਬਹੁਤ ਕੁੱਝ ਕਿਹਾ ਹੈ। ਜਿਥੋਂ ਤੱਕ ਸਕਿਲਡ ਲੇਬਰ ਦਾ ਤੁਅੱਲਕ ਹੈ ਉਸ ਦੇ ਵਾਸਤੇ ਸਾਡੀ ਕੋਸ਼ਿਸ਼ ਹੈ ਕਿ ਆਈ. ਟੀ. ਆਈ. ਵਧ ਸਕਣ। ਅਸੀਂ ਸੈਂਟਰ ਨਾਲ ਇਸ ਬਾਰੇ ਟੇਕ ਅੱਪ ਕਰ ਰਹੇ ਹਾਂ। ਇਸ ਤੋਂ ਇਲਾਵਾ, ਅਰਬਨ ਲੈਂਡ ਸੀਲਿੰਗ ਐਕਟ ਦੇ ਬਾਰੇ ਗੱਲ ਕੀਤੀ ਗਈ ਹੈ। ਪੰਜਾਬ ਸਰਕਾਰ ਨੇ ਇਸ ਗੱਲ ਦੀਆਂ ਹਦਾਇਤਾਂ ਜਾਰੀ ਕੀਤੀਆਂ ਹਨ ਕਿ ਇਕ ਏਕੜ ਤੱਕ ਜਿਹੜੀ ਜ਼ਮੀਨ ਹੈ, ਜਿਥੇ ਇੰਡਸਟਰੀ ਲੱਗਣੀ ਹੈ (ਵਿਘਨ)

---

## EXTENSION OF TIME OF THE SITTING

**ਸ੍ਰੀ ਡਿਪਟੀ ਸਪੀਕਰ**: ਮੈਂ ਸਮਝਦਾ ਹਾਂ ਕਿ ਹਾਊਸ ਦਾ ਸਮਾਂ 5 ਮਿੰਟਾਂ ਵਾਸਤੇ ਵਧਾ ਲਿਆ ਜਾਵੇ, is it the pleasure of the House ?

ਆਵਾਜ਼ਾਂ : ਹਾਂ ਜੀ, ਹਾਂ ਜੀ, ।

**ਸ੍ਰੀ ਡਿਪਟੀ ਸਪੀਕਰ** : ਹਾਊਸ ਦਾ ਸਮਾਂ 5 ਮਿੰਟਾਂ ਲਈ ਵਧਾ ਦਿੱਤਾ ਜਾਂਦਾ ਹੈ।

---

## DISCUSSION AND VOTING OF DEMANDS FOR GRANTS FOR THE YEAR 1978-79 (*Resumption*)

**ਉਦਯੋਗ ਮੰਤਰੀ** : ਇਕ ਏਕੜ ਤੱਕ ਜਿਹੜੀ ਜ਼ਮੀਨ ਹੈ, ਉਸ ਨੂੰ ਐਗਜ਼ਾਮਿਨ ਕਰ ਰਹੇ ਹਾਂ। ਮੈਂ ਐਸ਼ੋਰੰਸ਼ ਦਿਵਾਉਣਾਂ ਚਾਹੁੰਦਾ ਹਾਂ ਕਿ ਜਿਥੋਂ ਤੱਕ ਇੰਡਸਟਰੀ ਦਾ ਤੁਅੱਲਕ ਹੈ, ਇਸ ਦੇ ਰਸਤੇ ਵਿਚ ਜੇ ਕੋਈ ਅੜੱਚਨ ਆਵੇਗੀ ਤਾਂ ਉਸ ਨੂੰ ਦੂਰ ਕਰਾਂਗੇ ਪੂਰਾ ਪੂਰਾ ਇੰਤਜ਼ਾਮ ਕਰਾਂਗੇ ਤਾਂਕਿ ਇੰਡਸਟਰੀ ਇਨਹੈਬਿਟ ਨਾ ਹੋਵੇ।

ਹਾਊਸ ਟੈਕਸ ਦੇ ਬਾਰੇ ਕਿਹਾ ਗਿਆ ਸੀ। ਉਸ ਬਾਰੇ ਸਟੇ ਆਰਡਰ ਲੈ ਲਏ। (ਵਿਘਨ) ਇਸ ਦੇ ਬਾਰੇ ਵੀ ਕਾਫ਼ੀ ਕੁੱਝ ਕੀਤਾ ਹੈ। ਉਨ੍ਹਾਂ ਨੂੰ ਇਨਸੈਂਟਿਵ ਦੇ ਰਹੇ ਹਾਂ ਇਹ ਨਹੀਂ ਕਿ ਇਕ ਪਾਸੇ ਤਾਂ ਉਨ੍ਹਾਂ ਨੂੰ ਇਨਸੈਂਟਿਵ ਦੇਈਏ ਅਤੇ ਦੂਜੇ ਪਾਸੇ ਉਨ੍ਹਾਂ ਨੂੰ 30-30,40-40 ਹਜ਼ਾਰ ਦੇ ਬਿਲ ਜਾਣ। ਉਸ ਦੇ ਬਾਰੇ ਆਰਡਰ ਕਰ ਦਿੱਤਾ ਹੈ।

ਫਿਰ ਫਿਨਿਸ਼ਿੰਗ ਪਲਾਂਟ ਦੇ ਬਾਰੇ ਕਿਹਾ ਗਿਆ ਹੈ। ਇਸ ਦੇ ਲਗਾਉਣ ਬਾਰੇ ਜਦ ਮੀਟਿੰਗ ਹੋਈ ਸੀ ਤਾਂ ਉਸ ਮੀਟਿੰਗ ਵਿਚ ਸਰਦਾਰ ਕਿਰਪਾਲ ਸਿੰਘ ਵੀ ਉਥੇ ਮੌਜੂਦ ਸਨ। ਮੈਂ ਕਿਹਾ ਸੀ ਕਿ ਭਾਵੇਂ ਕੋਈ ਵੀ ਇਹ ਲਗਾਉਣਾ ਚਾਹੇ ਅਸੀਂ ਪੂਰਾ ਇਨਸੈਂਟਿਵ ਦਿਆਂਗੇ। ਜੇ ਹੋਰ ਕੋਈ ਨਹੀਂ ਲਗਾਉਣਗੇ ਤਾਂ ਸਟੇਟ ਸਰਕਾਰ ਲਗਾਵੇਗੀ। ਅਸੀਂ ਇਸ ਇੰਡਸਟਰੀ ਨੂੰ ਮਰਨ ਨਹੀਂ ਦਿਆਂਗੇ। ਮੈਂ ਸਾਰੇ ਹਾਊਸ ਨੂੰ ਕਹਾਂਗਾ ਕਿ ਇਸ ਨੂੰ ਸਾਰੇ ਸਰਬ-ਸੰਮਤੀ ਨਾਲ ਪਾਸ ਕਰੋ।

**Demand No. 21**

**Mr. Deputy Speaker :** There are two cut motions to demand No. 21. One is from Comrade Satya Pal Dang and the other is by Doctor Kewal Krishan. I shall put them one by one to the vote of the House. First cut motion is by Comrade Satya Pal Dang.

**Mr. Deputy Speaker :** Question is —

That the demand be reduced by Re. 1.

*The motion was lost.*

**Mr. Deputy Speaker :** The second cut motion is in the name of Doctor Kewal Krishan.

Question is—

That the demand be reduced by Re. 1.

*The motion was lost.*

**Mr. Deputy Speaker :** Question is—

That a sum not exceeding Rs. 5,11,44,000 be granted to the Governor to defray the charges that will come in course of payment for the year, 1978-79 in respect of Labour, Employment and Industrial Training.

*The motion was carried.*

**Demand No. 33**

**Mr. Deputy Speaker :** Now, I shall put cut motions to Demand No. 33 to the vote of the House. First cut motion stands in the name of Shri Manmohan Kalia.

**Shri Manmohan Kalia:** Sir, I withdraw my cut motion.

**Mr. Deputy Speaker :** Has the hon. Member leave of the House to withdraw his cut motion ?

(*Voices : Yes, yes*)

*The cut motion was, by leave, withdrawn.*

**Mr. Deputy Speaker :** The second cut motion is in the name of Comrade Satya Pal Dang.

Question is—

That the demand be reduced by Re. 1

*The motion was lost.*

**Mr. Deputy Speaker :** The third cut motion is in the name of Doctor Kewal Krishan.

Question is—

That the demand be reduced by Re. 1.

*The motion was lost.*

**Mr. Deputy Speaker :** Question is—

That a sum not exceeding Rs. 10,86,97,000 be granted to the Governor to defray the charges that will come in course of payment for the year 1978-79 in respect of Industries.

*The motion was carried.*

**Mr. Deputy Speaker :** The House stands adjourned till 9.00 A.M. or Wednesday, the 29th March, 1978.

*2.32 P.M. (*The Sabha then *adjourned till* 9.00 *A.M. on Wednesday, the* 29*th March*, 1978).

32334/PVS—Covt. Press, Chd.

S.P. 24

# Punjab Vidhan Sabha Debates

*29th March, 1978*

**Vol. II—No. 16**

OFFICIAL REPORT




**CONTENTS**

Wednesday, the 29th March, 1978



Punjab Vidhan Sabha Secretariat, Chandigarh.

Price : Rs 28.40 Paise

# PUNJAB VIDHAN SABHA

*Wednesday, the 29th March,* 1978

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A.M. of the Clock. Mr. Speaker (Sardar Ravi Inder Singh) in the Chair*

## OBITUARY REFERENCES

**Mr. Speaker** : The passing away of Justice G. L. Chopra yesterday has deprived the State of a great son. Born at Patiala in May, 1900, he graduated from Mahendra College there and obtained his degree of law from Lahore. When PEPSU was formed in 1948, he became a Judge of the PEPSU High Court and on the merger of PEPSU in Punjab in 1956, he became a Judge of the Punjab High Court and retired on 5th May, 1960. Later, he was presiding officer of the Punjab Industrial Tribunal for two years. He was the President of the Tribune Trust. He was an eminent legal luminary and a dedicated social worker. He made significant contribution in the field of education.

If the House agrees, I will send, on its behalf, a message of condolence to the bereaved family.

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਸ੍ਰੀ ਕੇ. ਡੀ. ਸਿੰਘ ਬਾਬੂ, ਹਾਕੀ ਦੇ ਬੜੇ ਅੱਛੇ ਖਿਲਾੜੀ ਰਹੇ ਸਨ, ਉਨ੍ਹਾਂ ਦਾ ਵੀ ਦੇਹਾਂਤ ਹੋ ਗਿਆ ਹੈ ।

**ਸ੍ਰੀ ਸਪੀਕਰ** : ਸ੍ਰੀ ਕੇ. ਡੀ. ਸਿੰਘ ਬਾਬੂ, ਜੋ ਕਿ ਹਿੰਦੁਸਤਾਨ ਦੇ ਮਸ਼ਹੂਰ ਖਿਲਾੜੀਆਂ ਵਿਚੋਂ ਸਨ ਉਨ੍ਹਾਂ ਦਾ ਵੀ ਦੇਹਾਂਤ ਹੋ ਗਿਆ ਹੈ । ਜੇ ਹਾਊਸ ਇਸ ਗੱਲ ਦੀ ਮੰਨਜ਼ੂਰੀ ਦੇਵੇ ਤਾਂ ਮੈਂ ਉਨ੍ਹਾਂ ਦੇ ਪਰਿਵਾਰ ਨੂੰ ਵੀ ਇਹ ਸ਼ੋਕ ਦਾ ਮਤਾ ਚਿੱਠੀ ਰਾਹੀਂ ਭੇਜ ਦਿਆਂਗਾ ।

**ਆਵਾਜ਼ਾਂ** : ਭੇਜ ਦਿਓ ਜੀ ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਸ੍ਰੀ ਆਰ. ਕੇ. ਸੂਦ ਦਾ ਵੀ ਦੇਹਾਂਤ ਹੋ ਗਿਆ ਹੈ ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਆਂਧਰਾ ਪ੍ਰਦੇਸ਼ ਵਿਚ ਸ੍ਰੀ ਵੈਂਕਟਾ ਸਭਈਆ ਜਿਹੜੇ ਕਿ ਬਹੁਤ ਬੜੇ ਲੈਜਿਸਲੇਟਰ ਸਨ ਉਨ੍ਹਾਂ ਦਾ ਵੀ ਦੇਹਾਂਤ ਹੋ ਗਿਆ ਹੈ..............

**ਸ੍ਰੀ ਸਪੀਕਰ** : ਸਰਦਾਰ ਬੇਅੰਤ ਸਿੰਘ ਜੀ, ਬਾਕੀ ਦੇ ਕੱਲ ਨੂੰ ਲੈ ਲਵਾਂਗੇ ।

ਮੈਂ ਬੇਨਤੀ ਕਰਾਂਗਾ ਕਿ ਉਨ੍ਹਾਂ ਦੀ ਯਾਦ ਵਿਚ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜੇ ਹੋ ਜਾਣ ।

(ਇਸ ਵਕਤ ਸਾਰੇ ਮੈਂਬਰ ਸਾਹਿਬਾਨ ਦੋ ਮਿੰਟਾਂ ਲਈ ਮੌਨ ਖੜੇ ਹੋ ਗਏ।)

**Mr. Speaker:** List of postponed Starred Questions will be taken up first.

## POSTPONED STARRED QUESTIONS AND ANSWERS

### ਕਲਾਸ 1 ਅਫਸਰਾਂ ਵਿਰੁੱਧ ਪੜਤਾਲ

*184. **ਕਾਮਰੇਡ ਸੱਤ ਪਾਲ ਡਾਂਗ (ਮਾਸਟਰ ਬਾਬੂ ਸਿੰਘ ਵਲੋਂ ਪੇਸ਼ ਕੀਤਾ ਗਿਆ)** : ਕੀ ਸਿਹਤ ਮੰਤਰੀ ਕਿਰਪਾ ਕਰ ਕੇ ਦੱਸਣਗੇ ਕਿ :--

(ੳ) ਸਿਹਤ ਅਤੇ ਪਰਿਵਾਰ ਕਲਿਆਣ ਵਿਭਾਗ ਦੇ ਉਨ੍ਹਾਂ ਕਲਾਸ 1 ਅਫ਼ਸਰਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਵਿਰੁਧ ਭਰਿਸ਼ਟਾਚਾਰ ਦੇ ਦੋਸ਼ਾਂ ਆਦਿ ਸਬੰਧੀ ਪੜਤਾਲਾਂ ਪੈਂਡਿੰਗ ਪਈਆਂ ਹਨ ;

(ਅ) ਕਿਸ ਕਿਸ ਤਰੀਕ ਤੋਂ ਪੈਂਡਿੰਗ ਪਈਆਂ ਹਨ ;

(ੲ) ਇਹ ਪੜਤਾਲ ਕਰਨ ਵਾਲੇ ਅਫ਼ਸਰਾਂ ਦੇ ਨਾਂ ਕੀ ਕੀ ਹਨ ;

(ਸ) ਕਿਸ ਸਮੇਂ ਤਕ ਇਹ ਪੜਤਾਲਾਂ ਕੀ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਦੇਸ ਰਾਜ** : (ੳ) ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਦੇ 66 ਕਲਾਸ 1 ਅਫ਼ਸਰਾਂ ਵਿਰੁੱਧ ਸ਼ਿਕਾਇਤਾਂ ਦੀ ਮੁਢਲੀ ਪੜਤਾਲ ਕੀਤੀ ਜਾ ਚੁੱਕੀ ਹੈ ਜਾਂ ਕੀਤੀ ਜਾ ਰਹੀ ਹੈ। ਇਸ ਸਮੇਂ ਉਨ੍ਹਾਂ ਅਫਸਰਾਂ ਦੇ ਜਿਨ੍ਹਾਂ ਵਿਰੁੱਧ ਸ਼ਿਕਾਇਤਾਂ ਦੀ ਪੜਤਾਲ ਲੰਬਿਤ ਹੈ, ਨਾਉਂ ਦੱਸਣਾ ਵਾਜਬ ਨਹੀਂ ਹੈ ;

(ਅ) ਇਨ੍ਹਾਂ 66 ਸ਼ਕਾਇਤਾਂ ਵਿਚੋਂ 20 ਸ਼ਿਕਾਇਤਾਂ 31 ਦਸੰਬਰ, 1976 ਤੱਕ ਜਾਂ ਇਸ ਤੋਂ ਪਹਿਲਾਂ 34 ਸ਼ਿਕਾਇਤਾਂ 1977 ਵਿਚ ਅਤੇ 12 ਸ਼ਿਕਾਇਤਾਂ 1978 ਵਿਚ ਹੁਣ ਤਕ ਪ੍ਰਾਪਤ ਹੋਈਆਂ ਹਨ ;

(ੲ) ਇਨ੍ਹਾਂ 66 ਸ਼ਿਕਾਇਤਾਂ ਵਿਚੋਂ 4 ਸ਼ਿਕਾਇਤਾਂ ਦੀ ਪੜਤਾਲ ਚੌਕਸੀ ਵਿਭਾਗ ਕਰ ਰਿਹਾ ਹੈ ਅਤੇ 3 ਸ਼ਿਕਾਇਤਾਂ ਅਦਾਲਤਾਂ ਦੇ ਕੋਲ ਹਨ। ਬਾਕੀ 59 ਸ਼ਿਕਾਇਤਾਂ ਵਿਚੋਂ 34 ਕੇਸਾਂ ਵਿਚ ਸਬੰਧਤ ਸਿਵਲ ਸਰਜਨ ਤੇ 25 ਕੇਸਾਂ ਵਿਚ ਹੈਡਕੁਆਰਟਰ ਦੇ ਅਫ਼ਸਰਾਂ ਜਾਂ ਤਾਂ ਮੁਢਲੀ ਪੜਤਾਲ ਕਰ ਚੁੱਕੇ ਜਾਂ ਕਰ ਰਹੇ ਹਨ ;

(ਸ) ਇਹ ਦੱਸਣਾ ਕਿ ਕਿਸ ਮਿਤੀ ਤੱਕ ਸਾਰਿਆਂ ਕੇਸਾਂ ਵਿਚ ਪੜਤਾਲ ਮੁਕੰਮਲ ਹੋ ਜਾਵੇਗੀ ਸੰਭਵ ਨਹੀਂ। ਫਿਰ ਵੀ ਦੋ ਮਹੀਨਿਆਂ ਵਿਚ ਸਾਰੇ ਲੰਬਿਤ ਕੇਸਾਂ ਵਿਚ ਮੁਢੱਲੀ ਪੜਤਾਲ ਮੁਕੰਮਲ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ ਜਾਣਗੀਆਂ।

**ਮਾਸਟਰ ਬਾਬੂ ਸਿੰਘ** : ਕੀ ਮੰਤਰੀ ਜੀ ਇਹ ਦਸਣਗੇ ਕਿ ਜਿਹੜੀਆਂ 31 ਦਸੰਬਰ, 76 ਤੋਂ ਪਹਿਲਾਂ ਦੀਆਂ ਸ਼ਿਕਾਇਤਾਂ ਹਨ ਉਨ੍ਹਾਂ ਵਿਚ ਪਹਿਲਾਂ ਹੀ ਬਹੁਤ ਡੀਲੇ ਹੋ ਚੁੱਕੀ ਹੈ, ਇਹ ਤਾਂ 'ਜਸਟਿਸ਼ ਡਿਲੇਡ ਇਜ਼ ਜਸਟਿਸ ਡਿਨਈਡ' ਵਾਲੀ ਗਲ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਹੋਰ ਜਲਦੀ ਐਕਸਪੀਡਾਈਟ ਕਰਨ ਵਾਸਤੇ ਕੀ ਸਟੈਪਸ ਅਖਤਿਆਰ ਕਰ ਰਹੇ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਵਾਕਈ ਠੀਕ ਗੱਲ ਹੈ ਕਿ ਇੰਨੀ ਦੇਰ ਲੱਗਣੀ ਨਹੀਂ ਚਾਹੀਦੀ ਸੀ। ਗੋ ਮੈਂ ਇਥੇ ਦੋ ਮਹੀਨੇ ਦੀ ਗੱਲ ਕੀਤੀ ਹੈ ਪਰ ਮੈਂ ਕਹਿ ਦਿੱਤਾ ਹੈ ਕਿ

15 ਦਿਨਾਂ ਦੇ ਅੰਦਰ ਅੰਦਰ ਮੁਕੰਮਲ ਹੋ ਜਾਣ । 34 ਕੇਸਾਂ ਵਿਚ ਤਾਂ ਮੁੱਢਲੀ ਇਨਕੁਆਇਰੀ ਮੁਕੰਮੱਲ ਹੋ ਚੁਕੀ ਹੈ । 4 ਕੇਸ ਪ੍ਰਾਈਮਾਫੇਸਾਈ ਸਾਬਤ ਹੋ ਚੁਕੇ ਹਨ । ਸੂੜੋ ਕੰਪਲੇਂਟਸ ਤਾਂ ਅਸੀਂ ਫਾਈਲ ਕਰ ਦਿੰਦੇ ਹਾਂ ਲੇਕਿਨ ਇਨਸਾਫ ਦੇ ਤਕਾਜ਼ੇ ਨੂੰ ਮੱਦੇ ਨਜ਼ਰ ਰੱਖਦੇ ਹੋਏ ਅਸੀਂ ਉਨ੍ਹਾਂ ਲੋਕਾਂ ਨੂੰ ਲੋਕੇਟ ਕਰਨ ਦੀ ਕੋਸ਼ਿਸ਼ ਕਰਦੇ ਰਹੇ ਹਾਂ । ਆਸ ਹੈ ਕਿ ਛੇਤੀ ਤੋਂ ਛੇਤੀ ਨਿਪਟਾ ਦਿਆਂਗੇ ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਪਾਰਟ ਸੀ, ਵਿਚ ਕਿਹਾ ਹੈ ਕਿ 3 ਕੇਸ ਸਬਜੁਡਿਸ ਹਨ । ਮੈਂ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਸਾਡੇ ਇਥੇ ਇਕ ਕਾਂਗਰਸੀ ਦੇ ਖਿਲਾਫ ਐਫ. ਆਈ. ਆਰ ਦਰਜ਼ ਹੋ ਚੁੱਕੀ ਸੀ ਪਰ ਉਸ ਦਾ ਹਵਾਲਾ ਦਿੱਤਾ ਗਿਆ । ਕੀ ਉਹ ਕੇਸ ਸਬਜੁਡਿਸ ਨਹੀਂ ਸੀ ਜਾਂ ਇਹ ਸਬਜੁਡਿਸ ਹੈ ?

**Mr. Speaker** : I do not think that has any connection with it.

------

**ਸਬ ਡਵੀਜ਼ਨ ਰਾਮਪੁਰਾ ਫੂਲ ਜ਼ਿਲ੍ਹਾ ਬਠਿੰਡਾ ਵਿਚ ਜ਼ਮੀਨ ਦੇ ਮਾਲਕ**

*306. **ਮਾਸਟਰ ਬਾਬੂ ਸਿੰਘ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਸਬ-ਡਵੀਜ਼ਨ ਰਾਮਪੁਰਾ ਫੂਲ (ਜ਼ਿਲ੍ਹਾ ਬਠਿੰਡਾ) ਵਿਚ ਉਨ੍ਹਾਂ ਜ਼ਿਮੀਂਦਾਰਾਂ ਦੀ ਜਿਨ੍ਹਾਂ ਪਾਸ (1) ਪਹਿਲੇ ਦਰਜੇ ਦੀ ਅਤੇ ਦੋਹਾਂ ਫਸਲਾਂ ਲਈ ਯਕੀਨੀ ਸਿੰਜਾਈ ਵਾਲੀ 7 ਹੈਕਟੇਅਰ ਤੋਂ ਜ਼ਿਆਦਾ ਜ਼ਮੀਨ ਹੈ, (2) ਇਕ ਫਸਲ ਲਈ ਕਿੰਨੀ ਸਿੰਜਾਈ ਵਾਲੀ 11 ਹੈਕਟੇਅਰ ਤੋਂ ਜ਼ਿਆਦਾ ਜ਼ਮੀਨ ਹੈ, (3) ਬਰਾਨੀ ਜ਼ਮੀਨ ਆਦਿ 30 ਹੈਕਟੇਅਰ ਤੋਂ ਵੱਧ ਹੈ, ਦੀ ਪਿੰਡਵਾਰ ਗਿਣਤੀ ਕਿੰਨੀ ਹੈ ;

(ਅ) ਉਕਤ ਸ਼੍ਰੇਣੀਆਂ ਦੇ ਜ਼ਿਮੀਦਾਰਾਂ ਦੀ ਜ਼ਮੀਨ ਦਾ ਕੁਲ ਰਕਬਾ ਕਿੰਨਾ ਹੈ ਜਿਸ ਨੂੰ ਵਾਧੂ ਕਰਾਰ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ (ਖੇਤੀ ਬਾੜੀ ਮੰਤਰੀ)**:

| | ਪਿੰਡ ਦਾ ਨਾਂ | ਗਿਣਤੀ | |
|---|---|---|---|
| (ੳ) (1) | ਕੋਠਾ ਗੁਰੂ | ... 1 | 13 |
| | ਹਰਨਾਮ ਸਿੰਘ ਵਾਲਾ | .. 1 | |
| | ਭੋਦੀ ਪੁਰਾ | ... 1 | |
| | ਬਲੋਹ | .. 1 | |
| | ਮਾਨਸਾ ਖੁਰਦ | ... 1 | |
| | ਮੰਡੀ ਕਲਾਂ | ... 1 | |
| | ਜੈਡਾਂ | ... 1 | |
| | ਹਰਕਿਸ਼ਨਪੁਰਾ | ... 3 | |
| | ਗਿੱਲ ਖੁਰਦ | ... 1 | |
| | ਦੌਲਤਪੁਰਾ | ... 1 | |
| | ਗੁਮਤੀ ਕਲਾਂ | ... 1 | |
| (2) | ਸਲਬਰਾਹ | ... 1 | 3 |
| | ਜਿਉਂਦਾ | ... 1 | |
| | ਨੰਦਗੜ੍ਹ | ... 1 | |
| (3) | | ... ਕੋਈ ਨਹੀਂ | |

(ਅ) 51--1616 ਹੈਕਟੇਅਰ

**ਮਾਸਟਰ ਬਾਬੂ ਸਿੰਘ** : ਕੀ ਮੰਤਰੀ ਸਾਹਿਬ ਇਹ ਦੱਸਣਗੇ ਕਿ ਜਿਹੜੇ ਕੇਸਿਜ਼ ਇਨ੍ਹਾਂ ਨੇ ਦੱਸੇ ਹਨ ਉਨ੍ਹਾਂ ਦਾ ਕਦੋਂ ਤੱਕ ਨਿਪਟਾਰਾ ਹੋ ਜਾਏਗਾ ਤਾਂਕਿ ਜ਼ਮੀਨ ਗਰੀਬ ਕਿਸਾਨਾਂ ਅਤੇ ਮਜ਼ਦੂਰਾਂ ਨੂੰ ਦਿੱਤੀ ਜਾ ਸਕੇ ?

**ਖੇਤੀਬਾੜੀ ਮੰਤਰੀ** : ਸਪੀਕਰ ਸਾਹਿਬ, 16 ਕੇਸਾਂ ਵਿਚ ਡਿਪਾਰਟਮੈਂਟ ਨੇ ਤਾਂ ਆਪਣੇ ਵੱਲੋਂ ਨਿਪਟਾਰਾ ਕਰ ਦਿੱਤਾ ਹੈ ਜਿਨ੍ਹਾਂ ਦੀ 51--1616 ਹੈਕਟੇਅਰ ਰਕਬਾ ਸਰਪਲੱਸ ਕਰਾਰ ਦੇ ਦਿੱਤਾ ਹੈ। ਜਿਨ੍ਹਾਂ ਦੇ ਕੇਸ ਵਿਚ ਕੋਈ ਡਿਸਪਿਊਟ ਨਹੀਂ ਸੀ ਉਨ੍ਹਾਂ ਦਾ ਕਬਜ਼ਾ ਦਿੱਤਾ ਜਾ ਚੁੱਕਾ ਹੈ ਅਤੇ ਜਿਨ੍ਹਾਂ ਦਾ ਕੋਈ ਡਿਸਪਿਊਟ ਹੈ ਉਨ੍ਹਾਂ ਦਾ ਜਦੋਂ ਵੀ ਫੈਸਲਾ ਹੋ ਗਿਆ ਕਬਜ਼ਾ ਦੇ ਦਿੱਤਾ ਜਾਏਗਾ।

**ਸਰਦਾਰ ਉਮਰਾਓ ਸਿੰਘ** : ਹਾਈ ਕੋਰਟ ਵਿਚ ਸੈਂਕੜੇ ਕੇਸਿਜ਼ ਸਨ ਜਿਨ੍ਹਾਂ ਦੇ ਸਟੇਅ ਆਏ ਹੋਏ ਸਨ ਔਰ ਹੁਣ ਸਟੇਅ ਆਰਡਰਜ਼ ਖਾਰਜ ਹੋ ਚੁੱਕੇ ਹਨ । ਉਨ੍ਹਾਂ ਵੱਡੇ ਜ਼ਿਮੀਂਦਾਰਾਂ ਦੇ ਕੇਸਿਜ਼ ਬਾਰੇ ਮੰਤਰੀ ਜੀ ਹੁਣ ਕਦੋਂ ਤੱਕ ਡਿਸਾਈਡ ਕਰ ਦੇਣਗੇ ?

**ਮੰਤਰੀ** : ਜਿਨ੍ਹਾਂ ਦੇ ਕੋਰਟ ਵਿਚੋਂ ਫੈਸਲੇ ਹੋ ਚੁਕੇ ਹਨ ਅਤੇ ਕੋਈ ਸਟੇਅ ਵਗੈਰਾ ਨਹੀਂ ਉਨ੍ਹਾਂ ਦੇ ਕਬਜ਼ੇ ਦਿਤੇ ਜਾ ਚੁੱਕੇ ਹਨ । ਜਿਉਂ ਜਿਉਂ ਕੇਸਾਂ ਦੇ ਫੈਸਲੇ ਹੁੰਦੇ ਜਾਣਗੇ ਅਸੀਂ ਨਿਪਟਾਰਾ ਕਰਦੇ ਜਾਵਾਂਗੇ ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਬਹੁਤ ਸਾਰੇ ਕੇਸਾਂ ਵਿਚ ਐਸ. ਡੀ. ਐਮ. ਜਾਂ ਡਿਸਟ੍ਰਿਕਟ ਅਥਾਰਟੀਜ਼ ਨੇ ਗਰੀਬ ਲੋਕਾਂ ਨੂੰ ਕਬਜ਼ੇ ਦੇ ਦਿੱਤੇ ਪਰ ਉਸ ਤੋਂ ਬਾਅਦ ਲੈਂਡ ਲਾਰਡਜ਼ ਫਿਰ ਕਬਜ਼ਾ ਕਰ ਲੈਂਦੇ ਹਨ । ਗਰੀਬ ਹਰੀਜਨ ਹੁੰਦੇ ਹਨ ਉਹ ਮੁਕਾਬਲਾ ਨਹੀਂ ਕਰ ਸਕਦੇ । ਕੀ ਇਹ ਕੋਈ ਐਸ. ਡੀ. ਐਮਜ਼ ਨੂੰ ਸਰਕੂਲਰ ਕਰਨਗੇ ਕਿ ਜਿਹੜੇ ਕਬਜ਼ੇ ਦਿੱਤੇ ਜਾਣ ਉਹ ਬਹਾਲ ਰੱਖਣ ।

**ਮੰਤਰੀ** : ਸਪੀਕਰ ਸਾਹਿਬ, ਕੋਰਟ ਦਾ ਮਸਲਾ ਨਾ ਹੋਵੇ ਔਰ ਐਸ. ਡੀ. ਐਮ. ਨੇ ਕੋਈ ਕਬਜ਼ਾ ਕਰਨ ਦਿੱਤਾ ਹੋਵੇ ਤਾਂ ਇਹੋ ਜਿਹਾ ਕੋਈ ਇਕ ਕੇਸ ਮੇਰੇ ਨੋਟਿਸ਼ ਵਿਚ ਲਿਆ ਦੇਣ ਮੈਂ ਜ਼ਰੂਰ ਕਾਰਵਾਈ ਕਰਾਂਗਾ ।

---

## ਮੁਕੇਰੀਆਂ ਅਤੇ ਤਲਵਾੜਾ ਬਲਾਕਾਂ ਵਿਚ ਪੁੱਲਾਂ ਦਾ ਨਿਰਮਾਣ

*333. **ਡਾਕਟਰ ਕੇਵਲ ਕ੍ਰਿਸ਼ਨ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:--

(ੳ) ਕੀ ਇਹ ਸੱਚ ਹੈ ਕਿ ਸਾਲ 1974-75 ਦੇ ਦੌਰਾਨ ਮੁਕੇਰੀਆਂ ਤਲਵਾੜਾ ਬਲਾਕਾਂ ਵਿੱਚ ਪੁਲ ਬਣਾਉਣ ਲਈ ਪੰਜਾਬ ਮਾਰਕੀਟਿੰਗ ਬੋਰਡ ਦੁਆਰਾ ਲੋਕ ਕਾਰਜ ਵਿਭਾਗ (ਬੀ. ਐਂਡ ਆਰ. ਸ਼ਾਖਾ) ਨੂੰ ਲੱਗ ਭੱਗ 4 ਲੱਖ ਰੁਪਏ ਦਿੱਤੇ ਗਏ ਹਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਪੁੱਲਾਂ ਤੇ ਕਿੰਨੀ ਰਕਮ ਖਰਚ ਕੀਤੀ ਗਈ ਅਤੇ ਹਰ ਇੱਕ ਪੁਲ ਦਾ ਨਾਂ ਕੀ ਹੈ ਅਤੇ ਹਰ ਇੱਕ ਤੇ ਕਿੰਨੀ ਰਕਮ ਖਰਚ ਕੀਤੀ ਗਈ ;

(ੲ) ਵਿਭਾਗ ਕੋਲ ਕਿੰਨੀ ਰਕਮ ਬਕਾਇਆ ਹੈ ਅਤੇ ਅਜਿਹੇ ਪੁੱਲਾਂ ਦੇ ਨਾਂ ਕੀ ਕੀ ਹਨ ਜਿਹੜੇ ਇਸ ਰਕਮ ਨਾਲ ਬਣਾਏ ਜਾਣ ਦੀ ਤਜਵੀਜ਼ ਹੈ ।

(ਸ) ਕੀ ਤਜਵੀਜ਼ਤ ਪੁੱਲਾਂ ਦੇ ਨਿਰਮਾਣ ਦਾ ਕੰਮ ਸ਼ੁਰੂ ਕਰ ਦਿੱਤਾ ਗਿਆ ਹੈ ? ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਬਲਵੰਤ ਸਿੰਘ** (ਵਿੱਤ ਮੰਤਰੀ) : (ੳ) ਨਹੀਂ ਜੀ;
(ਅ), (ੲ) ਅਤੇ (ਸ) ਸ਼ਵਾਲ ਨਹੀਂ ਪੈਦਾ ਹੁੰਦਾ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਕੀ ਮੰਤਰੀ ਸਾਹਿਬ ਦੱਸਣਗੇ ਕਿ ਚੇਅਰਮੈਨ, ਮੰਡੀਕਰਣ ਬੋਰਡ ਨੇ 3 ਪੁੱਲਾਂ ਦਾ ਨੀਂਹ ਪੱਥਰ ਰਖਿਆ ਸੀ ? ਦੋ ਪੁੱਲ ਮੁਕੇਰੀਆਂ ਬਲਾਕ ਵਿਚ ਅਤੇ 1 ਪੁੱਲ ਤਲਵਾੜਾ ਬਲਾਕ ਵਿਚ, ਜਿਨ੍ਹਾਂ ਵਿਚੋਂ ਇਕ ਬਣ ਗਿਆ ਹੈ 2 ਰਹਿੰਦੇ ਹਨ । ਕੀ ਇਹ ਮੁੜ ਕੇ ਸੋਚ ਕੇ ਦੱਸਣਗੇ ਕਿ ਪੈਸੇ ਰੱਖੇ ਸੀ ਜਾਂ ਨਹੀਂ ?

**ਵਿੱਤ ਮੰਤਰੀ** : ਸਪੀਕਰ ਸਾਹਿਬ, ਸੁਆਲ ਸੀ ਕਿ ਮਾਰਕੀਟਿੰਗ ਬੋਰਡ ਨੇ ਕੋਈ ਪੈਸੇ ਰੱਖੇ ਸਨ । ਮਾਰਕੀਟਿੰਗ ਬੋਰਡ ਨੇ ਕੋਈ ਪੈਸੇ ਨਹੀਂ ਰੱਖੇ ਸਨ, ਮੁਕੇਰੀਆਂ ਮਾਰਕੀਟ ਕਮੇਟੀ ਨੇ ਦਿੱਤੇ ਸਨ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੰਤਰੀ ਸਾਹਿਬ ਫਿਰ ਪਤਾ ਕਰ ਲੈਣ, ਮਾਰਕੀਟਿੰਗ ਬੋਰਡ ਵੱਲੋਂ ਵੀ ਪੈਸੇ ਦਿੱਤੇ ਗਏ ਸਨ ਅਤੇ ਮਾਰਕੀਟ ਕਮੇਟੀ, ਮੁਕੇਰੀਆਂ, ਵਲੋਂ ਵੀ ਦਿਤੇ ਗਏ ਸਨ ।

**ਮੰਤਰੀ** : ਮੇਰੀ ਇਨਫਰਮੇਸ਼ਨ ਦੇ ਮੁਤਾਬਕ ਮਾਰਕੀਟਿੰਗ ਬੋਰਡ ਨੇ ਕੋਈ ਪੈਸਾ ਨਹੀਂ ਦਿੱਤਾ ਅਲਬਤਾ ਮਾਰਕੀਟ ਕਮੇਟੀ, ਮੁਕੇਰੀਆਂ, ਨੇ 3.75 ਲੱਖ ਰੁਪਏ ਦਿੱਤੇ ਸਨ ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਇਹ ਮਾਰਕੀਟ ਕਮੇਟੀਆਂ ਅਤੇ ਮਾਰਕੀਟਿੰਗ ਬੋਰਡ ਪੀ. ਡਬਲਿਊ. ਡੀ. ਵਾਲਿਆਂ ਨੂੰ ਪੈਸੇ ਦੇ ਦਿੰਦੇ ਹਨ ਪਰ ਇਸ ਤਰੀਕੇ ਨਾਲ ਕਈ ਬਾਟਲਨੈਕਸ ਪੈਦਾ ਹੋ ਜਾਂਦੀਆਂ ਹਨ ਅਤੇ ਪੁੱਲ ਅਤੇ ਸੜਕਾਂ ਨਹੀਂ ਬਣ ਸਕਦੀਆਂ । ਕੀ ਸਰਕਾਰ ਅਜਿਹਾ ਪ੍ਰੋਵੀਜ਼ਨ ਕਰਨ ਨੂੰ ਤਿਆਰ ਹੈ ਕਿ ਮਾਰਕੀਟ ਕਮੇਟੀਆਂ ਅਤੇ ਮਾਰਕੀਟਿੰਗ ਬੋਰਡ ਆਪਣੇ ਰੋਡ ਰੋਲਰ ਲੈ ਕੇ ਆਪਣਾ ਸਟਾਫ ਰੱਖ ਕੇ ਆਪ ਹੀ ਸੜਕਾਂ ਤੇ ਪੁੱਲ ਬਣਾਉਣ ?

**ਮੰਤਰੀ** : ਇਹ ਸਵਾਲ ਇਸ ਵਿਚੋਂ ਤਾਂ ਉਠਦਾ ਨਹੀਂ ਹੈ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਮਾਰਕੀਟ ਕਮੇਟੀ, ਮੁਕੇਰੀਆਂ ਨੇ ਪੈਸੇ ਦਿੱਤੇ ਹਨ । ਜਿਹੜੇ ਪੈਸੇ ਇਨ੍ਹਾਂ ਦੇ ਮੁਤਾਬਿਕ ਮਾਰਕੀਟ ਕਮੇਟੀ, ਮੁਕੇਰੀਆਂ ਨੇ ਦਿੱਤੇ ਹਨ ਉਨ੍ਹਾਂ ਵਿਚੋਂ ਕਿਤਨੇ ਹੁਣ ਤੱਕ ਖਰਚ ਕੀਤੇ ਗਏ ਹਨ ?

**ਮੰਤਰੀ** : ਇਸ ਬਾਰੇ ਇਹ ਨਵਾਂ ਸਵਾਲ ਕਰ ਦੇਣ । ਮੈਂ ਇਨਫਰਮੇਸ਼ਨ ਲੈ ਕੇ ਦੇ ਦੇਵਾਂਗਾ ।

## Starred Question No 331

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਾ ਹੋ ਸਕਿਆ)

---

**ਰਾਜ ਵਿਚ ਬੀ. ਐਡ. ਟ੍ਰੇਨਿੰਗ ਲਈ ਵਿਦਿਆਰਥੀਆਂ ਦਾ ਦਾਖਲਾ**

*286. **ਡਾਕਟਰ ਕੇਵਲ ਕ੍ਰਿਸ਼ਨ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ --

(ੳ) ਸਾਲ 1977 ਵਿਚ ਰਾਜ ਵਿਚ ਬੀ. ਐਡ ਟ੍ਰੇਨਿੰਗ ਲਈ ਕੁਲ ਕਿੰਨੇ ਵਿਦਿਆਰਥੀ ਦਾਖਲ ਕੀਤੇ ਗਏ ਅਤੇ ਉਨ੍ਹਾਂ ਵਿਚ ਗੈਰ-ਅਨੁਸੂਚਿਤ ਜਾਤੀਆਂ, ਪਛੜੀਆਂ ਸ਼੍ਰੇਣੀਆਂ ਅਤੇ ਹਰੀਜਨਾਂ ਦੀ ਵੱਖ ਵੱਖ ਕਿੰਨੀ ਗਿਣਤੀ ਹੈ;

(ਅ) ਰਾਜ ਵਿਚ ਉਨ੍ਹਾਂ ਕਾਲਜਾਂ ਦੀ ਗਿਣਤੀ ਅਤੇ ਨਾਂ ਕੀ ਕੀ ਹਨ ਜਿਨ੍ਹਾਂ ਵਿਚ ਉਕਤ ਵਿਦਿਆਰਥੀ ਦਾਖਲ ਕੀਤੇ ਗਏ ਸਨ ਅਤੇ ਹਰ ਇਕ ਕਾਲਜ ਵਿਚ ਕਿੰਨੇ ਕਿੰਨੇ ਵਿਦਿਆਰਥੀ ਦਾਖਲ ਕੀਤੇ ਗਏ;

(ੲ) ਕੀ ਉਪਰੋਕਤ ਭਾਗਾਂ (ੳ) ਅਤੇ (ਅ) ਵਿਚ ਵਰਣਿਤ ਵਿਦਿਆਰਥੀ ਬਿਲਕੁਲ ਯੋਗਤਾ ਦੇ ਆਧਾਰ ਤੇ ਦਾਖਲ ਕੀਤੇ ਗਏ ਸਨ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਸਨ ?

**ਸਰਦਾਰ ਸੁਖਜਿੰਦਰ ਸਿੰਘ ਖੈਰਾ** : (ੳ) ਤੇ (ਅ) ਇਕ ਸੂਚੀ ਜਿਸ ਵਿਚ ਲੋੜੀਂਦਾ ਵੇਰਵਾ ਦਿੱਤਾ ਹੋਇਆ ਹੈ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ੲ) ਸਰਕਾਰੀ ਕਾਲਜਾਂ ਵਿਚ ਦਾਖਲਾ ਮੈਰਿਟ ਦੇ ਆਧਾਰ ਤੇ ਹੋਇਆ ਸੀ। ਜਿਥੋਂ ਤਕ ਪ੍ਰਾਈਵੇਟ ਟਰੇਨਿੰਗ ਕਾਲਜਾਂ ਦਾ ਸਬੰਧ ਹੈ ਕੇਵਲ ਦੋ ਬਾਰੇ ਸ਼ਿਕਾਇਤ ਆਈ ਸੀ ਕਿ ਦਾਖਲਾ ਮੈਰਿਟ ਤੇ ਨਹੀਂ ਹੋਇਆ।

**ਸੂਚੀ**

| ਲੜੀ ਨੰ: | ਕਾਲਜਾਂ ਦੇ ਨਾਮ | ਕੁੱਲ ਵਿਦਿਆਰਥੀ | ਨਾਨ-ਸ਼ਡਿਊਲ ਕਾਸਟ ਵਿਦਿਆਰਥੀ | ਪਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀ | ਅਨੁਸੂਚਿਤ ਜਾਤੀਆਂ ਦੇ ਵਿਦਿਆਰਥੀ |
|---|---|---|---|---|---|
| 1 | 2 | 3 | 4 | 5 | 6 |
| 1. | ਸਰਕਾਰੀ ਕਾਲਜ ਆਫ ਐਜੂਕੇਸ਼ਨ, ਜਲੰਧਰ | 207 | 140 | 16 | 55 |
| 2. | ਸਰਕਾਰੀ ਕਾਲਜ ਆਫ ਐਜੂਕੇਸ਼ਨ, ਫਰੀਦਕੋਟ | 120 | 79 | 10 | 31 |
| 3. | ਸਟੇਟ ਕਾਲਜ ਆਫ ਐਜੂਕੇਸ਼ਨ, ਪਟਿਆਲਾ | 199 | 140 | 12 | 47 |
| 4. | ਡੀ. ਏ. ਵੀ. ਕਾਲਜ ਆਫ ਐਜੂਕੇਸ਼ਨ, ਅੰਮ੍ਰਿਤਸਰ | 201 | 170 | 18 | 13 |
| 5. | ਸੰਤ ਦਰਬਾਰਾ ਸਿੰਘ ਕਾਲਜ ਆਫ ਐਜੂਕੇਸ਼ਨ ਲੋਪੋ (ਕਪੂਰਥਲਾ) ... | 151 | 122 | 27 | 2 |
| 6. | ਖਾਲਸਾ ਕਾਲਜ ਆਫ ਐਜੂਕੇਸ਼ਨ, ਮੁਕਤਸਰ | 100 | 76 | 4 | 20 |

| 1 | 2 | 3 | 4 | 5 | 6 |
|---|---|---|---|---|---|
| 7. | ਡੀ. ਏ. ਐਨ. ਕਾਲਜ ਆਫ ਐਜੂਕੇਸ਼ਨ, ਨਵਾਂ ਸ਼ਹਿਰ ... | 150 | 120 | 10 | 20 |
| 8. | ਐਮ. ਜੀ. ਐਨ. ਕਾਲਜ ਆਫ ਐਜੂਕੇਸ਼ਨ, ਜਲੰਧਰ | 200 | 122 | 28 | 50 |
| 9. | ਰਾਮਗੜ੍ਹੀਆ ਕਾਲਜ ਆਫ ਐਜੂਕੇਸ਼ਨ, ਫਗਵਾੜਾ | 200 | 129 | 21 | 50 |
| 10. | ਜੀ. ਐਨ. ਕਾਲਜ ਆਫ ਐਜੂਕੇਸ਼ਨ ਫਾਰ ਵੁਮੈਨ, ਕਪੂਰਥਲਾ | 150 | 137 | 8 | 5 |
| 11. | ਮਾਲਵਾ ਸੈਂਟਰਲ ਕਾਲਜ ਆਫ ਐਜੂਕੇਸ਼ਨ ਫਾਰ ਵੁਮੈਨ, ਲੁਧਿਆਣਾ | 266 | 236 | 19 | 11 |
| 12. | ਜੀ. ਐਨ. ਜੀ. ਹਰ ਪ੍ਰਕਾਸ਼ ਕਾਲਜ ਆਫ ਐਜੂਕੇਸ਼ਨ, ਸਿਧਵਾਂ ਖੁਰਦ | 252 | 228 | 19 | 5 |
| 13. | ਦੇਵ ਸਮਾਜ ਕਾਲਜ ਆਫ ਐਜੂਕੇਸ਼ਨ (ਇਸਤਰੀਆਂ), ਫਿਰੋਜ਼ਪੁਰ | 270 | 264 | 5 | 1 |
| 14. | ਡੀ. ਏ. ਵੀ. ਕਾਲਜ ਆਫ ਐਜੂਕੇਸ਼ਨ, ਅਬੋਹਰ (ਫਿਰੋਜ਼ਪੁਰ) | 240 | 202 | 18 | 20 |
| 15. | ਜੀ. ਐਚ. ਜੀ. ਖਾਲਸਾ ਕਾਲਜ ਆਫ ਐਜੂਕੇਸ਼ਨ, ਗੁਰੂਸਰ ਸੁਧਾਰ | 200 | 146 | 24 | 30 |
| 16. | ਖਾਲਸਾ ਕਾਲਜ ਆਫ ਐਜੂਕੇਸ਼ਨ, ਅੰਮ੍ਰਿਤਸਰ | 200 | 148 | 19 | 33 |
| 17. | ਡੀ. ਐਮ. ਕਾਲਜ ਆਫ ਐਜੂਕੇਸ਼ਨ, ਮੋਗਾ | 250 | 205 | 40 | 5 |
| 18. | ਡੀ. ਏ. ਵੀ. ਕਾਲਜ ਆਫ ਐਜੂਕੇਸ਼ਨ, ਹੁਸ਼ਿਆਰਪੁਰ | 378 | 281 | 69 | 28 |
| | | 3734 | 2945 | 367 | 422 |

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਿਹੜੀ ਸੂਚਨਾ ਦਿੱਤੀ ਹੈ ਉਸਦੇ ਵਿੱਚ 18 ਕਾਲਜਾਂ ਬਾਰੇ ਵਿਵਰਨ ਹੈ ਜਿਸ ਨੂੰ ਵੇਖਣ ਤੋਂ ਪਤਾ ਲਗਦਾ ਹੈ ਕਿ ਤਿੰਨ ਤਾਂ ਗੌਰਮਿੰਟ ਕਾਲਜ ਹਨ। ਇਨ੍ਹਾਂ ਵਿਚ ਤਾਂ ਬੈਕਵਰਡ ਕਲਾਸਾਂ ਅਤੇ ਸ਼ਡਿਊਲਡ ਕਾਸਟਸ ਨੂੰ ਠੀਕ ਹਿੱਸਾ ਮਿਲਿਆ ਹੈ । ਬਾਕੀ ਦੇ 15 ਕਾਲਜਾਂ ਵਿਚੋਂ ਲਗ ਭਗ 10 ਕਾਲਜਾਂ ਤੋਂ ਵੱਧ ਐਸੇ ਹਨ ਜਿਨ੍ਹਾਂ ਵਿਚੋਂ ਬੈਕਵਰਡ ਕਲਾਸਾਂ ਅਤੇ ਹਰੀਜਨਾਂ ਨੂੰ ਪੂਰਾ ਹਿੱਸਾ ਨਹੀਂ ਮਿਲਿਆ । ਉਹ ਸਾਰੇ ਹੀ ਪ੍ਰਾਈਵੇਟ ਕਾਲਜ ਹਨ । ਕਈਆਂ ਵਿੱਚ ਸੀਟਾਂ ਤਾਂ ਬਹੁਤ ਸਾਰੀਆਂ ਹਨ। ਇਸ ਤਰ੍ਹਾਂ ਦੀ ਜਿਹੜੀ ਧਾਂਦਲੀ ਮਚੀ ਹੋਈ ਹੈ, ਇਸ ਨੂੰ ਅੱਗੇ ਵਾਸਤੇ ਰੋਕਣ ਲਈ ਕੀ ਕੋਈ ਪ੍ਰਬੰਧ ਕਰਨਗੇ ਅਤੇ ਜਿਹੜਾ ਪਿਛੇ ਹੋਇਆ ਹੈ ਉਸਨੂੰ ਦਰੁਸਤ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਜਿਹੜੇ ਬੀ. ਐਡ ਦੇ ਵਿਚ ਦਾਖਲੇ ਹਨ ਇਨ੍ਹਾਂ ਵਿਚ ਯੂਨੀਵਰਸਿਟੀਆਂ ਦਾ ਦਖਲ ਹੈ। ਇਨ੍ਹਾਂ ਦੀ ਐਪਰੂਵਲ ਵੀ ਯੂਨੀਵਰਸਿਟੀ ਹੀ ਕਰਦੀ ਹੈ ਅਤੇ ਯੂਨਿਟ ਵੀ ਉਹੀ ਅਲਾਟ ਕਰਦੀ ਹੈ। ਪੰਜਾਬ ਸਰਕਾਰ ਦਾ ਇਸ ਵਿਚ ਬਹੁਤ ਹੀ ਘਟ ਦਖਲ ਹੈ। ਡਾਕਟਰ ਕੇਵਲ ਕ੍ਰਿਸ਼ਨ ਜੀ ਦੀ ਗਲ ਠੀਕ ਹੈ ਕਿ ਸਰਕਾਰੀ ਕਾਲਜਾਂ ਵਿਚ ਤਾਂ ਬਿਲਕੁਲ ਮੈਰਿਟ ਦੇ ਆਧਾਰ ਤੇ ਐਡਮਿਸ਼ਨ ਹੋਈ ਹੈ ਅਤੇ ਰਿਜ਼ਰਵੇਸ਼ਨ ਦਿੱਤੀ ਗਈ ਹੈ। ਕੁਝ ਕਾਲਜਾਂ ਵਿਚ ਇਹ ਕੋਟਾ ਪੂਰਾ ਨਹੀਂ ਦਿਤਾ ਗਿਆ । ਅਸੀਂ ਵਾਈਸ ਚਾਂਸਲਰਾਂ ਦੀ ਇਕ ਮੀਟਿੰਗ ਬੁਲਾਈ ਸੀ ਅਤੇ ਉਨ੍ਹਾਂ ਨੂੰ ਇਹ ਕਿਹਾ ਸੀ ਹੈ ਕਿ ਅੱਗੇ ਵਾਸਤੇ ਬਿਲਕੁਲ ਮੈਰਿਟ ਦੇ ਆਧਾਰ ਤੇ ਐਡਮਿਸ਼ਨ ਹੋਣੀ ਚਾਹੀਦੀ ਹੈ। ਮੈਂ ਉਨ੍ਹਾਂ ਨੂੰ ਆਪਣਾ ਮੈਰਿਟ ਬਣਾ ਕੇ ਭੇਜਿਆ ਹੈ । ਸਾਡੇ ਸਾਰੀਆਂ ਯੂਨੀਵਰਸਟੀਆਂ ਦੇ ਵਾਈਸਚਾਂਸਲਰ ਇਸ ਤੇ ਗੌਰ ਕਰ ਰਹੇ ਹਨ। ਅਗਲੇ ਸਾਲ ਵਿਚ ਇਹ ਬਿਲਕੁਲ ਦਰੁਸਤ ਹੋ ਜਾਵੇਗੀ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਜਿਹੜੀ ਇਨ੍ਹਾਂ ਨੇ ਲਿਸਟ ਦਿੱਤੀ ਹੈ ਉਸਦੇ ਮੁਤਾਬਕ ਡੀ. ਏ. ਵੀ. ਕਾਲਜ, ਹੁਸ਼ਿਆਰਪੁਰ ਦੀਆਂ 378 ਸੀਟਾਂ ਹਨ । ਕੀ ਉਥੇ ਇਤਨੇ ਲੜਕਿਆਂ ਨੂੰ ਪੜ੍ਹਾਉਣ ਦਾ ਠੀਕ ਪ੍ਰਬੰਧ ਹੈ ? ਕੀ ਇਹ ਸੀਟਾਂ ਫੇਵਰੇਟਿਜ਼ਮ ਕਾਰਨ ਤਾਂ ਨਹੀਂ ਵਧਾਈਆਂ ਗਈਆਂ ।

**ਮੰਤਰੀ** : ਮੈਂ ਅਗੇ ਵੀ ਅਰਜ਼ ਕੀਤੀ ਹੈ ਕਿ ਇਸ ਕਾਲਜ ਨੂੰ ਪੰਜਾਬ ਯੂਨੀਵਰਸਿਟੀ ਨੇ ਸੀਟਾਂ ਅਲਾਟ ਕੀਤੀਆਂ ਹਨ। ਉਨ੍ਹਾਂ ਨੇ ਸੈਨੇਟ ਵਿਚ ਪਾਸ ਕੀਤਾ। ਪਹਿਲਾਂ 200 ਸੀਟਾਂ ਅਲਾਟ ਕੀਤੀਆਂ ਸਨ, ਫਿਰ 300 ਹੋ ਗਈਆਂ। 78 ਲੜਕੇ ਫਿਰ ਹੋਰ ਦਾਖਲ ਹੋ ਗਏ ਅਤੇ ਯੂਨੀਵਰਸਿਟੀ ਨੇ 378 ਸੀਟਾਂ ਦੀ ਐਪਰੂਵਲ ਦੇ ਦਿੱਤੀ। ਇਸ ਲਈ ਉਹ ਹੀ ਦਸ ਸਕਣਗੇ ਕਿ ਉਨ੍ਹਾਂ ਨੇ ਕਿਸ ਬੇਸਿਜ਼ ਤੇ ਸੀਟਾਂ ਅਲਾਟ ਕੀਤੀਆਂ ਹਨ ।

**ਸ਼੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਤਿੰਨ ਗੌਰਮਿੰਟ ਕਾਲਜਾਂ ਤੋਂ ਇਲਾਵਾ ਬਾਕੀਆਂ ਕਾਲਜਾਂ ਵਿਚ ਮੈਰਿਟ ਦੇ ਆਧਾਰ ਤੇ ਐਡਮਿਸ਼ਨ ਨਹੀਂ ਹੋਈ । ਇਨ੍ਹਾਂ ਨੂੰ ਮੈਂ ਆਪ ਦੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕਿਹੜੇ ਕਿਹੜੇ ਕਾਲਜਾਂ ਵਿੱਚ ਐਡਮਿਸ਼ਨ ਮੈਰਿਟ ਦੇ ਆਧਾਰ ਤੇ ਨਹੀਂ ਹੋਈ ? ਦੂਸਰਾ ਇਨ੍ਹਾਂ ਨੇ ਦਸਿਆ ਹੈ ਕਿ ਹੁਸ਼ਿਆਰਪੁਰ ਦੇ ਡੀ. ਏ. ਵੀ. ਕਾਲਜ ਵਿੱਚ

ਸੀਟਾਂ 200 ਤੋਂ ਵਧਾ ਕੇ 378 ਕਰ ਦਿੱਤੀਆਂ। ਇਸ ਕਾਲਜ ਵਿੱਚ ਕਿਸ ਤਰੀਕੇ ਨਾਲ ਐਡਮਿਸ਼ਨ ਹੋਈ ਹੈ ਕੀ ਉਸਦੇ ਬਾਰੇ ਇਨਕੁਆਇਰੀ ਇਨਸਟੀਚਿਊਟ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਇਹ ਅਰਜ਼ ਕੀਤੀ ਹੈ ਕਿ ਇਹ ਸੀਟਾਂ ਯੂਨੀਵਰਸਿਟੀਆਂ ਨੇ ਅਲਾਟ ਕੀਤੀਆਂ ਹਨ। ਪੰਜਾਬ ਗੌਰਮਿੰਟ ਦਾ ਇਸ ਵਿਚ ਕੋਈ ਦਖਲ ਨਹੀਂ। ਯੂਨੀਵਰਸਿਟੀਆਂ ਨੇ ਬਾਕਾਇਦਾ ਉਸ ਦੀ ਐਪਰੂਵਲ ਦਿੱਤੀ ਹੈ। ਨਾ ਸਾਡੀ ਕੋਈ ਰਿਕਮੈਂਡੇਸ਼ਨ ਹੋਈ ਹੈ ਅਤੇ ਨਾ ਹੀ ਉਹ ਸਾਨੂੰ ਪੁਛਦੇ ਹਨ। ਯੂਨੀਵਰਸਿਟੀਆਂ ਹੀ ਇਹ ਸੀਟਾਂ ਵਧਾ ਜਾਂ ਕੈਂਸਲ ਕਰ ਸਕਦੀਆਂ ਹਨ।

**ਸ੍ਰੀ ਸਪੀਕਰ** : ਤੁਸੀਂ ਇਹ ਵੀ ਦੱਸ ਦਿਉ ਕਿ ਕਿਹੜੇ ਕਿਹੜੇ ਕਾਲਜਾਂ ਵਿੱਚ ਐਡਮਿਸ਼ਨ ਮੈਰਿਟ ਦੇ ਆਧਾਰ ਤੇ ਨਹੀਂ ਹੋਈ ?

**ਮੰਤਰੀ** : ਸਪੀਕਰ ਸਾਹਿਬ, ਦੋ ਕਾਲਜਾਂ ਵਿਚੋਂ ਸ਼ਿਕਾਇਤ ਆਈ ਸੀ। ਇਕ ਡੀ.ਏ.ਵੀ. ਕਾਲਜ, ਹੁਸ਼ਿਆਰਪੁਰ ਅਤੇ ਇਕ ਨਵਾਂ ਸ਼ਹਿਰ ਦਾ ਕਾਲਜ ਸੀ। ਦੋਨਾਂ ਦੀ ਇਨਕੁਆਇਰੀ ਕਰਵਾਈ ਸੀ। ਨਵਾਂ ਸ਼ਹਿਰ ਦੇ ਕਾਲਜ ਦਾ ਮਸਲਾ ਬਹੁਤ ਹੀ ਛੋਟਾ ਸੀ। ਇਕ ਲੜਕੀ ਜਾਂ ਲੜਕੇ ਨੇ ਇਹ ਕਿਹਾ ਸੀ ਕਿ ਮੇਰਾ ਨਾਂ ਵੇਟਿੰਗ ਲਿਸਟ ਤੇ ਸੀ, ਮੈਨੂੰ ਐਡਮਿਸ਼ਨ ਨਹੀਂ ਮਿਲੀ। ਜਦੋਂ ਇਥੋਂ ਇਨਕੁਆਇਰੀ ਕਰਨ ਲਈ ਅਫ਼ਸਰ ਗਿਆ ਤਾਂ ਪਤਾ ਲੱਗਾ ਕਿ ਉਨ੍ਹਾਂ ਨੇ ਕੋਰਟ ਵਿੱਚ, ਇਸ ਦੇ ਮੁਤੱਅਲਿਕ ਕੇਸ ਕਰ ਦਿੱਤਾ ਹੈ। ਇਸ ਲਈ ਕੇਸ ਸਬਜੂਡਿਸ ਹੋ ਗਿਆ ਸੀ। ਇਸ ਦਾ ਫੈਸਲਾ ਤਾਂ ਹੁਣ ਹਾਈ ਕੋਰਟ ਹੀ ਕਰੇਗੀ। ਦੂਸਰੀ ਸ਼ਿਕਾਇਤ ਡੀ.ਏ.ਵੀ. ਕਾਲਜ ਆਫ ਐਜੂਕੇਸ਼ਨ, ਹੁਸ਼ਿਆਰਪੁਰ ਦੇ ਬਾਰੇ ਸੀ। ਇਸ ਦੀ ਇਨਕੁਆਇਰੀ ਸਾਡੇ ਵੱਲੋਂ ਚਲ ਰਹੀ ਹੈ। ਅਸੀਂ ਯੂਨੀਵਰਸਿਟੀ ਨੂੰ ਲਿਖਿਆ ਸੀ ਅਤੇ ਬੇਕਾਇਦਗੀਆਂ ਬਾਰੇ ਦੱਸਿਆ ਸੀ। ਐਡਮਿਸ਼ਨ ਬਾਰੇ ਮੈਂ ਵਾਈਸ-ਚਾਂਸਲਰ ਦੀ ਮੀਟਿੰਗ ਬੁਲਾਈ ਸੀ। ਅਸੀਂ ਆਪਣੀ ਮੈਰਿਟ ਉਨ੍ਹਾਂ ਨੂੰ ਸਰਕੂਲੇਟ ਕਰ ਦਿੱਤੀ ਹੈ। ਜੇ ਇਹ ਇਸ ਨੂੰ ਐਪਰੂਵ ਕਰ ਲੈਣਗੇ ਤਾਂ ਯੂਨੀਫਾਰਮ ਪਾਲਿਸੀ ਬਣਾ ਲਈ ਜਾਵੇਗੀ। ਜੂਨ ਵਿਚ ਸਾਡੀ ਗੌਰਮਿੰਟ ਬਣੀ ਸੀ, ਸਾਡੇ ਕੋਲ ਟਾਈਮ ਥੋੜ੍ਹਾ ਸੀ ਅਤੇ ਇਸ ਕਾਰਨ ਅਸੀਂ ਬਹੁਤਾ ਦਖਲ ਨਹੀਂ ਸੀ ਦੇ ਸਕੇ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਪੈਪਸੂ ਵਿਚ ਜਿਤਨੇ ਕਾਲਜ ਹਨ ਉਨ੍ਹਾਂ ਵਿਚ ਤਾਂ ਕੁਝ ਹੋਰ ਪੈਟਰਨ ਵਰਤਿਆ ਜਾਂਦਾ ਹੈ। ਪੰਜਾਬ ਯੂਨੀਵਰਸਿਟੀ ਆਪਣੇ ਕਾਲਜਾਂ ਵਿਚ ਹੋਰ ਪੈਟਰਨ ਵਰਤਦੀ ਹੈ। ਪੈਪਸੂ ਦੇ ਇਲਾਕੇ ਵਿਚ ਟਰੇਨਿੰਗ ਕਾਲਜ ਬਹੁਤ ਘੱਟ ਹਨ ਅਤੇ ਬਹੁਤੇ ਮੁੰਡੇ ਫਰੀਦਕੋਟ, ਬਠਿੰਡਾ ਅਤੇ ਸੰਗਰੂਰ ਦੇ ਦਾਖਲਾ ਨਹੀਂ ਲੈ ਸਕਦੇ ਕਿਉਂਕਿ ਲੋਕਲ ਕਾਲਜ ਦੇ ਨੰਬਰ ਦਿੱਤੇ ਜਾਂਦੇ ਹਨ। ਕੀ ਵਜ਼ੀਰ ਸਾਹਿਬ ਕੋਈ ਯੂਨੀਫਾਰਮ ਪੈਟਰਨ ਬਣਾਉਣ ਵਾਸਤੇ ਤਿਆਰ ਹਨ ਅਤੇ ਇਸ ਲਈ ਵਾਈਸ-ਚਾਂਸਲਰ ਜਾਂ ਰਜਿਸਟਰਾਰਾਂ ਦੀ ਮੀਟਿੰਗ ਕਰਕੇ ਸਾਰੇ ਪੰਜਾਬ ਵਿਚ ਇਕੋ ਪੈਟਰਨ ਕਰਨ ਵਾਸਤੇ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਸਵਾਲ ਦਾ ਪਹਿਲਾਂ ਜਵਾਬ ਦੇ ਚੁੱਕਾ ਹਾਂ। ਰੈਸ਼ਨੇਲਾਈਜੇਸ਼ਨ ਕਰਨ ਵਾਸਤੇ, ਯੂਨੀਫਾਰਮਿਟੀ ਲਿਆਉਣ ਵਾਸਤੇ ਤਿੰਨਾਂ ਯੂਨੀਵਰਸਿਟੀਆਂ ਦੇ ਵਾਈਸ-ਚਾਂਸਲਰਾਂ ਦੀ ਮੀਟਿੰਗ ਕਰ ਚੁਕੇ ਹਾਂ। ਪੰਜਾਬ ਸਰਕਾਰ ਨੇ ਸਾਰਿਆਂ ਨੂੰ ਆਪਣੀ ਪਰਪੋਜ਼ਲ ਦੇ ਦਿੱਤੀ ਹੈ। ਉਹ ਕੰਸਿਡਰ ਕਰਕੇ ਜਵਾਬ ਦੇਣਗੇ। ਅਗਲੇ ਸਾਲ ਵਿਚ ਅਸੀਂ ਇਸ ਬਾਰੇ ਕੰਸਿਡਰ ਕਰਕੇ ਬਿਲਕੁਲ ਇਹ ਕੰਮ ਠੀਕ ਕਰ ਦੇਵਾਂਗੇ। ਜਿਹੜੇ ਪੈਪਸੂ ਦੇ ਇਲਾਕੇ ਦੇ ਕਾਲਜ ਪੰਜਾਬੀ ਯੂਨੀਵਰਸਿਟੀ ਦੇ ਦਾਇਰੇ ਵਿਚ ਹਨ, ਉਨ੍ਹਾਂ ਦੀ ਘਾਟ ਸਾਡੇ ਨੋਟਿਸ ਵਿਚ ਹੈ, ਉਹ ਅਸੀਂ ਜ਼ਰੂਰ ਪੂਰੀ ਕਰਾਂਗੇ।

**ਸ੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਬੀ. ਐਡ. ਦੀਆਂ ਕਲਾਸਾਂ ਵਿਚ ਜਿਹੜੇ ਦਾਖਲੇ ਹੁੰਦੇ ਹਨ ਇਹ ਮੈਰਿਟ ਦੇ ਆਧਾਰ ਤੇ ਹੁੰਦੇ ਹਨ । ਕੀ ਮੈਰਿਟ ਲਈ ਬੀ. ਏ. ਦੇ ਨੰਬਰਾਂ ਨੂੰ ਕੰਸਿਡਰ ਕੀਤਾ ਜਾਂਦਾ ਹੈ ਜਾਂ ਫਿਰ ਕੋਈ ਹੋਰ ਨੰਬਰ ਵੀ ਰੱਖੇ ਗਏ ਹਨ ਜਿਹੜੇ ਕਿ ਕਾਲਜ ਵਾਲਿਆਂ ਦੀ ਡਿਸਕਰੀਸ਼ਨ ਤੇ ਹੁੰਦੇ ਹਨ, ਆਮ ਤੌਰ ਤੇ ਇਹ ਦੇਖਿਆ ਜਾਂਦਾ ਹੈ ਕਿ ਜਿਥੇ ਡਿਸਕਰੀਸ਼ਨ ਹੋਵੇ ਉਥੇ ਮੈਰਿਟ ਨੂੰ ਖਰਾਬ ਕੀਤਾ ਜਾਂਦਾ ਹੈ ।

**ਮੰਤਰੀ** : ਐਤਕੀਂ ਤਾਂ ਮੈਰਿਟ ਯੂਨੀਵਰਸਿਟੀਆਂ ਨੇ ਆਪ ਬਣਾਈ ਹੋਈ ਸੀ । ਉਹ ਸਾਡੇ ਫੈਸਲੇ ਦੇ ਮੁਤਾਬਿਕ ਨਹੀਂ ਸੀ । ਉਸ ਦੇ ਵਿਚ ਡਿਸਕਰੀਸ਼ਨਜ਼ ਵਰਤੀਆਂ ਗਈਆਂ ਸਨ । ਰਿਜ਼ਰਵੇਸ਼ਨ ਵਾਸਤੇ ਕਈ ਕੈਟੇਗਰੀਜ਼ ਅਸੀਂ ਰਿਕਮੈਂਡ ਕੀਤੀਆਂ ਸਨ । 25 ਪ੍ਰਤੀਸ਼ਤ ਸ਼ਡਿਊਲਡ ਕਾਸਟਸ ਨੂੰ, 5 ਪ੍ਰਤੀਸ਼ਤ ਬੈਕਵਰਡ ਕਲਾਸਾਂ ਨੂੰ, 3 ਪ੍ਰਤੀਸ਼ਤ ਬਾਰਡਰ, ਬੈਕਵਰਡ ਅਤੇ ਬੇਟ ਦੇ ਏਰੀਏ ਵਾਲਿਆਂ ਨੂੰ, 3 ਪ੍ਰਤੀਸ਼ਤ ਬਾਰਡਰ ਸਕਿਉਰਿਟੀ ਪੁਲਿਸ ਅਤੇ ਫੌਜੀਆਂ ਦੇ ਬੱਚਿਆਂ ਨੂੰ, 3 ਪ੍ਰਤੀਸ਼ਤ ਟੀਚਰਜ਼ ਦੇ ਬੱਚਿਆਂ ਨੂੰ, 3 ਪ੍ਰਤੀਸ਼ਤ ਪੁਲੀਟੀਕਲ ਸਫਰਰਜ਼ ਦੇ ਬੱਚਿਆਂ ਨੂੰ ਅਤੇ 3 ਪ੍ਰਤੀਸ਼ਤ ਸਪੋਰਟਸਮੈਨ ਨੂੰ ਰਿਜ਼ਰਵੇਸ਼ਨ ਦੇਣ ਲਈ ਕਿਹਾ ਸੀ । ਹੈਂਡੀਕੈਪਡ ਅਤੇ ਡੈਸਟੀਚੂਟ ਬੱਚਿਆਂ ਨੂੰ ਵੀ 3 ਪ੍ਰਤੀਸ਼ਤ ਰਿਜ਼ਰਵੇਸ਼ਨ ਦੇਣ ਲਈ ਕਿਹਾ ਗਿਆ ਸੀ । ਇਹ ਕਰਾਇਟੇਰੀਆ ਅਸੀਂ ਰਿਕਮੈਂਡ ਕੀਤਾ ਸੀ । ਇਸ ਤੇ ਯੂਨੀਵਰਸਿਟੀਆਂ ਅਮਲ ਨਹੀਂ ਕਰ ਸਕੀਆਂ ਸਨ ।

**ਸਰਦਾਰ ਪ੍ਰਹਿਲਾਦ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਪੁਲਿਟੀਕਲ ਸਫਰਰਜ਼ ਨੂੰ ਵੀ ਰਿਜ਼ਰਵੇਸ਼ਨ ਦਿਤੀ ਜਾਵੇਗੀ । ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਆਦਮੀਆਂ ਨੇ ਐਮਰਜੈਂਸੀ ਵੇਲੇ ਜੇਲ੍ਹਾਂ ਕੱਟੀਆਂ ਹਨ, ਕੀ ਉਨ੍ਹਾਂ ਦੇ ਬੱਚਿਆਂ ਨੂੰ ਵੀ ਤਰਜੀਹ ਦਿੱਤੀ ਜਾਵੇਗੀ ?

**ਮੰਤਰੀ** : ਅੱਗੇ ਤਾਂ ਨਹੀਂ ਸੀ । ਹੁਣ ਅਸੀਂ ਇਹ ਰਿਕਮੈਂਡ ਕਰ ਦਿੱਤਾ ਹੈ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਗੱਲ ਜਾਣਨਾ ਚਾਹਾਂਗਾ ਕਿ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਾਂ ਦੇ ਬੱਚਿਆਂ ਨੂੰ ਗੌਰਮਿੰਟ ਕਾਲਜਾਂ ਵਿੱਚ ਤਾਂ ਰਿਜ਼ਰਵੇਸ਼ਨ ਐਡਮਿਸ਼ਨ ਵਿਚ ਮਿਲੀ ਹੈ ਪਰ ਪ੍ਰਾਈਵੇਟ ਕਾਲਜਾਂ ਵਿਚ ਨਹੀਂ ਮਿਲੀ। ਕੀ ਸਰਕਾਰ ਉਨ੍ਹਾਂ ਕਾਲਜਾਂ ਨੂੰ ਬੰਦ ਕਰੇਗੀ ਜਾਂ ਕਿਸੇ ਹੋਰ ਕਿਸੇ ਢੰਗ ਨਾਲ ਸੀਟਾਂ ਵੇਕੈਂਟ ਰੱਖੇਗੀ ਤਾਂ ਕਿ ਇਨ੍ਹਾਂ ਦਾ ਕੋਟਾ ਪੂਰਾ ਹੋ ਸਕੇ ?

**ਮੰਤਰੀ** : ਇਨ੍ਹਾਂ ਕਾਲਜਾਂ ਵਿੱਚ ਐਡਮਿਸ਼ਨ ਵਾਸਤੇ ਇਲੀਜੀਬਿਲਟੀ 45 ਪ੍ਰਤੀਸ਼ਤ ਮਾਰਕਸ ਦੀ ਹੈ । ਸ਼ੈਡਿਊਲਡ ਕਾਸਟਸ ਵਾਸਤੇ ਇਹ 40 ਪ੍ਰਤੀਸ਼ਤ ਰੱਖੀ ਹੈ । ਜੇ ਕਿਸੇ ਦੇ ਨੰਬਰ 40 ਪ੍ਰਤੀਸਤ ਤੋਂ ਵੀ ਘੱਟ ਹੋਣ ਤਾਂ ਉਹ ਫਿਰ ਐਡਮਿਸ਼ਨ ਲੈਣ ਵਾਸਤੇ ਇਲੀਜੀਬਲ ਨਹੀਂ ਹੁੰਦੇ । ਕਾਨੂੰਨ ਦੇ ਮੁਤਾਬਿਕ ਪ੍ਰਾਈਵੇਟ ਕਾਲਜਾਂ ਤੇ ਅਸੀਂ ਕੋਈ ਕੰਟਰੋਲ ਨਹੀਂ ਕਰ ਸਕਦੇ । ਅੱਗੇ ਵਾਸਤੇ ਇਹ ਮਸਲਾ ਵਿਚਾਰ ਅਧੀਨ ਹੈ । ਅਸੀਂ ਗੱਲ ਬਾਤ ਕਰ ਰਹੇ ਹਾਂ ਤਾਂ ਕਿ ਇਨ੍ਹਾਂ ਕਾਲਜਾਂ ਵਿਚ ਐਡਮਿਸ਼ਨ ਦਾ ਅਸੀਂ ਖਿਆਲ ਰੱਖ ਸਕੀਏ ਅਤੇ ਸਾਡਾ ਇਫੈਕਟਿਵ ਕੰਟਰੋਲ ਹੋਵੇ ।

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਆਪ ਜੀ ਦੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਪ੍ਰਾਈਵੇਟ ਕਾਲਜਾਂ ਵਿਚ ਹਰੀਜਨਾਂ ਨੂੰ ਰਿਪਰੈਜ਼ੈਂਟੇਸ਼ਨ ਨਹੀਂ ਮਿਲਦੀ, ਬੈਕਵਰਡ ਕਲਾਸਾਂ ਵਾਲਿਆਂ ਨੂੰ ਵੀ ਨਹੀਂ ਮਿਲਦੀ, ਕੀ ਇਨ੍ਹਾਂ ਕਾਲਜਾਂ ਦੀ ਸਰਕਾਰ ਗਰਾਂਟ ਬੰਦ ਕਰੇਗੀ ?

**ਮੰਤਰੀ** : ਗਰਾਂਟ ਬੰਦ ਕਰਨ ਨਾਲ ਤਾਂ ਅਧਿਆਪਕਾਂ ਨੂੰ ਨੁਕਸਾਨ ਹੋਵੇਗਾ, ਰਿਜ਼ਰਵੇਸ਼ਨ ਫਿਰ ਵੀ ਨਹੀਂ ਮਿਲਣੀ ।

---

**Embezzlement, misuse of Property/Funds of Panchayat of Shahpur Kandi Tehsil Pathankot, District Gurdaspur**

***354. Shri Om Parkash Bhardwaj** : Will the Minister for Development be pleased to state:—

(a) whether the Government received complaints during 1975-76 to 1977-78 regarding the embezzlement, misuse of Panchayat property misappropriation of Panchayat funds of the Panchayat of Shahpur Kandi, Tehsil Pathankot, district Gurdaspur ;

(b) whether the Government held any enquiry into the said complaints, if so, the findings of the enquiry and action taken thereon ; if no action was taken, the reasons therefor ?

**ਸਰਦਾਰ ਬਲਵੰਤ ਸਿੰਘ** (ਵਿੱਤ ਮੰਤਰੀ) : (ੳ) ਹਾਂ ਜੀ ।

(ਅ) ਹਾਂ ਜੀ । ਡਿਪਟੀ ਕਮਿਸ਼ਨਰ ਗੁਰਦਾਸਪੁਰ ਨੂੰ ਜੋ ਸ਼ਿਕਾਇਤ ਮਿਤੀ 31 ਅਗਸਤ, 1977 ਨੂੰ ਪੁਜੀ ਸੀ, ਦੀ ਪੜਤਾਲ ਕਰਵਾਈ ਗਈ ਸੀ ਤੇ ਦੋਸ਼ ਸਿੱਧ ਨਾ ਹੋਣ ਕਾਰਨ ਦਾਖਲ, ਦਫਤਰ ਕਰ ਦਿੱਤੀ ਸੀ । ਇਕ ਹੋਰ ਦਰਖਾਸਤ ਮਿਤੀ 10 ਦਸੰਬਰ, 1977 ਬਾਰੇ ਪੜਤਾਲ ਕੀਤੀ ਜਾ ਰਹੀ ਹੈ ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ ਮੈਂ ਤੁਹਾਡੀ ਮਾਰਫਤ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਗੱਲ ਇਨ੍ਹਾਂ ਦੇ ਨੋਟਿਸ ਵਿੱਚ ਹੈ ਕਿ ਇਨ੍ਹਾਂ ਸਾਹਮਣੇ ਬੈਠੇ (ਕਾਂਗਰਸ ਬੈਂਚਾਂ ਵੱਲ ਇਸ਼ਾਰਾ) ਭੱਦਰ ਪੁਰਸ਼ਾਂ ਦੀ ਸਰਕਾਰ ਵੇਲੇ ਇਸ ਦੀ ਇਨਕੁਆਇਰੀ ਹੋਈ ਸੀ । ਮਨਿਸਟਰ ਇੰਚਾਰਜ ਨੇ ਇਨਕੁਆਇਰੀ ਕਰਵਾਈ ਸੀ । ਤਿੰਨ ਹਜ਼ਾਰ ਦੇ ਲੱਗ ਭੱਗ ਘਪਲਾ ਹੋਇਆ ਹੈ । ਡਿਪਟੀ ਡਾਇਰੈਕਟਰ ਨੇ ਇਨਕੁਆਇਰੀ ਕੀਤੀ ਔਰ ਬਾਦ ਦੇ ਵਿਚ ਬਲਾਕ ਸੰਮਤੀ ਦੇ ਚੇਅਰਮੈਨ ਦੀ ਚੋਣ ਕਾਰਣ ਸ਼ਿਕਾਇਤ ਕੋਲਡ ਸਟੋਰ ਵਿੱਚ ਸੁੱਟੀ ਗਈ । ਮੇਰੇ ਪਾਸੋਂ ਉਹ ਰਿਕਮੈਂਡ ਹੋ ਕੇ ਮੰਤਰੀ ਮਹੋਦੇ ਨੂੰ ਭੇਜੀ ਗਈ ਹੈ । ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਸ ਡਿਪਟੀ ਡਾਇਰੈਕਟਰ ਵਾਲੀ ਇਨਕੁਆਇਰੀ ਨੂੰ ਕਢਾਉਣਗੇ ਔਰ ਕੀ ਜਿਨ੍ਹਾਂ ਅਫਸਰਾਂ ਨੇ ਉਸ ਨੂੰ ਕੋਲਡ ਸਟੋਰ ਵਿਚ ਸੁੱਟਿਆ ਹੈ ਉਨ੍ਹਾਂ ਦੇ ਖਿਲਾਫ ਵੀ ਕੋਈ ਕਾਰਵਾਈ ਕਰਨਗੇ ? ਇਸ ਤਰ੍ਹਾਂ ਦੀਆਂ ਸ਼ਿਕਾਇਤਾਂ ਹੋਰ ਵੀ ਸਨ, ਚਾਹੇ ਉਹ ਡਿਵੈਲਪਮੈਂਟ ਕਮਿਸ਼ਨਰ ਦੇ ਦਫ਼ਤਰ ਵਿਚ ਹੋਣ ਜਾਂ ਹੋਰ ਕਿਸੇ ਦਫ਼ਤਰ ਵਿਚ ਹੋਣ ।

**ਵਿੱਤ ਮੰਤਰੀ** : ਸਪੀਕਰ ਸਾਹਿਬ ਜੇਕਰ ਕੋਈ ਇਨਕੁਆਇਰੀ ਕੋਲਡ ਸਟੋਰ ਵਿੱਚ ਪਈ ਹੈ ਉਹ ਜ਼ਰੂਰ ਕਢਵਾਵਾਂਗੇ ਔਰ ਜਿਨ੍ਹਾਂ ਅਫਸਰਾਂ ਨੇ ਕੋਲਡ ਸਟੋਰ ਵਿੱਚ ਸੁੱਟੀ ਹੈ ਉਨ੍ਹਾਂ ਦੇ ਖਿਲਾਫ ਐਕਸ਼ਨ ਲਿਆ ਜਾਵੇਗਾ ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਇਹ ਉਤਰ ਫਿਰ ਵੇਗ ਹੈ ਛੇ ਮਹੀਨੇ ਨਿਕਲ ਗਏ, ਪਹਿਲਾਂ ਇੰਨਕੁਆਇਰੀ ਹੁੰਦੀ ਨੂੰ ਕਈ ਮਹੀਨੇ ਲੱਗ ਗਏ । ਇਸ ਲਈ ਮੈਂ ਮਨਿਸਟਰ

[ਸ੍ਰੀ ਓਮ ਪ੍ਰਕਾਸ਼ ਭਾਰਦਵਾਜ]
ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਉਸ ਇਨਕੁਆਇਰੀ ਨੂੰ ਕਢਵਾਉਣਗੇ ਔਰ ਜਿਨ੍ਹਾਂ ਅਫਸਰਾਂ ਨੇ ਉਸ ਨੂੰ ਕੋਲਡ ਸਟੋਰ ਵਿਚ ਸੁੱਟਿਆ ਹੈ, ਉਨ੍ਹਾਂ ਦੇ ਖਿਲਾਫ ਐਕਸ਼ਨ ਲੈਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਦੱਸਿਆ ਹੈ ਕਿ ਕੋਲਡ ਸਟੋਰ ਵਾਲੀ ਜਿਹੜੀ ਇਨਕੁਆਇਰੀ ਦੀ ਇਹ ਗੱਲ ਕਰਦੇ ਹਨ, ਜੇਕਰ ਕੋਈ ਐਸੀ ਗੱਲ ਹੋਈ, ਤਾਂ ਅਸੀਂ ਉਸ ਨੂੰ ਕਢਵਾਵਾਂ ਗੇ ਔਰ ਜਿਨ੍ਹਾਂ ਨੇ ਜਾਣ ਬੁਝ ਕੇ ਸੁੱਟੀ ਹੋਈ ਉਨ੍ਹਾਂ ਨੂੰ ਜ਼ਰੂਰ ਸਜ਼ਾ ਦਿਤੀ ਜਾਵੇਗੀ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਸਪੀਕਰ ਸਾਹਿਬ, ਇਕ ਮੇਰਾ ਸਵਾਲ 331 ਨੰਬਰ ਸੀ ਜੀ ।

**Mr. Speaker** : I am sorry. ਤੁਸੀਂ ਉਸ ਵੇਲੇ ਹਾਊਸ ਵਿਚ ਨਹੀਂ ਸੀ ।

**ਡਾਕਟਰ ਕੇਵਲ ਕ੍ਰਿਸ਼ਨ** : ਰਿਆਇਤ ਕਰ ਦਿਓ ਜੀ ।

**ਸ੍ਰੀ ਸਪੀਕਰ** : ਠੀਕ ਹੈ, ਅਖੀਰ ਵਿਚ ਟੇਕ ਅੱਪ ਕਰ ਲਵਾਂਗੇ ।

---

## Total Income accrued to the Panchayat of Village Tatha, Tehsil Patti

***372. Sardar Kirpal Singh** : Will the Minister for Development be pleased to state—

(a) the total income source-wise accrued to the Panchayat of village Tatha, Tehsil Patti, Block Samiti Bhikhiwind, District Amritsar, during the period from the 1st April, 1967 to the 31st May, 1972 from all sources ;

(b) the works on which the said Panchayat incurred the expenditure out of the aforesaid income together with the details of each work ;

(c) the nature of development works undertaken by the said Panchayat together with the expenditure incurred on each of the said works and also the name of each gali/Mohalla in which the said development work was undertaken;

(d) whether the Sarpanch of the said Panchayat after the Panchayat election held in the month of June, 1972, handed over the record of the Gram Panchayat alongwith the assets thereof and other papers to the newly elected Sarpanch upto 31st January, 1978, if so when ; if not, the action taken against him alongwith the results thereof;

(e) if no action was taken in this regard, the action, if any, being taken against the Officer responsible for the lapse; if no action is being taken, the reasons therefor ?

**ਸਰਦਾਰ ਬਲਵੰਤ ਸਿੰਘ (ਵਿੱਤ ਮੰਤਰੀ)** : (ੳ) (ਅ)(ੲ) ਕਿਉਂ ਜੋ ਸਾਬਕਾ ਸਰਪੰਚ ਨੇ ਹੁਣ ਦੇ ਸਰਪੰਚ ਨੂੰ ਰਿਕਾਰਡ ਅਜੇ ਤੱਕ ਨਹੀਂ ਦਿੱਤਾ ਹੈ, ਇਹ ਸੂਚਨਾ ਪ੍ਰਾਪਤ ਨਹੀਂ ਹੈ ।

(ਸ) ਨਹੀਂ। ਪੰਜਾਬ ਗਰਾਮ ਪੰਚਾਇਤ ਐਕਟ 1952 ਦੀ ਧਾਰਾ 15(2)(3) ਅਧੀਨ ਪ੍ਰਾਪਤ ਪੁਲਸ ਦੀ ਮਦਦ ਦੁਆਰਾ ਕੀਤੀਆਂ ਕੋਸ਼ਿਸ਼ਾਂ ਦੇ ਬਾਵਜੂਦ ਵੀ ਸਰਪੰਚ ਨੇ ਚਾਰਜ ਨਹੀਂ ਦਿੱਤਾ। ਸਾਬਕਾ ਸਰਪੰਚ ਜਾਣ ਬੁਝ ਕੇ ਚਾਰਜ ਨਹੀਂ ਦੇ ਰਿਹਾ। ਐਕਟ ਦੀ ਧਾਰਾ 15(4) ਅਧੀਨ ਸਾਬਕਾ ਸਰਪੰਚ ਵਿਰੁੱਧ ਜੁਡੀਸ਼ੀਅਲ ਮੈਜਿਸਟਰੇਟ ਪਾਸ ਸ਼ਿਕਾਇਤ ਦਰਜ ਕਰਾਈ ਜਾ ਰਹੀ ਹੈ।

(ਹ) ਉਸ ਕਰਮਚਾਰੀ, ਜੋ ਦੇਰੀ ਲਈ ਕਸੂਰਵਾਰ ਪਾਇਆ ਜਾਵੇਗਾ, ਵਿਰੁਧ ਕਾਰਵਾਈ ਕੀਤੀ ਜਾਵੇਗੀ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਸਵਾਲ ਦਾ ਅਜੀਬ ਜਵਾਬ ਹੈ ਔਰ ਅਜੀਬ ਸਟੇਟ ਆਫ ਅਫੇਅਰਜ਼ ਹਨ ਕਿ ਛੇ ਸਾਲ ਤੋਂ ਉਹ ਸਰਪੰਚ ਰਿਕਾਰਡ ਨਹੀਂ ਦੇ ਰਿਹਾ ? ਪੁਲਿਸ ਰਿਕਾਰਡ ਲੈਣ ਵਿਚ ਫੇਲ੍ਹ ਹੋ ਗਈ ਹੈ। ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਹੁਣ ਵਜ਼ੀਰ ਸਾਹਿਬ ਆਪ ਜਾ ਕੇ ਉਸ ਨੂੰ ਬੇਨਤੀ ਕਰਨਗੇ ਰਿਕਾਰਡ ਦੇਣ ਵਾਸਤੇ ਜਾਂ ਹੋਰ ਕੋਈ ਸਾਧਨ ਵਰਤਣਗੇ ?

**ਵਿੱਤ ਮੰਤਰੀ** : ਸਪੀਕਰ ਸਾਹਿਬ, ਪ੍ਰੈਜ਼ੈਂਟ ਪੰਚਾਇਤ ਐਕਟ ਡਿਫੈਕਟਿਵ ਹੈ ਔਰ ਗੌਰਮਿੰਟ ਇਸ ਦੇ ਬਾਰੇ ਕਾਂਸ਼ਸ ਹੈ। ਇਸ ਦੇ ਬਾਰੇ ਨਵੇਂ ਪੰਚਾਇਤ ਐਕਟ ਵਿਚ ਤਰਮੀਮਾਂ ਲਿਆਂਦੀਆਂ ਜਾ ਰਹੀਆਂ ਹਨ ਕਿ ਜਿਹੜੇ ਸਰਪੰਚ ਇਵੇਡ ਕਰਦੇ ਹਨ, ਰਿਕਾਰਡ ਨਹੀਂ ਦਿੰਦੇ ਉਨ੍ਹਾਂ ਦੇ ਖਿਲਾਫ ਕੀ ਠੋਸ ਕਦਮ ਚੁੱਕੇ ਜਾ ਸਕਦੇ ਹਨ। ਇਸ ਤਰ੍ਹਾਂ ਦੀਆਂ ਅਮੈਂਡਮੈਂਟਸ ਲਿਆਂਦੀਆਂ ਜਾ ਰਹੀਆਂ ਹਨ ਤਾਂ ਕਿ ਅੱਗੇ ਵਾਸਤੇ ਇਸ ਕਿਸਮ ਦਾ ਸਿਲਸਿਲਾ ਨਾ ਕਰਾ ਸਕਣ ਕਿ ਛੇ ਛੇ ਸਾਲ ਰਿਕਾਰਡ ਹੀ ਨਾ ਦੇਣ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਇਸ ਟਾਈਪ ਦੇ ਕੇਸਿਜ਼ ਪੰਜਾਬ ਵਿਚ ਬਹੁਤ ਸਾਰੇ ਹੋਰ ਵੀ ਹੋਣਗੇ। ਡਿਵੈਲਪਮੈਂਟ ਤੇ ਖਰਚ ਹੋਇਆ ਹੈ ਜਾਂ ਨਹੀਂ ਹੋਇਆ ਪਰ ਚੁੰਕਿ ਰਿਕਾਰਡ ਨਹੀਂ ਮਿਲਿਆ ਇਸ ਕਰਕੇ ਕਿਹਾ ਨਹੀਂ ਜਾ ਸਕਦਾ ਕਿ ਕੀ ਕੁਝ ਹੁੰਦਾ ਰਿਹਾ ਹੈ। ਪਤਾ ਨਹੀਂ ਹੋਰ ਇਸ ਕਿਸਮ ਦੇ ਕਿੰਨੇ ਘਪਲੇ ਹੋਏ ਹੋਣਗੇ। ਇਸ ਲਈ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਪ੍ਰਪੋਜ਼ਡ ਤਰਮੀਮਾਂ ਹਨ ਆਇਆ ਉਹ ਇਸ ਸੈਸ਼ਨ ਵਿਚ ਆ ਰਹੀਆਂ ਹਨ ?

**ਮੰਤਰੀ** : ਤਰਮੀਮਾਂ ਕੈਬਨਿਟ ਦੇ ਜ਼ੇਰੇ ਗੌਰ ਹਨ ਜੀ।

**ਵੈਦ ਕਰਤਾਰ ਸਿੰਘ**: ਸਪੀਕਰ ਸਾਹਿਬ, ਇਹ ਜਿਹੜੀਆਂ ਇਨਕੁਆਇਰੀਆਂ ਕਰਾਉਂਦੇ ਹਨ ਪੰਚਾਂ ਜਾਂ ਸਰਪੰਚਾਂ ਦੀਆਂ, ਉਨ੍ਹਾਂ ਦੇ ਵਾਸਤੇ ਜਿਹੜੇ ਅਫਸਰ ਲਗਾਏ ਹੋਏ ਹਨ ਉਹ ਕੁਰੱਪਟ ਹਨ ਔਰ ਉਹ ਪੈਸੇ ਖਾ ਕੇ ਕੁਰੱਪਟ ਪੰਚਾਂ, ਸਰਪੰਚਾਂ ਨੂੰ ਛੱਡ ਦਿੰਦੇ ਹਨ, ਜਿਹੜੇ ਪੈਸੇ ਨਹੀਂ ਦਿੰਦੇ ਉਨ੍ਹਾਂ ਨੂੰ ਡਿਸਕੁਆਲੀਫਾਈ ਕਰ ਦਿੰਦੇ ਹਨ, ਸਹੀ ਇਨਕੁਆਇਰੀ ਨਹੀਂ ਕਰਦੇ; ਆਇਆ ਸਰਕਾਰ ਕੋਈ ਤਰੀਕਾ ਇਸ ਨੂੰ ਰੋਕਣ ਵਾਸਤੇ ਅਪਨਾਉਣ ਲਈ ਤਿਆਰ ਹੈ ? ਕੀ ਸਰਕਾਰ ਕੋਈ ਵਿਧਾਨ ਸਭਾ ਦੀ ਕਮੇਟੀ ਬਣਾਉਣ ਨੂੰ ਤਿਆਰ ਹੈ ਤਾਂ ਕਿ ਉਨ੍ਹਾਂ ਕੁਰੱਪਟ ਅਫਸਰਾਂ ਨੂੰ ਪੁਛਿਆ ਜਾ ਸਕੇ ਔਰ ਇਹ ਚੀਜ਼ ਹੱਟ ਸਕੇ ?

**ਮੰਤਰੀ** : ਇਨ੍ਹਾਂ ਦੇ ਸੁਝਾਓ ਤੇ ਗੌਰ ਕਰਾਂਗੇ।

**ਸਰਦਾਰ ਸਰੂਪ ਸਿੰਘ** : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਜਿਹੜੇ ਪੰਚ ਸਰਪੰਚ ਦੇ ਖਿਲਾਫ ਲਿਖ ਦਿਤਾ ਹੈ ਕਿ ਰਿਕਾਰਡ ਜ਼ਬਤ ਕਰੋ ਪਰ ਹੋਇਆ ਨਹੀਂ ਹੈ, ਉਸਦਾ ਇਹ ਕੀ ਇਲਾਜ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਦੱਸਿਆ ਹੈ ਕਿ ਮੌਜੂਦਾ ਕਾਨੂੰਨ ਡਿਫੈਕਟਿਵ ਹੈ, ਪਾਵਰਜ਼ ਗੌਰਮਿੰਟ ਦੀਆਂ ਲਿਮਟਿਡ ਹਨ । ਇਸ ਕਰਕੇ ਹੀ ਇਸ ਕਾਨੂੰਨ ਵਿਚ ਸੋਧ ਕਰਨ ਵਾਸਤੇ ਸੋਚ ਰਹੇ ਹਾਂ ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਜਿਸ ਤਰ੍ਹਾਂ ਕਿ ਵੈਦ ਕਰਤਾਰ ਸਿੰਘ ਹੋਰਾਂ ਨੇ ਵੀ ਕਿਹਾ ਹੈ ਕਿ ਇਨਕੁਆਇਰੀ ਵਾਸਤੇ ਜਿਹੜੇ ਅਫਸਰ ਲਗਾਏ ਜਾਂਦੇ ਹਨ ਉਹ ਕੁਰੱਪਸ਼ਨ ਕਰਦੇ ਹਨ । ਇਕ ** ** ਹੈ ਉਹ ਸਭ ਦੇ ਸਾਹਮਣੇ ਪੈਸੇ ਲੈ ਕੇ ਦੋਸ਼ੀ ਨੂੰ ਛੱਡ ਦਿੰਦਾ ਹੈ ਔਰ ਕਹਿ ਦਿੰਦਾ ਹੈ ਕਿ ਉਹ ਸਰਪੰਚ ਜਾਂ ਪੰਚ ਸੱਚਾ ਹੈ ਔਰ ਅਸੀਂ ਝੂਠੇ ਹਾਂ । ਅਸੀਂ ਐਫੀਡੇਵਿਟ ਵੀ ਦਿੰਦੇ ਹਾਂ ਪਰ ਫਿਰ ਵੀ ਕੋਈ ਨਹੀਂ ਸੁਣਦਾ । ਕੀ ਉਨ੍ਹਾਂ ਅਫਸਰਾਂ ਦੇ ਖਿਲਾਫ ਸਰਕਾਰ ਐਕਸ਼ਨ ਲੈਣ ਨੂੰ ਤਿਆਰ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਕੋਈ ਠੋਸ ਇਲਜ਼ਾਮ ਲਗਾਉਣ, ਜ਼ਰੂਰ ਐਕਸ਼ਨ ਲਵਾਂਗੇ।

**ਡਾਕਟਰ ਸਾਧੂ ਰਾਮ** : ਮੈਂ ਤਾਂ ਕਿਹਾ ਹੈ ਕਿ ਐਫੀਡੇਵਿਟ ਦਿਤੇ ਹਨ, ਤੁਸੀਂ ਐਕਸ਼ਨ ਲਵੋ ।

**ਮੰਤਰੀ** : ਇਸ ਬਾਰੇ ਅੱਜ ਹੀ ਮੈਂ ਪੜਤਾਲ ਕਰਵਾ ਲਵਾਂਗਾ ਔਰ ਜੋ ਇਨ੍ਹਾਂ ਨੇ ਸਪੈਸੇਫਿਕ ਗੱਲ ਕਹੀ ਹੈ ਉਸ ਬਾਰੇ ਪਤਾ ਕਰ ਲਵਾਂਗਾ ।

**Mr. Speaker** : The name of * * should be deleted from the record of the proceedings.

## STARRED QUESTIONS AND ANSWERS

### ਕਪੂਰਥਲਾ ਵਿਚ ਨਵੀਂ ਮੰਡੀ

*349. **ਕਾਮਰੇਡ ਸੱਤ ਪਾਲ ਡਾਂਗ** (ਮਾਸਟਰ ਬਾਬੂ ਸਿੰਘ ਵੱਲੋਂ ਪੇਸ਼ ਕੀਤਾ ਗਿਆ): ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਕਪੂਰਥਲਾ ਵਿਚ ਮੌਜੂਦਾ ਮੰਡੀ ਵਿਚ ਨਾ ਕਾਫੀ ਥਾਂ ਦੇ ਮੱਦੇ ਨਜ਼ਰ ਇਕ ਨਵੀਂ ਮੰਡੀ ਦਾ ਵਿਕਾਸ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਉਕਤ ਮੰਡੀ ਕਦੋਂ ਤੱਕ ਕੰਮ ਕਰਨਾ ਸ਼ੁਰੂ ਕਰ ਦੇਵੇਗੀ ;

(ਅ) ਦੇਰ ਦੇ ਕੀ ਕਾਰਨ ਹਨ ?

**ਸਰਦਾਰ ਬਲਵਿੰਦਰ ਸਿੰਘ** ਭੂੰਦੜ (ਖੇਤੀਬਾੜੀ ਮੰਤਰੀ) : (ੳ) ਹਾਂ ਜੀ । ਆਉਂਦੀ ਹਾੜੀ ਦੀ ਫਸਲ ਦਾ ਕਾਰੋਬਾਰ ਨਵੀਂ ਮੰਡੀ ਵਿਚ ਹੋਵੇਗਾ ।

(ਅ) ਆਕਸ਼ਨ ਪਲੇਟਫਾਰਮਾਂ ਦਾ ਦੇਰ ਨਾਲ ਮੁਕੰਮਲ ਹੋਣਾ ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਮੰਡੀਆਂ ਦੇ ਕੰਮ ਚੱਲ ਰਹੇ ਹਨ, ਇਸ ਤਰ੍ਹਾਂ ਦੀਆਂ ਕਈ ਮੰਡੀਆਂ ਹਨ, ਕੀ ਉਨ੍ਹਾਂ ਦਾ ਕੰਮ ਛੇਤੀ ਛੇਤੀ ਐਕਸਪੀਡਾਈਟ ਕਰਵਾ ਦਿਓਗੇ ਤਾਂ ਕਿ ਆਉਣ ਵਾਲੀ ਹਾੜੀ ਦੀ ਫਸਲ ਉਥੇ ਵਿਕ ਸਕੇ ?

**Expunged as ordered by the Chair.

**ਖੇਤੀਬਾੜੀ ਮੰਤਰੀ** : ਹਾਂ ਜੀ । ਜਿਨ੍ਹਾਂ ਮੰਡੀਆਂ ਦਾ ਕੰਮ ਅੰਡਰ ਕੰਸਟਰੱਕਸ਼ਨ ਹੈ, ਅਸੀਂ ਕੋਸ਼ਿਸ਼ ਕਰਾਂਗੇ ਕਿ ਉਹ ਜਲਦੀ ਤੋਂ ਜਲਦੀ ਹੋ ਜਾਵੇ ਔਰ ਆਉਂਦੀ ਹਾੜੀ ਦੀ ਫਸਲ ਉਥੇ ਵਿਕਾਈਏ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਸਪੀਕਰ ਸਾਹਿਬ, ਜਲੰਧਰ ਸ਼ਹਿਰ ਵਿਚ ਇਕ ਨਵੀਂ ਮੰਡੀ ਹੈ ਔਰ ਇਕ ਪੁਰਾਣੀ ਮੰਡੀ ਹੈ । ਲਾਇਸੈਂਸ ਦੋਨਾਂ ਪਾਸ ਹੀ ਹਨ । ਇਸ ਦੇ ਨਾਲ ਕਾਫੀ ਮੁਸ਼ਕਲ ਪੇਸ਼ ਆ ਰਹੀ ਹੈ । ਕੀ ਵਜ਼ੀਰ ਸਾਹਿਬ ਨਵੀਂ ਮੰਡੀ ਨੂੰ ਪੱਕੇ ਤੌਰ ਤੇ ਚਾਲੂ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਜਲੰਧਰ ਦੀ ਮੰਡੀ ਹੈ ਔਰ ਇਸ ਤਰ੍ਹਾਂ ਦੀਆਂ ਹੋਰ ਇਕ ਦੋ ਮੰਡੀਆਂ ਹਨ ਜਿਨ੍ਹਾਂ ਬਾਰੇ ਪਿਛਲੇ ਪੰਜ ਸੱਤ ਸਾਲਾਂ ਤੋਂ ਝਗੜਾ ਚਲਦਾ ਆ ਰਿਹਾ ਹੈ । ਨਵੀਂ ਮੰਡੀ ਵੀ ਬਣੀ ਹੋਈ ਹੈ ਪਰ ਜਿਉਂ ਜਿਉਂ ਅਨਾਜ ਵਧਦਾ ਜਾ ਰਿਹਾ ਹੈ ਉਸ ਦੇ ਵਾਸਤੇ ਜਗਾਹ ਵੀ ਵੱਧ ਦੀ ਲੋੜ ਪੈਂਦੀ ਹੈ । ਉਥੇ ਨਵੀਂ ਮੰਡੀ ਵਿਚ ਉਤਨੀ ਜਗਾਹ ਨਹੀਂ ਇਸ ਕਰਕੇ ਪਹਿਲੀ ਮੰਡੀ ਵੀ ਚਾਲੂ ਰੱਖੀ ਹੋਈ ਹੈ । ਦੋਨਾਂ ਵਿਚ ਅਨਾਜ ਆਉਂਦਾ ਹੈ ਔਰ ਦੋਨਾਂ ਨੂੰ ਚਾਲੂ ਰੱਖਿਆ ਹੋਇਆ ਹੈ ।

**ਸਰਦਾਰ ਸਰਦਾਰਾ ਸਿੰਘ ਕੋਹਲੀ** : ਸਪੀਕਰ ਸਾਹਿਬ, ਪਟਿਆਲੇ ਸ਼ਹਿਰ ਦਾ ਵੀ ਏਹੋ ਹੀ ਰੌਲਾ ਹੈ । ਉਥੇ ਮੰਡੀਆਂ ਤੰਗ ਜਗਾਹ ਤੇ ਹਨ । ਨਾ ਉਥੇ ਟਰੈਕਟਰ ਲੰਘ ਸਕਦਾ ਹੈ, ਨਾ ਕੋਈ ਗੱਡਾ ਜਾ ਸਕਦਾ ਹੈ, ਇਥੋਂ ਤੱਕ ਕਿ ਉਥੇ ਕੋਈ ਰਿਕਸ਼ਾ ਵੀ ਨਹੀਂ ਜਾ ਸਕਦਾ । ਬਾਰ ਬਾਰ ਉਸ ਦੇ ਬਾਰੇ ਬੇਨਤੀ ਕੀਤੀ ਗਈ ਹੈ ਔਰ ਸਰਕਾਰ ਵੱਲੋਂ ਕਿਹਾ ਗਿਆ ਹੈ ਕਿ ਉਹ ਵੀ ਠੀਕ ਹੋ ਜਾਵੇਗੀ । ਇਸ ਲਈ ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਉਥੇ ਇਸ ਸੀਜ਼ਨ ਤੱਕ ਮੰਡੀ ਤਿਆਰ ਹੋ ਜਾਵੇਗੀ ਤਾ ਕਿ ਕਿਸਾਨਾਂ ਨੂੰ ਤਕਲੀਫ ਪੇਸ਼ ਨਾ ਆਵੇ ? ਕੀ ਹਾੜੀ ਦੀ ਫਸਲ ਦੇ ਆਉਣ ਤਕ ਪਟਿਆਲੇ ਸ਼ਹਿਰ ਵਿਚੋਂ ਮੰਡੀ ਨੂੰ ਬਾਹਰ ਕੱਢ ਦੇਣਗੇ ਕਿਉਂਕਿ ਉਥੇ ...

**ਸ੍ਰੀ ਸਪੀਕਰ** : ਠੀਕ ਹੈ, ਕੋਹਲੀ ਸਾਹਿਬ, ਵਜ਼ੀਰ ਸਾਹਿਬ ਤੁਹਾਡੀ ਭਾਵਨਾ ਨੂੰ ਸਮਝ ਗਏ ਹਨ ।

**ਮੰਤਰੀ** : ਸਪੀਕਰ ਸਾਹਿਬ, ਜਿੱਥੇ ਜਿੱਥੇ ਨਵੀਆਂ ਮੰਡੀਆਂ ਬਣਦੀਆਂ ਜਾ ਰਹੀਆਂ ਹਨ ਅਸੀਂ ਪੁਰਾਣੀਆਂ ਮੰਡੀਆਂ ਨੂੰ ਡੀਨੋਟੀਫਾਈ ਕਰਦੇ ਜਾ ਰਹੇ ਹਾਂ । ਪਟਿਆਲੇ ਵਿਚ ਵੀ ਇਹੀ ਗੱਲ ਹੈ । ਉਥੇ ਆਸ ਹੈ ਕਿ ਫਸਲ ਦੇ ਆਉਣ ਤਕ ਮੰਡੀ ਨੂੰ ਸ਼ਹਿਰ ਤੋਂ ਬਾਹਰ ਕੱਢ ਦਿਆਂਗੇ ।

**ਸਾਥੀ ਰੂਪ ਲਾਲ** : ਮਨਿਸਟਰ ਸਾਹਿਬ ਨੇ ਕਿਹਾ ਕਿ ਨਵੀਆਂ ਅਤੇ ਪੁਰਾਣੀਆਂ ਮੰਡੀਆਂ ਦਾ ਝਗੜਾ ਹੈ । ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀਆਂ ਪੁਰਾਣੀਆਂ ਮੰਡੀਆਂ ਹਨ ਉਨ੍ਹਾਂ ਤੇ ਕਰੋੜਾਂ ਰੁਪਏ ਦਾ ਖਰਚ ਹੋਇਆ ਹੈ, ਪਰ ਨਵੀਆਂ ਮੰਡੀਆਂ ਤਾਂ ਹਾਲੇ ਡਿਵੈਲਪ ਨਹੀਂ ਹੋਈਆਂ । ਕੀ ਇਸ ਲਈ ਸਾਰੇ ਪੰਜਾਬ ਵਿਚ ਇਕੋ ਜਿਹੀ ਪਾਲਿਸੀ ਅਖਤਿਆਰ ਕਰਕੇ ਦੋਨੋ ਮੰਡੀਆਂ ਨੂੰ ਇਕੋ ਜਿਹਾ ਚਾਲੂ ਕਰ ਦੇਣਗੇ ਤਾ ਕਿ ਕੋਈ ਝਗੜਾ ਨਾ ਰਹੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਦਾ ਡਿਟੇਲ ਵਿਚ ਜਵਾਬ ਦੇ ਦਿੱਤਾ ਹੈ । ਇਕ ਸਪੈਸਿਫਿਕ ਜਲੰਧਰ ਮੰਡੀ ਦਾ ਕੇਸ ਸੀ । ਬਾਕੀ ਸਾਰੀ ਮੰਡੀਆਂ ਠੀਕ ਚੱਲ ਰਹੀਆਂ ਹਨ । ਜੇ ਕੋਈ ਇਹੋ ਜਿਹਾ ਹੋਰ ਕੇਸ ਹੈ ਤਾਂ ਇਹ ਮੇਰੇ ਨੋਟਿਸ ਵਿਚ ਲੈ ਆਉਣ ਅਸੀਂ ਵੇਖ ਲਵਾਂਗੇ । ਵੈਸੇ ਜਿਹੜੀਆਂ ਹੁਣ ਨਵੀਆਂ ਮੰਡੀਆਂ ਬਣਾਈਆਂ ਹਨ ਉਨ੍ਹਾਂ ਤੇ ਲੱਖਾਂ ਰੁਪਿਆ ਖਰਚ ਕੀਤਾ ਹੈ, ਅਸੀਂ ਉਨ੍ਹਾਂ ਨੂੰ ਬੰਦ ਨਹੀਂ ਕਰਨਾ ਬਲਕਿ ਹਰ ਹਾਲਾਤ ਵਿਚ ਨਵੀਂ ਮੰਡੀ ਨੂੰ ਚਾਲੂ ਕੀਤਾ ਜਾਵੇਗਾ ।

**ਸਰਦਾਰ ਸਵਰਣ ਸਿੰਘ** : ਸਪੀਕਰ ਸਾਹਿਬ, ਜਿਸ ਤਰ੍ਹਾਂ 2 ਮੰਡੀਆਂ ਦੇ ਸਵਾਲ ਇਥੇ ਕੀਤੇ ਗਏ ਹਨ, ਇਸੇ ਤਰ੍ਹਾਂ ਦਾ ਇਕ ਸਵਾਲ ਮੇਰੇ ਹਲਕੇ ਧਾਰੀਵਾਲ ਵਿਚ ਵੀ 2 ਮੰਡੀਆਂ ਦਾ ਕੇਸ ਹੈ। ਕੀ ਉਥੇ ਦੋਨੋਂ ਮੰਡੀਆਂ ਚਾਲੂ ਕਰ ਦੇਣਗੇ ?

**ਮੰਤਰੀ** : ਮੌਕਾ ਵੇਖ ਲਵਾਂਗੇ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਅੰਮ੍ਰਿਤਸਰ ਗਰੇਨ ਮਾਰਕਿਟ ਇੰਪਰੂਵਮੈਂਟ ਟਰੱਸਟ ਨੇ ਬਣਾਈ ਹੋਈ ਹੈ ਅਤੇ ਇਕ ਮੰਡੀ ਵੱਲੇ ਵਿਚ ਕਾਲੋਨਾਈਜੇਸ਼ਨ ਡਿਪਾਰਟਮੈਂਟ ਨੇ ਬਣਾਈ ਹੈ। ਜਿਹੜੀ ਮੰਡੀ ਵੱਲੇ ਵਿਚ ਬਣੀ ਹੈ ਉਸ ਵਿਚ ਕੋਈ ਰੁਕਾਵਟ ਹੈ ਅਤੇ ਉਹ ਚੱਲ ਨਹੀਂ ਰਹੀ। ਕੀ ਮਨਿਸਟਰ ਸਾਹਿਬ ਦੱਸਣਗੇ ਕਿ ਉਸ ਵਿਚ ਕੀ ਰੁਕਾਵਟ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਕੇਸ ਤੇ ਵਿਚਾਰ ਹੋ ਰਿਹਾ ਹੈ। ਲੇਬਰ ਮਨਿਸਟਰ ਸਾਹਿਬ ਮੌਕਾ ਵੇਖ ਆਏ ਹਨ। ਜੇ ਲੋੜ ਪਈ ਤਾਂ ਮੈਂ ਆਪ ਵੀ ਜਾ ਕੇ ਵੇਖ ਲਵਾਂਗਾ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਕਦੋਂ ਤੱਕ ਇਹ ਮੰਡੀ ਚਾਲੂ ਕਰ ਦਿੱਤੀ ਜਾਵੇਗੀ ?

**ਮੰਤਰੀ** : ਛੇਤੀ ਕਰ ਦੇਵਾਂਗੇ।

**ਸ੍ਰੀ ਹੰਸ ਰਾਜ ਸ਼ਰਮਾ** : ਕੀ ਮੰਤਰੀ ਸਾਹਿਬ ਇਹ ਦੱਸਣਗੇ ਕਿ ਜਿਸ ਤਰ੍ਹਾਂ ਜਲੰਧਰ ਮੰਡੀ ਦਾ ਸਵਾਲ ਹੈ ਉਸ ਵਿਚ ਇਕ ਪਾਲਿਸੀ ਇਨਵਾਲਵਡ ਹੈ। ਉਥੇ ਅਨਾਜ ਜ਼ਿਆਦਾ ਹੋਣ ਕਰਕੇ ਦੂਸਰੀ ਮੰਡੀ ਬਣਾਈ ਗਈ ਸੀ। ਇਹ ਮੰਡੀਆਂ ਬਾਜ਼ਾਰ ਵਿਚ ਨਹੀਂ ਪੈਂਦੀਆਂ ਹਨ ਅਤੇ ਜੇ ਇਸ ਤਰ੍ਹਾਂ ਦੀਆਂ ਕੋਈ ਹੋਰ ਮੰਡੀਆਂ ਹੋਣ ਤਾਂ ਕੀ ਉਨ੍ਹਾਂ ਨੂੰ ਬੰਦ ਨਾ ਕਰਕੇ ਚਾਲੂ ਰੱਖਣਗੇ ?

**ਮੰਤਰੀ** : ਜਿਸ ਤਰ੍ਹਾਂ ਜਲੰਧਰ ਦਾ ਸਪੈਸੇਫਿਕ ਕੇਸ ਹੈ, ਉਥੇ ਜੋ ਪੁਰਾਣੀ ਮੰਡੀ ਸੀ ਉਸ ਵਿਚ ਕਾਫੀ ਡਿਫੀਕਲਟੀ ਸੀ, ਪਰੰਤੂ ਉਹ 40 ਸਾਲ ਪਹਿਲੇ ਦੀ ਬਣੀ ਹੋਈ ਸੀ, ਉਸ ਡਿਫੀਕਲਟੀ ਨੂੰ ਦੂਰ ਕਰਨ ਵਾਸਤੇ ਉਥੇ ਦੇ ਲੋਕਾਂ ਨੇ ਵਿਸ਼ਵਾਸ ਦਿਵਾਇਆ ਹੈ ਕਿ ਉਹ ਇਸ ਮੰਡੀ ਨੂੰ ਠੀਕ ਕਰਨ ਲਈ ਆਮ ਰਸਤਾ ਬਣਾ ਦੇਣਗੇ ਅਤੇ ਇਸ ਤੇ ਜਿਹੜਾ ਖਰਚਾ ਆਏਗਾ ਉਹ ਵੀ ਆਪ ਕਰਨਗੇ। ਇਸ ਲਈ ਜੇ ਇਸ ਤਰ੍ਹਾਂ ਦਾ ਕੋਈ ਹੋਰ ਸਪੈਸਿਫਿਕ ਕੇਸ ਇਹ ਦੱਸਣਗੇ ਤਾਂ ਉਸ ਉਤੇ ਵੀ ਵਿਚਾਰ ਕਰ ਲਿਆ ਜਾਵੇਗਾ।

**ਕਾਮਰੇਡ ਸਪੂਰਣ ਸਿੰਘ ਧੌਲਾ** : ਸਪੀਕਰ ਸਾਹਿਬ, ਧਨੌਲਾ ਮੰਡੀ ਜਿਹੜੀ ਹੈ ਮੈਂ ਉਥੇ ਆਪ ਗਿਆ ਸੀ, ਉਥੇ ਇੱਟਾਂ ਵੀ ਲੱਗ ਗਈਆਂ ਹਨ ਅਤੇ ਮੰਡੀ ਤਿਆਰ ਹੈ। ਉਥੇ ਜਦੋਂ ਵਜ਼ੀਰ ਸਾਹਿਬ ਗਏ ਸਨ ਤਾਂ ਉਹ ਕਹਿ ਕੇ ਆਏ ਸਨ ਕਿ ਆਉਣ ਵਾਲਾ ਅਨਾਜ ਇਥੇ ਵਿਕੇਗਾ। ਪਰੰਤੂ ਕੁਝ ਕਾਨੂੰਨੀ ਅੜਚਣਾਂ ਹੋਣ ਕਰਕੇ ਉਹ ਬੰਦ ਪਈ ਹੈ। ਕੀ ਮਨਿਸਟਰ ਸਾਹਿਬ ਉਨ੍ਹਾਂ ਅੜਚਣਾਂ ਤੇ ਵਿਚਾਰ ਕਰਕੇ ਉਨ੍ਹਾਂ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਆਪ ਹੀ ਦੱਸ ਦਿੱਤਾ ਹੈ ਕਿ ਉਸ ਵਿਚ ਕੋਈ ਕਾਨੂੰਨੀ ਅੜਚਣਾਂ ਹਨ। ਇਨ੍ਹਾਂ ਕਾਨੂੰਨੀ ਅੜਚਣਾਂ ਦਾ ਤਾਂ ਕੋਰਟ ਵਿਚ ਫੈਸਲਾ ਹੋਵੇਗਾ।

---

**ਰੱਤੇਵਾਲ ਤੋਂ ਮਨਸੇਵਾਲ, ਅਦੋਵਾਨਾ ਅਤੇ ਭੱਦੀ ਤੱਕ ਸੜਕ ਨੂੰ ਜੋੜਨਾ**

*414. **ਸ਼੍ਰੀ ਰਾਮ ਕਿਸ਼ਨ ਕਟਾਰੀਆ**: ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ––

(ੳ) ਕੀ ਰੱਤੇਵਾਲ ਤੋਂ ਮਨਸੇਵਾਲ, ਅਦੋਵਾਨਾ ਅਤੇ ਭੱਦੀ ਤੱਕ ਸੜਕ ਜੋੜਨ ਦੀ ਕੋਈ ਤਜਵੀਜ਼ ਹੈ ਤਾਂ ਜੋ ਬਲਾਚੌਰ ਦੇ ਕੰਢੀ ਦੇ ਇਲਾਕੇ ਵਿਚ ਪਹਾੜੀਆਂ ਦੇ ਨਾਲ ਨਾਲ ਸੜਕ ਦਾ ਉਪਬੰਧ ਕੀਤਾ ਜਾ ਸਕੇ ;

(ਅ) ਜੇਕਰ ਉਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਉਪਰੋਕਤ ਸੜਕ ਦੇ ਇਸ ਸਾਲ ਦੇ ਦੌਰਾਨ ਮੁਕੰਮਲ ਹੋਣ ਦੀ ਸੰਭਾਵਨਾ ਹੈ ?

**ਸਰਦਾਰ ਬਲਵੰਤ ਸਿੰਘ** (ਵਿੱਤ ਮੰਤਰੀ) : (ੳ) ਜੀ ਨਹੀਂ ।

(ਅ) ਸਵਾਲ ਨਹੀਂ ਪੈਦਾ ਹੁੰਦਾ ।

**ਸ਼੍ਰੀ ਰਾਮ ਕਿਸ਼ਨ ਕਟਾਰੀਆ** : ਮੈਂ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੇਰੇ ਹਰ ਸਵਾਲ ਦਾ ਜਵਾਬ 'ਨਹੀਂ ਜੀ', 'ਸਵਾਲ ਹੀ ਪੈਦਾ ਨਹੀਂ ਹੁੰਦਾ' ਵਿਚ ਦਿੱਤਾ ਜਾਂਦਾ ਹੈ । ਸਪੀਕਰ ਸਾਹਿਬ, ਉਹ ਪਛੜਿਆ ਹੋਇਆ ਇਲਾਕਾ ਹੈ । ਕੋਈ ਉਥੇ ਸੜਕ ਨਹੀਂ ਹੈ । ਉਥੇ ਸੜਕਾਂ ਨਾ ਹੋਣ ਕਰਕੇ ਜਿੰਨੀ ਦੇਰ ਬਲਾਚੌਰ ਤੋਂ ਦਿੱਲੀ ਪਹੁੰਚਣ ਵਿਚ ਲੱਗਦੀ ਹੈ ਉਤਨੀ ਦੇਰ ਵਿਚ ਬਲਾਚੌਰ ਤੋਂ ਆਦਮੀ ਆਪਣੇ ਘਰ ਪਹੁੰਚਦਾ ਹੈ । ਇਹ ਲੋਕਾਂ ਲਈ ਬੜੀ ਮੁਸ਼ਕਲ ਹੈ । ਮੈਂ ਪੁੱਛਦਾ ਹਾਂ ਕਿ ਇਹ ਡਿਫੀਕਲਟੀ ਇਹ ਕਦੋਂ ਤੱਕ ਦੂਰ ਕਰ ਦੇਣਗੇ ?

**ਵਿੱਤ ਮੰਤਰੀ** : ਸਪੀਕਰ ਸਾਹਿਬ, ਜੋ ਇਨ੍ਹਾਂ ਦਾ ਸਵਾਲ ਸੀ, ਉਸ ਦਾ ਜਵਾਬ ਤਾਂ ਦੇ ਦਿੱਤਾ ਗਿਆ ਹੈ । ਪਰ ਜੋ ਇਨ੍ਹਾਂ ਨੇ ਖਦਸ਼ਾ ਜ਼ਾਹਿਰ ਕੀਤਾ ਹੈ ਉਸ ਲਈ ਮੈਂ ਇਨ੍ਹਾਂ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਜੋ ਅਸੀਂ ਸੜਕਾਂ ਬਣਾਉਣ ਲਈ ਟਾਰਗੇਟ ਰੱਖਿਆ ਹੈ, ਵੈਸਾਖੀ, 1979 ਤੱਕ ਸੜਕਾਂ ਬਣਾਉਣੀਆਂ ਹਨ ਉਸ ਵਿਚ ਇਨ੍ਹਾਂ ਦਾ ਪਿੰਡ ਜ਼ਰੂਰ ਸ਼ਾਮਿਲ ਕਰ ਲਿਆ ਜਾਵੇਗਾ ।

---

**Transfer of Agricultural Farm Near Ludhiana**

*329. **Comrade Satya Pal Dang** : Will the Minister for Agriculture and Forests be pleased to state :—

(a) whether after the present Ministry assumed office, the Government of India handed over to it its mechanized Agricultural Farm, near Ladowal, district Ludhiana; if so, when and whether the initiative for the transfer was taken by the State Government or the Government of India ;

(b) the reasons for the transfer and the particulars of the organisation which is running the Farm at present ?

**ਸਰਦਾਰ ਬਲਵਿੰਦਰ ਸਿੰਘ ਭੂੰਦੜ**: (ੳ) ਭਾਰਤ ਸਰਕਾਰ ਨੇ ਅਜੇ ਲਾਡੋਵਾਲ ਫਾਰਮ ਰਾਜ ਸਰਕਾਰ ਨੂੰ ਵਾਪਿਸ ਨਹੀਂ ਕੀਤਾ ਹੈ। ਰਾਜ ਸਰਕਾਰ ਨੇ ਫਾਰਮ ਵਾਪਿਸ ਲੈਣ ਦੀ ਤਜਵੀਜ਼ ਭੇਜੀ। ਭਾਰਤ ਸਰਕਾਰ ਨੇ ਇਹ ਫਾਰਮ ਵਾਪਸ ਦੇਣ ਲਈ ਅਸੂਲ ਅਨੁਸਾਰ ਪਰਵਾਨ ਕਰ ਲਿਆ ਹੈ ।

(ਅ) ਰਾਜ ਦੇ ਜ਼ਿਮੀਦਾਰਾਂ ਦੀ ਸੁਧਰੇ ਅਤੇ ਪਰਵਾਨਿਤ ਬੀਜਾਂ ਦੀ ਲੋੜ ਪੂਰੀ ਕਰਨ ਲਈ ਰਾਜ ਸਰਕਾਰ ਨੇ ਫਾਰਮ ਵਾਪਸ ਲੈਣ ਲਈ ਮੰਗ ਕੀਤੀ।

[ ਖੇਤੀਬਾੜੀ ਮੰਤਰੀ ]

ਅੱਜ ਕੱਲ੍ਹ ਇਸ ਫਾਰਮ ਨੂੰ ਭਾਰਤ ਰਾਜ ਫਾਰਮ ਨਿਗਮ (ਭਾਰਤ ਸਰਕਾਰ ਦੁਆਰਾ ਨਿਰਮਤ) ਚਲਾ ਰਿਹਾ ਹੈ ।

**ਮਾਸਟਰ ਬਾਬੂ ਸਿੰਘ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਕਈ ਛੋਟੇ ਸੀਡ ਫਾਰਮਜ਼ ਇਸ ਵੇਲੇ ਘਾਟੇ ਵਿਚ ਜਾ ਰਹੇ ਹਨ ਜਿਸ ਤਰ੍ਹਾਂ ਨਾਮ ਸਿੰਘ ਦਾ ਸੀਡ ਫਾਰਮ ਹੈ । ਕੀ ਇਨ੍ਹਾਂ ਦੀ ਡਿਵੈਲਪਮੈਂਟ ਕਰਨ ਵਾਸਤੇ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, 25 ਐਸੇ ਸੀਡ ਫਾਰਮਜ਼ ਹਨ ਜਿਹੜੇ ਘਾਟੇ ਵਿਚ ਜਾ ਰਹੇ ਹਨ ਔਰ ਅਸੀਂ ਇਸ ਵਾਸਤੇ ਤਰੀਕਾ ਸੋਚ ਰਹੇ ਹਾਂ ਕਿ ਇਹ ਘਾਟੇ ਵਿਚ ਨਾ ਜਾਣ।

**श्री ग्र. विश्वनाथन** : स्पीकर साहिब, एक 2700 एकड़ का फार्म जो कि कार्पोरेशन चला रही थी उस के बावजूद वह फार्म सैंटरल गवर्नमैंट को हैंड ग्रोवर कर दिया गया । मैं यह पूछता हूँ कि क्या वह फाईल दिखा देंगे जिस पर हैंड ग्रोवर के ग्रार्डर हुए हैं ।

दूसरा यह कि मेरे पास कई शिकायतें ग्राई हैं कि ऐग्रीकलचर यूनीवर्सिटी लुधियाना में जो किसानों की मन्डी लगती है उस में बीज छोटे किसानों को नहीं दिया जाता बल्कि चोर दरवाज़े से बड़े बड़े ज़िमींदार ले जाते हैं । क्या उस के लिए कोई प्रबन्ध करेंगे कि छोटे किसानों को बीज़ मिल सके ?

**ਸ਼੍ਰੀ ਸਪੀਕਰ** : ਤੁਹਾਨੂੰ ਇਕ ਸਵਾਲ ਕਰਨ ਦੀ ਇਜਾਜ਼ਤ ਮਿਲਦੀ ਹੈ ।

**ਮੰਤਰੀ** : ਜੋ ਇਨ੍ਹਾਂ ਦੇ ਸਵਾਲਾਂ ਦਾ ਭਾਵ ਹੈ ਉਹ ਮੈਂ ਇਹ ਸਮਝਿਆ ਹੈ ਕਿ ਫਾਰਮਾਂ ਦੀ ਤਾਂ ਕੋਈ ਤਕਲੀਫ ਨਹੀਂ ਬਲਕਿ ਸੀਡ ਵੇਚਣ ਦੀ ਤਕਲੀਫ ਹੈ । ਇਸ ਲਈ ਅਸੀਂ ਪੜਤਾਲ ਕਰਕੇ ਛੋਟੇ ਕਿਸਾਨਾਂ ਤੱਕ ਬੀਜ ਪਹੁੰਚਾਉਣ ਦੀ ਕੋਸ਼ਿਸ਼ ਕਰਾਂਗੇ ।ਪਰ ਜਿੱਥੋਂ ਤਕ ਮੇਰਾ ਖਿਆਲ ਹੈ, ਮੰਡੀਆਂ ਵਿਚ ਬੀਜ ਲਾਈਨ ਵਿਚ ਖੜੇ ਕਰਕੇ ਦਿੱਤਾ ਜਾਂਦਾ ਹੈ ।

ਦੂਸਰਾ ਜੋ ਇਨ੍ਹਾਂ ਨੇ ਫਾਈਲ ਬਾਰੇ ਪੁਛਿਆ ਹੈ, ਉਸ ਦੀ ਕੋਈ ਫਾਈਲ ਤਾਂ ਇਸ ਵੇਲੇ ਨਹੀਂ ਹੈ । ਪਰ ਮੈਂ ਇਹ ਕਹਾਂਗਾ ਕਿ ਇਹ ਗਲਤੀ ਜ਼ਰੂਰ ਹੋਈ ਹੈ ਔਰ ਇਹ ਜਿਹੜਾ 2700 ਏਕੜ ਦਾ ਫਾਰਮ ਸੀ ਉਸ ਨੂੰ ਅਸੀਂ ਵਾਪਸ ਲੈ ਰਹੇ ਹਾਂ ।

**ਚੌਧਰੀ ਕਾਂਸ਼ੀ ਰਾਮ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਜਿਵੇਂ ਇਨ੍ਹਾਂ ਨੇ ਫਰਮਾਇਆ ਹੈ ਕਿ ਇਹ ਫਾਰਮ ਭਾਰਤ ਸਰਕਾਰ ਤੋਂ ਲੈ ਕੇ ਐਗਰੀਕਲਚਰ ਯੂਨੀਵਰਸਿਟੀ ਨੂੰ ਦੇ ਦਿੱਤਾ ਜਾਵੇਗਾ, ਕੀ ਇਹ ਇਕ ਰੁਪਏ ਦੇ ਹਿਸਾਬ ਨਾਲ ਲੀਜ਼ ਆਊਟ ਕਰਨਗੇ ਅਤੇ ਇਹ ਬੜੀ ਨੌਮੀਨਲ ਪ੍ਰਾਈਸ ਹੋਵੇਗੀ ਜਾਂ ਫਿਰ ਹਜ਼ਾਰ ਜਾਂ ਦੋ ਹਜ਼ਾਰ ਰੁਪਏ ਤੇ ਲੀਜ਼ ਆਊਟ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ ਮੈਨੂੰ ਤਾਂ ਇਨ੍ਹਾਂ ਦੇ ਸਵਾਲ ਦਾ ਪਤਾ ਨਹੀਂ ਲੱਗਾ ।

**ਸ਼੍ਰੀ ਸਪੀਕਰ** : ਚੌਧਰੀ ਕਾਂਸ਼ੀ ਰਾਮ ਜੀ ਦਾ ਕਹਿਣ ਦਾ ਮਤਲਬ ਇਹ ਹੈ ਕਿ ਜਿਹੜਾ ਫਾਰਮ ਤੁਸੀਂ ਐਗਰੀਕਲਚਰ ਯੂਨੀਵਰਸਿਟੀ ਨੂੰ ਦੇਣਾ ਹੈ ਕੀ ਉਸ ਦਾ ਠੇਕਾ ਵੱਧ ਹੋਵੇਗਾ ਜਾਂ ਇੱਕ ਰੁਪਏ ਤੇ ਦੇਵੋਗੇ ?

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਮੈਂਬਰ ਸਾਹਿਬ ਦਾ ਭਾਵ ਹੈ ਉਹ ਇਹ ਹੈ ਕਿ ਲੀਜ਼ ਮਨੀ ਵੱਧ ਹੋਵੇਗੀ ਜਾਂ ਇਕ ਰੁਪਿਆ ਹੋਵੇਗੀ। ਜਿਸ ਰੇਟ ਤੇ ਲਵਾਂਗੇ ਉਸੇ ਰੇਟ ਤੇ ਦੇਵਾਂਗੇ ਔਰ ਲੀਜ਼ ਮਨੀ ਦੇ ਵਿਚ ਕੋਈ ਫਰਕ ਨਹੀਂ ਪਵੇਗਾ। ਬਾਕੀ ਜਿਹੜੇ ਅਸੈਟਸ ਹੋਣਗੇ ਉਹ ਦੇਖ ਲਵਾਂਗੇ।

(ਇਸ ਸਮੇਂ ਕੁਝ ਮਨਿਸਟਰ ਸਾਹਿਬਾਨ ਬੈਠੇ ਬੈਠੇ ਗੱਲਾਂ ਕਰ ਰਹੇ ਸਨ)

**ਸ੍ਰੀ ਸਪੀਕਰ** : ਮੈਂ ਤਾਂ ਹੈਰਾਨ ਹਾਂ ਕਿ ਮਨਿਸ਼ਟਰਜ਼ ਵੀ ਆਪਸ ਵਿਚ ਗੱਲਾਂ ਕਰੀ ਜਾ ਰਹੇ ਹਨ।

---

**ਬਲਾਚੌਰ ਵਿਧਾਨ ਸਭਾ ਚੋਣ ਹਲਕਾ ਵਿਚ ਖੇਡਾਂ ਲਈ ਸਟੇਡੀਅਮ**

*413. **ਸ੍ਰੀ ਰਾਮ ਕਿਸ਼ਨ ਕਟਾਰੀਆ** : ਕੀ ਆਵਾਜਾਈ ਅਤੇ ਸ਼ਹਿਰੀ ਹਵਾਬਾਜ਼ੀ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਬਲਾਚੌਰ ਵਿਧਾਨ ਸਭਾ ਚੋਣ ਹਲਕੇ ਵਿਚ ਖੇਡਾਂ ਲਈ ਸਟੇਡੀਅਮ ਬਣਾਉਣ ਦੀ ਕੋਈ ਤਜਵੀਜ਼ ਹੈ;

(ਅ) ਜੇਕਰ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ ਤਾਂ ਜੇਕਰ ਸੜੋਆ ਬਲਾਕ ਵਿਚ ਪਿੰਡ ਸਾਹਿਬਾ ਦੁਆਰਾ ਜ਼ਮੀਨ ਦਿੱਤੀ ਜਾਵੇ ਤਾਂ ਸਟੇਡੀਅਮ ਦੀ ਉਸਾਰੀ ਅੰਦਾਜ਼ਨ ਕਿਤਨੇ ਸਮੇਂ ਵਿਚ ਹੋ ਜਾਣ ਦੀ ਸੰਭਾਵਨਾ ਹੈ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** (ਖੇਤੀ ਬਾੜੀ ਮੰਤਰੀ) : (ੳ) ਹਾਲ ਦੀ ਘੜੀ ਨਹੀਂ ਹੈ ਜੀ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ।

**ਸ੍ਰੀ ਰਾਮ ਕਿਸ਼ਨ ਕਟਾਰੀਆ** : ਸਪੀਕਰ ਸਾਹਿਬ, ਮੇਰੇ ਹਰ ਸਵਾਲ ਦੇ ਜਵਾਬ ਵਿਚ 'ਨਹੀਂ ਜੀ' ਔਰ 'ਸਵਾਲ ਹੀ ਪੈਦਾ ਨਹੀਂ ਹੁੰਦਾ' ਲਿਖਿਆ ਹੋਇਆ ਹੁੰਦਾ ਹੈ। ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਵਜ਼ੀਰ ਸਾਹਿਬ ਨੇ ਇਕ ਬਿਆਨ ਦਿੱਤਾ ਸੀ ਕਿ ਹਰ ਇਕ ਬਲਾਕ ਦੇ ਵਿਚ ਸਪੋਰਟਸ ਸਟੇਡੀਅਮ ਖੋਲ੍ਹ ਦਿੱਤੇ ਜਾਣਗੇ, ਆਇਆ ਇਹ ਕਦੋਂ ਤੱਕ ਇਸ ਨੂੰ ਇੰਪਲੀਮੈਂਟ ਕਰ ਦੇਣਗੇ?

**ਖੇਤੀ ਬਾੜੀ ਮੰਤਰੀ** : ਸਪੀਕਰ ਸਾਹਿਬ, ਜਿੱਥੇ ਜਿੱਥੇ ਕਰਾਈਟੇਰੀਆ ਦੀਆਂ ਸ਼ਰਤਾਂ ਨੂੰ ਪੂਰਾ ਕਰਦੇ ਹਨ ਉਥੇ ਸਟੇਡੀਅਮ ਬਣਾ ਦਿੱਤਾ ਜਾਂਦਾ ਹੈ। ਜਿਥੇ ਕਰਾਈਟੇਰੀਆ ਦੀਆਂ ਸ਼ਰਤਾਂ ਪੂਰੀਆਂ ਨਹੀਂ ਕਰਦੇ ਉਥੇ ਮੁਸ਼ਕਿਲ ਹੁੰਦੀ ਹੈ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਗੱਲ ਨੂੰ ਮੱਦੇ ਨਜ਼ਰ ਰੱਖਦੇ ਹੋਏ ਕਿ ਸਪੋਰਟ ਦਾ ਸਟੈਂਡਰਡ ਗਿਰਦਾ ਜਾ ਰਿਹਾ ਹੈ ਔਰ ਸਰਕਾਰ ਨੂੰ ਸਟੇਡੀਅਮ ਖੋਲ੍ਹਣ ਵਾਸਤੇ ਬਲਾਕਾਂ ਦੇ ਵਿਚ ਦੇਖਣਾ ਚਾਹੀਦਾ ਹੈ ਕਿ ਕਿਸ ਤਰੀਕੇ ਦੇ ਪਲੇਅਰ ਹਨ ਤਾਕਿ ਗਲਤ ਤਰੀਕੇ ਨਾਲ ਸਟੇਡੀਅਮ ਨਾ ਖੋਲ੍ਹੇ ਜਾਣ। ਕੀ ਇਹ ਹਰ ਇਕ ਬਲਾਕ ਵਿਚ ਜਿੱਥੇ ਸਟੇਡੀਅਮ ਖੋਲ੍ਹਣ ਦੀ ਜ਼ਰੂਰਤ ਹੈ ਉਥੇ ਖੋਲ੍ਹਣ ਲਈ ਤਿਆਰ ਹਨ?

**ਮੰਤਰੀ** : ਸਪੀਕਰ ਸਾਹਿਬ, ਡਿਸਟ੍ਰਿਕਟ ਲੈਵਲ ਤੇ ਸਟੇਡੀਅਮ ਖੋਲ੍ਹੇ ਜਾਂਦੇ ਹਨ, ਬਲਾਕ ਲੈਵਲ ਤੇ ਪਲੇ ਗਰਾਊਂਡ ਦਾ ਇੰਤਜ਼ਾਮ ਕੀਤਾ ਜਾਂਦਾ ਹੈ । ਜਿਥੇ ਜ਼ਮੀਨ ਮਿਲਦੀ ਹੋਵੇ ਔਰ ਮੈਚਿੰਗ ਗਰਾਂਟ ਦਿੰਦੇ ਹੋਣ ਉਥੇ ਬਣਾ ਦਿੱਤੇ ਜਾਂਦੇ ਹਨ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਮੁਕੇਰੀਆਂ ਦੇ ਵਿਚ ਐਲਾਨ ਕਰਕੇ ਆਏ ਸਨ ਕਿ ਉਥੇ ਸਟੇਡੀਅਮ ਬਣਾ ਦਿੱਤਾ ਜਾਵੇਗਾ, ਇਹ ਕਦੋਂ ਤੱਕ ਉਥੇ ਸਟੇਡੀਅਮ ਬਣਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਜੇਕਰ ਸ਼ਰਤਾਂ ਪੂਰੀਆਂ ਕਰਦੇ ਹੋਣਗੇ ਤਾਂ ਜ਼ਰੂਰ ਬਣਾ ਦੇਵਾਂਗੇ ।

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਬਲਾਕ ਮਤਾ ਪਾਸ ਕਰਕੇ ਭੇਜਦੇ ਹਨ ਔਰ ਕਰਾਈਟੇਰੀਆ ਪੂਰਾ ਕਰਦੇ ਹਨ ਕੀ ਮਨਿਸਟਰ ਸਾਹਿਬ ਉਥੇ ਸਟੇਡੀਅਮ ਖੋਲ੍ਹਣ ਦੀ ਕੋਸ਼ਿਸ਼ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਜੇਕਰ ਕਰਾਈਟੇਰੀਆ ਪੂਰਾ ਕਰਦੇ ਹੋਣਗੇ ਤਾਂ ਜ਼ਰੂਰ ਗੌਰ ਕਰਾਂਗੇ । ਪਰ ਮੈਂ ਦੱਸ ਦਿੰਦਾ ਹਾਂ ਕਿ ਸਟੇਡੀਅਮ ਅਤੇ ਪਲੇ-ਗਰਾਊਂਡ ਦਾ ਵੱਖਰਾ ਵੱਖਰਾ ਕਰਾਈਟੇਰੀਆ ਹੈ । ਡਿਸਟ੍ਰਿਕਟ ਲੈਵਲ ਤੇ ਸਟੇਡੀਅਮ ਅਤੇ ਬਲਾਕ ਲੈਵਲ ਤੇ ਪਲੇ ਗਰਾਊਂਡ ਬਣਾਉਂਦੇ ਹਾਂ । ਸਟੇਡੀਅਮ ਲਈ 30 ਲੱਖ ਰੁਪਿਆ ਖਰਚ ਕਰਦੇ ਹਾਂ । ਇਸ ਦੇ ਵਿਚ 50 ਪ੍ਰਤੀਸ਼ਤ ਮੈਚਿੰਗ ਗਰਾਂਟ ਮਿਊਂਸਪਲ ਕਮੇਟੀ ਖਰਚ ਕਰਦੀ ਹੈ, ਉਥੇ ਕੰਪਲੈਕਸ ਬਣਾ ਦਿੰਦੇ ਹਾਂ । ਬਾਕੀ ਤਹਿਸੀਲਾਂ ਦੇ ਵਿਚ ਪਲੇਗਰਾਊਂਡ ਬਣਾਉਣ ਦੇ ਵਾਸਤੇ 5 ਏਕੜ ਜ਼ਮੀਨ ਅਤੇ 15 ਹਜ਼ਾਰ ਰੁਪਿਆ ਲੈਂਦੇ ਹਾਂ ਔਰ ਬਲਾਕ ਲੈਵਲ ਤੇ 4 ਏਕੜ ਜ਼ਮੀਨ ਅਤੇ 10 ਹਜ਼ਾਰ ਰੁਪਿਆ ਖਰਚ ਕਰਨ ਲਈ ਤਿਆਰ ਹੋਣ ਤਾਂ ਕੰਸਿਡਰ ਕਰਦੇ ਹਾਂ ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਹੁਸ਼ਿਆਰਪੁਰ ਦਾ ਏਰੀਆ ਔਰ ਕੰਡੀ ਦਾ ਏਰੀਆ ਬਹੁਤ ਹੀ ਬੈਕਵਰਡ ਏਰੀਆ ਹੈ । ਇਸ ਏਰੀਆ ਵਾਲੇ ਇਨ੍ਹਾਂ ਦਾ ਕਰਾਈਟੇਰੀਆ ਪੂਰਾ ਨਹੀਂ ਕਰ ਸਕਦੇ । ਇਸ ਦਾ ਮਤਲਬ ਹੈ ਕਿ ਉਥੇ ਕੋਈ ਸਟੇਡੀਅਮ ਔਰ ਪਲੇ ਗਰਾਊਂਡ ਨਹੀਂ ਬਣ ਸਕਦਾ । ਕੀ ਉਥੇ ਮਨਿਸਟਰ ਸਾਹਿਬ ਬਣਾਉਣ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਜਿੱਥੇ ਸਾਡੀਆਂ ਕੰਡੀਸ਼ਨਾਂ ਪੂਰੀਆਂ ਕਰਦੇ ਹਨ ਉਥੇ ਤਾਂ ਅਸੀਂ ਬਣਾ ਦਿੰਦੇ ਹਾਂ । ਪਰ ਜਿੱਥੇ ਕਰਾਈਟੇਰੀਆ ਪੂਰਾ ਨਹੀਂ ਕਰ ਸਕਦੇ ਉਥੇ ਤਾਂ ਫੰਡਜ਼ ਅਵੇਲੇਬਲ ਹੋਣ ਤੇ ਹੀ ਗੌਰ ਕਰ ਸਕਦੇ ਹਾਂ ।

———

**Charter of Demand of Class III Employees and Veterinary Compounders Union**

***428. Comrade Mehtab Singh Naukerian
Comrade Sarwan Singh** } : Will the Minister of State for Animal Husbandry be pleased to state whether he received any charter of demands dated 6th February, 1978 from class III employees and Veterinary Compounders' Union, Punjab, addressed to him and the

Director Animal Husbandry; if so, the details thereof together with the action, if any, taken thereon?

**ਸਰਦਾਰ ਦਲੀਪ ਸਿੰਘ ਤਲਵੰਡੀ :** (1) ਹਾਂ ਜੀ।

(2) ਵਿਸਥਾਰ ਪੂਰਵਕ ਉੱਤਰ ਥੱਲੇ ਦਿੱਤਾ ਹੈ।

------

**ਵੇਰਵਾ**

| | ਮੰਗ | ਸਰਕਾਰ ਦਾ ਜਵਾਬ |
|---|---|---|
| 1. | ਜਬਰੀ ਠੋਸੇ ਜਾ ਰਹੇ ਏ. ਆਈ. ਦੇ ਕੋਟੇ ਖਤਮ ਕੀਤੇ ਜਾਣ । | ਮਨਸੂਈ ਗਰਭਦਾਨ ਦੇ ਟੀਚੇ ਇੰਡੋ ਸਵਿਸ ਪਰੋਜੈਕਟ ਦੇ ਅਧੀਨ ਨਿਸ਼ਚਿਤ ਕੀਤੇ ਗਏ ਹਨ । ਇਹ ਪਰੋਜੈਕਟ ਸਵਿਸ ਅਧਿਕਾਰੀਆਂ ਦੇ ਸਹਿਯੋਗ ਨਾਲ ਚਲਾ-ਇਆ ਜਾ ਰਿਹਾ ਹੈ, ਜੋ ਕਿ ਚੰਗੇ ਨਤੀਜੇ ਦਿਖਾਉਣਾ ਚਾਹੁੰਦੇ ਹਨ । ਇਹ ਪਸ਼ੂ ਧੰਨ ਦੀ ਪ੍ਰਗਤੀ ਕਰਨ ਲਈ ਮਿਥੇ ਗਏ ਹਨ ਜੇ ਨਾ ਮਿਥੇ ਜਾਣ ਤਾਂ ਸਮਝਿਆ ਜਾਵੇਗਾ ਕਿ ਕਰਮਚਾਰੀ ਇਸ ਉਨਤੀ ਲਈ ਜ਼ਿਮੇਵਾਰੀ ਨੂੰ ਨਹੀਂ ਨਿਭਾਉਣਾ ਚਾਹੁੰਦੇ। |
| 2. | ਟਰਮੀਨੇਟ ਕੀਤੇ ਐਸ. ਏ. / ਵੀ. ਸੀ ਮੁੜ ਬਹਾਲ ਕੀਤੇ ਜਾਣ ਅਤੇ ਉਨ੍ਹਾਂ ਦੀ ਸਰਵਿਸ ਪਹਿਲੀ ਨਿਯੁਕਤੀ ਦੇ ਸਮੇਂ ਤੋਂ ਹੀ ਗਿਣੀ ਜਾਵੇ । | ਨੌਕਰੀ ਤੋਂ ਵੱਖ ਕੀਤੇ ਗਏ ਸਟਾਕ ਸਹਾਇਕ ਵੈਟਨਰੀ ਕੰਪਾਊਂਡਰ ਕੇਵਲ ਭਿੰਨ ਹੀ ਸਨ। ਇਹ ਵਿਅਕਤੀ ਆਪਣੀ ਤਦ-ਅਰਥ ਨਿਯੁਕਤੀ ਦੇ ਦੌਰਾਨ ਪੰਜਾਬ ਸੇਵਾਵਾਂ ਚੋਣ ਬੋਰਡ ਵਿਚ ਸਫਲਤਾ ਪ੍ਰਾਪਤ ਨਹੀਂ ਕਰ ਸਕੇ । ਇਸ ਲਈ ਇਨ੍ਹਾਂ ਨੂੰ ਮੁੜ ਬਹਾਲ ਕਰਨ ਦੀ ਕੋਈ ਉਚਿਤਤਾ ਨਹੀਂ। |
| 3. | ਯੂਨੀਅਨ ਦੇ ਆਗੂਆਂ ਤੇ ਬਦਲੇ ਦੀ ਭਾਵਨਾ ਨਾਲ ਮਹਿਕਮਾਨਾ ਐਕਸ਼ਨ ਬੰਦ ਕੀਤੇ ਜਾਣ। | ਨਿਜੀ ਵੈਰ ਭਾਵ ਕਾਰਨ ਯੂਨੀਅਨ ਦੇ ਕਿਸੇ ਆਗੂ ਨੂੰ ਨਹੀਂ ਸਤਾਇਆ ਗਿਆ । |
| 4. | ਐਸ. ਏ./ ਵੀ. ਸੀ. ਦਾ ਨਾਂ ਬਦਲ ਕੇ ਇਕ ਨਾਂ ਵੈਟਰਨਰੀ ਅਸਿਸਟੈਂਟ ਕੀਤਾ ਜਾਵੇ । | ਮੁਆਮਲਾ ਸਰਕਾਰ ਦੇ ਵਿਚਾਰ ਅਧੀਨ ਹੈ। |
| 5. | ਏ. ਆਈ. ਕਰਨ ਵਾਲੇ ਐਸ. ਏ./ਵੀ.ਸੀ. ਨੂੰ ਬੱਝਵਾਂ ਏ. ਆਈ. ਅਲਾਊਂਸ 50 ਰੁਪਏ ਦਿੱਤਾ ਜਾਵੇ । | ਮੁਆਮਲਾ ਸਰਕਾਰ ਦੇ ਵਿਚਾਰ ਅਧੀਨ ਹੈ |

[ਪਸ਼ੂ ਪਾਲਣ ਦੇ ਰਾਜ ਮੰਤਰੀ]

| | | |
|---|---|---|
| 6. | ਜ਼ਿਲ੍ਹਾ ਪ੍ਰੀਸ਼ਦ, ਬਲਾਕ ਸੰਮਤੀਆਂ ਅਤੇ ਕਾਰਪੋਰੇਸ਼ਨਾਂ ਦੇ ਸਾਰੇ ਹਸਪਤਾਲਾਂ ਅਤੇ ਡਿਸਪੈਂਸਰੀਆਂ ਨੂੰ ਪਰੋਵੈਨਸ਼ਲਾਈਜ਼ ਕੀਤਾ ਜਾਵੇ । | ਮੁਆਮਲਾ ਸਰਕਾਰ ਦੇ ਵਿਚਾਰ ਅਧੀਨ ਹੈ । |
| 7. | 10 ਸਾਲ ਦੀ ਸਰਵਿਸ ਵਾਲੇ ਐਸ. ਏ./ ਵੀ. ਸੀ. ਨੂੰ ਸਹਾਇਕ ਵਿਸਥਾਰ ਅਫ਼ਸਰ, ਫੀਲਡ ਪਬਲੀਸਿਟੀ ਅਫ਼ਸਰ ਅਤੇ ਹੋਰ ਵਿਭਾਗੀ ਤਰੱਕੀਆਂ ਦਿੱਤੀਆਂ ਜਾਣ । | ਹੱਕਦਾਰ ਸਟਾਕ ਸਹਾਇਕਾਂ / ਵੈਟਰਨਰੀ ਕੰਪਾਊਂਡਰਾਂ ਨੂੰ ਸਹਾਇਕ ਵਿਸਥਾਰ ਅਫ਼ਸਰ ਦੀ ਆਸਾਮੀ ਲਈ ਅੱਗੇ ਹੀ ਸਰਕਾਰ ਦੀ ਨੀਤੀ ਅਨੁਸਾਰ ਵਿਚਾਰਿਆ ਜਾਂਦਾ ਹੈ । ਵੈਟਰਨਰੀ ਕੰਪਾਊਂਡਰਾਂ ਨੂੰ ਇਹ ਤਰੱਕੀ ਦੇਣੀ ਯੋਗ ਨਹੀਂ ਕਿਉਂ ਜੋ ਇਨ੍ਹਾਂ ਨੂੰ ਖੇਤਰ ਦਾ ਤਜ਼ਰਬਾ ਨਹੀਂ ਹੁੰਦਾ । |
| 8. | ਟਰੇਨਿੰਗ ਕੋਰਸ ਵਧਾਇਆ ਜਾਵੇ । | ਹਾਲ ਦੀ ਘੜੀ ਇਹ ਕਲਾਸ ਚਾਲੂ ਨਹੀਂ ਕੀਤੀ ਜਾ ਰਹੀ । ਜਦੋਂ ਸਟਾਕ ਸਹਾਇਕ । ਵੈਟਰਨਰੀ ਕੰਪਾਊਂਡਰਾਂ ਦੀ ਅਗਲੀ ਕਲਾਸ ਵਿਭਾਗੀ ਪੱਧਰ ਤੇ ਚਾਲੂ ਕੀਤੀ ਜਾਵੇਗੀ ਤਾਂ ਇਹ ਮੰਗ ਵਿਚਾਰ ਲਈ ਜਾਵੇਗੀ । |
| 9 | ਤਨਖਾਹ ਗਰੇਡ ਸੋਧ ਕੇ ਵੀ. ਏ. ਐਸ. ਦੇ ਗਰੇਡ ਦਾ 65 ਪ੍ਰਤੀਸ਼ਤ ਕੀਤਾ ਜਾਵੇ ਜਿਸ ਤਰ੍ਹਾਂ ਕਿ ਦੂਸਰੀਆਂ ਸਟੇਟਾਂ ਵਿਚ ਹੈ | ਪੇ-ਕਮਿਸ਼ਨ ਕਰਮਚਾਰੀਆਂ ਦੀਆਂ ਇਹ ਸੱਭ ਮੰਗਾਂ ਵਿਚਾਰਣ ਲਈ ਨਿਯੁਕਤ ਕੀਤਾ ਗਿਆ ਹੈ । |
| 10 | ਹਰੇਕ ਐਸ. ਏ./ਵੀ. ਸੀ. ਨੂੰ ਤਨਖਾਹ ਨਾਲ ਹਾਊਸ ਰੈਂਟ ਦਿੱਤਾ ਜਾਵੇ । | ਸਟਾਕ ਸਹਾਇਕ/ਵੈਟਨਰੀ ਕੰਪਾਊਂਡਰਾਂ ਨੂੰ ਪੰਜਾਬ ਸਰਕਾਰ ਦੀਆਂ ਹਦਾਇਤਾਂ ਮੁਤਾਬਿਕ ਹਾਊਸ ਰੈਂਟ ਅਲਾਊਂਸ ਦਿੱਤਾ ਜਾ ਰਿਹਾ ਹੈ । |
| 11. | ਸੀ. ਵੀ. ਆਰ. 1933 ਖਤਮ ਕਰਕੇ ਮੁਲਾਜ਼ਮਾਂ ਦੇ ਹੱਕ ਵਿਚ ਨਵੇਂ ਕਾਨੂੰਨ ਬਣਾਏ ਜਾਣ । | ਸੀ. ਵੀ. ਡੀ. ਰੂਲਜ਼ 1933 ਦੀ ਸੋਧ ਦਾ ਕੰਮ ਚਾਲੂ ਹੈ । |
| 12. | ਇਨਸੈਮੀਨੇਟਰ ਐਸ. ਏ./ਵੀ. ਸੀ. ਦੀ ਪੋਸਟ ਤੇ ਨਾ ਲਾਏ ਜਾਣ ਅਤੇ ਐਸ. ਏ./ ਵੀ. ਸੀ. ਨੂੰ ਏ. ਐਚ. ਏ. ਦੇ ਅੰਦਰ ਨਾ ਲਾਇਆ ਜਾਵੇ । | ਹਦਾਇਤਾਂ ਜਾਰੀ ਕੀਤੀਆਂ ਜਾ ਰਹੀਆਂ ਹਨ ਕਿ ਕਿਸੇ ਵੀ ਇਨਸੈਮੀਨੇਟਰ ਨੂੰ ਖੁਦ ਮੁਖਤਿਆਰ ਚਾਰਜ਼ ਨਾ ਦਿੱਤਾ ਜਾਵੇ ਅਤੇ ਕਿਸੇ ਸਟਾਕ ਸਹਾਇਕ/ਵੈਟਰਨਰੀ ਕੰਪਾਊਂਡਰ ਨੂੰ ਐਨੀਮਲ ਹਸਬੈਂਡਰੀ ਸਹਾਇਕ ਦੇ ਅਧੀਨ ਨਾ ਲਗਾਇਆ ਜਾਵੇ । |
| 13. | ਸੀ. ਐਸ. ਆਰ. ਵਿਚ ਮੁਲਾਜ਼ਮ ਵਿਰੋਧੀ ਸੋਧ 3.17 ਏ ਵਾਪਸ ਕਰਾਈ ਜਾਵੇ । | ਇਹ ਰੂਲ ਮੁਲਾਜ਼ਮ ਵਿਰੋਧੀ ਨਹੀਂ ਹੈ । ਇਸ ਲਈ ਇਸ ਦੀ ਸੋਧ ਦੀ ਉਚਿੱਚਤਾ ਨਹੀਂ ਹੈ । |

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਦਾ ਜਵਾਬ ਬੜਾ ਲੰਬਾ ਹੈ। ਇਨ੍ਹਾਂ ਨੇ ਫਰਮਾਇਆ ਹੈ ਕਿ ਜੇਕਰ ਟੀਚੇ ਮਿਥੇ ਨਾ ਜਾਣ ਤਾਂ ਪ੍ਰਗਤੀ ਨਹੀਂ ਹੋਵੇਗੀ। ਜੇ ਟੀਚੇ ਪੂਰੇ ਕਰਨ ਦੀ ਜਿਮੇਵਾਰੀ ਮੁਲਾਜ਼ਮਾਂ ਦੇ ਉਤੇ ਬੋਝ ਪਾਉਣਾ ਹੈ ਤਾਂ ਫਿਰ ਉਨ੍ਹਾਂ ਨੂੰ ਉਤਸ਼ਾਹ ਦੇਣਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਨੂੰ ਇਸ ਦਾ ਕਰੈਡਿਟ ਮਿਲ ਸਕੇ ?

(ਇਸ ਸਮੇਂ ਸ੍ਰੀ ਸਪੀਕਰ ਨੇ ਵਿੱਤ ਮੰਤਰੀ ਨੂੰ ਕਾਲ ਅਪਾਨ ਕੀਤਾ ਪਰ ਕਿਉਂਕਿ ਉਹ ਡਾਕਟਰ ਸਾਧੂ ਰਾਮ ਨਾਲ ਗੱਲਾਂ ਕਰ ਰਹੇ ਸਨ ਅਤੇ ਉਨ੍ਹਾਂ ਦਾ ਧਿਆਨ ਸਪੀਕਰ ਸਾਹਿਬ ਦੇ ਵੱਲ ਨਾ ਗਿਆ ਜਿਸ ਤੇ ਸਪੀਕਰ ਸਾਹਿਬ ਨੇ ਫਿਰ ਕਾਲ ਅਪਾਨ ਕੀਤਾ।)

**ਵਿੱਤ ਮੰਤਰੀ** : ਸਪੀਕਰ ਸਾਹਿਬ, ਮੇਰਾ ਤਾਂ ਕੋਈ ਸਵਾਲ ਨਹੀਂ ਹੈ।

**ਸ੍ਰੀ ਸਪੀਕਰ** : ਠੀਕ ਹੈ ਤੁਹਾਡਾ ਕੋਈ ਸਵਾਲ ਨਹੀਂ ਹੈ। ਪਰ ਤੁਸੀਂ ਆਪਸ ਵਿਚ ਗੱਲਾਂ ਕਰੀ ਜਾ ਰਹੇ ਸੀ ਜਿਸ ਕਰਕੇ ਤਲਵੰਡੀ ਸਾਹਿਬ ਨੂੰ ਜਵਾਬ ਦੇਣ ਵਿਚ ਮੁਸ਼ਕਿਲ ਪੇਸ਼ ਆ ਰਹੀ ਹੈ।

**Finance Minister** : Sir, I am sorry.

**ਪਸ਼ੂ ਪਾਲਣ ਦੇ ਰਾਜ ਮੰਤਰੀ** : ਸਪੀਕਰ ਸਾਹਿਬ, ਸਵਾਲ ਦੇ ਜਵਾਬ ਵਿਚ ਦਿਤਾ ਹੋਇਆ ਹੈ ਕਿ ਮਨਸੂਈ ਗਰਭਦਾਨ ਦੇ ਟੀਚੇ ਇੰਡੋ ਸਵਿਸ ਪ੍ਰੋਜੈਕਟ ਦੇ ਅਧੀਨ ਨਿਸ਼ਚਿਤ ਕੀਤੇ ਗਏ ਹਨ। ਇਹ ਪ੍ਰੋਜੈਕਟ ਸਵਿਸ ਅਧਿਕਾਰੀਆਂ ਦੇ ਸਹਿਯੋਗ ਨਾਲ ਚਲਾਇਆ ਜਾ ਰਿਹਾ ਹੈ ਜੋ ਕਿ ਚੰਗੇ ਨਤੀਜੇ ਦਿਖਾਉਣਾ ਚਾਹੁੰਦੇ ਹਨ। ਇਹ ਪਸ਼ੂਧਨ ਦੀ ਪ੍ਰਗਤੀ ਕਰਨ ਲਈ ਮਿਥੇ ਗਏ ਹਨ ਜੇ ਨਾ ਮਿਥੇ ਜਾਣ ਤਾਂ ਸਮਝਿਆ ਜਾਵੇਗਾ ਕਿ ਕਰਮਚਾਰੀ ਇਸ ਉਨਤੀ ਲਈ ਜ਼ਿੰਮੇਵਾਰੀ ਨੂੰ ਨਹੀਂ ਨਿਭਾਉਣਾ ਚਾਹੁੰਦੇ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਜਿਸ ਤਰ੍ਹਾਂ ਇਨ੍ਹਾਂ ਨੇ ਟੀਚੇ ਪੂਰੇ ਕਰਨ ਬਾਰੇ ਦੱਸਿਆ ਹੈ, ਫਿਰ ਇਨ੍ਹਾਂ ਨੂੰ ਆਪਣੇ ਕਰਮਚਾਰੀਆਂ ਨੂੰ ਇਨਕਰੇਜ਼ਮੈਂਟ ਦੇਣੀ ਚਾਹੀਦੀ ਹੈ। 10 ਸਾਲ ਦੀ ਸਰਵਿਸ਼ ਤੋਂ ਬਾਅਦ ਐਸ.ਏ.ਵੀ.ਸੀ. ਨੂੰ ਸਹਾਇਕ ਵਿਸਥਾਰ ਅਫ਼ਸਰ ਬਣਾ ਦੇਣਾ ਚਾਹੀਦਾ ਹੈ। ਪਰ ਕਿੰਨੇ ਐਸੇ ਆਦਮੀ ਹਨ ਜਿਨ੍ਹਾਂ ਦੀ 10 ਸਾਲ ਦੀ ਸਰਵਿਸ ਤੋਂ ਬਾਅਦ ਉਨ੍ਹਾਂ ਦੀਆਂ ਸਰਵਿਸਿਜ਼ ਟਰਮੀਨੇਟ ਕੀਤੀਆਂ ਗਈਆਂ ਹਨ। ਇਹ ਕਿੰਨੇ ਫੀ ਸਦੀ ਟਰਮੀਨੇਟ ਕੀਤੇ ਗਏ ਹਨ, ਇਹ ਦੱਸ ਦੇਣ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਕਿੰਨੇ ਫੀ ਸਦੀ ਹਨ, ਇਹ ਦੇਖ ਕੇ ਹੀ ਦੱਸ ਸਕਦੇ ਹਾਂ। ਇਸ ਵਕਤ ਮੇਰੇ ਕੋਲ ਰਿਕਾਰਡ ਨਹੀਂ ਹੈ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਇਹ ਬੜੀ ਜ਼ਰੂਰੀ ਗੱਲ ਸੀ। 2-3 ਐਸ.ਏ./ਵੀ.ਸੀਜ਼. ਨੂੰ ਟਰਮੀਨੇਟ ਕੀਤਾ ਗਿਆ ਹੈ। ਕੀ ਉਨ੍ਹਾਂ ਨੂੰ ਰੀਇਨਸਟੇਟ ਕਰਨ ਲਈ ਤਿਆਰ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ ਉਹ ਐਸ.ਐਸ. ਬੋਰਡ ਦੇ ਟੈਸਟ ਵਿਚੋਂ ਸਫਲ ਨਹੀਂ ਹੋਏ।

## Land Acquired for Thein Dam near Military Cantonment Pathankot

*365. **Shri Om Parkash Bhardwaj** : Will the Chief Minister be pleased to state:

(a) whether it is a fact that the Government acquired Land for the Thein Dam in the Villages near Military Cantonment, Pathankot;

[Shri Om Parkash Bhardwaj]

(b) if the reply to part (a) above be in the affirmative, the rate(s) at which the said land was acquired ;

(c) whether the Government received any complaints/representations during the period from 1973-74 to 1977-78 regarding the lesser rate of compensation paid; if so, the action taken thereon ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ, ਲਈ ਗਈ ਭੂੰਮੀ ਮਿਲਟਰੀ ਛਾਉਣੀ ਪਠਾਨਕੋਟ ਦੀ ਹੱਦ ਤੋਂ ਤਕਰੀਬਨ 12 ਕਿਲੋਮੀਟਰ ਦੀ ਦੂਰੀ ਤੇ ਹੈ।

(ਅ) ਲੋੜੀਂਦਾ ਉੱਤਰ ਹਾਊਸ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

(ੲ) ਹਾਂ ਜੀ, ਉਹ ਜ਼ਿਲ੍ਹਾ ਜੱਜ ਗੁਰਦਾਸਪੁਰ ਨੂੰ ਸੈਕਸ਼ਨ 18 ਲੈਂਡ ਐਕੋਜੀਸ਼ਨ ਐਕਟ ਦੇ ਅਧੀਨ ਵਿਚਾਰ ਹਿੱਤ ਭੇਜੀਆਂ ਹੋਈਆਂ ਹਨ।

ਭੂੰਮੀ ਖਰੀਦਣ ਦੀਆਂ ਦਰਾਂ

ਭੌਂ ਪ੍ਰਾਪਤੀ ਅਫ਼ਸਰ ਦੇ ਅਵਾਰਡਾਂ ਅਨੁਸਾਰ ਭੂੰਮੀ ਖਰੀਦਣ ਦੀਆਂ ਦਰਾਂ (ਜਿਸ ਵਿਚ 15 ਪ੍ਰਤੀਸ਼ਤ ਜ਼ਰੂਰੀ ਐਕੋਜ਼ਿਸ਼ਨ ਦਰ ਸ਼ਮਿਲਤ ਨਹੀਂ ਹਨ) ਨਿਮਨ ਲਿਖਤ ਹਨ :–

| | | |
|---|---|---|
| (1) ਨਹਿਰੀ ਅਤੇ ਚਾਹੀ | .. | 6000 ਰੁਪਏ ਪ੍ਰਤੀ ਏਕੜ । |
| (2) ਚਾਹੀ ਮੁਸ਼ਤਰ | .. | 5500 ਰੁਪਏ ਪ੍ਰਤੀ ਏਕੜ |
| (3) ਬੈਰਾਨੀ-1 | .. | 4360 ਰੁਪਏ ਤੋਂ 4500 ਰੁਪਏ ਪ੍ਰਤੀ ਏਕੜ |
| (4) ਬੈਰਾਨੀ-2 | .. | 3815 ਰੁਪਏ ਤੋਂ 4360 ਰੁਪਏ ਪ੍ਰਤੀ ਏਕੜ |
| (5) ਗੈਰ ਮੁਮਕਿਨ ਰਸਤਾ, ਖੱਡ ਅਤੇ ਗੜ੍ਹਾ | | 2000 ਰੁਪਏ ਪ੍ਰਤੀ ਏਕੜ |
| (6) ਗੈਰ ਮੁਮਕਿਨ ਅਹਾਤਾ, ਚਾਹੀ ਅਤੇ ਅਬਾਦੀ | | 6000 ਰੁਪਏ ਪ੍ਰਤੀ ਏਕੜ |

---

**ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਜ਼ਮੀਨ 218 ਰੁਪਏ ਕਨਾਲ ਤੇ ਜਾਂ ਇਸ ਤੋਂ ਘੱਟ ਸਰਕਾਰ ਨੇ ਲਈ ਹੈ ਇਸ ਬਾਰੇ ਇਕ ਮਾਲ ਮੰਤਰੀ ਜੀ ਦਾ ਬਿਆਨ ਸੀ ਕਿ ਮੈਂ ਐਮ.ਐਲ.ਏਜ਼. ਦੀ ਇਕ ਕਮੇਟੀ ਬਣਾਵਾਂਗਾ। ਇਕ ਪੱਤੀ 8 ਹਜ਼ਾਰ ਜਾਂ 6 ਹਜ਼ਾਰ ਰੁਪਏ ਵਿਚ ਵਿਕਦੀ ਹੈ, ਦੂਜੇ ਪਾਸੇ ਜ਼ਮੀਨ ਨਹੀਂ ਵਿਕਦੀ ਉਥੇ ਤੁਸੀਂ 218 ਰੁਪਏ ਦੇ ਹਿਸਾਬ ਨਾਲ ਜ਼ਮੀਨ ਲੈ ਲੈਂਦੇ ਹੋ ਜਦ ਕਿ ਲੋਕੇਸ਼ਨ ਇਕੋ ਹੀ ਹੈ। ਇਸ ਤਰ੍ਹਾਂ ਦੇ ਨਾਲ ਉਹ ਕਿਸਾਨ ਰੋੜੀ ਕੁੱਟਣ ਵਰਗੇ ਮਜ਼ਦੂਰ ਵਾਂਗ ਹੋ ਜਾਂਦਾ ਹੈ। ਇਤਨੀ ਸਸਤੀ ਜ਼ਮੀਨ ਸਰਕਾਰ ਉਸ ਦੀ ਖਰੀਦ ਲੈਂਦੀ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਸੈਟ ਫਾਰਮੂਲਾ ਹੈ ਔਰ ਉਸ ਦੇ ਮੁਤਾਬਿਕ ਕੰਪੈਨਸੇਸ਼ਨ ਦਿਤਾ ਜਾਂਦਾ ਹੈ। ਸੈਸ਼ਨ ਕੋਰਟ ਵਿਚ ਜਾਂ ਹਾਈਕੋਰਟ ਵਿਚ ਅਪੀਲ ਵੀ ਕੀਤੀ ਜਾ ਸਕਦੀ ਹੈ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਤੋਂ ਜਾਣਨਾ ਚਾਹਾਂਗਾ ਕਿ ਜਦ ਅਪੀਲ ਹੁੰਦੀ ਹੈ ਤਾਂ ਸਿਰਫ 25 ਪ੍ਰਤੀਸ਼ਤ ਰੇਟ ਵਿਚ ਵਾਧਾ ਹੁੰਦਾ ਹੈ। ਜੇ ਕਰ 2000 ਰੁਪਏ ਵਿਚ ਵਿਕਦੀ ਹੈ ਤਾਂ 2500 ਰੁਪਏ ਹੋ ਜਾਣਗੇ। ਇਸ ਨਾਲ ਸਮੱਸਿਆ ਦਾ ਹੱਲ ਨਹੀਂ ਹੋ ਸਕਦਾ। ਕਈ ਸੈਸ਼ਨ ਕੋਰਟਾਂ ਵਿਚ ਨਹੀਂ ਜਾ ਸਕਦੇ। ਕੀ ਮੁੱਖ ਮੰਤਰੀ ਸਾਹਿਬ ਕੋਈ ਹਾਊਸ ਦੀ ਕਮੇਟੀ ਬਣਾਉਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਉਚ ਪੱਧਰ ਤੇ ਮਾਮਲਾ ਵਿਚਾਰ ਕਰ ਰਹੇ ਹਾਂ। ਮੈਂ ਖੁਦ ਸਮਝਦਾ ਹਾਂ ਕਿ ਕੁਝ ਕੰਪੈਨਸੇਸ਼ਨ ਵਧਾਈ ਜਾਏ ਤਾਂ ਕਿ ਸਮੱਸਿਆ ਹੱਲ ਹੋ ਸਕੇ।

---

## Lift Irrigation Scheme for Village Doogh (Thara Jhikla) Tehsil Pathankot District Gurdaspur

*366. **Shri Om Parkash Bhardwaj** : Will the Chief Minister be pleased to state: —

(a) whether any lift irrigation scheme was prepared during the period from 1974-76, for village Doogh (Thara Jhikla), Tehsil Pathankot, Distt. Gurdaspur;

(b) whether it is also a fact that beneficiaries of the scheme were required to deposit certain amount as their share towards this scheme;

(c) if replies to paras (a) and (b) above be in the affirmative, whether the beneficiaries deposited the amount of their share;

(d) whether it is a fact that the implementation of the scheme has not been so far started, if so, the stage thereof ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ, ਕਮਿਊਨਿਟੀ ਸਕੀਮ ਅਨੁਸਾਰ ਇਕ ਕੋ-ਆਪਰੇਟਿਵ ਸੋਸਾਇਟੀ ਦੇ ਅਧੀਨ ਇਕ ਲਿਫਟ ਸਿੰਜਾਈ ਸਕੀਮ ਸਮਾਲ ਮਾਰਜਿਨਲ ਫਾਰਮਰ ਤੇ ਐਗਰੀਕਲਚਰ ਲੇਬਰ ਏਜੰਸੀ ਅਧੀਨ ਬਣਾਉਣ ਲਈ ਤਿਆਰ ਕੀਤੀ ਗਈ ਸੀ।

(ਅ) ਹਾਂ ਜੀ।

(ੲ) ਹਾਂ ਜੀ।

(ਸ) ਹਾਂ ਜੀ। ਸਕੀਮ ਚਾਲੂ ਨਹੀਂ ਹੋਈ। ਇਹ ਸਕੀਮ ਮਫਾਲਾ ਵੱਲੋਂ ਆਰੰਭੀ ਗਈ ਅਤੇ ਉਨ੍ਹਾਂ ਨੇ ਇਸ ਸਕੀਮ ਦਾ ਟੈਕਨੀਕਲ ਭਾਗ ਸਿੰਚਾਈ ਵਿਭਾਗ ਨੂੰ ਬਤੌਰ ਡਿਪਾਜ਼ਿਟ ਵਰਕ ਕਰਨ ਲਈ ਦਿੱਤਾ। ਸਕੀਮ ਕੁਝ ਚਿਰ ਬੰਦ ਰਹੀ ਕਿਉਂਕਿ ਕੁਝ ਸਿੰਜਾਈਕਾਰਾਂ ਨੇ ਲੋਕਲ ਕਾਰਜਕਾਰੀ ਇੰਜੀਨੀਅਰ ਨੂੰ ਸਕੀਮ ਬੰਦ ਕਰਨ ਲਈ ਕਿਹਾ ਕਿਉਂ ਕਿ ਉਹ ਇਸਨੂੰ ਚਲਾਉਣ ਦਾ ਖਰਚ ਨਹੀਂ ਚੁਕਾ ਸਕਦੇ ਸਨ। ਮਫਾਲਾ ਨੇ ਇਸ ਸਕੀਮ ਤੇ ਕੰਮ ਚਾਲੂ ਕਰਨ ਲਈ ਮੁੜ ਸਹਿਮਤੀ ਦੇ ਦਿੱਤੀ ਹੈ। ਮੁਢਲੇ ਕੰਮਾਂ ਤੇ ਕਾਰਵਾਈ ਅਰੰਭੀ ਜਾ ਚੁੱਕੀ ਹੈ। ਇਸਨੂੰ ਚਾਲੂ ਰਖਣ ਦਾ ਖਰਚਾ ਇਸ ਤੋਂ ਲਾਭ ਉਠਾਉਣ ਵਾਲੇ ਵਿਅਕਤੀ ਦੇਣਗੇ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹਾਂਗਾਂ ਕਿ ਇਹ ਜਿਹੜੀ ਡਿਫੈਕਟਿਵ ਸਕੀਮ ਬਣਾਈ ਗਈ, ਦੂਸਰਾ ਕਿਸਾਨਾਂ ਨੂੰ ਜਿਹੜਾ ਬੈਂਕਾਂ ਨੂੰ 12 ਪ੍ਰਤੀਸ਼ਤ ਵਿਆਜ ਦੇਣਾ ਪਿਆ, ਕੀ ਇਹ ਸਾਰਾ ਕੁਝ ਸਰਕਾਰ ਦੇ ਅਫ਼ਸਰਾਂ ਦੀ ਗਲਤੀ ਦੇ ਕਾਰਨ ਨਹੀਂ ਹੋਇਆ ? ਗਲਤ ਸਕੀਮ ਕਾਰਨ ਜਿਹੜਾ ਕਿਸਾਨਾਂ ਦਾ ਨੁਕਸਾਨ ਹੋਇਆ ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਉਨ੍ਹਾਂ ਕਿਸਾਨਾਂ ਨੂੰ ਕੋਈ ਰਲੀਫ ਦਿੱਤਾ ਜਾਵੇਗਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਹੁਣ ਇਹ ਸਕੀਮ ਬਣ ਚੁਕੀ ਹੈ। ਉਥੇ ਦੇ ਜਿਹੜੇ ਜ਼ਿਮੀਦਾਰ ਹਨ, ਉਨ੍ਹਾਂ ਨੇ ਕਿਹਾ ਸੀ ਕਿ ਇਹ ਸਕੀਮ ਨਾ ਚਾਲੂ ਕੀਤੀ ਜਾਏ ਕਿਉਂਕਿ ਉਹ ਇਸ ਨੂੰ ਚਲਾਉਣ ਦਾ ਖਰਚ ਨਹੀਂ ਚੁਕਾ ਸਕਦੇ ਸਨ। ਇਸ ਸਕੀਮ ਤੇ ਕੰਮ ਚਾਲੂ ਕਰਨ ਲਈ ਮੁੜ ਸਹਿਮਤੀ ਦੇ ਦਿਤੀ ਹੈ। ਇਸ ਲਈ, ਸਪੀਕਰ ਸਾਹਿਬ, ਇਹ ਸਕੀਮ ਹੁਣ ਚਾਲੂ ਕਰ ਦਿਤੀ ਜਾਵੇਗੀ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਹੱਲ ਨਹੀਂ ਹੋਇਆ।

**ਸ੍ਰੀ ਸਪੀਕਰ** : ਤੁਸੀਂ ਸਵਾਲ ਕਰੋ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ**: ਸਪੀਕਰ ਸਾਹਿਬ, ਸਾਡੀ ਸਰਕਾਰ ਹੁਣ ਵੀ ਜਿਥੇ ਲੋੜ ਹੋਵੇ, ਇਲਾਕੇ ਦੀ ਲੋੜ ਨੂੰ ਮੁੱਖ ਰਖਦੇ ਹੋਏ ਮਿੱਟੀ ਪਵਾਉਂਦੀ ਹੈ। ਲੇਕਿਨ ਸਾਡੇ ਇਲਾਕੇ ਵਿਚ ਲੋਕਾਂ ਨੇ ਖੁਦ ਮਿੱਟੀ ਪਾਈ। (ਵਿਘਨ) ਕੀ ਮੁੱਖ ਮੰਤਰੀ ਸਾਹਿਬ ਉਨ੍ਹਾਂ ਕਿਸਾਨਾਂ ਨੂੰ ਕੋਈ ਸਹੂਲਤ ਜਾਂ ਕੋਈ ਮੁਆਵਜ਼ਾ ਦੇਣ ਲਈ ਤਿਆਰ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਮੈਂ ਕੁਝ ਕਹਿ ਨਹੀਂ ਸਕਦਾ। ਇਹ ਸੈਪਰੇਟ ਨੋਟਿਸ ਦੇ ਦੇਣ, ਮੈਂ ਜਵਾਬ ਦੇ ਦੇਵਾਗਾਂ। ਮੈਂ ਤਾਂ ਸਾਰੀ ਗੱਲ ਕਲੀਅਰ ਕਰ ਦਿੱਤੀ ਹੈ।

---

**Water Logging in the Villages of Tehsil Fazilka**

*427. **Comrade Mehtab Singh Naukerian** : Will the Chief Minister be pleased to state :—

(a) the number and names of villages in tehsil Fazilka which are affected by the water-logging and are without any drainage, with the result that the area is being covered by Thur-kallar;

(b) the acreage of the land so affected ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: (ੳ) ਫਾਜ਼ਿਲਕਾ ਤਹਿਸੀਲ ਵਿਚ ਇਹੋ ਜਿਹੇ 25 ਪਿੰਡ ਹਨ। ਪਿੰਡਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਲੱਗ ਭਗ 6800 ਹੈਕਟੇਅਰ ਰਕਬਾ ਸੇਮ ਦੀ ਮਾਰ ਹੇਠ ਆਇਆ ਹੋਇਆ ਹੈ।

**ਪਿੰਡਾਂ ਦੀ ਸੂਚੀ**

| | |
|---|---|
| 1. ਸੜੀਆਂ | 2. ਹੌਜ ਖਾਸ |
| 3. ਚੱਕ ਛੱਪੜੀ ਵਾਲਾ | 4. ਗੰਧੜ |
| 5. ਚੱਕ ਰੋਹੀ ਵਾਲਾ | 6. ਹਲੀਮਵਾਲਾ |

| | |
|---|---|
| 7. ਖੁਰੰਜ | 8. ਰੋਂਹਾਂ ਵਾਲਾ |
| 9. ਰੱਤਾ ਥੇੜ੍ਹ (ਰੱਤਾ ਖੇੜਾ) | 10. ਚੱਕ ਚੈਰੀ ਵਾਲਾ |
| 11. ਚੱਕ ਖੁਡੰਜ | 12 ਨੌਕੇਰੀਆਂ |
| 13. ਅਲਿਆਣਾ | 14. ਘਟਿਆਂ ਵਾਲੀ ਬੋਦਲਾਂ |
| 15. ਘੱਟਿਆਂ ਵਾਲੀ ਜੱਟਾਂ | 16. ਚਾਹਲਾਂ ਵਾਲੀ |
| 17. ਸਿੰਘ ਪੁਰਾ | 18. ਇਸਲਾਮ ਵਾਲਾ |
| 19. ਸ਼ਜਰਾਨਾ | 20. ਖੂਈ ਖੇੜ੍ਹਾ |
| 21. ਟਾਹਲੀ ਵਾਲਾ ਬੋਦਲਾ | 22. ਕਬੂਲ ਸ਼ਾਹ |
| 23. ਰਾਮ ਕੋਟ | 24. ਲੱਖੇ ਵਾਲੀ ਢਾਬਾਂ; ਅਤੇ |
| 25. ਖਿਓ ਵਾਲੀ | |

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਦੱਸਿਆ ਹੈ ਕਿ 6800 ਹੈਕਟੇਅਰ ਰਕਬਾ ਸੇਮ ਦੀ ਮਾਰ ਹੇਠ ਆਇਆ ਹੈ ਅਤੇ ਇਹੋ ਜਿਹੇ 25 ਪਿੰਡ ਹਨ। ਕੀ ਮੁੱਖ ਮੰਤਰੀ ਸਾਹਿਬ ਉਨ੍ਹਾਂ ਨੂੰ ਕੋਈ ਮਾਲੀ ਸਹਾਇਤਾ ਦੇਣ ਦਾ ਉਪਰਾਲਾ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਐਗਜ਼ੈਕਟ ਹਾਲਾਤ ਦੇਖਣ ਤੋਂ ਬਾਅਦ ਹੀ ਵਿਚਾਰ ਕਰਾਂਗੇ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : ਸਪੀਕਰ ਸਾਹਿਬ, ਇਹ ਜਿਹੜੇ 25 ਪਿੰਡ ਹਨ ਇਨ੍ਹਾਂ ਬਾਰੇ ਪਿੱਛੇ ਵੀ ਸਵਾਲ ਆਇਆ ਸੀ। ਕੀ ਪਾਣੀ ਕਢਾਉਣ ਲਈ ਮੁੱਖ ਮੰਤਰੀ ਸਾਹਿਬ ਇਸ ਦਾ ਪੱਕਾ ਪਰਬੰਧ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਪੱਕਾ ਪਰੋਗਰਾਮ ਬਣਾ ਲਿਆ ਗਿਆ ਹੈ। ਸੀਰੀਅਲ ਨੰ 1-11 ਤਕ ਜਿਹੜੇ 25 ਪਿੰਡਾਂ ਵਿਚੋਂ ਹਨ ਉਨ੍ਹਾਂ ਵਾਸਤੇ ਸਤੀਆਂ ਡਰੇਨ ਬਣਾਈ ਜਾ ਰਹੀ ਹੈ ਅਤੇ ਜਿਹੜੇ ਸੀਰੀਅਲ ਨੰ. 12-25 ਤੱਕ ਹਨ ਉਨ੍ਹਾਂ ਲਈ ਖੂਈ ਖੇੜਾ ਡਰੇਨ ਬਣਾਈ ਜਾ ਰਹੀ ਹੈ। ਸਪੀਕਰ ਸਾਹਿਬ, ਕੁਝ ਪਰਾਬਲਮਜ਼ ਆਉਂਦੀਆਂ ਹਨ, ਉਨ੍ਹਾਂ ਨੂੰ ਦੂਰ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਕਈ ਇੰਟਰਨੈਸ਼ਨਲ ਇੰਪਲੀਕੇਸ਼ਨਜ਼ ਹਨ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਇਸ ਦਾ ਪਾਣੀ ਸਾਬੂਆਂ ਡਰੇਨ ਜਾਂ ਡਿਸਟਰੀਬਿਊਟਰੀ ਵਿਚ ਪਾਇਆ ਜਾਏ। ਇਹ ਸਕੀਮਾਂ, ਸਪੀਕਰ ਸਾਹਿਬ, ਚਾਲੂ ਕਰ ਦਿਤੀਆਂ ਜਾਣਗੀਆਂ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਸੇਮ ਨੂੰ ਦੂਰ ਕਰਨ ਲਈ ਲਿੰਕ ਡਰੇਨਾਂ ਬਣਾਈਆਂ ਜਾਣਗੀਆਂ ? ਮਿਸਾਲ ਦੇ ਤੌਰ ਤੇ ਲਿੰਕ ਡਰੇਨਜ਼ ਬਾਰੇ ਪਿਛਲੇ ਸੈਸ਼ਨ ਵਿਚ ਵੀ ਮੈਂਬਰਾਂ ਦੀ ਅੰਮ੍ਰਿਤਸਰ ਵਿਖੇ ਮੀਟਿੰਗ ਹੋਈ ਸੀ ਕਿ ਲਿੰਕ ਡਰੇਨਾਂ ਮਹਿਕਮਾਂ ਆਪ ਪੁੱਟੇਗਾ। ਕੀ ਮੁੱਖ ਮੰਤਰੀ ਸਾਹਿਬ ਵਿਸ਼ਵਾਸ਼ ਦਿਵਾਉਣਗੇ ਕਿ ਅੱਗੋਂ ਤੋਂ ਲਿੰਕ ਡਰੇਨਾਂ ਮਹਿਕਮਾ ਆਪ ਪੁੱਟੇਗਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਰਕਾਰ ਨੇ ਫੈਸਲਾ ਕਰ ਲਿਆ ਹੈ ਕਿ ਲਿੰਕ ਡਰੇਨਾਂ ਸਰਕਾਰ ਆਪ ਪੁੱਟੇਗੀ। ਇਸ ਲਈ ਇੰਸਟਰਕਸ਼ਨਾਂ ਹਰ ਜ਼ਿਲ੍ਹੇ ਵਿਚ ਜਾਰੀ ਹੋ ਗਈਆਂ ਹਨ। ਮੈਂ ਚੈਕ ਕਰ ਲਵਾਂਗਾ ਜੇਕਰ ਕਿਤੇ ਇੰਸਟਰਕਸ਼ਨਾਂ ਨਾ ਪਹੁੰਚੀਆਂ ਹੋਣ। ਜੇਕਰ ਕੋਈ ਵੀ ਸ਼ਿਕਾਇਤ ਆਈ ਤਾਂ ਉਸ ਤੇ ਗੌਰ ਕਰ ਲਵਾਂਗੇ।

**ਚੌਧਰੀ ਕਾਂਸ਼ੀ ਰਾਮ** : ਸਪੀਕਰ ਸਾਹਿਬ, ਮੁੱਖ ਮੰਤਰੀ ਸਹਿਬ ਨੇ ਫਰਮਾਇਆ ਹੈ ਕਿ ਸੀਰੀਅਲ ਨੰ. 1-11 ਤਕ ਸੜੀਆਂ ਡਰੇਨ ਬਣਾਈ ਜਾ ਰਹੀ ਹੈ ਅਤੇ ਸੀਰਅਲ ਨੰ. 12-25 ਤਕ ਖੂਈ ਖੇੜ੍ਹਾ ਡਰੇਨ ਬਣਾਈ ਜਾ ਰਹੀ ਹੈ ਅਤੇ ਕੁਝ ਇੰਟਰਨੈਸ਼ਨਲ ਕੰਪਲੀਕੇਸ਼ਨਜ਼ ਹਨ, ਕੁਝ ਸਕੀਮਾਂ ਫਲੱਡ ਕੰਟਰੋਲ ਬੋਰਡ ਨੂੰ ਸਕਰੂਟੇਨਾਈਜ਼ ਕਰਨ ਵਾਸਤੇ ਦਿੱਤੀਆਂ ਹਨ, ਉਹ ਇੰਟਰਨੈਸ਼ਨਲ ਕੰਪਲੀਕੇਸ਼ਨਜ਼ ਨੂੰ ਹਟਾਉਣ ਲਈ ਕੀ ਕਰ ਰਹੇ ਹਨ ?

**ਸ੍ਰੀ ਸਪੀਕਰ** : ਮੈਂਬਰ ਸਾਹਿਬ ਨੇ ਫਰਮਾਇਆ ਹੈ ਕਿ ਇੰਟਰਨੈਸ਼ਨਲ ਕੰਪਲੀਕੇਸ਼ਨਜ਼ ਨੂੰ ਹਟਾਉਣ ਲਈ ਕੀ ਕਰ ਰਹੇ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਸਕੀਮ ਵਿਚ ਇਸ ਗੱਲ ਦੀ ਕੋਈ ਲੋੜ ਨਹੀਂ ਪਵੇਗੀ ?

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬਠਿੰਡਾ ਡਿਸਟਰਿਕਟ ਵਿਚ ਬੁਢਲਾਡੇ ਵਿਚ 30-40 ਪਿੰਡਾਂ ਦੇ ਵਿਚ ਪਾਣੀ ਖੜ੍ਹਾ ਹੈ। ਕੀ ਮੁੱਖ ਮੰਤਰੀ ਸਾਹਿਬ ਉਸ ਪਾਣੀ ਨੂੰ ਕਢਾਉਣ ਲਈ ਕੋਈ ਡਰੇਨ ਦਾ ਪਰਬੰਧ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਕੰਮ ਨੂੰ ਬੜੀ ਤੇਜ਼ੀ ਨਾਲ ਸ਼ੁਰੂ ਕੀਤਾ ਹੋਇਆ ਹੈ। ਹਰਿਆਣਾ ਸਰਕਾਰ ਨਾਲ ਆਊਟ-ਫਾਲ ਦਾ ਝਗੜਾ ਹੈ। ਹਰਿਆਣਾ ਸਰਕਾਰ ਨਾਲ ਗੱਲ ਬਾਤ ਨਾਲ ਇਹ ਮਸਲਾ ਹੱਲ ਕੀਤਾ ਜਾਵੇਗਾ।

**ਚੌਧਰੀ ਕਾਂਸ਼ੀ ਰਾਮ** : ਸਪੀਕਰ ਸਾਹਿਬ, ਅਪਰੈਲ ਦਾ ਮਹੀਨਾ ਸ਼ੁਰੂ ਹੋਣ ਵਾਲਾ ਹੈ ਅਤੇ ਜੁਲਾਈ ਵਿਚ ਬਰਸਾਤ ਸ਼ੁਰੂ ਹੋ ਜਾਵੇਗੀ। ਸਕੀਮ ਦਾ ਹਾਲੀ ਕੋਈ ਫੈਸਲਾ ਹੀ ਨਹੀਂ ਹੋਇਆ। ਕੀ ਮੁੱਖ ਮੰਤਰੀ ਸਾਹਿਬ ਵਿਸ਼ਵਾਸ਼ ਦਿਵਾਉਣਗੇ ਕਿ ਇਸ ਜੁਲਾਈ ਤੋਂ ਪਹਿਲਾਂ ਪਹਿਲਾਂ ਇਸਦੀ ਐਕਸਕਾਵੇਸ਼ਨ ਹੋ ਜਾਵੇਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਆਪ ਤਾਂ 30 ਸਾਲਾਂ ਵਿਚ ਨਹੀਂ ਕਰ ਸਕੇ ਔਰ ਸਾਨੂੰ ਚਾਰ ਮਹੀਨਿਆਂ ਦੇ ਅੰਦਰ ਅੰਦਰ ਕਰਨ ਲਈ ਕਹਿੰਦੇ ਹਨ। ਅਸੀਂ ਹਰ ਚੀਜ਼ ਨੂੰ ਵਾਰ ਲੈਵਲ ਤੇ ਕਰਦੇ ਹਾਂ। ਮੈਂ, ਸਪੀਕਰ ਸਾਹਿਬ, ਫਾਜ਼ਿਲਕਾ ਜਾ ਰਿਹਾ ਹਾਂ, ਆਪ ਜਾ ਕੇ ਵੇਖ ਕੇ ਕੋਸ਼ਿਸ਼ ਕਰਾਂਗਾਂ ਕਿ ਉਸ ਦਾ ਕੋਈ ਹੱਲ ਕਰ ਸਕੀਏ।

---

## ਤਲਵਾੜਾ ਅਤੇ ਸੁੰਦਰ ਨਗਰ ਲਿੰਕਾਂ ਤੇ ਪ੍ਰਸੋਨਲ ਅਫ਼ਸਰਾਂ ਦੀ ਨਿਯੁਕਤੀ

*437. ਮਾਸਟਰ ਚੰਦ ਸਿੰਘ
ਕਾਮਰੇਡ ਦਰਸ਼ਨ ਸਿੰਘ ਝਬਾਲ } ਕੀ ਮੁੱਖ ਮੰਤਰੀ ਜੀ ਕਿਰਪਾ ਕਰਕੇ ਦਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਮੁੱਖ ਮੰਤਰੀ ਜੀ ਨੇ ਮਜ਼ਦੂਰ ਏਕਤਾ ਯੂਨੀਅਨ ਸੁੰਦਰਨਗਰ ਦੇ ਡੈਪੂਟੇਸ਼ਨ ਨਾਲ ਜੋ ਕਿ ਉਨ੍ਹਾਂ ਨੂੰ ਮਿਤੀ 2 ਫਰਵਰੀ, 1978 ਨੂੰ ਮਿਲਿਆ ਸੀ, ਇਹ

ਵਾਇਦਾ ਕੀਤਾ ਸੀ ਕਿ ਤਲਵਾੜਾ ਤੇ ਸੁੰਦਰਨਗਰ ਲਿੰਕ ਤੇ ਪ੍ਰਸੋਨਲ ਅਫ਼ਸਰ ਦੀ ਨਿਯੁਕਤੀ ਕੀਤੀ ਜਾਏਗੀ ਜੋ ਕਿ ਇਨ੍ਹਾਂ ਪ੍ਰੋਜੈਕਟਾਂ ਤੋਂ ਆਸਾਮੀ ਨਿਵਿਰਤ ਹੋਏ ਕਾਮਿਆਂ ਨੂੰ ਭਰਤੀ ਕਰਨਗੇ ;

(ਅ) ਜੇ ਕਰ ਉਪਰੋਕਤ 'ੳ' ਹਿੱਸੇ ਦਾ ਉਤਰ 'ਹਾਂ' ਵਿਚ ਹੈ ਤਾਂ ਕਾਰਨ ਦੱਸਿਆ ਜਾਵੇ ਕਿ ਕਥਿਤ ਅਫ਼ਸਰ ਦੀ ਨਿਯੁਕਤੀ ਹੁਣ ਤੱਕ ਕਿਉਂ ਨਹੀਂ ਕੀਤੀ ਗਈ ?

(ੲ) ਕੀ ਇਹ ਮੰਨ ਲਿਆ ਗਿਆ ਸੀ ਕਿ ਖਾਲੀ ਅਸਾਮਿਆਂ ਦੀ ਸੂਚੀ ਯੂਨੀਅਨ ਨੂੰ ਦਿੱਤੀ ਜਾਵੇਗੀ, ਜੇ ਉਹ ਉਤਰ 'ਹਾਂ' ਹੈ, ਤਾਂ ਹੁਣ ਤਕ ਸੂਚੀ ਨਾ ਦੇਣ ਦੇ ਕਾਰਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** :(ੳ) ਜੀ ਹਾਂ, ਸੁੰਦਰਨਗਰ ਅਤੇ ਤਲਵਾੜਾ ਵਿਖੇ ਮੁੜ ਭਰਤੀ ਕਰਨ ਦੇ ਕੰਮ ਦਾ ਤਾਲਮੇਲ ਕਰਨ ਲਈ ਅਧਿਕਾਰੀ ਲਾਉਣਾ ਮੰਨਿਆ ਸੀ।

(ਅ) ਤਾਲਮੇਲ ਅਫ਼ਸਰਾਂ ਦੀਆਂ ਆਸਾਮੀਆਂ ਰਚਣ ਦਾ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ਪਰ ਤਲਵਾੜਾ ਵਿਖੇ ਇਹ ਕੰਮ ਇਕ ਅਫ਼ਸਰ ਨੂੰ ਆਪਣੀ ਡਿਊਟੀ ਤੋਂ ਇਲਾਵਾ ਦੇ ਦਿਤਾ ਗਿਆ ਹੈ ।

(ੲ) ਨਹੀਂ ਜੀ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ ਇਹ ਮਾਮਲਾ ਵਿਚਾਰ ਅਧੀਨ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਚੀਜ਼ ਦਾ ਫੈਸਲਾ ਕਦੋਂ ਤੱਕ ਹੋ ਜਾਏਗਾ ?

**ਮੁੱਖ ਮੰਤਰੀ** : ਵਰਕਰਾਂ ਨਾਲ ਔਰ ਮੈਨੇਜਮੈਂਟ ਨਾਲ ਦੋ ਤਾਰੀਖ ਨੂੰ ਮੀਟਿੰਗ ਹੋਈ ਹੈ ਔਰ ਐਕਸ਼ਨ ਲਿਆ ਜਾ ਰਿਹਾ ਹੈ। ਇਕ ਜਗ੍ਹਾਂ ਤੇ ਅਫ਼ਸਰ ਮੁਕੱਰਰ ਕਰ ਦਿੱਤਾ ਹੈ, ਦੂਜੀ ਜਗ੍ਹਾ ਜਲਦੀ ਮੁਕੱਰਰ ਕਰ ਦਿੱਤਾ ਜਾਏਗਾ।

**Mr. Speaker:** Question Hour is over

---

## UNSTARRED QUESTIONS AND ANSWERS

### ਬੋਗਸ ਰਾਸ਼ਨ ਕਾਰਡ

152. **ਸ੍ਰੀ ਹਰਬੰਸ ਲਾਲ ਖੰਨਾ**
**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਕੀ ਖੁਰਾਕ ਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣ ਦੀ ਖੇਚਲ ਕਰਨਗੇ :—

(ੳ) ਕੀ ਸਰਕਾਰ ਪੁਰਾਣੇ ਰਾਸ਼ਨ ਕਾਰਡਾਂ ਨੂੰ ਨਵੇਂ ਰਾਸ਼ਨ ਕਾਰਡਾਂ ਨਾਲ ਬਦਲਣ ਦੀ ਤਜਵੀਜ਼ ਰਖਦੀ ਹੈ; ਜੇ ਹੈ, ਤਾਂ ਇਸ ਨੂੰ ਕਿਤਨਾ ਸਮਾਂ ਲੱਗਣ ਦੀ ਸੰਭਾਵਨਾ ਹੈ;

(ਅ) ਕੀ ਇਹ ਸਚਾਈ ਹੈ ਕਿ ਬੋਗਸ ਰਾਸ਼ਨ ਕਾਰਡ ਹਨ ਅਤੇ ਜਿਨ੍ਹਾਂ ਰਾਹੀਂ ਡੀਪੂ ਹੋਲਡਰ ਕਾਲਾ ਬਾਜ਼ਾਰ ਕਰਦੇ ਹਨ; ਜੇ ਅਜਿਹਾ ਹੈ, ਤਾਂ ਸਰਕਾਰ ਵੱਲੋਂ ਇਸ ਦੁਰਾਚਾਰ ਨੂੰ ਰੋਕਣ ਲਈ ਕੀ ਕਦਮ ਚੁਕੇ ਜਾ ਰਹੇ ਹਨ?

**ਸਰਦਾਰ ਹਰਭਜਨ ਸਿੰਘ** : (ੳ) ਨਹੀਂ ਜੀ।

(ਅ) ਇਹ ਸੱਚ ਹੈ ਕਿ ਰਾਜ ਵਿੱਚ ਰਾਸ਼ਨ ਕਾਰਡ ਤੇ ਮੌਜੂਦਾ ਯੂਨਿਟਸ 1971 ਦੀ ਮਰਦਮ-ਸ਼ੁਮਾਰੀ ਦੇ ਆਧਾਰ ਤੇ ਰਾਜ ਦੀ ਅਨੁਮਾਨਤ ਆਬਾਦੀ ਨਾਲੋਂ ਵਧੀਕ ਹਨ। ਬੋਗਸ/ਜਾਹਲੀ ਕਾਰਡਾਂ ਨੂੰ ਖਤਮ ਕਰਨ ਲਈ ਚੈਕਿੰਗ ਤੇਜ਼ ਕਰਨ ਲਈ ਸਰਕਾਰ ਨੇ ਹਦਾਇਤਾਂ ਜਾਰੀ ਕਰ ਦਿੱਤੀਆਂ ਹਨ। ਸਪੈਸ਼ਲ ਚੈਕਿੰਗ ਮੁਹਿੰਮ ਅਧਾਰ ਤੇ ਪਹਿਲਾਂ ਹੀ ਕੁਝ ਸ਼ਹਿਰਾਂ ਵਿਚ ਮੁਕੰਮਲ ਕੀਤੀ ਜਾ ਚੁਕੀ ਹੈ। ਸਾਰੇ ਡੀਪੂ ਹੋਲਡਰਾਂ ਨੂੰ ਉਨ੍ਹਾਂ ਪਾਸ ਰਜਿਸਟਰ ਹੋਏ ਰਾਸ਼ਨ ਕਾਰਡ ਹੋਲਡਰਾਂ ਦੀਆਂ ਸੂਚੀਆਂ ਡੀਪੂਆਂ ਤੇ ਉੱਘੀ ਥਾਂ ਤੇ ਲਟਕਾਉਣ ਲਈ ਕਿਹਾ ਗਿਆ ਹੈ ਤਾਂ ਜੋ ਆਮ ਜਨਤਾ ਜਾਹਲੀ ਕਾਰਡ ਫੜਨ ਲਈ ਉਸ ਸੂਚੀ ਨੂੰ ਵੇਖ ਸਕੇ।

---

**Unstarred Question No. 153**

**(Extension was asked for in respect of Unstarred Question No. 153)**

ਅ.ਸ. ਪੱਤਰ ਨੰ. 69 ਏ. ਕਿਉਏਸ 2(1)-78/

ਰਣਧੀਰ ਸਿੰਘ ਚੀਮਾ

ਲੋਕ ਨਿਰਮਾਣ ਮੰਤਰੀ,
ਪੰਜਾਬ, ਚੰਡੀਗੜ੍ਹ।

ਮਿਤੀ, ਚੰਡੀਗੜ੍ਹ, ਮਾਰਚ, 1978

ਪਿਆਰੇ ਰਵੀ ਇੰਦਰ ਸਿੰਘ ਜੀ,

ਅਨ-ਸਟਾਰਡ ਸਵਾਲ ਨੰ. 153 ਜੋ ਕਿ ਸਰਵਸ਼੍ਰੀ ਹਰਬੰਸ ਲਾਲ, ਐਮ.ਐਲ.ਏ. ਅਤੇ ਓਮ ਪ੍ਰਕਾਸ਼ ਭਾਰਦਵਾਜ, ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ ਅਤੇ ਮਿਤੀ 29 ਮਾਰਚ, 1978 ਨੂੰ ਵਿਧਾਨ ਸਭਾ ਵਿਚ ਉੱਤਰ ਦੇਣ ਲਈ ਨਿਯਤ ਹੋਇਆ ਹੈ, ਦਾ ਨੋਟਿਸ ਵਿਧਾਨ ਸਭਾ ਸਕੱਤਰੇਤ ਵੱਲੋਂ ਦੇਰੀ ਨਾਲ ਪੁਜਣ ਕਰਕੇ ਇਸ ਦਾ ਉੱਤਰ ਅਜੇ ਤਿਆਰ ਨਹੀਂ ਹੋਇਆ। ਇਸ ਸਵਾਲ ਸਬੰਧੀ ਸੂਚਨਾ ਖੇਤਰੀ ਪੱਧਰ ਤੋਂ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਇਸ ਸਵਾਲ ਦੇ ਉੱਤਰ ਦੇਣ ਦੀ ਮਿਆਦ ਵਿਚ ਵਾਧਾ ਕੀਤਾ ਜਾਵੇ ਅਤੇ ਮਿਤੀ 31 ਮਾਰਚ, 1978 ਤੋਂ ਬਾਅਦ ਕਿਸੇ ਮਿਤੀ ਨੂੰ ਨਿਯਤ ਕਰਨ ਦੀ ਖੇਚਲ ਕੀਤੀ ਜਾਵੇ।

ਸਤਿਕਾਰ ਸਹਿਤ,

ਹਿਤੂ,
(ਸਹੀ)
(ਰਣਧੀਰ ਸਿੰਘ ਚੀਮਾ)

ਸ: ਰਵੀ ਇੰਦਰ ਸਿੰਘ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ।

---

**Total Number of Police Stations in the State**

**154. 1 Shri Harbans Lal Khanna**
**2 Shri Om Parkash Bhardwaj** : Will the Chief Minister be pleased to state:—

(a) the total number of Police Stations in the State district-wise along with the position of the buildings of the said Police Stations;

(b) whether the Government has any proposal to modernise all the Police Stations referred to in part (a) above and provide new buildings with all the facilities, retiring rooms flush latrines, kitchens, family quarters etc.

(c) whether the Government propose to apply the Delhi pattern to raise the Police Force to deal with the present law and order situation ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਰਾਜ ਵਿੱਚ ਕੁੱਲ 191 ਥਾਣੇ ਹਨ, ਜਿਨ੍ਹਾਂ ਦੀ ਜ਼ਿਲ੍ਹਾ-ਵਾਰ ਵੰਡ ਇਸ ਪ੍ਰਕਾਰ ਹੈ : ਪਟਿਆਲਾ (19), ਲੁਧਿਆਣਾ (21), ਸੰਗਰੂਰ (18), ਰੂਪ-ਨਗਰ (9), ਜਲੰਧਰ (18), ਅੰਮ੍ਰਿਤਸਰ (24), ਹੁਸ਼ਿਆਰਪੁਰ (11), ਗੁਰਦਾਸਪੁਰ (15), ਕਪੂਰਥਲਾ (7), ਫਿਰੋਜ਼ਪੁਰ (16), ਫਰੀਦਕੋਟ (15), ਅਤੇ ਬਠਿੰਡਾ (18)। ਇਨ੍ਹਾਂ ਥਾਣਿਆਂ ਵਿਚੋਂ 8 ਥਾਣਿਆਂ ਦੀਆਂ ਇਮਾਰਤਾਂ ਨਵੀਆਂ ਹਨ, ਇਕ ਥਾਣੇ ਦੀ ਇਮਾਰਤ ਉਸਾਰੀ ਅਧੀਨ ਹੈ ਅਤੇ ਇਕ ਥਾਣੇ ਦੀ ਇਮਾਰਤ ਦੀ ਉਸਾਰੀ ਤੁਰੰਤ ਹੀ ਸ਼ੁਰੂ ਕਰ ਦਿੱਤੀ ਜਾਵੇਗੀ। 32 ਹੋਰ ਥਾਣਿਆਂ ਦੀਆਂ ਨਵੀਆਂ ਇਮਾਰਤਾਂ ਬਣਾਉਣ ਸਬੰਧੀ ਤਜ਼ਵੀਜ਼ਾਂ ਤਿਆਰ ਕੀਤੀਆਂ ਜਾਂ ਰਹੀਆਂ ਹਨ। ਇਨ੍ਹਾਂ ਵਿਚੋਂ 12 ਥਾਣੇ ਕਿਰਾਏ ਦੀਆਂ ਇਮਾਰਤਾਂ ਵਿਚ ਬਣਾਏ ਹੋਏ ਹਨ ਬਾਕੀ ਥਾਣਿਆਂ ਦੀਆਂ ਇਮਾਰਤਾਂ ਤਸੱਲੀ ਬਖਸ਼ ਹਾਲਤ ਵਿਚ ਹਨ।

(ਅ) ਸਾਰੇ ਥਾਣਿਆਂ ਨੂੰ ਨਵਕਾਲੀਨ ਬਣਾਉਣ ਦੀ ਕੋਈ ਤਜਵੀਜ਼ ਨਹੀਂ ਹੈ । ਪਰ ਜਿੱਥੇ ਥਾਣਿਆਂ ਦੀਆਂ ਇਮਾਰਤਾਂ ਨਹੀਂ ਹਨ ਉਨ੍ਹਾਂ ਦੀ ਜਗ੍ਹਾ ਅੰਮ੍ਰਿਤਸਰ, ਜਲੰਧਰ, ਲੁਧਿਆਣਾ ਵਿਖੇ ਨਵੀਆਂ ਇਮਾਰਤਾਂ ਬਣਾਉਣ ਲਈ ਯੋਗ ਉਪਰਾਲੇ ਕੀਤੇ ਜਾ ਰਹੇ ਹਨ । ਜ਼ਰੂਰਤ ਦੇ ਅਨੁਸਾਰ ਅਤੇ ਜਿਨ੍ਹਾਂ ਸ਼ਹਿਰਾਂ ਵਿਚ ਜਨ-ਸਹਿਤ ਸੇਵਾਵਾਂ ਲਾਗੂ ਹੋ ਚੁਕੀਆਂ ਹਨ, ਉਨ੍ਹਾਂ ਥਾਣਿਆਂ ਵਿਚ ਸਾਰੀਆਂ ਸਹੂਲਤਾਂ ਅਤੇ ਰਿਹਾਇਸ਼ ਮਕਾਨ ਉਪਲਬੱਧ ਕੀਤੇ ਜਾਣ ਦੀ ਤਜ਼ਵੀਜ਼ ਹੈ । ਜੋ ਥਾਣਿਆਂ ਦੀਆਂ ਨਵੀਆਂ ਇਮਾਰਤਾਂ ਉਸਾਰੀ ਅਧੀਨ ਹਨ ਜਾਂ ਉਸਾਰੀ ਕਰਨ ਦੀ ਤਜ਼ਵੀਜ਼ ਹੈ ਉਨ੍ਹਾਂ ਵਿਚ ਰਿਹਾਇਸ਼ੀ ਮਕਾਨ ਅਤੇ ਦੂਜੀਆਂ ਸੇਵਾਵਾਂ ਵੀ ਉਪਲਬੱਧ ਕੀਤੀਆਂ ਜਾਣਗੀਆਂ ।

(ੲ) ਪੁਲਿਸ ਫੋਰਸ ਨੂੰ ਵਧਾਉਣ ਲਈ ਦਿੱਲੀ ਪੈਟਰਨ ਲਾਗੂ ਕਰਨ ਦਾ ਸਰਕਾਰ ਦਾ ਕੋਈ ਪ੍ਰਸਤਾਵ ਨਹੀਂ ਹੈ।

## Unstarred Question No. 155

(Extension was asked for in respect of Unstarred Question No. 155)

ਅ.ਸ.ਪ. 51-5 ਸਿਹਤ (3)-78/

ਆਤਮਾ ਸਿੰਘ

ਵਿਕਾਸ ਤੇ ਪੰਚਾਇਤ ਮੰਤਰੀ
ਚੰਡੀਗੜ੍ਹ।

ਮਿਤੀ ਚੰਡੀਗੜ੍ਹ, 28 ਮਾਰਚ, 1978

ਵਿਸ਼ਾ : ਬਿਨਾਂ ਨਿਸ਼ਾਨ ਵਿਧਾਨ ਸਭਾ ਸਵਾਲ ਨੰ : 155 ਵੱਲੋਂ ਸਰਵਸ੍ਰੀ ਹਰਬੰਸ ਲਾਲ ਖੰਨਾ ਤੇ ਓਮ ਪ੍ਰਕਾਸ਼ ਭਾਰਦਵਾਜ, ਐਮ.ਐਲ.ਏਜ਼, ਮਹੀਨਾ ਜਨਵਰੀ ਤੇ ਫਰਵਰੀ, 1978 ਦੌਰਾਨ ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ ਵਿਚ ਹੋਈਆਂ ਮੌਤਾਂ ਸਬੰਧੀ।

ਪਿਆਰੇ,

ਪੰਜਾਬ ਵਿਧਾਨ ਸਭਾ ਦੇ ਅਨਸਟਾਰਡ ਸਵਾਲ ਨੰ: 155 ਜੋ ਮਿਤੀ 29 ਮਾਰਚ, 1978 ਲਈ ਸਵਾਲਾਂ ਦੀ ਸੂਚੀ ਵਿਚ ਸਰਵਸ੍ਰੀ ਹਰਬੰਸ ਲਾਲ ਖੰਨਾ ਤੇ ਓਮ ਪ੍ਰਕਾਸ਼ ਭਾਰਦਵਾਜ, ਐਮ.ਐਲ.ਏਜ਼,

[ਸ੍ਰੀ ਸਪੀਕਰ]

ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ। ਲੋੜੀਂਦੀ ਸੂਚਨਾ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਬੇਨਤੀ ਹੈ ਕਿ ਇਸ ਸੁਆਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸੁਆਲ ਨੂੰ ਮਿਤੀ 3 ਅਪ੍ਰੈਲ, 1978 ਤੋਂ ਪਿੱਛੋਂ ਦੀ ਕਿਸੇ ਮਿਤੀ ਲਈ ਸੁਆਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ।

ਹਿਤੂ,
(ਸਹੀ)
(ਆਤਮਾ ਸਿੰਘ)

ਸ: ਰਵੀ ਇੰਦਰ ਸਿੰਘ,
ਸਪੀਕਰ,
ਪੰਜਾਬ ਵਿਧਾਨ ਸਭਾ, ਚੰਡੀਗੜ੍ਹ।

## QUESTION OF PRIVILEGE

**Mr. Speaker** : I have received a notice of Privilege Motion from Dr. Kewal Krishan, M.L.A., wherein he has alleged that when the House is in Session the Industries Minister while presiding over the annual convocation function of Shardha Nand College for Women at Amritsar on 27th March, 1978 made an important policy statement that Punjab Government will bear 95% expenditure of private colleges which are running in deficit. Thus he has breached the privilege of the House.

As per past practice, I am writing to the Industries Minister to clarify the position and on receipt of the clarification I will give my ruling.

## PERSONAL EXPLANATIONS BY (i) SHRI HANS RAJ SHARMA AND (ii) SARDAR UMRAO SINGH

**Shri Hans Raj Sharma** : Mr. Speaker, when I came to your Chamber you permitted me for raising a point of personel explanation in the House.

**Mr. Speaker** : You are now on a personal explanation. It should be limited.

**Shri Hans Raj Sharma**: All right. I have now read the Rules.

ਮੈਂ ਤੁਹਾਡਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਪਰਸਨਲ ਐਕਸਪਲੇਨੇਸ਼ਨ ਦੇਣ ਦੀ ਇਜਾਜ਼ਤ ਦਿੱਤੀ ਹੈ। ਪਿੱਛੇ ਜਿਹੇ ਇਸ ਹਾਊਸ ਵਿਚ ਵਜ਼ੀਰ ਖਜ਼ਾਨਾ ਵੱਲੋਂ ਬਹੁਤ ਸਾਰੇ ਫਾਰਮਰ ਮਨਿਸਟਰਜ਼ ਦੇ ਨਾਂ ਲਏ ਗਏ ਸੀ ਜੋ ਕਿ ਫਾਰਨ ਕਰੰਸੀ ਦੇ ਬਾਰੇ ਵਿਚ ਸੀ ਅਤੇ ਰਾਜ ਸਭਾ ਵਿਚ ਸਵਾਲ ਵੀ ਹੋਇਆ ਸੀ। ਉਸਦੇ ਵਿਚ ਮੇਰਾ ਨਾਂ ਵੀ ਲਿਆ ਗਿਆ ਸੀ।

**ਸ੍ਰੀ ਸਪੀਕਰ** : ਜਿਹੜੇ ਨਾਂ ਲਏ ਗਏ ਸੀ, ਉਹ ਰਿਕਾਰਡ ਤੋਂ ਐਕਸਪੰਜ ਕਰ ਦਿੱਤੇ ਗਏ ਹਨ।

**Shri Hans Raj Sharma** : I have a right to say here. That allegation was wrong, baseless and I challenge it.

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ। ਪਿੱਛੇ ਜਿਹੇ ਪਰਸਨਲ ਐਕਸਪਲੇਨੇਸ਼ਨ ਦਿੰਦੇ ਹੋਏ ਮੈਂ ਦੋ ਪੁਆਇੰਟਸ ਆਫ ਆਰਡਰ ਰੇਜ਼ ਕੀਤੇ ਸਨ। ਤੁਸੀਂ ਕਿਹਾ ਸੀ ਕਿ ਚੈਂਬਰ ਵਿਚ ਆ ਜਾਣਾ (ਵਿਘਨ) ਮੇਰੀ ਗੁਜ਼ਾਰਿਸ਼ ਇਹ ਹੈ ਕਿ ਮਨਿਸਟਰ ਅੰਡਰ ਰੂਲ 57 ਸਟੇਟਮੈਂਟ ਦੇਣ ਲਗਿਆਂ ਕਿਸੇ ਮੈਂਬਰ ਦੇ ਖਿਲਾਫ ਇਨਸਿਨੂਏਸ਼ਨ, ਚਾਰਜਿਜ਼ ਨਹੀਂ ਲਗਾ ਸਕਦਾ।

**ਸ੍ਰੀ ਸਪੀਕਰ** : ਜਿੰਨੇ ਵੀ ਨਾਂ ਸਰਦਾਰ ਬਲਵੰਤ ਸਿੰਘ ਵੱਲੋਂ ਲਏ ਗਏ ਸੀ ਉਹ ਮੈਂ ਅਕਸਪੰਜ ਕਰਾ ਦਿੱਤੇ ਸੀ।

**ਸਰਦਾਰ ਉਮਰਾਓ ਸਿੰਘ** : ਇਹ ਠੀਕ ਹੈ ਨਾਂ ਤਾਂ ਐਕਸਪੰਜ ਹੋ ਗਏ ਪਰ ਜਿਸ ਤਰ੍ਹਾਂ ਸ਼ਰਮਾਂ ਜੀ ਨੇ ਕਿਹਾ ਹੈ (ਵਿਘਨ) ਰਾਜ ਸਭਾ ਵਾਲੀ ਜਿਹੜੀ ਖਬਰ ਹੈ ਉਹ ਮਿਤੀ 13 ਮਾਰਚ, 1978 ਦੀ ਹੈ, ਜਿਹੜਾ ਉਨ੍ਹਾਂ ਨੇ ਵਾਰ ਕੀਤਾ ਸੀ ਕਿਸੇ ਸ਼ੱਕ ਦੀ ਬਿਨਾਂ ਤੇ (ਵਿਘਨ) ਮੈਂ ਇਹ ਗੁਜ਼ਾਰਿਸ਼ ਕਰਾਂਗਾ ਕਿ ਇਹ ਭਾਵੇਂ ਇਨਕੁਆਇਰੀ ਕਰਾ ਲੈਣ (ਵਿਘਨ) ਜਿਸ ਤਰ੍ਹਾਂ ਕਾਲੀਆਂ ਸਾਹਿਬ ਨੇ ਕਿਹਾ ਹੈ ਚਾਹੇ ਇਨਕੁਆਇਰੀ ਤੁਸੀਂ ਕਰਾ ਲਓ (ਵਿਘਨ)।

---

## CALL ATTENTION NOTICES UNDER RULE 66

(Serial No. 111)

**Shri Chaman Lal**
**Shri Om Parkash Gupta** : Sir, I beg to draw the attention of the Government towards a matter of urgent public importance, namely, the Members of the Scheduled Caste which are known for the caste Barwal alias Mahasha Batwal are not provided the facilities, reservations etc. as being given to other members of the Scheduled Castes. However, it is also mentioned here that these facilities are being given to the members of this caste in States of Jammu and Kashmir, Himachal Pradesh and Haryana etc. There is a great stir and resentment amongst the members of this caste in the State.

So, it is a fit matter for the Welfare Minister to make a statement on the floor of the House.

**ਸ੍ਰੀ ਮਨਮੋਹਨ ਕਾਲੀਆ** : ਇਸ ਕਾਲ ਅਟੈਨਸ਼ਨ ਮੋਸ਼ਨ ਤੇ ਮੇਰਾ ਪੁਆਇੰਟ ਆਫ ਆਰਡਰ ਹੈ (ਵਿਘਨ)।

**ਸ੍ਰੀ ਸਪੀਕਰ** : ਨਹੀਂ, ਮੈਂ ਪਰਮਿਟ ਨਹੀਂ ਕਰ ਸਕਦਾ। ਤੁਸੀਂ ਤਸ਼ਰੀਫ ਰਖੋ।

**ਭਲਾਈ ਮੰਤਰੀ (ਸਰਦਾਰਨੀ ਸਤਵੰਤ ਕੌਰ ਸੰਧੂ)**: ਮਾਨਯੋਗ ਮੈਂਬਰਾਂ ਨੇ ਇਸ ਧਿਆਨ ਦਿਵਾਊ ਨੋਟਿਸ ਰਾਹੀਂ ਪੁੱਛਿਆ ਹੈ ਕਿ ਅਨੁਸੂਚਿਤ ਜਾਤੀਆਂ ਵਿਚੋਂ ਬੜਵਾਲ ਆਲੀਆਸ ਮਹਾਸ਼ਾ ਬਟਵਾਲ ਜਾਤੀ ਨੂੰ ਉਹ ਸਹੂਲਤਾਂ ਅਤੇ ਨੌਕਰੀਆਂ ਵਿਚ ਰਿਜ਼ਰਵੇਸ਼ਨ, ਆਦਿ ਕਿਉਂ ਨਹੀਂ ਦਿੱਤੀਆਂ ਜਾਂਦੀਆਂ ਜਿਹੜੀਆਂ ਕਿ ਦੂਸਰੀਆਂ ਅਨੁਸੂਚਿਤ ਜਾਤੀਆਂ ਦੇ ਮੈਂਬਰਾਂ ਨੂੰ ਦਿਤੀਆਂ ਜਾਂਦੀਆਂ ਹਨ। ਮਾਨਯੋਗ ਮੈਂਬਰਾਂ ਨੇ ਇਹ ਵੀ ਦੱਸਿਆ ਹੈ ਕਿ ਇਸ ਜਾਤੀ ਨੂੰ ਉਹ ਸਾਰੀਆਂ ਸਹੂਲਤਾਂ ਜੰਮੂ ਅਤੇ ਕਸ਼ਮੀਰ, ਹਿਮਾਚਲ ਪ੍ਰਦੇਸ਼ ਅਤੇ ਹਰਿਆਣਾ ਪ੍ਰਦੇਸ਼ ਵਿਚ ਦਿੱਤੀਆਂ ਜਾਂਦੀਆਂ ਹਨ ਜਿਹੜੀਆਂ ਕਿ ਬਾਕੀ ਦੀਆਂ ਅਨੁਸੂਚਿਤ ਜਾਤੀਆਂ ਦੇ ਮੈਂਬਰਾਂ ਨੂੰ ਦਿੱਤੀਆਂ ਜਾਂਦੀਆਂ ਹਨ।

[ਭਲਾਈ ਮੰਤਰੀ]

ਮਾਨਯੋਗ ਮੈਂਬਰਾਂ ਨੇ ਬੜਵਾਲ ਅਲੀਆਸ ਮਹਾਸ਼ਾ ਬਟਵਾਲ ਜਾਤੀਆਂ ਦਾ ਵਰਨਣ ਠੀਕ ਢੰਗ ਨਾਲ ਨਹੀਂ ਕੀਤਾ। ਜਿਥੋਂ ਤਕ ਮਹਾਸ਼ਾ ਅਤੇ ਬਟਵਾਲ ਜਾਤੀਆਂ ਦਾ ਸਬੰਧ ਹੈ, ਉਹ ਪਹਿਲਾਂ ਹੀ ਅਨੁਸੂਚਿਤ ਜਾਤੀਆਂ ਘੋਸ਼ਿਤ ਕੀਤੀਆਂ ਜਾ ਚੁਕੀਆਂ ਹਨ ਅਤੇ ਬੜਵਾਲਾਂ ਨਾਂ ਕਿ ਬੜਵਾਲ ਇਕ ਅਜਿਹੀ ਜਾਤੀ ਹੈ ਜਿਸ ਦਾ ਵਰਨਣ ਪੰਜਾਬ ਦੀਆਂ ਅਨੁਸੂਚਿਤ ਜਾਤੀਆਂ ਵਿਚ ਨਹੀਂ ਆਉਂਦਾ। ਇਸ ਜਾਤੀ ਦੇ ਨੁਮਾਇੰਦਿਆਂ ਨੇ ਇਕ ਬਿਨੇ ਪੱਤਰ ਸਰਕਾਰ ਨੂੰ ਦਿੱਤਾ ਹੈ ਕਿ ਉਨ੍ਹਾਂ ਨੂੰ ਵੀ ਅਨੁਸੂਚਿਤ ਜਾਤੀ ਘੋਸ਼ਿਤ ਕੀਤਾ ਜਾਵੇ। ਇਹ ਬਿਨੇ-ਪੱਤਰ ਸਰਕਾਰ ਦੇ ਵਿਚਾਰ ਅਧੀਨ ਹੈ।

**ਸ੍ਰੀ ਚਮਨ ਲਾਲ** : ਸਪੀਕਰ ਸਾਹਿਬ, ਇਹ ਜਾਤੀ ਜਿਹੜੀ ਹੈ ਇਸਦੇ ਵਾਸਤੇ 1967 ਵਿਚ ਅਮੈਂਡਮੈਂਟ ਹੋਈ ਸੀ ਸੈਂਟਰ ਵਿਚ ਔਰ ਬੜਵਾਲਾ ਜਾਤੀ ਨੂੰ ਸਹੂਲਤਾਂ ਦੇਣ ਵਾਸਤੇ ਮਿਤੀ 3 ਸਤੰਬਰ, 1976 ਨੂੰ ਬਿੱਲ ਵੀ ਪਾਸ ਹੋਇਆ ਸੀ। ਇਹ 119 ਨੰਬਰ ਤੇ ਹੈ। ਬਿਲ ਨੰ: 4 ਔਰ ਕਲਾਜ਼-3 ਹੈ ਕਿ ਬੜਵਾਲਾ ਜਾਤੀ ਨੂੰ ਸਹੂਲਤਾਂ ਦਿਤੀਆਂ ਜਾਣ। ਪੰਜਾਬ ਅਸੰਬਲੀ ਵਿਚ ਵੀ ਇਨ੍ਹਾਂ ਨੇ ਕਿਹਾ ਸੀ ਕਿ ਇਸ ਜਾਤੀ ਨੂੰ ਸਹੂਲਤਾਂ ਦਿਆਂਗੇ। ਪਰ ਅੱਜ ਤਕ ਉਨ੍ਹਾਂ ਨੂੰ ਸਹੂਲਤਾਂ ਨਹੀਂ ਦਿੱਤੀਆਂ ਗਈਆਂ ਹਨ ਜਦ ਕਿ ਸੈਂਟਰ ਵਿਚ ਬਿੱਲ ਪਾਸ ਹੋ ਚੁਕਾ ਹੈ।

**ਭਲਾਈ ਮੰਤਰੀ** : ਇਹ ਜਿਹੜੀ ਗੱਲ ਕਰਦੇ ਹਨ ਮਹਾਸ਼ਾ, ਬਟਵਾਲਾ ਜਾਤੀ ਬਾਰੇ ਇਹ ਠੀਕ ਵਰਨਣ ਨਹੀਂ ਕੀਤਾ। ਮੈਂ ਅੱਗੇ ਹੀ ਅਰਜ਼ ਕਰ ਚੁਕੀ ਹਾਂ ਕਿ ਬੜਵਾਲ ਇੱਕ ਅਜਿਹੀ ਜਾਤੀ ਹੈ ਜਿਸ ਦਾ ਵਰਨਣ ਪੰਜਾਬ ਦੀਆਂ ਅਨੁਸੂਚਿਤ ਜਾਤੀਆਂ ਵਿਚ ਨਹੀਂ ਆਉਂਦਾ ਹੈ। ਇਸ ਜਾਤੀ ਦੇ ਨੁਮਾਇੰਦਿਆਂ ਨੇ ਇਕ ਬਿਨੇ-ਪੱਤਰ ਸਰਕਾਰ ਨੂੰ ਦਿੱਤਾ ਹੈ ਕਿ ਉਨ੍ਹਾਂ ਨੂੰ ਵੀ ਅਨੁਸੂਚਿਤ ਜਾਤੀ ਘੋਸ਼ਿਤ ਕੀਤਾ ਜਾਵੇ। ਉਸ ਤੇ ਵਿਚਾਰ ਹੋ ਰਿਹਾ ਹੈ। ਉਨ੍ਹਾਂ ਦੇ ਨੁਮਾਇੰਦਿਆਂ ਨੇ ਦੱਸਿਆ ਹੈ ਕਿ ਉਨ੍ਹਾਂ ਦੀ ਜਿਹੜੀ ਆਬਾਦੀ ਹੈ ਉਹ ਗੁਰਦਾਸਪੁਰ, ਜਲੰਧਰ, ਲੁਧਿਆਣਾ ਅਤੇ ਹੁਸ਼ਿਆਰਪੁਰ ਵਿਚ ਹੈ। ਡਿਪਟੀ ਕਮਿਸ਼ਨਰ ਨੂੰ ਹਦਾਇਤਾਂ ਕੀਤਆਂ ਹੋਈਆਂ ਹਨ ਔਰ ਇਹ ਕੇਸ ਵਿਚਾਰ ਅਧੀਨ ਹੈ।

(ਕ੍ਰਮ ਨੰ: 112)

**ਸਰਦਾਰ ਕਿਰਪਾਲ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਆਰਥਾਤ, ਜਿਹੜੇ ਮਕਾਨ ਤੇ ਪਲਾਟ ਜੋ ਰਿਫਿਊਜ਼ੀ ਕਾਬਜ਼ਾਨਾਂ ਨੂੰ ਟਰਾਂਸਫਰ ਕੀਤੇ ਜਾ ਰਹੇ ਹਨ ਉਨ੍ਹਾਂ ਦੀ ਕੀਮਤ ਸੰਨ 1947 ਵਾਲੀ ਕੀਮਤ ਨਾਲੋਂ ਕੋਈ 20 ਗੁਣਾਂ ਤੋਂ ਵੀ ਵੱਧ ਲਗਾਈ ਜਾ ਰਹੀ ਹੈ ਕੀਮਤ ਦੀ ਮਾਰ ਤੋਂ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਸ ਦੇ ਟਰਾਂਸਫਰੀ ਵੀ ਨਹੀਂ ਬਚ ਸਕੇ। ਮਹਿਕਮੇ ਵੱਲੋਂ ਤੇਜ਼ੀ ਨਾਲ ਮਕਾਨਾਂ ਤੇ ਪਲਾਟਾਂ ਦੀ ਟਰਾਂਸਫਰ ਦਾ ਕੰਮ ਜਾਰੀ ਹੈ ਤੇ ਵਧੀ ਹੋਈ ਕੀਮਤ ਦੀ ਵਸੂਲੀ ਦੇ ਨੋਟਿਸ ਬਹੁਤ ਵੱਡੀ ਤਾਦਾਦ ਵਿਚ ਕਾਬਜ਼ਾਨ ਨੂੰ ਮਿਲ ਰਹੇ ਹਨ। ਗਰੀਬ ਤੇ ਪੱਛੜੀਆਂ ਆਬਾ-ਦੀਆਂ ਵਿਚ ਰਹਿਣ ਵਾਲੀ ਗਰੀਬ ਜਨਤਾ ਮੌਜੂਦਾ ਕੀਮਤਾਂ ਦੇ ਕੇ ਜਗ੍ਹਾ ਸਾਰੇ ਜਨਮ ਨਹੀਂ ਖਰੀਦ ਸਕੇਗੀ। ਸਿਰ ਛਪਾਉਣ ਲਈ ਜਗ੍ਹਾ ਮਿਲਣ ਦੀ ਆਸ ਡੱਠਦੀ ਵੇਖ ਗ਼ਰੀਬ ਜਨਤਾ ਵਿਚ ਮਾਯੂਸੀ ਵੱਧ ਰਹੀ ਹੈ। ਇਹ ਪ੍ਰਾਪਰਟੀਆਂ ਸਿਰਫ ਉਨ੍ਹਾਂ ਕਾਬਜ਼ਾਨ ਨੂੰ ਹੀ ਟਰਾਂਸਫਰ ਕੀਤੀਆਂ ਜਾਂਦੀਆਂ ਹਨ ਜੋ ਸੰਨ 1947 ਤੋਂ ਲੈ ਕੇ ਅੱਜ ਤੱਕ ਦਾ ਮਹਿਕਮੇ ਵੱਲੋਂ ਲਗਾਇਆ ਗਿਆ ਕਿਰਾਇਆ ਪਹਿਲਾਂ ਜਮ੍ਹਾਂ ਕਰਵਾ ਦੇਣ ਅਤੇ ਕਿਰਾਇਆ ਸੰਨ 1947 ਦੇ ਕਿਰਾਏ ਨਾਲੋਂ 10 ਗੁਣਾਂ ਤੱਕ ਲਗਾਇਆ ਜਾ ਰਿਹਾ ਹੈ। ਕਿਰਾਏ ਦੇਣ ਦੀ ਸਮੱਰਥਾ ਨਾ ਰੱਖਣ ਵਾਲੇ ਦਾ ਮਕਾਨ ਹਾਸਲ ਕਰਨ ਦਾ ਸੁਪੱਨਾ ਝੂਠਾ ਹੁੰਦਾ ਜਾ ਰਿਹਾ ਹੈ। ਕਿਰਾਇਆ ਤੇ ਕੀਮਤ ਸੰਨ 1947 ਦੇ ਕਿਰਾਏ ਤੇ ਕੀਮਤ ਨੂੰ ਮੁੱਖ ਰੱਖ ਕੇ ਲਗਾਉਣ ਦਾ ਮਤਲਬਾ ਹਰ ਰਿਫਿਊਜ਼ੀ ਕਰ ਰਿਹਾ ਹੈ। ਸਰਕਾਰ ਗਰੀਬ ਨਿਵਾਸੀ ਵਾਸਤੇ ਕੀ ਕਰਨਾ ਪਸੰਦ ਕਰਦੀ ਹੈ। ਬਿਆਨ ਦੇ ਕੇ ਆਪਣੀ ਨੀਤੀ ਸਪਸ਼ਟ ਕਰੇ।

**ਖੇਤੀਬਾੜੀ ਮੰਤਰੀ** (ਸਰਦਾਰ ਬਲਵਿੰਦਰ ਸਿੰਘ ਭੂੰਦੜ): ਸ਼ਹਿਰੀ ਨਿਕਾਸੀ ਮਕਾਨ ਤੇ ਪਲਾਟ ਕੇਂਦਰੀ ਸਰਕਾਰ ਨੇ ਪ੍ਰਦੇਸ਼ ਸਰਕਾਰ ਨੂੰ 1963 ਦੀ ਪੈਕਿਜ਼ ਡੀਲ ਤੇ 1970 ਦੇ ਪ੍ਰਸ਼ਾਸਕੀ ਤੇ ਵਿੱਤੀ ਪ੍ਰਬੰਧ ਵਿਚ ਕੀਮਤਨ ਮੁੰਤਕਿਲ ਕੀਤੇ ਸਨ। ਇਨ੍ਹਾਂ ਦੋਨੋਂ ਪ੍ਰਕਾਰ ਦੀਆਂ ਜਾਇਦਾਦਾ, ਪੈਕਿਜ਼ ਡੀਲ ਅਤੇ ਪ੍ਰਸ਼ਾਸਕੀ ਤੇ ਵਿਤੀ ਪ੍ਰਬੰਧ, ਦਾ ਨਿਪਟਾਰਾ ਕ੍ਰਮਵਾਰ ਪੰਜਾਬ ਪੈਕਿਜ਼ ਡੀਲ ਪ੍ਰਾਪਰਟੀਜ਼ (ਡਿਸਪੋਜ਼ਲ) ਐਕਟ 1976 ਤੇ ਡਿਸਪਲੇਡ ਪਰਸਨਜ਼ (ਕੰਪਨਸੇਸ਼ਨ ਐਂਡ ਰੀਹੈਬਲੀਟੇਸ਼ਨ) ਐਕਟ, 1954 ਤੇ ਇਨ੍ਹਾਂ ਅਧੀਨ ਬਣਾਏ ਗਏ ਨਿਯਮਾਂ ਅਨੁਸਾਰ ਕੀਤਾ ਜਾ ਰਿਹਾ ਹੈ। ਇਨ੍ਹਾਂ ਜਾਇਦਾਦਾਂ ਦੇ ਨਿਪਟਾਰੇ ਵਾਸਤੇ ਮੰਤਰੀ ਪ੍ਰੀਸ਼ਦ ਨੇ ਇਕ ਸਾਂਝੀ ਨੀਤੀ ਮਿਤੀ 31 ਅਕਤੂਬਰ, 1973 ਨੂੰ ਨਿਰਧਾਰਤ ਕੀਤੀ ਸੀ ਜਿਸ ਅਧੀਨ ਇਹ ਜਾਇਦਾਦਾਂ ਆਦਿ ਕਾਬਜ਼ਾਂ ਨੂੰ ਕੇਵਲ ਚਾਲੂ ਬਾਜ਼ਾਰੀ ਕੀਮਤ ਤੇ ਹੀ ਮੁੰਤਕਿਲ ਕੀਤੀਆਂ ਜਾਣੀਆਂ ਹਨ।

2. ਉਕਤ ਦੱਸੀਆਂ ਜਾਇਦਾਦਾਂ ਦੀਆਂ ਕੀਮਤਾਂ ਸਾਲ 1955-56 ਵਿਚ ਕੇਂਦਰੀ ਸਰਕਾਰ ਦੀ ਸੈਟਲਮੈਂਟ ਸ਼ਾਖਾ ਵੱਲੋਂ ਨੀਯਤ ਕੀਤੀਆਂ ਗਈਆਂ ਸਨ। ਕੁਝ ਅਜਿਹੀਆਂ ਜਾਇਦਾਦਾਂ ਤੇ ਪਲਾਟ ਵੀ ਹਨ, ਜਿਨ੍ਹਾਂ ਦੀਆਂ ਕੀਮਤਾਂ ਸੈਟਲਮੈਂਟ ਸ਼ਾਖਾ ਨੇ ਨੀਯਤ ਨਹੀਂ ਸਨ ਕੀਤੀਆਂ। ਜਿਨ੍ਹਾਂ ਜਾਇਦਾਦਾ ਤੇ ਪਲਾਟਾਂ ਦੀ ਕੀਮਤ ਕੇਂਦਰੀ ਸਰਕਾਰ ਨੇ ਅਗੇ ਹੀ ਨੀਯਤ ਕੀਤੀ ਹੋਈ ਹੈ, ਉਨ੍ਹਾਂ ਨੂੰ ਪ੍ਰਚਲਤ ਬਜ਼ਾਰੀ ਕੀਮਤ ਦੀ ਪੱਧਰ ਤੇ ਲਿਆਉਣ ਵਾਸਤੇ ਜ਼ੀਮਨ ਦੀ ਕੀਮਤ 10 ਪ੍ਰਤੀਸ਼ਤ ਪ੍ਰਤੀ ਸਾਲ ਦੀ ਦਰ ਤੇ ਵਧਾ ਦਿੱਤੀ ਜਾਂਦੀ ਹੈ। ਪਰ ਇਮਾਰਤ ਦੀ ਕੀਮਤ ਉਹੀ ਰਹਿੰਦੀ ਹੈ, ਜੋ ਕੇਂਦਰੀ ਸਰਕਾਰ ਨੇ ਨੀਯਤ ਕੀਤੀ ਹੋਵੇ।

3. ਜਿਨ੍ਹਾਂ ਜਾਇਦਾਦਾਂ ਜਾਂ ਪਲਾਟਾਂ ਦੀ ਕੀਮਤ ਕੇਂਦਰੀ ਸਰਕਾਰ ਵੱਲੋਂ ਨੀਯਤ ਨਹੀਂ ਕੀਤੀ ਗਈ, ਉਨ੍ਹਾਂ ਦੀ ਪ੍ਰਚਲਤ ਬਜ਼ਾਰੀ ਕੀਮਤ ਨੀਯਤ ਕਰਨ ਵਾਸਤੇ ਵਿਸ਼ੇਸ਼ ਨਿਯਮ ਬਣਾਏ ਗਏ ਹਨ, ਜਿਨ੍ਹਾਂ ਅਨੁਸਾਰ ਆਸ ਪਾਸ ਦੀਆਂ ਜਾਇਦਾਦਾਂ/ਪਲਾਟਾਂ ਦੀਆਂ ਕੀਮਤਾਂ, ਨਾਲ ਲਗਦੇ ਮੁਹੱਲਿਆਂ ਵਿਚ ਸਥਿਤ ਜਾਇਦਾਦਾਂ ਦੀਆਂ ਪ੍ਰਚਲਤ ਬਜ਼ਾਰੀ ਕੀਮਤਾਂ ਆਦਿ ਦਾ ਧਿਆਨ ਰੱਖਿਆ ਜਾਂਦਾ ਹੈ। ਇਹ ਕੀਮਤਾਂ ਤਹਿਸੀਲਦਾਰ (ਸੇਲ), ਮਾਲ ਤੇ ਤਹਿਸੀਲਦਾਰਾਂ ਨਾਲ ਮਿਲਕੇ ਨਿਰਧਾਰਤ ਕਰਦੇ ਹਨ ਅਤੇ ਇਨ੍ਹਾਂ ਦੀ ਪ੍ਰਵਾਨਗੀ ਸੈਟਲਮੈਂਟ ਕਮਿਸ਼ਨਰ/ਸੇਲਜ਼ ਕਮਿਸ਼ਨਰ ਦੇਂਦੇ ਹਨ। ਜੇ ਕਿਸੇ ਜਾਇਦਾਦ ਦੀ ਕੀਮਤ ਵਧ ਹੋਵੇ ਤਾਂ ਕਾਬਜ਼ ਇਸ ਨੂੰ ਘਟਾਉਣ ਵਾਸਤੇ ਕਾਨੂੰਨੀ ਚਾਰਾਜੋਈ ਕਰ ਸਕਦਾ ਹੈ।

4. ਜਿਥੋਂ ਤਕ ਅਨੁਸੂਚਿਤ ਜਾਤੀਆਂ ਤੇ ਪਛੜੀਆਂ ਸ਼ਰੇਣੀਆਂ ਦੇ ਕਾਬਜ਼ਾਂ ਦਾ ਸਬੰਧ ਹੈ, ਉਨ੍ਹਾਂ ਕੋਲੋਂ ਕਬਜ਼ੇ ਵਾਲੀ ਜਾਇਦਾਦ/ਪਲਾਟ ਦੀ ਕੀਮਤ ਨਿਸ਼ਚਿਤ ਬਜ਼ਾਰੀ ਕੀਮਤ ਦੀ 25% ਦੀ ਦਰ ਤੇ 12 ਛਮਾਹੀ ਕਿਸ਼ਤਾਂ, 4% ਸਾਲ ਸੂਦ ਸਹਿਤ ਉਗਰਾਹੀ ਜਾਂਦੀ ਹੈ।

5. ਉਕਤ ਤੱਥਾਂ ਤੋਂ ਸਪਸ਼ਟ ਹੁੰਦਾ ਹੈ ਕਿ ਜੋ ਨੀਤੀ ਮੰਤਰੀ ਪ੍ਰੀਸ਼ਦ ਨੇ 31 ਅਕਤੂਬਰ, 1973 ਨੂੰ ਨੀਯਤ ਕੀਤੀ ਸੀ, ਉਸ ਅਨੁਸਾਰ ਹੀ ਇਨ੍ਹਾਂ ਜਾਇਦਾਦਾਂ ਦਾ ਕਬਜ਼ੇ ਦੇ ਅਧਾਰ ਤੇ ਨਿਪਟਾਰਾ ਕੀਤਾ ਜਾ ਰਿਹਾ ਹੈ। ਇਥੇ ਇਹ ਦੱਸਣਾ ਉਚਿਤ ਹੋਵੇਗਾ ਕਿ ਜੋ ਕੀਮਤਾਂ ਲਾਈਆਂ ਜਾ ਰਹੀਆਂ ਹਨ, ਕਿਸੇ ਸੂਰਤ ਵੀ ਅਗੇ ਲਗੀਆਂ ਕੀਮਤਾਂ ਨਾਲੋਂ 20 ਗੁਣਾਂ ਤੋਂ ਵੱਧ ਨਹੀਂ ਹੁੰਦੀਆਂ।

6. ਇਨ੍ਹਾਂ ਜਾਇਦਾਦਾਂ ਆਦਿ ਦੇ ਅਣ-ਅਧਿਕਾਰਤ ਕਾਬਜ਼ਾਂ ਪਾਸੋਂ ਨਿਯਮਾਂ ਅਨੁਸਾਰ ਡੈਮਿਜਿਜ਼ ਲਏ ਜਾਂਦੇ ਹਨ। ਇਹ ਡੈਮਜਿਜ਼ ਤਹਿਸੀਲਦਾਰ (ਸੇਲ)-ਕਮ-ਮਨੇਜਿੰਗ ਅਫਸਰ ਨੀਅਤ ਕਰਦੇ ਹਨ ਤੇ ਆਮ ਤੌਰ ਤੇ ਜਿਸ ਮੁਹੱਲੇ ਵਿਚ ਜਾਇਦਾਦ ਸਥਿਤ ਹੋਵੇ, ਉਸ ਮੁਹੱਲੇ ਵਿਚ ਲਾਗੂ

[ਖੇਤੀ ਬਾੜੀ ਮੰਤਰੀ]

ਕਿਰਾਏ ਨੂੰ ਮੁੱਖ ਰੱਖ ਲੈਂਦੇ ਹਨ। ਜੇ ਕਿਸੇ ਕੇਸ ਵਿਚ ਕਿਰਾਇਆ ਵੱਧ ਲਗ ਜਾਵੇ ਤਾਂ ਕਾਬਜ਼ ਅਧਿਕਾਰਤ ਅਫਸਰ ਕੋਲੋਂ ਨਿਯਮਾਂ ਅਨੁਸਾਰ ਅਪੀਲ ਕਰਕੇ ਘਟਵਾ ਵੀ ਸਕਦੇ ਹਨ। ਅਧਿਕਾਰਤ ਕਾਬਜ਼ਾਂ ਕੋਲੋਂ ਕੇਂਦਰੀ ਸਰਕਾਰ ਵੱਲੋਂ ਨੀਯਤ ਕੀਤੇ ਕਿਰਾਏ ਹੀ ਲਏ ਜਾਂਦੇ ਹਨ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ 1973 ਦੇ ਕਿਸੇ ਗੌਰਮਿੰਟ ਦੇ ਫੈਸਲੇ ਨੂੰ ਇਸ ਦਾ ਆਧਾਰ ਮੰਨਕੇ ਹਰ ਸਾਲ 10% ਕੀਮਤਾਂ ਵਧਾਉਣ ਦਾ ਅਖਤਿਆਰ ਲਿਆ ਹੈ। ਪੈਕੇਜ਼ ਡੀਲ ਵਿਚ ਪੰਜਾਬ ਗੌਰਮਿੰਟ ਨੇ ਗੌਰਮਿੰਟ ਆਫ ਇੰਡੀਆ ਨਾਲ ਮਿਲਕੇ ਇਸ ਤਰ੍ਹਾਂ ਅਖਤਿਆਰ ਲਿਆ। ਸਪੀਕਰ ਸਾਹਿਬ, ਇਥੇ ਮੈਂ ਅੰਮ੍ਰਿਤਸਰ ਦਾ ਮਾਮਲਾ ਰੈਫਰ ਕਰਨਾ ਚਾਹੁੰਦਾ ਹਾਂ। ਇਹ ਅੰਮ੍ਰਿਤਸਰ ਦੀ ਆਬਾਦੀ ਨਾਲ ਤੁਅੱਲਕ ਰੱਖਦਾ ਹੈ। ਚੀਫ ਮਨਿਸਟਰ ਸਾਹਿਬ ਨੇ ਮੇਰੇ ਨਾਲ ਅੰਮ੍ਰਿਤਸਰ ਦੀ ਆਬਾਦੀ ਦਾ ਦੌਰਾ ਕੀਤਾ ਸੀ ਅਤੇ ਇਨ੍ਹਾਂ ਨੇ ਉਦੋਂ ਕਿਹਾ ਸੀ ਕਿ ਕੰਸੈਸ਼ਨਲ ਰੇਟ ਤੇ ਪਲਾਟ ਸਾਰੇ ਲੋਕਾਂ ਨੂੰ ਦਿਤੇ ਜਾਣਗੇ। ਵਜ਼ੀਰ ਸਾਹਿਬ ਨੇ ਕਿਹਾ ਕਿ 20 ਗੁਣਾਂ ਤੋਂ ਵੱਧ ਕੀਮਤਾਂ ਨਹੀਂ ਹੁੰਦੀਆਂ। ਇਹ 19 ਗੁਣਾਂ ਹੋਈਆਂ ਜਾਂ 20 ਗੁਣਾਂ ਹੋਈਆਂ, ਮੇਰੀ 20 ਗੁਣਾਂ ਕੀਮਤਾ ਵਧਣ ਵਾਲੀ ਗੱਲ ਠੀਕ ਹੈ। ਚੀਫ ਮਨਿਸਟਰ ਸਾਹਿਬ ਦਾ ਐਲਾਨ ਹੈ ਕਿ ਕੰਸੈਸ਼ਨਲ ਰੇਟ ਤੇ ਦਿਆਂਗੇ ਪਰ ਦੂਜੇ ਪਾਸੇ ਇਹ ਕਹਿੰਦੇ ਹਨ ਕਿ 20 ਗੁਣਾਂ ਕੀਮਤਾਂ ਨਹੀਂ ਹੋਈਆਂ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ 1973 ਦੀ ਪਾਲਿਸੀ ਨਿਰਧਾਰਿਤ ਕੀਤੀ ਸੀ ਉਸ ਪਾਲੀਸੀ ਨੂੰ ਖਤਮ ਕਰਕੇ ਕੀ ਇਹ ਕੋਈ ਰੀਅਲਿਸਟਕ ਸਟੈਪਸ ਲੈਣ ਲਈ ਤਿਆਰ ਹਨ। ਇਸ ਬਾਰੇ ਇਹ ਦੱਸ ਦੇਣ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਪਾਲਿਸੀ ਨੂੰ ਬਦਲਣ ਲਈ ਵਿਚਾਰ ਕਰ ਰਹੇ ਹਾਂ। ਬਾਕੀ ਕਨਸੈਸ਼ਨਲ ਰੇਟ ਦੀ ਜਿਹੜੀ ਗੱਲ ਹੈ, ਉਸ ਬਾਰੇ ਇਸ ਤਰ੍ਹਾਂ ਹੈ ਕਿ ਗਰੀਬ ਆਦਮੀਆਂ ਨੂੰ ਕਨਸੈਸ਼ਨਲ ਰੇਟ ਤੇ ਦਿਤੇ ਜਾਣਗੇ। ਉਸ ਦਾ ਰੇਟ ਕੀ ਹੋਵੇਗਾ, ਉਸ ਦਾ ਅਜੇ ਫੈਸਲਾ ਹੋਣਾ ਹੈ।

(ਕ੍ਰਮ ਨੰਬਰ: 114)

**ਡਾਕਟਰ ਕੇਵਲ ਕ੍ਰਿਸ਼ਨ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਂਉਂਦਾ ਹਾਂ, ਅਰਥਾਤ, ਖੰਨਾ ਵਿਚ 23 ਮਾਰਚ, 1978 ਨੂੰ ਪੀਸੀਆਂ ਹੋਈਆਂ ਲਾਲ ਮਿਰਚਾਂ ਵਿਚ ਮਲਾਵਟ ਦਾ ਭਾਰੀ ਸਕੈਂਡਲ ਪਕੜਿਆ ਗਿਆ ਹੈ। ਜਲੰਧਰ ਵਪਾਰ ਮੰਡਲ ਦੇ ਪ੍ਰਧਾਨ ਨੇ ਕਿਹਾ ਹੈ ਕਿ ਇਹ ਪਕੜਿਆ ਜਾਣ ਵਾਲਾ ਵਿਅੱਕਤੀ ਜਲੰਧਰ ਦੇ ਕੋਏ ਕਿਸ਼ਨ ਚੰਦ ਤੋਂ ਮਾਲ ਲੈਂਦਾ ਹੈ ਜੋ ਕਿ ਹਲਦੀ, ਗਰਮ ਮਸਾਲੇ ਦੀ ਸਪਲਾਈ ਵੀ ਕਰਦਾ ਹੈ ਉਹ ਦੁਕਾਨਦਾਰਾਂ ਨੂੰ ਚਾਰ ਰੁਪਏ ਕਿਲੋ ਪੀਸੀਆਂ ਹੋਈਆਂ ਮਿਰਚਾਂ ਦਿੰਦਾ ਹੈ ਜਦੋਂ ਕਿ ਭਾਅ 10 ਰੁਪਏ ਹੈ। ਜਲੰਧਰ ਵਿਚ ਇਹ ਗੱਲ ਕਹੀ ਜਾ ਰਹੀ ਹੈ ਕਿ ਮਿਲਾਵਟ ਦੇ ਭਾਰੀ ਸਕੈਂਡਲ ਨੂੰ ਦਬਾਇਆ ਜਾ ਰਿਹਾ ਹੈ। ਇਹ ਸਾਰਾ ਵੇਰਵਾ ਸਮਾਚਾਰ ਪੱਤਰਾਂ ਵਿਚ ਛਪਿਆ ਹੈ। ਸਰਕਾਰ ਇਸ ਸਬੰਧ ਵਿਚ ਸਦਨ ਵਿਚ ਬਿਆਨ ਦੇਵੇ।

**ਸਿਹਤ ਮੰਤਰੀ (ਸ੍ਰੀ ਦੇਸ ਰਾਜ)** : ਖੰਨੇ ਦੇ ਕਰਿਆਨਾ ਵਪਾਰੀਆਂ ਨੇ ਖੰਨੇ ਦੇ ਇਕ ਪਰਚੂਨੀਏ ਨੂੰ ਪੀਸੀਆਂ ਹੋਈਆਂ ਲਾਲ ਮਿਰਚਾਂ ਵੇਚਦੇ ਹੋਏ ਪਕੜਿਆ ਅਤੇ ਇਕ ਲੜਕੇ ਨੂੰ ਫੜਿਆ ਪੁੱਛ ਪੜਤਾਲ ਪਿਛੋਂ ਉਸ ਨੇ ਦੱਸਿਆ ਕਿ ਇਹ ਪੀਸੀਆਂ ਹੋਈਆਂ ਲਾਲ ਮਿਰਚਾਂ ਉਸ ਨੇ ਜਲੰਧਰ ਦੇ ਇਕ ਦੁਕਾਨਦਾਰ ਤੋਂ ਲਈਆਂ ਹਨ। ਕਰਿਆਨਾ ਵਪਾਰੀ ਇਸ ਵਿਅਕਤੀ ਨੂੰ ਆਪਣੇ ਨਾਲ ਕਾਰ ਵਿਚ ਸ਼ਾਮ ਦੇ 5 ਵਜੇ ਤੋਂ ਬਾਅਦ ਸਿਵਲ ਸਰਜਨ, ਜਲੰਧਰ ਦੀ ਰਿਹਾਇਸ਼ ਤੇ ਲੈ ਗਏ। ਕਰਿਆਨਾ ਵਪਾਰੀਆਂ ਨੇ ਸਿਵਲ ਸਰਜਨ ਨੂੰ ਬੇਨਤੀ ਕੀਤੀ ਕਿ ਉਹ ਸੈਂਪਲ ਲੈਣ ਲਈ ਛਾਪਾ ਮਾਰਨ ਵਾਲੀ ਪਾਰਟੀ ਭੇਜੇ। ਸਿਵਲ ਸਰਜਨ, ਜਲੰਧਰ ਨੇ ਖਾਸ ਜਲੰਧਰ ਅਤੇ ਆਲੇ ਦੁਆਲੇ ਦੇ ਉਨ੍ਹਾਂ ਡਾਕਟਰਾਂ ਨਾਲ

ਸੰਪਰਕ ਪੈਦਾ ਕਰਨ ਦੀ ਕੋਸ਼ਿਸ਼ ਕੀਤੀ, ਜਿਨ੍ਹਾਂ ਨੂੰ ਕਿ ਫੂਡ ਸੈਂਪਲ ਲੈਣ ਦੇ ਅਧਿਕਾਰ ਮਿਲੇ ਹੋਏ ਹਨ। ਪਰ ਇਨ੍ਹਾਂ ਵਿਚੋਂ ਕੋਈ ਵੀ ਨਾ ਮਿਲ ਸਕਿਆ। ਸਿਵਲ ਸਰਜਨ ਨੇ ਡਿਪਟੀ ਕਮਿਸ਼ਨਰ ਅਤੇ ਕਰਿਆਨਾ ਵਪਾਰੀਆਂ ਨੂੰ ਉਪਰੋਕਤ ਸੂਚਨਾਂ ਦੇ ਦਿਤੀ ਅਤੇ ਇਹ ਸਲਾਹ ਦਿਤੀ ਕਿ ਸਬੰਧਤ ਦੁਕਾਨ ਉਤੇ ਉਦੋਂ ਤੀਕ ਪਹਿਰਾ ਦਿੱਤਾ ਜਾਵੇ ਜਦ ਤੱਕ ਅਗਲੀ ਸਵੇਰ ਨੂੰ ਉਥੋਂ ਸੈਂਪਲ ਨਹੀਂ ਲੈ ਲਏ ਜਾਂਦੇ।

ਮਿਤੀ 22 ਮਾਰਚ, 1978 ਨੂੰ ਡਾਕਟਰ ਰਾਮ ਪ੍ਰਕਾਸ਼, ਅਸਿਸਟੈਂਟ ਹੈਲਥ ਅਫਸਰ ਨੇ ਸ੍ਰੀ ਆਈ. ਡੀ. ਕੰਵਰ, ਪਬਲਿਕ ਸ਼ਕਾਇਤ ਅਫਸਰ, ਜਲੰਧਰ ਦੇ ਨਾਲ ਸ੍ਰੀ ਵਿਜੇ ਕੁਮਾਰ ਸਪੁੱਤਰ ਸ੍ਰੀ ਓਮ ਪ੍ਰਕਾਸ਼ ਬਜ਼ਾਰ ਕਲਾਂ ਜਲੰਧਰ ਸ਼ਹਿਰ ਦੀ ਦੁਕਾਨ ਤੋਂ ਕਥਿਤ ਮਿਲਾਵਟੀ ਮਿਰਚਾਂ ਦਾ ਸੈਂਪਲ ਭਰਿਆ ਅਤੇ ਵਿਸ਼ੇਸ਼ ਵਿਅਕਤੀ ਰਾਹੀਂ ਪਬਲਿਕ ਐਨਾਲਿਸਟ ਪੰਜਾਬ, ਚੰਡੀਗੜ੍ਹ ਕੋਲ ਵਿਸ਼ਲੇਸ਼ਣ ਲਈ ਭੇਜਿਆ ਗਿਆ। ਡਿਪਟੀ ਕਮਿਸ਼ਨਰ, ਜਲੰਧਰ ਨੇ ਸੂਚਨਾ ਦਿਤੀ ਹੈ ਕਿ ਸਥਾਨਕ ਪੁਲਿਸ ਅਧਿਕਾਰੀਆਂ ਨੇ ਇਕ ਚੱਕੀ ਦੇ ਮਾਲਕ ਨੂੰ ਗ੍ਰਿਫਤਾਰ ਕੀਤਾ ਹੈ ਜੋ ਕਿ ਕਥਿਤ ਮਿਲਾਵਟੀ ਮਿਰਚਾਂ ਦਾ ਪੀਸਣ ਵਾਲਾ ਦੱਸਿਆ ਜਾਂਦਾ ਹੈ। ਇਸ ਨੂੰ ਦਬਾਇਆ ਨਹੀਂ ਜਾ ਰਿਹਾ ਸਗੋਂ ਹਦਾਇਤਾਂ ਦਿਤੀਆਂ ਗਈਆਂ ਹਨ ਕਿ ਪੂਰੀ ਕਾਰਵਾਈ ਕੀਤੀ ਜਾਵੇ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਇਹ ਮਿਲਾਵਟ ਦਾ ਮਾਮਲਾ ਬੜਾ ਭਾਰੀ ਸੋਸ਼ਲ ਈਵਲ ਹੈ ਜਿਹੜਾ ਮਹਿਸੂਸ ਕੀਤਾ ਜਾ ਰਿਹਾ ਹੈ ਕਿ ਇਹ ਦੁਬਾਰਾ ਸਾਰੇ ਪੰਜਾਬ ਵਿਚ ਉਠਿਆ ਹੈ। ਰਾਤ ਦੇ ਵੇਲੇ ਚੱਕੀਆਂ ਵਾਲੇ, ਗਰਾਈਂਡਰਜ਼ ਦੇ ਮਾਲਿਕ ਮਿਲਾਵਟ ਕਰਦੇ ਹਨ ਅਤੇ ਇਸ ਤਰ੍ਹਾਂ ਸਭ ਜਗ੍ਹਾ ਹੁੰਦਾ ਹੈ। ਇਹ ਗੱਲ ਉਤਰੀ ਭਾਰਤ ਪਰਚੂਨ ਸੰਘ ਦੇ ਪ੍ਰਧਾਨ ਨੇ ਵੀ ਕਹੀ ਹੈ। ਸਪੀਕਰ ਸਾਹਿਬ, ਘੀ ਵੀ ਮਿਲਾਵਟ ਵਾਲਾ ਹੁੰਦਾ ਹੈ। ਨਕਲੀ ਲੇਬਲ ਬਨਾਸਪਤੀ ਘਿਓ ਦੇ ਟੀਨਾਂ ਤੇ ਲੱਗ ਰਹੇ ਹਨ। ਮਿਲਾਵਟ ਬਹੁਤ ਵਧ ਗਈ ਹੈ ਅਤੇ ਵਧ ਰਹੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਇਹ ਮਿਲਾਵਟ ਦੀ ਬੀਮਾਰੀ ਨੂੰ ਦੂਰ ਕਰੇ।

**ਸਿਹਤ ਮੰਤਰੀ** : ਸਪੀਕਰ ਸਾਹਿਬ, ਮੈਂ ਡਾਕਟਰ ਸਾਹਿਬ ਨਾਲ ਸਹਿਮਤ ਹਾਂ ਕਿ ਮਿਲਾਵਟ ਦਾ ਮਸਲਾ ਹੱਲ ਹੋਣਾ ਚਾਹੀਦਾ ਹੈ। ਇਸ ਦਾ ਸਾਡੀ ਜ਼ਿੰਦਗੀ ਤੇ ਬੁਰਾ ਅਸਰ ਪੈਂਦਾ ਹੈ। ਇਸ ਨੂੰ ਖਤਮ ਕਰਨ ਲਈ ਹਰ ਸੰਭਵ ਕਦਮ ਚੁੱਕੇ ਜਾ ਰਹੇ ਹਨ। ਪਿਛਲੇ ਦਿਨਾਂ ਤੋਂ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਸਪਾਟ ਤੇ ਮੁਕੰਮਲ ਚੈਕਿੰਗ ਹੋਵੇ। ਸਾਰੀਆਂ ਵੈਜੀਟੇਬਲ ਆਇਲ ਮਿੱਲਜ਼ ਉਤੇ ਛਾਪੇ ਮਾਰੇ ਗਏ ਅਤੇ ਉਨ੍ਹਾਂ ਦੇ ਸੈਂਪਲ ਲਏ ਗਏ। ਉਹ ਸਾਰੇ ਫੇਲ੍ਹ ਹੋਏ। ਉਨ੍ਹਾਂ ਦੀ ਪਰਾਸੀਕਿਊਸ਼ਨ ਹੋ ਰਹੀ ਹੈ। ਇਸੇ ਤਰ੍ਹਾਂ ਬਹੁਤ ਸਾਰੀਆਂ ਕਿਸਮਾਂ ਦੇ ਆਇਲ ਵੀ ਮਿਲਾਵਟ ਹੋ ਕੇ ਵਿਕ ਰਹੇ ਹਨ। ਉਸ ਦੇ ਮੁਤੱਲਕ ਵੀ ਪੂਰੀ ਕਾਰਵਾਈ ਕੀਤੀ ਜਾ ਰਹੀ ਹੈ। (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਕਾਲ ਅਟੈਨਸ਼ਨ ਮੋਸ਼ਨ ਦਿਤੀ ਸੀ, ਉਸ ਦੀ ਨਾ ਰਿਜੈਕਸ਼ਨ ਆਈ ਹੈ ਅਤੇ ਨਾ ਹੀ ਉਹ ਐਡਮਿਟ ਹੋਈ ਹੈ। (ਵਿਘਨ)

---

## DISCUSSION AND VOTING OF DEMANDS FOR GRANTS FOR THE YEAR 1978-79.

**Mr. Speaker** : There are 32 Demands for Grants on the agenda paper today. As per decision of the Business Advisory Committee, Demand Nos. 10, 8 and 9 relating to the Police and General Administration are to be specifically discussed.

[Mr. Speaker]

If the hon'ble Members agree, these Demands alongwith cut motions thereto, may be deemed to have been read and moved and may be discussed together.

(Voices: Yes, yes)

The Hon'ble members while speaking may indicate the Demand number on which they would like to raise discussion. Guillotine shall be applied at 12.45 P.M.

DEMAND NO. 10

That a sum not exceeding Rs. 18,46,47,000 be granted to the Governor to defray the charges that will come in course of payment for the year 1978-79 in respect of Police

DEMAND NO. 8

That a sum not exceeding Rs. 2,06,70,000 be granted to the Governor to defray the charges that will come in course of payment for the year 1978-79 in respect of Civil Secretariat.

DEMAND NO. 9

That a sum not exceeding Rs. 2,82,35,000 be granted to the Governor to defray the charges that will come in course of payment for the year 1978-79 in respect of District Administration.

DEMAND NO. 1

That a sum not exceeding Rs. 51,87,000 be granted to the Governor to defray the charges that will come in course of payment for the year 1978-79 in respect of State Legislature.

DEMAND NO. 2

That a sum not exceeding Rs. 69,51,000 be granted to the Governor to defray the charges that will come in course of payment for the year 1978-79 in respect of Council of Ministers.

DEMAND NO. 3

That a sum not exceeding Rs. 2,29,71,000 be granted to the Governor to defray the charges that will come in course of payment for the year 1978-79 in respect of Administration of Justice.

DEMAND NO. 4

That a sum not exceeding Rs. 16,17,000 be granted to the Goveror to defray the charges that will come in course of payment for the year 1978-79 in respect of Elections.

DEMAND NO. 5

That a sum not exceeding Rs. 7,14,30,000 be granted to the Governor to defray the charges that will come in course of payment for the year 1978-79 in respect of Revenue.

DEMAND NO. 6

That a sum not exceeding Rs. 2,49,69,000 be granted to the Governor to defray the charges that will come in course of payment for the year 1978-79 in respect of Excise and Taxation.

DEMAND NO. 7

That a sum not exceeding Rs. 7,94,67,000 be granted to the Governor to defray the charges that will come in course of payment for the year 1978-79 in respect of Finance.

DEMAND NO. 11

That a sum not exceeding Rs. 1,90,47,000 be granted to the Governor to defray the charges that will come in course of payment for the year 1978-79 in respect of Jails.

DEMAND NO. 12

That a sum not exceeding Rs. 3,21,69,000 be granted to the Governor to defray. the charges that will come in course of payment for the year 1978-79 in respect of Stationery and Printing.

DEMAND NO. 13

That a sum notexceeding Rs. 2,47,52,000 be granted to the Governor to defray the charges that will come in course of payment for the year 1978-79 in respect of Miscellaneous Services.

DEMAND NO. 14

That a sum not exceeding Rs. 1,84,95.000 be granted to the Governor to defray the charges that will come in course of payment for the year 1978-79 in respect of Rehablitation, Relief and Resettlement.

DEMAND NO. 17

That a sum not exceeding Rs. 33,48,38,000 be granted to the Governor to defray the charges that will come in course of payment for the year 1978-79 in respect of Medical and Public Health.

DEMAND NO. 18

That a sum not exceeding Rs. 9,38,23,000 be granted to the Governor to defray the charges that will come in course of payment for the year 1978-79 in respect of Housing and Urban Development.

DEMAND NO. 19

That a sum not exceeding Rs. 1,13,96,000 be granted to the Governor to defray the charges that will come in course of payment for the year 1978-79 in respect of Information and Publicity

DEMAND NO. 20

That a sum not exceeding Rs. 81,45,000 be granted to the Governor to defray the charges that will come in course of payment for the year 1978-79 in respect of Tourism and Cultural Affairs.

DEMAND NO. 22

That a sum not exceeding Rs. 14,73,18,000 be granted to the Governor to defray the charges that will come in course of payment for the year 1978-79 in repsect of Social Security and Welfare.

DEMAND NO. 23

That a sum not exceeding Rs. 84,66,000 be granted to the Governor to defray the charges that will come in course of payment for the year 1978-79 in respect of Planning and Statistics.

[Mr. Speaker]

DEMAND NO. 25

That a sum not exceeding Rs. 27,52,67,000 be granted to the Governor to defray the charges that will come in course of payment for the year 1978-79 in respect of Agriculture.

DEMAND NO. 26

That a sum not exceeding Rs. 3,68,36,000 be granted to the Governor to defray the charges that will come in course of payment for the year 1978-79 in respect of Soil and Water Conservation.

DEMAND NO. 28

That a sum not exceeding Rs. 7,29,23,000 be granted to the Governor to defray the charges that will come in course of payment for the year 1978-79 in respect of Animal Husbandry.

DEMAND NO. 29

That a sum not exceeding Rs. 74,93,000 be granted to the Governor to defray the charges that will come in course of payment for the year 1978-79 in respect of Dairy Development.

DEMAND NO. 30

That a sum not exceeding Rs. 55,19,000 be granted to the Governor to defray the charges that will come in course of payment for the year 1978-79 in respect of Fisheries.

DEMAND NO. 31

That a sum not exceeding Rs. 3,59,40,000 be granted to the Governor to defray the charges that will come in course of payment for the year 1978-79 in respect of Forests.

DEMAND NO. 34

That a sum not exceeding Rs. 10,87,000 be granted to the Governor to defray the charges that will come in course of payment for the year 1978-79 in respect of Civil Aviation.

DEMAND NO. 35

That a sum not exceeding Rs. 36,63 10,000 be granted to the Governor to defray the charges that will come in course of payment for the year 1978-79 in respect of Roads and Bridges.

DEMAND NO. 37

That a sum not exceeding Rs. 35,35,56,000 be granted to the Governor to defray the charges that will come in course of payment for the year 1978-79 in respect of Multipurpose River Projects.

DEMAND NO. 38

That a sum not exceeding Rs. 43,63,82,000 be granted to the Governor to defray the charges that will come in course of payment for the year 1978-79 in respect of Irrigation, Drainage and Flood Control.

DEMAND NO. 39

That a sum not exceeding Rs. 24,79,14,000 be granted to the Governor to defray the charges that will come in course of payment for the year 1978-79 in respect of Buildings.

DEMAND NO. 40

That a sum not exceeding Rs. 91,21,79,000 be granted to the Governor to defray the charges that will come in course of payment for the year 1978-79 in respect of Loans and Advances by the State Government.

Cut motions

Demand No. 10

**(Police)**

1. **Haji Anwar Ahmed Khan :**

That the demand be reduced by Re. 1.

2. **Comrade Darshan Singh Canadian :**

That the demand be reduced by Re. 1.

Demand No. 8

(Civil Secretariat)

1. **Comrade Satya Pal Dang :**

That the demand be reduced by Re. 1.

Demand No. 9

(District Administration)

1. **Comrade Satya Pal Dang :**

That the demand be reduced by Re. 1.

2. **Doctor Kewal Krishan :**

That the Demand be reduced by Re. 1.

**ਸਰਦਾਰ ਉਮਰਾਓ ਸਿੰਘ** (ਨਕੋਦਰ) : ਸਪੀਕਰ ਸਾਹਿਬ, ਅੱਜ ਜਨਰਲ ਐਡਮਨਿਸਟਰੇਸ਼ਨ, ਪੁਲਿਸ ਅਤੇ ਡਿਸਟ੍ਰਿਕਟ ਐਡਮਨਿਸਟਰੇਸ਼ਨ ਵਗੈਰਾ ਤੇ ਜੋ ਡੀਮਾਂਡਜ਼ ਹਾਊਸ ਦੇ ਸਾਹਮਣੇ ਹਨ. . . (ਵਿਘਨ)।

(ਇਸ ਵਕਤ ਮਾਨਯੋਗ ਮੈਂਬਰ ਸਰਦਾਰ ਦਰਸ਼ਨ ਸਿੰਘ ਕੇ. ਪੀ. ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਖੜੇ ਹੋਏ) (ਸ੍ਰੀ ਅ. ਵਿਸ਼ਵਾਨਾਥਨ ਜੀ ਵਲੋਂ ਵਿਘਨ)

**ਇਕ ਆਵਾਜ਼** : ਤੇਰੇ ਵਰਗਾ ਪੱਕਾ ਰੰਗ ਨਹੀਂ ਹੋ ਸਕਦਾ। (ਵਿਘਨ)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਇਹ ਡਿਮਾਂਡਜ਼ ਜੋ ਮੁੱਖ ਮੰਤਰੀ ਸਾਹਿਬ ਵਲੋਂ ਹਾਊਸ ਵਿਚ ਪੇਸ਼ ਕੀਤੀਆਂ ਗਈਆਂ ਹਨ, ਮੈਂ ਸਮਝਦਾ ਹਾਂ ਕਿ ਮੇਰੇ ਮਨ ਵਿਚ ਉਨ੍ਹਾਂ ਦੇ ਲਈ ਬੜਾ ਸਤਿਕਾਰ ਹੈ, ਉਹ ਬੜੇ ਭਲੇ ਆਦਮੀ ਹਨ ਅਤੇ ਮੇਰੇ ਪੁਰਾਣੇ ਮਿੱਤਰ ਹਨ। ਅਸੀਂ ਇਕੱਠੇ ਹੀ ਇਸ ਸਦਨ ਦੇ ਮੈਂਬਰ ਆਏ ਸੀ ਅਤੇ ਪੜ੍ਹੇ ਵੀ ਇਕੱਠੇ ਹਾਂ ਪਰ ਅੱਜ ਮੈਂ ਕੁੱਝ ਐਸੀਆਂ ਗਲਾਂ ਕਰਨ ਵਾਸਤੇ ਮਜ਼ਬੂਰ ਹਾਂ ਕਿਉਂਕਿ :—

'ਅਗਰ ਕੁਛ ਕਹਤਾ ਹੂੰ ਤੋ ਕਿਸਾ ਸਭ ਕੋ ਪਤਾ ਹੈ,
ਅਗਰ ਖਾਮੋਸ਼ ਰਹਿਤਾ ਹੂੰ ਤੋ ਕਲੇਜਾ ਮੂੰਹ ਕੋ ਆਤਾ ਹੈ।'

ਪੰਜਾਬ ਦੇ ਲੋਕਾਂ ਨੇ, ਮੇਰੀ ਪਾਰਟੀ ਨੇ ਮੈਨੂੰ ਜ਼ਿਮੇਵਾਰੀ ਸੌਂਪੀ ਹੈ, ਇਸ ਕਰਕੇ ਉਸ ਨਾਤੇ ਮੈਂ ਮੁੱਖ ਮੰਤਰੀ ਜੀ ਦਾ ਉਨ੍ਹਾਂ ਗਲਾਂ ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ ਜੋ ਪੰਜਾਬ ਵਿਚ ਅੱਜ ਵਾਪਰ ਰਹੀਆਂ ਹਨ। ਮੈਂ ਉਸ ਸਮੇਂ ਦੀ ਅਜੇ ਗਲ ਨਹੀਂ ਕਰਦਾ ਜਦੋਂ ਮੁੱਖ ਮੰਤਰੀ ਸਾਹਿਬ ਨੇ ਸ਼ਪਤ ਲਈ, ਉਹ ਮੈਂ ਬਾਅਦ ਵਿਚ ਕਰਾਂਗਾ ਪਰ ਮੈਂ ਪਿਛਲੇ 2-3 ਦਿਨਾਂ ਦੀ ਹੀ ਗਲ ਕਰਦਾ ਹਾਂ। ਮੁੱਖ ਮੰਤਰੀ ਸਾਹਿਬ ਵਲੋਂ ਅਕਾਲੀ-ਜਨਤਾ ਪਾਰਟੀ ਦੇ 2 ਕੈਂਡੀਡੇਟਸ ਦਾ ਰਾਜ ਸਭਾ ਦੀ ਇਲੈਕਸ਼ਨ ਲਈ ਐਲਾਨ ਹੋਇਆ। ਅਖ਼ਬਾਰਾਂ ਵਿਚ ਜੋ ਅਲੋਚਨਾ ਹੋਈ, ਇਹ ਕਿਉਂ ਹੋਈ ? ਕੀ ਕਾਰਨ ਹੈ ? ਇਹ ਇਕ ਬੋਲਦੀ ਤਸਵੀਰ ਹੈ ਕਿ ਪੰਜਾਬ ਵਿਚ ਰੂਲਿੰਗ ਪਾਰਟੀ ਵਿਚ ਸਭ ਅੱਛਾ ਨਹੀਂ ਹੈ।

[ਸਰਦਾਰ ਉਮਰਾਓ ਸਿੰਘ]

ਸਪੀਕਰ ਸਾਹਿਬ, ਮੈਂ ਇਹ ਕਹਿ ਸਕਦਾ ਹਾਂ ਕਿ ਉਹ ਕੈਂਡੀਡੇਟ ਵੀ ਬੇਸ਼ਕ ਅਕਾਲੀ ਸੀ ਜੋ ਸਾਡੇ ਸਾਥੀਆਂ ਨੇ ਬਣਾਇਆ, ਉਹ ਹਲਕਾ ਸੀ । ਜੇ ਭਾਰਾ ਤਕੜਾ ਹੁੰਦਾ.. .. .. .. (ਵਿਘਨ)

(ਇਸ ਵਕਤ ਸਰਦਾਰ ਬੇਅੰਤ ਸਿੰਘ ਅਤੇ ਸ੍ਰੀ ਹੰਸ ਰਾਜ ਸ਼ਰਮਾ ਪੁਆਇੰਟ ਆਫ਼ ਆਰਡਰ ਰੇਜ਼ ਕਰਨ ਲਈ ਖੜੇ ਹੋਏ)

**Shri Hans Raj Sharma :** ** ** (Interruption)

**Mr. Speaker :** I cannot allow you. I am sorry, this is not a point of order.

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਐਡਮਨਿਸਟ੍ਰੇਸ਼ਨ ਇਤਨੀ ਲੂਜ਼ ਹੋ ਚੁਕੀ ਹੈ ਅਤੇ ਕੁਰੱਪਸ਼ਨ ਪਿਛਲੇ 9, 10 ਮਹੀਨਿਆਂ ਵਿਚ ਇਤਨੀ ਵੱਧ ਗਈ ਕਿ ਪੰਜਾਬ ਦਾ ਨਿਜ਼ਾਮ ਇਸ ਤਰ੍ਹਾਂ ਮਾਲੂਮ ਹੁੰਦਾ ਹੈ ਕਿ ਜਿਸ ਤਰ੍ਹਾਂ ਇਥੇ ਕੋਈ ਸਰਕਾਰ ਹੀ ਨਹੀਂ ਹੈ । ਕੋਈ ਪ੍ਰਾਪਰ ਨਿਜ਼ਾਮ ਨਹੀਂ ਚਲ ਰਿਹਾ ਅਤੇ ਗੱਡੀ ਡੀਰੇਲ ਹੋ ਚੁੱਕੀ ਹੈ । ਕੋਈ ਇਸ ਤਰ੍ਹਾਂ ਨਜ਼ਰ ਆਉਂਦਾ ਹੈ। ਇਹ ਇਸ ਤਰ੍ਹਾਂ ਕਿਉਂ ਨਜ਼ਰ ਆਉਂਦਾ ਹੈ ਕਿਉਂਕਿ ਸਾਡੇ ਸਾਥੀ ਜੋ ਸਾਹਮਣੇ ਬੈਠੇ ਹਨ ਇਨ੍ਹਾਂ ਵਿਚ ਏਕਤਾ ਨਹੀਂ ਹੈ, ਦਿਮਾਗੀ ਏਕਤਾ ਨਹੀਂ ਹੈ ਅਤੇ ਇਕ ਸੋਚ ਨਹੀਂ ਹੈ । ਜੋ ਇਨ੍ਹਾਂ ਦੇ ਪ੍ਰੋਗਰਾਮ ਹਨ ਉਨ੍ਹਾਂ ਤੋਂ ਸਾਫ ਜ਼ਾਹਿਰ ਹੈ ਕਿ ਪੰਜਾਬ ਵਿਚ ਬਹੁਤ ਸਾਰਾ ਨੁਕਸਾਨ ਹੋ ਰਿਹਾ ਹੈ । ਜਿਥੇ ਲਾਅ ਐਂਡ ਆਰਡਰ ਦਾ ਨੁਕਸਾਨ ਹੋ ਰਿਹਾ ਹੈ ਉਥੇ ਕੁਰੱਪਸ਼ਨ ਬਹੁਤ ਵੱਧ ਰਹੀ ਹੈ। ਉਸ ਦੇ ਨਾਲ ਹੀ ਸਭ ਤੋਂ ਵੱਧ ਅਫ਼ਸੋਸ ਦੀ ਗਲ ਇਹ ਹੈ ਕਿ ਸਾਡੇ ਸਾਹਮਣੇ ਬੈਠੇ ਸਾਥੀ, ਮੁੱਖ ਮੰਤਰੀ ਜੀ ਦੇ ਸਾਥੀ ਕੋਈ ਜ਼ਿਮੇਵਾਰੀ ਲੈਣ ਨੂੰ ਤਿਆਰ ਨਹੀਂ ਹਨ । ਜੇ ਕੋਈ ਵਜ਼ੀਰ ਜ਼ਿਮੇਵਾਰੀ ਲੈਣ ਨੂੰ ਤਿਆਰ ਨਹੀਂ ਹੈ ਤਾਂ ਉਹੀ ਅਸਰ ਅਫ਼ਸਰਾਂ ਤੇ ਪੈਂਦਾ ਹੈ ਅਤੇ ਅਫ਼ਸਰ ਬਿਲਕੁਲ ਕੋਈ ਕੰਮ ਕਰਨਾ ਨਹੀਂ ਚਾਹੁੰਦੇ ਅਤੇ ਉਹ ਵੀ ਕੋਈ ਜ਼ਿਮੇਵਾਰੀ ਨਹੀਂ ਲੈਣਾ ਚਾਹੁੰਦੇ । ਜਿਸ ਕਰਕੇ ਲੋਕਾਂ ਦੇ ਕੰਮ ਸਾਰੇ ਦੇ ਸਾਰੇ ਠੱਪ ਪਏ ਹਨ ਔਰ ਸਾਰੇ ਦੇ ਸਾਰੇ ਕੰਮ ਜਿਹੜੇ ਹਨ ਉਹ ਰੁਕੇ ਪਏ ਹਨ । ਜਿਸ ਦਾ ਨਤੀਜਾ ਇਹ ਹੈ ਕਿ ਪੰਜਾਬ ਦੀ ਜੋ ਤਰੱਕੀ ਹੈ ਜੋ ਉਨਤੀ ਦੇ ਕੰਮ ਹਨ ਉਹ ਸਾਰੇ ਰੁਕੇ ਹੋਏ ਹਨ । ਪੰਜਾਬ ਦੇ ਲੋਕਾਂ ਨੂੰ ਜੋ ਇਨਸਾਫ਼ ਮਿਲਣਾ ਹੈ ਉਹ ਨਹੀਂ ਮਿਲ ਰਿਹਾ ਅਤੇ ਜੋ ਲਾ-ਕਾਨੂੰਨੀ ਫੈਲ ਰਹੀ ਹੈ, ਜੁਰਮ ਵੱਧ ਰਹੇ ਹਨ ਉਹ ਇਸ ਗਲ ਦੀ ਮਿਸਾਲ ਹੈ ਕਿ ਇਥੇ ਕੋਈ ਨਿਜ਼ਾਮ ਨਹੀਂ ਹੈ ।

10.25 ਸਵੇਰੇ (ਇਸ ਵਕਤ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਿਰਫ ਇਹੀ ਨਹੀਂ ਕਿ ਮਨਿਸਟਰ ਸਾਹਿਬਾਨ ਕੋਈ ਜ਼ਿਮੇਵਾਰੀ ਨਾਲ ਡਿਸੀਜ਼ਨ ਨਹੀਂ ਲੈਂਦੇ ਸਗੋਂ ਉਨ੍ਹਾਂ ਦਾ ਮਹਿਕਮਿਆਂ ਤੇ ਵੀ ਕੰਟਰੋਲ ਨਹੀਂ ਹੈ । ਜਦੋਂ ਬਿਆਨ ਦੇਣ ਲਗਦੇ ਹਨ ਤਾਂ ਇਕ ਦੂਜੇ ਮਨਿਸਟਰ ਦੇ ਕੰਟਰਾਡਿਕਟਰੀ ਬਿਆਨ ਦੇ ਦਿੰਦੇ ਹਨ । ਇਕ ਮਨਿਸਟਰ ਸਾਹਿਬ ਬਿਆਨ ਦਿੰਦੇ ਹਨ ਕਿ ਚੰਡੀਗੜ੍ਹ ਵਿਚ ਕਾਨਫਰੰਸ ਕਰਨੀ ਹੈ । ਸਰਦਾਰ ਬਲਵੰਤ ਸਿੰਘ ਜੀ ਕਹਿੰਦੇ ਹਨ ਕਿ ਅਸੀਂ ਕਾਨਫਰੰਸ ਕਰਾਂਗੇ ਅਤੇ ਜਿਸ ਵਿਚ ਸਾਡੇ ਸੂਬਿਆਂ ਦੇ ਜੋ ਮਾਲੀ ਹੱਕ ਹਨ ਉਨ੍ਹਾਂ ਤੇ ਵਿਚਾਰਾਂ ਕਰਾਂਗੇ ਪਰ ਉਨ੍ਹਾਂ ਦੇ ਦੂਜੇ ਸਾਥੀ

**Expunged as ordered by the Chair.

ਸ੍ਰੀ ਬਲਰਾਮ ਜੀ ਦਾਸ ਟੰਡਨ ਕਹਿੰਦੇ ਹਨ ਕਿ ਪੰਜਾਬ ਸਰਕਾਰ ਐਸੀ ਕੋਈ ਕਾਨਫਰੰਸ ਨਹੀਂ ਕਰੇਗੀ । ਲੋਕਾਂ ਵਿਚ ਇਹ ਦੋ ਮੁਤਜ਼ਾਦ ਗਲਾਂ ਸਾਹਮਣੇ ਆਉਂਦੀਆਂ ਹਨ। ਇਹ ਕੋਈ ਮਾਮੂਲੀ ਜਿਹੀ ਗਲ ਨਹੀਂ ਇਸ ਦੇ ਵਿਚ ਪਾਲਿਸੀ ਦਾ ਸਵਾਲ ਹੈ । ਇਸ ਦਾ ਇਕ ਪਾਲਸੀ ਨਾਲ ਤੁਅੱਲਕ ਹੈ ਅਤੇ ਹਿੰਦੁਸਤਾਨ ਦੀ ਪਾਲਿਸੀ ਦਾ ਤੁਅੱਲਕ ਹੈ ਪਰ ਦੋ ਮੁਤਜ਼ਾਦ ਗਲਾਂ ਲੋਕਾਂ ਦੇ ਸਾਹਮਣੇ ਆ ਰਹੀਆਂ ਹਨ । ਇਕ ਮਨਿਸਟਰ ਕਹਿੰਦਾ ਹੈ ਕਿ ਕਰਾਂਗੇ ਅਤੇ ਦੂਸਰਾ ਮਨਿਸਟਰ ਕਹਿੰਦਾ ਹੈ ਕਿ ਅਸੀਂ ਐਸੀ ਕੋਈ ਕਾਨਫਰੰਸ ਨਹੀਂ ਕਰਾਂਗੇ । ਫਿਰ, ਡਿਪਟੀ ਸਪੀਕਰ ਸਾਹਿਬ, ਇਕ ਮਨਿਸਟਰ ਕਹਿੰਦਾ ਹੈ ਕਿ ਅਸੀਂ ਮੋਰਚਾ ਲਾਵਾਂਗੇ । ਸਾਡੇ ਕੁਝ ਸਾਥੀ ਪਾਰਲੀਮੈਂਟ ਵਿਚ ਚਲੇ ਗਏ ਹਨ । ਉਹ ਪਾਰਲੀਮੈਂਟ ਵਿਚ ਤਾਂ ਕੁਝ ਬੋਲ ਨਹੀਂ ਸਕਦੇ ਪਰ ਉਹ ਪ੍ਰਾਈਮ ਮਨਿਸਟਰ ਸਾਹਿਬ ਨੂੰ ਮਿਲਣ ਵਾਸਤੇ ਚਲੇ ਗਏ ਪਰ ਪ੍ਰਾਈਮ ਮਨਿਸਟਰ ਸਾਹਿਬ ਨੇ ਉਨ੍ਹਾਂ ਦੀ ਗਲ ਸੁਣਨ ਤੋਂ ਇਨਕਾਰ ਕਰ ਦਿਤਾ । ਫਿਰ ਇਨ੍ਹਾਂ ਨੇ ਬਿਆਨ ਦੇ ਦਿਤਾ ਕਿ ਮੋਰਚਾ ਲਾਵਾਂਗੇ ਅਤੇ ਫਿਰ 2-4 ਦਿਨ ਬਾਅਦ ਕਹਿ ਦਿਤਾ ਕਿ ਮੋਰਚਾ ਨਹੀਂ ਲਾਵਾਂਗੇ, ਨੈਗੋਸੀਏਸ਼ਨ ਕਰਾਂਗੇ । ਲੋਕਾਂ ਵਿਚ ਇਨ੍ਹਾਂ ਗਲਾਂ ਨਾਲ ਕਨਫਿਊਜ਼ਨ ਹੀ ਨਹੀਂ ਸਗੋਂ ਭੁਲੇਖਾ ਪੈ ਜਾਂਦਾ ਹੈ । (ਵਿਘਨ)

ਫਿਰ, ਡਿਪਟੀ ਸਪੀਕਰ ਸਾਹਿਬ, ਸਾਡੇ ਗਵਾਂਢੀ ਸੂਬੇ ਵਿਚ ਕੀ ਹੋਇਆ ? ਉਥੇ ਇਕ ਨਿਹੰਗ ਸਿੰਘ ਨਹੀਂ ਸਗੋਂ 4 ਨਿਹੰਗ ਸਿੰਘ ਮਰੇ । ਮੈਂ ਕੋਈ ਦੂਜੇ ਸੂਬੇ ਦਾ ਇਥੇ ਜ਼ਿਕਰ ਤਾਂ ਨਹੀਂ ਕਰਨਾ ਚਾਹੁੰਦਾ ਪਰ ਜੋ ਇਸ ਸੂਬੇ ਦੇ ਮੰਤਰੀਆਂ ਵਲੋਂ ਕਿਹਾ ਗਿਆ ਉਹ ਮੈਂ ਦੱਸਣਾ ਚਾਹੁੰਦਾ ਹਾਂ । ਕੁਝ ਮੰਤਰੀ ਕਹਿੰਦੇ ਸਨ ਕਿ ਅਸੀਂ ਮੋਰਚਾ ਲਾਵਾਂਗੇ, ਕੁਝ ਕਹਿੰਦੇ ਸਨ ਕਿ ਇਸ ਦੀ ਜੁਡੀਸ਼ਲ ਇਨਕੁਆਇਰੀ ਹੋਣੀ ਚਾਹੀਦੀ ਹੈ ਅਤੇ ਕੁਝ ਕਹਿੰਦੇ ਸਨ ਕਿ ਇੰਟਰਫੀਰੈਂਸ ਨਹੀਂ ਹੋਣੀ ਚਾਹੀਦੀ। ਸੋ ਮੈਂ ਮੁੱਖ ਮੰਤਰੀ ਸਾਹਿਬ ਨੂੰ ਕਹਾਂਗਾ ਕਿ ਉਹ ਇਸ ਗਲ ਵਲ ਧਿਆਨ ਦੇਣ ਅਤੇ ਜੇ ਕੋਈ ਡਿਫਰੈਂਸਿਜ਼ ਹਨ ਤਾਂ ਸਾਰੇ ਬੈਠ ਕੇ ਦੂਰ ਕੀਤੇ ਜਾਣ । ਸਰਦਾਰ ਬਲਵੰਤ ਸਿੰਘ ਕਹਿੰਦੇ ਹਨ ਕਿ ਆਨੈਸਟ ਡਿਫਰੈਂਸ ਆਫ਼ ਓਪੀਨੀਅਨਜ਼ ਹਨ । ਜੇ ਆਨੈਸਟ ਡਿਫਰੈਂਸ ਆਫ਼ ਓਪੀਨੀਅਨਜ਼ ਹਨ ਤਾਂ ਉਹ ਕੈਬਨਿਟ ਵਿਚ ਬੈਠ ਕੇ, ਮੀਟਿੰਗ ਵਿਚ ਬੈਠ ਕੇ ਦੂਰ ਕੀਤੇ ਜਾਣ । ਕੈਬਨਿਟ ਦੀ ਜੁਆਇੰਟ ਰਿਸਪਾਂਸੀਬਿਲਟੀ ਹੁੰਦੀ ਹੈ । ਡੈਮੋਕਰੇਸੀ ਦੇ ਅੰਦਰ ਇਹ ਨਹੀਂ ਕਿ ਕੈਬਨਿਟ ਦੇ ਮੈਂਬਰਜ਼, ਕੈਬਨਿਟ ਦੇ ਮਨਿਸਟਰਜ਼ ਡਿਫਰੈਂਟ ਬਿਆਨ ਦੇਣ। ਜੁਆਇੰਟ ਰਿਸਪਾਂਸੀਬਿਲਟੀ ਦੇ ਨਾਤੇ ਉਨ੍ਹਾਂ ਦਾ ਫਰਜ਼ ਬਣਦਾ ਹੈ ਕਿ ਪਾਲਿਸੀਆਂ ਚੰਗੇ ਢੰਗ ਨਾਲ ਘੜਨ ਅਤੇ ਉਸਦਾ ਪ੍ਰਚਾਰ ਠੀਕ ਕਰਨ । ਫਿਰ ਇਥੇ ਹੀ ਬੱਸ ਨਹੀਂ, ਡਿਪਟੀ ਸਪੀਕਰ ਸਾਹਿਬ, ਇਕ ਮੰਤਰੀ ਦੂਜੇ ਮੰਤਰੀ ਦੇ ਬਾਰੇ ਕਹਿੰਦਾ ਹੈ ਕਿ ਉਸ ਦਾ ਮਹਿਕਮਾ ਬੜਾ ਕੁਰੱਪਟ ਹੈ ਅਤੇ ਤੀਜਾ ਮੰਤਰੀ ਕਹਿੰਦਾ ਹੈ ਕਿ ਉਹ ਬੜਾ ਕੁਰੱਪਟ ਹੈ। ਇਕ ਮੰਤਰੀ ਤਾਂ ਵਿਚਾਰਾ ਇਤਨਾ ਸ਼ਰੀਫ ਹੈ ਕਿ ਉਹ ਆਪਣੇ ਮਹਿਕਮੇ ਦੀ ਮਿੱਟੀ ਪਲੀਤ ਕਰੀ ਜਾਂਦਾ ਹੈ। ਮੈਂ ਇਸ ਗਲ ਦਾ ਬਹੁਤਾ ਜ਼ਿਕਰ ਨਹੀਂ ਕਰਨਾ ਚਾਹੁੰਦਾ ਸਿਰਫ ਇਤਨਾ ਕਹਿਣਾ ਚਾਹੁੰਦਾ ਹਾਂ ਕਿ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਇਕ ਐਲਾਨ ਕੀਤਾ ਕਿ ਇਹ ਪੰਜਾਬ ਦੀ ਪਹਿਲੀ ਸਰਕਾਰ ਹੈ ਜਿਸ ਨੇ ਪ੍ਰਾਈਵਟ ਸਕੂਲਾਂ ਨੂੰ ਪ੍ਰਾਈਵਟ ਕਾਲਜਾਂ ਨੂੰ 50 ਲੱਖ ਰੁਪਿਆ ਦੇਣਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਬਜਟ ਦੀਆਂ ਕਿਤਾਬਾਂ ਦੇਖੀਆਂ ਹਨ ਸਪਲੀਮੈਂਟਰੀ ਬਜਟ ਦੀਆਂ ਕਿਤਾਬਾਂ ਦੇਖੀਆਂ ਹਨ, ਮੈਨੂੰ ਕਿਧਰੇ ਨਜ਼ਰ ਨਹੀਂ ਆਇਆ ਕਿ ਕਿਹੜੀ 31 ਮਾਰਚ ਤੋਂ ਪਹਿਲਾਂ 50 ਲੱਖ ਰੁਪਿਆ ਦੇਣਾ ਹੈ । ਇਹ 31 ਮਾਰਚ ਤਾਂ ਸਮਝੋ ਲੰਘ ਗਈ ਅਤੇ ਅਗਲੀ 31 ਮਾਰਚ ਤਕ ਤਾਂ ਸਾਨੂੰ ਕਿਧਰੇ ਦਿਖਾਈ ਨਹੀਂ ਦਿੰਦੀ ਕਿ ਇਹ ਕਿਸਮ ਕਿਥੇ ਹੈ । ਪਤਾ ਨਹੀਂ ਕਿਹੜੀ 31 ਮਾਰਚ ਹੈ ? ਡਿਪਟੀ ਸਪੀਕਰ ਸਾਹਿਬ ਇਸ ਦਾ ਨਤੀਜਾ ਇਹ ਹੈ ਕਿ ਪ੍ਰਾਈਵੇਟ ਕਾਲਜਾਂ ਦੇ ਟੀਚਰਜ਼ ਨੇ ਕਹਿ ਦਿਤਾ ਕਿ ਅਸੀਂ ਇਮਤਿਹਾਨਾਂ ਦਾ ਬਾਈਕਾਟ ਕਰਾਂਗੇ ।

[ਸਰਦਾਰ ਉਮਰਾਓ ਸਿੰਘ]

ਡਿਪਟੀ ਸਪੀਕਰ ਸਾਹਿਬ, ਜੇ ਟੀਚਰਜ਼ ਬਾਈਕਾਟ ਕਰਨਗੇ ਤਾਂ ਸਟੂਡੈਂਟਸ ਜਿਹੜੇ ਹਨ ਉਨ੍ਹਾਂ ਦੀ ਕੀ ਹਾਲਤ ਹੋਣੀ ਹੈ ਤੁਸੀਂ ਅੰਦਾਜ਼ਾ ਲਾ ਲਵੋ ? ਪਤਾ ਨਹੀਂ ਸਾਰੀ ਸਟੇਟ ਵਿਚ ਜਥੇਦਾਰ ਹੀ ਬਣਾਉਣੇ ਹਨ । ਹੁਣ ਵਿਦਿਆਰਥੀਆਂ ਦੇ ਇਮਤਿਹਾਨ ਹੋ ਰਹੇ ਹਨ ਇਸ ਲਈ ਜੋ ਅਨਾਊਂਸਮੈਂਟਸ ਇਥੇ ਕੀਤੀਆਂ ਗਈਆਂ ਹਨ ਉਸ ਦੇ ਮੁਤਾਬਿਕ ਇਨ੍ਹਾਂ ਨੂੰ ਖੁਸ਼ ਕਰਨ ਤਾਂਕਿ ਆਉਣ ਵਾਲੇ ਵਿਦਿਆਰਥੀਆਂ ਦੇ ਇਮਤਿਹਾਨ ਠੀਕ ਹੋ ਸਕਣ ।

ਡਿਪਟੀ ਸਪੀਕਰ ਸਾਹਿਬ, ਸਾਡੇ ਇਥੇ ਕਈ ਗਲਤ ਪ੍ਰੋਗਰਾਮਾਂ ਦੀਆਂ ਗੱਲਾਂ ਕਰਦੇ ਹਨ ਅਤੇ ਬਰਾੜ ਸਾਹਿਬ ਵੀ ਜੋਸ਼ ਵਿਚ ਆ ਕੇ ਕਈ ਗੱਲਾਂ ਕਰਦੇ ਹਨ । ਡਿਪਟੀ ਸਪੀਕਰ ਸਾਹਿਬ, ਇਹ ਟੂਰਿਜ਼ਮ ਦੀ ਇਕ ਨਵੀਂ ਡਾਇਰੀ ਪੰਜਾਬ ਤੇ ਛਪੀ ਹੈ । ਇਹ 35 ਰੁਪਏ ਦੀ ਡਾਇਰੀ ਹੈ ਜਿਹੜੀ ਕਿ ਬਹੁਤ ਹੀ ਮਹਿੰਗੀ ਹੈ । ਇਕ ਪਾਸੇ ਤਾਂ ਕਹਿੰਦੇ ਹਨ ਕਿ ਪੰਜਾਬ ਸਰਕਾਰ ਬੜੀ ਅਕਾਨੋਮੀ ਕਰ ਰਹੀ ਹੈ, ਦੂਜੇ ਪਾਸੇ ਇਹ ਇਨੀ ਮਹਿੰਗੀ ਡਾਇਰੀ ਹੈ । ਪਤਾ ਨਹੀਂ 5 ਹਜ਼ਾਰ ਕਾਪੀਆਂ ਛਪਵਾਈਆਂ ਹਨ ਜਾਂ ਜ਼ਿਆਦਾ । ਸਾਨੂੰ ਵੀ ਇਕ ਇਕ ਮਿਲੀ ਹੈ, ਇਨ੍ਹਾਂ ਦਾ ਧੰਨਵਾਦ । ਜਿਥੇ ਇਹ ਡਾਇਰੀ ਇਤਨੀ ਮਹਿੰਗੀ ਹੈ ਉਥੇ ਇਸ ਵਿਚ ਸਿਵਾਏ ਕਲਚਰਲ ਪ੍ਰੋਗਰਾਮ, ਟੂਰਿਜ਼ਮ ਦੇ, ਹੋਰ ਕੋਈ ਪ੍ਰੋਗਰਾਮ ਨਹੀਂ । ਇਕ ਲਿਸਟ ਪਹਿਲੇ ਸਫ਼ੇ ਤੇ ਜ਼ਰੂਰ ਦਿੱਤੀ ਹੈ ਟੂਰਿਸਟ ਪਲੇਸਿਜ਼ ਦੀ । ਨਾ ਤੇ ਆਨੰਦਪੁਰ ਸਾਹਿਬ, ਨਾ ਦਰਬਾਰ ਸਾਹਿਬ, ਨਾ ਦੁਰਗਿਆਨਾ ਮੰਦਿਰ ਆਦਿ ਕਿਸੇ ਵੀ ਇੰਪਾਰ-ਟੈਂਟ ਜਗ੍ਹਾ ਦੀ ਡੈਪਿਕਸ਼ਨ ਹੈ । (ਵਿਘਨ) ਇਸ ਵਿਚ ਬਹੁਤ ਸਾਰੀਆਂ ਗੱਲਾਂ ਹਿੰਦੀ ਜਾਂ ਅੰਗਰੇਜ਼ੀ ਵਿਚ ਹੀ ਹਨ । ਟੂਰਿਜ਼ਮ ਦੇ ਮਨਿਸਟਰ ਸਾਹਿਬ ਬੜੇ ਭਲੇ ਆਦਮੀ ਹਨ ਪਤਾ ਨਹੀਂ ਉਨ੍ਹਾਂ ਨੂੰ ਵਿਖਾਈ ਵੀ ਹੈ ਜਾਂ ਨਹੀਂ । ਇਸ ਤਰ੍ਹਾਂ ਦੀਆਂ ਡਾਇਰੀਆਂ ਤੇ ਖਾਸ ਤੌਰ ਤੇ ਜਿਨ੍ਹਾਂ ਵਿਚ ਪੰਜਾਬ ਦੀ ਕੋਈ ਟੂਰਿਜ਼ਮ ਦੀ ਚੀਜ਼ ਡੈਪਿਕਟ ਨਹੀਂ ਕੀਤੀ ਗਈ ਇਤਨੇ ਪੈਸੇ ਖਰਚ ਕਰਨੇ ਠੀਕ ਨਹੀਂ ਅਤੇ ਪੰਜਾਬ ਸਰਕਾਰ ਨੂੰ ਇਹ ਚੀਜ਼ ਸ਼ੋਭਾ ਨਹੀਂ ਦਿੰਦੀ ।

ਇਕ ਹੋਰ ਇਥੇ ਕਿਹਾ ਗਿਆ ਕਿ ਪਿੰਡਾਂ ਵਿਚ ਲੋਕਾਂ ਦੇ ਹੱਥ ਖੜੇ ਕਰਵਾ ਲਏ ਕਿ ਦੱਸੋ ਕੀ ਤੁਹਾਡਾ ਪਟਵਾਰੀ ਇਮਾਨਦਾਰ ਹੈ ਜਾਂ ਬੇਇਮਾਨ ਹੈ । ਜੇ ਹੱਥ ਘੱਟ ਖੜੇ ਹੋ ਗਏ ਤਾਂ ਉਹ ਬੇਇਮਾਨ ਹੈ ਅਤੇ ਉਸ ਨੂੰ ਸਸਪੈਂਡ ਕਰ ਦਿੱਤਾ ਅਤੇ ਜੇ ਹੱਥ ਜ਼ਿਆਦਾ ਖੜੇ ਹੋ ਗਏ ਤਾਂ ਇਮਾਨਦਾਰ ਹੈ ਉਸ ਨੂੰ ਤਗਮਾ ਦੇ ਦਿੱਤਾ । ਸਾਡੇ ਰੈਵੇਨਿਊ ਮਨਿਸਟਰ ਸਾਹਿਬ ਦਾ ਬਿਆਨ ਆ ਗਿਆ ।

**ਸਾਥੀ ਰੂਪ ਲਾਲ:** : ** ** **

**ਸ੍ਰੀ ਡਿਪਟੀ ਸਪੀਕਰ:** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਮੇਰੀ ਗੁਜ਼ਾਰਸ਼ ਇਹ ਹੈ ਕਿ ਦਰਬਾਰ ਸਾਹਿਬ ਸਰੋਵਰ ਵਿਚ ਅਸੀਂ ਸਾਰੇ ਜਾ ਕੇ ਇਸ਼ਨਾਨ ਕਰਦੇ ਹਾਂ । ਇਹ ਕੁਰੱਪਟ ਅਫਸਰਾਂ ਨਾਲ ਉਥੇ ਜਾ ਕੇ ਉਸ ਨੂੰ ਪਵਿੱਤਰ ਕਰਦੇ ਹਨ ਜਾਂ ਉਸ ਦੀ ਪਵਿੱਤਰਤਾ ਨੂੰ ਭੰਗ ਕਰਦੇ ਹਨ । ਉਹ ਸ਼੍ਰੋਮਣੀ ਅਕਾਲੀ ਦਲ ਦੀ ਕਮੇਟੀ ਦਾ ਜਨਰਲ ਸੈਕਟਰੀ ਹੈ, ਕੋਈ ਛੋਟਾ ਆਦਮੀ ਨਹੀਂ । ਇਸ

**Expunged as ordered by the Chair.

ਤਰ੍ਹਾਂ ਦਾ ਪ੍ਰਚਾਰ ਜਿਹੜਾ ਹੈ, ਕੁਰੱਪਸ਼ਨ ਨੂੰ ਦੂਰ ਨਹੀਂ ਕਰਦਾ । ਚੀਫ ਮਨਿਸਟਰ ਸਾਹਿਬ ਨੂੰ ਚਾਹੀਦਾ ਹੈ ਕਿ ਜਿਹੜਾ ਕੰਮ ਸ਼ੁਰੂ ਕੀਤਾ ਸੀ ਜਦੋਂ ਮੁੱਖ ਮੰਤਰੀ ਬਣੇ ਸੀ ਅਤੇ 5, 7 ਅਫਸਰਾਂ ਨੂੰ ਮੁਅੱਤਲ ਕਰ ਦਿੱਤਾ ਸੀ ਤਾਂ ਸਾਰੇ ਪਾਸਿਓਂ ਇਸ ਦੀ ਪ੍ਰਸ਼ੰਸਾ ਹੋਈ ਸੀ ।

**ਸਾਥੀ ਰੂਪ ਲਾਲ :** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ । ਮੈਂ ਸਰਦਾਰ ਉਮਰਾਓ ਸਿੰਘ ਜੀ, ਤੁਹਾਡਾ ਧਿਆਨ ਦਿਲਾਉਣਾ ਚਾਹਵਾਂਗਾ ਕਿ ਇਹ ਡਿਮਾਂਡਜ਼ ਪੁਲੀਸ ਔਰ ਜਨਰਲ ਐਡਮਨਿਸਟਰੇਸ਼ਨ ਬਾਰੇ ਹਨ, ਟੂਰਿਜ਼ਮ ਤਾਂ ਨਹੀਂ ਸੀ ........

**ਸਰਦਾਰ ਉਮਰਾਓ ਸਿੰਘ** : ਮੈਂ ਉਧਰ ਹੀ ਆਉਣ ਲਗਾ ਹਾਂ ਜੀ ।

**ਸਰਦਾਰ ਸਵਰਣ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ।

**ਸਰਦਾਰ ਸਰਦਾਰਾ ਸਿੰਘ ਕੋਹਲੀ**: ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਦਰਬਾਰ ਸਾਹਿਬ ਦਾ ਸਤਿਕਾਰ ਰਖਣ ਲਈ ਕਿਹਾ ਹੈ ।

ਹਾਂ ਜੀ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਜਦੋਂ ਇਸ ਤਰ੍ਹਾਂ ਦੀ ਬਿਆਨਬਾਜ਼ੀ ਬਹੁਤ ਹੋ ਗਈ ਤਾਂ ਚੀਫ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਬਸ ਮਨਿਸਟਰਾਂ ਦੀ ਜ਼ਬਾਨ ਤੇ ਤਾਲਾ-ਬੰਦੀ । ਉਨ੍ਹਾਂ ਦੇ ਮੂੰਹ ਬੰਦ ਕਰ ਦਿੱਤੇ, ਕੋਈ ਬਿਆਨ ਨਹੀਂ ਦੇ ਸਕਦਾ, ਕੋਈ ਪਾਲਿਸੀ ਸਟੇਟਮੈਂਟ ਨਹੀਂ ਦੇ ਸਕਦਾ । ਕੀ ਇਹ ਡੈਮੋਕਰੇਸੀ ਹੈ । ਇਹ ਜੋ ਪਬਲਿਕ ਦੇ ਨੁਮਾਇੰਦੇ ਹਨ ਜਿਨ੍ਹਾਂ ਨੇ ਗੌਰਮੈਂਟ ਦੀਆਂ ਪਾਲਿ-ਸੀਆਂ ਨੂੰ ਲੋਕਾਂ ਨੂੰ ਦੱਸਣਾ ਹੈ ਉਨ੍ਹਾਂ ਨੂੰ ਕਹਿਣਾ ਕਿ ਕੋਈ ਪਾਲਿਸੀ ਸਟੇਟਮੈਂਟ ਨਾ ਦਿਓ, ਇਸ ਗੱਲ ਤੋਂ ਕੀ ਜ਼ਾਹਰ ਹੁੰਦਾ ਹੈ ? (ਵਿਘਨ) (ਘੰਟੀ)

ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਕ ਬੜਾ ਭਾਰੀ ਟਰੇਂਡ ਪਿਛਲੇ 8, 9 ਮਹੀਨਿਆਂ ਤੋਂ ਸ਼ੁਰੂ ਹੋਇਆ ਹੈ, ਕਲਾਸ ਸਟਰੱਗਲ, ਕਲਾਸ-ਵਾਰ ਦਾ । ਇਥੇ ਕਲਾਸ-ਵਾਰ ਗਰੀਬ ਔਰ ਅਮੀਰ ਦੀ ਸੀ । ਉਹ ਪਾੜਾ ਦੂਰ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਸੀ । ਹੁਣ ਕੀ ਹੈ ਕਿ ਇਹ ਅਰਬਨ ਹੈ, ਇਹ ਰੂਰਲ ਹੈ, ਇਹ ਲੈਂਡ ਲਾਰਡ ਹੈ, ਇਹ ਟੇਨੈਂਟ ਹੈ, ਇਹ ਹਰੀ ਜਨ ਹੈ, ਇਹ ਨਾਨ-ਹਰੀਜਨ ਹੈ, ਇਹ ਰੂਲਿੰਗ ਪਾਰਟੀ ਦਾ ਹੈ, ਇਹ ਪ੍ਰਿਵਿਲਜਡ ਕਲਾਸ ਦਾ ਹੈ, ਇਹ ਝਗੜੇ ਸ਼ੁਰੂ ਕਰਵਾ ਦਿਤੇ ।

**ਸਰਦਾਰ ਸਵਰਣ ਸਿੰਘ :** ** ** **

---

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਸਾਡਾ ਐਡਮਨਿਸਟਰੇਸ਼ਨ ਵਿਚ ਨੰਬਰ ਹੈ ਉਹ ਹੌਲੀ ਹੌਲੀ ਖ਼ਤਮ ਹੁੰਦਾ ਜਾ ਰਿਹਾ ਹੈ। ਮੈਂ ਮੁੱਖ ਮੰਤਰੀ ਜੀ ਨੂੰ ਅਰਜ਼ ਕਰਦਾ ਹਾਂ ਕਿ ਸਾਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ; ਸਾਡੇ ਸੂਬੇ ਦਾ ਭਲਾ ਇਸ ਵਿਚ ਹੈ । ਜੇਕਰ ਸਾਡੇ ਮੁੱਖ ਮੰਤਰੀ ਨੂੰ ਕਿਸੇ ਮਨਿਸਟਰ ਤੇ ਸ਼ੱਕ ਹੈ ਤਾਂ ਅਦਲਾ ਬਦਲੀ ਕਰ ਦੇਣ । ਹਾਲੇ ਤਕ ਉਹ ਪ੍ਰੋਬੇਸ਼ਨ ਤੇ ਕੰਮ ਕਰ ਰਹੇ ਹਨ ਹੁਣ ਤਾਂ ਪੱਕੇ ਕਰਨ ਦੀ ਇਜਾਜ਼ਤ ਦੇ ਦੇਣ । ਇਹ ਜਿਹੜਾ ਪ੍ਰੋਬੇਸ਼ਨ ਪੀਰੀਅਡ ਹੈ ਇਸ ਨੂੰ ਖ਼ਤਮ ਕਰ ਦੇਣ ਤਾਂ ਕਿ ਉਨ੍ਹਾਂ ਨੂੰ ਪੰਜਾਬ ਦੇ ਲੋਕਾਂ ਦੀ ਚੰਗੀ ਤਰ੍ਹਾਂ ਸੇਵਾ ਕਰਨ ਦਾ ਮੌਕਾ ਮਿਲੇ ।

ਡਿਪਟੀ ਸਪੀਕਰ ਸਾਹਿਬ, ਮੈਂ ਐਡਮਨਿਸਟਰੇਸ਼ਨ ਦੀ ਗਲ ਕਰਨੀ ਚਾਹੁੰਦਾ ਹਾਂ । ਅਫ਼ਸਰਾਂ ਨੂੰ ਬਿਲਕੁਲ ਨਾਅਹਿਲ ਕਰ ਦਿਤਾ ਹੈ । ਨਾ ਜ਼ਿਮੇਵਾਰੀ ਅਫ਼ਸਰ ਲੈਂਦਾ ਹੈ ਅਤੇ ਨਾ ਮਨਿਸਟਰ ਲੈਂਦੇ ਹਨ । ਨਤੀਜਾ ਇਹ ਨਿਕਲਦਾ ਹੈ ਕਿ ਸਰਵਿਸਿਜ਼ ਡੀਮਾਰੇਲਾਈਜ਼ ਹੋ ਗਈਆਂ ਹਨ । ਪੀ. ਸੀ. ਐਸ. ਨੂੰ ਆਈ. ਏ. ਐਸ. ਜਾਂ ਆਈ. ਪੀ. ਐਸ. ਨਾਲ ਝਗੜਾ ਕਰਾਈ ਰਖਦੇ ਹਨ ਜਾਂ ਫਿਰ ਟੈਕਨੀਕਲ ਅਤੇ ਨਾਨ-ਟੈਕਨੀਕਲ ਦਾ ਝਗੜਾ ਸ਼ੁਰੂ ਕਰ ਦਿਤਾ ਹੈ । ਇਹ ਜਿਹੜੇ ਆਫੀਸਰਜ਼ ਹਨ ਇਨ੍ਹਾਂ ਨੂੰ ਗਲ ਬਾਤ ਰਾਹੀਂ ਸੰਤੁਸ਼ਟ ਕਰਨਾ ਚਾਹੀਦਾ ਹੈ । ਮੈਂ ਮੁੱਖ ਮੰਤਰੀ ਜੀ ਨੂੰ ਕਹਾਂਗਾ ਕਿ ਉਹ ਫੈਕਟਸ ਐਂਡ ਫਿਗਰਜ਼ ਵੇਖਣ ਕਿ ਡਿਪਟੀ ਕਮਿਸ਼ਨਰਜ਼ ਅਤੇ ਕਮਿਸ਼ਨਰਜ਼ ਨੇ 9 ਮਹੀਨਿਆਂ ਵਿਚ ਕਿੰਨੇ ਕੇਸਾਂ ਦੇ ਫੈਸਲੇ ਕੀਤੇ ਹਨ । ਮੈਂ ਦਸਦਾ ਹਾਂ ਕਿ ਇਕ ਵੀ ਇਹੋ ਜਿਹਾ ਕੇਸ ਨਹੀਂ ਹੋਣਾ ਜਿਸ ਤਰ੍ਹਾਂ ਕੋਈ ਲੈਂਡ ਰਿਫਾਰਮਜ਼ ਦਾ ਹੈ ਜਾਂ ਅਗਾਂਹ ਵਧੂ ਪਾਲਿਸੀਆਂ ਬਾਰੇ ਹੈ । ਡਿਪਟੀ ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਅਸੀਂ ਪੰਜਾਬ ਵਿਚ ਐਡਮਨਿਸਟਰੇਸ਼ਨ ਨੂੰ ਇੰਪਰੂਵ ਕਰਨਾ ਹੈ । ਮੈਂ ਦਸਦਾ ਹਾਂ ਕਿ ਜਿਹੜੇ ਆਨੇਸਟ ਅਫ਼ਸਰ ਹਨ ਉਨ੍ਹਾਂ ਨੂੰ ਕੁਝ ਇੰਸੈਂਟਿਵਜ਼ ਦੇਣੇ ਪੈਣਗੇ ਅਤੇ ਜਿਹੜੇ ਡਿਸਆਨੇਸਟ ਹਨ ਉਨ੍ਹਾਂ ਦਾ ਧਿਆਨ ਰਖਣਾ ਪਏਗਾ । ਮੈਂ ਅਰਜ਼ ਕਰ ਰਿਹਾ ਸੀ ਕਿ ਕੁਝ ਅਫ਼ਸਰਾਂ ਤੇ ਬਾਦਲ ਸਾਹਿਬ ਨੇ ਐਕਸ਼ਨ ਲਿਆ, ਪਰ ਉਹ ਫਾਇਲਾਂ ਸਾਰੀਆਂ ਗਵਰਨਰ ਰਾਜ ਵੇਲੇ ਤਿਆਰ ਹੋ ਗਈਆਂ ਸਨ ਅਤੇ ਆਖਿਰ ਵਿਚ ਇਨ੍ਹਾਂ ਨੇ ਆਕੇ ਆਰਡਰ ਕਰ ਦਿਤੇ । ਮੈਂ ਪੁੱਛਦਾ ਹਾਂ ਕਿ ਕੀ ਉਸ ਦੇ ਬਾਦ ਕੁਰੱਪਸ਼ਨ ਦੂਰ ਹੋ ਗਈ, ਕੀ ਉਸ ਦੇ ਬਾਦ ਸਾਰੇ ਅਫ਼ਸਰ ਇਮਾਨਦਾਰ ਹੋ ਗਏ ? ਮੈਂ ਦਸਦਾ ਹਾਂ ਕਿ ਕਿਸ ਤਰੀਕੇ ਨਾਲ ਇਕ ਪੰਜਾਬ ਦੇ ਸੀਨੀਅਰ ਮੋਸਟ ਅਫ਼ਸਰ ਨੂੰ ਜਿਹੜਾ ਕਿ ਗਵਰਨਰ ਰਾਜ ਵੇਲੇ ਗਵਰਨਰ ਸਾਹਿਬ ਦਾ ਐਡਵਾਈਜ਼ਰ ਰਿਹਾ ਹੁਮੀਲੀਏਟ ਕਰਕੇ ਕਢਿਆ ਗਿਆ ਉਸ ਦਾ ਕਸੂਰ ਇਤਨਾ ਸੀ ਕਿ ਉਸ ਨੇ ਫ਼ਾਇਲ ਤੇ ਇਹ ਲਿਖ ਦਿਤਾ ਸੀ ਕਿ ਮਨਿਸਟਰ ਨੂੰ ਭਾਸ਼ਣ ਦੇਣ ਦੇ ਨਾਲ ਨਾਲ ਇਹ ਵੀ ਧਿਆਨ ਰਖਣਾ ਪਏਗਾ ਕਿ ਨਿਰਾ ਭਾਸ਼ਣਾਂ ਨਾਲ ਕੁਰੱਪਸ਼ਨ ਦੂਰ ਨਹੀਂ ਹੋ ਸਕਦੀ । ਕਿਉਂਕਿ ਇਕ ਪਟਵਾਰੀ ਤੇ ਕੁਰੱਪਸ਼ਨ ਦਾ ਕੇਸ ਸੀ ਅਤੇ ਉਸ ਅਫ਼ਸਰ ਨੇ ਉਸ ਨੂੰ ਬਹਾਲ ਕਰਨ ਵਿਚ ਆਪਣੀ ਸਹਿਮਤੀ ਨਹੀਂ ਦਿਤੀ ਸੀ । ਮੈਨੂੰ ਇਸ ਗਲ ਦੀ ਖੁਸ਼ੀ ਹੈ ਕਿ ਜਦੋਂ ਉਹ ਰਿਟਾਇਰ ਹੋਇਆ ਤਾਂ ਪੰਜਾਬ ਦੇ ਸੈਕਰੇਟੇਰੀਏਟ ਦੇ ਆਫ਼ੀਸਰਜ਼ ਨੇ ਉਸ ਨੂੰ ਬੈਂਡ ਵਾਜੇ ਨਾਲ ਵਿਦਾ ਕੀਤਾ । ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ, (ਘੰਟੀ) ਮੈਂ ਤੇ ਜੀ ਇਸ ਰਾਮਾਇਣ ਤੇ ਪਹਿਲੀ ਵਾਰੀ ਹੀ ਬੋਲਣ ਲਗਾ ਹਾਂ ।

ਡਿਪਟੀ ਸਪੀਕਰ ਸਾਹਿਬ ਸਾਡੇ ਮੁੱਖ ਮੰਤਰੀ ਜੀ ਬੜਾ ਇਸ ਗੱਲ ਦਾ ਕਰੈਡਿਟ ਲੈਂਦੇ ਹਨ ਕਿ ਪੰਜਾਬ ਨਾਲ ਧੱਕਾ ਹੋ ਰਿਹਾ ਸੀ ਅਸੀਂ ਉਸਨੂੰ ਰਿਮੂਵ ਕਰਨ ਦਾ ਯਤਨ ਕੀਤਾ ਹੈ ।

ਇਹ ਆਪ ਦੱਸ ਦੇਣ ਜਿਸ ਦਿਨ ਇਨ੍ਹਾਂ ਦੀ ਪਾਰਟੀ ਦੀ ਇਥੇ ਸਰਕਾਰ ਬਣੀ ਅਤੇ ਸੈਂਟਰ ਵਿੱਚ ਜਨਤਾ ਪਾਰਟੀ ਦੀ ਸਰਕਾਰ ਬਣੀ ਸੀ ਉਦੋਂ ਭਾਰਤ ਸਰਕਾਰ ਵਿੱਚ ਕਿਤਨੇ ਪੰਜਾਬੀ ਸੈਕਟਰੀ ਸਨ ਕਿਤਨੇ ਐਡੀਸ਼ਨਲ ਸੈਕਟਰੀ ਸਨ, ਔਰ ਅੱਜ ਕਿਤਨੇ ਹਨ ? ਸਾਰੇ ਪੰਜਾਬੀ ਹੌਲੀ ਹੌਲੀ ਕੱਢ ਦਿੱਤੇ ਹਨ । ਕੁਝ ਪੰਜਾਬ ਵਿੱਚ ਵਾਪਸ ਭੇਜ ਦਿੱਤੇ ਹਨ ਕੁੱਝ ਬਾਕੀ ਸੂਬਿਆਂ ਵਿੱਚ ਭੇਜ ਦਿੱਤੇ ਹਨ । ਪੰਜਾਬ ਦੇ ਹਿੱਤਾਂ ਦੇ ਉਲਟ ਕੰਮ ਕੀਤਾ ਗਿਆ । ਥੋੜ੍ਹੀ ਬਹੁਤ ਪਹਿਲਾਂ ਪੰਜਾਬੀਆਂ ਨੂੰ ਬਾਹਰਲਿਆਂ ਸੂਬਿਆਂ ਵਿੱਚ ਰਿਪਰਜੈਂਟੇਸ਼ਨ ਦਿੱਤੀ ਸੀ, ਕੁਝ ਮਨਿਸਟਰ ਸਨ, ਕੁਝ ਅਸੰਬਲੀ ਦੇ ਮੈਂਬਰ ਸਨ ਉਹ ਵੀ ਹੁਣ ਨਹੀਂ ਰਹੇ । ਪੰਜਾਬ ਵਿੱਚ ਵਾਪਸ ਭੇਜਣ ਨਾਲ ਜਾਂ ਸੈਂਟਰ ਵਿਚੋਂ ਪੰਜਾਬੀ ਅਫਸਰਾਂ ਨੂੰ ਕੱਢ ਕੇ ਬਾਹਰਲੇ ਸੂਬਿਆਂ ਵਿੱਚ ਭੇਜਣ ਨਾਲ ਉਨ੍ਹਾਂ ਦੇ ਹੱਕ ਰਾਖਵੇਂ ਨਹੀਂ ਹੁੰਦੇ। ਇਹ ਗਲ ਕੇਸ ਲੜ ਕੇ ਹੀ ਕੀਤੀ ਜਾ ਸਕਦੀ ਹੈ ।

ਡਿਪਟੀ ਸਪੀਕਰ ਸਾਹਿਬ ਮੈਂ ਥੋੜ੍ਹੀ ਜਿਹੀ ਪੁਲਿਸ ਦੀ ਡਿਮਾਂਡ ਬਾਰੇ ਗਲ ਕਰਨਾ ਚਾਹੁੰਦਾ ਹਾਂ । ਪਹਿਲਾਂ ਪੁਲਿਸ ਦਾ ਇੱਕ ਟਾਇਰ ਸਿਸਟਮ ਸੀ ਜਿਸਨੂੰ ਲਾਅ ਐਂਡ ਆਰਡਰ ਦਾ ਵਿੰਗ ਕਿਹਾ ਜਾਂਦਾ ਸੀ । ਸਾਡੇ ਚੀਫ ਮਨਿਸਟਰ ਸਾਹਿਬ ਅਤੇ ਇਨ੍ਹਾਂ ਦੇ ਸਾਥੀਆਂ ਨੇ ਇਕ ਨਵੀਂ ਸਕੀਮ ਕੱਢੀ ਟੂ ਟਾਇਰ ਸਿਸਟਮ ਦੀ । ਇੱਕ ਹੁਣ ਡਿਟੈਕਟਿਵ ਵਿੰਗ ਹੈ ਅਤੇ ਇੱਕ ਲਾਅ ਐਂਡ ਆਰਡਰ ਮੇਨਟੇਨ ਕਰਨ ਵਾਲਾ ਵਿੰਗ ਹੈ । ਇੱਕ ਤੀਸਰਾ ਵਿੰਗ ਹੋਰ ਪੈਦਾ ਹੋ ਗਿਆ ਹੈ । ਪਤਾ ਨਹੀਂ ਚੀਫ ਮਨਿਸਟਰ ਸਾਹਿਬ ਦੇ ਨੋਟਿਸ ਵਿੱਚ ਹੈ ਜਾਂ ਨਹੀਂ । ਇੱਕ ਇੱਕ ਜਥੇਦਾਰ ਹਰ ਥਾਣੇ ਵਿੱਚ ਬਿਠਾ ਦਿੱਤਾ ਹੈ । ਮੈਂ ਕਹਿੰਦਾ ਹਾਂ ਕਿ ਮੁੱਖ ਮੰਤਰੀ ਜੀ ਆਪ ਜਾਕੇ ਖੁਦ ਦੇਖ ਆਉਣ ਹਰ ਥਾਣੇ ਵਿੱਚ ਇੱਕ ਜਥੇਦਾਰ ਬੈਠਾ ਹੈ । ਇਸ ਤਰ੍ਹਾਂ ਪੰਜਾਬ ਵਿੱਚ ਪੁਲਿਸ ਦਾ ਥਰੀ ਟਾਇਰ ਸਿਸਟਮ ਹੋ ਗਿਆ ਹੈ ।

**ਵੈਦ ਕਰਤਾਰ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਚੌਧਰੀ ਕਾਂਸ਼ੀ ਰਾਮ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਚੌਧਰੀ ਕਾਂਸ਼ੀ ਰਾਮ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਜੋ ਕੁਝ ਮੇਰੀ ਆਗਿਆ ਤੋਂ ਬਿਨਾਂ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ ।

**ਸਰਦਾਰ ਗੁਰਦਰਸ਼ਨ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਤਸ਼ਰੀਫ ਰਖੋ ।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਪਿਛਲੇ ਤਿੰਨ ਚਾਰ ਮਹੀਨਿਆਂ ਵਿੱਚ ਪੰਜਾਬ ਦੇ ਜਿਹੜੇ ਪ੍ਰੀਮੀਅਰ ਪੇਪਰਜ਼ ਹਨ, ਜਿਵੇਂ ਟ੍ਰਬਿਊਨ ਹੈ, 'ਨੈਸ਼ਨਲ ਹੈਰਲਡ' ਹੈ,

**Expunged not recorded as ordered by the Chair.

[ਸਰਦਾਰ ਉਮਰਾਓ ਸਿੰਘ]

'ਪੈਟਰੀਆਟ' ਹੈ, ਸਾਰਿਆਂ ਨੇ ਫੀਚਰਜ਼ ਲਿਖੇ ਹਨ, ਕਿ ਪੰਜਾਬ ਵਿੱਚ ਕਰਾਇਮ ਇਨਕਰੀਜ਼ ਹੋਏ ਹਨ । ਇੱਕ ਸਵਾਲ ਦੇ ਜਵਾਬ ਵਿੱਚ ਚੀਫ ਮਨਿਸਟਰ ਸਾਹਿਬ ਨੇ ਦੱਸਿਆ ਕਿ ਕੁਝ ਇਸ ਕਿਸਮ ਦੇ ਕੇਸ ਹਨ ਜਿਨ੍ਹਾਂ ਦੇ ਵਿੱਚ ਵਾਧਾ ਨਹੀਂ ਸੀ ਹੋਣਾ ਚਾਹੀਦਾ; ਪਰ ਉਹ ਵਧੇ ਹਨ । ਇਹ 'ਪੈਟਰੀਆਟ' ਪੇਪਰ ਵਿੱਚ 25 ਤਾਰੀਖ ਨੂੰ ਇਕ ਸਵਾਲ ਦੇ ਜਵਾਬ ਵਿੱਚ ਉਨ੍ਹਾਂ ਨੇ ਦਸਿਆ ਹੈ :

> A long districtwise chart shows that offences (preventible) such as stabbing, rape, loot, burglaries, thefts and way-laying have increased considerably. ....

ਜੇ ਘੱਟੇ ਹਨ ਤਾਂ ਮਰਡਰਜ਼ ਘੱਟ ਗਏ ਹਨ । ਸਰਕਾਰ ਤਾਂ ਮਰਡਰ ਨਹੀਂ ਰੋਕ ਸਕਦੀ । ਸਰਕਾਰ ਤਾਂ ਲੁੱਟ, ਬਰਗਲਰੀਜ਼ ਆਦਿ ਨੂੰ ਰੋਕ ਸਕਦੀ ਹੈ ।ਪਰ ਇਨ੍ਹਾਂ ਦੀਆਂ ਫਿਗਰਜ਼ ਵਧੀਆਂ ਹਨ । ਸਿਰਫ ਇਹ ਹੀ ਨਹੀਂ , ਮੈਂ ਤੁਹਾਡੇ ਰਾਹੀਂ ਹਾਉਸ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਪੁਲਿਸ ਡਿਪਾਰਟਮੈਂਟ ਵਿੱਚ ਇਸ ਗਲ ਤੇ ਬੜਾ ਵਿਚਾਰ ਹੋਇਆ। ਜੋ ਪੁਲਿਸ ਵਿੰਗ ਹੈ ਉਸਨੇ ਕਿਹਾ ਹੈ ਕਿ ਕੇਸ ਘੱਟ ਲਿਆਉਣੇ ਹਨ । ਸੀ. ਆਈ. ਡੀ. ਦੀ ਰਿਪੋਰਟ ਹੈ, ਇਹ ਸੀ. ਐਮ. ਸਾਹਿਬ ਦੀ ਮੇਜ਼ ਤੇ ਪਈ ਹੋਣੀ ਹੈ। ਇਨ੍ਹਾਂ ਨੇ ਕਿਹਾ ਹੈ ਕਿ ਪਿਛਲੇ ਕੁਝ ਮਹੀਨਿਆਂ ਵਿੱਚ ਕਰਾਇਮ ਵੱਧ ਰਿਹਾ ਹੈ । ਨਤੀਜਾ ਇਹ ਹੋਇਆ ਕਿ ਡੀ. ਆਈ. ਜੀ., ਸੀ. ਆਈ. ਡੀ. ਸਾਹਿਬ ਛੁੱਟੀ ਲੈਕੇ ਚਲੇ ਗਏ । ਉਨ੍ਹਾਂ ਦੀ ਕਿਸੇ ਨੇ ਨਹੀਂ ਮੰਨੀ । ਮੈਂ ਕਹਾਂਗਾ ਕਿ ਪੁਲਿਸ ਵਿੱਚ ਜਿਹੜਾ ਇਨ੍ਹਾਂ ਨੇ ਥਰੀ ਟਾਇਰ ਸਿਸਟਮ ਲਿਆਂਦਾ ਹੈ, ਇਸਨੂੰ ਹਟਾ ਕੇ ਪੁਰਾਣਾ ਪੈਟਰਨ ਲਿਆਉਣ। ਇਸ ਬਜਟ ਵਿੱਚ ਇੱਕ ਕਰੋੜ ਰੁਪਿਆ ਪੁਲਿਸ ਵਾਸਤੇ ਐਡੀਸ਼ਨਲ ਰਖਿਆ ਹੈ । ਮੈਂ ਕਹਿੰਦਾ ਹਾਂ ਕਿ ਭਾਵੇਂ 2 ਕਰੋੜ ਰੱਖ ਲੈਣ ਪਰ ਇਸਨੂੰ ਸਟਰੀਮਲਾਈਨ ਕਰਨ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਟਾਈਮ ਬਹੁਤ ਥੋੜ੍ਹਾ ਹੈ । ਮੈਂ ਉਹ ਸਾਰੇ ਕੇਸ ਨਹੀਂ ਦਸ ਸਕਦਾ ਜਿਹੜੇ ਕਿ ਪਿਛਲੇ ਦਿਨਾਂ ਵਿੱਚ ਹੋਏ ਹਨ। ਇੱਕ ਹਰੀਜਨ ਦੇ ਗਲੇ ਵਿੱਚ ਚੇਨ ਪਾ ਕੇ ਬੰਦੂਕ ਉਸਦੀ ਗਰਦਨ ਤੇ ਰਖਕੇ ਉਸਨੂੰ ਘਸੀਟਿਆ ਗਿਆ । ਉਸਦੀ ਮਾਂ ਨੇ ਰੋਕਿਆ ਤਾਂ ਉਸ ਨੂੰ ਵੀ ਮਾਰਿਆ ਗਿਆ । ਫਿਰ ਰੋਪੜ ਵਿੱਚ ਕੀ ਹੋਇਆ। ਮਾਨਸੇ ਵਿੱਚ ਕੀ ਹੋਇਆ । ਸਾਡੇ ਹੈਲਥ ਮਨਿਸਟਰ ਸਾਹਿਬ ਇਥੇ ਬੈਠੇ ਹਨ। ਮਾਨਸੇ ਵਿੱਚ ਇੱਕ ਆਦਮੀ ਨੂੰ ਕਤਲ ਕਰ ਦਿੱਤਾ। ਮੇਰੇ ਆਪਣੇ ਇਲਾਕੇ ਵਿੱਚ ਕੀ ਹੋਇਆ ? ਮੈਂ ਮੁੱਖ ਮੰਤਰੀ ਜੀ ਦਾ ਧਿਆਨ ਅੱਗੇ ਦਿਵਾਇਆ ਸੀ। ਨਕੋਦਰ ਵਿੱਚ ਸਾਡੇ ਇੱਕ ਆਨਰੇਬਲ ਮੈਂਬਰ ਸਾਹਿਬ ਨਾਲ ਜੋ ਹੋਇਆ, ਉਹ ਤੁਹਾਨੂੰ ਪਤਾ ਹੈ। ਜਨਤਾ ਪਾਰਟੀ ਦੇ ਮੈਂਬਰਾਂ ਨਾਲ ਹੋਰ ਵੀ ਜਗ੍ਹਾ ਇਹ ਹਾਲਤ ਹੋਈ। ਹੁਸ਼ਿਆਰਪੁਰ ਵਿੱਚ ਕੀ ਹੋਇਆ ? ਉਥੇ ਅਫਸਰ ਬਦਲ ਦਿੱਤੇ। ਮੈਂ ਕਹਿੰਦਾ ਹਾਂ ਕਿ ਜੇ ਇਨ੍ਹਾਂ ਦਾ ਕਸੂਰ ਹੈ ਤਾਂ ਇਨ੍ਹਾਂ ਨੂੰ ਸਜ਼ਾ ਦਿਓ ਅਤੇ ਜੇ ਅਫਸਰਾਂ ਦਾ ਕਸੂਰ ਹੈ ਤਾਂ ਅਫਸਰਾਂ ਨੂੰ ਸਜ਼ਾ ਦਿਓ । ਪੰਜਾਬ ਦੇ ਲੋਕਾਂ ਨੂੰ ਤਾਂ ਪਤਾ ਹੀ ਨਹੀਂ ਲਗਦਾ ਕਿ ਇਥੇ ਹੋ ਕੀ ਰਿਹਾ ਹੈ। ਇਸ ਤਰੀਕੇ ਨਾਲ ਐਵੇਂ ਹੀ ਗਲਤ-ਫਹਿਮੀਆਂ ਵੱਧਦੀਆਂ ਹਨ । ਮੈਂ ਕਹਿੰਦਾ ਹਾਂ ਕਿ ਇਧਰਲੇ ਪਾਸੇ ਬੈਠੇ ਹਰੀਜਨਾਂ ਨੂੰ ਛੱਡ ਦਿਓ, ਜਨਤਾ ਪਾਰਟੀ ਵਾਲਿਆਂ ਨੂੰ ਛੱਡ ਦਿਓ, ਇਨ੍ਹਾਂ ਦੇ ਆਪਣੇ ਵਰਕਰਾਂ ਨਾਲ ਕੀ ਹਾਲਤ ਹੋਈ ਹੈ । ਇੱਕ ਜਗਜੀਤ ਸਿੰਘ ਟੱਕਰ ਹੈ, ਉਸਨੂੰ ਬਗੈਰ ਕਿਸੇ ਪ੍ਰੋਵੋਕੇਸ਼ਨ ਦੇ ਕੁਝ ਜਥੇਦਾਰਾਂ ਨੇ ਕੁੱਟਿਆ। ਮੈਂ ਮੁੱਖ ਮੰਤਰੀ ਜੀ ਨੂੰ ਇਹ ਫੋਟੋ ਦਿੰਦਾ ਹਾਂ, ਇਹ ਇਸਦੀ ਇਨਕੁਆਇਰੀ ਕਰਾਉਣ ।

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਆਪ ਮੁੱਖ ਮੰਤਰੀ ਜੀ ਨੂੰ ਮਿਲ ਲੈਣਾ ਅਤੇ ਇਹ ਦੱਸ ਦੇਣਾ।

**ਸਰਦਾਰ ਉਮਰਾਓ ਸਿੰਘ** : ਮੈਂ ਤਾਂ ਇਹ ਤੁਹਾਨੂੰ ਦੇ ਸਕਦਾ ਹਾਂ। ਤੁਸੀਂ ਅੱਗੇ ਭੇਜ ਦੇਣਾ। ਜੋ ਲਾਅ ਐਂਡ ਆਰਡਰ ਦੀ ਹਾਲਤ ਹੈ, ਉਸਨੂੰ ਸੁਧਾਰਿਆ ਜਾਵੇ । ਖਾਸ ਤੌਰ ਤੇ ਹਰੀਜਨਾਂ ਨਾਲ

ਬਹੁਤ ਜ਼ਿਆਦਤੀਆਂ ਹੋ ਰਹੀਆਂ ਹਨ । ਉਨ੍ਹਾਂ ਦਾ ਕਈ ਜਗ੍ਹਾ ਬਾਈਕਾਟ ਹੋ ਰਿਹਾ ਹੈ। ਮੇਰੇ ਪਾਸ ਇੱਕ ਰਿਪਰਜ਼ੈਂਟੇਸ਼ਨ ਹੈ । ਜਲੰਧਰ ਵਿੱਚ ਇੱਕ ਪਿੰਡ ਹੈ ਉਸਦੇ ਵਿੱਚ 73 ਆਦਮੀਆਂ ਦੇ ਨਾਂ ਲਿਖੇ ਹਨ, ਕਾਲੀਆ ਸਾਹਿਬ ਨੇ ਇਸ ਬਾਰੇ ਕਾਲ ਅਟੈਨਸ਼ਨ ਮੋਸ਼ਨ ਵੀ ਦਿੱਤੀ ਸੀ, ਉਨ੍ਹਾਂ ਦਾ ਬਾਈਕਾਟ ਹੋਇਆ ਹੈ । ਉਹ ਕਿਸੇ ਖੇਤ ਵਿੱਚ ਨਹੀਂ ਜਾ ਸਕਦੇ। ਨਕੋਦਰ ਵਿੱਚ 62 ਪਿੰਡਾਂ ਵਿੱਚ ਇਹ ਹਾਲਤ ਹੈ। ਹੋਰ ਕਈ ਪਿੰਡ ਹਨ ਜਿਨ੍ਹਾਂ ਵਿੱਚ ਹਰੀਜਨਾਂ ਦੇ ਬਾਈਕਾਟ ਹੋਏ ਹਨ, ਜ਼ਮੀਨਾਂ ਤੋਂ ਉਨ੍ਹਾਂ ਨੂੰ ਬੇਦਖਲ ਕੀਤਾ ਗਿਆ ਹੈ। ਹਰੀਜਨਾਂ ਦੇ ਰੇਪ, ਮਰਡਰ ਅਤੇ ਹੋਰ ਐਟਰੋਸਿਟੀਜ਼ ਹੋਈਆਂ ਹਨ। ਹਰੀਜਨ ਇੱਕ ਵੀਕਰ ਸੈਕਸ਼ਨ ਹੈ। ਉਨ੍ਹਾਂ ਦੇ ਲਈ ਮੁੱਖ ਮੰਤਰੀ ਜੀ ਇੱਕ ਸਪੈਸ਼ਲ ਸੈਲ ਬਣਾਉਣ ਜੋ ਉਨ੍ਹਾਂ ਦੀਆਂ ਜੈਨੂਅਨ ਗਰੀਵੈਂਸਿਜ਼ ਵਲ ਧਿਆਨ ਦੇਵੇ। ਇਹ ਵੀ ਸੁਸਾਇਟੀ ਦਾ ਇੱਕ ਅਹਿਮ ਅੰਗ ਹਨ। ਸਾਡੇ ਬਾਪੂ ਗਾਂਧੀ ਜੀ, ਜਿਨ੍ਹਾਂ ਨੂੰ ਹੁਣ ਇਹ ਵੀ ਮੰਨਦੇ ਹਨ, ਉਨ੍ਹਾਂ ਦਾ ਸੁਪਨਾ ਹੈ, ਉਨ੍ਹਾਂ ਦੇ ਉਸ ਸੁਪਨੇ ਨੂੰ ਦੇਸ਼ ਵਿੱਚ ਪੂਰਾ ਕਰਨ ਦਾ ਯਤਨ ਕਰਨ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਹੁਣ ਵਾਈਂਡ ਅੱਪ ਕਰੋ ।

**ਸਰਦਾਰ ਉਮਰਾਓ ਸਿੰਘ** : ਮੈਂ ਆਖਿਰ ਬੇਨਤੀ ਕਰਾਂਗਾ ਕਿ ਕੁਝ ਐਸੇ ਫੈਸਲੇ ਸਾਡੀ ਸਰਕਾਰ ਨੇ ਕੀਤੇ ਸਨ ਜਿਨ੍ਹਾਂ ਵਿਚੋਂ ਕੁਝ ਤਾਂ ਇੰਪਲੀਮੈਂਟ ਹੋ ਗਏ ਹਨ। ਇੱਕ ਫੈਸਲਾ ਸੀ ਜਿਸਦੇ ਨਾਲ ਮੇਰੇ ਜਥੇਦਾਰ ਵੀਰ ਵੀ ਸਹਿਮਤ ਹੋਣਗੇ। ਅਸੀਂ ਕੁਝ ਤਹਿਸੀਲਾਂ ਅਤੇ ਸਬ-ਤਹਿਸੀਲਾਂ ਨੂੰ ਅਪ-ਗਰੇਡ ਕੀਤਾ ਸੀ। ਤਲਵੰਡੀ ਸਾਬੋ, ਬਾਬਾ ਬਕਾਲਾ ਅਤੇ ਖੰਨਾ, ਜਿਹੜਾ ਕਿ ਇੰਪਾਰਟੈਂਟ ਟਾਊਨ ਹੈ, ਉਹ ਅਪਗਰੇਡ ਕੀਤੇ ਸਨ ਪਰ ਉਹ ਫੈਸਲਾ ਇੰਪਲੀਮੈਂਟ ਨਹੀਂ ਹੋਇਆ । ਹੁਣ ਵੀ ਇਹ ਕਰ ਦੇਣ ਇਨ੍ਹਾਂ ਨੂੰ ਕਰੈਡਿਟ ਮਿਲ ਜਾਵੇਗਾ। ਇਸ ਕਿਸਮ ਦੇ ਜਿਹੜੇ ਧਾਰਮਿਕ ਸਥਾਨ ਹਨ ਜਾਂ ਇੰਪਾਰਟੈਂਟ ਮੰਡੀਆਂ ਹਨ, ਮੈਂ ਕਹਾਂਗਾ ਕਿ ਜੋ ਫੈਸਲਾ ਅਸੀਂ ਕੀਤਾ ਸੀ ਮੁੱਖ ਮੰਤਰੀ ਜੀ ਉਸਨੂੰ ਇੰਪਲੀਮੈਂਟ ਕਰਨ। ਗੁਰੂ ਤੇਗ ਬਹਾਦਰ ਜੀ ਦੀ 300ਵੀਂ ਸ਼ਤਾਬਦੀ ਵੇਲੇ ਸਾਰਿਆਂ ਨੇ ਇਕੱਠੇ ਹੋ ਕੇ ਇਹ ਕਿਹਾ ਸੀ ਕਿ ਇਹ ਸਬ-ਡਵੀਜ਼ਨ ਬਣਨੇ ਚਾਹੀਦੇ ਹਨ। ਮੁੱਖ ਮੰਤਰੀ ਜੀ ਵੀ ਉਸ ਵੇਲੇ ਸਹਿਮਤ ਸਨ। ਆਖਿਰ ਵਿਚ ਮੁੱਖ ਮੰਤਰੀ ਜੀ ਦਾ ਧਿਆਨ ਇੱਕ ਗਲ ਵੱਲ ਦਿਵਾਉਂਦਾ ਹਾਂ। ਅੰਮ੍ਰਿਤਸਰ ਵਿੱਚ 12 ਤਾਰੀਖ ਨੂੰ ਇਕ ਵਾਕਿਆ ਹੋਇਆ । ਮੁੱਖ ਮੰਤਰੀ ਜੀ ਇਸ ਦੀ ਇਨਕੁਆਇਰੀ ਕਰਨ ਬਾਰੇ ਯਕੀਨ ਦਿਵਾਕੇ ਆਏ ਸਨ। ਕਮਿਸ਼ਨਰ ਦੀ ਰਿਪੋਰਟ ਆਈ ਨੂੰ ਪੰਜ ਛੇ ਮਹੀਨੇ ਹੋ ਗਏ ਹਨ ਪਰ ਉਸਨੂੰ ਹਵਾ ਨਹੀਂ ਲਗੀ । ਰਿਪੋਰਟ ਸਦਨ ਦੀ ਮੇਜ਼ ਤੇ ਰਖਣ ਤਾਕਿ ਲੋਕਾਂ ਨੂੰ ਪਤਾ ਲਗ ਜਾਵੇ ਅਤੇ ਜਿਸਦਾ ਕਸੂਰ ਹੈ ਉਸਦੇ ਵਿਰੁੱਧ ਯੋਗ ਕਾਰਵਾਈ ਕੀਤੀ ਜਾਵੇ । ਜਿਸਦਾ ਨਾਜਾਇਜ਼ ਨੁਕਸਾਨ ਹੋਇਆ ਹੈ, ਜੇਕਰ ਉਸਦੀ ਮੱਦਦ ਕਰ ਸਕਦੇ ਹਨ ਉਹ ਵੀ ਵੇਖ ਲੈਣ ।

ਡਿਪਟੀ ਸਪੀਕਰ ਸਾਹਿਬ, ਮੈਂ ਇਤਨੀ ਹੀ ਬੇਨਤੀ ਆਖੀਰ ਵਿਚ ਕਰਾਂਗਾ ਕਿ ਇੰਪਲਾਈਜ਼ ਨਾਲ ਇਨ੍ਹਾਂ ਪਾਸੋਂ ਧੱਕਾ ਹੋਇਆ। ਮੈਂ ਨਹੀਂ ਕਹਿੰਦਾ ਕਿ ਅੱਗੇ ਕਦੇ ਨਹੀਂ ਹੋਇਆ ਉਨ੍ਹਾਂ ਦੀਆਂ ਕਈ ਮੰਗਾਂ ਤਾਂ ਵਾਜਬ ਹੁੰਦੀਆਂ ਹਨ ਔਰ ਕਈ ਦਫਾ ਉਹ ਐਸੀਆਂ ਮੰਗਾਂ ਵੀ ਬਣਾ ਲੈਂਦੇ ਹਨ ਜਿਹੜੀਆਂ ਕਿ ਸਰਕਾਰ ਲਈ ਮੰਨਣੀਆਂ ਔਖੀਆਂ ਹੋ ਜਾਂਦੀਆਂ ਹਨ। ਸਰਕਾਰ ਨੇ ਉਨ੍ਹਾਂ ਵਾਸਤੇ ਪੇ-ਕਮਿਸ਼ਨ ਬਣਾ ਦਿੱਤਾ ਹੈ, ਪਰ ਉਹ ਤਾਂ ਅਸੀਂ ਹੀ ਬਣਾ ਗਏ ਸੀ। ਅੱਠ-ਨੌ ਮਹੀਨੇ ਸਰਦਾਰ ਬਲਵੰਤ ਸਿੰਘ ਹੋਰਾਂ ਨੇ ਫਾਈਲ ਦਬਾਈ ਰੱਖੀ, ਇਹ ਫਾਈਲ ਲੈਕੇ ਬੈਠੇ ਰਹੇ ਔਰ ਜਦੋਂ ਰੌਲਾ ਪਿਆ ਤਾਂ

[ਸਰਦਾਰ ਉਮਰਾਓ ਸਿੰਘ]

ਪੇ-ਕਮਿਸ਼ਨ ਬਣਾ ਦਿੱਤਾ। ਮੈਂ ਕਹਿੰਦਾ ਹਾਂ ਕਿ ਜੇਕਰ ਇਨ੍ਹਾਂ ਨੇ ਪੇ-ਕਮਿਸ਼ਨ ਹੀ ਬਣਾਉਣਾ ਸੀ ਤਾਂ ਪਹਿਲਾਂ ਅੱਠ ਮਹੀਨੇ ਬਣਾ ਦਿੰਦੇ ਅਤੇ ਹੁਣ ਤਕ ਉਸ ਦੀਆਂ ਸਿਫਾਰਸ਼ਾਂ ਵੀ ਆ ਜਾਂਦੀਆਂ ਔਰ ਮਸਲਾ ਹੱਲ ਹੋ ਜਾਂਦਾ । ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਉਨ੍ਹਾਂ ਨਾਲ ਡਾਇਆਲਾਗ ਹੋਣੀ ਚਾਹੀਦੀ ਹੈ । ਇਨ੍ਹਾਂ ਨੂੰ ਇਸ ਦੇ ਵਲ ਵੀ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ। ਇਤਨਾ ਕਹਿ ਕੇ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

(ਇਸ ਸਮੇਂ ਕਈ ਮਾਨਯੋਗ ਮੈਂਬਰਜ਼ ਬੋਲਣ ਲਈ ਖੜੇ ਹੋਏ ਪਰ ਸ੍ਰੀ ਡਿਪਟੀ ਸਪੀਕਰ ਨੇ ਕਾਮਰੇਡ ਦਲੀਪ ਸਿੰਘ ਟਪਿਆਲਾ ਨੂੰ ਬੋਲਣ ਦੀ ਇਜਾਜ਼ਤ ਦਿੱਤੀ ।)

**ਸਰਦਾਰ ਬੇਅੰਤ ਸਿੰਘ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ, ਜੀ।

**ਸ੍ਰੀ ਡਿਪਟੀ ਸਪੀਕਰ:** ਟਪਿਆਲਾ ਸਾਹਿਬ ਨੂੰ ਬੋਲ ਲੈਣ ਦਿਓ । ਇੰਟਰੱਪਸ਼ਨ ਨਾ ਕਰੋ।

**ਸਰਦਾਰ ਬੇਅੰਤ ਸਿੰਘ :** ਡਿਪਟੀ ਸਪੀਕਰ ਸਾਹਿਬ, ਇਸ ਕਰਕੇ ਹੀ ਮੈਂ ਇਨ੍ਹਾਂ ਤੋਂ ਪਹਿਲਾਂ ਆਪਣਾ ਪੁਆਇੰਟ ਆਫ ਆਰਡਰ ਰੇਜ਼ ਕਰਨਾ ਚਾਹੁੰਦਾ ਹਾਂ ਤਾਕਿ ਇਨ੍ਹਾਂ ਨੂੰ ਇਨਟਰੱਪਸ਼ਨ ਨਾ ਹੋਵੇ ।

**ਸ੍ਰੀ ਡਿਪਟੀ ਸਪੀਕਰ :** ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ?

**ਸਰਦਾਰ ਬੇਅੰਤ ਸਿੰਘ :** ਡਿਪਟੀ ਸਪੀਕਰ ਸਾਹਿਬ, ਸਾਡੀ ਪਾਰਟੀ ਮੇਨ ਆਪੋਜ਼ੀਸ਼ਨ ਪਾਰਟੀ ਹੈ। ਮੇਨ ਆਪੋਜ਼ੀਸ਼ਨ ਨੂੰ ਮਗਰੋਂ ਬੋਲਣ ਲਈ ਟਾਈਮ ਦਿੱਤਾ ਜਾਂਦਾ ਹੈ, ਇਹ ਕਿੱਥੋਂ ਦਾ ਨਿਆਏ ਹੈ ? ਇਹ ਬੁਰੀ ਗੱਲ ਹੈ ਕਿ ਮੇਨ ਆਪੋਜ਼ੀਸ਼ਨ ਨੂੰ ਇਸ ਤਰ੍ਹਾਂ ਨਾਲ ਟਰੀਟ ਕੀਤਾ ਜਾਵੇ । ਅਸੀਂ ਇਸ ਗੱਲ ਦਾ ਪ੍ਰੋਟੈਸਟ ਕਰਦੇ ਹਾਂ । ਸਾਡੇ ਨੁਮਾਇੰਦੇ ਖੜੇ ਸਨ । .....

**ਸ੍ਰੀ ਡਿਪਟੀ ਸਪੀਕਰ :** ਤੁਹਾਡੀ ਪਾਰਟੀ ਦੇ ਸਾਰੇ ਮਾਨਯੋਗ ਮੈਂਬਰ ਬੈਠੇ ਹੋਏ ਸਨ ।

**ਸਰਦਾਰ ਬੇਅੰਤ ਸਿੰਘ :** ਡਿਪਟੀ ਸਪੀਕਰ ਸਾਹਿਬ, ਇਹ ਜ਼ਿਆਦਤੀ ਹੈ । ਸਾਡਾ ਮੈਂਬਰ ਖੜਾ ਸੀ ਪਰ ਉਸ ਨੂੰ ਟਾਇਮ ਨਹੀਂ ਦਿੱਤਾ ਗਿਆ ।

**ਸ੍ਰੀ ਡਿਪਟੀ ਸਪੀਕਰ:** ਨਹੀਂ ਜੀ, ਉਹ ਬਾਦ ਵਿਚ ਖੜੇ ਹੋਏ ਸਨ । He is to catch the eye of the Chair. ਤੁਹਾਡੀ ਪਾਰਟੀ ਨੂੰ ਟਾਈਮ ਮਿਲੇਗਾ, ਤੁਸੀਂ ਬੈਠੋ । ਟਪਿਆਲਾ ਸਾਹਿਬ, ਮੈਂ ਤੁਹਾਡਾ ਧਿਆਨ ਇਸ ਪਾਸੇ ਦਿਵਾਵਾਂਗਾ ਕਿ ਤੁਸੀਂ ਦਸਾਂ ਮਿੰਟਾਂ ਵਿਚ ਹੀ ਖਤਮ ਕਰ ਦੇਣਾ।

**ਕਾਮਰੇਡ ਦਲੀਪ ਸਿੰਘ ਟਪਿਆਲਾ** (ਰਾਜਾ ਸਾਂਸੀ) : ਠੀਕ ਹੈ ਜੀ । ਡਿਪਟੀ ਸਪੀਕਰ ਸਾਹਿਬ, ਆਜ਼ਾਦੀ ਵਾਸਤੇ ਜਦੋਂ ਸਾਡੀ ਕੌਮੀ ਲਹਿਰ ਨੇ ਅਵਾਮੀ ਸ਼ਕਲ ਧਾਰਨ ਕੀਤੀ ਤਾਂ ਅੰਗਰੇਜ਼ ਨੇ ਜਨਤਾ ਨੂੰ ਦਬਾਉਣ ਵਾਸਤੇ ਪੁਲਿਸ ਤੇ ਖਰਚ ਵਧਾਉਣਾ ਸ਼ੁਰੂ ਕਰ ਦਿੱਤਾ ।

ਸ਼ਾਇਦ ਇਨ੍ਹਾਂ ਭਰਾਵਾਂ ਨੂੰ ਯਾਦ ਹੋਵੇਗਾ ਜਦੋਂ ਖਰਚ ਪੁਲਿਸ ਤੇ ਵਧਦਾ ਸੀ ਤਾਂ ਇਹ ਕਹਿੰਦੇ ਹੁੰਦੇ ਸੀ ਕਿ ਹਿੰਦੁਸਤਾਨ ਦੇ ਅੰਦਰ ਪੁਲਿਸ ਸਟੇਟ ਬਣਦੀ ਜਾ ਰਹੀ ਹੈ। ਇਸ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਬੱਜਟ ਵੱਧਦਾ ਗਿਆ ਔਰ ਅੰਗਰੇਜ਼ ਸਾਮਰਾਜ ਤੇ ਨੁਕਤਾ ਚੀਨੀ ਕਰਣੀ ਹੁੰਦੀ ਗਈ। ਸੰਨ 1943 ਦੀ ਗੱਲ ਹੈ ਜਦੋਂ ਕਿ ਸੈਂਟਰਲ ਅਸੰਬਲੀ ਵਿਚ ਪਬਲਿਕ ਸੇਫਟੀ ਬਿੱਲ ਪਾਸ ਕੀਤਾ ਤਾਂ ਪੰਡਿਤ ਜਵਾਹਰ ਲਾਲ ਨਹਿਰੂ ਨੇ ਇਹ ਗੱਲ ਆਪਣੀ ਤਕਰੀਰ ਵਿਚ ਕਰਦੇ ਹੋਏ ਕਹੀ ਸੀ ਕਿ ਇਸ ਕਿਸਮ ਦੇ ਕਾਲੇ ਕਾਨੂੰਨ ਨਾਲ ਜਿਹੜਾ ਵੀ ਰਾਜ ਕਰਨ ਦੀ ਕੋਸ਼ਿਸ਼ ਕਰਦਾ ਹੈ ਉਸ ਨੂੰ ਇਕ ਮਿੰਟ ਵੀ ਮੁਲਕ ਦੀ ਰਾਜ ਗੱਦੀ ਤੇ ਨਹੀਂ ਰਹਿਣਾ ਚਾਹੀਦਾ। ਮੈਂ ਇਹ ਗੱਲ ਕਹਿੰਦਾ ਕਿ ਅੰਗਰੇਜ਼ਾਂ ਤੋਂ ਬਾਦ ਇਨ੍ਹਾਂ ਭਾਈਆਂ (ਕਾਂਗਰਸ ਬੈਂਚਾਂ ਵਲ ਇਸ਼ਾਰਾ) ਦਾ ਰਾਜ ਆਇਆ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਫ਼ਿਗਰਜ਼ ਦੇਣਾ ਚਾਹੁੰਦਾ ਹਾਂ ਕਿ ਉਸ ਤੋਂ ਬਾਦ ਕਿਸ ਤਰ੍ਹਾਂ ਨਾਲ ਪੁਲਿਸ ਤੇ ਖਰਚ ਵਧਦਾ ਰਿਹਾ ਹੈ। ਸੰਨ 1947-48 ਦੇ ਵਿਚ ਪੁਲਿਸ ਉਤੇ ਖਰਚ 3 ਕਰੋੜ 66 ਲੱਖ 20 ਹਜ਼ਾਰ 900 ਰੁਪਏ ਸੀ ਔਰ ਸੰਨ 1947-48 ਦੇ ਵਿਚ ਜਦੋਂ ਛੇ ਮਹੀਨਿਆਂ ਦਾ ਬੱਜਟ ਪੇਸ਼ ਹੋਇਆ ਤਾਂ 1,56,64,400। ਰੁਪਏ ਸੀ। ਮੈਂ ਜ਼ਿਆਦਾ ਡਿਟੇਲ ਨਹੀਂ ਦਿੰਦਾ। ਮੈਂ ਹੁਣ ਸੰਨ 1975-76 ਤੇ ਆਉਂਦਾ ਹਾਂ। ਇਨ੍ਹਾਂ ਦੇ ਰਾਜ ਵਿਚ ਖਰਚ ਵਧ ਕੇ 13,49,39,000 ਰੁਪਏ ਹੋ ਗਿਆ ਔਰ ਸੰਨ 1977-78 ਆਇਆ ਤਾਂ ਖਰਚ ਹੋ ਗਿਆ 17 ਕਰੋੜ 12 ਲੱਖ ਤੋਂ ਵੀ ਜ਼ਿਆਦਾ। ਇਸ ਲਈ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੰਗਰੇਜ਼ਾਂ ਨਾਲੋਂ ਵੀ ਪੁਲਿਸ ਔਰ ਐਡਮਨਿਸਟਰੇਸ਼ਨ ਤੇ ਖਰਚ ਵਧ ਗਿਆ ਹੈ। ਉਸ ਵੇਲੇ ਮੇਰੀ ਪਾਰਟੀ ਨੇ ਵੀ ਔਰ ਹੋਰ ਡੈਮੋਕਰੇਟਿਕ ਐਲੀਮੈਂਟਸ ਨੇ ਵੀ ਇਸ ਗਲ ਤੇ ਜ਼ੋਰ ਦਿੱਤਾ ਸੀ ਕਿ ਕਾਂਗਰਸ ਰਾਜ ਵਿਚ ਪੁਲਿਸ ਸਟੇਟ ਕਾਇਮ ਕੀਤੀ ਗਈ ਹੈ। ਇਸ ਵਾਸਤੇ ਮੇਰਾ ਖਿਆਲ ਹੈ ਕਿ ਹੁਣ ਕੋਈ ਇਸ ਤੋਂ ਇਨਕਾਰ ਨਹੀਂ ਕਰ ਸਕਦਾ। ਐਮਰਜੈਂਸੀ ਦੇ ਦੌਰਾਨ ਕਿਸ ਤਰ੍ਹਾਂ ਬੇਰਹਿਮੀ ਨਾਲ, ਧਕੇ ਨਾਲ ਲੋਕਾਂ ਨੂੰ ਦਬਾਇਆ ਗਿਆ ਔਰ ਖਰਚੇ ਵਧਾਏ ਗਏ। ਮੈਂ ਸਮਝਦਾ ਹਾਂ ਕਿ ਤੁਹਾਨੂੰ ਤਾਂ ਆਪਣੀ ਤਕਰੀਰ ਵਿਚ ਇਸ ਗੱਲ ਦਾ ਅਫ਼ਸੋਸ ਕਰਨਾ ਚਾਹੀਦਾ ਸੀ ਪਰ ਤੁਸੀਂ ਬਿਲਕੁਲ ਨਹੀਂ ਕੀਤਾ।...........

**ਆਵਾਜ਼ਾਂ** ਹੁਣ ਦਾ ਵੀ ਬੱਜਟ ਵੇਖ ਲਵੋ। (ਵਿਘਨ)

**Mr. Deputy Speaker**: No interruption please.

**ਕਾਮਰੇਡ ਦਲੀਪ ਸਿੰਘ ਟਪਿਆਲਾ** : ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਹੁਣ ਦੇ ਬਜਟ ਦਾ ਤੁਅੱਲਕ ਹੈ ਉਹ ਵੀ ਵੇਖ ਲਵੋ। ਹੁਣ ਸੰਨ 1978-79 ਵਿਚ ਪੁਲਿਸ ਤੇ ਖਰਚ 18,46,47,000 ਰੁਪਏ ਦਾ ਹੈ। ਮੈਂ ਇਸ ਨੂੰ ਵੀ ਹੈਲਦੀ ਗਰੋਥ ਨਹੀਂ ਕਹਿੰਦਾ ਪਰ ਤੁਸੀਂ ਰਸਤਾ ਪਾਇਆ ਹੈ, ਜਿਨ੍ਹਾਂ ਮੁਸ਼ਕਲਾਤ ਵਿਚ ਤੁਸੀਂ (ਕਾਂਗਰਸ ਪਾਰਟੀ ਵਲ ਇਸ਼ਾਰਾ) ਸੂਬੇ ਨੂੰ ਛੱਡ ਕੇ ਗਏ ਸੀ ਉਹ ਵੀ ਇਨ੍ਹਾਂ ਨੂੰ ਔਰ ਜਨਤਾ ਨੂੰ ਪਤਾ ਹੈ ਔਰ ਤੁਹਾਨੂੰ ਵੀ ਪਤਾ ਹੈ। ਇਸ ਲਈ ਮੈਂ ਹੁਣ ਇਸ ਸਰਕਾਰ ਨੂੰ ਅਪੀਲ ਕਰਾਂਗਾ ਕਿ ਇਸ ਖਰਚੇ ਨੂੰ ਘਟਾਉਣ ਦਾ ਯਤਨ ਕਰਨ ਔਰ ਇਨ੍ਹਾਂ ਦੇ ਰਸਤੇ ਨਾ ਪੈਣ ਦੀ ਕੋਸ਼ਿਸ਼ ਕਰਨ। ਮੈਨੂੰ ਇਸ ਗੱਲ ਦੀ ਖੁਸ਼ੀ ਹੋਈ ਹੈ ਕਿ ਜਦੋਂ ਸੈਂਟਰਲ ਅਸੈਂਬਲੀ ਵਿਚ, ਪਾਰਲੀਮੈਂਟ ਵਿਚ ਚੌਧਰੀ ਚਰਨ ਸਿੰਘ ਜੀ ਨੇ ਕਿਹਾ ਸੀ ਕਿ ਮੀਸਾ ਨੂੰ ਵਾਪਿਸ ਲੈ ਲਿਆ ਜਾਵੇਗਾ ਔਰ ਮੀਸਾ ਵਰਗਾ ਮੈਂ ਸਮਝਦਾ ਹਾਂ ਕਿ ਕਾਲਾ ਕਾਨੂੰਨ ਹੋਰ ਨਹੀਂ ਹੋ ਸਕਦਾ। ਪਰ ਇਨ੍ਹਾਂ ਨੇ ਤਾਂ ਪਤਾ ਨਹੀਂ ਕੀ ਕੀ ਕਾਨੂੰਨ ਪਾਸ ਕੀਤੇ, ਕਿਧਰੇ ਡੀ. ਆਈ. ਆਰ. ਦੀ ਵਰਤੋਂ ਕੀਤੀ। ਮੇਰਾ ਮਤਲਬ ਹੈ ਕਿ ਜਨਤਾ ਨੂੰ ਦਬਾਉਣ ਲਈ ਇਨ੍ਹਾਂ ਨੇ ਹਰ ਹਰਬਾ ਵਰਤਿਆ। ਸਰਦਾਰ ਉਮਰਾਓ ਸਿੰਘ ਜੀ, ਤੁਸੀਂ ਇਹ ਗੱਲ ਨਹੀਂ ਕਹੀ ਕਿ ਸਾਡੀਆਂ ਗਲਤੀਆਂ ਤੋਂ ਸਬਕ ਲਵੋ। ਪਰ ਤੁਸੀਂ ਯਕਲਖ਼ਤ

[ਕਾਮਰੇਡ ਦਲੀਪ ਸਿੰਘ ਟਪਿਆਲਾ]

ਇਹ ਕਹਿਣਾ ਸ਼ੁਰੂ ਕਰ ਦਿੱਤਾ ਹੈ ਕਿ ਇਹ ਹੋ ਗਿਆ ਹੈ, ਉਹ ਹੋ ਗਿਆ ਹੈ। ਮੈਂ ਇਹ ਅਪੀਲ ਕਰਾਂਗਾ ਕਿ ਇਹ ਜਿਹੜਾ ਢਾਂਚਾ ਖਰਾਬ ਕਰਕੇ ਗਏ ਹਨ ਉਸ ਤੇ ਇਨ੍ਹਾਂ ਦੀ ਸੋਚ ਅਜੇ ਵੀ ਭਾਰੂ ਹੈ, ਇਸ ਲਈ ਸਰਕਾਰ ਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਉਸ ਢਾਂਚੇ ਨੂੰ ਠੀਕ ਕਰਨ।

ਅੱਜ ਪਾਰਲੀਮੈਂਟ ਦੇ ਅੰਦਰ ਵੀ ਵਿਚਾਰ ਹੋ ਰਹੇ ਹਨ ਕਿ ਸੂਬਿਆਂ ਨੂੰ ਹੋਰ ਫਾਇਨਾਂਸ਼ੀਅਲ ਪਾਵਰਜ਼ ਮਿਲਣ। ਇਸ ਮਸਲੇ ਉਪਰ ਵਿਚਾਰਾਂ ਸ਼ੁਰੂ ਹੋ ਗਈਆਂ ਹਨ। ਮੈਂ ਸਮਝਦਾ ਹਾਂ ਕਿ ਦੇਸ਼ ਚੰਗੇ ਪਾਸੇ ਨੂੰ ਚਲ ਰਿਹਾ ਹੈ ਲੇਕਿਨ ਮੈਂ ਇਸ ਦੇ ਨਾਲ ਹੀ ਅਕਾਲੀ-ਜਨਤਾ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਹ ਕਸ਼ਟ ਕਰਨ, ਅੱਜ ਨੌਕਰਸ਼ਾਹੀ ਸਰਕਾਰ ਤੇ ਹਾਵੀ ਹੈ। ਸਰਕਾਰ ਨੂੰ ਇਸ ਵਲ ਧਿਆਨ ਦੇਣਾ ਚਾਹੀਦਾ ਹੈ। ਇਹ ਗੱਲ ਸਰਦਾਰ ਉਮਰਾਓ ਸਿੰਘ ਹੋਰਾਂ ਨੇ ਕਹੀ ਹੈ ਕਿ ਫਲਾਣੇ ਅਫ਼ਸਰ ਨਾਲ ਜ਼ਿਆਦਤੀ ਹੋਈ ਹੈ, ਫਲਾਣਾ ਅਫ਼ਸਰ ਸੀਨੀਅਰ ਹੋ ਗਿਆ ਹੈ। ਪਰ ਸਰਦਾਰ ਉਮਰਾਓ ਸਿੰਘ ਹੋਰਾਂ ਨੇ ਇਹ ਗੱਲ ਸਰਕਾਰ ਨੂੰ ਨਹੀਂ ਕਹੀ ਕਿ ਬਿਊਰੋਕ੍ਰਿਟਿਕ ਢਾਂਚੇ ਦੀ ਬਜਾਏ ਪਾਪੂਲਰ ਢਾਂਚਾ ਬਣਾਉਣ ਦੀ ਕੋਸ਼ਿਸ਼ ਕੀਤੀ ਜਾਵੇ, ਇਹ ਗੱਲ ਉਨ੍ਹਾਂ ਨੇ ਨਹੀਂ ਕਹੀ। (ਥੰਪਿੰਗ) ਉਨ੍ਹਾਂ ਨੂੰ ਇਹ ਗੱਲ ਕਹਿਣੀ ਚਾਹੀਦੀ ਸੀ। ਖੈਰ ਇਹ ਛੋਟੀਆਂ ਛੋਟੀਆਂ ਗੱਲਾਂ ਹਨ ਮੈਂ ਇਨ੍ਹਾਂ ਵਿਚ ਨਹੀਂ ਜਾਣਾ ਚਾਹੁੰਦਾ।

ਇਕ ਝਗੜਾ ਹੈ ਪੀ. ਸੀ. ਐਸ. ਅਫ਼ਸਰਾਂ ਦਾ ਔਰ ਆਈ. ਏ. ਐਸ. ਅਫਸਰਾਂ ਦਾ। ਡਿਪਟੀ ਸਪੀਕਰ ਸਾਹਿਬ, ਤੁਸੀਂ ਦੇਖ ਲਵੋ ਅੰਗਰੇਜ਼ਾਂ ਦੇ ਰਾਜ ਵਿਚ ਗਿਣਤੀ ਦੇ ਆਈ. ਏ. ਐਸ. ਅਫਸਰ ਹੁੰਦੇ ਸਨ, ਜ਼ਿਆਦਾ ਬੋਝ ਜਨਰਲ ਸਰਵਿਸਿਜ਼ ਤੇ ਹੁੰਦਾ ਸੀ ਔਰ ਅੱਜ 154 ਆਈ. ਏ. ਐਸ. ਔਰ 171 ਪੀ. ਸੀ. ਐਸ. ਅਫ਼ਸਰ ਹਨ।

ਇਕ ਗੱਲ ਮੈਂ ਹੋਰ ਕਹਿਕੇ ਮੈਂ ਛੇਤੀ ਹੀ ਖਤਮ ਕਰ ਦੇਵਾਂਗਾ, ਰੈਪੀਟੀਸ਼ਨ ਮੈਂ ਸਮਝਦਾ ਹਾਂ ਕਿ ਹਾਊਸ ਵਿਚ ਨਹੀਂ ਕਰਨਾ ਚਾਹੀਦਾ। ਮੈਂ ਇਹ ਗੱਲ ਜ਼ਰੂਰ ਕਹਾਂਗਾ ਕਿ ਪੰਚਾਇਤਾਂ ਜਿਹੜੀਆਂ ਹਨ ਇਹ ਸਾਡੀ ਜਮਹੂਰੀਅਤ ਦੀ ਬੁਨਿਆਦ ਹਨ। ਅਗਰ ਉਹ ਤਕੜੀਆਂ ਨਹੀਂ ਹੁੰਦੀਆਂ ਤਾਂ ਮੈਂ ਸਮਝਦਾ ਹਾਂ ਕਿ ਜਮਹੂਰੀਅਤ ਵਧ ਨਹੀਂ ਸਕਦੀ ਲੇਕਿਨ ਪੰਚਾਇਤਾਂ ਨਾਲ ਪੁਲਿਸ ਦਾ ਕੀ ਤੁਆਲਿਕ ਹੈ। ਮੈਂ ਮੁਤਲਕਾ ਅਫਸਰਾਨ ਦੇ ਨੋਟਿਸ ਵਿਚ ਇਹ ਗੱਲ ਲਿਆਂਦੀ ਹੈ, ਤੁਸੀਂ (ਕਾਂਗਰਸ ਬੈਂਚਾਂ ਵਲ ਇਸ਼ਾਰਾ) ਵੀ ਜਾਣਦੇ ਹੋ, ਤੁਹਾਡੇ ਰਾਜ ਵਿਚ ਵੀ ਇਸ ਤਰ੍ਹਾਂ ਹੁੰਦਾ ਰਿਹਾ ਹੈ, ਉਹ ਇਹ ਗੱਲ ਹੈ ਕਿ ਪੰਚਾਇਤਾਂ ਨੂੰ ਕੁਝ ਜੁਡੀਸ਼ੀਅਲ ਇਖਤਿਆਰਾਤ ਹਨ, ਕੁਝ ਫੌਜਦਾਰੀ, ਕੁਝ ਸਿਵਲ ਐਗਜ਼ੈਕਟਿਵ ਤੇ ਮਿਉਂਸਪਲ ਇਖਤਿਆਰ ਹਨ ਲੇਕਿਨ ਜਿਤਨੇ ਵੀ ਇਖਤਿਆਰਾਤ ਪੰਚਾਇਤਾਂ ਨੂੰ ਹਨ, ਉਨ੍ਹਾਂ ਸਾਰਿਆਂ ਵਿਚ ਡਿਪਟੀ ਸਪੀਕਰ ਸਾਹਿਬ, ਪੁਲਿਸ ਮੁਦਾਖਲਿਤ ਕਰਦੀ ਹੈ ਔਰ ਪੰਚਾਇਤਾਂ ਨੂੰ ਕੰਮ ਨਹੀਂ ਕਰਨ ਦੇ ਰਹੀ।

**ਖੇਤੀਬਾੜੀ ਮੰਤਰੀ :** ਬੇੜਾ ਗਰਕ ਇਨ੍ਹਾਂ ਨੇ (ਕਾਂਗਰਸ ਬੈਂਚਾਂ ਵਲ ਇਸ਼ਾਰਾ) ਕੀਤਾ ਹੈ। (ਹਾਸਾ)

**ਕਾਮਰੇਡ ਦਲੀਪ ਸਿੰਘ ਟਪਿਆਲਾ :** ਅੱਜ ਜੇ ਕੋਈ ਆਦਮੀ ਥਾਣੇ ਵਿਚ ਜਾਂਦਾ ਹੈ ਅਤੇ ਉਹ ਇਹ ਕਹਿੰਦਾ ਹੈ ਕਿ ਮੇਰੀ ਫਲਾਣੇ ਆਦਮੀ ਨਾਲ ਲੜਾਈ ਹੋ ਪਈ ਹੈ ਅਤੇ ਉਸ ਦਾ ਇਹ ਕਸੂਰ ਹੈ ਤਾਂ ਥਾਣੇ ਵਾਲੇ 2 ਸਿਪਾਹੀਆਂ ਨੂੰ ਭੇਜ ਦਿੰਦੇ ਹਨ ਕਿ ਜਾਓ ਉਸ ਬੰਦੇ ਨੂੰ ਫੜ ਲਿਆਓ। ਜੇ ਉਹ ਬੰਦਾ ਨਹੀਂ ਮਿਲਦਾ ਤਾਂ ਉਸ ਦੇ ਡੰਗਰਾਂ ਨੂੰ ਹੀ ਫੜ ਲਿਆਓ। ਡਿਪਟੀ ਸਪੀਕਰ

ਸਾਹਿਬ, ਬੜੀ ਹੈਰਾਨੀ ਦੀ ਗਲ ਹੈ ਕਿ ਅੰਗਰੇਜ਼ਾਂ ਦੇ ਰਾਜ ਦੇ ਵੇਲੇ ਵੀ ਇਸ ਤਰ੍ਹਾਂ ਨਹੀਂ ਹੁੰਦਾ ਸੀ ਜਿਸ ਤਰ੍ਹਾਂ ਹੁਣ ਹੋਣ ਲਗ ਪਿਆ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਕੰਮ ਵਿਚ ਜ਼ਰੂਰ ਕੋਈ ਸੁਧਾਰ ਲਿਆਉਣਾ ਚਾਹੀਦਾ ਹੈ ਅਤੇ ਜਿਹੜੇ ਪੰਚਾਇਤਾਂ ਦੇ ਕੰਮ ਹਨ ਉਨ੍ਹਾਂ ਵਿਚ ਪੁਲਿਸ ਦੀ ਮੁਦਾਖਲਤ ਨਹੀਂ ਹੋਣੀ ਚਾਹੀਦੀ ਤਾਂ ਹੀ ਪੰਚਾਇਤਾਂ ਠੀਕ ਤਰ੍ਹਾਂ ਕੰਮ ਕਰ ਸਕਦੀਆਂ ਹਨ ।

ਦੂਸਰੀ ਗੱਲ ਮੈਂ ਇਕ ਇਹ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਬੇਟ ਦਾ ਏਰੀਆ ਹੈ ਉਸ ਵਿਚ ਜ਼ਰੂਰ ਸੁਧਾਰ ਲਿਆਉਣਾ ਚਾਹੀਦਾ ਹੈ। ਕਾਂਗਰਸ ਰਾਜ ਵੇਲੇ ਤਾਂ ਉਥੇ ਬਿਲਕੁਲ ਕੰਮ ਨਹੀਂ ਹੋ ਸਕਿਆ ਪਰ ਹੁਣ ਤੁਸੀਂ ਤਾਂ ਇਸ ਪਾਸੇ ਵਲ ਕੋਈ ਧਿਆਨ ਦੇਵੋ । ਇਕ ਗਲ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਹੁਣ ਜੋ ਇਹ ਕੰਮ ਕਰ ਰਹੇ ਹਨ ਉਸ ਵਾਸਤੇ ਕਿਸੇ ਕੰਮ ਲਈ ਇਨ੍ਹਾਂ ਨੇ ਕਿਸੇ ਨਾਲ ਤਾਲਮੇਲ ਜਾਂ ਸਲਾਹ ਮਸ਼ਵਰਾ ਨਹੀਂ ਕੀਤਾ ਜਿਸ ਕਰਕੇ ਇਨ੍ਹਾਂ ਇਲਾਕਿਆਂ ਵਿਚ ਕੋਈ ਪ੍ਰਬੰਧ ਠੀਕ ਨਹੀਂ ਹੋ ਸਕਿਆ। ਮੈਂ ਬੇਨਤੀ ਕਰਦਾ ਹਾਂ ਕਿ ਜਿੰਨੇ ਵੀ ਪੁਰਾਣੇ ਕੋਈ ਡਿਵੈਲ-ਮੈਂਟ ਦੇ ਕੰਮ ਹੋਏ ਹਨ, ਉਨ੍ਹਾਂ ਨਾਲ ਲੋਕਾਂ ਨੂੰ ਕੋਈ ਖਾਸ ਫਾਇਦਾ ਨਹੀਂ ਹੋਇਆ ਔਰ ਹਰ ਸਾਲ ਪਾਣੀ ਐਨਾ ਆ ਜਾਂਦਾ ਹੈ ਕਿ ਫਸਲਾਂ ਦੀ ਤਬਾਹੀ ਹੋ ਜਾਂਦੀ ਹੈ । ਪਿਛੇ ਪਾਣੀ ਨਾਲ ਜਿੰਨਾਂ ਨੁਕਸਾਨ ਹੁੰਦਾ ਰਿਹਾ ਹੈ ਉਹ ਸਾਰਿਆਂ ਨੂੰ ਪਤਾ ਹੈ । ਹੁਣ ਵੀ ਮੈਂ ਸਮਝਦਾ ਹਾਂ ਕਿ ਇਹ ਜਿਹੜੀਆਂ ਬਾਰਸ਼ਾਂ ਆਉਣ ਵਾਲੀਆਂ ਹਨ, ਇਨ੍ਹਾਂ ਦੇ ਆਉਣ ਤੋਂ ਪਹਿਲਾਂ ਜੇ ਕੋਈ ਪ੍ਰਬੰਧ ਨਾ ਕੀਤਾ ਗਿਆ ਤਾਂ ਇਕ ਬਹੁਤ ਵੱਡਾ ਹੈਵਕ ਕਰੀਏਟ ਹੋਵੇਗਾ ਔਰ ਜਿਸ ਦੇ ਜ਼ਿਮੇਵਾਰ ਇਹ ਹੋਣਗੇ । ਇਸ ਲਈ ਇਸ ਕੰਮ ਵਲ ਹੁਣ ਤੋਂ ਹੀ ਜਲਦੀ ਧਿਆਨ ਦੇਣਾ ਚਾਹੀਦਾ ਹੈ। ਜਿਹੜੀਆਂ ਡਰੇਨਾ ਬਣੀਆਂ ਹਨ, ਉਹ ਠੀਕ ਤਰ੍ਹਾਂ ਨਾਲ ਕੰਮ ਨਹੀਂ ਕਰਦੀਆਂ । ਉਨ੍ਹਾਂ ਵਿਚ ਪਾਣੀ ਦਾ ਨਿਕਾਸ ਠੀਕ ਨਹੀਂ ਹੈ । ਕਈ ਜਗ੍ਹਾ ਤਾਂ ਬਣੀਆ ਹੀ ਨਹੀਂ । ਇਸ ਲਈ ਮੈਂ ਸਮਝਦਾ ਹਾਂ ਕਿ ਹਾਲੇ ਬਾਰਸ਼ਾਂ ਆਉਣ ਨੂੰ 3, 4 ਮਹੀਨੇ ਪਏ ਹਨ ਇਸ ਲਈ ਉਨ੍ਹਾਂ ਬਾਰਸ਼ਾਂ ਦੇ ਆਉਣ ਤੋਂ ਪਹਿਲਾਂ ਇਸ ਕੰਮ ਨੂੰ ਵਾਰ ਬੇਸਿਜ਼ ਤੇ ਕਰਨਾ ਚਾਹੀਦਾ ਹੈ, ਜੇ ਵਾਰ ਬੇਸਿਜ਼ ਤੇ ਕੰਮ ਨਾ ਕੀਤਾ ਅਤੇ ਬਾਰਸ਼ਾਂ ਜ਼ਿਆਦਾ ਆ ਗਈਆਂ ਤਾਂ ਤੁਸੀਂ ਵੇਖ ਲੈਣਾ ਕਿੰਨਾ ਬੁਰਾ ਹਾਲ ਹੋਵੇਗਾ।

ਇਕ ਗਲ ਮੈਂ ਹੋਰ ਇਹ ਕਰਨੀ ਚਾਹੁੰਦਾ ਹਾਂ ਕਿ ਜਿੰਨਾ ਵੀ ਕੰਮ ਕੀਤਾ ਜਾਂਦਾ ਹੈ ਉਹ ਪਲੈਨ ਦੇ ਮੁਤਾਬਿਕ ਨਹੀਂ ਕੀਤਾ ਜਾਂਦਾ ਬਲਕਿ ਐਡਹਾਕ ਬੇਸਿਜ਼ ਤੇ ਕੰਮ ਕੀਤਾ ਜਾਂਦਾ ਹੈ । ਜਿਹੜੇ ਪਾਸੋਂ ਆਪਣੇ ਆਦਮੀਆਂ ਦੀ ਮੰਗ ਆ ਗਈ, ਉਸ ਪਾਸੇ ਕੰਮ ਕਰ ਦਿੱਤਾ ਅਤੇ ਹੋਰ ਪਾਸੇ ਛੱਡ ਦਿੱਤਾ । ਮੈਂ ਸਮਝਦਾ ਹਾਂ ਕਿ ਇਹ ਨਹੀਂ ਹੋਣਾ ਚਾਹੀਦਾ । ਤੁਹਾਨੂੰ ਤਾਂ ਕਾਂਗਰਸੀਆਂ ਤੋਂ ਇਹ ਸਬਕ ਲੈਣਾ ਚਾਹੀਦਾ ਹੈ ਅਤੇ ਜਿਸ ਤਰ੍ਹਾਂ ਇਹ ਐਡਹਾਕ ਬੇਸਿਜ਼ ਤੇ ਕੰਮ ਕਰਦੇ ਰਹੇ ਹਨ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ ਅਤੇ ਔਰ ਜਿਹੜਾ ਵੀ ਕੰਮ ਸ਼ੁਰੂ ਕਰਨਾ ਹੈ ਉਸ ਨੂੰ ਪਲੈਨ ਬਣਾ ਕੇ ਉਸ ਦੇ ਮੁਤਾਬਕ ਕਰਨਾ ਚਾਹੀਦਾ ਹੈ। ਇਹ ਗਲ ਬੜੀ ਸੀਰੀਅਸ ਹੈ ਅਤੇ ਇਸ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ । ਪਿਛਲੀਆਂ ਸਰਦੀਆਂ ਵਿਚ ਬਾਰਸ਼ਾਂ ਕੁਝ ਘੱਟ ਆਈਆਂ ਸਨ ਤਾਂ ਵੀ ਐਨਾ ਨੁਕਸਾਨ ਹੋਇਆ, ਪਰ ਹੁਣ ਜੇ ਬਾਰਸ਼ਾਂ ਜ਼ਿਆਦਾ ਆ ਗਈਆਂ ਤਾਂ ਇਕ ਬਹੁਤ ਵਡਾ ਹੈਵਕ ਕਰੀਏਟ ਹੋ ਜਾਵੇਗਾ । ਇਸ ਦੀ ਜ਼ਿਮੇਵਾਰੀ ਹੁਣ ਤੁਹਾਡੀ ਹੈ, ਇਸ ਲਈ ਇਸ ਕੰਮ ਨੂੰ ਵਾਰ ਬੇਸਿਜ਼ ਤੇ ਕਰਨਾ ਚਾਹੀਦਾ ਹੈ ।

ਦੂਸਰੀ ਗਲ ਮੈਂ ਇਕ ਇਹ ਵੀ ਕਰਨਾ ਚਾਹੁੰਦਾ ਹਾਂ ਕਿ ਇਸ ਹਾਲ ਦੇ ਬਾਹਰ ਅਤੇ ਇਸ ਹਾਲ ਦੀਆਂ ਗੈਲਰੀਆਂ ਵਿਚ ਹਜ਼ਾਰਾਂ ਲੋਕ ਅੱਜ ਇਥੇ ਆਏ ਹੋਏ ਹਨ ਅਤੇ ਇਹ ਜਿੰਨੇ

[ਕਾਮਰੇਡ ਦਲੀਪ ਸਿੰਘ ਟਪਿਆਲਾ]

ਵੀ ਲੋਕ ਆਏ ਹੋਏ ਹਨ ਇਹ ਕਿਸੇ ਨਾ ਕਿਸੇ ਕੰਮ ਕਾਰਣ ਇਥੇ ਆਏ ਹੋਏ ਹਨ । ਇਨ੍ਹਾਂ ਦੇ ਛੋਟੇ ਛੋਟੇ ਕੰਮ ਹਨ, ਜਿਹੜੇ ਕਿ ਉਹ ਕਰਵਾਉਣ ਵਾਸਤੇ ਆਏ ਹੋਏ ਹਨ। ਮੈਂ ਸਮਝਦਾ ਹਾਂ ਕਿ ਇਸ ਕਰਕੇ ਮੈਂਬਰ ਸਾਹਿਬਾਨ ਨੂੰ ਵਿਹਲ ਨਹੀਂ ਮਿਲਦਾ ਔਰ ਸਾਰਾ ਦਿਨ ਇਨ੍ਹਾਂ ਦੇ ਕੰਮ ਵਿਚ ਲਗੇ ਰਹਿੰਦੇ ਹਨ। ਮੇਰੀ ਬੇਨਤੀ ਹੈ ਕਿ ਕੋਈ ਐਸਾ ਮਾਹੌਲ ਕ੍ਰੀਏਟ ਕਰੋ ਜਿਸ ਨਾਲ ਕਿ ਕਿ ਇਨ੍ਹਾਂ ਲੋਕਾਂ ਨੂੰ ਇਥੇ ਆਉਣ ਦੀ ਲੋੜ ਨਾ ਪਵੇ । ਇਨ੍ਹਾਂ ਦੇ ਜਿਹੜੇ ਛੋਟੇ ਛੋਟੇ ਕੰਮ ਹਨ ਉਹ ਡਿਸਟ੍ਰਿਕਟ-ਲੈਵਲ ਤੇ ਹੀ ਪੂਰੇ ਹੋ ਜਾਣ ਤਾਕਿ ਸਾਨੂੰ ਵੀ ਪਰੇਸ਼ਾਨ ਨਾ ਹੋਣਾ ਪਵੇ ਅਤੇ ਇਨ੍ਹਾਂ ਲੋਕਾਂ ਨੂੰ ਵੀ ਪਰੇਸ਼ਾਨ ਨਾ ਹੋਣਾ ਪਵੇ । ਇਸ ਨਾਲ ਐਡਮਨਿਸਟ੍ਰੇਸ਼ਨ ਵਿਚ ਮੁਦਾਖਲਤ ਹੁੰਦੀ ਹੈ। ਕਾਂਗਰਸੀਆਂ ਦੇ ਰਾਜ ਵੇਲੇ ਤਾਂ ਇਨ੍ਹਾਂ ਦਾ ਹਰ ਐਮ.ਐਲ.ਏ. ਆਪਣੇ ਇਲਾਕੇ ਵਿਚ ਕਿੰਗ ਬਣਿਆ ਹੁੰਦਾ ਸੀ ਔਰ ਇਸ ਤਰ੍ਹਾਂ ਨਾਲ ਐਡਮਨਿਸਟ੍ਰੇਸ਼ਨ ਵਿਚ ਬਹੁਤ ਮੁਦਾਖਲਤ ਹੁੰਦੀ ਸੀ । ਪਰ ਹੁਣ ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਇਨ੍ਹਾਂ ਦੇ ਰਸਤੇ ਅਖਤਿਆਰ ਨਾ ਕਰੋ ਅਤੇ ਐਡਮਨਿਸਟ੍ਰੇਸ਼ਨ ਵਿਚ ਐਨੀ ਮੁਦਾਖਲਤ ਨਾ ਹੋਣ ਦਿਓ । ਤੁਸੀਂ ਯਤਨ ਕਰੋ ਕਿ ਇਨ੍ਹਾਂ ਲੋਕਾਂ ਦੇ ਕੰਮ ਜ਼ਿਲ੍ਹਾ ਲੈਵਲ ਤੇ ਹੀ ਹੋ ਜਾਣ । (ਘੰਟੀ ) ਬੱਸ, ਇਤਨਾ ਕਹਿੰਦਾ ਹੋਇਆ ਮੈਂ ਆਖਿਰ ਵਿਚ ਇਹ ਕਹਾਂਗਾਂ ਕਿ ਤੁਸੀਂ ਜਿਹੜੀਆਂ ਪਾਲੀਸੀਆਂ ਬਣਾਉਂਦੇ ਹੋ ਉਨ੍ਹਾਂ ਦੀ ਇੰਪਲੀਮੈਂਟੇਸ਼ਨ ਵੇਖੋ ਕਿ ਹੋ ਵੀ ਰਹੀ ਹੈ ਜਾਂ ਨਹੀਂ, ਤਾਂ ਹੀ ਇਹ ਲੋਕਾਂ ਦੇ ਮਸਲੇ ਹੱਲ ਹੋ ਸਕਦੇ ਹਨ ।

**ਸਰਦਾਰ ਬਲਦੇਵ ਸਿੰਘ ਮਾਨ** (ਦਿੜਬਾ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜੀਆਂ ਡੀਮਾਂਡਜ਼ ਅੱਜ ਇਸ ਹਾਊਸ ਵਿਚ ਪੇਸ਼ ਹੋਈਆਂ ਹਨ, ਮੈਂ ਇਨ੍ਹਾਂ ਦੀ ਪ੍ਰੋੜਤਾ ਕਰਦਾ ਹਾਂ । ਮੇਰੇ ਤੋਂ ਪਹਿਲਾਂ ਇਸ ਹਾਊਸ ਵਿਚ ਕਈ ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਸੂਬੇ ਵਿਚ ਲਾ ਐਂਡ ਆਰਡਰ ਦੀ ਹਾਲਤ ਠੀਕ ਨਹੀਂ ।

**ਸ਼੍ਰੀ ਡਿਪਟੀ ਸਪੀਕਰ** : ਤੁਸੀਂ 10 ਮਿੰਟਾਂ ਵਿਚ ਹੀ ਖਤਮ ਕਰ ਦੇਣਾ ।

**ਸਰਦਾਰ ਬਲਦੇਵ ਸਿੰਘ ਮਾਨ** : ਮੈਂ 10 ਮਿੰਟਾਂ ਵਿਚ ਹੀ ਖਤਮ ਕਰ ਦੇਵਾਂਗਾ । ਡਿਪਟੀ ਸਪੀਕਰ ਸਾਹਿਬ, ਸ਼ਾਇਦ ਇਹ ਮੇਰੇ ਸਾਥੀ ਭੁਲ ਗਏ ਹਨ ਕਿ 1974 ਵਿਚ ਮੋਗੇ ਦਾ ਕਾਂਡ ਜਿਹੜਾ ਹੋਇਆ ਸੀ, ਉਸ ਵੇਲੇ ਪੁਲਿਸ ਨੇ ਕੀ ਕੀਤਾ ਸੀ। ਉਸ ਵੇਲੇ ਪੁਲਿਸ ਨੇ ਨਿਹੱਥੇ ਸਟੂਡੈਂਟਸ ਨੂੰ ਮਾਰਿਆ । ਐਮਰਜੈਂਸੀ ਦੇ ਦਿਨਾਂ ਵਿਚ ਲੋਕਾਂ ਨੂੰ ਆਪਣੀ ਮਰਜ਼ੀ ਨਾਲ ਜੇਲ੍ਹਾਂ ਵਿਚ ਸੁੱਟਿਆ ਜਾਂਦਾ ਰਿਹਾ । ਜਦੋਂ ਲੋਕ ਆਪਣੇ ਹੱਕ ਮੰਗਦੇ ਸਨ ਤਾਂ ਉਨ੍ਹਾਂ ਨੂੰ ਜੇਲਾਂ ਵਿਚ ਸੁੱਟ ਦਿਤਾ ਜਾਂਦਾ ਰਿਹਾ । ਉਹ ਸਮਾਂ ਇਹ ਭੁੱਲ ਗਏ ਹਨ ਅਤੇ ਅੱਜ ਕੁਰੱਪਸ਼ਨ ਦੀ ਗਲ ਕਰਦੇ ਹਨ । ਡਿਪਟੀ ਸਪੀਕਰ ਸਾਹਿਬ, ਅੱਜ ਇਹ ਵੀ ਭੁੱਲ ਗਏ ਜਦੋਂ ਬਠਿੰਡੇ ਜ਼ਿਲ੍ਹੇ ਦੇ ਵਿਚ ਇਕ ਕਾਂਗ੍ਰਸੀ ਆਗੂ ਨੇ ਸਾਬਕਾ ਮੁਖ ਮੰਤਰੀ ਦੇ ਕਿਸੇ ਰਿਸ਼ਤੇਦਾਰ ਨੂੰ ਕਾਰ ਦਿੱਤੀ ਅਤੇ ਕਾਰ ਦੇਣ ਤੋਂ ਬਾਅਦ ਉਹ ਉਸ ਜ਼ਿਲ੍ਹੇ ਦਾ ਮਾਲਕ ਬਣ ਬੈਠਾ । ਜੋ ਉਹ ਚਾਹੁੰਦਾ ਸੀ ਉਹ ਕੰਮ ਕਰਵਾਉਂਦਾ ਰਿਹਾ । ਇਸੇ ਤਰ੍ਹਾਂ ਮੇਰੇ ਜ਼ਿਲ੍ਹੇ ਵਿਚ ਇਨ੍ਹਾਂ ਦੀ ਪਾਰਟੀ ਦਾ ਇਕ ਸਾਬਕਾ ਐਮ. ਐਲ. ਏ. ਜਿਹੜਾ ਕਿ ਪਾਰਟੀ ਦਾ ਜਨਰਲ ਸੈਕਟਰੀ ਵੀ ਬਣ ਗਿਆ ਸੀ, ਉਸ ਦੇ ਹੁਕਮ ਬਗੈਰ ਪੰਜਾਬ ਦਾ ਪੱਤਾ ਨਹੀਂ ਹਿਲਦਾ ਸੀ । ਉਸ ਵੇਲੇ ਨੌਕਰੀਆਂ ਵਾਸਤੇ 30,30 ਹਜ਼ਾਰ ਰੁਪਿਆ ਲਿਆ ਜਾਂਦਾ ਰਿਹਾ । ਉਸ ਵੇਲੇ ਸਰਦਾਰ ਉਮਰਾਓ ਸਿੰਘ ਵੀ ਚੁੱਪ ਕਰਕੇ ਬੈਠੇ ਰਹੇ । ਕਦੇ ਮੁੱਖ ਮੰਤਰੀ ਨੂੰ ਇਹ ਨਹੀਂ ਕਿਹਾ ਕਿ ਇਹ ਗਲਤ ਕੰਮ ਹੋ ਰਿਹਾ ਹੈ । ਉਹ ਜਨਰਲ ਸੈਕਟਰੀ ਕੀ ਬਣਿਆ, ਉਸ ਨੇ ਐਨੀ ਧਾਂਦਲੀ ਮਚਾਈ ਕਿ ਉਹ ਮੁੱਖ ਮੰਤਰੀ ਨੂੰ ਕਿਸੇ ਪਾਸੇ ਹੀ ਹਿਲਣ ਨਹੀਂ ਦਿੰਦਾ ਸੀ।

ਇਸ ਤਰ੍ਹਾਂ ਇਕ ਹੋਰ ਜਨਰਲ ਸੈਕਟਰੀ ਬਣਿਆ ਸੀ, ਉਸ ਕੋਲ ਹਾਜੀ ਮਸਤਾਨ ਦਾ ਖਿਤਾਬ ਸੀ। ਉਸ ਨੇ ਖੂਬ ਕੁਰੱਪਸ਼ਨ ਕੀਤੀ। ਜਿੰਨੀ ਕੁਰਪਸ਼ਨ ਉਸ ਵੇਲੇ ਹੋਈ ਉਹ ਸਭ ਨੂੰ ਪਤਾ ਹੈ। ਡਿਪਟੀ ਸਪੀਕਰ ਸਾਹਿਬ, ਪਿਛਲੇ 30 ਸਾਲਾਂ ਦੇ ਵਿਚ ਇਹ ਜੋ ਕੁਝ ਕਰ ਗਏ ਹਨ, ਲੋਕਾਂ ਨੂੰ ਜੋ ਆਦਤਾਂ ਪਾ ਗਏ ਹਨ, ਉਹ ਜਲਦੀ ਨਹੀਂ ਨਿਕਲ ਸਕਦੀਆਂ। ਉਹ ਆਪਣੀਆਂ ਆਦਤਾਂ ਤੋਂ ਮਜ਼ਬੂਰ ਹਨ। ਅਸੀਂ ਯਤਨ ਕਰ ਰਹੇ ਹਾਂ ਕਿ ਇਸ ਵਿਚ ਸੁਧਾਰ ਆਵੇ। ਇਸ ਲਈ ਜੇ ਕੋਈ ਹੁਣ ਗੜਬੜ ਕਰਦਾ ਹੈ ਤਾਂ ਇਹ ਉਸ ਦੀ ਆਦਤ ਪੈ ਗਈ ਹੈ, ਜਲਦੀ ਨਹੀਂ ਨਿਕਲ ਸਕਦੀ। ਇਸ ਲਈ ਇਸ ਕੰਮ ਵਾਸਤੇ ਬਾਦਲ ਸਾਹਿਬ ਦੀ ਸਰਕਾਰ ਜ਼ਿਮੇਵਾਰ ਨਹੀਂ। ਇਨ੍ਹਾਂ ਨੇ (ਕਾਂਗਰਸ ਬੈਂਚਾਂ ਵਲ ਇਸ਼ਾਰਾ) ਉਨ੍ਹਾਂ ਲੋਕਾਂ ਨੂੰ ਪਾਰਟੀ ਵਾਸਤੇ ਪੈਸੇ ਇਕੱਠੇ ਕਰਨ ਲਈ ਮਜ਼ਬੂਰ ਕੀਤਾ। ਇਥੇ ਸਰਦਾਰ ਗੁਰਦਰਸਨ ਸਿੰਘ ਜੀ ਬੈਠੇ ਹਨ ਇਨ੍ਹਾਂ ਨੇ ਖੁਦ ਫੂਡ ਸਪਲਾਈ ਕੰਟਰੋਲਰਜ਼ ਨੂੰ ਕਿਹਾ ਕਿ ਮਟੌਰ ਸੈਸ਼ਨ ਲਈ ਪੈਸਾ ਇਕਠਾ ਕਰਕੇ ਦੇਵੋ। ਇਨ੍ਹਾਂ ਨੇ ਅਫਸਰਾਂ ਰਾਹੀਂ ਪਾਰਟੀ ਲਈ ਪੈਸਾ ਇਕੱਠਾ ਕਰਨ ਦੀ ਪ੍ਰੰਪਰਾ ਪਾਈ। ਇਸ ਤਰ੍ਹਾਂ ਨਾਲ ਉਨ੍ਹਾਂ ਲੋਕਾਂ ਨੂੰ ਕੁਰੱਪਸ਼ਨ ਕਰਨ ਦੀ ਆਦਤ ਪਾਈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਹ ਜਿਹੜਾ ਹੁਣ ਗੁਰਦੇਵ ਸਿੰਘ ਕਮਿਸ਼ਨ ਬਣਾਇਆ ਹੈ ਇਸ ਨੂੰ ਇਹ ਸਾਰੇ ਕੇਸ ਦਿੱਤੇ ਜਾਣੇ ਚਾਹੀਦੇ ਹਨ ਅਤੇ ਜਿਨ੍ਹਾਂ ਨੇ ਕੁਰੱਪਸ਼ਨ ਕੀਤੀ ਹੈ ਉਨ੍ਹਾਂ ਨੂੰ ਸਜ਼ਾ ਮਿਲਣੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ, ਐਡਮਨਿਸਟਰੇਸ਼ਨ ਦੀ ਹਾਲਤ ਬਹੁਤ ਬੁਰੀ ਹੈ। ਸੈਕਰੇਟਰੀਏਟ ਦਾ ਬਾਬੂ ਜੋ ਕੁਝ ਲਿਖ ਦੇਵੇ ਤਾਂ ਜਲਦੀ ਜਲਦੀ ਉਸਨੂੰ ਮਨਿਸਟਰ ਵੀ ਨਹੀਂ ਬਦਲਦੇ ਭਾਵੇਂ ਕੁਝ ਵੀ ਹੋਵੇ। ਇਸ ਲਈ ਮੈਂ ਮੁੱਖ ਮੰਤਰੀ ਜੀ ਨੂੰ ਅਪੀਲ ਕਰਾਂਗਾ ਕਿ ਇਸ ਨੂੰ ਸਟ੍ਰੀਮਲਾਈਨ ਕਰੋ ਮਿਸਾਲ ਦੇ ਤੌਰ ਤੇ ਜੇ ਕਿਸੇ ਨੇ ਕੋਈ ਬਦਲੀ ਵੀ ਕਰਵਾਉਣੀ ਹੈ ਅਤੇ ਜੇਕਰ, ਉਸ ਮਹਿਕਮੇ ਦਾ ਵਜ਼ੀਰ ਲਿਖ ਦਿੰਦਾ ਹੈ ਤਾਂ ਪਹਿਲਾਂ ਉਹ ਕਾਗਜ਼ ਸੈਕਟਰੀ ਕੋਲ ਜਾਂਦਾ ਹੈ। ਸੈਕਟਰੀ ਤੋਂ ਹੁੰਦਾ ਹੋਇਆ ਡਿਪਟੀ ਸੈਕਟਰੀ ਅਤੇ ਅੰਡਰ ਸੈਕਟਰੀ ਕੋਲ ਜਾਂਦਾ ਹੈ। ਉਸ ਦੇ ਬਾਅਦ ਪੌੜੀ ਖਤਮ ਨਹੀਂ ਹੁੰਦੀ ਫਿਰ ਸੁਪਰਡੈਂਟ ਅਤੇ ਬਾਬੂ ਕੋਲ ਜਾਂਦਾ ਹੈ। ਫਿਰ ਥਲੇ ਤੋਂ ਬਾਬੂ ਕੁਝ ਲਿਖਦਾ ਹੈ ਤਾਂ ਇਸੇ ਤਰ੍ਹਾਂ ਉਹ ਕਾਗਜ਼ ਉਤਾਂਹ ਜਾਂਦਾ ਹੈ ਤੇ ਫਿਰ ਇਸੀ ਰਸਤੇ ਵਾਪਸ ਆਉਂਦਾ ਹੈ। ਇਸ ਤਰ੍ਹਾਂ ਕਰਨ ਨਾਲ ਤਿੰਨ ਤਿੰਨ ਮਹੀਨੇ ਬੀਤ ਜਾਂਦੇ ਹਨ। ਇਸ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਕੰਮ ਵਿਚ ਐਫੀਸ਼ੈਂਸੀ ਨਹੀਂ ਰਹਿੰਦੀ। ਇਸ ਨੂੰ ਸਟਰੀਮਲਾਈਨ ਕਰਨਾ ਚਾਹੀਦਾ ਹੈ। ਕੁਝ ਚੈਨਲ ਖਤਮ ਕਰ ਦੇਣੇ ਚਾਹੀਦੇ ਹਨ।

ਮੈਂ ਇਕ ਗੱਲ ਹੋਰ ਵੀ ਕਹਾਂਗਾ, ਡਿਪਟੀ ਸਪੀਕਰ ਸਾਹਿਬ, ਕਿ ਸਰਕਾਰ ਦੀਆਂ ਪਹਿਲਾਂ ਹੀ ਇੰਸਟਰਕਸ਼ਨਾਂ ਹਨ ਕਿ 5 ਸਾਲ ਤੋਂ ਵਧ ਸਮੇਂ ਲਈ ਕੋਈ ਵੀ ਅਧਿਕਾਰੀ ਹੈਡ ਆਫ ਦੀ ਡੀਪਾਰਟਮੈਂਟ ਨਹੀਂ ਰਹਿ ਸਕਦਾ। ਮੈਂ ਵੀ ਇਸ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ। ਮਿਸਾਲ ਦੇ ਤੌਰ ਤੇ ਇੱਕ ਅਫਸਰ ਇੱਕ ਜਗ੍ਹਾ ਕੰਮ ਕਰਦਾ ਹੈ। ਜੇ ਕਰ ਉਹ 5 ਸਾਲ ਵਿਚ ਕੁਝ ਚੰਗਾ ਕੰਮ ਕਰਕੇ ਨਹੀਂ ਵਿਖਾ ਸਕਿਆ ਤਾਂ ਅਗੇ ਕੀ ਉਮੀਦ ਹੋ ਸਕਦੀ ਹੈ। ਜੇਕਰ ਕੋਈ ਬਹੁਤ ਚੰਗਾ ਕੰਮ ਕਰਦਾ ਰਿਹਾ ਹੈ ਤਾਂ ਉਸ ਦੀ ਸੇਵਾ ਕਿਸੇ ਹੋਰ ਪੋਸਟ ਤੇ ਲੈਣੀ ਚਾਹੀਦੀ ਹੈ। ਦੂਸਰੇ ਆਦਮੀ ਨੂੰ ਵੀ ਮੌਕਾ ਦੇਣਾ ਚਾਹੀਦਾ ਹੈ ਕੁਝ ਕਰਕੇ ਵਿਖਾਉਣ ਦਾ। ਮਨੌਪਲੀ ਨਹੀਂ ਬਣਨੀ ਚਾਹੀਦੀ। ਡਿਪਟੀ ਸਪੀਕਰ ਸਾਹਿਬ, 5 ਸਾਲ ਤੋਂ ਵੱਧ ਕੋਈ ਵੀ ਅਧਿਕਾਰੀ ਹੈਡ ਆਫ ਦੀ ਡਿਪਾਰਟਮੈਂਟ ਨਾ ਰਹੇ।

[ਸਰਦਾਰ ਬਲਦੇਵ ਸਿੰਘ ਮਾਨ]

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਅਜੇ ਵੀ ਕੁਰੱਪਸ਼ਨ ਹੈ। ਮੈਂ ਵੀ ਕਹਿੰਦਾ ਹਾਂ, ਪਰ ਹੁਣ, ਡਿਪਟੀ ਸਪੀਕਰ ਸਾਹਿਬ, ਮੈਨੂੰ ਪੂਰਾ ਯਕੀਨ ਹੈ ਕਿ ਪੰਜਾਬ ਸਰਕਾਰ ਦੇ ਮੰਤਰੀਆਂ ਅਤੇ ਹਿੰਦੁਸਤਾਨ ਦੇ ਮੰਤਰੀਆਂ ਵਿਚ ਕੋਈ ਕੁਰੱਪਸ਼ਨ ਨਹੀਂ ਹੈ। ਇਨ੍ਹਾਂ ਦੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਵੇਲੇ ਜ਼ਰੂਰ ਕੁਰੱਪਸ਼ਨ ਹੁੰਦੀ ਹੋਵੇਗੀ। ਅਫਸਰ ਅਜੇ ਵੀ ਇਨ੍ਹਾਂ ਦੀਆਂ ਪਾਈਆਂ ਆਦਤਾਂ ਅਨੁਸਾਰ ਕੁਝ ਗਲਤੀਆਂ ਕਰਦੇ ਹਨ। ਮੈਂ ਮੁੱਖ ਮੰਤਰੀ ਸਾਹਿਬ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਦਵਾਈਆਂ ਦੀ ਪਰਚੇਜ਼ ਦੇ ਵਿਚ ਗੜਬੜ ਹੋਈ ਅਤੇ ਇਸ ਹਾਊਸ ਵਿਚ ਪਹਿਲਾਂ ਵੀ ਬਹੁਤ ਜ਼ਿਕਰ ਹੋ ਚੁੱਕਾ ਹੈ। ਇਹ ਸਕੈਂਡਲ 16 ਲੱਖ ਰੁਪਏ ਦਾ ਹੈ। ਮੈਂ ਮੁੱਖ ਮੰਤਰੀ ਸਾਹਿਬ ਨੂੰ ਅਪੀਲ ਕਰਾਂਗਾ ਕਿ ਇਸ ਸਕੈਂਡਲ ਦੀ ਪੜਤਾਲ ਕਰਨ, ਜਿਹੜਾ ਵੀ ਦੋਸ਼ੀ ਹੈ ਉਸ ਨੂੰ ਸਜ਼ਾ ਦਿੱਤੀ ਜਾਵੇ, ਚਾਹੇ ਉਹ ਐਮ. ਐਲ. ਏ. ਹੋਵੇ, ਚਾਹੇ ਉਹ ਵਜ਼ੀਰ ਹੋਵੇ, ਚਾਹੇ ਉਹ ਅਫਸਰ ਹੋਏ, ਚਾਹੇ ਕੋਈ ਉਚ ਅਧਿਕਾਰੀ ਹੋਵੇ, ਉਸ ਨੂੰ ਸਜ਼ਾ ਜ਼ਰੂਰ ਮਿਲਣੀ ਚਾਹੀਦੀ ਹੈ। ਮੈਂ ਅੰਤ ਵਿਚ ਫਿਰ ਮੁੱਖ ਮੰਤਰੀ ਸਾਹਿਬ ਨੂੰ ਅਪੀਲ ਕਰਾਂਗਾ ਕਿ ਉਹ ਐਡਮਨਿਸਟ੍ਰੇਸ਼ਨ ਨੂੰ ਸਟਰੀਮ-ਲਾਈਨ ਕਰਨ। ਜਿਸ ਤਰ੍ਹਾਂ ਸਰਦਾਰ ਉਮਰਾਓ ਸਿੰਘ ਜੀ ਨੇ ਜ਼ਿਕਰ ਕੀਤਾ ਕਿ ਦਿਲੀ ਤੋਂ ਪੰਜਾਬ ਦੇ ਕੁਝ ਅਫਸਰਾਂ ਨੂੰ ਕੱਢ ਦਿੱਤਾ ਗਿਆ ਹੈ, ਇਹ ਇਨ੍ਹਾਂ ਨੂੰ ਭੁਲੇਖਾ ਹੈ। ਉਹ ਭੁਲੇਖਾ ਮੇਰੀ ਸਮਝ ਵਿਚ ਨਹੀਂ ਆਉਂਦਾ। ਮੈਂ ਵੀ ਦਿੱਲੀ ਜਾਂਦਾ ਰਹਿੰਦਾ ਹਾਂ। ਇਨ੍ਹਾਂ ਦੇ ਸਮੇਂ ਵਿਚ ਇਹੋ ਜਿਹੀਆਂ ਗਲਾਂ ਹੁੰਦੀਆਂ ਰਹੀਆਂ ਹਨ। ਇਕ ਅਫਸਰ ਦੀ ਬਦਲੀ ਬਾਰੇ ਸਾਬਕ ਮੁੱਖ ਮੰਤਰੀ ਨੇ ਮਹਿਕਮੇ ਦੇ ਸੈਕਟਰੀ ਨੂੰ ਕਿਹਾ ਪਰ ਫਾਈਲ ਜਦ ਸੈਕਟਰੀ ਪਾਸ ਆਈ, ਉਸਦੇ ਮਹਿਕਮੇ ਦੇ ਡਾਇਰੈਕਟਰ ਨੇ ਉਸ ਅਫਸਰ ਦੀ ਬਦਲੀ ਇਸ ਕਰਕੇ ਨਹੀਂ ਰਕਮੈਂਡ ਕੀਤੀ ਸੀ ਕਿਉਂਕਿ ਉਹ ਕੁਰੱਪਟ ਅਫਸਰ ਸੀ ਤੇ ਸੈਕਟਰੀ ਸਾਹਿਬ ਨੇ ਵੀ ਲਿਖ ਦਿਤਾ ਕਿ ਹੈਡ ਆਫ ਦੀ ਡੀਪਾਰਟ-ਮੈਂਟ ਇਸ ਬਦਲੀ ਦੀ ਜ਼ਿਮੇਂਵਾਰੀ ਲੈਣ ਲਈ ਤਿਆਰ ਨਹੀਂ ਕਿਉਂਕਿ ਇਹ ਕੁਰੱਪਟ ਅਫਸਰ ਹੈ। ਇਸ ਲਈ ਮੈਂ ਇਸ ਬਦਲੀ ਦੀ ਸਿਫਾਰਸ਼ ਨਹੀਂ ਕਰਦਾ, ਅਥਾਰਟੀ ਹੁਕਮ ਪਾਸ ਕਰੇ। ਜਦ ਫਾਈਲ ਮੰਤਰੀ ਪਾਸ ਆਈ ਉਨ੍ਹਾਂ ਨੇ ਸੈਕਟਰੀ ਨੂੰ ਕਿਹਾ ਕਿ ਮੁੱਖ ਮੰਤਰੀ ਵਲੋਂ ਤੁਹਾਨੂੰ ਕੀ ਹੁਕਮ ਹੋਇਆ ਸੀ। ਉਸ ਦੀ ਸਾਰੀ ਗਲ ਸੁਣਨ ਤੇ ਉਸ ਸੈਕਟਰੀ ਨੂੰ, ਜੋ ਕਮਿਸ਼ਨਰ ਰੈਂਕ ਦਾ ਸੀ, ਦਿੱਲੀ ਲੇਜ਼ਨ ਅਫਸਰ ਦੀ ਪੋਸਟ ਤੇ ਬਦਲ ਦਿੱਤਾ। ਇਹ ਗੱਲਾਂ ਇਨ੍ਹਾਂ ਦੇ ਜ਼ਮਾਨੇ ਵਿਚ ਹੁੰਦੀਆਂ ਰਹੀਆਂ ਹਨ। ਹੁਣ ਵੀ ਦਿੱਲੀ ਤੋਂ ਕੋਈ ਵੀ ਅਫਸਰ ਇਸ ਕਰਕੇ ਨਹੀਂ ਭੇਜਿਆ ਗਿਆ ਕਿ ਉਹ ਮਨਿਸਟਰ ਸਾਹਿਬ ਦੇ ਆਖੇ ਨਹੀਂ ਸੀ ਲਗਦਾ। ਕਿਸੇ ਅਫਸਰ ਨੂੰ ਵੀ ਇਸ ਕਰਕੇ ਰਿਟਾਇਰ ਨਹੀਂ ਕੀਤਾ ਗਿਆ ਕਿ ਉਹ ਮਨਿਸਟਰ ਸਾਹਿਬ ਦੇ ਆਖੇ ਨਹੀਂ ਲਗਾ। ਇਹੋ ਜਿਹੀਆਂ ਗੱਲਾਂ ਤੁਹਾਡੇ ਸਮੇਂ ਹੁੰਦੀਆਂ ਸਨ। ਮੈਂ ਅੰਤ ਵਿਚ ਮੁੱਖ ਮੰਤਰੀ ਸਾਹਿਬ ਨੂੰ ਅਪੀਲ ਕਰਾਂਗਾ ਕਿ ਕੁਰੱਪਸ਼ਨ ਨੂੰ ਖਤਮ ਕਰਨ ਵਾਸਤੇ, ਭਾਵੇਂ ਉਹ ਇਸ ਸਮੇਂ ਦਾ ਵਾਕਿਆ ਹੋਵੇ, ਭਾਵੇਂ ਪੁਰਾਣੇ ਸਮੇਂ ਦਾ ਵਾਕਿਆ ਹੋਵੇ, ਜੋ ਵੀ ਕੁਰੱਪਸ਼ਨ ਬਾਰੇ ਸਦਨ ਵਿਚ ਗੱਲਾਂ ਲਿਆਂਦੀਆਂ ਗਈਆਂ ਹਨ ਉਨ੍ਹਾਂ ਦੀ ਜਲਦੀ ਤੋਂ ਜਲਦੀ ਪੜਤਾਲ ਕਰਕੇ ਦਸਣ ਦੀ ਖੇਚਲ ਕੀਤੀ ਜਾਵੇ। ਮੈਂ, ਡਿਪਟੀ ਸਪੀਕਰ ਸਾਹਿਬ, ਅੰਤ ਵਿਚ ਇਨ੍ਹਾਂ ਮੰਗਾਂ ਦੀ ਪ੍ਰੋੜਤਾ ਕਰਦਾ ਹਾਂ ਅਤੇ ਆਪ ਜੀ ਦਾ ਧੰਨਵਾਦ ਕਰਦਾ ਹਾਂ।

---

## PERSONAL EXPLANATION BY SARDAR GURDARSHAN SINGH

**ਸਰਦਾਰ ਗੁਰਦਰਸ਼ਨ ਸਿੰਘ**: ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ। ਆਨਰੇਬਲ ਮੈਂਬਰ ਨੇ ਆਪਣੀ ਸਪੀਚ ਵਿਚ ਬੋਲਦਿਆਂ ਹੋਇਆਂ ਜ਼ਿਕਰ ਕੀਤਾ ਹੈ ਕਿ ਅਸੀਂ ਮਟੌਰ ਸੈਸ਼ਨ ਵਿਚ ਅਫਸਰਾਂ ਕੋਲੋਂ ਪੈਸੇ ਇਕੱਠੇ ਕੀਤੇ ਸੀ। ਜੋ, ਡਿਪਟੀ ਸਪੀਕਰ ਸਾਹਿਬ, ਅਸੀਂ ਪੈਸੇ ਇਕੱਠੇ ਕੀਤੇ ਸੀ ਉਹ ਅਸੀਂ ਅਫਸਰਾਂ ਪਾਸੋਂ ਨਹੀਂ ਲਏ। ਮੈਂ ਖੁਦ ਪੈਸੇ ਇਕੱਠੇ ਕੀਤੇ ਸਨ ਅਤੇ ਆਪ ਰਸੀਦ ਬੁੱਕਾਂ ਦਿੱਤੀਆਂ ਸਨ।

ਅਸੀਂ ਅਫਸਰਾਂ ਪਾਸੋਂ ਪੈਸੇ ਇਕੱਠੇ ਨਹੀਂ ਕੀਤੇ ਅਤੇ ਜੋ ਉਨ੍ਹਾਂ ਵਲੋਂ ਕਿਹਾ ਗਿਆ ਹੈ, ਇਹ ਗਲਤ ਕਿਹਾ ਗਿਆ ਹੈ। ਅਸੀਂ ਅਫਸਰਾਂ ਪਾਸੋ ਕੋਈ ਪੈਸੇ ਇਕੱਠੇ ਨਹੀਂ ਕੀਤੇ।

**Mr. Deputy Speaker** : No interruption please.

## DISCUSSION AND VOTING OF DEMANDS FOR GRANTS FOR THE YEAR 1978-79 (*Resumption*)

**ਸਰਦਾਰ ਉਜਾਗਰ ਸਿੰਘ** (ਬਾਲੂਆਣਾ, ਐਸ. ਸੀ): ਡਿਪਟੀ ਸਪੀਕਰ ਸਾਹਿਬ, 1975 ਵਿਚ ਜਦੋਂ ਐਮਰਜੈਂਸੀ ਲਗੀ ਤਾਂ ਉਸ ਸਮੇਂ ਹਾਲਾਤ ਬਹੁਤ ਜ਼ਿਆਦਾ ਖਰਾਬ ਸਨ। ਸਾਡੇ ਪੰਜਾਬ ਦੀ ਖੁਸ਼ਹਾਲੀ ਤਬਾਹ ਹੋ ਰਹੀ ਸੀ। ਕਾਰਖਾਨਿਆਂ ਵਿਚ ਹੜਤਾਲਾਂ ਹੋ ਰਹੀਆਂ ਸਨ। ਪੰਜਾਬ ਵਿਚ ਕੀ ਸਾਰੇ ਦੇਸ਼ ਵਿਚ ਪਰੋਡਕਸ਼ਨ ਨੂੰ ਨੁਕਸਾਨ ਪਹੁੰਚਾਇਆ ਜਾ ਰਿਹਾ ਸੀ। ਚੀਜ਼ਾਂ ਵਿਚ ਮਿਲਾਵਟ ਹੋ ਰਹੀ ਸੀ। ਡਿਪਟੀ ਸਪੀਕਰ ਸਾਹਿਬ, ਸੀਮਿੰਟ ਦੀ ਕਿੱਲਤ ਸੀ, ਲੋਹੇ ਦੀ ਕਿੱਲਤ ਸੀ। ਡਿਪਟੀ ਸਪੀਕਰ ਸਾਹਿਬ, 1977-78 ਵਿਚ ਸਾਡਾ ਪੁਲਿਸ ਦਾ ਜੋ ਖਰਚ ਸੀ ਉਹ 17,12,18,000 ਰੁਪਿਆ ਸੀ ਹੁਣ ਜਦੋਂ ਕਿ ਇਹ ਕਹਿੰਦੇ ਹਨ ਕਿ ਸਾਡੀ ਸਰਕਾਰ ਨੇ ਰਾਮ ਰਾਜ ਲਿਆਂਦਾ ਹੈ ਅਤੇ ਲੋਕਾਂ ਨੂੰ ਕੋਈ ਤਕਲੀਫ ਨਹੀਂ ਹੁੰਦੀ ਤਾਂ ਹੁਣ ਇਸ ਨਵੀਂ ਸਰਕਾਰ ਨੇ ਪੁਲਿਸ ਲਈ 18,46,47,000 ਰੁਪਏ ਰਖਿਆ ਹੈ। ਕੁਲ ਦੋ ਕਰੋੜ ਰੁਪਿਆ ਪੁਲਿਸ ਵਿਚ ਵੱਧ ਖਰਚ ਕੀਤਾ ਜਾਣਾ ਹੈ। ਡਿਪਟੀ ਸਪੀਕਰ ਸਾਹਿਬ, ਜਿਹੜਾ ਬਜਟ ਹੈ, ਉਹ ਸਰਕਾਰ ਦੀ ਮਨੋ-ਭਾਵਨਾ ਨੂੰ ਦਰਸਾਉਂਦਾ ਹੈ। ਇਹ ਜਿਹੜਾ ਫਾਲਤੂ ਦੋ ਕਰੋੜ ਰੁਪਿਆ ਖਰਚ ਕਰਨਾ ਹੈ (ਵਿਘਨ)

11.18 ਸਵੇਰੇ | (ਇਸ ਸਮੇਂ ਸਰਦਾਰ ਮਨਮੋਹਨ ਸਿੰਘ ਬਰਾੜ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਚੇਅਰਮਨ ਸਾਹਿਬ, ਤਸ਼ੱਦਦ ਕਰਨ ਵਾਸਤੇ ਦੋ ਕਰੋੜ ਰੁਪਿਆ ਵਧਾਇਆ ਹੈ। ਜੇ ਇਨ੍ਹਾਂ ਦਾ ਮਨ ਸਾਫ ਹੋਵੇ ਤਾਂ ਪੁਲਿਸ ਦਾ ਬੱਜਟ ਇਸ ਤਰ੍ਹਾਂ ਨਾ ਵਧਾਉਂਦੇ। ਮੇਰੀ ਪਾਰਟੀ ਸਵਾਗਤ ਕਰਦੀ ਜੇ ਇਹ ਹਰੀਜਨਾਂ ਦੀ ਵੈਲਫੇਅਰ ਵਾਸਤੇ, ਹਸਪਤਾਲਾਂ ਵਾਸਤੇ ਅਤੇ ਐਜੂਕੇਸ਼ਨ ਵਾਸਤੇ ਬੱਜਟ ਵਿਚ ਵਾਧਾ ਕਰਦੇ। ਚੇਅਰਮੈਨ ਸਾਹਿਬ, ਪੁਲਿਸ ਡਿਪਾਰਟਮੈਂਟ 1861 ਵਿਚ ਬਣਿਆ। ਦੋ ਕਮਿਸ਼ਨ ਬੈਠੇ। ਇੱਕ ਕਮਿਸ਼ਨ 1926 ਵਿਚ ਬੈਠਾ, ਦੂਸਰਾ ਕਮਿਸ਼ਨ 1960 ਵਿਚ ਜਦੋਂ ਸਰਦਾਰ ਪ੍ਰਤਾਪ ਸਿੰਘ ਕੈਰੋਂ, ਮੁੱਖ ਮੰਤਰੀ ਸਨ ਉਸ ਵੇਲੇ ਉਸ ਨੇ ਬਿਠਾਇਆ। ਜੇਕਰ ਉਸ ਕਮਿਸ਼ਨ ਦੀ ਪੁਲਿਸ ਬਾਰੇ ਰਿਪੋਰਟ ਪੜ੍ਹ ਲਵੋ ਅਤੇ ਉਹ ਲਾਗੂ ਕਰ ਦੇਵੋ ਤਾਂ ਜਿਹੜੀ ਡੀਮਾਰੇਲਾਈਜੇਸ਼ਨ ਹੁੰਦੀ ਹੈ ਔਰ ਜਿਹੜੀ ਢਿੱਲ ਹੈ। ਉਹ ਆਪਣੇ ਆਪ ਹੀ ਖਤਮ ਹੋ ਜਾਵੇਗੀ। ਚੇਅਰਮੈਨ ਸਾਹਿਬ, ਇਨ੍ਹਾਂ ਨੇ ਹੁਣੇ ਹੀ ਕਿਹਾ ਹੈ। ਅਸੀਂ ਰਾਮ ਰਾਜ ਲਿਆਂਦਾ ਹੈ ਪਰ, ਚੇਅਰਮੈਨ ਸਾਹਿਬ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਰਾਮਰਾਜ ਕਿਹੋ ਜਿਹਾ ਹੈ। ਚੇਅਰਮੈਨ ਸਾਹਿਬ ਇਥੇ ਇੱਕ ਡੱਬਾ ਜਿਹਾ ਬੰਦਾ ਹੁੰਦਾ ਸੀ, ਉਸ ਦਾ ਨਾਂ ਹੈ ਉਕਾਰ ਚੰਦ। ਜਿਸ ਸਾਇੰਟੇਫਿਕ ਤਰੀਕੇ ਨਾਲ ਉਸ ਨੂੰ ਇਨ੍ਹਾਂ ਨੇ ਇੰਟੈਰੋਗੇਟ ਕੀਤਾ ਹੈ ਉਸ ਤੋਂ ਰੱਬ ਹੀ ਬਚਾਏ। ਦੂਜਾ ਤਰੀਕਾ ਇਨ੍ਹਾਂ ਦਾ ਕੁੱਤਿਆਂ ਦਾ ਹੈ। ਮੈਂ ਮੁੱਖ ਮੰਤਰੀ ਜੀ ਨੂੰ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਇਹ ਸਾਡੇ ਸਬ-ਡਵੀਜ਼ਨ ਦੇ ਰਹਿਣ ਵਾਲੇ ਹਨ, ਉਥੇ ਕਈ ਵਾਕੇ ਹੋਏ ਹਨ, ਉਥੇ ਏਅਰ ਕੰਡੀਸ਼ਨ ਕਮਰਿਆਂ ਵਿਚ ਕੁੱਤੇ ਰਹਿੰਦੇ ਹਨ। ਇਹ ਦੱਸਿਆ ਜਾਵੇ ਕਿ ਕਦੇ ਉਨ੍ਹਾਂ ਨੇ ਕੋਈ ਕੇਸ ਲਭਿਆ ਹੈ? ਉਨ੍ਹਾਂ ਕੁੱਤਿਆਂ ਨੂੰ ਪਿੰਡਾਂ ਵਿਚ ਛੱਡ ਦਿੱਤਾ ਜਾਂਦਾ ਹੈ, ਉਹ ਭੱਜ ਕੇ ਹਰੀਜਨਾਂ ਦੇ ਵਿਹੜਿਆਂ ਵਿਚ ਵੜ ਜਾਂਦੇ ਹਨ। ਅਗਲੇ ਦਿਨ ਪੁਲਿਸ ਉਥੇ ਪਹੁੰਚ ਜਾਂਦੀ ਹੈ ਔਰ ਹਰੀਜਨਾਂ ਨੂੰ ਫੜ ਲਿਆਂ ਜਾਂਦਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਕਾਟਲੈਂਡ ਦੀ ਤਰ੍ਹਾਂ ਇਥੇ ਦੀ ਪੁਲਿਸ ਨੂੰ ਟਰੇਂਡ ਕਰਕੇ ਪੰਜਾਬ ਦੇ ਲੋਕਾਂ ਨੂੰ ਜ਼ੁਲਮਾਂ ਤੋਂ ਰਾਹਤ ਦੇਣੀ

[ਸਰਦਾਰ ਉਜਾਗਰ ਸਿੰਘ]

ਚਾਹੀਦੀ ਹੈ। ਚੇਅਰਮੈਨ ਸਾਹਿਬ, ਸਾਬਕ-ਪ੍ਰਧਾਨ ਮੰਤਰੀ ਤੋਂ ਲੈ ਕੇ ਇਹ ਚੌਧਰੀ ਸੁੰਦਰ ਸਿੰਘ ਹੋਰੀਂ ਬਜ਼ੁਰਗ ਮੈਂਬਰ ਹਨ, ਇਨ੍ਹਾਂ ਮਾਨਯੋਗ ਬੰਦਿਆਂ ਦੇ ਬੜੇ ਦ੍ਰਿੜ੍ਹਤਾ ਨਾਲ ਬਿਆਨ ਆਉਂਦੇ ਹਨ ਕਿ ਹਰੀਜਨਾਂ ਤੇ ਜ਼ੁਲਮ ਹੋ ਰਹੇ ਹਨ, ਹਰੀਜਨਾਂ ਨੂੰ ਬੇਦਖਲ ਕੀਤਾ ਜਾ ਰਿਹਾ ਹੈ। ਬਿਹਾਰ ਵਿਚ ਪਿਛੇ ਜਿਹੇ ਇਨ੍ਹਾਂ ਲੋਕਾਂ ਨੂੰ ਜ਼ਿੰਦਾ ਜਲਾਇਆ ਗਿਆ। ਕਾਨਪੁਰ ਵਿਚ 180 ਘਰ ਹਰੀਜਨਾਂ ਦੇ ਜਲਾਏ ਗਏ। ਇਹ 'ਬਲਿਟਿਜ਼' ਦੀ ਖਬਰ ਹੈ। ਹਰੀਜਨ ਅਫਸਰਾਂ ਦੀਆਂ ਰਿਪੋਰਟਾਂ ਖਰਾਬ ਕੀਤੀਆਂ ਜਾਂਦੀਆਂ ਹਨ। ਇਹ ਬੀਮਾਰੀ ਜਿਹੜੀ ਹੈ ਜਦੋਂ ਦਾ ਇਹ ਮੁਲਕ ਆਜ਼ਾਦ ਹੋਇਆ ਹੈ, ਉਦੋਂ ਦੀ ਇਹ ਮੁਲਕ ਵਿਚ ਪਰਮਾਨੈਂਟ ਬੀਮਾਰੀ ਹੈ ਇਸ ਬੀਮਾਰੀ ਨੂੰ ਦੂਰ ਕਰਨ ਵਾਸਤੇ ਮੈਂ ਇਹ ਸੁਝਾਵ ਦੇਣਾ ਚਾਹੁੰਦਾ ਹਾਂ ਕਿ ਇਥੇ ਇੱਕ ਪਰਮਾਨੈਂਟ ਕਮਿਸ਼ਨ ਬਣਾਉਣਾ ਚਾਹੀਦਾ ਹੈ ਜਿਹੜਾ ਕਿ ਇਨ੍ਹਾਂ ਦੀਆਂ ਜ਼ਿਆਦਤੀਆਂ ਬਾਰੇ ਸੁਣੇ ਔਰ ਆਪਣੀ ਰਿਪੋਰਟ ਦੇਵੇ। ਇਸ ਵਾਸਤੇ ਇੱਕ ਹਾਊਸ ਦੀ ਕਮੇਟੀ ਬਣਨੀ ਚਾਹੀਦੀ ਹੈ ਜਿਸ ਵਿਚ ਹਾਊਸ ਦੇ ਲੀਡਰ ਹੋ ਜਾਣ, ਲੀਡਰ ਆਫ ਦੀ ਅਪੋਜ਼ੀਸ਼ਨ ਹੋ ਜਾਏ ਔਰ ਚੌਧਰੀ ਸੁੰਦਰ ਸਿੰਘ ਹੋਣ। ਜਿਨ੍ਹਾਂ ਤੇ ਜ਼ੁਲਮ ਹੋਵੇ ਉਨ੍ਹਾਂ ਦੀਆਂ ਐਪਲੀਕੇਸ਼ਨਜ਼ ਇਨਵਾਈਟ ਕੀਤੀਆਂ ਜਾਣ ਅਤੇ ਉਨ੍ਹਾਂ ਐਪਲੀਕੇਸ਼ਨਾਂ ਦੀ ਪੜਤਾਲ ਹੋ ਕੇ ਫੈਸਲਾ ਹੋਵੇ ਕਿ ਉਨ੍ਹਾਂ ਹਰੀਜਨਾਂ ਤੇ, ਉਨ੍ਹਾਂ ਗਰੀਬ ਆਦਮੀਆਂ ਤੇ ਜ਼ੁਲਮ ਹੋਇਆ ਹੈ ਜਾਂ ਕਿ ਨਹੀਂ। ਇਸ ਤਰ੍ਹਾਂ ਕਰਕੇ ਕੋਈ ਸੁਧਾਰ ਹੋ ਸਕਦਾ ਹੈ। ਜੇ ਉਨ੍ਹਾਂ ਅਰਜ਼ੀਆਂ ਤੇ ਇਹ ਫੈਸਲਾ ਹੋਵੇ ਕਿ ਕੋਈ ਕਸੂਰ-ਵਾਰ ਨਹੀਂ ਹੈ ਤਾਂ ਫਿਰ ਅਸੀਂ ਮੰਨ ਜਾਵਾਂਗੇ ਔਰ ਇਨ੍ਹਾਂ ਦੇ ਮਗਰੋਂ ਲਹਿ ਜਾਵਾਂਗੇ। (ਵਿਘਨ)।

**ਡਾਕਟਰ ਦੇਵ ਰਾਜ ਨਸਰਾਲਾ**: ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਾਥੀ ਰੂਪ ਲਾਲ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਉਜਾਗਰ ਸਿੰਘ**: ਅਕਾਲੀ ਪਾਰਟੀ ਵਿਚ ਇੱਕ ਮਾਨਯੋਗ ਮੈਂਬਰ ਹਨ ਸਰਦਾਰ ਦਲੀਪ ਸਿੰਘ ਪਾਂਧੀ, ਇਹ ਲਾਅ ਗਰੈਜੂਏਟ ਹਨ। ਇਨ੍ਹਾਂ ਦੀ ਬੜੀ ਕੁਰਬਾਨੀ ਹੈ। ਮੈਂ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਮਨਿਸਟਰ ਬਣਾ ਦੇਣਾ ਚਾਹੀਦਾ ਹੈ ਔਰ ਹੋਮ ਦਾ ਮਹਿਕਮਾ ਇਨ੍ਹਾਂ ਕੋਲ ਹੋਣਾ ਚਾਹੀਦਾ ਹੈ। ਫਿਰ ਦੇਖੋ ਇਨ੍ਹਾਂ ਹਰੀਜਨਾਂ ਨਾਲ ਕਿਸ ਤਰ੍ਹਾਂ ਦਾ ਸਲੂਕ ਹੁੰਦਾ ਹੈ। ਜੇ ਫਿਰ ਵੀ ਦੋ ਸਾਲਾਂ ਵਿਚ ਕੁਝ ਨਾ ਹੋਇਆ ਤਾਂ ਅਸੀਂ ਸਮਝਾਂਗੇ ਕਿ ਸਾਡੀ ਕਿਸਮਤ ਹੀ ਮਾੜੀ ਹੈ। ਹਾਲੇ ਤਕ ਹਰੀਜਨ ਮਨਿਸਟਰ ਕੋਈ ਐਸਾ ਕੰਮ ਨਹੀਂ ਕਰ ਸਕੇ ਜਿਸ ਨਾਲ ਕਿ ਅਸੀਂ ਚੁੱਪ ਕਰ ਸਕੀਏ। ਚੇਅਰਮੈਨ ਸਾਹਿਬ, ਜਿਸ ਤਰ੍ਹਾਂ ਦੇ ਰਾਜ ਦਾ ਸੁਪਨਾ ਇਨ੍ਹਾਂ ਨੇ ਲਿਆ, ਜਾਂ ਇਹ ਚਲਾਉਣਾ ਚਾਹੁੰਦੇ ਸੀ ਜਾਂ ਇਹ ਹੁਣ ਚਲਾ ਰਹੇ ਹਨ ਜੇ ਇਹ ਚਾਹੁੰਦੇ ਹਨ ਕਿ ਆਪੋ-ਜ਼ੀਸ਼ਨ ਰਿਸਪਾਂਸੀਬਲ ਹੋਵੇ ਤਾਂ ਇਨ੍ਹਾਂ ਨੂੰ ਆਪੋਜ਼ੀਸ਼ਨ ਨੂੰ ਆਪਣੇ ਕਾਨਫੀਡੈਂਸ ਵਿਚ ਲੈਣਾ ਚਾਹੀਦਾ ਹੈ। ਹੈ। ਆਪੋਜ਼ੀਸ਼ਨ ਦੀ ਗਲ ਇਨ੍ਹਾਂ ਨੂੰ ਸੁਣਨੀ ਚਾਹੀਦੀ ਹੈ। ਫਿਰ ਅਸੀਂ ਰਿਸਪਾਂਸੀਬਿਲਟੀ ਲੈਣ ਨੂੰ ਤਿਆਰ ਹਾਂ। ਪਰ ਇਹ ਤਾਂ ਸਾਡਾ ਮਖੌਲ ਉਡਾਉਂਦੇ ਪਏ ਹਨ। ਜੇ ਇਨ੍ਹਾਂ ਨੇ ਸਾਡੀ ਗੱਲ ਨਹੀਂ ਸੁਣਨੀ ਤਾਂ ਇਹ ਅਖਬਾਰ ਦੀ ਗਲ ਹੀ ਸੁਣ ਲਿਆ ਕਰਨ। ਮਾਨਯੋਗ ਸੀ. ਐਮ. ਸਾਹਿਬ ਨੇ ਕਿਹਾ ਸੀ ਕਿ ਲਾਲਾ ਜਗਤ ਨਾਰਾਇਣ, ਜਿਹੜੇ ਕਿ ਮੇਰੇ ਬਜ਼ੁਰਗ ਹਨ, ਮੈਂ ਉਨ੍ਹਾਂ ਦਾ ਬੜਾ ਸਨਮਾਨ ਕਰਦਾ ਹਾਂ (ਵਿਘਨ)

**Expunged as ordered by the Chair.

**प्रिंसिपल प्रेम प्रकाश बग्गा :** यह लाला जगत नारायण का जिक्र कर रहे हैं । इन को पता होना चाहिए कि जो आदमी सदन में मौजूद न हो उसका नाम नहीं लेना चाहिए ।

**ਸਰਦਾਰ ਉਜਾਗਰ ਸਿੰਘ :** ਇਨ੍ਹਾਂ ਨੂੰ ਕਈ ਜਗ੍ਹਾ ਪੰਜਾਬ ਦਾ ਗਾਂਧੀ ਕਿਹਾ ਗਿਆ ਹੈ। ਸੀ. ਐਮ. ਸਾਹਿਬ ਨੇ ਇਨ੍ਹਾਂ ਨੂੰ ਸ਼ੇਰੇ ਪੰਜਾਬ ਕਿਹਾ ਸੀ। ਪਰ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਬਾਰੇ ਇੱਕ ਗੱਲ ਦੱਸੀ ਜਾਵੇ, ਉਨ੍ਹਾਂ ਨੇ ਵੀ ਅਖਬਾਰ ਪੜ੍ਹੀ ਹੋਣੀ ਹੈ, ਇਹ ਜਿਨ੍ਹਾਂ ਨੂੰ ਮਹਾਤਮਾ ਗਾਂਧੀ ਕਹਿੰਦੇ ਹਨ ਉਨ੍ਹਾਂ ਬਾਰੇ 'ਹਿੰਦ ਸਮਾਚਾਰ' ਵਿਚ ਕਰਿਆਣਾ ਵਾਲਿਆਂ ਵਲੋਂ ਅਤੇ ਹੋਰ ਪੰਜਾਬ ਦੀ ਜਨਤਾ ਵਲੋਂ ਜੋ ਉਨ੍ਹਾਂ ਨੂੰ ਇਥੇ ਦੇ ਲਾਅ ਐਂਡ ਆਰਡਰ ਬਾਰੇ ਟ੍ਰੀਬਿਊਟਸ ਪੇਸ਼ ਕੀਤੇ ਜਾ ਰਹੇ ਹਨ, ਜੋ ਕੁਝ ਪੰਜਾਬ ਦੀ ਜਨਤਾ ਨਾਲ ਧੱਕਾ ਹੋ ਰਿਹਾ ਹੈ, ਉਸ ਬਾਰੇ ਦੇਖ ਲਿਆ ਜਾਵੇ। ਇਹ ਸਭ ਨੂੰ ਪਤਾ ਹੈ ਕਿ ਅੱਜ ਇਥੇ ਲਾਅ ਐਂਡ ਆਰਡਰ ਦੀ ਹਾਲਤ ਕੀ ਹੈ ? ਭੜੀ ਪਿੰਡ ਵਿਚ ਡਾਕਾ ਪਿਆ ਹੈ। ਮੈਂ ਆਪ ਉਥੇ ਜਾ ਕੇ ਆਇਆ ਹਾਂ । ਹਾਈ ਸਕੂਲ ਵਿਚ ਬੈਂਕ ਦਾ ਕਮਰਾ ਹੈ। ਉਸ ਸਕੂਲ ਵਿਚ 40, 45 ਮਾਸਟਰਜ਼ ਹਨ ਔਰ ਉਹ ਸਕੂਲ ਬੱਸ ਅੱਡੇ ਤੋਂ ਨੇੜੇ ਹੈ। ਉਥੇ ਹਰ ਵਕਤ ਦੋ ਤਿੰਨ ਸੌ ਬੰਦਾ ਹਾਜ਼ਰ ਹੁੰਦਾ ਰਹਿੰਦਾ ਹੈ। ਉਥੇ ਦਿਨ ਵੇਲੇ ਡਾਕਾ ਪੈ ਜਾਣਾ ਔਰ ਕਿਸੇ ਵਲੋਂ ਕੋਈ ਮੁਦਾਖਲਤ ਨਾ ਕਰਨੀ, ਇਹ ਇਸ ਚੀਜ਼ ਦਾ ਸਬੂਤ ਹੈ ਕਿ ਇਥੋਂ ਦੀ ਲਾਅ ਐਂਡ ਆਰਡਰ ਦੀ ਹਾਲਤ ਕਿਸ ਤਰ੍ਹਾਂ ਦੀ ਹੈ। ਉਸ ਡਾਕੇ ਬਾਰੇ ਕਿਸੇ ਨੂੰ ਪੁੱਛਿਆ ਨਹੀਂ ਗਿਆ। (ਘੰਟੀ) ਚੇਅਰਮੈਨ ਸਾਹਿਬ, ਮੈਂ ਹੁਣੇ ਹੀ ਵਾਈਂਡ ਅਪ ਕਰਦਾ ਹਾਂ ਜੀ। ਇਹ ਇਨ੍ਹਾਂ ਦੀ ਪੁਤਲੀ ਹਕੂਮਤ ਬਣੀ ਹੋਈ ਹੈ । ਇਨ੍ਹਾਂ ਦੀ ਹਕੂਮਤ ਖਰੜ ਤਕ ਹੀ ਹੈ ਔਰ ਉਸ ਤੋਂ ਥਲੇ ਜਥੇਦਾਰਾਂ ਦੀ ਹਕੂਮਤ ਹੈ। ਉਨ੍ਹਾਂ ਜੱਥੇਦਾਰਾਂ ਦਾ ਕੰਮ ਹੈ ਕਿ ਜੋ ਜ਼ਮੀਨ ਮੁਸਲਮਾਨਾਂ ਦੀ ਵਕਫ ਬੋਰਡ ਦੀ ਪਈ ਹੈ ਉਸ ਤੇ ਕਬਜ਼ਾ ਕਰ ਲਿਆ ਜਾਏ ਔਰ ਹੋਰ ਜੋ ਕਿਤੇ ਜ਼ਮੀਨ ਖਾਲੀ ਪਈ ਹੈ ਉਸ ਤੇ ਕਬਜ਼ਾ ਕਰ ਲਿਆ ਜਾਏ। ਸਮਰਾਲੇ ਧਰਮਸ਼ਾਲਾ ਤੇ ਮੱਲੋਮੱਲੀ ਇਨ੍ਹਾਂ ਨੇ ਕਬਜ਼ਾ ਕਰ ਲਿਆ ਹੈ । ਇਨ੍ਹਾਂ ਲੋਕਾਂ ਨੂੰ ਇਸ ਕੰਮ ਤੋਂ ਰੋਕਿਆ ਕਿਉਂ ਨਹੀਂ ਜਾਂਦਾ । ਇਹ ਰੋਜ਼ ਰੋਜ਼ ਦਾ ਕੰਮ ਹੀ ਬਣ ਗਿਆ ਹੈ। ਮੈਂ ਨੀਲੀਆਂ ਪੱਗਾਂ ਵਾਲਿਆਂ ਨੂੰ ਪੁੱਛਿਆ ਕਿ ਇਹ ਕੀ ਹੋ ਰਿਹਾ ਹੈ, ਉਨ੍ਹਾਂ ਨੇ ਮੈਨੂੰ ਦੱਸਿਆ ਕਿ ਸੀ. ਐਮ. ਸਾਹਿਬ ਜਿਹੜੀ ਮਾਲੀ ਇਮਦਾਦ ਲਈ ਮਜ਼ੀਦ ਅਖਤਿਆਰ ਮੰਗ ਰਹੇ ਹਨ ਜਦੋਂ ਇਹ ਅਖਤਿਆਰ ਸਾਨੂੰ ਮਿਲ ਜਾਣਗੇ, ਫਿਰ ਦੇਖਿਉ, ਫਿਰ ਜੋ ਮਰਜ਼ੀ ਅਸੀਂ ਕਰੀਏ। ਉਨ੍ਹਾਂ ਨੇ ਇਹ ਵੀ ਕਿਹਾ ਕਿ ਇਹ ਅਖਤਿਆਰ ਮੰਗਣਾ ਤਾਂ ਉਪਰਲਿਆਂ ਦਾ ਕੰਮ ਹੈ ਔਰ ਸਾਡਾ ਕੰਮ ਤਾਂ ਥੱਲੇ ਦਾ ਹੈ, ਮੱਲੋਮੱਲੀ ਧਰਮਸ਼ਾਲਾਵਾਂ ਤੇ ਕਬਜ਼ਾ ਕਰਨਾ ਆਦਿ। ਪੁਲਿਸ ਦੇ ਹੌਸਲੇ ਪਸਤ ਹੋ ਗਏ ਹਨ।

107/15 ਦੇ ਕੇਸਾਂ ਦਾ ਫੈਸਲਾ ਮੈਜਿਸਟ੍ਰੇਟ ਕਾਫੀ ਕਾਫੀ ਚਿਰ ਨਹੀਂ ਕਰਦੇ। ਗਰੀਬ ਆਦਮੀ ਸਾਰਾ ਦਿਨ ਕਚਹਿਰੀ ਵਿਚ ਬੈਠਾ ਰਹਿੰਦਾ ਹੈ ਅਤੇ ਸ਼ਾਮ ਨੂੰ ਅਗਲੀ ਤਾਰੀਖ ਪੈ ਜਾਂਦੀ ਹੈ । ਇਸ ਤਰ੍ਹਾਂ ਨਾਲ ਉਨ੍ਹਾਂ ਗਰੀਬ ਆਦਮੀਆਂ ਨੂੰ ਬੜੀ ਹੈਰਾਸਮੈਂਟ ਹੋ ਰਹੀ ਹੈ । ਇਸ ਲਈ ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਇਹ ਅਪੀਲ ਕਰਾਂਗਾ ਕਿ ਇਨ੍ਹਾਂ ਕੇਸਾਂ ਲਈ ਕੋਈ ਟਾਈਮ ਲਿਮਿਟ ਹੋਣੀ ਚਾਹੀਦੀ ਹੈ।

ਇੱਕ ਹੋਰ ਗਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਐਸ. ਡੀ. ਐਮ., ਡੀ. ਸੀ. ਆਦਿ ਦੀਆਂ ਕਚਹਿਰੀਆਂ ਦੇ ਕਲਰਕਾਂ ਦੇ ਪੇ-ਸਕੇਲ ਵੀ ਸਕੱਤਰੇਤ ਦੇ ਕਲਰਕਾਂ ਦੇ ਬਰਾਬਰ ਹੋਣੇ ਚਾਹੀਦੇ ਹਨ। ਉਨ੍ਹਾਂ ਕਲਰਕਾਂ ਨੂੰ ਵੀ ਤਨਖਾਹ ਇਨ੍ਹਾਂ ਸਕੱਤਰੇਤ ਦੇ ਕਲਰਕਾਂ ਦੇ ਬਰਾਬਰ ਹੀ ਦੇਣੀ ਚਾਹੀਦੀ ਹੈ ।

ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹੋਇਆ ਬੈਠਦਾ ਹਾਂ ਕਿਉਂਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ ।

**ਹਾਜੀ ਅਨਵਰ ਅਹਿਮਦ ਖਾਨ** (ਮਾਲੇਰਕੋਟਲਾ) : ਚੇਅਰਮੈਨ ਸਾਹਿਬ, ਮੈਂ ਡੀਮਾਂਡ ਨੰਬਰ 10 ਉਤੇ ਕੁਝ ਆਪਣੇ ਖਿਆਲਾਤ ਰੱਖਣਾ ਚਾਹੁੰਦਾ ਹਾਂ । ਇਸ ਮੱਦ ਲਈ ਸਾਲ 1978-79 ਲਈ 18,46,47,000 ਰੁਪਏ ਮਖਸੂਸ ਕੀਤੇ ਗਏ ਹਨ । ਇਸ ਲਈ ਮੈਂ ਇਸ ਸਰਕਾਰ ਨੂੰ ਵਧਾਈ ਦਿੰਦਾ ਹਾਂ । ਇਹੋ ਜਿਹਾ ਮਹਿਕਮਾ ਜਿਹੜਾ ਕਿ ਕੁਰੱਪਸ਼ਨ ਨਾਲ ਭਰਿਆ ਹੋਇਆ ਸੀ, ਅੱਗੇ ਨਾਲੋਂ ਕਾਫੀ ਸੁਧਰ ਗਿਆ ਹੈ । ਅੱਗੇ ਨਾਲੋਂ ਹੁਣ ਇਸ ਮਹਿਕਮੇ ਵਿਚ ਕਾਫੀ ਫਰਕ ਪੈ ਗਿਆ ਹੈ । ਔਰ ਇਹਦੇ ਵਿਚ ਕੋਈ ਸ਼ੱਕ ਨਹੀਂ ਕਿ ਪਿਛਲੇ ਤੀਹ ਸਾਲਾਂ ਵਿਚ ਇਸ ਮਹਿਕਮੇ ਵਿਚ ਜੋ ਨਿੱਕਲ ਚੜਿਆ ਹੋਇਆ ਸੀ, ਜਾਂ ਜੋ ਇਸ ਮਹਿਕਮੇ ਤੇ ਰੰਗ ਚੜ੍ਹਾਇਆ ਹੋਇਆ ਸੀ, ਹੁਣੇ ਹੀ ਸਰਦਾਰ ਉਮਰਾਓ ਸਿੰਘ ਬੋਲ ਕੇ ਹਟੇ ਹਨ, ਇਨ੍ਹਾਂ ਲੋਕਾਂ ਨੇ ਇਸ ਮਹਿਕਮੇ ਤੇ ਇਹ ਰੰਗ ਚਾੜ੍ਹਿਆ ਹੋਇਆ ਸੀ ਜਿਹੜਾ ਕਿ ਹੁਣ ਆਹਿਸਤਾ ਆਹਿਸਤਾ ਉਤਰ ਗਿਆ ਹੈ । ਇਹਦੇ ਵਿਚ ਕੋਈ ਸ਼ੱਕ ਵਾਲੀ ਗੱਲ ਨਹੀਂ ਹੈ ਕਿ ਹੁਣ ਥਾਨਿਆਂ ਵਿਚ ਸ਼ਰੇਆਮ ਰਿਸ਼ਵਤ ਨਹੀਂ ਲਈ ਜਾਂਦੀ । ਸ਼ਾਇਦ ਕਿਤੇ ਕੋਈ ਲੁਕੀ ਛਿਪੀ ਲੈ ਲੈਂਦਾ ਹੋਵੇ ਤਾਂ ਪਤਾ ਨਹੀਂ ਹੈ । ਚੇਅਰਮੈਨ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਅਪੀਲ ਕਰਾਂਗਾ ਕਿ ਉਨ੍ਹਾਂ ਪੁਲਿਸ ਅਫਸਰਾਂ ਦੀ ਇਨਕੁਆਇਰੀ ਕਰਾਉਣੀ ਚਾਹੀਦੀ ਹੈ ਜਿਹੜੇ ਕਿ ਰਿਟਾਇਰ ਹੋ ਗਏ ਹਨ ਔਰ ਜਿਨ੍ਹਾਂ ਨੇ ਹੁਣ ਵੀ ਚੰਡੀਗੜ੍ਹ ਵਿਚ ਸ਼ਾਪ-ਕਮ-ਫਲੈਟ ਬਣਾਏ ਹੋਏ ਹਨ, ਆਪਣੀਆਂ ਇਥੇ ਕੋਠੀਆਂ ਬਣਾਈਆਂ ਹੋਈਆਂ ਹਨ । ਇਨ੍ਹਾਂ ਪੁਲਿਸ ਅਫਸਰਾਂ ਦੀਆਂ ਕੋਠੀਆਂ, ਜਿਹੜੀਆਂ ਕਿ ਪੈਲੇਸਜ਼ ਵਰਗੀਆਂ ਹਨ, ਹੁਣ ਵੀ ਕਈ ਸੈਕਟਰਾਂ ਵਿਚ ਇਥੇ ਚੰਡੀਗੜ੍ਹ ਵਿਚ ਮੌਜੂਦ ਹਨ । ਇਨ੍ਹਾਂ ਚੀਜ਼ਾਂ ਬਾਰੇ ਇਨਕੁਆਇਰੀ ਹੋਣੀ ਚਾਹੀਦੀ ਹੈ ।

ਚੇਅਰਮੈਨ ਸਾਹਿਬ, ਮੈਂ ਜਿਥੇ ਸਾਬਕਾ, ਰਿਟਾਇਰਡ ਪੁਲਿਸ ਅਫਸਰਾਂ ਦੀ ਗੱਲ ਕੀਤੀ ਹੈ ਉਥੇ ਮੈਂ ਇਹ ਵੀ ਦੱਸ ਦੇਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਐਮਰਜੈਂਸੀ ਵਿਚ ਕਿੰਨੀਆਂ ਜ਼ਿਆਦਤੀਆਂ ਕੀਤੀਆਂ । ਸਾਡੇ ਮਾਲੇਰਕੋਟਲਾ ਵਿਚ ਵੀ ਐਮਰਜੈਂਸੀ ਲੱਗੀ । ਐਮਰਜੈਂਸੀ ਸਾਰੇ ਲਗਾਈ ਗਈ ਸੀ। ਚੇਅਰਮੈਨ ਸਾਹਿਬ, ਸੰਗਰੂਰ ਦੇ ਐਸ. ਐਸ. ਪੀ. ਦੀ ਬੜੀ ਅਫਸੋਸਨਾਕ ਗੱਲ ਹੈ, ਜੋ ਕਿ ਅੱਜ ਜਲੰਧਰ ਵਿਚ ਪੀ.ਏ.ਪੀ. ਵਿਚ ਪ੍ਰੋਮੋਸ਼ਨ ਗਰੇਡ ਵਿਚ ਆ ਗਿਆ ਹੈ । ਉਸ ਨੇ ਨਮਾਜ਼ ਪੜ੍ਹਦੀਆਂ ਔਰਤਾਂ ਦੀ ਬੇਹੁਰਮਤੀ ਕੀਤੀ, ਉਨ੍ਹਾਂ ਦੀ ਬੇਇਜ਼ਤੀ ਕੀਤੀ ਪਰ ਉਸ ਨੂੰ ਇਨਾਮ ਦੇ ਕੇ ਪੀ. ਏ. ਪੀ. ਵਿਚ ਪਰਮੋਸ਼ਨ ਗਰੇਡ ਵਿਚ ਲਗਾ ਦਿਤਾ ਗਿਆ । ਉਸ ਦੇ ਖਿਲਾਫ ਐਕਸ਼ਨ ਲਿਆ ਜਾਵੇ । ਉਸ ਵਕਤ ਇਨ੍ਹਾਂ ਆਪੋਜ਼ੀਸ਼ਨ ਵਿਚ ਬੈਠੇ ਭਾਈਆਂ ਦਾ ਰਾਜ ਸੀ । ਚੇਅਰਮੈਨ ਸਾਹਿਬ, ਮੈਂ ਯਕੀਨ ਨਾਲ ਕਹਿ ਸਕਦਾ ਹਾਂ ਮੈਂ ਖੁਦ ਅੱਖਾਂ ਨਾਲ ਦੇਖਿਆ ਹੈ । ਅਸੀਂ ਉਥੇ ਗੱਡੀ ਖੜੀ ਕੀਤੀ, ਸਾਨੂੰ ਇਕ ਇਨਸਪੈਕਟਰ ਮਿਲਿਆ । ਉਸ ਨੇ ਕਿਹਾ ਕਿ ਮੈਂ ਐਸ. ਐਸ. ਪੀ. ਦੀਆਂ ਬੋਤਲਾਂ ਲੈ ਕੇ ਚੱਲਿਆ ਹਾਂ । ਚੇਅਰਮੈਨ ਸਾਹਿਬ, ਸ਼ਰਾਬ ਦੀ ਵਾਟ ਸਿਕਸਟੀ ਨਾਈਨ ਦੀ ਇਕ ਬੋਤਲ 150 ਰੁਪਏ ਦੀ ਆਉਂਦੀ ਹੈ । (ਵਿਘਨ) ਚੇਅਰਮੈਨ ਸਾਹਿਬ, ਮੈਂ ਕਿਸੇ ਦਾ ਨਾਮ ਨਹੀਂ ਲੈਣਾ ਚਾਹੁੰਦਾ । ਇਸੇ ਤਰ੍ਹਾਂ ਹੀ ਉਹ ਸਿਗਰੇਟ ਦੇ ਪੈਕੇਟਸ ਲੈ ਕੇ ਚੱਲਿਆ ਸੀ ਜੋ ਕਿ 17 ਰੁਪਏ ਦਾ ਇਕ ਪੈਕਟ ਆਉਂਦਾ ਹੈ । (ਵਿਘਨ)

**ਸਰਦਾਰ ਬੇਅੰਤ ਸਿੰਘ** : ** ** **

**Mr. Chairman** : This is no point of order.

**ਹਾਜੀ ਅਨਵਰ ਅਹਿਮਦ ਖਾਨ** : ਚੇਅਰਮੈਨ ਸਾਹਿਬ, ਮੈਂ ਦੱਸ ਰਿਹਾ ਸੀ ਕਿ ਕਿਸ ਤਰ੍ਹਾਂ ਲੱਖਾਂ ਰੁਪਿਆ ਖਰਚ ਹੁੰਦਾ ਰਿਹਾ ਹੈ । (ਵਿਘਨ) ਉਹ ਐਸ. ਐਸ. ਪੀ. ਇਸ ਹਿਸਾਬ ਨਾਲ ਸਿਗਰੇਟ 555 ਦੇ ਦੋ ਪੈਕੇਟ, ਜਿਸ ਦੀ ਇਕ ਪੈਕੇਟ ਦੀ ਕੀਮਤ 17 ਰੁਪਏ ਹੈ ਅਤੇ ਇਸ ਤਰ੍ਹਾਂ 34 ਰੁਪਏ ਦੋ ਪਕੇਟਸ ਦੇ ਹੋ ਗਏ, ਰੋਜ਼ ਪੀਂਦਾ ਹੈ ਅਤੇ ਨਾਲ਼ ਹੀ 150 ਰੁਪਏ ਦੀ ਸ਼ਰਾਬ ਦੀ ਬੋਤਲ ਪੀਂਦਾ ਹੈ, ਇਸ ਤਰ੍ਹਾਂ 30 ਦਿਨਾਂ ਵਿਚ ਸਾਢੇ 4 ਹਜ਼ਾਰ ਦੀ ਤਾਂ ਸ਼ਰਾਬ ਹੀ ਪੀ ਗਿਆ ਅਤੇ ਬਾਕੀ ਸਾਰਾ ਕੁਝ ਪਾ ਕੇ 5-7 ਹਜ਼ਾਰ ਰੁਪਿਆ ਮਹੀਨੇ ਦਾ ਖਾਂਦਾ ਹੈ । (ਵਿਘਨ) ਇਹ ਕਿਸ

**Expunged as ordered by the Chair.

ਤਰ੍ਹਾਂ ਹੋ ਸਕਦਾ ਹੈ ? ਸਾਨੂੰ ਇਨ੍ਹਾਂ ਗੱਲਾਂ ਵੱਲ ਧਿਆਨ ਦੇਣਾ ਚਾਹੀਦਾ ਹੈ । ਜਦੋਂ ਅਸੀਂ ਕੋਈ ਗੱਲ ਕਰਦੇ ਸੀ ਤਾਂ ਐਸ. ਐਸ. ਪੀ. ਸਾਡੇ ਵੱਲ ਨਿਗਾਹ ਲਾਈ ਰੱਖਦਾ ਸੀ । ਅੱਜ ਵੀ ਮੈਂ ਤੁਹਾਨੂੰ ਦੱਸਦਾ ਹਾਂ ਕਿ ਕੋਲਡ ਵਾਰ ਚੱਲ ਰਹੀ ਹੈ between the police and the elected representatives. ਇਹ ਸਾਰੀਆਂ ਕਾਂਗਰਸ ਨੇ ਭੈੜੀਆਂ ਆਦਤਾਂ ਪਾਈਆਂ ਸਨ । (ਵਿਘਨ)

ਚੇਅਰਮੈਨ ਸਾਹਿਬ, ਮੈਂ ਡਿਮਾਂਡ ਨੰ: 10 ਤੇ ਇਕ ਰੁਪਏ ਦੀ ਇਕ ਕੱਟ ਮੋਸ਼ਨ ਵੀ ਦਿਤੀ ਹੈ । ਚੇਅਰਮੈਨ ਸਾਹਿਬ, ਤੁਸੀਂ ਖਰਚਾ ਦੇਖ ਲਵੋ । ਤਕਸੀਮ, ਵੰਡ ਤੋਂ ਪਹਿਲਾਂ 26 ਜ਼ਿਲ੍ਹੇ ਸਨ । 1947 ਤੋਂ ਪਹਿਲਾਂ 26 ਜ਼ਿਲ੍ਹੇ ਸਨ । ਚਾਰ ਡੀ. ਆਈ. ਜੀ. ਸਨ ਅਤੇ ਥੋੜ੍ਹੇ ਜਿਹੇ ਐਸ. ਐਸ. ਪੀ. ਸਨ । ਹੁਣ 12 ਜ਼ਿਲ੍ਹੇ ਹਨ । 12 ਜ਼ਿਲ੍ਹਿਆਂ ਵਿਚ, ਚੇਅਰਮੈਨ ਸਾਹਿਬ, ਇਨ੍ਹਾਂ ਨੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਆਪਣੇ ਚਮਚਿਆਂ ਨੂੰ ਅੱਗੇ ਲਿਆਉਣ ਲਈ ਬਹੁਤ ਪੋਸਟਾਂ ਕਰੀਏਟ ਕੀਤੀਆਂ। ਇਨ੍ਹਾਂ ਨੇ ਚੀਫ਼ ਇੰਜਨੀਅਰ 7-8 ਲਗਾ ਦਿਤੇ । ਇਕ ਇਕ ਦੀ ਜਗ੍ਹਾ ਤੇ ਤਿੰਨ ਤਿੰਨ ਲਗਾ ਦਿਤੇ । ਪੰਜਾਬ ਵਿਚ 60 ਐਸ. ਪੀ. ਲਗਾ ਦਿਤੇ । ਸੱਤ ਡੀ. ਆਈ. ਜੀ. ਅਤੇ 5 ਏ. ਆਈ. ਜੀ. ਲਗਾ ਦਿਤੇ । (ਇਕ ਆਵਾਜ਼ : ਹੁਣ ਵੀ ਦੋ ਆਈ. ਜੀ. ਹਨ) ਠੀਕ ਹੈ, ਦੋ ਆਈ. ਜੀ. ਜ਼ਰੂਰ ਚਾਹੀਦੇ ਹਨ । ਇਕ ਆਈ ਜੀ. ਡਿਟੈਕਟਿਵ ਵਾਸਤੇ ਹੈ । ਚੇਅਰਮੈਨ ਸਾਹਿਬ, ਮੈਂ ਦੱਸਦਾ ਹਾਂ ਕਿ ਜਦ ਕੋਈ ਐਸ. ਐਸ. ਪੀ. ਬਾਹਰ ਦੌਰੇ ਤੇ ਤੁਰ ਜਾਂਦਾ ਹੈ ਤਾਂ ਉਥੇ ਥਾਣੇ ਦੇ ਸਾਰੇ ਪੁਲਿਸ ਵਾਲੇ ਉਥੇ ਪਹੁੰਚ ਜਾਂਦੇ ਹਨ ਅਤੇ ਥਾਣੇ ਖਾਲੀ ਹੋ ਜਾਂਦੇ ਹਨ । ਮੈਂ ਕਹਾਂਗਾ ਕਿ ਥੱਲੇ ਦਾ ਸਟਾਫ ਵਧਾਓ । ਏ. ਐਸ. ਆਈ. ਵਧਾ ਦਿਓ, ਥਾਣਿਆਂ ਵਿਚ ਜੀਪਾਂ ਦਿਓ । ਦੂਸਰੀ ਗੱਲ ਇਹ ਵੀ ਹੈ ਕਿ ਜਦ ਕੋਈ ਕਾਗਜ਼ ਜਾਂਦਾ ਹੈ ਤਾਂ ਕਾਗਜ਼ ਪਹਿਲਾਂ ਐਸ. ਪੀ. ਕਈ ਦਿਨ ਆਪਣੇ ਕੋਲ ਰੱਖ ਲੈਂਦਾ ਹੈ, ਫਿਰ ਉਹ ਏ. ਐਸ. ਪੀ. ਨੂੰ ਭੇਜਦਾ ਹੈ ਅਤੇ ਫਿਰ ਡੀ. ਐਸ. ਪੀ. ਕੋਲ ਜਾਂਦਾ ਹੈ । ਇਸੇ ਤਰ੍ਹਾਂ ਹੀ ਥੱਲੇ ਤੋਂ ਉਪਰ ਨੂੰ ਕਾਗਜ਼ ਜਾਂਦੇ ਹਨ । ਇਹ ਬੜਾ ਲੰਬਾ ਪਰੋਸੈਸ ਹੈ । ਇਸ ਨੂੰ ਦੇਖਣਾ ਚਾਹੀਦਾ ਹੈ । ਚੇਅਰਮੈਨ ਸਾਹਿਬ, 48 ਐਸ. ਪੀ. ਫਾਲਤੂ ਹਨ । 12 ਜ਼ਿਲ੍ਹਿਆਂ ਵਿਚ 12 ਐਸ. ਪੀ. ਰੱਖ ਕੇ ਬਾਕੀ 48 ਫਾਲਤੂ ਹਨ, ਉਨ੍ਹਾਂ ਨੂੰ ਜਾਂ ਡੀਮੋਟ ਕਰੋ ਜਾਂ ਉਨ੍ਹਾਂ ਨੂੰ ਘਰ ਭੇਜੋ ਅਤੇ ਪੈਨਸ਼ਨ ਦੇ ਦਿਉ ।

ਚੇਅਰਮੈਨ ਸਾਹਿਬ, ਇਕ ਮੈ ਹੋਰ ਬੜੀ ਹੈਰਾਨਗੀ ਵਾਲੀ ਗੱਲ ਦੱਸਣਾ ਚਾਹੁੰਦਾ ਹਾਂ । ਪਿਛੇ ਜੋ ਕਾਂਗਰਸ ਪਾਰਟੀ ਦਾ ਮਟੌਰ ਸੈਸ਼ਨ ਹੋਇਆ ਸੀ ਉਦੋਂ ਪੁਲਿਸ ਦੀ ਮਿਲੀ ਭੁਗਤ ਨਾਲ ਬਹੁਤ ਸਾਰਾ ਰੁਪਿਆ ਇਕੱਠਾ ਕੀਤਾ ਗਿਆ । ਡੀ. ਐਸ. ਪੀ. ਆਪ ਜਾਂਦੇ ਸੀ ਪੈਸਾ ਇਕੱਠਾ ਕਰਨ, ਜ਼ਬਰਦਸਤੀ ਲੋਕਾਂ ਕੋਲੋਂ ਪੈਸੇ ਲਏ ਗਏ। ਮੈਂ 30 ਹਜ਼ਾਰ ਰੁਪਏ ਦਾ ਚੈਕ ਦਿਖਾਇਆ ਸੀ (ਘੰਟੀ) ਚੇਅਰਮੈਨ ਸਾਹਿਬ, ਮੈਂ ਬੜੀ ਲੰਬੀ ਚੌੜੀ ਫਾਈਲ ਤਿਆਰ ਕਰਕੇ ਦਿਤੀ ਹੈ । ਉਸ ਵਿਚ ਇਕ ਖਾਤੂਨ ਇਨਵਾਲਵਡ ਸੀ ਜੋ ਕਿ ਕਾਂਗਰਸ ਦੀ ਜਨਰਲ ਸੈਕਟਰੀ ਸੀ । (ਵਿਘਨ) ਚੇਅਰਮੈਨ ਸਾਹਿਬ, ਗਰਮੀ ਦਾ ਮਹੀਨਾ ਸੀ ਅਤੇ ਮੈਂ ਉਸ ਗਰਮੀ ਦੇ ਦਿਨਾਂ ਵਿਚ ਬੜੀ ਮਿਹਨਤ ਕਰਕੇ 10 ਦਿਨ ਲਗਾ ਕੇ, ਸਾਰੇ ਫੈਕਟਸ ਇਕੱਠੇ ਕਰਕੇ ਇਕ ਫਾਈਲ ਤਿਆਰ ਕੀਤੀ । ਹੁਣ ਪਤਾ ਨਹੀਂ ਉਹ ਫਾਇਲ ਕਿਥੇ ਹੈ । ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਫਾਈਲ ਕਢਾਓ ਤਾਂ ਪਤਾ ਲੱਗੇਗਾ ਕਿ ਕੀ ਕੁਝ ਹੋਇਆ ਸੀ ਅਸੀਂ ਜਿਹੜੇ ਇਲਜ਼ਾਮ ਲਗਾਉਂਦੇ ਹਾਂ ਜੇ ਉਹ ਠੀਕ ਹੋਣ ਤਾਂ ਉਨ੍ਹਾਂ ਦੇ ਖਿਲਾਫ ਐਕਸ਼ਨ ਲਵੋ ਅਤੇ ਜਿਸ ਨੇ ਇਸ ਕਿਸਮ ਦੀ ਹਰਕਤ ਕੀਤੀ ਹੈ ਉਸ ਦੇ ਖਿਲਾਫ ਠੋਕ ਕੇ ਐਕਸ਼ਨ ਲੈਣਾ ਚਾਹੀਦਾ ਹੈ । ਕੋਈ ਵੀ ਆਦਮੀ ਜਿਹੜਾ ਅਜਿਹੀ ਹਰਕਤ ਕਰਦਾ ਹੈ ਉਸ ਦੇ

[ਹਾਜੀ ਅਨਵਰ ਅਹਿਮਦ ਖਾਨ]

ਖਿਲਾਫ ਐਕਸ਼ਨ ਲੈਣਾ ਚਾਹੀਦਾ ਹੈ । ਐਕਸ਼ਨ ਲੈਣ ਲੱਗੇ ਕੋਈ ਫਰਕ ਨਹੀਂ ਰੱਖਣਾ ਚਾਹੀਦਾ। ਹੁਣ ਵੀ ਇਸ ਤਰ੍ਹਾਂ ਬਹੁਤ ਸਾਰੇ ਫਿਰਦੇ ਪਏ ਹਨ । ਉਨ੍ਹਾਂ ਨੇ ਬੜੀ ਕੁਰੱਪਸ਼ਨ ਕੀਤੀ ਅਤੇ ਪੈਸਾ ਕਮਾਇਆ । (ਵਿਘਨ) ਚੇਅਰਮੈਨ ਸਾਹਿਬ, ਇਕ ਐਕਸੀਅਨ ਸੀ ਉਹ ਖੁਦ ਪੈਸੇ ਲੈ ਕੇ ਗਿਆ। ਉਸ ਨੇ ਕਾਂਗਰਸ ਦੇ ਸਾਬਕਾ ਜਨਰਲ ਸੈਕਟਰੀ, ਜੋ ਕਿ ਇਕ ਖਾਤੂਨ ਸੀ, ਨੂੰ ਫਲੈਟ ਨੰ: 3 ਵਿਚ ਰਾਤ ਦੇ ਇਕ ਵਜੇ 30 ਹਜ਼ਾਰ ਰੁਪਏ ਲਿਆ ਕੇ ਦਿਤੇ । ਚੇਅਰਮੈਨ ਸਾਹਿਬ, ਉਸੇ ਵਕਤ ਉਸ ਨੂੰ ਐਸ. ਈ. ਬਣਾਇਆ ਗਿਆ । ਇਹ ਇਸ ਸਰਕਾਰ ਨੇ ਚੰਗਾ ਕੀਤਾ ਹੈ ਕਿ ਉਸ ਨੂੰ ਕੱਢ ਦਿਤਾ ਗਿਆ ਹੈ । ਉਹ ਹੁਣ ਧੱਕੇ ਖਾਂਦਾ ਫਿਰਦਾ ਹੈ । ਉਸ ਦਾ 30 ਹਜ਼ਾਰ ਰੁਪਿਆ ਵੀ ਗਿਆ । ਉਸ ਦਾ 30 ਹਜ਼ਾਰ ਰੁਪਿਆ ਦਿਵਾ ਦਿਤਾ ਜਾਵੇ (ਘੰਟੀ)।

**ਸ੍ਰੀ ਸਭਾਪਤੀ** : ਤੁਸੀਂ ਖਤਮ ਕਰੋ ਜੀ ।

**ਹਾਜੀ ਅਨਵਰ ਅਹਿਮਦ ਖਾਨ** : ਚੇਅਰਮੈਨ ਸਾਹਿਬ, ਮੇਰੇ ਕੋਲ ਰਿਕਾਰਡ ਹੈ । ਮੇਰੇ ਕੋਲ ਕਾਗਜ਼ ਹਨ । ਮੈਂ ਤੁਹਾਨੂੰ ਦਿਖਾਉਂਦਾ ਹਾਂ । (ਵਿਘਨ) ਮੈਂ ਹੋਰ ਦੱਸਦਾ ਹਾਂ ਕਿ ਪੁਲਿਸ ਦੀ ਮਿਲੀ ਭੁਗਤ ਨਾਲ ਉਥੇ ਦੇ ਡਿਪਟੀ ਕਮਿਸ਼ਨਰ ਨੂੰ ਗੱਠਿਆ । ਉਹ ਅੱਜ ਡਿਪਟੀ ਸੈਕਟਰੀ ਹੋਵੇਗਾ । ਉਹ ਸੰਗਰੂਰ ਦਾ ਡਿਪਟੀ ਕਮਿਸ਼ਨਰ ਹੁੰਦਾ ਸੀ । ਇਕ ਕੋਠੀ ਦਾ ਸੌਦਾ ਕੀਤਾ ਗਿਆ । ਉਥੇ ਪੁਲਿਸ ਰਾਤ ਦਿਨ ਫਿਰਦੀ ਰਹਿੰਦੀ ਸੀ । ਉਹ ਲੱਖਾਂ ਰੁਪਏ ਦੀ ਜਾਇਦਾਦ ਸੀ । ਉਸ ਦੇ ਲਈ ਜਾਲ੍ਹੀ ਦਸਖਤ ਕਰਵਾਏ ਗਏ । ਅਬਦੁਲਾ ਸ਼ਾਹੀ ਦੇ ਜਾਲ੍ਹੀ ਦਸਖਤ ਕਰਕੇ ਝੂਠੀ ਵਸੀਅਤ ਕਰਵਾਈ ਗਈ । ਪਹਿਲਾਂ ਜਦੋਂ ਬਾਦਲ ਸਾਹਿਬ ਮੁੱਖ ਮੰਤਰੀ ਸਨ ਤਾਂ ਉਦੋਂ ਇਨ੍ਹਾਂ ਨੂੰ ਕਿਹਾ ਗਿਆ ਸੀ ਪਰ ਇਨ੍ਹਾਂ ਨੇ ਜਵਾਬ ਦੇ ਦਿਤਾ । ਇਨ੍ਹਾਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਦੇ ਵਕਤ ਪਤਾ ਨਹੀਂ ਉਸ ਨੇ ਕੀ ਜਾਦੂ ਕਰ ਦਿਤਾ ਦੋ ਦਿਨ ਵਿਚ ਹੀ ਉਸ ਨੂੰ ਕੋਠੀ ਦੇ ਦਿਤੀ ਗਈ । ਚੀਫ ਮਨਿਸਟਰ ਸਾਹਿਬ ਇਨ੍ਹਾਂ ਦੇ ਜੋ ਸਨ ਉਨ੍ਹਾਂ ਨੇ ਆਪ ਹੀ ਆਰਡਰ ਕਰ ਦਿਤੇ । ਮੈਂ ਸਾਬਕਾ ਚੀਫ ਮਨਿਸਟਰ ਸਾਹਿਬ ਦੀ ਤਾਰੀਫ ਕਰਦਾ ਹਾਂ ਕਿ ਉਹ ਬੜੇ ਐਫੀਸ਼ੀਐਂਟ ਸਨ । ਉਹ ਇਤਨੇ ਐਫੀਸ਼ੀਐਂਟ ਸਨ ਕਿ ਰਾਤ ਦੇ ਇਕ ਇਕ ਵਜੇ ਆਰਡਰ ਕਰ ਦਿੰਦੇ ਸਨ । ਉਥੇ ਫਲੈਟ ਵਿਚ ਹੀ ਆਰਡਰਜ਼ ਕਰ ਦਿੰਦੇ ਸਨ । ਰਾਤ ਨੂੰ ਖੂਬ ਕੰਮ ਹੋ ਰਿਹਾ ਹੈ, ਖੂਬ . ਦਸਖਤ ਹੋ ਰਹੇ ਹਨ । ਇਹ ਤਾਂ ਹਾਲ ਸੀ । ਮੈਂ ਤਾਂ ਉਨ੍ਹਾਂ ਦੀ ਐਫੀਸ਼ੀਐਂਸੀ ਦੀ ਤਾਰੀਫ ਕਰਦਾ ਹਾਂ । ਸਾਡੇ ਤਾਂ ਉਨ੍ਹਾਂ ਦੇ ਨਾਲ ਤੁਅੱਲੁਕਾਤ ਸਨ, ਉਨ੍ਹਾਂ ਦੇ ਸਾਡੀ ਬਰਾਦਰੀ ਨਾਲ ਘਰੇਲੂ ਤੁਅੱਲੁਕਾਤ ਸਨ । ਇਸ ਲਈ ਮੈਂ ਤਾਂ ਉਨ੍ਹਾਂ ਦਾ ਬਹੁਤ ਇਜ਼ਤ ਕਰਦਾ ਹਾਂ । (ਘੰਟੀ) ਬੱਸ ਜੀ, ਮੈਂ ਬਹੁਤਾ ਕੁਝ ਨਾ ਕਹਿੰਦਾ ਹੋਇਆ ਇਤਨੀ ਥੋੜ੍ਹੀ ਜਿਹੀ ਗੱਲ ਕਰਕੇ ਹੀ ਆਪਣੀ ਸਪੀਚ ਸਮਾਪਤ ਕਰਦਾ ਹਾਂ।

**श्री अ विश्वानाथन** (लुध्याना पश्चिम) : सभापति महोदय, मैं अपने मुख्य मंत्री साहिब की तारीफ करूंगा कि इतना इमानदार मुख्य मंत्री न पंजाब को कभी मिला है न कभी मिलेगा। इतना कहना ही काफी नहीं, श्रीमती शान्ति सरूप रानी जब तक संगम में इशनान नहीं कर लेती थीं भोजन नहीं करती थीं, लेकिन उन के खानदान ने, उन के दोस्तों, उन के दोस्तों के दोस्तों ने जो किया वह तीसरी पीढ़ी तक मिसाल है, चौथी पीढ़ी का पता नहीं क्या होगा। हमारे मुख्य मंत्री खुद बहुत इमानदार हैं और पंजाब की तरक्की करना चाहते हैं। यही काफी नहीं है। मैंने पिछली बार भी यह कहा था कि एक साधू तपस्या कर रहा है लेकिन उस जगह पर नीचे सांपों की बांबी हैं, उस के नीचे बिछुओं का झुंड है । वह तपस्या शायद उस साधु के लिये तो सफल हो जाए, उस से उस का अपना कल्याण तो हो जाए मगर किसी

## PUNJAB VIDHAN SABHA

**Thursday, the 30th March, 1978**

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A.M. of the Clock. Mr. Speaker (Sardar Ravi Inder Singh) in the Chair.*

---

## STARRED QUESTIONS AND ANSWERS

### Increase to the Pensioners

***350. Comrade Satya Pal Dang** (Put by Master Babu Singh) **:** Will the Minister for Finance be pleased to state:—

(a) whether during the month of January, 1977, a circular was issued for granting an increase of Rs. 15 to Rs. 50 to the pensioners of the Punjab Government with effect from 1st March, 1977;

(b) if the reply to part (a) above be in the affirmative, whether it is a fact that the pensioners in Sangrur District, who retired before 1st November, 1966, have not been given this increase; if so, the reasons therefor;

(c) whether in any other District also this increase has not been given to any similar category of pensioners; if so, the names of such Districts?

**ਸਰਦਾਰ ਬਲਵੰਤ ਸਿੰਘ :** (ੳ) ਜਨਵਰੀ, 1977 ਵਿੱਚ ਅਜਿਹਾ ਕੋਈ ਸਰਕੂਲਰ ਜਾਰੀ ਨਹੀਂ ਸੀ ਕੀਤਾ ਗਿਆ। ਇਕ ਸਰਕੂਲਰ ਮਿਤੀ 27 ਜੁਲਾਈ, 1977 ਨੂੰ ਜਾਰੀ ਕੀਤਾ ਗਿਆ ਸੀ ਜਿਸ ਰਾਹੀਂ ਪੰਜਾਬ ਸਰਕਾਰ ਦੇ ਪੈਨਸ਼ਨਰਾਂ ਨੂੰ ਮਿਤੀ 1 ਮਾਰਚ, 1977, ਤੋਂ ਤਦ-ਅਰਥ ਆਧਾਰ ਤੇ 15 ਰੁਪਏ ਤੋਂ 35 ਰੁਪਏ ਪ੍ਰਤੀ ਮਹੀਨਾ ਦੀ ਬੜ੍ਹੋਤਰੀ ਦਿੱਤੀ ਗਈ ਸੀ।

(ਅ) ਤੇ (ੲ) ਜ਼ਿਲ੍ਹਾ ਸੰਗਰੂਰ ਅਤੇ ਦੂਜੇ ਜ਼ਿਲ੍ਹਿਆਂ ਦੇ ਪੈਨਸ਼ਨਰਾਂ ਨੂੰ ਜਿਹੜੇ ਕਿ ਮਿਤੀ 1 ਨਵੰਬਰ, 1966 ਤੋਂ ਪਹਿਲਾਂ ਰਿਟਾਇਰ ਹੋਏ ਸਨ, ਇਹ ਰਾਹਤ ਹਾਲੇ ਤੱਕ ਨਹੀਂ ਵੰਡੀ ਜਾ ਸਕੀ ਕਿਉਂ ਜੋ ਅਜਿਹਾ ਕਰਨ ਤੋਂ ਪਹਿਲਾਂ ਉੱਤਰ-ਅਧਿਕਾਰੀ ਰਾਜ ਸਰਕਾਰਾਂ, ਹਰਿਆਣਾ, ਹਿਮਾਚਲ ਪ੍ਰਦੇਸ਼ ਅਤੇ ਕੇਂਦਰੀ ਪ੍ਰਸ਼ਾਸਨ ਪ੍ਰਦੇਸ਼ ਚੰਡੀਗੜ੍ਹ ਤੋਂ ਉਨ੍ਹਾਂ ਦੇ ਹਿੱਸੇ ਦਾ ਬਣਦਾ ਖਰਚਾ ਬਰਦਾਸ਼ਤ ਕਰਨ ਸਬੰਧੀ ਸਹਿਮਤੀ ਪ੍ਰਾਪਤ ਨਹੀਂ ਸੀ ਹੋਈ। ਹੁਣ ਇਹ ਸਹਿਮਤੀ ਪ੍ਰਾਪਤ ਹੋਣ ਉਪ੍ਰੰਤ ਮਿਤੀ 9 ਮਾਰਚ, 1978 ਨੂੰ ਲੋੜੀਂਦੇ ਹੁਕਮ ਜਾਰੀ ਕਰ ਦਿੱਤੇ ਗਏ ਹਨ।

**ਮਾਸਟਰ ਬਾਬੂ ਸਿੰਘ :** ਸਪੀਕਰ ਸਾਹਿਬ, ਕੀ ਮੰਤਰੀ ਜੀ ਇਹ ਦੱਸਣਗੇ ਕਿ ਜਿਹੜਾ ਆਦੇਸ਼ 9 ਮਾਰਚ ਨੂੰ ਦਿੱਤਾ ਹੈ ਉਸ ਦੀ ਇਮਪਲੀਮੈਂਟੇਸ਼ਨ 30 ਅਪ੍ਰੈਲ ਤੱਕ ਹੋ ਜਾਵੇਗੀ

**ਮੰਤਰੀ :** ਸਪੀਕਰ ਸਾਹਿਬ, ਜਿਹੜਾ ਆਦੇਸ਼ ਦੇ ਦਿੱਤਾ ਹੈ ਉਸ ਦੇ ਮੁਤਾਬਕ ਇਮਪਲ? ਮੈਂਟੇਸ਼ਨ ਸ਼ੁਰੂ ਹੋ ਗਈ ਹੈ।

---

**Audit of Co-operative Agricultural Service Society Dhilwan, District Sangrur**

*447. **Master Chand Singh** (put by Comrade Darshan Singh Jhabal) : Will the Minister for Co-operation be pleased to state whether any audit of the Co-operative Agricultural Service Society, Dhilwan, Tehsil Barnala, District Sangrur, was conducted by the Department during the period from 1st April, 1973 to 30th June, 1974; if so, the details of the Audit Report ?

**ਸਰਦਾਰ ਜਸਵਿੰਦਰ ਸਿੰਘ ਬਰਾੜ** : ਹਾਂ ਜੀ ।

ਆਡਿਟ ਦੇ ਦੌਰਾਨ 18,680.73 ਪੈਸੇ ਦਾ ਗਬਨ, 73,221.52 ਪੈਸੇ ਦੀਆਂ ਗੰਭੀਰ ਉਣਤਾਈਆਂ ਅਤੇ ਝਗੜੇ ਵਾਲੇ ਕਰਜ਼ੇ 7,190 ਰੁਪਏ ਦੇ ਫੜੇ ਗਏ ਸਨ ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਆਡਿਟ ਨੇ ਜੋ ਕੇਸ ਸਾਬਤ ਕੀਤਾ ਹੈ ਅਤੇ ਇਹ ਗਬਨ ਫੜਿਆ ਹੈ, ਦੋਸ਼ੀਆਂ ਦੇ ਖ਼ਿਲਾਫ਼ ਕੇਸ ਕਦੋਂ ਤੱਕ ਰਜਿਸਟਰ ਕੀਤੇ ਜਾਣਗੇ ?

**ਮੰਤਰੀ** : ਠੀਕ ਹੈ ਜੀ, ਇਹ ਸਾਬਤ ਹੋ ਗਿਆ ਹੈ ਅਤੇ ਇਸ ਦਾ ਕੇਸ ਪੁਲਿਸ ਵਿਚ ਰਜਿਸਟਰ ਹੋ ਚੁੱਕਿਆ ਹੈ । ਇਸ ਕੇਸ ਲਈ ਐਫ. ਆਈ. ਆਰ. ਨੰਬਰ 7 ਹੈ । ਪਹਿਲਾਂ ਵਿਜੀਲੈਂਸ ਨੇ ਫਾਈਲਾਂ ਲੈ ਲਈਆਂ ਸੀ ਔਰ ਵਿਜੀਲੈਂਸ ਨੇ ਸੋਸਾਇਟੀ ਦਾ ਰਿਕਾਰਡ ਵੀ ਲੈ ਲਿਆ ਅਤੇ ਆਡਿਟ ਦਾ ਰਿਕਾਰਡ ਵਗੈਰਾ ਵੀ ਲੈ ਲਿਆ ਸੀ । ਗਰੀਵੈਂਸਿਜ਼ ਅਫ਼ਸਰ, ਸੰਗਰੂਰ ਦੇ ਉਸ ਤੋਂ ਬਾਅਦ ਪਤਾ ਲੈਣ ਤੇ ਕੇਸ ਰਜਿਸਟਰ ਹੋ ਚੁੱਕਿਆ ਹੈ। ਐਫ. ਆਈ. ਆਰ. ਨੰਬਰ 7 ਹੈ ।

**ਸਰਦਾਰ ਮੁਹਿੰਦਰ ਸਿੰਘ ਸਰੂਪਵਾਲੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਕਾਦੀਆਂ ਵਿਚ ਸੋਸਾਇਟੀ ਹੈ ਜਿਸ ਦੇ ਵਿਚ ਪਹਿਲਾਂ ਇਕ ਗਰੁੱਪ ਦਾ ਕਬਜ਼ਾ ਸੀ ਅਤੇ ਉਸ ਨੇ ਲੱਖਾਂ ਰੁਪਏ ਦਾ ਗਬਨ ਕੀਤਾ ਹੈ । ਹੁਣ ਦੂਸਰੇ ਗਰੁੱਪ ਦਾ ਕਬਜ਼ਾ ਹੈ। (ਵਿਘਨ) ਹੁਣ ਉਹ ਦੂਸਰਾ ਗਰੁੱਪ ਜਿਹੜਾ ਹੈ ਉਹ ਸੋਸਾਇਟੀ ਦਾ ਰਜਿਸਟਰ ਹੀ ਚੁੱਕ ਕੇ ਲੈ ਗਿਆ । ਉਥੇ ਲੱਖਾਂ ਰੁਪਏ ਦਾ ਗਬਨ ਹੈ। ਕੀ ਮਨਿਸਟਰ ਸਾਹਿਬ ਇਸ ਗੱਲ ਦੀ ਕੋਈ ਇਨਕੁਆਇਰੀ ਕਰਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਜੋ ਵੀ ਮਾਨਯੋਗ ਮੈਂਬਰ ਸਾਹਿਬ ਸਾਡੇ ਧਿਆਨ ਵਿਚ ਗੱਲ ਲਿਆਉਣਗੇ ਅਸੀਂ ਹਰ ਉਸ ਗੱਲ ਦੀ ਇਨਕੁਆਇਰੀ ਕਰਾਉਣ ਵਾਸਤੇ ਤਿਆਰ ਹਾਂ ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਗਿਆਨ ਵਿਚ ਇਹ ਹੋਣਾ ਹੈ ਕਿ ਗਬਨ ਦਾ ਕੇਸ ਪੁਲਿਸ ਵਿਚ ਰਜਿਸਟਰ ਹੋ ਗਿਆ ਅਤੇ ਉਸ ਤੋਂ ਬਾਅਦ ਨਾ ਥਾਣੇ ਵਾਲੇ, ਜਿਸ ਨੇ ਗਬਨ ਕੀਤਾ ਹੈ, ਉਸ ਨੂੰ ਪੁੱਛਦੇ ਹਨ ਅਤੇ ਨਾ ਕੋਈ ਹੋਰ ਗੱਲ ਹੁੰਦੀ ਹੈ । ਇਸ ਤਰ੍ਹਾਂ 2-2, 3-3 ਸਾਲ ਕੇਸ ਪੈਂਡਿੰਗ ਪਏ ਰਹਿੰਦੇ ਹਨ। ਕੀ ਮਨਿਸਟਰ ਸਾਹਿਬ ਇਸ ਗੱਲ ਤੇ ਕੋਈ ਵਿਚਾਰ ਕਰਨਗੇ ਕਿ ਜਲਦੀ ਤੋਂ ਜਲਦੀ ਕਾਰਵਾਈ ਹੋ ਕੇ ਦੋਸ਼ੀਆਂ ਨੂੰ ਸਜ਼ਾ ਮਿਲ ਜਾਇਆ ਕਰੇ ?

**ਮੰਤਰੀ :** ਸਪੀਕਰ ਸਾਹਿਬ, ਸਵਾਲ ਇਨ੍ਹਾਂ ਦਾ ਬਿਲਕੁਲ ਦਰੁੱਸਤ ਹੈ । ਪੁਲਿਸ ਦੇ ਵਿਚ ਮਹਿਕਮੇ ਵਲੋਂ ਪਰਸੂ ਕਰਨ ਵਾਸਤੇ ਸਾਡੇ ਕੋਲ ਸਟਾਫ਼ ਨਹੀਂ ਹੈ। ਇਸ ਦੇ ਲਈ ਅਸੀਂ ਇਕ ਸੈਲ ਬਣਾ ਰਹੇ ਹਾਂ । ਕੱਲ੍ਹ ਹੀ ਇਸ ਸਬੰਧ ਵਿਚ ਸਾਡੀ ਇਕ ਮੀਟਿੰਗ ਹੋਈ ਹੈ । ਅਸੀਂ ਚਾਹੁੰਦੇ ਹਾਂ ਕਿ ਕੇਸਾਂ ਨੂੰ 2-2, 3-3 ਸਾਲ ਨਾ ਲੱਗਣ ਅਤੇ ਥੋੜ੍ਹੇ ਸਮੇਂ ਵਿਚ ਹੀ ਉਨ੍ਹਾਂ ਤੋਂ ਰੁਪਿਆ ਕਢਿਆ ਜਾਵੇ ਅਤੇ ਬੰਦਿਆ ਨੂੰ ਅੰਦਰ ਦਿੱਤਾ ਜਾਵੇ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਗੱਲ ਦੇ ਮੱਦੇ ਨਜ਼ਰ ਕਿ ਢਿਲਵਾਂ ਵਿਚ ਪੜਤਾਲ ਕਰਨ ਤੇ ਪਤਾ ਲੱਗਾ ਕਿ ਇਤਨਾ ਗਬਨ ਹੋਇਆ ਹੈ ਅਤੇ ਇਰਰੈਗੂਲੈਰੇਟੀਜ਼ ਹੋਈਆਂ ਹਨ । ਹੋਰ ਸੁਸਾਇਟੀਆਂ ਵਿਚ ਵੀ ਇਹੀ ਹਾਲ ਹੈ, ਕੀ ਸਾਰੇ ਪੰਜਾਬ ਵਿਚ ਕੋਈ ਮੁਹਿੰਮ ਸ਼ੁਰੂ ਕਰਵਾਉਣਗੇ ਕਿ ਜਿਹੜੀਆਂ ਸੁਸਾਇਟੀਆਂ ਖਾਸ ਤੌਰ ਤੇ ਇਨ੍ਹਾਂ ਦੇ ਰਾਜ ਵਿਚ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਦੇ ਹੋਏ ) ਜੋ ਬਣੀਆਂ ਹਨ ਅਤੇ ਉਨ੍ਹਾਂ ਦੇ ਬਾਰੇ ਜਿਸ ਤਰ੍ਹਾਂ ਇਨ੍ਹਾਂ ਨੇ ਆਪ ਕਿਹਾ ਹੈ ਕਿ ਪੁਲਿਸ ਵਿਚ ਥੋੜ੍ਹੇ ਬਹੁਤ ਕੇਸ ਪਰਸੂ ਹੋਏ ਹਨ, ਕੀ ਡੀ. ਆਰ. ਜਾਂ ਏ. ਆਰ. ਲੈਵਲ ਤੇ, ਜ਼ਿਲ੍ਹਾ ਲੈਵਲ ਤੇ ਵਿਜੀਲੈਂਸ ਡਿਪਾਰਟਮੈਂਟ ਜਾਂ ਐਸ. ਪੀ. ਵਗੈਰਾ ਨੂੰ ਮਿਲ ਕੇ ਕੇਸਿਜ਼ ਦਾ ਨਿਪਟਾਰਾ ਜਲਦੀ ਕਰਵਾਉਣਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਅਸੀਂ ਇਕ ਸੈੱਲ ਕਾਇਮ ਕਰਨ ਦਾ ਫੈਸਲਾ ਕਰ ਰਹੇ ਹਾਂ ਜਿਹੜਾ ਜ਼ਿਲ੍ਹਾ ਹੈਡਕੁਆਟਰਜ਼ ਤੇ ਏਸੇ ਕੇਸਿਜ਼ ਵਿਚ ਜਿੱਥੇ ਕੋਈ ਗਬਨ ਹੋਇਆ ਹੈ ਇਰਰੈਗੂਲੈਰੀਟੀਜ਼ ਹੋਈਆਂ ਹਨ ਅਤੇ ਉਹ ਲੋਕ ਜਿਹੜੇ 5-5, 4-4 ਮੈਂਬਰ ਇਕੋ ਖਾਨਦਾਨ ਦੇ ਸੋਸਾਇਟੀਆਂ ਬਣਾ ਕੇ ਗਬਨ ਕਰਦੇ ਹਨ, ਉਨ੍ਹਾਂ ਨੂੰ ਫੜ ਕੇ ਅੰਦਰ ਦੇਵੇਗਾ ਅਤੇ ਉਨ੍ਹਾਂ ਤੋਂ ਰੁਪਿਆ ਉਗਰਾਹੇਗਾ । ਲੇਕਿਨ ਇਹ ਉਦੋਂ ਹੋਵੇਗਾ ਜਦੋਂ ਸੈੱਲ ਕਾਇਮ ਹੋ ਜਾਵੇਗਾ ।

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ਸਪੀਕਰ ਸਾਹਿਬ, ਇਹ ਮਾਮਲਾ ਬੜਾ ਅਹਿਮ ਹੈ ਅਤੇ ਕੋਆਪ੍ਰੇਟਿਵ ਦੀਆਂ ਬਹੁਤ ਸਾਰੀਆਂ ਸੋਸਾਇਟੀਆਂ ਵਿਚ ਗਬਨ ਹੋਇਆ ਹੈ । ਇਸੇ ਤਰ੍ਹਾਂ ਜਲੰਧਰ ਵਿਚ ਸ਼ਮਸ਼ੇਰ ਵਿਚ ਇਕ ਸੁਸਾਇਟੀ ਸੀ ਅਤੇ ਉਸ ਸੁਸਾਇਟੀ ਦਾ ਸੈਕਟਰੀ ਮਹਿੰਦਰ ਸਿੰਘ ਸੀ । ਉਸ ਨੇ 2-3 ਸਾਲ ਹੋਏ ਗਬਨ ਕੀਤਾ । ਉਸ ਦੇ ਖਿਲਾਫ ਬੜੀਆਂ ਸ਼ਿਕਾਇਤਾਂ ਹੋਈਆਂ ਅਤੇ ਐਫ. ਆਈ. ਆਰ. ਥਾਣੇ ਵਿਚ ਦਰਜ ਹੋਇਆ ਪਰ ਥਾਣੇ ਵਿਚ ਪੈਸੇ ਵਗੈਰਾ ਦੇ ਕੇ ਉਹ ਨਿਕਲ ਗਿਆ । ਕੀ ਉਸ ਦੀ ਕੋਈ ਇਨਕੁਆਰੀ ਕਰਵਾ ਕੇ ਉਸ ਨੂੰ ਸਜ਼ਾ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਮੇਰਾ ਮੈਂਬਰ ਸਾਹਿਬ ਨਾਲ ਨਿਜੀ ਤੌਰ ਤੇ ਵੀ ਬੜਾ ਪ੍ਰੇਮ ਹੈ । ਇਨ੍ਹਾਂ ਨੂੰ ਨੋਟਿਸ ਦੇਣ ਦੀ ਵੀ ਲੋੜ ਨਹੀਂ। ਸਧਾਰਣ ਅਰਜ਼ੀ ਇਹ ਦੇ ਦੇਣ ਅਸੀਂ ਛੇਤੀ ਤੋਂ ਛੇਤੀ ਅਤੇ ਜਿਹੜੇ ਅਫ਼ਸਰ ਤੋਂ ਕਹਿਣਗੇ, ਇਨਕੁਆਰੀ ਕਰਵਾਵਾਂਗੇ ।

**ਸਰਦਾਰ ਗੁਰਦਿਆਲ ਸਿੰਘ :** ਸਪੀਕਰ ਸਾਹਿਬ, ਜ਼ਿਲ੍ਹਾ ਸੰਗਰੂਰ ਵਿਚ ਬਹੁਤ ਸਾਰੀਆਂ ਐਸੀਆਂ ਸੁਸਾਇਟੀਆਂ ਹਨ ਜਿੱਥੇ ਫਰਜ਼ੀ ਅੰਗੂਠੇ ਲਾ ਕੇ ਲੋਕਾਂ ਨੇ ਕਰਜ਼ਾ ਲਿਆ ਹੋਇਆ ਹੈ ਅਤੇ ਉਹ ਵਿਚਾਰੇ ਕਿਸਾਨ ਏ. ਆਰ. ਦੇ ਦਫ਼ਤਰ ਵਿਚ ਮਾਰੇ ਮਾਰੇ ਫਿਰਦੇ ਹਨ । ਦਫ਼ਤਰ ਵਾਲਿਆਂ ਨੂੰ ਪਤਾ ਹੈ ਕਿ ਇਹ ਫਰਜ਼ੀ ਅੰਗੂਠੇ ਹਨ ਪਰ ਉਨ੍ਹਾਂ ਨੂੰ ਇਹ ਕਹਿੰਦੇ

[ਸਰਦਾਰ ਗੁਰਦਿਆਲ ਸਿੰਘ]

ਹਨ ਕਿ ਕੋਈ ਸਨਾਖਤ ਕਰਾਓ । 5-5 ਸੌ ਰੁਪਿਆ ਕਰਜ਼ਾ ਹੈ ਅਤੇ ਕਿਸਾਨ ਰੁਲਦਾ ਫਿਰਦਾ ਹੈ। ਉਸ ਨੂੰ ਕਹਿ ਦਿੰਦੇ ਹਨ ਕਿ ਐਕਸਪਰਟਸ ਨੂੰ ਪੇਸ਼ ਕਰਨਗੇ ਜਾਂ ਹੋਰ ਇਸ ਤਰ੍ਹਾਂ ਦੀਆਂ ਗੱਲਾਂ ਉਨ੍ਹਾਂ ਗਰੀਬ ਕਿਸਾਨਾਂ ਨਾਲ ਉਹ ਕਰਦੇ ਹਨ। ਕੀ ਵਜ਼ੀਰ ਸਾਹਿਬ ਇਸ ਮਾਮਲੇ ਦੀ ਪੜਤਾਲ ਕਰਵਾ ਕੇ ਗਰੀਬ ਕਿਸਾਨਾਂ ਨੂੰ ਇਨ੍ਹਾਂ ਗੱਲਾਂ ਤੋਂ ਛੁਟਕਾਰਾ ਦਿਵਾਉਣਗੇ ਅਤੇ ਅਸਲੀ ਦੋਸ਼ੀ ਜਿਨ੍ਹਾਂ ਨੇ ਗਬਨ ਕੀਤਾ ਹੈ ਅਤੇ ਦੂਸਰਿਆਂ ਜ਼ਿਲ੍ਹਿਆਂ ਵਿਚ ਆਪਣਾ ਬਿਜ਼ਨੈਸ ਕਰ ਰਹੇ ਹਨ, ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲੈਣਗੇ ?

**ਮੰਤਰੀ**: ਸਪੀਕਰ ਸਾਹਿਬ, ਇਹ ਦੋ ਕਿਸਮ ਦੇ ਕੇਸ ਹਨ । ਇਕ ਤਾਂ ਕੇਸ ਉਹ ਹਨ ਜਿਥੇ ਅੰਗੂਠੇ ਜੈਨੂਅਨ ਲੱਗੇ ਹਨ ਲੇਕਿਨ ਪੈਸੇ ਨਹੀਂ ਲਏ ਗਏ ਅਤੇ ਦੂਸਰੇ ਕੇਸ ਉਹ ਹਨ ਜਿਥੇ ਅੰਗੂਠੇ ਲਗੇ ਹਨ ਅਤੇ ਪੈਸੇ ਵੀ ਲਏ ਗਏ ਹਨ। ਉਨ੍ਹਾਂ ਦੀ ਪੜਤਾਲ ਇਸ ਤਰ੍ਹਾਂ ਹੀ ਕਰਵਾਈ ਜਾ ਸਕਦੀ ਹੈ ਕਿ ਕੋਈ ਐਕਸਪਰਟ ਜੋ ਹੈ ਉਸ ਨੂੰ ਦਿਖਾਈਏ ਕਿ ਅੰਗੂਠਾ ਜੈਨੂਅਨ ਲੱਗਿਆ ਹੈ ਜਾਂ ਜਾਲੀ ਲਗਿਆ ਹੋਇਆ ਹੈ। ਜੈਨੂਅਨ ਅੰਗੂਠੇ ਦੇ ਬਾਅਦ ਵੀ ਇੱਕ ਗੱਲ ਰਹਿ ਜਾਂਦੀ ਹੈ ਕਿ ਸਾਡੇ ਭਲੇ ਮਾਣਸ ਕਿਸਾਨਾਂ ਨੂੰ ਇਹ ਨਹੀਂ ਪਤਾ ਕਿ ਅੰਗੂਠਾ ਲੱਗ ਗਿਆ ਹੈ ਅਤੇ ਪੈਸੇ ਵੀ ਲਏ ਹਨ ਜਾਂ ਨਹੀਂ। ਸੋ ਇਹ ਸਾਰੀਆਂ ਗੱਲਾਂ ਦਾ ਧਿਆਨ ਕਰਨਾ ਪੈਂਦਾ ਹੈ। (ਵਿਘਨ)

**ਸ੍ਰੀ ਖੁਸ਼ਹਾਲ ਬਹਿਲ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ 3-3 ਸਾਲਾਂ ਦੇ ਐਸੇ ਕੇਸਿਜ਼ ਪੈਂਡਿੰਗ ਹਨ ਜਿਥੇ ਲੋਕਾਂ ਨੇ ਪੈਸੇ ਨਹੀਂ ਲਏ ਪਰ ਉਨ੍ਹਾਂ ਦੇ ਨਾਮ ਪੈਸੇ ਦੱਸੇ ਗਏ ਅਤੇ ਉਹ ਕੇਸਿਜ਼ ਪੁਲਿਸ ਕੋਲ ਰਜਿਸਟਰ ਕਰਵਾ ਕੇ ਭੇਜ ਦਿੱਤੇ ਗਏ ਹਨ। ਕੀ ਮਨਿਸਟਰ ਸਾਹਿਬ ਕੋਈ ਐਸੀ ਪ੍ਰਪੋਜ਼ਲ ਬਣਾ ਕੇ ਇਹੋ ਜਿਹੇ ਕੇਸਿਜ਼ ਨੂੰ ਸਿਰੇ ਚਾੜ੍ਹਨਗੇ ?

**ਮੰਤਰੀ**: ਸਪੀਕਰ ਸਾਹਿਬ, ਮੈਂ ਜਦੋਂ ਪਹਿਲਾਂ ਇਸ ਦਾ ਜਵਾਬ ਦਿੱਤਾ ਸੀ ਤਾਂ ਸ਼ਾਇਦ ਮਾਨਯੋਗ ਮੈਂਬਰ ਸਾਹਿਬ ਹਾਊਸ ਵਿਚ ਹਾਜ਼ਰ ਨਹੀਂ ਸੀ। ਮੈਂ ਇਸ ਗੱਲ ਦਾ ਜਵਾਬ ਦੇ ਚੁੱਕਿਆ ਹਾਂ ਪਰ ਫਿਰ ਵੀ ਇਨ੍ਹਾਂ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਅਸੀਂ ਇਕ ਸੈਲ ਬਣਾ ਰਹੇ ਹਾਂ। (ਵਿਘਨ)

**ਡਾਕਟਰ ਸਾਧੂ ਰਾਮ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਲੋਕ ਘਰ ਦੇ ਮੈਂਬਰਾਂ ਦੇ ਨਾਂ ਤੇ ਸੁਸਾਇਟੀਆਂ ਬਣਾ ਲੈਂਦੇ ਹਨ, ਉਹ 5-7-10 ਇਕੋ ਘਰ ਦੇ ਹੀ ਮੈਂਬਰ ਹੁੰਦੇ ਹਨ ਅਤੇ ਉਨ੍ਹਾਂ ਦੇ ਖਿਲਾਫ 50-50, 60-60 ਹਜ਼ਾਰ ਰੁਪਏ ਅਤੇ ਲੱਖ ਲੱਖ ਰੁਪਏ ਦੇ ਗਬਨ ਦੇ ਕੇਸ ਹਨ। ਉਸ ਦੇ ਲਈ ਡੀ. ਆਰ. ਕੋਲ ਅਪੀਲ ਕਰਦੇ ਹਾਂ ਤਾਂ ਉਨ੍ਹਾਂ ਕੇਸਿਜ਼ ਵਿਚ 4-4 ਸਾਲ ਲੱਗ ਜਾਂਦੇ ਹਨ ਅਤੇ ਉਹ ਅਪੀਲਾਂ ਪੈਂਡਿੰਗ ਪਈਆਂ ਰਹਿੰਦੀਆਂ ਹਨ। ਉਨ੍ਹਾਂ ਕੇਸਿਜ਼ ਨੂੰ ਨਾ ਸਰਕਾਰ ਛੱਡ ਸਕਦੀ ਹੈ ਅਤੇ ਨਾ ਜਲਦੀ ਕੋਈ ਐਕਸ਼ਨ ਹੁੰਦਾ ਹੈ। ਕੀ ਇਸ ਦੇ ਲਈ ਵਜ਼ੀਰ ਸਾਹਿਬ ਕੁਝ ਸੋਚ ਰਹੇ ਹਨ ?

**ਮੰਤਰੀ**: ਸਪੀਕਰ ਸਾਹਿਬ, ਇਸ ਸਬੰਧ ਵਿਚ ਅਸੀਂ ਐਕਸਪਰਟਸ ਦੀ ਰਾਏ ਲੈ ਰਹੇ ਹਾਂ, ਜੋ ਐਮ. ਐਲ. ਏ. ਸਾਹਿਬਾਨ ਹਨ ਉਨ੍ਹਾਂ ਦੀ ਵੀ ਰਾਏ ਲੈ ਰਹੇ ਹਾਂ ਕਿ ਇਸ ਪ੍ਰੋਸੀਜਰ ਨੂੰ ਸਿੰਪਲੀਫਾਈ ਕੀਤਾ ਜਾਵੇ। ਇਹ ਠੀਕ ਹੈ ਕਿ ਇਹ ਪ੍ਰੋਸੀਜਰ ਜਿਹੜਾ ਹੈ ਇਹ ਕਾਫੀ ਲੈਂਥੀ ਬਣਾਇਆ ਗਿਆ ਹੈ ਅਤੇ ਇਹ ਸਰਕਾਰ ਉਸ ਲੈਂਥੀ ਪ੍ਰੋਸੀਜਰ ਨੂੰ ਸੋਚ ਰਹੀ ਹੈ ਕਿ ਕਿਸ ਤਰ੍ਹਾਂ ਸਿੰਪਲੀਫਾਈ ਕੀਤਾ ਜਾਵੇ। ਸਰਕਾਰ ਦੀ ਮਨਸ਼ਾ ਨਹੀਂ ਕਿ ਇਸ ਤਰ੍ਹਾਂ ਦਾ ਪ੍ਰੋਸੀਜਰ ਗੁੰਝਲਦਾਰ ਹੋਵੇ। ਅਸੀਂ ਉਸ ਨੂੰ ਸਿੰਪਲੀਫਾਈ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ।

**प्रिंसिपल ओम प्रकाश बग्गा** : क्या सहिकारता मंत्री यह बतलायेंगे कि होशियारपुर जिले में एक कांग्रेस नेता जो कोआप्रेटिव सोसाईटियों के प्रधान भी थे, एक जगह 10 लाख और दूसरी जगह 25 हज़ार रुपये खा गये। एक दर्खवास्त भी दी थी। उसका क्या हुआ ?

**मन्त्री** : अध्यक्ष महोदय, मैं आपके ज़रीये मैम्बर साहिब को बताना चाहता हूं कि जो भी कोई केस यह नोटिस में लायेंगे उस की इन्कवायरी पूरे तौर पर करवायेंगे और दोषी को पकड़ेंगे।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਥੇ ਦੋ ਤਰ੍ਹਾਂ ਦੇ ਕੁਰੱਪਟ ਬੰਦੇ ਹਨ। ਇਕ ਤਾਂ ਮਹਿਕਮੇ ਵਿਚ ਹਨ ਅਤੇ ਦੂਜੇ ਉਹ ਹਨ ਜਿਨ੍ਹਾਂ ਨੇ ਸੋਸਾਇਟੀਆਂ ਤੇ ਕਬਜ਼ਾ ਕੀਤਾ ਹੋਇਆ ਹੈ। ਸੋਸਾਇਟੀਆਂ ਤੇ ਕਬਜ਼ਾ ਕਰਨ ਵਾਲਿਆਂ ਦੇ ਖਿਲਾਫ ਕੇਸਿਜ਼ ਵੀ ਬਣੇ ਹਨ ਪਰ ਮਹਿਕਮੇ ਦੇ ਕਰਮਚਾਰੀਆਂ ਨੇ ਲੋਕਾਂ ਦੀ ਮੱਦਦ ਕੀਤੀ। ਜਿਹੜੇ ਮਹਿਕਮੇ ਦੇ ਕੁਰੱਪਟ ਬੰਦੇ ਹਨ ਕੀ ਉਨ੍ਹਾਂ ਦੇ ਖਿਲਾਫ ਐਕਸ਼ਨ ਲਿਆ ਜਾਵੇਗਾ ?

**ਮੰਤਰੀ** : ਇਸ ਬਾਰੇ ਮੈਂ ਪਹਿਲਾਂ ਵੀ ਅਰਜ਼ ਕਰ ਚੁੱਕਾ ਹਾਂ ਕਿ ਚਾਹੇ ਕੁਰੱਪਟ ਕਰਮਚਾਰੀ ਹੈ, ਚਾਹੇ ਇਜ਼ਾਰੇਦਾਰ ਹੈ, ਚਾਹੇ ਜਾਗੀਰਦਾਰ ਹੈ ਅਤੇ ਚਾਹੇ ਕੋਈ ਮਨਾਪਲਿਸਟ ਹੈ, ਕਿਸੇ ਨੂੰ ਵੀ ਨਹੀਂ ਬਖਸ਼ਾਂਗੇ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਸੰਗਰੂਰ ਵਿਚ ਜਿਹੜੇ ਛੋਟੇ ਕਿਸਾਨ ਹਨ ਜਾਂ ਮਜ਼ਦੂਰ ਹਨ ਵਾਕਈ ਉਨ੍ਹਾਂ ਨਾਲ ਧੱਕਾ ਹੋਇਆ ਹੈ ਅਤੇ ਉਥੇ ਬਹੁਤ ਹੀ ਕੇਸਿਜ਼ ਹਨ। ਕੀ ਬਾਕੀ ਜ਼ਿਲ੍ਹਿਆਂ ਦੀ ਬਜਾਏ ਇਸ ਜ਼ਿਲ੍ਹੇ ਨੂੰ ਪ੍ਰਾਇਰਟੀ ਦੇ ਕੇ ਲੋਕਾਂ ਦੇ ਗਰੀਵੈਂਸਿਜ਼ ਦੂਰ ਕਰਨਗੇ ?

**ਮੰਤਰੀ** : ਵੈਸੇ ਤਾਂ ਹੋਰ ਥਾਵਾਂ ਤੇ ਵੀ ਬੜੇ ਸੀਰੀਅਸ ਨੋਈਅਤ ਦੇ ਕੇਸਿਜ਼ ਪਾਏ ਗਏ ਹਨ ਜਿਸ ਤਰ੍ਹਾਂ ਮਜੀਠਾ ਸਾਹਿਬ ਨੇ ਕਿਹਾ ਹੈ। ਲੇਕਿਨ ਜੇ ਇਨਾਂ ਦੀ ਇਸ ਨਾਲ ਸੰਤੁਸ਼ਟੀ ਹੋਵੇ ਤਾਂ ਜ਼ਰੂਰ ਧਿਆਨ ਦਿੱਤਾ ਜਾਏਗਾ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹਾਂਗਾ ਕਿ ਮੇਰੇ ਹਲਕੇ ਵਿਚ ਪਿੰਡ ਮਚਾਲੀ ਕਲਾਂ ਹੈ। ਉਥੇ ਦਾ ਖਜ਼ਾਨਚੀ 2 ਲੱਖ ਰੁਪਏ ਖਾ ਗਿਆ ਹੈ। ਸਰਕਾਰ ਨੇ ਸਾਬਤ ਕਰ ਲਿਆ ਕਿ ਉਹ ਰਕਮ ਖਜ਼ਾਨਚੀ ਇਕੱਲਾ ਹੀ ਖਾ ਗਿਆ ਹੈ ਪਰ ਪੈਸੇ ਸਾਰੇ ਪਿੰਡ ਤੇ ਪਾਏ ਗਏ ਹਨ ਕੀ ਉਹ ਪੈਸੇ ਇਕੱਲੇ ਖਜ਼ਾਨਚੀ ਤੋਂ ਵਸੂਲੇ ਜਾਣਗੇ ਤਾਂ ਕਿ ਪਿੰਡ ਦੇ ਗਰੀਬ ਲੋਕਾਂ ਤੇ ਨਾ ਪੈਣ ?

**ਮੰਤਰੀ** : ਸਪੀਕਰ ਸਾਹਿਬ, ਵੈਸੇ ਇਹ ਸੁਆਲ ਤਾਂ ਇਸ ਵਿਚੋਂ ਨਿਕਲਦਾ ਨਹੀਂ। ਪਰ ਉਸ ਪਿੰਡ ਨਾਲ ਮੇਰਾ ਵੀ ਕੁੱਝ ਸਬੰਧ ਹੈ। ਮੈਂ ਸਾਰੇ ਸਬੰਧ ਤੋੜ ਕੇ ਜੋ ਕੁੱਝ ਮੈਂਬਰ ਸਾਹਿਬ ਨੇ ਨੋਟਿਸ ਵਿਚ ਲਿਆਂਦਾ ਹੈ, ਇਨਕੁਆਇਰੀ ਕਰਾ ਕੇ ਦੋਸ਼ੀ ਨੂੰ ਪੂਰੀ ਸਜ਼ਾ ਦਿਵਾਵਾਂਗਾ।

---

**ਖਰੜ-ਬਨੂੜ ਸੜਕ ਨੂੰ ਪੱਕਾ ਕਰਨਾ**

*430. **ਵੈਦ ਕਰਤਾਰ ਸਿੰਘ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਜ਼ਿਲ੍ਹਾ ਰੋਪੜ ਵਿੱਚ ਖਰੜ-ਬਨੂੜ ਸੜਕ ਤੇ ਪਿੰਡ ਮਾਨਕਪੁਰ ਤੋਂ ਮਟਰਾਂ ਤੱਕ 4 ਕਿਲੋਮੀਟਰ ਦਾ ਸੜਕ ਦਾ ਟੋਟਾ ਅਜੇ ਤੱਕ ਪੱਕਾ ਨਹੀਂ ਕੀਤਾ

[ਵੈਦ ਕਰਤਾਰ ਸਿੰਘ]

ਗਿਆ ਜਦੋਂ ਉਕਤ ਪਿੰਡ ਦੇ ਨਿਵਾਸੀ ਉਕਤ ਸੜਕ ਤੇ ਦੋ ਵਾਰ ਮਿੱਟੀ ਪਾ ਚੁੱਕੇ ਹਨ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਕੀ ਕਾਰਨ ਹਨ;

(ਅ) ਆਵਾਜਾਈ ਦੇ ਮੰਤਵ ਲਈ ਉਕਤ ਸੜਕ ਨੂੰ ਕਦੋਂ ਤੱਕ ਬਣਾਏ ਜਾਣ/ਪੱਕਾ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਬਲਵੰਤ ਸਿੰਘ** :(ਵਿੱਤ ਮੰਤਰੀ) (ੳ) ਅਤੇ (ਅ) ਉਕਤ ਸੜਕ ਨੂੰ ਪੱਕਾ ਨਹੀਂ ਕੀਤਾ ਗਿਆ ਕਿਉਂਕਿ ਇਹ ਇੱਕ ਇੰਟਰ-ਲਿੰਕ ਸੜਕ ਹੈ ਜਿਸ ਨੂੰ ਸਰਕਾਰ ਦੀ ਵਰਤਮਾਨ ਨੀਤੀ ਅਨੁਸਾਰ ਬਣਾਉਣ ਦਾ ਅਜੇ ਕੋਈ ਪ੍ਰੋਗਰਾਮ ਨਹੀਂ ਹੈ। ਇਹ ਠੀਕ ਹੈ ਕਿ ਪਿੰਡ ਵਾਲਿਆਂ ਨੇ ਆਪਣੇ ਤੌਰ ਤੇ ਮਟਰਾਂ ਵੱਲ ਰਸਤੇ ਦੇ ਕੁੱਝ ਹਿੱਸੇ ਤੇ ਮਿੱਟੀ ਪਾਈ ਹੈ ਜਿਹੜੀ ਸੜਕ ਬਣਾਉਣ ਵਾਸਤੇ ਪੂਰੀ ਉਚਾਈ ਦੀ ਵੀ ਨਹੀਂ ਹੈ। ਇਹ ਮਿੱਟੀ ਸੜਕ ਬਣਾਉਣ ਵਾਸਤੇ ਨਹੀਂ ਸਗੋਂ ਗੱਡੇ ਅਤੇ ਹੋਰ ਆਵਾਜਾਈ ਵਾਸਤੇ ਪਾਈ ਗਈ ਜਾਪਦੀ ਹੈ।

**ਵੈਦ ਕਰਤਾਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜੋ ਆਖਿਆ ਹੈ ਕਿ ਜਿਹੜੀ ਮਿੱਟੀ ਪਿੰਡ ਵਾਲਿਆਂ ਨੇ ਪਾਈ ਹੈ ਉਹ ਆਪਣੇ ਗੱਡੇ ਆਦਿ ਲੰਘਾਉਣ ਵਾਸਤੇ ਪਾਈ ਹੈ। ਮੈਂ ਕਹਿੰਦਾ ਹਾਂ ਕਿ ਜਿਹੜੀ ਪੱਕੀ ਸੜਕ ਬਣੇਗੀ ਉਸ ਤੇ ਵੀ ਤਾਂ ਗੱਡੇ ਆਦਿ ਹੀ ਲੰਘਣੇ ਹਨ ?

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੀ ਗੱਲ ਸਹੀ ਹੈ ਕਿ ਮਿੱਟੀ ਪਾਈ ਜਾਂਦੀ ਹੈ ਤਾਂ ਸੜਕ ਬਣਾਈ ਜਾਂਦੀ ਹੈ, ਪਰ ਜੋ ਗੌਰਮਿੰਟ ਦੀ ਮੌਜੂਦਾ ਪਾਲਿਸੀ ਹੈ ਉਹ ਇਹ ਹੈ ਕਿ ਪਹਿਲਾਂ ਫਸਟ ਲਿੰਕ ਵਿਸਾਖੀ ਤੱਕ ਯਾਨੀ 13 ਅਪ੍ਰੈਲ, 1979 ਵਿਚ ਤਿਆਰ ਹੋ ਜਾਣਗੇ। ਇਹ ਕੁੱਲ 2,800 ਤੋਂ 3,000 ਪਿੰਡ ਹਨ ਜਿਨ੍ਹਾਂ ਵਿੱਚ ਹਾਲੇ ਕੋਈ ਲਿੰਕ ਰੋਡ ਨਹੀਂ ਹੈ। ਇਸ ਲਈ ਪਹਿਲਾਂ ਇਨ੍ਹਾਂ ਤਿੰਨ ਹਜ਼ਾਰ ਪਿੰਡਾਂ ਨੂੰ ਸੜਕਾਂ ਨਾਲ ਜੋੜਨਾ ਹੈ ਇਸ ਮੌਜੂਦਾ ਸਾਲ ਵਿਚ। ਜਦੋਂ ਸਾਰੇ ਪਿੰਡ ਇਕ ਵਾਰੀ ਜੁੜ ਗਏ ਤਾਂ ਫਿਰ ਬਾਦ ਵਿਚ ਦੂਜੇ ਲਿੰਕਸ ਬਣਾਉਣੇ ਸ਼ੁਰੂ ਕਰਾਂਗੇ।

**ਗਿਆਨੀ ਕੁੰਦਨ ਸਿੰਘ ਪਤੰਗ**: ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਮਹਿਲ ਕਲਾਂ ਵਿਚ 2 ਫਰਲਾਂਗ ਦਾ ਟੋਟਾ ਸੜਕ ਦਾ ਹਾਲੇ ਬਣਨਾ ਰਹਿੰਦਾ ਹੈ ਅਤੇ ਇਸ ਨੂੰ ਇਸ ਤਰ੍ਹਾਂ ਪਏ ਨੂੰ 3/4 ਸਾਲ ਹੋ ਗਏ ਹਨ ਕੀ ਉਸ ਨੂੰ ਜਲਦੀ ਤੋਂ ਜਲਦੀ ਬਣਾ ਦੇਣਗੇ ?

**ਮੰਤਰੀ** : ਇਹ ਵੀ ਮੁਕੰਮਲ ਕਰ ਦਿਆਂਗੇ।

**ਸਰਦਾਰ ਲਛਮਣ ਸਿੰਘ** : ਕੀ ਮੰਤਰੀ ਸਾਹਿਬ ਦੱਸਣਗੇ ਕਿ ਲੋਕ ਕਈ ਵਾਰੀ ਮਿੱਟੀ ਪਾ ਪਾ ਕੇ ਥੱਕ ਜਾਂਦੇ ਹਨ ਅਤੇ ਸੇਮ ਦੇ ਇਲਾਕਿਆਂ ਵਿਚ ਉਹ ਮਿੱਟੀ ਬਹਿ ਜਾਂਦੀ ਹੈ। ਕੀ ਉਨ੍ਹਾਂ ਸੜਕਾਂ ਨੂੰ ਜਲਦੀ ਬਣਾਉਣ ਦਾ ਕੋਈ ਉਪਰਾਲਾ ਕਰਨਗੇ ?

**ਮੰਤਰੀ** : ਫਸਟ ਲਿੰਕ ਨਾਲ ਸਾਰੇ ਪਿੰਡ ਅਗਲੇ ਸਾਲ ਤੱਕ ਜੁੜ ਜਾਣਗੇ। ਫਿਰ ਉਸ ਤੋਂ ਬਾਅਦ ਦੂਸਰੇ ਲਿੰਕ ਲਵਾਂਗੇ।

**ਪ੍ਰੋਫੈਸਰ ਜਗੀਰ ਸਿੰਘ** : ਸਪੀਕਰ ਸਾਹਿਬ, ਕੁੱਝ ਦਿਨ ਹੋਏ ਆਪਣੇ ਨਿਰਮਾਣ ਮੰਤਰੀ ਜੀ ਨੇ ਐਲਾਨ ਕੀਤਾ ਸੀ ਕਿ ਅਪ੍ਰੈਲ, 1979 ਤੱਕ ਹਰ ਪਿੰਡ ਨੂੰ ਲਿੰਕ ਰੋਡ ਨਾਲ ਜੋੜ ਦਿੱਤਾ ਜਾਏਗਾ। ਮੇਰੇ ਹਲਕੇ ਵਲਟੋਹਾ ਵਿਚ 28 ਪਿੰਡ ਐਸੇ ਹਨ ਜਿੱਥੇ ਕਿਤੇ ਵੀ ਫਸਟ ਲਿੰਕ ਰੋਡ ਨਹੀਂ ਹੈ। ਕੀ ਮੰਤਰੀ ਸਾਹਿਬ ਕੋਈ ਭਰੋਸਾ ਦਿਵਾਉਣਗੇ ਕਿ ਮੇਰੇ ਹਲਕੇ ਵਿਚ ਫਸਟ ਲਿੰਕ ਰੋਡ ਇਸ ਸਮੇਂ ਦੇ ਦੌਰਾਨ ਬਣਾ ਦਿੱਤੀਆਂ ਜਾਣਗੀਆਂ ?

**ਮੰਤਰੀ** : ਸਾਡੀ ਯੋਜਨਾ ਮੁਤਾਬਿਕ 20 ਕਰੋੜ ਰੁਪਏ ਸੜਕਾਂ ਲਈ ਰੱਖੇ ਹਨ ਅਤੇ ਅਸੀਂ 13 ਅਪ੍ਰੈਲ, 1979 ਤੱਕ ਹਰ ਪਿੰਡ ਨੂੰ ਸੜਕ ਨਾਲ ਜੋੜ ਦੇਣਾ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਦੇ ਕਹਿਣ ਮੁਤਾਬਿਕ 3 ਹਜ਼ਾਰ ਪਿੰਡਾਂ ਨੂੰ ਲਿੰਕ ਸੜਕਾਂ ਆਉਣ ਵਾਲੇ ਸਾਲ ਵਿਚ ਦੇਣੀਆਂ ਹਨ । ਮੈਂ ਪੁੱਛਦਾ ਹਾਂ ਕਿ ਕੋਈ ਲੈਂਗਥ ਦੀ ਰਿਸਟ੍ਰਿਕਸ਼ਨ ਤਾਂ ਨਹੀਂ ਕਿ ਇਹ ਅੱਧ ਕਿਲੋਮੀਟਰ ਦੀ ਹੈ ਜਾਂ ਇਹ ਇਕ ਕਿਲੋ ਮੀਟਰ ਦੀ ਹੈ ।

**ਮੰਤਰੀ** : ਹਰ ਪਿੰਡ ਨੂੰ ਇਕ ਸੜਕ ਜੋੜੀ ਜਾਏਗੀ। ਫਾਸਲੇ ਦੀ ਕੋਈ ਰਿਸਟ੍ਰਿਕਸ਼ਨ ਨਹੀਂ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਇਨ੍ਹਾਂ ਨੇ ਦੱਸਿਆ ਹੈ ਕਿ ਲਿੰਕ ਰੋਡਜ਼ ਵਾਸਤੇ ਅਤੇ ਸੜਕਾਂ ਵਾਸਤੇ 20 ਕਰੋੜ ਰੁਪਏ ਰੱਖੇ ਹਨ। ਪਿਛਲੇ ਦਿਨਾਂ ਵਿਚ ਜਿਥੇ ਪੀ. ਡਬਲਿਯੂ. ਡੀ. ਨੇ ਸੜਕਾਂ ਬਣਾਈਆਂ ਔਰ ਅੰਮ੍ਰਿਤਸਰ ਵਿਚ ਵੀ ਚਾਰ ਸੌ ਸਾਲਾਂ ਦੇ ਸਬੰਧ ਵਿਚ ਵੀ ਬਹੁਤ ਸਾਰੀਆਂ ਸੜਕਾਂ ਬਣਾਈਆਂ, ਸਰਕਾਰ ਦਾ ਬਹੁਤ ਪੈਸਾ ਖਰਚ ਹੋਇਆ। ਪਰ ਮੈਟੀਰੀਅਲ ਠੀਕ ਨਹੀਂ ਲਗਾ-ਇਆ। 3, 4 ਮਹੀਨਿਆਂ ਵਿਚ ਹੀ ਉਨ੍ਹਾਂ ਸੜਕਾਂ ਦੀ ਹਾਲਤ ਬੁਰੀ ਹੋ ਗਈ ਅਤੇ ਲੋਕੀਂ ਇਹ ਮਹਿਸੂਸ ਕਰਨ ਲੱਗ ਪਏ ਹਨ ਕਿ ਇਤਨਾ ਪੈਸਾ ਵੀ ਲੱਗਿਆ ਅਤੇ ਮੈਟੀਰੀਅਲ ਠੀਕ ਨਾ ਹੋਣ ਕਾਰਨ ਸੜਕਾਂ ਵੀ ਖ਼ਰਾਬ ਹੋ ਗਈਆਂ। ਕੀ ਮਨਿਸਟਰ ਸਾਹਿਬ ਇਸ ਚੀਜ਼ ਦੀ ਇਨਕੁਆਇਰੀ ਕਰਾ ਕੇ ਜਿਹੜੇ ਦੋਸ਼ੀ ਹੋਣਗੇ ਉਨ੍ਹਾਂ ਨੂੰ ਸਜ਼ਾ ਦਿਵਾਉਣ ਦਾ ਭਰੋਸਾ ਦਿਲਾਉਣਗੇ ?

**ਮੰਤਰੀ** : ਇਹ ਜਨਰਲ ਚਾਰਜ ਹੈ। ਜੇਕਰ ਇਹ ਕਿਸੀ ਸਪੈਸਿਫਿਕ ਸੜਕ ਲਈ ਲਿਖ ਦੇਣਗੇ ਤਾਂ ਜ਼ਰੂਰ ਇਨਕੁਆਇਰੀ ਕਰਾਈ ਜਾਵੇਗੀ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਮੇਰੇ ਹਲਕੇ ਫਗਵਾੜਾ ਵਿਚ ਰਾਣੀ ਮਾਧੋਪੁਰ ਰੋਡ ਲਈ 10 ਹਜ਼ਾਰ ਰੁਪਏ ਮਾਧੋਪੁਰ ਪਿੰਡ ਦਾ ਸਰਪੰਚ ਲੈ ਕੇ ਖਾ ਗਿਆ ਕਿਉਂਕਿ ਉਥੇ ਮਿੱਟੀ ਕੋਈ ਨਹੀਂ ਪਵਾਈ ਗਈ। ਕੀ ਉਥੇ ਦੀ ਇਨਕੁਆਇਰੀ ਕਰਾਉਣਗੇ ?

**ਮੰਤਰੀ** : ਜ਼ਰੂਰ ਪਤਾ ਕਰ ਲਵਾਂਗੇ। ਮੇਰਾ ਖਿਆਲ ਹੈ ਕਿ ਇਹ ਪੰਚਾਇਤ ਦੇ ਨਾਲ ਤੁਅੱਲਕ ਰੱਖਦਾ ਹੈ। ਮੈਂ ਪੰਚਾਇਤਾਂ ਦੇ ਮਨਿਸਟਰ ਸਾਹਿਬ ਨੂੰ ਲਿਖ ਕੇ ਭੇਜ ਦਿਆਂਗਾ।

**ਸਰਦਾਰ ਮਨਮੋਹਨ ਸਿੰਘ ਬਰਾੜ** : ਸਪੀਕਰ ਸਾਹਿਬ, ਜਿੰਨੀਆਂ ਸੜਕਾਂ ਹਨ ਭਾਵੇਂ ਫਸਟ ਲਿੰਕ ਹਨ ਅਤੇ ਭਾਵੇਂ ਸੈਕਿੰਡ ਲਿੰਕ ਹਨ ਇਨ੍ਹਾਂ ਸਾਰਿਆਂ ਨੂੰ ਮਾਰਕੀਟ ਕਮੇਟੀਆਂ ਨੇ ਬਣਾਉਣਾ ਹੈ। ਪਰ ਉਨ੍ਹਾਂ ਦਾ ਦਿਵਾਲਾ ਤਾਂ ਸਰਦਾਰ ਜੋਰਾ ਸਿੰਘ ਬਰਾੜ, ਸਾਬਕਾ ਚੇਅਰਮੈਨ, ਬਿਜਲੀ ਬੋਰਡ ਕੱਢ ਗਿਆ ਹੈ। ਕੀ ਮੰਤਰੀ ਸਾਹਿਬ ਉਨ੍ਹਾਂ ਤੋਂ ਪੈਸੇ ਲੈ ਕੇ ਜਾਂ ਆਪਣੇ ਫੰਡਜ਼ ਵਿਚੋਂ ਪੈਸੇ ਦੇ ਕੇ ਸੜਕਾਂ ਕੰਪਲੀਟ ਕਰਵਾਉਣਗੇ ?

**ਮੰਤਰੀ** : ਜਿੰਨਾ ਪੈਸਾ ਸਾਨੂੰ ਫਸਟ ਲਿੰਕ ਵਾਸਤੇ ਚਾਹੀਦਾ ਹੈ ਉਸ ਦਾ ਇੰਤਜ਼ਾਮ ਸਾਡੇ ਕੋਲ ਹੈ ।

**ਸਰਦਾਰ ਗੁਰਦੇਵ ਸਿੰਘ ਬਾਦਲ** : ਮੈਂ ਧੰਨਵਾਦ ਕਰਦਾ ਹਾਂ ਸਰਦਾਰ ਬਲਵੰਤ ਸਿੰਘ ਜੀ ਦਾ ਜੋ ਕਿ ਕਿਸੇ ਦਾ ਕੰਮ ਨਿਭਾ ਰਹੇ ਹਨ ਅਤੇ ਬਹੁਤ ਠੀਕ ਜ਼ਵਾਬ ਦੇ ਰਹੇ ਹਨ।

ਮੇਰਾ ਸੁਆਲ ਇਹ ਹੈ ਕਿ ਮੇਰੇ ਹਲਕੇ ਵਿਚ ਪਿੰਡ ਸੇਖਵਾਂ ਹੈ ਅਤੇ ਸੇਖਵਾਂ-ਕੋਟਕਪੂਰਾ ਰੋਡ ਤੇ ਮਿੱਟੀ ਪਵਾਈ ਨੂੰ ਦੋ ਸਾਲ ਹੋ ਗਏ ਹਨ ਅਤੇ ਮੋਟੀ ਰੋੜੀ ਵੀ ਪੈ ਚੁੱਕੀ ਹੈ। ਉਥੋਂ ਦੀ ਜਿਹੜੇ ਟਰੈਕਟਰ ਵਗੈਰਾ ਲੰਘਦੇ ਹਨ ਉਨ੍ਹਾਂ ਦੇ ਟਾਇਰ ਫਟ ਜਾਂਦੇ ਹਨ। ਕੀ ਉਥੇ ਛੋਟੀ ਬਜਰੀ ਪਵਾ ਕੇ ਉਸ ਨੂੰ ਕੰਪਲੀਟ ਕੀਤਾ ਜਾਵੇਗਾ ?

**ਸਹਿਕਾਰਤਾ ਮੰਤਰੀ** : ਸਪੀਕਰ ਸਾਹਿਬ, ਜਿਵੇਂ ਸਰਦਾਰ ਮਨਮੋਹਨ ਸਿੰਘ ਨੇ ਕਿਹਾ ਹੈ ਇਸ ਸੜਕ ਨੂੰ ਮਾਰਕਿਟ ਕਮੇਟੀ, ਕੋਟ ਕਪੂਰੇ ਨੇ ਬਣਾਇਆ ਸੀ ਜਿਸ ਦੇ ਪ੍ਰਧਾਨ ਬਦਕਿਸਮਤੀ ਨਾਲ ਉਸ ਪਾਰਟੀ ਦੇ ਸਨ ਜਿਹੜੇ ਅੱਜ ਸਾਡੇ ਸਾਹਮਣੇ ਬਾਹਲੇ ਨਹੀਂ ਬੈਠੇ । ਇਨ੍ਹਾਂ ਨੇ ਪੈਸੇ ਖੁਰਦ ਬੁਰਦ ਕਰ ਦਿੱਤੇ। ਸੜਕਾਂ ਤੇ ਪੂਰੀ ਰੋੜੀ ਨਹੀਂ ਪਾਈ। ਇਹ ਫਾਈਲ ਵਿਜੀਲੈਂਸ ਡਿਪਾਰਟਮੈਂਟ ਕੋਲ ਪਈ ਹੈ। ਅਸੀਂ ਹੁਕਮ ਦਿੱਤਾ ਹੈ ਕਿ ਉਨ੍ਹਾਂ ਕੋਲੋਂ ਇਹ ਫਾਈਲ ਲੈ ਕੇ ਛੇਤੀ ਤੋਂ ਛੇਤੀ ਰੋੜੀ ਪਾਉਣ ਦਾ ਕੰਮ ਕੀਤਾ ਜਾਵੇ।

**ਕਾਮਰਡ ਬਲਦੇਵ ਸਿੰਘ ਲੂੰਬਾ**: ਸਪੀਕਰ ਸਾਹਿਬ, ਸੜਕਾਂ ਤੇ ਪੈਸੇ ਬਹੁਤ ਖਰਚ ਹੋ ਰਹੇ ਹਨ। ਮਾਰਕਿਟ ਕਮੇਟੀਆਂ ਵੀ ਕਰ ਰਹੀਆਂ ਹਨ। ਲੋਕ ਵੀ ਆਪਣਾ ਹਿੱਸਾ ਪਾ ਰਹੇ ਹਨ। ਸੜਕ ਬਣਦੀ ਮਗਰੋਂ ਹੈ ਪਰ ਟੁੱਟ ਪਹਿਲਾਂ ਜਾਂਦੀ ਹੈ। ਕੱਚੇ ਰਸਤੇ ਨਾਲੋਂ ਵੀ ਭੈੜੀ ਹਾਲਤ ਹੋ ਜਾਂਦੀ ਹੈ। ਬਹੁਤ ਨੁਕਸਾਨ ਹੋ ਰਿਹਾ ਹੈ। ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹਾਂਗਾ ਕਿ ਕੀ ਪ੍ਰਾਇਮਰੀ ਬੇਸਿਜ਼ ਤੇ ਪਹਿਲਾਂ ਉਨ੍ਹਾਂ ਨੂੰ ਠੀਕ ਕਰਨ ਵੱਲ ਧਿਆਨ ਦੇਣਗੇ ?

**ਸਹਿਕਾਰਤਾ ਮੰਤਰੀ**: ਸਪੀਕਰ ਸਾਹਿਬ, ਪਹਿਲਾਂ ਇਸ ਤਰ੍ਹਾਂ ਹੁੰਦਾ ਸੀ, ਇਨ੍ਹਾਂ ਦੀ ਗੱਲ ਦਰੁੱਸਤ ਹੈ। ਜਿਹੜੀਆਂ ਸੜਕਾਂ ਪਹਿਲਾਂ ਬਣਦੀਆਂ ਸਨ ਉਨ੍ਹਾਂ ਦੀ ਹਾਲਤ ਇਤਨੀ ਖ਼ਰਾਬ ਹੁੰਦੀ ਸੀ ਕਿ ਬਣਨ ਤੋਂ ਪਹਿਲਾਂ ਟੁੱਟ ਜਾਂਦੀਆਂ ਸਨ। ਲੇਕਿਨ ਹੁਣ ਜਿਹੜੀਆਂ ਸੜਕਾਂ ਸਰਕਾਰ ਬਣਾ ਰਹੀ ਹੈ, ਇਨ੍ਹਾਂ ਬਾਰੇ ਕੋਈ ਸ਼ਿਕਾਇਤ ਨਹੀਂ ਆਈ । ਜੇ ਇਨ੍ਹਾਂ ਬਾਰੇ ਕੋਈ ਸ਼ਿਕਾਇਤ ਹੈ ਤਾਂ ਮੇਰੇ ਨੋਟਿਸ ਵਿਚ ਸਪੈਸਿਫਿਕ ਕੰਪਲੇਂਟ ਲਿਆਉਣ, ਜ਼ਰੂਰ ਐਕਸ਼ਨ ਲਵਾਂਗੇ।

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ 1971 ਦੀਆਂ ਸੈਨਸੱਜ਼ ਦੇ ਮੁਤਾਬਿਕ ਕਈ ਪਿੰਡ ਜਿਹੜੇ ਉਹ ਹੱਦ-ਬਸਤ ਤੋਂ ਬਾਹਰ ਰਹਿ ਗਏ ਹਨ, ਕੀ ਉਨ੍ਹਾਂ ਪਿੰਡਾਂ ਵਿੱਚ ਵੀ ਸੜਕਾਂ ਬਣਾ ਦੇਣਗੇ ?

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਹ ਚੀਜ਼ ਗੌਰਮਿੰਟ ਦੇ ਨੋਟਿਸ ਵਿੱਚ ਹੈ। ਕੁੱਝ ਪਿੰਡ ਦਰਿਆ ਤੋਂ ਪਾਰ ਹਨ। ਉਨ੍ਹਾਂ ਨੂੰ ਚੀਫ ਮਨਿਸਟਰ ਸਾਹਿਬ ਸਪੈਸ਼ਲੀ ਵਿਜ਼ਿਟ ਕਰਕੇ ਆਏ ਹਨ। ਇਹ ਪਿੰਡ ਬਹੁਤ ਬੈਕਵਰਡ ਹਨ। ਪਿਛਲੀ ਸਰਕਾਰ ਨੇ ਕੋਈ ਡਿਵੈਲਪਮੈਂਟ ਦਾ ਕੰਮ ਉਥੇ ਨਹੀਂ ਕੀਤਾ। ਆਮ ਤੌਰ ਤੇ 100 ਪਿੰਡਾਂ ਦਾ ਇੱਕ ਬਲਾਕ ਬਣਾਇਆ ਜਾਂਦਾ ਹੈ ਪਰ ਇਨ੍ਹਾਂ ਪਿੰਡਾਂ ਦੀ ਬੈਕਵਰਡਨੈਸ ਨੂੰ ਮੱਖ ਰੱਖਦੇ ਹੋਏ 23 ਪਿੰਡਾਂ ਦਾ ਬਲਾਕ ਬਣਾ ਦਿੱਤਾ ਹੈ। ਇਨ੍ਹਾਂ ਪਿੰਡਾਂ ਵਿਚ ਫਸਟ ਲਿੰਕ ਸੜਕਾਂ ਬਣਾਉਣ ਦਾ ਕੰਮ ਛੇਤੀ ਕੀਤਾ ਜਾਵੇਗਾ।

---

**Fire in the Paper Godown of Government Printing Press, Patiala**

***367. Shri Om Parkash Bhardwaj :** Will the Minister for Education be pleased to state :—

(a) whether it is a fact that fire broke out in the Paper Godown of Government Printing Press at Patiala in the year 1976 ;

(b) if the reply to part (a) above be in the affirmative, whether any enquiry was instituted into the cause of the fire and the extent of loss suffered ; if so, the findings thereof ;

(c) whether the present Government received complaints during the period from 1st January, 1976 to 28th February, 1978, regarding the misuse of paper for the purpose of Mattaur Session of A.I.C.C. in the year 1975-76 ; if so, the action taken thereon ?

**ਸਰਦਾਰ ਸੁਖਜਿੰਦਰ ਸਿੰਘ ਖੇਰਾ** : (ੳ) ਨਹੀਂ ਜੀ ।

(ਅ) ਸੁਆਲ ਹੀ ਪੈਦਾ ਨਹੀਂ ਹੁੰਦਾ ।

(ੲ) ਹਾਂ ਜੀ । ਮਾਮਲੇ ਨੂੰ ਪ੍ਰੇਖਿਆ ਜਾ ਰਿਹਾ ਹੈ ।

**ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ 'ਏ' ਦਾ ਜਵਾਬ ਦਿੱਤਾ ਹੈ 'ਨਹੀਂ ਜੀ' ਅਤੇ 'ਬੀ' ਦਾ ਜਵਾਬ ਦਿੱਤਾ ਹੈ 'ਸਵਾਲ ਹੀ ਪੈਦਾ ਨਹੀਂ ਹੁੰਦਾ' । ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਤੋਂ ਇਥੇ ਇਹ ਚਰਚਾ ਚਲੀ ਆਉਂਦੀ ਹੈ ਕਿ ਇਸ ਕਾਗਜ਼ ਦੀ ਵਰਤੋਂ ਮਟੌਰ ਸੈਸ਼ਨ ਵਿਚ ਕੀਤੀ ਗਈ । ਇਸ ਚੀਜ਼ ਨੂੰ ਕਵਰ ਕਰਨ ਵਾਸਤੇ ਕਾਗਜ਼ਾਂ ਦੇ ਗੁਦਾਮ ਵਿਚ ਅੱਗ ਲਗਾਈ ਗਈ । ਬੜੇ ਬੜੇ ਇਸ਼ਤਿਹਾਰ ਛਪੇ, ਕੀ ਇਸ ਲਾਈਟ ਵਿਚ ਵਜ਼ੀਰ ਸਾਹਿਬ ਕਾਰਵਾਈ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਟੈਕਨੀਕਲ ਇਸ ਸਵਾਲ ਦਾ ਜਵਾਬ ਨਹੀਂ ਵਿੱਚ ਸੀ। ਇਹ ਅੱਗ 1976 ਵਿੱਚ ਨਹੀਂ ਸੀ ਲੱਗੀ, ਬਲਕਿ 1977 ਵਿੱਚ ਲੱਗੀ ਸੀ। ਅੱਗ ਲੱਗਣ ਤੋਂ ਬਾਅਦ ਐਜੂਕੇਸ਼ਨ ਡਿਪਾਰਟਮੈਂਟ ਨੇ ਡਿਪਟੀ ਕਮਿਸ਼ਨਰ ਨੂੰ ਇਨਕੁਆਇਅਰੀ ਕਰਨ ਲਈ ਲਿਖਿਆ ਸੀ । ਪਰ ਕਿਉਂਕਿ ਅਲੈਕਸ਼ਨਾਂ ਹੋ ਰਹੀਆਂ ਸਨ ਇਸ ਲਈ ਉਨ੍ਹਾਂ ਨੇ ਇਨਕੁਆਇਰੀ ਕਿਸੇ ਛੋਟੇ ਅਫ਼ਸਰ ਦੇ ਸਪੁਰਦ ਕਰ ਦਿੱਤੀ। ਜੋ ਐਸ. ਐਸ. ਪੀ. ਨੇ ਇਨਕੁਆਇਰੀ ਕੀਤੀ ਹੈ ਉਸ ਦੀ ਲਾਈਟ ਵਿਚ ਐਕਸ਼ਨ ਲਿਆ ਜਾ ਰਿਹਾ ਹੈ । ਦੂਸਰਾ ਇਨ੍ਹਾਂ ਦਾ ਇਲਜ਼ਾਮ ਸੀ ਕਿ ਮਟੌਰ ਸੈਸ਼ਨ ਵੇਲੇ ਇਸ ਕਾਗਜ਼ ਦੀ ਵਰਤੋਂ ਹੋਈ ਸੀ। ਇਹ ਇਲਜ਼ਾਮ ਸਾਬਤ ਨਹੀਂ ਹੋਇਆ ਸੀ । ਇਸ ਕਰਕੇ ਕੋਈ ਐਕਸ਼ਨ ਨਹੀਂ ਲਿਆ ਜਾ ਸਕਿਆ ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ ,ਇਥੇ ਕਿਹਾ ਗਿਆ ਹੈ ਕਿ ਮਟੌਰ ਵਿਚ ਇਸ ਕਾਗਜ਼ ਦੀ ਹੇਰਾਫੇਰੀ ਨਾਲ ਵਰਤੋਂ ਹੋਈ ਹੈ। ਮੈਂ ਆਪ ਦੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਕੇਸ ਦੀ ਇਨਕੁਆਇਰੀ ਕਿਹੜਾ ਅਫ਼ਸਰ ਕਰ ਰਿਹਾ ਹੈ ।

**ਮੰਤਰੀ** : ਇਸ ਦੀ ਇਨਕੁਆਇਰੀ ਹੋ ਚੁੱਕੀ ਹੈ । ਹੁਣ ਕੋਈ ਇਨਕੁਆਇਰੀ ਨਹੀਂ ਹੋ ਰਹੀ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਦੱਸਿਆ ਹੈ ਕਿ ਇਸ ਬਾਰੇ ਕਾਰਵਾਈ ਹੋਈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੇ ਚਾਰਜਿਜ਼ ਕੀ ਹਨ ਅਤੇ ਕਦੋਂ ਤੱਕ ਇਸ ਮਾਮਲੇ ਦੀ ਪੜਤਾਲ ਹੋ ਜਾਵੇਗੀ । ਇਨ੍ਹਾਂ ਨੂੰ ਵਾਕਫੀਅਤ ਹੋਵੇਗੀ ਕਿ ਮਾਰੂਤੀ ਵਿਚ ਰੋਡ ਰੋਲਰ . . . .

**ਸ੍ਰੀ ਸਪੀਕਰ** : ਇਹ ਰੈਲੇਵੈਂਟ ਨਹੀਂ ਹੈ । ਮੈਂ ਅਲਾਓ ਨਹੀਂ ਕਰਾਂਗਾ ।

**ਸ੍ਰੀ ਅ. ਵਿਸ਼ਵਾਨਾਥਨ** : ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਿਹੜੀ ਗੌਰਮਿੰਟ ਪ੍ਰਿੰਟਿੰਗ ਪ੍ਰੈਸ ਵਿਚ ਅੱਗ ਲੱਗੀ, ਉਸ ਦੀ ਇਨਕੁਆਇਰੀ ਕੀ ਉਨ੍ਹਾਂ ਅਫ਼ਸਰਾਂ ਨੇ ਕੀਤੀ ਹੈ ਜਿਹੜੇ ਕਿ ਉਸ ਵੇਲੇ ਉਥੇ ਲੱਗੇ ਹੋਏ ਸੀ ਜਾਂ ਇਨਕੁਆਇਰੀ ਵੇਲੇ ਬਦਲੇ ਗਏ ਸਨ ?

**ਮੰਤਰੀ** : ਇਸ ਦੇ ਲਈ ਸੈਪਰੇਟ ਨੋਟਿਸ ਚਾਹੀਦਾ ਹੈ ।

**ਵੈਦ ਕਰਤਾਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਮਾਰਫਤ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਪੁਰਾਣੀਆਂ ਸ਼ਿਕਾਇਤਾਂ ਹਨ ਅਤੇ ਇਨ੍ਹਾਂ ਬਾਰੇ ਲੋਕਾਂ ਨੇ ਕਿਹਾ ਕਿ ਜਾਣ ਬੁੱਝ ਕੇ ਅੱਗ ਲਾਈ ਗਈ ਹੈ ਅਤੇ ਕਾਗਜ਼ ਕਿਸੇ ਹੋਰ ਕੰਮ ਵਾਸਤੇ ਇਸਤੇਮਾਲ ਕੀਤਾ ਗਿਆ । ਇਥੇ ਇਹ ਵੀ ਆਮ ਚਰਚਾ ਹੈ ਕਿ ਮਟੌਰ ਸ਼ੈਸਨ ਵਿਚ ਇਹ ਕਾਗਜ਼ ਵਰਤਿਆ ਗਿਆ । ਉਹੀ ਅਫ਼ਸਰ ਉਥੇ ਬੈਠੇ ਹਨ । ਉਹ ਆਪਣੀਆਂ ਗਲਤੀਆਂ ਨੂੰ ਛੁਪਾਉਣ ਵਾਸਤੇ ਗਲਤ ਰਿਪੋਰਟਾਂ ਦਿੰਦੇ ਹਨ। ਮੈਂ ਵਜ਼ੀਰ ਸਾਹਿਬ ਨੂੰ ਕਹਿਣਾ ਚਾਹਾਂਗਾਂ ਕਿ ਇਸ ਦੀ ਦੁਬਾਰਾ ਪੜਤਾਲ ਕਰਵਾਈ ਜਾਵੇ । ਇਥੇ ਲੱਖਾਂ ਰੁਪਏ ਦਾ ਗਬਨ ਹੋਇਆ ਹੈ। ਉਹੀ ਆਦਮੀ ਉਥੇ ਬੈਠੇ ਫਿਰ ਹੇਰਾਫੇਰੀਆਂ ਕਰ ਰਹੇ ਹਨ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹਾਂਗਾਂ ਕਿ ਉਥੇ ਦੁਬਾਰਾ ਪੜਤਾਲ ਕਰਵਾਈ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਮਟੌਰ ਸ਼ੈਸਨ 1975 ਵਿੱਚ ਹੋਇਆ ਸੀ । ਉਸ ਤੋਂ ਬਾਅਦ ਸਟਾਕ ਦੀ ਫਿਜੀਕਲ ਵੇਰੀਫੀਕੇਸ਼ਨ ਹੋਈ । ਇਹ ਆਲਮੋਸਟ ਕੁਰੈਕਟ ਸੀ । ਅੱਗ ਜਾਕੇ 1977 ਵਿੱਚ ਜਨਵਰੀ ਦੇ ਮਹੀਨੇ ਲੱਗੀ । ਜੇ ਕਿਸੇ ਮੈਂਬਰ ਨੂੰ ਹੁਣ ਵੀ ਕੋਈ ਸ਼ੱਕ ਹੈ ਤਾਂ ਸਾਨੂੰ ਇਹ ਕੰਪਲੇਂਟ ਦੇਣ, ਜਿਸ ਅਫ਼ਸਰ ਨੂੰ ਇਹ ਕਹਿਣਗੇ ਉਸ ਤੋਂ ਹੀ ਇਨਕੁ-ਆਇਰੀ ਕਰਵਾ ਦੇਵਾਂਗੇ ।

**ਸ੍ਰੀ ਖੁਸ਼ਹਾਲ ਬਹਿਲ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਕੰਮਪਲੇਂਟ ਆਉਣ ਤੋਂ ਬਾਅਦ ਇਨਕੁਆਇਰੀ ਕੀਤੀ ਗਈ ਅਤੇ ਉਸ ਤੋਂ ਇਹ ਸਾਬਤ ਹੋਇਆ ਕਿ ਮਟੌਰ ਸ਼ੈਸਨ ਵਿਚ ਕੋਈ ਕਾਗਜ਼ ਨਹੀਂ ਇਸਤੇਮਾਲ ਹੋਇਆ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਲੋਕਾਂ ਨੇ ਇਹ ਗਲਤ ਕੰਪਲੇਂਟ ਕੀਤੀ ਕੀ ਉਨ੍ਹਾਂ ਦੇ ਖਿਲਾਫ ਇਨ੍ਹਾਂ ਤੇ ਕੋਈ ਐਕਸ਼ਨ ਲਿਆ ਹੈ, ਜੇ ਨਹੀਂ ਲਿਆ ਗਿਆ ਤਾਂ ਕੀ ਲੈਣਗੇ ?

**ਸ੍ਰੀ ਸਪੀਕਰ** : ਇਸ ਸਵਾਲ ਵਿਚੋਂ ਤਾਂ ਇਹ ਪੈਦਾ ਨਹੀਂ ਹੁੰਦਾ ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਥੇ ਚਾਰਜ ਲਗਦੇ ਰਹੇ ਹਨ ਕਿ ਕਾਗਜ਼ ਇਥੇ ਆਇਆ ਹੀ ਨਹੀਂ ਕਲਕੱਤੇ ਵਿਚ ਹੀ ਵਿੱਕ ਜਾਂਦਾ ਰਿਹਾ ਹੈ। ਰੇਲਵੇ ਦੀਆਂ ਰਸੀਦਾਂ ਆਦਿ ਸਭ ਕੁਝ ਜਾਲੀ ਬਣਦਾ ਰਿਹਾ ਹੈ । ਕੀ ਇਨਕੁਆਇਰੀ ਹੋਈ ਹੈ ; ਜੇ ਨਹੀਂ ਹੋਈ, ਤਾਂ ਕੀ ਕਰਨ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਬੜੀ ਪੁਰਾਣੀ ਗੱਲ ਹੈ । ਇਹ ਸਾਡੇ ਨੋਟਿਸ ਵਿਚ ਨਹੀਂ ਆਈ । ਜੇ ਇਹ ਸਾਨੂੰ ਕੰਪਲੇਂਟ ਦੇ ਦੇਣ ਤਾਂ ਅਸੀਂ ਜ਼ਰੂਰ ਇਨਕੁਆਇਰੀ ਕਰਵਾ ਲਵਾਂਗੇ ।

———

**ਵਿਦਿਆ ਵਿਭਾਗ ਦੁਆਰਾ ਛੇਹਰਟਾ ਵਿਚ ਜ਼ਮੀਨ ਦੀ ਪ੍ਰਾਪਤੀ**

*392. **ਕੰਮਰੇਡ ਸੱਤ ਪਾਲ ਡਾਂਗ** (ਮਾਸਟਰ ਬਾਬੂ ਸਿੰਘ ਵੱਲੋਂ ਪੇਸ਼ ਕੀਤਾ ਗਿਆ) : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ --

(ੳ) ਕੀ ਵਿਦਿਆ ਵਿਭਾਗ ਨੇ ਸਰਕਾਰੀ ਹਾਈ ਸਕੂਲ, ਛੇਹਰਟਾ ਲਈ ਸਰਕਾਰ ਦੀ ਆਪਣੀ ਇਮਾਰਤ ਬਣਾਉਣ ਲਈ ਛੇਹਰਟਾ ਵਿੱਚ ਜ਼ਮੀਨ ਪ੍ਰਾਪਤ ਕੀਤੀ ਹੈ ;

(ਅ) ਜ਼ਮੀਨ ਕਿਹੜੇ ਸਾਲ ਪ੍ਰਾਪਤ ਕੀਤੀ ਗਈ ;

(ੲ) ਇਮਾਰਤ ਦੇ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ?

ਸਰਦਾਰ ਸੁਖਜਿੰਦਰ ਸਿੰਘ ਖੈਰਾ (ੳ) ਜੀ ਹਾਂ ;

(ਅ) ਸਾਲ 1973 ;

(ੲ) ਕੋਈ ਮਿਤੀ ਨਹੀਂ ਦੱਸੀ ਜਾ ਸਕਦੀ ਕਿਉਂਕਿ ਹਾਲੇ ਤੀਕ ਇਸ ਮਾਮਲੇ ਬਾਰੇ ਬਜਟ ਵਿੱਚ ਰਕਮ ਦਾ ਉਪਬੰਧ ਨਹੀਂ ਹੋ ਸਕਿਆ ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, 1973 ਦੀ ਇਹ ਜ਼ਮੀਨ ਐਕੁਆਇਰ ਹੋ ਚੁੱਕੀ ਹੈ। ਉਸ ਤੋਂ ਬਾਅਦ ਕਈ ਬਜਟ ਸੈਸ਼ਨ ਆਏ ਅਤੇ ਕਈ ਹੋਰ ਸਪਲੀਮੈਂਟਰੀ ਸੈਸ਼ਨ ਆ ਚੁੱਕੇ ਹਨ। ਉਸ ਸਕੂਲ ਬਾਰੇ ਕਿਉਂ ਨਹੀਂ ਪ੍ਰੋਵੀਜ਼ਨ ਕੀਤਾ ਗਿਆ ? ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਦਾ ਕੀ ਕਾਰਨ ਇਹ ਤਾਂ ਨਹੀਂ ਕਿ ਇਹ ਸਕੂਲ ਛੇਹਰਟੇ ਦਾ ਹੈ ਜਿਥੋਂ ਕਿ ਡਾਂਗ ਸਾਹਿਬ ਜਿੱਤ ਕੇ ਆਉਂਦੇ ਹਨ? ਹਰ ਸਕੂਲ ਦੀ ਬਿਲਡਿੰਗ ਇੱਕ ਜਾਂ ਦੋ ਸਾਲਾਂ ਵਿੱਚ ਬਣ ਜਾਂਦੀ ਹੈ। ਜ਼ਮੀਨ ਐਕੁਆਇਰ ਕਰਨ ਤੋਂ ਬਾਅਦ ਬਿਲਡਿੰਗ ਬਣਾਉਣ ਲਈ ਕਿਉਂ ਨਹੀਂ ਪ੍ਰੋਵੀਜ਼ਨ ਕੀਤਾ ਗਿਆ ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਦਾ ਖਦਸ਼ਾ ਗਲਤ ਹੈ ਕਿ ਇਹ ਡਾਂਗ ਸਾਹਿਬ ਦਾ ਹਲਕਾ ਹੈ, ਇਸ ਕਰਕੇ ਨਹੀਂ ਬਣਾਇਆ ਗਿਆ । ਅਸੀਂ ਐਤਕੀਂ ਪਲੈਨਿੰਗ ਡਿਪਾਰਟਮੈਂਟ ਨੂੰ ਪਰਪੋਜ਼ਲ ਭੇਜੀ ਸੀ । ਪਰ ਅਪਰੂਵ ਨਹੀਂ ਹੋ ਸਕੀ ਕਿਉਂਕਿ ਪੈਸੇ ਦੀ ਬੜੀ ਕਮੀ ਹੈ। ਪੈਸੇ ਦਾ ਪ੍ਰਬੰਧ ਕਰ ਰਹੇ ਹਾਂ। ਜਦੋਂ ਪੈਸੇ ਦਾ ਪ੍ਰਬੰਧ ਹੋ ਗਿਆ ਉਸ ਵੇਲੇ ਇਸ ਸਕੂਲ ਦੀ ਇਮਾਰਤ ਵੀ ਬਣ ਜਾਵੇਗੀ।

**ਸ਼੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਬਜਟ ਵਿਚ ਸਾਲ ਦੀ ਸਾਲ ਕੋਈ ਇਮਾਰਤਾਂ ਵਾਸਤੇ ਪ੍ਰਬੰਧ ਨਹੀਂ ਹੋ ਰਿਹਾ। ਸ਼ਹਿਰਾਂ ਵਿਚ ਸਕੂਲਾਂ ਦੀਆਂ ਬਿਲਡਿੰਗਾਂ ਦੀ ਬੜੀ ਹੀ ਬੁਰੀ ਹਾਲਤ ਹੈ ਔਰ ਦਿਨ ਬਦਿਨ ਹਾਲਤ ਖ਼ਰਾਬ ਹੋਈ ਜਾ ਰਹੀ ਹੈ। ਕੀ ਵਜ਼ੀਰ ਸਾਹਿਬ ਇਸ ਪ੍ਰਪੋਜ਼ਲ ਤੇ ਗੌਰ ਕਰਨਗੇ ਕਿ ਸ਼ਹਿਰਾਂ ਦੇ ਵਿਚ ਮਿਊਂਸਿਪਲ ਕਾਰਪੋਰੇਸ਼ਨਾਂ ਔਰ ਮਿਊਂਸਪਲ ਕਮੇਟੀਆਂ ਨੂੰ ਇਖਤਿਆਰਾਤ ਦਿੱਤੇ ਜਾਣ ਤਾਂ ਕਿ ਸਕੂਲਾਂ ਦੀਆਂ ਬਿਲਡਿੰਗਾਂ ਦੀ ਹਾਲਤ ਸੁਧਰ ਸਕੇ ?

**ਮੰਤਰੀ** : ਸਪੀਕਰ ਸਾਹਿਬ, ਅਗਰ ਕਾਰਪੋਰੇਸ਼ਨ ਜਾਂ ਮਿਊਂਸਪਲ ਕਮੇਟੀਆਂ ਇਹ ਕੰਮ ਲਿਖ ਕੇ ਦੇਣਗੀਆਂ ਤਾਂ ਅਸੀਂ ਵੈਲਕਮ ਕਰਾਂਗੇ। ਸੁਝਾਓ ਅੱਛਾ ਹੈ। ਅਗਰ ਉਹ ਲੈਣ ਨੂੰ ਤਿਆਰ ਹੋਣਗੇ ਤਾਂ ਠੀਕ ਹੈ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਜਿਤਨਾ ਚਿਰ ਤੱਕ ਸਰਕਾਰ ਇੰਤਜ਼ਾਮ ਨਹੀਂ ਕਰ ਸਕਦੀ, ਜਿਤਨੇ ਪ੍ਰਾਈਮਰੀ ਜਾਂ ਹਾਈ ਸਕੂਲ ਸ਼ਹਿਰਾਂ ਵਿਚ ਹਨ ਉਨ੍ਹਾਂ ਦੀਆਂ ਬਿਲਡਿੰਗਾਂ ਦੇ ਵਾਸਤੇ ਸ਼ਹਿਰਾਂ ਦੇ ਲੋਕਾਂ ਦੀਆਂ ਕਮੇਟੀਆਂ ਬਣਾ ਕੇ ਫੰਡ ਇਕੱਠੇ ਕੀਤੇ ਜਾਣ ਔਰ ਉਨ੍ਹਾਂ ਕਮੇਟੀਆਂ ਨੂੰ ਪਾਵਰਜ਼ ਦਿੱਤੀਆਂ ਜਾਣ ਤਾਂਕਿ ਉਹ ਆਪ ਆਪਣੇ ਲੈਵਲ ਤੇ ਕੰਮ ਕਰਵਾ ਸਕਣ। ਕੀ ਸਰਕਾਰ ਇਹ ਤਜ਼ਵੀਜ਼ ਮੰਨਣ ਨੂੰ ਤਿਆਰ ਹੈ ?

**ਮੰਤਰੀ** : ਸਪੀਕਰ ਸਾਹਿਬ, ਅੱਗੇ ਹੀ ਪੇਰੈਂਟ ਟੀਚਰਜ਼ ਐਸੋਸੀਏਸ਼ਨਜ਼ ਬਣੀਆਂ ਹੋਈਆਂ ਹਨ। ਜਿਹੜੇ ਗੌਰਮਿੰਟ ਦੇ ਸਕੂਲ ਹਨ ਉਨ੍ਹਾਂ ਵਿਚ ਸਹੂਲਤਾਂ ਪ੍ਰੋਵਾਈਡ ਕਰਨ ਵਾਸਤੇ ਉਨ੍ਹਾਂ ਐਸੋਸੀਏਸ਼ਨਜ਼ ਨੂੰ ਸਾਰੇ ਦੇ ਸਾਰੇ ਇਖਤਿਆਰਾਤ ਦਿੱਤੇ ਹੋਏ ਹਨ।

**ਜਥੇਦਾਰ ਖਜ਼ਾਨ ਸਿੰਘ ਮੀਰਾਂਕੋਟ** : ਸਪੀਕਰ ਸਾਹਿਬ, ਐਜੂਕੇਸ਼ਨ ਡਿਪਾਰਟਮੈਂਟ ਵਲੋਂ ਸਿਲੇਬਸ ਨਵਾਂ ਲਿਖਿਆ ਜਾ ਰਿਹਾ ਹੈ। ਮੇਰੀ ਅਰਜ਼ ਹੈ ਕਿ ਬਾਬਾ ਜੀਵਨ ਸਿੰਘ ਜੀ ਦੀ ਵੀ ਕੋਈ ਨਾ ਕੋਈ ਕਹਾਣੀ ਕਿਤਾਬਾਂ ਵਿਚ ਹੋਣੀ ਚਾਹੀਦੀ ਹੈ।

(ਕੋਈ ਉੱਤਰ ਨਹੀਂ ਆਇਆ)

---

**Auction of Evacuee land in village Nurpur Khurd, Block Nurpur Bedi, District Ropar**

***429. 1. Shri Om Parkash Bhardwaj**
**2. Shri Harbans Lal Khanna** } Will the Minister for Agriculture and Forests be pleased to state:—

(a) whether the Government is aware that the evacuee land in village Nurpur Khurd, Block Nurpur Bedi, Tehsil Anandpur Sahib, District Ropar, was auctioned to the Harijans of the village on 30th January, 1976 ;

(b) whether it is a fact that the Forest Department has not handed over the possession of the land under Khasra Nos. 684/7, 736/73-19, 749/26-16, 757/5-11, 161 and 741 to the purchasers ;

(c) if the reply to part (b) be in the affirmative, the reasons thereof?

**ਸਰਦਾਰ ਬਲਵਿੰਦਰ ਸਿੰਘ ਭੂੰਦੜ :**

(ੳ) ਵਣ ਵਿਭਾਗ ਨੇ ਪਿੰਡ ਨੂਰਪੁਰ ਖੁਰਦ ਵਿੱਚ ਮਿਤੀ 30 ਜਨਵਰੀ, 1976 ਨੂੰ ਕੋਈ ਨਿਕਾਸੀ ਭੌਂ ਨਿਲਾਮ ਨਹੀਂ ਕੀਤੀ ।

(ਅ) ਪ੍ਰਸ਼ਨ ਹੀ ਨਹੀਂ ਉਠਦਾ ।

(ੲ) ਪ੍ਰਸ਼ਨ ਹੀ ਨਹੀਂ ਉਠਦਾ ।

**ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਕੋਈ ਭੌਂ ਹਰੀਜਨਾ ਨੂੰ ਨਹੀਂ ਦਿੱਤੀ । ਮੈਂ ਸਵਾਲ ਦੇ ਅੰਦਰ ਖਸਰਾ ਨੰਬਰ ਮੈਨਸ਼ਨ ਕੀਤੇ ਹਨ । ਉਹ ਨੰਬਰ ਹਰੀਜਨਾਂ ਨੂੰ ਅਲਾਟ ਹੋਏ ਹੋਏ ਹਨ। ਇਹ ਨੰਬਰ ਉਨ੍ਹਾਂ ਨੂੰ ਨਹੀਂ ਮਿਲੇ, ਔਰ ਮਹਿਕਮਾ ਜੰਗਲਾਤ ਨੇ ਕਬਜ਼ਾ ਕੀਤਾ ਹੋਇਆ ਹੈ। ਸੈਕਸ਼ਨ 38 ਜਾਂ ਹੋਰ ਕਿਸੇ ਸੈਕਸ਼ਨ ਦੇ ਤਹਿਤ ਸਵਾਲ ਵਿਚ ਮੈਂ ਖਸਰਾ ਨੰਬਰ ਦਿੱਤੇ ਹਨ। ਮੈਂ ਉਥੇ ਜ਼ਾਤੀ ਤੌਰ ਤੇ ਵੀ ਜਾ ਕੇ ਆਇਆ ਹਾਂ। ਇਸ ਲਈ ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਖਸਰਾ ਨੰਬਰ ਵਾਲੀ ਜ਼ਮੀਨ ਵਾਪਸ ਦੇਣਗੇ, ਨੰਬਰ ਇਕ ? ਨੰਬਰ ਦੋ, ਇਹ ਕਿ ਕੀ ਜਿਹੜੀ ਜ਼ਮੀਨ ਬਿਲਕੁਲ ਪਿੰਡ ਦੇ ਮੂੰਹ ਦੇ ਅੱਗੇ ਪੰਚਾਇਤ ਦੀ ਪਈ ਹੋਈ ਹੈ ਜਿੱਥੇ ਕਿ ਪਸ਼ੂ ਡੰਗਰ ਅੰਦਰ ਆ ਜਾਂਦੇ ਹਨ, ਉਸ ਜ਼ਮੀਨ ਦੇ ਨਾਲ ਇਸ ਜ਼ਮੀਨ ਦੀ ਬਦਲੀ ਕਰ ਲੈਣਗੇ ?

**ਮੰਤਰੀ :** ਜੋ ਕੁਐਸਚਨ ਸੀ ਉਸ ਦੇ ਮੁਤਾਬਿਕ ਮੈਂ ਜਵਾਬ ਦੇ ਦਿੱਤਾ ਹੈ। ਮੈਂ ਕਿਹਾ ਹੈ ਕਿ ਕਿਸੇ ਖਸਰਾ ਨੰਬਰ ਦੀ ਨਿਲਾਮੀ ਜੰਗਲਾਤ ਦੇ ਮਹਿਕਮੇ ਨੇ ਨਹੀਂ ਕੀਤੀ। ਹੋ ਸਕਦਾ ਹੈ ਕਿ ਇਹ ਹੋਰ ਕਿਸੇ ਡਿਪਾਰਟਮੈਂਟ ਨੇ ਨਿਲਾਮੀ ਕੀਤੀ ਹੋਵੇ। ਇਸ ਕਰਕੇ ਜੋ ਮੈਂ ਆਨਸਰ ਦਿੱਤਾ ਹੈ, ਉਹ ਗਲਤ ਨਹੀਂ ਹੈ। ਬਾਕੀ ਇਨ੍ਹਾਂ ਜ਼ਮੀਨ ਦੀ ਅਦਲਾ ਬਦਲੀ ਬਾਰੇ ਕਿਹਾ ਹੈ, ਉਸ ਬਾਰੇ ਤੁਸੀਂ ਲਿਖ ਕੇ ਦੇ ਦਿਓ, ਵਿਚਾਰ ਕਰ ਲਵਾਂਗੇ।

**ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ :** ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੰਤਰੀ ਜੀ ਨੇ ਫਿਰ ਉਸ ਤਰ੍ਹਾਂ ਦਾ ਜਵਾਬ ਦਿੱਤਾ ਹੈ। ਮਹਿਕਮਾ ਜੰਗਲਾਤ ਨੇ ਵੇਚੀ ਹੋਵੇ ਜਾਂ ਹੋਰ ਕਿਸੇ ਮਹਿਕਮੇਂ ਨੇ ਵੇਚੀ ਹੋਵੇ, ਲੇਕਿਨ ਉਹ ਇਵੈਕੁਈ ਲੈਂਡ ਵਿਕੀ ਹੈ। ਸ਼ਾਇਦ ਰੈਵੇਨਿਊ ਡਿਪਾਰਟਮੈਂਟ ਨੇ ਵੇਚੀ ਹੋਵੇਗੀ। ਬਾਕੀ ਖਸਰਾ ਨੰਬਰ ਬਾਰੇ ਮੈਂ ਫਿਰ ਦੱਸਦਾ ਹਾਂ ਕਿ ਮਹਿਕਮਾ ਜੰਗਲਾਤ ਦਾ ਕਬਜ਼ਾ ਹੈ। ਉਨ੍ਹਾਂ ਨੇ ਨਹੀਂ ਵੇਚੀ ਪਰ ਕਬਜ਼ਾ ਤਾਂ ਉਨ੍ਹਾਂ ਦਾ ਹੈ। ਇਸ ਲਈ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕੀ ਉਸ ਜ਼ਮੀਨ ਨੂੰ ਵਾਪਸ ਦੇ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਸਵਾਲ ਦੇ ਜਵਾਬ ਵਿਚ ਸਾਰੀ ਚੀਜ਼ ਸਪੱਸ਼ਟ ਕਰ ਦਿੱਤੀ ਹੈ। ਹੋਰ ਜ਼ਬਾਨੀ ਮੇਰੇ ਪਾਸ ਇਨਫਰਮੇਸ਼ਨ ਨਹੀਂ ਹੈ। ਲੇਕਿਨ ਤੁਸੀਂ ਆਪ ਹੀ ਕਹਿ ਦਿੱਤਾ ਹੈ ਕਿ ਰੈਵੇਨਿਊ ਡਿਪਾਰਟਮੈਂਟ ਨੇ ਵੇਚੀ ਹੋਵੇਗੀ। ਪਰ ਫਿਰ ਵੀ ਤੁਹਾਡੀ ਸਹੂਲਤ ਲਈ ਮੈਂ ਇਹ ਗੱਲ ਕਹਿੰਦਾ ਹਾਂ ਕਿ ਤੁਸੀਂ ਮੈਨੂੰ ਮਿਲ ਕੇ ਦੱਸ ਦਿਓ ਮੈਂ ਜੋ ਫੈਸਲਾ ਹੋਵੇਗਾ, ਕਰ ਦੇਵਾਂਗਾ ।

**ਸ਼੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਟੈਕਨੀਕਲ ਸਵਾਲ ਪੜ੍ਹਕੇ ਟੈਕਨੀਕਲ ਜਵਾਬ ਦੇ ਦਿੱਤਾ ਹੈ। ਇਹ ਵੀ ਪਿੰਡਾਂ ਦੇ ਰਹਿਣ ਵਾਲੇ ਹਨ, ਇਨ੍ਹਾਂ ਨੂੰ ਵੀ ਪਤਾ ਹੈ

[ਸ੍ਰੀ ਮਦਨ ਮੋਹਨ ਮਿੱਤਲ]

ਕਿ ਪਿੰਡਾਂ ਵਿਚ ਇਵੈਕੂਈ ਲੈਂਡ ਪਿੰਡਾਂ ਵਿਚ ਹਰੀਜਨਾਂ ਨੂੰ ਦਿੱਤੀ ਜਾ ਰਹੀ ਹੈ। ਸਵਾਲ ਵਿਚ ਸੱਪ-ਸ਼ਟ ਲਿਖਿਆ ਹੈ ਕਿ ਹਰੀਜਨਾਂ ਨੂੰ ਲੈਂਡ ਆਕਸ਼ਨ ਵਿਚ 30 ਜਨਵਰੀ, 1976 ਨੂੰ ਮਿਲੀ ਹੈ। ਜਿਹੜੀ ਇਹ ਜ਼ਮੀਨ ਹੈ ਉਸ ਦੇ ਆਲੇ ਦੁਆਲੇ ਫਾਰੈਸਟ ਡਿਪਾਰਟਮੈਂਟ ਦੀ ਲੈਂਡ ਹੈ, ਔਰ ਦਰਮਿਆਨ ਵਿਚ ਇਹ ਜ਼ਮੀਨ ਹੈ। ਉਹ ਜ਼ਮੀਨ ਹਰੀਜਨਾਂ ਨੂੰ ਆਕਸ਼ਨ ਵਿਚ ਦਿੱਤੀ ਗਈ ਹੈ। ਉਸ ਦੇ ਇਧਰ ਉਧਰ ਫਾਰੈਸਟ ਡਿਪਾਰਟਮੈਂਟ ਦਾ ਕਬਜ਼ਾ ਹੈ। ਇਸ ਕਰਕੇ ਮਹਿਕਮਾ ਫਾਰੈਸਟ ਇਸ ਨਾਲ ਤੁਅੱਲਕ ਰੱਖਦਾ ਹੈ। ਹੁਣ ਸਵਾਲ ਹੈ ਕਿ ਵਜ਼ੀਰ ਸਾਹਿਬ, ਉਸ ਜ਼ਮੀਨ ਨੂੰ ਸੈਪਰੇਟ ਕਰਕੇ ਉਸ ਦਾ ਕਬਜ਼ਾ ਹਰੀਜਨਾਂ ਨੂੰ, ਜਿਨ੍ਹਾਂ ਨੂੰ ਉਹ ਜ਼ਮੀਨ ਅਲਾਟ ਹੋਈ ਹੋਈ ਹੈ, ਦਿਵਾਉਣਗੇ ? This is the simple question and it should be replied ਸਪੀਕਰ ਸਾਹਿਬ, ਇਤਨੀ ਹੀ ਸਾਰੀ ਗੱਲ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਇਹ ਪਹਿਲਾਂ ਵੀ ਦੱਸਿਆ ਹੈ ਕਿ ਜੇਕਰ ਮਹਿਕਮਾ ਜੰਗਲਾਤ ਨੇ ਕੋਈ ਜ਼ਮੀਨ ਵੇਚੀ ਹੋਵੇ, ਔਰ ਕਬਜ਼ਾ ਨਾ ਦਿੱਤਾ ਹੋਵੇ, ਤਾਂ ਵੀ ਕੋਈ ਗੱਲ ਬਣਦੀ ਹੈ। ਮੈਂ ਤਾਂ ਕਹਿੰਦਾ ਹਾਂ ਕਿ ਮਹਿਕਮਾ ਜੰਗਲਾਤ ਨੇ 30 ਜਨਵਰੀ, 1976 ਨੂੰ ਜ਼ਮੀਨ ਨਿਲਾਮ ਨਹੀਂ ਕੀਤੀ ਮੈਂ ਤਾਂ ਸਪੱਸ਼ਟ ਜਵਾਬ ਦਿੱਤਾ ਹੈ। ਜੇਕਰ ਜ਼ਮੀਨ ਨਿਲਾਮ ਹੀ ਨਹੀਂ ਕੀਤੀ ਤਾਂ ਕਬਜ਼ਾ ਕਿਸ ਚੀਜ਼ ਦਾ ਛੱਡਿਆ ਜਾਵੇ। ਬਾਕੀ ਰਹੀ ਭਾਈਚਾਰੇ ਦੀ ਗੱਲ, ਮੈਂ ਤਾਂ ਕਹਿ ਦਿੱਤਾ ਹੈ ਕਿ ਤੁਸੀਂ ਮੈਨੂੰ ਦੱਸ ਦਿਓ, ਮੈਂ ਫੈਸਲਾ ਕਰ ਦੇਵਾਂਗਾ। ਪਰ ਇਸ ਤਰ੍ਹਾਂ ਜੇਕਰ ਮੈਂ ਕੋਈ ਗੱਲਤ ਗੱਲ ਕਹਿ ਦੇਵਾਂ ਤ ਫਿਰ ਬ੍ਰੀਚ ਆਫ ਪ੍ਰਿਵਿਲੇਜ ਬਣ ਜਾਵੇਗੀ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਕੁਐਸਚਨ ਕਲੀਅਰ ਹੈ, ਕੋਈ ਕਨਫਿਊਜ਼ਨ ਨਹੀਂ ਹੈ। ਇਵੈਕੂਈ ਪ੍ਰਾਪਰਟੀ ਆਕਸ਼ਨ ਹੋਈ ਹੈ ਔਰ ਪੋਜ਼ੈਸ਼ਨ ਜਿਹੜਾ ਹੈ ਉਹ ਫਾਰੈਸਟ ਡਿਪਾਰਟ-ਮੈਂਟ ਪਾਸ ਹੈ। ਕੀ ਵਜ਼ੀਰ ਸਾਹਿਬ ਇਸ ਗੱਲ ਦਾ ਭਰੋਸਾ ਦਿਵਾਉਣਗੇ ਕਿ ਉਸ ਜ਼ਮੀਨ ਦਾ ਪੋਜ਼ੈਸ਼ਨ ਖਾਲੀ ਕਰ ਦਿੱਤਾ ਜਾ ਵੇਗਾ ? ਉਥੇ ਇਵੈਕੂਈ ਪ੍ਰਾਪਰਟੀ ਜਿਹੜੀ ਹੈ, ਉਹ ਹਰੀਜਨਾਂ ਨੂੰ ਦਿੱਤੀ ਗਈ ਹੈ ਪਰ ਕਬਜ਼ਾ ਫਾਰੈਸਟ ਡਿਪਾਰਟਮੈਂਟ ਦਾ ਹੈ, ਇਸ ਵਾਸਤੇ ਕੀ ਇਹ ਉਸ ਪੋਜ਼ੈਸ਼ਨ ਨੂੰ ਖਾਲ੍ਹੀ ਕਰਾਉਣ ਦਾ ਭਰੋਸਾ ਦਿਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਕੁਐਸਚਨ ਹੈ ਖਸਰਾ ਨੰਬਰ ਦਾ। ਇਸ ਖਸਰਾ ਨੰਬਰ ਬਾਰੇ ਕੋਈ ਗੱਲ ਸਾਡੇ ਨੋਟਿਸ ਵਿਚ ਨਹੀਂ ਹੈ ਕਿ ਇਹ ਜ਼ਮੀਨ ਨਿਲਾਮ ਹੋਈ ਹੈ। ਮੈਂ ਕਹਿੰਦਾ ਹਾਂ ਕਿ ਗਲਤੀ ਨਾਲ ਗਲਤ ਨੰਬਰ ਸਵਾਲ ਵਿਚ ਦਿੱਤੇ ਗਏ ਹੋਣਗੇ। ਮੈਂ ਤਾਂ ਇਹ ਗੱਲ ਵੀ ਕਹਾਂਗਾ ਕਿ ਮੈਂ ਤਿਆਰ ਹਾਂ, ਮੈਨੂੰ ਸਾਰੀ ਗੱਲ ਦੱਸੋਗੇ ਤਾਂ ਹੀ ਕੋਈ ਗੱਲ ਅੱਗੇ ਚੱਲੇਗੀ।

**ਸ੍ਰੀ ਸਪੀਕਰ** : ਵਜ਼ੀਰ ਸਾਹਿਬ, ਤੁਸੀਂ ਗੌਰਮਿੰਟ ਦੇ ਰਿਪਰਜ਼ੈਂਟੇਟਿਵ ਹੋ, ਇਸ ਲਈ ਸਾਰੀ ਗੱਲ ਦਾ ਜਵਾਬ ਦਿਓ।

**ਮੰਤਰੀ** : ਸਪੀਕਰ ਸਾਹਿਬ, ਨਾ ਤਾਂ ਕਬਜ਼ਾ ਸਾਡੇ ਕੋਲ ਹੈ, ਨਾ ਨਿਲਾਮੀ ਅਸੀਂ ਕੀਤੀ ਹੈ। ਲੇਕਿਨ ਜੇਕਰ ਕੋਈ ਅਲਹਿਦਾ ਸਵਾਲ ਹੈ ਤਾਂ ਇਹ ਮੈਨੂੰ ਦੱਸ ਦੇਣ। ਜੇਕਰ ਕੋਈ ਇਸ ਤਰ੍ਹਾਂ ਦੀ ਕਬਜ਼ੇ ਵਾਲੀ ਗੱਲ ਹੋਵੇਗੀ ਤਾਂ ਖਾਲੀ ਕਰਵਾ ਦਿਆਂਗਾ। (ਥੰਪਿੰਗ)

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, ਰੈਵੇਨਿਊ ਮਹਿਕਮੇ ਦਾ ਕੰਮ ਹੈ ਜਾਂ ਹੋਰ ਕਿਸੇ ਦਾ, ਇਹ ਮੈਨੂੰ ਨਹੀਂ ਪਤਾ। ਪਰ ਇਵੈਕੂਈ ਲੈਂਡ ਹਰੀਜਨਾਂ ਨੂੰ ਦਿੱਤੀ ਗਈ ਹੈ। ਹੁਣ ਇਸ ਦੇ ਜਵਾਬ ਵਿਚ ਕਿਹਾ ਹੈ ਕਿ ਕਬਜ਼ਾ ਸਰਕਾਰ ਦਾ ਉਸ ਜ਼ਮੀਨ ਤੇ ਨਹੀਂ ਹੈ। ਪਰ ਮੈਂਬਰ ਸਾਹਿਬ ਕਹਿ ਰਹੇ ਹਨ ਕਿ ਕਬਜ਼ਾ ਹੈ। ਇਹ ਤਾਂ ਐਂਟੀ ਹਰੀਜਨ ਗੌਰਮਿੰਟ ਹੈ। ਜਿਹੜੀ ਜ਼ਮੀਨ ਇਵੈਕੂਈ ਲੈਂਡ ਹੈ, ਕੀ ਤੁਸੀਂ ਉਹ ਹਰੀਜਨਾਂ ਨੂੰ ਦਿਓਗੇ ਜਾਂ ਨਹੀਂ ਦਿਓਗੇ। ਨਿਲਾਮ ਕਰਕੇ ਹੁਣ ਜ਼ਮੀਨ ਨਹੀਂ ਦਿੰਦੇ ਪਏ। ਜੇਕਰ ਤੁਸੀਂ ਜਵਾਬ ਨਹੀਂ ਦੇਣਾ ਤਾਂ ਕੀ ਚੀਫ਼ ਮਨਿਸਟਰ ਦੇਣਗੇ ? (ਹਾਸਾ)

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਇਸ ਦੇ ਬਾਰੇ ਗੱਲ ਹੋ ਗਈ ਹੈ। ਤੁਸੀਂ ਬੈਠੋ।

**ਸਰਦਾਰ ਉਮਰਾਓ ਸਿੰਘ** : ਕੀ ਵਜ਼ੀਰ ਸਾਹਿਬ ਇਹ ਦੱਸਣਗੇ ਕਿ ਪਿਛਲੀ ਸਰਕਾਰ ਨੇ ਇਹ ਫੈਸਲਾ ਕੀਤਾ ਸੀ ਕਿ ਜਿਤਨੀ ਫਾਰੈਸਟ ਡਿਪਾਰਟਮੈਂਟ ਨੂੰ ਜ਼ਮੀਨ ਦਿੱਤੀ ਗਈ ਹੈ, ਉਹ ਹਰੀਜਨਾਂ ਨੂੰ ਦਿੱਤੀ ਜਾਵੇਗੀ। ਕੀ ਉਸ ਫੈਸਲੇ ਦੀ ਇੰਪਲੀਮੈਂਟੇਸ਼ਨ ਕਰਾਉਣ ਨੂੰ ਤਿਆਰ ਹਨ ?

**ਮੰਤਰੀ** : ਜੇਕਰ ਇਹ ਪਿਛਲੀ ਸਰਕਾਰ ਦਾ ਫੈਸਲਾ ਸੀ ਤਾਂ ਉਸ ਨੂੰ ਇਨ੍ਹਾਂ ਨੂੰ ਲਾਗੂ ਵੀ ਕਰਾਉਣਾ ਚਾਹੀਦਾ ਸੀ। ਲੇਕਿਨ ਫਿਰ ਵੀ ਅਸੀਂ ਵਿਚਾਰ ਕਰ ਲੈਂਦੇ ਹਾਂ।

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਸਪੀਕਰ ਸਾਹਿਬ, ਜਿਹੜੀ ਇਵੈਕੂਈ ਲੈਂਡ ਹੈ ਉਹ ਵੀ ਹਰੀਜਨਾਂ ਨੂੰ ਦੇਣੀ ਸੀ ਔਰ ਜਿਹੜੀ ਜੰਗਲਾਤ ਦੇ ਮਹਿਕਮੇ ਪਾਸ ਜ਼ਮੀਨ ਹੈ ਉਹ ਵੀ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਹਰੀਜਨਾਂ ਨੂੰ ਦੇਣੀ ਹੈ। ਜਿਹੜੀ ਜ਼ਮੀਨ ਦਾ ਹੁਣ ਸਵਾਲ ਹੈ, ਉਹ ਨਿਲਾਮ ਹੋ ਚੁੱਕੀ ਹੈ। ਪਰ ਜਿਹੜੀ ਸਰਕਾਰ ਵਲੋਂ ਇਨ੍ਹਾਂ ਨੂੰ ਰਿਪੋਰਟ ਆਈ ਹੈ, ਇਹ ਗਲਤ ਹੈ। ......

**ਸ੍ਰੀ ਸਪੀਕਰ** : ਕੇ. ਪੀ. ਸਾਹਿਬ ਗੱਲ ਕਲੀਅਰ ਹੋ ਗਈ ਹੈ, ਤੁਸੀਂ ਬੈਠੋ।

**ਸਰਦਾਰ ਬੇਅੰਤ ਸਿੰਘ** : ਕੀ ਮਨਿਸਟਰ ਸਾਹਿਬ ਕਿਰਪਾ ਕਰਕੇ ਦੱਸਣਗੇ ਕਿ ਜਿਸ ਤਰ੍ਹਾਂ ਸਰਦਾਰ ਉਮਰਾਓ ਸਿੰਘ ਜੀ ਨੇ ਕਿਹਾ ਹੈ ਕਿ ਪਿਛਲੀ ਸਰਕਾਰ ਦਾ ਇਹ ਫੈਸਲਾ ਸੀ, ਇਹ ਸਰਕਾਰ ਤਾਂ ਕੰਟੀਨਿਊਸ ਪਰਾਸੈਸ ਹੈ, ਕੀ ਹੁਣ ਇਹ ਉਸ ਫੈਸਲੇ ਨੂੰ ਰਿਵਰਸ ਕਰ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਰਿਵਰਸ ਕਰਨ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। ਮੈਂ ਤਾਂ ਕਿਹਾ ਹੈ ਕਿ ਇਹ ਮੇਰੇ ਨੋਟਿਸ ਵਿਚ ਨਹੀਂ ਆਇਆ।

---

**Post of Labour Officers, Labour Inspectors and Shop Inspectors in the State**

***442. Comrade Harbans Singh Bika** (put by Comrade Darshan Singh Jhabal) : Will the Minister of State for Labour and Employment be pleased to state—

(a) the number of posts of Labour Officers, Labour Inspectors and Shop Inspectors at present, category-wise, in the Labour Department ;

(b) whether all the posts referred to in part (a) above have been filled up ;

[Comrade Darshan Singh Jhabal]

(c) the number of posts in each category referred to in part (a) above reserved for scheduled castes and whether the persons belonging to scheduled castes are working against the said reserved posts ;

(d) whether any of the reserved posts referred to in part (c) above are lying vacant; if so, the number, category-wise and the time by which the same are likely to be filled up ?

**ਸਾਥੀ ਧਰਮਪਾਲ ਸੱਭਰਵਾਲ** :

(ੳ) 1. ਕਿਰਤ ਤੇ ਸਲਾਹ ਅਫ਼ਸਰ ... 11
2. ਕਿਰਤ ਤੇ ਸਲਾਹ ਅਫ਼ਸਰ (ਖੇਤੀਬਾੜੀ) ... 12
3. ਕਿਰਤ ਇੰਸਪੈਕਟਰ ਗਰੇਡ-1 ... 25
4. ਕਿਰਤ ਇੰਸਪੈਕਟਰ ਗਰੇਡ-2 ... 30

(ਅ) ਨਹੀਂ ਜੀ ।

(ੲ) 1. ਕਿਰਤ ਤੇ ਸਲਾਹ ਅਫ਼ਸਰ ... 2
2. ਕਿਰਤ ਤੇ ਸਲਾਹ ਅਫ਼ਸਰ (ਖੇਤੀਬਾੜੀ) ... 2
3. ਕਿਰਤ ਇੰਸਪੈਕਟਰ ਗ੍ਰੇਡ-1 ... 6
4. ਕਿਰਤ ਇੰਸਪੈਕਟਰ ਗ੍ਰੇਡ-2 ... 8

ਰਾਖਵੀਆਂ ਆਸਾਮੀਆਂ ਤੇ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਕਰਮਚਾਰੀ ਕੰਮ ਕਰ ਰਹੇ ਹਨ । ਸਿਰਫ ਇਕ ਕਿਰਤ ਤੇ ਸਲਾਹ ਅਫ਼ਸਰ ਦੀ ਆਸਾਮੀ ਦੇ, ਕਿਉਂਕਿ ਇਸ ਕੇਸ ਵਿੱਚ ਕੋਈ ਵੀ ਅਨੁਸੂਚਿਤ ਜਾਤੀ ਦਾ ਯੋਗਤਾ ਪ੍ਰਾਪਤ ਕਰਮਚਾਰੀ ਉਪਲੱਬਧ ਨਹੀਂ ਸੀ, ਕਿਰਤ ਤੇ ਸਲਾਹ ਅਫ਼ਸਰ (ਖੇਤੀਬਾੜੀ) ਦੀਆਂ ਸਾਰੀਆਂ 12 ਆਸਾਮੀਆਂ ਅਜੇ ਭਰਨੀਆਂ ਹਨ ।

(ਸ) ਹਾਂ, ਉਪਰੋਕਤ 'ੲ' ਅਨੁਸਾਰ ਇਨ੍ਹਾਂ ਆਸਾਮੀਆਂ ਨੂੰ ਭਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਇਹ ਹੈ ਕਿ ਇਹ ਰਿਵਾਜ ਚਲਦਾ ਆ ਰਿਹਾ ਹੈ ਕਿ ਜਦੋਂ ਕੋਈ ਅਸਾਮੀ ਨਾ ਭਰਨੀ ਹੋਵੇ ਤਾਂ ਕਿਹਾ ਜਾਂਦਾ ਹੈ ਕਿ ਯੋਗਤਾ ਵਾਲੇ ਕੈਂਡੀਡੇਟ ਨਹੀਂ ਮਿਲਦੇ। ਇਕ ਤਾਂ ਇਹ ਜਿਹੜਾ ਜਵਾਬ ਹੈ, ਸਰਕਾਰ ਨੂੰ ਇਸ ਤੇ ਵਿਚਾਰ ਕਰਨਾ ਚਾਹੀਦਾ ਹੈ।

ਦੂਜਾ ਜਿਹੜਾ ਇਨ੍ਹਾਂ ਨੇ 12 ਅਸਾਮੀਆਂ ਭਰਨ ਬਾਰੇ ਕਿਹਾ ਹੈ, ਉਸ ਬਾਰੇ ਮੈਂ ਇਹ ਪੁੱਛਦਾ ਹਾਂ ਕਿ ਇਹ ਕਾਰਵਾਈ ਕਦੋਂ ਤੱਕ ਹੋ ਜਾਵੇਗੀ ਕੋਈ ਤਾਰੀਖ ਨਿਸਚਿਤ ਕਰ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿੱਥੋਂ ਤੱਕ ਇਸ ਗੱਲ ਦਾ ਤੁਅੱਲਕ ਹੈ ਕਿ ਯੋਗਤਾ ਵਾਲੇ ਕੈਂਡੀਡੇਟ ਨਹੀਂ ਮਿਲਦੇ, ਇਸ ਕਰਕੇ ਉਨਤੀ ਨਹੀਂ ਦਿੱਤੀ ਜਾਂਦੀ ਇਹ ਤਾਂ ਪਿਛਲੀ ਸਰਕਾਰ ਦੀ ਕਾਰਵਾਈ ਸੀ, ਜਿਹੜੀ ਕਿ ਆਪਣੇ ਆਪ ਨੂੰ ਜ਼ਿਆਦਾ ਹਰੀਜਨਾਂ ਦੀ ਹਾਮੀ ਕਹਿੰਦੀ ਸੀ, ਇਹ ਉਸ

ਸਮੇਂ ਦੀ ਗੱਲ ਹੈ। ਇਥੇ ਤਾਂ ਹਰੀਜਨਾਂ ਦੇ ਬਾਰੇ ਕੱਲ੍ਹ ਬਾਦਲ ਸਾਹਿਬ ਨੇ ਕਿਹਾ ਹੈ ਕਿ ਅਸੀ ਹਰੀਜਨਾਂ ਨੂੰ ਬਹੁਤ ਉੱਚੀਆਂ ਪੱਦਵੀਆਂ ਤੇ ਨਿਯੁਕਤ ਕੀਤਾ ਹੈ। ਮੈਂ ਹਾਊਸ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਹੁਣ ਹਰੀਜਨਾਂ ਨਾਲ ਸੋਤੇਲੀ ਮਾਂ ਵਾਲਾ ਸਲੂਕ ਕਦੇ ਨਹੀਂ ਹੋਵੇਗਾ। (ਤਾੜੀਆਂ) ਦੂਜਾ ਇਹ ਜਿਹੜੀਆਂ 12 ਅਸਾਮੀਆਂ ਭਰਨੀਆਂ ਹਨ, ਜਿਹੜੀਆਂ ਕਿ ਕਾਫੀ ਅਰਸੇ ਤੋਂ ਨਹੀਂ ਭਰੀਆਂ ਗਈਆਂ, ਇਨ੍ਹਾਂ ਵਿਚੋਂ ਜਿਹੜੀਆਂ ਡਾਇਰੈਕਟ ਅਸਾਮੀਆਂ ਭਰੀਆਂ ਜਾਣੀਆਂ ਹਨ, ਉਹ 6 ਅਸਾਮੀਆ ਹਨ, 4 ਅਸਾਮੀਆਂ ਤਰੱਕੀ ਰਾਹੀਂ ਭਰੀਆਂ ਜਾਣਗੀਆਂ ਅਤੇ 2 ਰਿਜ਼ਰਵੇਸ਼ਨ ਰਾਹੀਂ ਭਰੀਆਂ ਜਾਣਗੀਆਂ।

**ਕਾਮਰੇਡ ਬਲਦੇਵ ਸਿੰਘ ਲੂੰਬਾ :** ਸਪੀਕਰ ਸਾਹਿਬ, ਲੇਬਰ ਇੰਸਪੈਕਟਰ ਦੀ ਗੱਲ ਆਈ ਹੈ ਇਨ੍ਹਾਂ ਕੋਲੋਂ ਇਸ ਵਾਸਤੇ ਕਈ ਸ਼ਿਕਾਇਤਾਂ ਆਈਆਂ ਹਨ ਕਿ ਮਾਲੇਰਕੋਟਲੇ ਵਿਚ ਜਿਹੜਾ ਲੇਬਰ ਇਨਸਪੈਕਟਰ ਹੈ ਉਹ ਸੰਗਰੂਰ ਵਿਚ ਰਹਿੰਦਾ ਹੈ ਇਸ ਕਰਕੇ ਆਉਣ ਜਾਣ ਵਿਚ ਕਾਫੀ ਖਰਚ ਹੁੰਦਾ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਲੇਬਰ ਇਨਸਪੈਕਟਰ ਨੂੰ ਮਾਲੇਰਕੋਟਲੇ ਵਿਚ ਹੀ ਨਿਯੁਕਤ ਕਰ ਦੇਣਗੇ ?

**ਰਾਜ ਮੰਤਰੀ :** ਇਸ ਦਾ ਸਵਾਲ ਦੇ ਨਾਲ ਕੋਈ ਸਬੰਧ ਨਹੀਂ।

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਆਸਾਮੀਆਂ ਦੱਸੀਆਂ ਹਨ ਕਿ ਖਾਲੀ ਪਈਆਂ ਹਨ, ਇਹ ਕਦੋਂ ਤੋਂ ਖਾਲੀ ਪਈਆਂ ਹਨ ਅਤੇ ਹੁਣ ਇਹ ਕਦੋਂ ਤੱਕ ਭਰ ਦੇਣਗੇ, ਕੋਈ ਡੈਫੀਨਿਟ ਪੀਰੀਅਡ ਦੱਸਣਗੇ ?

**ਰਾਜ ਮੰਤਰੀ :** ਇਹ ਅਸਾਮੀਆਂ ਕਾਫੀ ਅਰਸੇ ਤੋਂ ਖਾਲੀ ਪਈਆਂ ਹਨ, ਭਰੀਆਂ ਹੀ ਨਹੀਂ ਗਈਆਂ। ਹੁਣ ਜਲਦੀ ਹੀ ਇਹ ਅਸਾਮੀਆਂ ਭਰ ਦਿੱਤੀਆਂ ਜਾਣਗੀਆਂ।

**ਡਾਕਟਰ ਸਾਧੂ ਰਾਮ :** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ 12 ਅਸਾਮੀਆਂ ਖਾਲੀ ਪਈਆਂ ਹਨ, ਕੀ ਇਹ ਇੰਪਲਾਇਮੈਂਟ ਐਕਸਚੇਂਜਾਂ ਦੇ ਥਰੂ ਭਰੀਆਂ ਜਾਣਗੀਆਂ ਜਾਂ ਪਰਮੋਸ਼ਨ ਰਾਹੀਂ ਭਰੀਆਂ ਜਾਣਗੀਆਂ ?

**ਰਾਜ ਮੰਤਰੀ :** ਇਹ ਸਰਵਿਸਿਜ਼ ਸਿਲੈਕਸ਼ਨ ਬੋਰਡ ਜਿਹੜਾ ਹੈ ਉਸ ਦੇ ਰਾਹੀਂ ਭਰੀਆਂ ਜਾਣਗੀਆਂ

**ਵੈਦ ਕਰਤਾਰ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਾਫੀ ਅਰਸੇ ਤੋਂ ਅਸਾਮੀਆਂ ਖਾਲੀ ਚਲੀਆਂ ਆ ਰਹੀਆਂ ਹਨ, ਇਨ੍ਹਾਂ ਨੇ ਕਾਂਗਰਸ ਵੱਲ ਇਸ਼ਾਰਾ ਕਰਕੇ ਕਿਹਾ ਹੈ ਕਿ ਉਨ੍ਹਾਂ ਦੇ ਵੇਲੇ ਤੋਂ ਖਾਲੀ ਚਲੀਆਂ ਆ ਰਹੀਆਂ ਹਨ। ਮੈਂ ਪੁੱਛਦਾ ਹਾਂ ਕਿ ਹੁਣ ਸਾਲ ਤੋਂ ਉਪਰ ਹੋਣ ਵਾਲਾ ਹੈ, ਕੀ ਤੁਸੀਂ ਇਸ ਪਾਸੇ ਕੋਈ ਕਦਮ ਚੁੱਕਿਆ ਹੈ ? ਕੀ ਤੁਸੀਂ ਹੁਣ ਕੋਈ ਇਸ ਵਾਸਤੇ ਡੇਟ ਮੁਕੱਰਰ ਕਰ ਦੇਵੋਗੇ ? ਦੂਸਰੀ ਗੱਲ, ਜਿਹੜੀਆਂ ਅਸਾਮੀਆਂ ਯੋਗ ਹਰੀਜਨ ਉਪਲਬਧ ਨਾ ਹੋਣ ਕਰਕੇ ਨਹੀਂ ਭਰੀਆਂ ਗਈਆਂ ਸਨ ਕੀ ਉਹ ਅਸਾਮੀਆਂ ਹੁਣ ਭਰ ਲਈਆਂ ਹਨ ? ਜੇ ਭਰ ਲਈਆਂ ਹਨ ਤਾਂ ਕੀ ਇਸ ਵਾਸਤੇ ਵੈਲਫੇਅਰ ਡਿਪਾਰਟਮੈਂਟ ਕੋਲੋਂ ਸਰਟੀਫਿਕੇਟ ਲਿਆ ਗਿਆ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਜਿੱਥੋਂ ਤੱਕ ਅਸਾਮੀਆਂ ਭਰਨ ਦਾ ਸਬੰਧ ਹੈ ਉਸ ਵਾਸਤੇ ਸਰਵਿਸਿਜ਼ ਸਿਲੈਕਸ਼ਨ ਬੋਰਡ ਨੂੰ ਲਿਖ ਦਿੱਤਾ ਗਿਆ ਹੈ ਕਿ ਇਸ ਯੋਗਤਾ ਦੇ ਉਮੀਦਵਾਰ ਭੇਜੇ ਜਾਣ

[ਰਾਜ ਮੰਤਰੀ, ਕਿਰਤ ਅਤੇ ਰੁਜ਼ਗਾਰ]

ਤਾਂਕਿ ਅਸਾਮੀਆਂ ਜਲਦੀ ਭਰੀਆਂ ਜਾਣ। ਦੂਜੀ ਵੈਦ ਜੀ ਨੇ ਇਹ ਗੱਲ ਕੀਤੀ ਹੈ ਕਿ ਯੋਗਤਾ ਵਾਲੇ ਹਰੀਜਨ ਨਹੀਂ ਮਿਲਦੇ ਇਸ ਲਈ ਭਰੀਆਂ ਨਹੀਂ। ਪਰੰਤੂ ਅਸਲ ਇਹ ਗੱਲ ਨਹੀਂ। ਅਸੀਂ ਤਾਂ ਇਨ੍ਹਾਂ ਅਸਾਮੀਆਂ ਨੂੰ ਭਰਨ ਵਾਸਤੇ ਕੋਈ ਰਿਲੈਕਸੇਸ਼ਨ ਵੀ ਕਰ ਦੇਵਾਂਗੇ ਅਤੇ ਜਲਦੀ ਭਰਤੀ ਕੀਤੀ ਜਾਵੇਗੀ।

**ਹਾਜੀ ਅਨਵਰ ਅਹਿਮਦ ਖਾਨ :** ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਅਸਾਮੀਆਂ ਖਾਲੀ ਪਈਆਂ ਹਨ, ਕੀ ਉਨ੍ਹਾਂ ਅਸਾਮੀਆਂ ਤੇ ਮੁਸਲਮਾਨ ਵੀ ਰੱਖ ਲਏ ਜਾਣਗੇ ?

**ਰਾਜ ਮੰਤਰੀ :** ਹਾਂ ਜੀ, ਜੇ ਕੋਈ ਮੁਸਲਮਾਨ ਨੇ ਅਪਲਾਈ ਕੀਤਾ ਤਾਂ ਜ਼ਰੂਰ ਰੱਖਾਂਗੇ।

## ਪਿੰਡ ਸਾਹਿਬਾ, ਤਹਿਸੀਲ ਬਲਾਚੌਰ ਵਿਚ ਇਕ ਪੁਲਿਸ ਚੌਕੀ ਕਾਇਮ ਕਰਨਾ

***415 ਸ਼੍ਰੀ ਰਾਮ ਕਿਸ਼ਨ ਕਟਾਰੀਆ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਬਲਾਚੌਰ ਤਹਿਸੀਲ ਦੇ ਪਿੰਡ ਸਾਹਿਬਾ ਵਿਚ ਪੁਲਿਸ ਚੌਕੀ ਖੋਲ੍ਹਣ ਦਾ ਕੇਸ ਪਿਛਲੇ ਕਈ ਸਾਲਾਂ ਤੋਂ ਸਰਕਾਰ ਕੋਲ ਪੈਂਡਿੰਗ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ 'ਹਾਂ' ਵਿਚ ਹੋਵੇ ਤਾਂ ਕੀ ਉਕਤ ਪੁਲਿਸ ਚੌਕੀ ਨੂੰ ਚਾਲੂ ਸਾਲ ਦੇ ਦੌਰਾਨ ਕਾਇਮ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** (ੳ) ਨਹੀਂ ਜੀ। ਇਸ ਬਾਰੇ ਕੋਈ ਤਜਵੀਜ਼ ਸਰਕਾਰ ਦੇ ਕੋਲ ਪੈਂਡਿੰਗ ਨਹੀਂ ਹੈ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ।

**ਸ਼੍ਰੀ ਰਾਮ ਕਿਸ਼ਨ ਕਟਾਰੀਆ :** ਸਪੀਕਰ ਸਾਹਿਬ, ਇਹ ਜਵਾਬ ਤਾਂ ਮੈਂ ਪਹਿਲਾਂ ਹੀ ਬੁੱਝ ਲਿਆ ਸੀ। ਪਰ ਇਕ ਮੇਰੀ ਗੁਜ਼ਾਰਿਸ਼ ਹੈ ਕਿ ਅੱਜ ਮੈਨੂੰ ਐਪਰੋਪ੍ਰੀਏਸ਼ਨ ਬਿਲ ਤੇ ਬੋਲਣ ਲਈ ਵਕਤ ਜ਼ਰੂਰ ਦੇਣਾ ਹੈ।

**ਸ਼੍ਰੀ ਸਪੀਕਰ :** ਤੁਸੀਂ ਸਪਲੀਮੈਂਟਰੀ ਕਰੋ।

**ਸ਼੍ਰੀ ਰਾਮ ਕਿਸ਼ਨ ਕਟਾਰੀਆ :** ਮੈਂ ਮੁੱਖ ਮੰਤਰੀ ਸਾਹਿਬ ਨੂੰ ਇਹ ਬੇਨਤੀ ਕਰਾਂਗਾ ਕਿ ਬਲਾਚੌਰ ਦੇ ਦੋ ਬਲਾਕ ਹਨ, ਇਕ ਸੜੋਆ ਅਤੇ ਦੂਜਾ ਬਲਾਚੌਰ। ਪਰ ਇਨ੍ਹਾਂ ਦੇ ਪੁਲਿਸ ਸਟੇਸ਼ਨਾਂ ਤੇ ਕੋਈ ਜੀਪ ਨਹੀਂ। ਕੀ ਇਹ ਹੁਣ ਬਲਾਚੌਰ ਪੁਲਿਸ ਸਟੇਸ਼ਨ ਤੇ ਜੀਪ ਪਰੋਵਾਈਡ ਕਰ ਦੇਣਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਜੀਪਾਂ ਤਾਂ ਸਾਰੇ ਪੁਲਿਸ ਸਟੇਸ਼ਨਾਂ ਨੂੰ ਦੇ ਦਿੱਤੀਆਂ ਹਨ।

## Provision of Drain in the Bet Area of Balachaur Assembly Constituency

***416. Shri Ram Kishan Kataria :** Will the Chief Minister be pleased to state:—

(a) whether there is any proposal for digging out a drain in the Bet areas of Balachaur Assembly Constituency along the Sutlej river ;

(b) if the reply to part (a) above be in the affirmative, whether the work on the said drain is likely to be started during the current year ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ ।

(ਅ) ਨਹੀਂ ਜੀ ।

**ਸ੍ਰੀ ਰਾਮ ਕਿਸ਼ਨ ਕਟਾਰੀਆ** : ਸਪੀਕਰ ਸਾਹਿਬ, ਇਕ ਡਰੇਨ ਤਾਂ ਪਹਿਲੇ ਹੀ ਉਥੇ ਛੱਡ ਦਿੱਤੀ ਗਈ ਸੀ, ਜਿਸ ਨਾਲ ਕਿ ਲੋਕਾਂ ਦਾ ਕਾਫੀ ਨੁਕਸਾਨ ਹੋਇਆ ਹੈ। ਜੇ ਇਸ ਵਾਰ ਵੀ ਇਹ ਪੂਰੀ ਨਾ ਹੋਈ ਤਾਂ ਲੋਕਾਂ ਦਾ ਹੋਰ ਜ਼ਿਆਦਾ ਨੁਕਸਾਨ ਹੋਣ ਦਾ ਡਰ ਹੈ। ਕੀ ਜਿਹੜੀ ਇਹ ਡਰੇਨ ਅਧੂਰੀ ਛੱਡੀ ਹੈ ਇਸ ਨੂੰ ਪੂਰਾ ਕਰ ਦੇਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, 2 ਡਰੇਨਾਂ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ। ਇੱਕ ਨਵੀਂ ਡਰੇਨ ਭਰਥਲਾ ਬਣਨੀ ਹੈ ਅਤੇ ਇਕ ਡਰੇਨ ਮਹਿਮੂਦਪੁਰ ਦੀ ਐਕਸਟੈਨਸ਼ਨ ਕਰਨੀ ਹੈ। ਇਸ ਲਈ, ਜਿਹੜਾ ਹੀ ਮਿੱਟੀ ਪੁੱਟਣ ਦਾ ਕੰਮ ਡਰੇਨ ਦਾ ਰਹਿੰਦਾ ਹੈ, ਉਹ ਪੂਰਾ ਕਰ ਦਿੱਤਾ ਜਾਵੇਗਾ।

**ਸ੍ਰੀ ਹੁਕਮ ਚੰਦ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਡਰੇਨਾਂ ਛੋਟੀਆਂ ਹਨ ਜਿਵੇਂ ਕਿ ਇਕ ਜਾਂ 2 ਕਿਲੋ ਮੀਟਰ ਦੀ ਹੈ, ਉਸ ਲਈ ਡਰੇਨੇਜ ਡਿਪਾਰਟਮੈਂਟ ਕਹਿੰਦਾ ਹੈ ਕਿ ਅਸੀਂ ਟੇਕ ਅੱਪ ਨਹੀਂ ਕਰ ਸਕਦੇ। ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਡਰੇਨਾਂ ਵਾਸਤੇ ਅਸੀਂ ਕਿਸ ਨਾਲ ਗੱਲ ਕਰ ਸਕਦੇ ਹਾਂ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਹਾਊਸ ਵਿਚ ਕਈ ਵਾਰ ਕਿਹਾ ਗਿਆ ਹੈ ਕਿ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਜਿਹੜਾ ਪਹਿਲਾਂ ਮਿੱਟੀ ਪੁੱਟਣ ਦਾ ਕੰਮ ਪਿੰਡਾਂ ਦੇ ਜੱਟ ਜਾਂ ਕਿਸਾਨ ਕਰਦੇ ਸਨ, ਉਹ ਸਰਕਾਰ ਨੇ ਆਪਣੇ ਹੱਥ ਵਿਚ ਲੈ ਲਿਆ ਹੈ ਅਤੇ ਹੁਣ ਸਰਕਾਰ ਆਪ ਹੀ ਪੁੱਟੇਗੀ।

**ਸਰਦਾਰ ਗੁਰਦੇਵ ਸਿੰਘ ਬਾਦਲ** : ਮੈਂ ਮੁੱਖ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਈ ਪਿੰਡ ਜਿਵੇਂ ਦੇਵੀ ਵਾਲਾ, ਸਿਰਸੜੀ ਅਤੇ ਨੱਥੇਵਾਲਾ ਦੇ ਚਾਰ ਚੁਫੇਰੇ ਪਾਣੀ ਹੀ ਪਾਣੀ ਖੜ੍ਹਾ ਹੈ। ਉਥੋਂ ਦੇ ਲੋਕਾਂ ਵੱਲੋਂ ਡਰੇਨ ਪੁੱਟਣ ਵਾਸਤੇ ਕਈ ਦਰਖਾਸਤਾਂ ਵੀ ਆਈਆਂ ਹਨ। ਅੱਗੇ ਹੀ ਬਾਰਸ਼ਾਂ ਨਾਲ ਉਨ੍ਹਾਂ ਦੀ ਕਾਫੀ ਤਬਾਹੀ ਹੋਈ ਹੈ। ਕੀ ਹੁਣ ਇਹ ਡਰੇਨ ਉਥੇ ਪੁੱਟ ਦੇਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮਹਿਕਮਾ ਡਰੇਨੇਜ ਬੜੀ ਤੇਜ਼ੀ ਨਾਲ ਕੰਮ ਕਰ ਰਿਹਾ ਹੈ ਪਰ ਮੈਂ ਹੁਣ ਇਕ ਇਕ ਡਰੇਨ ਬਾਰੇ ਤਾਂ ਨਹੀਂ ਦੱਸ ਸਕਦਾ। ਇਹ ਸੈਪੇਰੇਟ ਨੋਟਿਸ ਦੇ ਦੇਣ, ਜਵਾਬ ਦੇ ਦਿੱਤਾ ਜਾਵੇਗਾ।

---

**ਜੂਨ, 1977 ਦੇ ਮਹੀਨੇ ਦੇ ਦੌਰਾਨ ਅੰਮ੍ਰਿਤਸਰ ਵਿਚ ਹੋਈਆਂ ਹਿੰਸਾਤਮਕ ਵਾਰਦਾਤਾਂ**

*419. **ਸਰਦਾਰ ਉਮਰਾਓ ਸਿੰਘ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਨੂੰ ਜੂਨ, 1977 ਦੇ ਮਹੀਨੇ ਵਿਚ ਪੰਜਾਬ ਵਿਧਾਨ ਸਭਾ ਦੀਆਂ ਆਮ ਚੋਣਾਂ ਦੀ ਪੋਲਿੰਗ ਤੋਂ ਬਾਦ ਅੰਮ੍ਰਿਤਸਰ ਵਿਚ ਹੋਈਆਂ ਹਿੰਸਾਤਮਕ ਵਾਰਦਾਤਾਂ ਸਬੰਧੀ ਜਲੰਧਰ ਡਵੀਜ਼ਨ ਦੇ ਕਮਿਸ਼ਨਰ ਦੀ ਰਿਪੋਰਟ ਮਿਲੀ ਹੈ; ਜੇਕਰ ਅਜਿਹਾ ਹੋਵੇ, ਤਾਂ ਪੜਤਾਲੀਆ ਰਿਪੋਰਟ ਦੇ ਕੀ ਸਿੱਟੇ ਹਨ ਅਤੇ ਉਨ੍ਹਾਂ ਤੇ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: ਜੂਨ, 1977 ਵਿਚ ਵਿਧਾਨ ਸਭਾ ਦੀਆਂ ਚੋਣਾਂ ਦੇ ਦੌਰਾਨ ਅੰਮ੍ਰਿਤਸਰ ਸ਼ਹਿਰ ਵਿਚ ਹਿੰਸਕ ਵਾਰਦਾਤਾਂ ਬਾਰੇ ਦੋ ਮੁਕੱਦਮੇ ਦਰਜ ਹੋਏ ਸੀ ਅਤੇ ਡਿਵੀਜ਼ਨ ਦੇ ਕਮਿਸ਼ਨਰ ਨੇ ਇਨ੍ਹਾਂ ਬਾਰੇ ਕੋਈ ਇਨਕੁਆਇਰੀ ਨਹੀਂ ਕੀਤੀ। ਕੁਝ ਹੋਰ ਸਬੰਧਤ ਪ੍ਰਸ਼ਾਸਕੀ ਮਾਮਲਿਆਂ ਬਾਰੇ ਇਨਕੁਆਇਰੀ ਕੀਤੀ ਸੀ ਅਤੇ ਉਨ੍ਹਾਂ ਦੀ ਰਿਪੋਰਟ ਜ਼ੇਰੇ-ਗੌਰ ਹੈ।

88 A

**Sardar Umrao Singh** : ਸਪੀਕਰ ਸਾਹਿਬ, ਮੈਂ ਆਪਣੇ ਸਵਾਲ ਦੇ ਵਿਚ ਇਹ ਪੁੱਛਿਆ ਸੀ ਕਿ—

Whether any enquiry was held in the month of June, 77, if so, the finding of the enquiry report and the action, if any, taken thereon.

ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਇਹ ਨਹੀਂ ਦੱਸਿਆ ਹੈ ਕਿ ਜਿਹੜੀ ਇਨਕੁਆਇਰੀ ਦੀਆਂ ਫਾਈਂਡਿੰਗਜ਼ ਗੌਰਮਿੰਟ ਦੇ ਕੋਲ ਆਈਆਂ ਹਨ ਕੀ ਉਹ ਇਸ ਰਿਪੋਰਟ ਨੂੰ ਹਾਊਸ ਦੀ ਮੇਜ਼ ਤੇ ਰੱਖਣ ਲਈ ਤਿਆਰ ਹਨ ? ਇਹ ਵਾਰਦਾਤ ਜੂਨ, 1977 ਦੇ ਵਿਚ ਅੰਮ੍ਰਿਤਸਰ ਜ਼ਿਲ੍ਹੇ ਵਿਚ ਹੋਈ ਸੀ ਜਿਸ ਦੀ ਇਨਕੁਆਇਰੀ ਦੇ ਆਰਡਰ ਚੀਫ਼ ਮਨਿਸਟਰ ਸਾਹਿਬ ਨੇ ਆਪ ਦਿੱਤੇ ਸਨ ਕਿ 15 ਦਿਨਾਂ ਦੇ ਵਿਚ ਇਨਕੁਆਇਰੀ ਕੰਪਲੀਟ ਹੋ ਜਾਵੇਗੀ ਪਰ ਜਦ ਕਿ ਹੁਣ 10 ਮਹੀਨੇ ਗੁਜ਼ਰ ਗਏ ਹਨ। ਚੀਫ਼ ਮਨਿਸਟਰ ਸਾਹਿਬ ਇਸ ਇਨਕੁਆਇਰੀ ਦੀ ਰਿਪੋਰਟ ਤੇ ਕਦੋਂ ਤੱਕ ਐਕਸ਼ਨ ਲੈਣਗੇ ਔਰ ਜਿਹੜਾ ਨੁਕਸਾਨ ਹੋਇਆ ਸੀ ਉਸ ਦਾ ਮੁਆਵਜ਼ਾ ਦੇਣ ਲਈ ਕੀ ਸਰਕਾਰ ਵਿਚਾਰ ਕਰ ਰਹੀ ਹੈ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਸ ਇਨਕੁਆਇਰੀ ਦੀ ਰਿਪੋਰਟ ਡਿਪਾਰਟਮੈਂਟ ਦੇ ਕੋਲ ਆ ਗਈ ਹੈ। ਇਸ ਰਿਪੋਰਟ ਤੇ ਹਰ ਪੱਖ ਤੋਂ ਵਿਚਾਰ ਕੀਤਾ ਜਾਵੇਗਾ ਔਰ ਇਸ ਰਿਪੋਰਟ ਦੇ ਉਤੇ ਇਕ ਮਹੀਨੇ ਦੇ ਵਿਚ ਐਕਸ਼ਨ ਲੈ ਲਿਆ ਜਾਵੇਗਾ।

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਮੈਂ ਕਿਹਾ ਸੀ ਕਿ ਕੀ ਇਸ ਰਿਪੋਰਟ ਨੂੰ ਸਦਨ ਦੀ ਮੇਜ਼ ਤੇ ਰੱਖਣ ਲਈ ਤਿਆਰ ਹਨ ਤਾਂਕਿ ਲੋਕਾਂ ਦੇ ਸ਼ੱਕ ਦੂਰ ਹੋ ਸਕਣ ਕਿਉਂਕਿ ਇਹ ਮਸਲਾ ਬੜਾ ਪਬਲਿਕ ਇੰਪਾਰਟੈਂਸ ਦਾ ਹੈ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਮੈਨੂੰ ਪ੍ਰੋਸੀਜਰ ਦਾ ਪਤਾ ਨਹੀਂ ਹੈ। ਜੇਕਰ ਸਦਨ ਦੀ ਮੇਜ਼ ਤੇ ਰੱਖਣ ਦੀ ਲੋੜ ਹੋਈ ਤਾਂ ਜ਼ਰੂਰ ਰੱਖ ਦਿੱਤੀ ਜਾਵੇਗੀ। ਮੈਨੂੰ ਇਸ ਦੇ ਵਿਚ ਕੋਈ ਇਤਰਾਜ਼ ਨਹੀਂ ਹੈ। ਕਿਉਂਕਿ ਇਹ ਕੋਈ ਸੀਕਰਟ ਡਾਕੂਮੈਂਟ ਤਾਂ ਹੈ ਨਹੀਂ।

**Mr. Speaker** : He has already answered your question. He has not committed whether he would lay it on the Table of the House or not.

**Sardar Umrao Singh** : If a member asks for a report to be laid on the Table, the Government is bound to do so.

**Mr. Speaker** : I do not think that the Government is bound.

**Sardar Umrao Singh** : I seek your protection. Either he should say 'Yes', or 'No'.

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਵਾਰਦਾਤ ਅੰਮ੍ਰਿਤਸਰ ਸ਼ਹਿਰ ਦੇ ਵਿਚ ਪੋਲਿੰਗ ਵਾਲੇ ਦਿਨ ਹੋਈ ਸੀ।

ਜਿਸ ਆਦਮੀ ਦਾ ਨੁਕਸਾਨ ਹੋਇਆ ਸੀ, ਕੀ ਉਸ ਨੂੰ ਸਰਕਾਰ ਮੁਆਵਜ਼ਾ ਹਮਦਰਦਾਨਾ ਤੌਰ ਤੇ ਦੇਣ ਲਈ ਤਿਆਰ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਹਮਦਰਦਾਨਾ ਗੌਰ ਜ਼ਰੂਰ ਕਰਾਂਗੇ।

**ਸ੍ਰੀ ਓਮ ਪ੍ਰਕਾਸ਼ ਗੁਪਤਾ:** ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਵਾਰਦਾਤਾਂ ਲੁਧਿਆਣੇ ਜ਼ਿਲ੍ਹੇ ਦੇ ਵਿਚ ਇਲੈਕਸ਼ਨਾਂ ਦੇ ਦਿਨਾਂ ਵਿਚ ਹੋਈਆਂ ਸਨ ਔਰ 2-3 ਕੇਸਿਜ਼ ਰਜਿਸਟਰ ਵੀ ਹੋਏ ਸਨ ਕੀ ਉਨ੍ਹਾਂ ਕੇਸਿਜ਼ ਨੂੰ ਵਿਦਡਰਾ ਕਰਨ ਲਈ ਤਿਆਰ ਹਨ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਮੈਨੂੰ ਆ ਕੇ ਦੱਸ ਦੇਣ ਕੇਸਿਜ਼ ਦੇ ਬਾਰੇ, ਫਿਰ ਦੇਖ ਲਵਾਂਗੇ। ਵੈਸੇ ਇਸ ਵਾਸਤੇ ਇਕ ਵੱਖਰਾ ਨੋਟਿਸ ਚਾਹੀਦਾ ਹੈ।

**ਸ੍ਰੀ ਅ. ਵਿਸ਼ਵਾਨਾਥਨ :** ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਵਾਰਦਾਤਾਂ ਹਿੰਸਾਤਮਕ ਅਤੇ ਗੁੰਡਾਗਰਦੀ ਲੋਕ ਸਭਾ ਦੀਆਂ ਚੋਣਾਂ ਵਿਚ ਕੁੱਝ ਲੋਕ ਕਰਦੇ ਰਹੇ ਹਨ, ਕੀ ਉਨ੍ਹਾਂ ਦੇ ਖ਼ਿਲਾਫ਼ ਸਰਕਾਰ ਐਕਸ਼ਨ ਲੈਣ ਲਈ ਤਿਆਰ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਇਸ ਦੇ ਲਈ ਵੱਖਰਾ ਨੋਟਿਸ ਦੇ ਦੇਣ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ : 432

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ)।

---

### ਇਸ਼ਤਿਹਾਰਾਂ ਲਈ ਪ੍ਰਵਾਣਿਤ ਅਖ਼ਬਾਰ

*446. **ਮਾਸਟਰ ਚੰਦ ਸਿੰਘ** (ਕਾਮਰੇਡ ਦਰਸ਼ਨ ਸਿੰਘ ਝਬਾਲ ਵੱਲੋਂ ਪੇਸ਼ ਕੀਤਾ ਗਿਆ) : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਉਨ੍ਹਾਂ ਅਖ਼ਬਾਰਾਂ ਦੇ ਨਾਂ ਕੀ ਕੀ ਹਨ ਜੋ ਇਸ਼ਤਿਹਾਰ ਦੇਣ ਲਈ ਪ੍ਰਵਾਣਤ ਹਨ ਅਤੇ ਉਨ੍ਹਾਂ ਦੀ ਇਕ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਅਖ਼ਬਾਰਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

**ਰਾਜ ਵਿਚ ਪ੍ਰਕਾਸ਼ਤ ਹੋਣ ਵਾਲੇ ਅਖ਼ਬਾਰਾਂ ਦੀ ਸੂਚੀ ਜਿਹੜੇ ਕਿ ਇਸ਼ਤਿਹਾਰ ਦੇਣ ਲਈ ਸਰਕਾਰ ਦੀ ਪ੍ਰਵਾਣਿਤ ਸੂਚੀ ਵਿਚ ਸ਼ਾਮਲ ਹਨ।**

| ਲੜੀ ਨੰ : | ਅਖ਼ਬਾਰ ਦਾ ਨਾਂ |
|---|---|
| | **ਰੋਜ਼ਾਨਾ ਅਖ਼ਬਾਰ** |
| 1. | ਅਜੀਤ, ਜਲੰਧਰ |
| 2. | ਅਕਾਲੀ ਪੱਤਰਿਕਾ, ਜਲੰਧਰ |
| 3. | ਨਵਾਂ ਜ਼ਮਾਨਾ, ਜਲੰਧਰ |
| 4. | ਰਣਜੀਤ, ਪਟਿਆਲਾ |

[ਮੁੱਖ ਮੰਤਰੀ]

| ਲੜੀ ਨੰ: | ਅਖਬਾਰ ਦਾ ਨਾਂ |
|---|---|
| 5. | ਚੜ੍ਹਦੀ ਕਲਾ ਮਾਰਗ, ਪਟਿਆਲਾ |
| 6. | ਸੂਰਜ, ਲੁਧਿਆਣਾ |
| 7. | ਤਰਜਮਾਨ, ਲੁਧਿਆਣਾ |
| 8. | ਸਿੱਖ, ਅੰਮ੍ਰਿਤਸਰ |
| 9. | ਕੌਮੀ ਦਰਦ, ਜਲੰਧਰ (ਜੋ ਹੁਣ ਪ੍ਰਕਾਸ਼ਤ ਨਹੀਂ ਹੁੰਦਾ) |
| 10. | ਜਥੇਦਾਰ, ਜਲੰਧਰ (ਜੋ ਹੁਣ ਪ੍ਰਕਾਸ਼ਤ ਨਹੀਂ ਹੁੰਦਾ) |
| 11. | ਪੰਜਾਬ ਕੇਸਰੀ, ਜਲੰਧਰ |
| 12. | ਵੀਰ ਪਰਤਾਪ, ਜਲੰਧਰ |
| 13. | ਹਿੰਦੀ ਮਿਲਾਪ, ਜਲੰਧਰ |
| 14. | ਹਿੰਦ ਸਮਾਚਾਰ, ਜਲੰਧਰ |
| 15. | ਪਰਤਾਪ, ਜਲੰਧਰ |
| 16. | ਮਿਲਾਪ, ਜਲੰਧਰ |
| 17. | ਮੇਹਨਤ, ਜਲੰਧਰ |
| 18. | ਸਦਾਕਤ, ਲੁਧਿਆਣਾ |
| 19. | ਰੋਹਜਾਨ, ਲੁਧਿਆਣਾ |
| 20. | ਸਮਾਜ, ਲੁਧਿਆਣਾ |

**ਸਪਤਾਹਿਕ ਅਖ਼ਬਾਰ**

1. ਮੌਜੀ, ਜਲੰਧਰ
2. ਹਾਣੀ, ਜਲੰਧਰ
3. ਸਮਰਾਟ, ਜਲੰਧਰ
4. ਅਖ਼ਬਾਰੀ ਦੁਨੀਆਂ, ਜਲੰਧਰ
5. ਨਤੀਜਾ, ਜਲੰਧਰ
6. ਹਿੰਦੂ, ਜਲੰਧਰ
7. ਖਾਲਸਾ ਸਮਾਚਾਰ, ਅੰਮ੍ਰਿਤਸਰ
8. ਖਾਲਸਾ ਐਡਵੋਕੇਟ, ਅੰਮ੍ਰਿਤਸਰ
9. ਸੰਘਰਸ਼, ਅੰਮ੍ਰਿਤਸਰ
10. ਪ੍ਰਕਾਸ਼, ਅੰਮ੍ਰਿਤਸਰ
11. ਕੌਮੀ ਸਵਤੰਤਰ, ਬਾਬਾ ਬਕਾਲਾ
12. ਕੌਮੀ ਜੀਵਨ, ਅੰਮ੍ਰਿਤਸਰ
13. ਪਹੁ ਫੁੱਟੀ, ਪਟਿਆਲਾ
14. ਇੰਤਕਾਮ, ਪਟਿਆਲਾ
15. ਦਲੇਰ ਪੰਜਾਬ, ਪਟਿਆਲਾ
16. ਸ਼ਮਸ਼ੇਰ-ਏ-ਹਿੰਦ, ਪਟਿਆਲਾ

| ਲੜੀ ਨੰ: | ਅਖ਼ਬਾਰ ਦਾ ਨਾਂ |
|---|---|
| 17. | ਗੈਰਤ, ਪਟਿਆਲਾ |
| 18. | ਸੱਚਾ ਹਮਦਰਦ, ਪਟਿਆਲਾ |
| 19. | ਰੂਪ, ਪਟਿਆਲਾ |
| 20. | ਨਵੀਂ ਸਵੇਰ, ਪਟਿਆਲਾ |
| 21. | ਲੋਕ ਯੁੱਗ, ਪਟਿਆਲਾ |
| 22. | ਪੰਚਾਇਤ ਆਵਾਜ਼, ਪਟਿਆਲਾ |
| 23. | ਪਲਕ ਸਿਪੀਆਂ, ਪਟਿਆਲਾ |
| 24. | ਗਿਆਨਵਾਨ, ਪਟਿਆਲਾ |
| 25. | ਸੁਖਰਾਜ, ਪਟਿਆਲਾ |
| 26. | ਲੋਕ ਰਣ, ਰਾਜਪੁਰਾ |
| 27. | ਸੋਸ਼ਲ ਸੰਦੇਸ਼, ਬਟਾਲਾ |
| 28. | ਅਣਖੀ ਜੋਧਾ, ਕਪੂਰਥਲਾ |
| 29. | ਪੰਜਾਬੀ ਜੋਧਾ, ਕਪੂਰਥਲਾ |
| 30. | ਦਸਤਕਾਰ, ਲੁਧਿਆਣਾ |
| 31. | ਪੰਜਾਬੀ ਰਤਨ, ਲੁਧਿਆਣਾ |
| 32. | ਪੰਜਾਬੀ ਪੱਤਰਿਕਾ, ਲੁਧਿਆਣਾ |
| 33. | ਨਿਰਭੈ ਸੇਵਕ, ਲੁਧਿਆਣਾ |
| 34. | ਪੰਜਾਬ ਪ੍ਰੈਸ, ਪਟਿਆਲਾ |
| 35. | ਰੋਪੜ ਗਜ਼ਟ, ਰੋਪੜ |
| 36. | ਰਵੀਦਾਸ ਪੱਤਰਿਕਾ, ਜਲੰਧਰ |
| 37. | ਅਰੋਮਾ ਉਰਦੂ, ਲੁਧਿਆਣਾ |
| 38. | ਕੌਮੀ ਏਕਤਾ, ਉਰਦੂ, ਫਿਰੋਜ਼ਪੁਰ |
| 39. | ਤੂਫਾਨ, ਬਟਾਲਾ |
| 40. | ਹੁਸ਼ਿਆਰਪੁਰ ਟਾਈਮਜ਼, ਉਰਦੂ, ਹੁਸ਼ਿਆਰਪੁਰ |
| 41. | ਅਵਾਹਨ, ਉਰਦੂ, ਬਟਾਲਾ |
| 42. | ਅਜ਼ਾਦ ਭਾਰਤ, ਉਰਦੂ, ਜਲੰਧਰ |
| 43. | ਸਦਾ-ਏ-ਅਹਲੇ-ਪੰਜਾਬ, ਮਲੇਰਕੋਟਲਾ |
| 44. | ਜਨਤਾ ਜਨਾਰਧਨ, ਹਿੰਦੀ, ਹੁਸ਼ਿਆਰਪੁਰ |
| 45. | ਤੇਜਿੰਦਰ ਸਮਾਚਾਰ, ਹਿੰਦੀ, ਫਗਵਾੜਾ । |

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਲੋਕ ਲਹਿਰ ਅਖ਼ਬਾਰ ਜੋ ਕਿ ਸਰਕਾਰ ਦੇ ਵਿਰੁੱਧ ਖ਼ਬਰਾਂ ਛਾਪਦਾ ਹੁੰਦਾ ਸੀ

[ਕਾਮਰੇਡ ਦਰਸ਼ਨ ਸਿੰਘ ਝਬਾਲ]

ਉਸ ਨੂੰ ਐਮਰਜੈਂਸੀ ਦੇ ਦੌਰਾਨ ਬੰਦ ਕਰ ਦਿੱਤਾ ਗਿਆ ਸੀ ਔਰ ਹੁਣ ਇਸ ਅਖ਼ਬਾਰ ਨੂੰ ਫਿਰ ਛਾਪਣ ਦੀ ਆਗਿਆ 10 ਮਾਰਚ ਤੋਂ ਸ਼ੁਰੂ ਹੋ ਗਈ ਹੈ। ਕੀ ਸਰਕਾਰ ਉਸ ਨੂੰ ਜ਼ਿਆਦਾ ਤੋਂ ਜ਼ਿਆਦਾ ਇਸ਼ਤਿਹਾਰ ਦੇਣ ਦੇ ਹੁਕਮ ਜਾਰੀ ਕਰ ਦੇਵੇਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਗੌਰਮਿੰਟ ਦੀ ਇਸ਼ਤਿਹਾਰ ਦੇਣ ਬਾਰੇ ਇਕ ਪਾਲਿਸੀ ਬਣੀ ਹੋਈ ਹੈ। ਜੇਕਰ ਉਹ ਅਖਬਾਰ ਪਾਲਿਸੀ ਦੇ ਮੁਤਾਬਿਕ ਸ਼ਰਤਾਂ ਪੂਰੀਆਂ ਕਰਦਾ ਹੋਵੇਗਾ ਤਾਂ ਗੌਰ ਕਰ ਲਵਾਂਗੇ।

**ਸ਼੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਅਖ਼ਬਾਰਾਂ ਨੂੰ ਇਸ਼ਤਿਹਾਰ ਦੇਣ ਬਾਰੇ ਸਰਕਾਰ ਦੀ ਕੀ ਪਾਲਿਸੀ ਹੈ? ਆਇਆ ਇਹ ਪਾਲਿਸੀ ਅਖ਼ਬਾਰਾਂ ਦੀ ਸਰਕੂਲੇਸ਼ਨ ਦੇ ਬੇਸ ਤੇ ਹੈ ਜਾਂ ਫਿਰ ਮੈਰਿਟ ਦੇ ਆਧਾਰ ਤੇ ਹੈ। ਇਕ ਗੱਲ ਹੋਰ ਪੁੱਛਣੀ ਚਾਹੁੰਦਾ ਹਾਂ ਕਿ ਸਰਕਾਰ ਹਿੰਦੀ, ਉਰਦੂ, ਅੰਗਰੇਜ਼ੀ ਅਤੇ ਪੰਜਾਬੀ ਅਖਬਾਰਾਂ ਦੇ ਲਈ ਕਿੰਨੇ ਕਿੰਨੇ ਫੀ ਸਦੀ ਇਸ਼ਤਿਹਾਰ ਦਿੰਦੀ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰੇ ਤੋਂ ਜ਼ਿਆਦਾ ਮੈਂਬਰ ਸਾਹਿਬ ਨੂੰ ਖੁਦ ਪਤਾ ਹੋਣਾ ਹੈ। ਜਿਥੋਂ ਤੱਕ ਵੱਖ ਵੱਖ ਅਖ਼ਬਾਰਾਂ ਨੂੰ ਕਿੰਨੇ ਕਿੰਨੇ ਫੀਸਦੀ ਇਸ਼ਤਿਹਾਰ ਦੇਣ ਦਾ ਸਬੰਧ ਹੈ, ਅਗਰ ਇਹ ਚਾਹੁੰਦੇ ਹਨ ਤਾਂ ਦੱਸ ਦਿੰਦਾ ਹਾਂ ਕਿ ਜੋ ਪਹਿਲੀ ਪਾਲਿਸੀ ਸੀ ਉਸ ਦੇ ਮੁਤਾਬਿਕ ਪੰਜਾਬੀ 40 ਪ੍ਰਤੀਸ਼ਤ, ਅੰਗਰੇਜ਼ੀ 30 ਪ੍ਰਤੀਸ਼ਤ, ਹਿੰਦੀ 15 ਪ੍ਰਤੀਸ਼ਤ ਅਤੇ ਉਰਦੂ 15 ਪ੍ਰਤੀਸ਼ਤ ਸੀ। ਹੁਣ ਚੇਂਜ ਕਰਕੇ ਇਸ ਤਰ੍ਹਾਂ ਪਾਲਿਸੀ ਬਣਾਈ ਗਈ ਹੈ ਕਿ ਪੰਜਾਬੀ 45 ਪ੍ਰਤੀਸ਼ਤ, ਅੰਗਰੇਜ਼ੀ 27 ਪ੍ਰਤੀਸ਼ਤ, ਹਿੰਦੀ 14 ਪ੍ਰਤੀਸ਼ਤ ਅਤੇ ਉਰਦੂ 14 ਪ੍ਰਤੀਸ਼ਤ ਹੈ। ਬਾਕੀ ਬਹੁਤ ਸਾਰੀਆਂ ਸ਼ਰਤਾਂ ਹਨ। ਜੇਕਰ ਇਹ ਸਮਝਦੇ ਹਨ ਤਾਂ ਉਹ ਵੀ ਦੱਸ ਦੇਵਾਂਗਾ, ਵੈਸੇ ਇਹ 8 ਸ਼ਰਤਾਂ ਹਨ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕਿਉਂਕਿ ਪੰਜਾਬੀ ਦਾ ਪ੍ਰਚਾਰ ਕਰਨਾ ਬੜਾ ਜ਼ਰੂਰੀ ਹੈ। ਕੀ ਸਰਕਾਰ ਉਸ ਦਾ ਕੋਟਾ ਹੋਰ ਵਧਾਉਣ ਲਈ ਤਿਆਰ ਹੈ ਤਾਂ ਕਿ ਪੰਜਾਬੀ ਦਾ ਪ੍ਰਚਾਰ ਹੋ ਸਕੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਤੇ ਵਿਚਾਰ ਕਰ ਲਵਾਂਗੇ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਦੀ ਪਾਲਿਸੀ ਦੇ ਮੁਤਾਬਿਕ 45 ਪ੍ਰਤੀਸ਼ਤ ਇਸ਼ਤਿਹਾਰ ਪੰਜਾਬੀ ਅਖ਼ਬਾਰਾਂ ਵਾਲਿਆਂ ਨੂੰ ਦਿੱਤਾ ਜਾਂਦਾ ਹੈ। ਕੀ ਇਹ ਇਸ਼ਤਿਹਾਰਾਂ ਦਾ ਕੋਟਾ ਯੂਨੀਫਾਰਮਲੀ ਸਾਰੀਆਂ ਪੰਜਾਬੀ ਅਖਬਾਰਾਂ ਨੂੰ ਦਿੱਤਾ ਜਾਵੇਗਾ ਜਾਂ ਕਿਸੇ ਦੇ ਨਾਲ ਵਿੱਤਕਰਾ ਕੀਤਾ ਜਾਵੇਗਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਪਾਲਿਸੀ ਦੇ ਮੁਤਾਬਿਕ ਅਖ਼ਬਾਰ ਸ਼ਰਤਾਂ ਜ਼ਰੂਰ ਪੂਰੀਆਂ ਕਰਦਾ ਹੋਵੇਗਾ ਤਾਂ ਵੇਖ ਲਵਾਂਗੇ।

**ਹਾਜੀ ਅਨਵਰ ਅਹਿਮਦ ਖਾਨ** : ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਤੋਂ ਡੀ.ਪੀ.ਆਈ., ਕਾਲਜਿਜ਼ ਨਿਯੁਕਤ ਹੋਏ ਹਨ ਉਨ੍ਹਾਂ ਨੇ ਪੰਜਾਬੀ

ਦੀਆਂ ਅਖ਼ਬਾਰਾਂ ਨੂੰ ਘਟਾ ਕੇ ਹਿੰਦੀ ਦੀਆਂ ਅਖ਼ਬਾਰਾਂ ਵੱਲ ਜ਼ਿਆਦਾ ਗੌਰ ਕਰ ਦਿੱਤਾ ਹੈ। ਇਸ ਗੱਲ ਦਾ ਚੀਫ ਮਨਿਸਟਰ ਸਾਹਿਬ ਨੂੰ ਪਤਾ ਹੈ ?

(ਕੋਈ ਉੱਤਰ ਨਹੀਂ ਆਇਆ)

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੰਥਲੀ ਜਾਂ ਵੀਕਲੀ ਪੇਪਰਾਂ ਲਈ ਇਸ਼ਤਿਹਾਰਾਂ ਦਾ ਕੋਟਾ ਵਧਾਉਣ ਲਈ ਤਿਆਰ ਹਨ ਜਿਹੜੇ ਕਿ ਲੋਕਾਂ ਨੂੰ ਚੰਗਾ ਇਖਲਾਕ ਪੈਦਾ ਕਰਨ ਦੀ ਸਿਖਿਆ ਦਿੰਦੇ ਹਨ ਅੌਰ ਲੋਕਾਂ ਨੂੰ ਐਜੂਕੇਟ ਕਰਦੇ ਹਨ ? ਕੀ ਇਸ ਗੱਲ ਤੇ ਵਿਚਾਰ ਕਰਨ ਲਈ ਤਿਆਰ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਹਾਲੇ ਤਾਂ ਪੁਰਾਣੀ ਪਾਲਿਸੀ ਚੱਲ ਰਹੀ ਹੈ। ਅਸੀਂ ਮੈਂਬਰ ਸਾਹਿਬਾਨ ਦੇ ਸੁਝਾਵਾਂ ਤੇ ਵਿਚਾਰ ਕਰਾਂਗੇ ਅੌਰ ਨਵੀਂ ਪਾਲਿਸੀ ਬਣਾਉਣ ਲੱਗੇ ਗੌਰ ਕਰਾਂਗੇ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਹਿੰਦੀ ਦੀਆਂ ਅਖ਼ਬਾਰਾਂ ਨੂੰ 14 ਪ੍ਰਤੀਸ਼ਤ ਇਸ਼ਤਿਹਾਰ ਦਿੱਤੇ ਜਾਂਦੇ ਹਨ ਜਦ ਕਿ ਇਹ ਇਕ ਕੌਮੀ ਭਾਸ਼ਾ ਹੈ। ਕੀ ਇਸ ਭਾਸ਼ਾ ਦੇ ਵਿਸਥਾਰ ਲਈ ਇਸ ਦਾ ਕੋਟਾ ਵਧਾਉਣ ਲਈ ਤਿਆਰ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਵੇਲੇ ਤਾਂ ਮੈਂ ਕੁੱਝ ਨਹੀਂ ਦੱਸ ਸਕਦਾ। ਜਦ ਨਵੀਂ ਪਾਲਿਸੀ ਬਣਾਈ ਜਾਵੇਗੀ ਉਸ ਸਮੇਂ ਇਸ ਤੇ ਵਿਚਾਰ ਕਰ ਲਿਆ ਜਾਵੇਗਾ।

**Mr. Speaker** : Question Hour is over.

## QUESTIONS OF PRIVILEGE.

**Mr. Speaker** : I have received notice of a Privilege Motion from Dr. Kewal Krishan, M.L.A., alleging that on the 28th March, 1978, the Industries Minister while replying to the debate on Demand for Grant No. 33 relating to Industries Department made a wrong statement. In this way he breached the privilege of the House.

As per past practice, I am writing to the Industries Minister to clarify the position and on receipt of the clarification I will give my ruling.

**Sardar Umrao Singh** : Sir, On a point of Order.

**Mr. Speaker** : On the 14th March, 1978 Shri Bal Ram Jakhar and Dr. Kewal Krishan, M.L.As., gave notice of a privilege motion regarding the alleged dubious purchase of insecticides during 1977. On the 15th March, 1978 I gave an interim ruling.

I have now received the requisite clarification from the Chief Minister and the Agriculture Minister. The Chief Minister has stated that he had stated on 12th January, 1978 in the House that his Government was sympathetic towards the farmers and if the Opposition Group had the slightest complaint they were prepared to satisfy them. He would look into the file alongwith the Agriculture Minister and that in case the Leader of Opposition so wished he would also be invited and satisfied.

[Mr. Speaker]

The Chief Minister has also stated that he has not received any request to this effect from the Leader of Opposition and he still maintains that as and when the Leader of Opposition approaches him, the position of the case would be duly explained to him. Regarding the statement alleged to have been issued by the Agriculture Minister, the Chief Minister has stated that he has checked up the position with the Minister and he has been told that the Agriculture Minister did not have any interview and the news report has been wrongly attributed to him.

In view of what has been stated above, I do not give my consent to the question of privilege being raised.

Now Call Attention Notices will be taken up.

## CALL ATTENTION NOTICES UNDER RULE 66

(ਇਸ ਵੇਲੇ ਆਪੋਜੀਸ਼ਨ ਬੈਂਚਾਂ ਵੱਲੋਂ ਬਹੁਤ ਸਾਰੇ ਮੈਂਬਰ ਸਾਹਿਬਾਨ ਇਕੱਠੇ ਹੀ ਬੋਲ ਰਹੇ ਸਨ।)

**ਸ੍ਰੀ ਸਪੀਕਰ** : ਕਾਲ ਅਟੈਨਸ਼ਨ ਮੋਸ਼ਨ, ਸ੍ਰੀ ਓਮ ਪ੍ਰਕਾਸ਼ ਭਾਰਦਵਾਜ ।

**ਸ੍ਰੀ ਹਰਬੰਸ ਲਾਲ ਖੰਨਾ** : ** ** **

**ਸ੍ਰੀ ਸਪੀਕਰ** : ਖੰਨਾ ਜੀ, ਤੁਸੀਂ ਚੈਂਬਰ ਵਿਚ ਆ ਕੇ ਗੱਲ ਕਰ ਲੈਣਾ ।

(ਇਸ ਵੇਲੇ ਆਪੋਜੀਸ਼ਨ ਬੈਂਚਾਂ ਵੱਲੋਂ ਬਹੁਤ ਸਾਰੇ ਮੈਂਬਰ ਸਾਹਿਬਾਨ ਇਕੱਠੇ ਹੀ ਬੋਲ ਰਹੇ ਹਨ)

ਮੈਂ ਸ੍ਰੀ ਓਮ ਪ੍ਰਕਾਸ਼ ਭਾਰਦਵਾਜ ਨੂੰ ਕਾਲ ਅਪਾਨ ਕੀਤਾ ਹੈ ।

(ਕ੍ਰਮ ਨੰ : 122)

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਪਠਾਨਕੋਟ ਸ਼ਹਿਰ ਦੇ ਸਿਵਲ ਹਸਪਤਾਲਾਂ ਦੀ ਨਵੀਂ ਇਮਾਰਤ ਜੋ ਕਿ ਕਾਫੀ ਦੇਰ ਤੋਂ ਬਣ ਰਹੀ ਹੈ ਉਸ ਵਿਚ 1 ਜਨਵਰੀ, 1978 ਨੂੰ ਸ਼ਿਫਟ ਕੀਤਾ ਜਾਣਾ ਨਿਸਚਿਤ ਹੋਇਆ ਸੀ ਜੋ ਕਿ ਇਮਾਰਤ ਦੇ ਮੁਕੰਮਲ ਨਾ ਹੋਣ ਕਾਰਨ ਨਹੀਂ ਹੋ ਸਕਿਆ । ਪੁਰਾਣੇ ਹਸਪਤਾਲ ਵਿਚ ਜਗ੍ਹਾ ਦੀ ਕਮੀ, ਬਿਸਤਰਿਆਂ ਅਤੇ ਦਵਾਈਆਂ ਦੀ ਕਮੀ ਦੇ ਕਾਰਨ ਬਹੁਤ ਸਾਰੇ ਕੇਸ ਖ਼ਰਾਬ ਹੋ ਚੁਕੇ ਹਨ ਅਤੇ ਰੋਗੀਆਂ ਨੂੰ ਅੰਮ੍ਰਿਤਸਰ ਜਾਣ ਲਈ ਮਜਬੂਰ ਹੋਣਾ ਪੈਂਦਾ ਹੈ ਜਿਸ ਦੇ ਕਾਰਨ ਸ਼ਹਿਰ ਵਿਚ ਬੜੀ ਬੇਚੈਨੀ ਅਤੇ ਰੋਸ ਫੈਲਿਆ ਹੋਇਆ ਹੈ । ਕੀ ਸਿਹਤ ਮੰਤਰੀ ਸਦਨ ਵਿਚ ਆਪਣਾ ਬਿਆਨ ਦੇ ਕੇ ਸਥਿਤੀ ਨੂੰ ਸਪੱਸ਼ਟ ਕਰਨ ਦੀ ਕਿਰਪਾ ਕਰਨਗੇ ਕਿ ਇਹ ਲੋਕ ਹਿੱਤ ਦਾ ਕੰਮ ਕਦੋਂ ਤੱਕ ਪੂਰਾ ਹੋਵੇਗਾ ।

**ਸਿਹਤ ਮੰਤਰੀ (ਸ੍ਰੀ ਦੇਸ ਰਾਜ)** : ਸਪੀਕਰ ਸਾਹਿਬ, ਪਠਾਨਕੋਟ ਹਸਪਤਾਲ ਦੀ ਬਿਲਡਿੰਗ ਬਣਾਉਣ ਦੀ ਪ੍ਰਸ਼ਾਸਕੀ ਪ੍ਰਵਾਨਗੀ ਸਰਕਾਰ ਵੱਲੋਂ 1 ਅਕਤੂਬਰ, 1976 ਨੂੰ ਦਿੱਤੀ ਗਈ । ਬਿਲਡਿੰਗ ਬਣਾਉਣ ਦਾ ਕੰਮ ਉਸ ਉਪਰੰਤ ਸ਼ੁਰੂ ਕੀਤਾ ਗਿਆ ਅਤੇ ਅਜੇ ਵੀ ਚੱਲ ਰਿਹਾ ਹੈ । ਸਰਕਾਰ ਵੱਲੋਂ 1 ਜਨਵਰੀ, 1978 ਦੀ ਮਿਤੀ ਕਿਸੇ ਸਮੇਂ ਵੀ ਹਸਪਤਾਲ ਨੂੰ ਨਵੀਂ ਇਮਾਰਤ ਵਿਖੇ ਸ਼ਿਫਟ ਕਰਨ ਲਈ ਨਿਸਚਿਤ ਨਹੀਂ ਕੀਤੀ ਗਈ ।

*Expunged as ordered by the Chair.

ਇਸ ਹਸਪਤਾਲ ਦੀ ਇਮਾਰਤ ਉਤੇ ਹੋਣ ਵਾਲੇ ਖਰਚੇ ਦਾ ਪਹਿਲਾ ਅਨੁਮਾਨ 24.76 ਲੱਖ ਰੁਪਏ ਦਾ ਸੀ ਅਤੇ ਇਸ ਨੂੰ ਬਾਦ ਵਿਚ 32.76 ਲੱਖ ਰੁਪਏ ਤੱਕ ਕਰ ਦਿੱਤਾ ਗਿਆ । ਫੰਡਜ਼ ਦੀ ਕਮੀ ਕਾਰਨ ਇਸ ਇਮਾਰਤ ਨੂੰ ਚਾਲੂ ਮਾਲੀ ਸਾਲ ਵਿਚ ਮੁਕੰਮਲ ਕਰਨਾ ਸੰਭਵ ਨਹੀਂ ਹੋ ਸਕਿਆ। ਫੰਡਜ਼ ਦੀ ਉਪਲੱਬਧੀ ਦੇ ਆਧਾਰ ਤੇ ਅਗਲੇ ਮਾਲੀ ਸਾਲ ਵਿਚ ਇਸ ਇਮਾਰਤ ਨੂੰ ਮੁਕੰਮਲ ਕਰਨ ਦਾ ਯਤਨ ਕੀਤਾ ਜਾਵੇਗਾ ਅਤੇ ਹਸਪਤਾਲ ਨੂੰ ਨਵੀਂ ਇਮਾਰਤ ਵਿਚ ਬਦਲਣ ਸਬੰਧੀ ਕਾਰਵਾਈ ਕੀਤੀ ਜਾਵੇਗੀ । ਪਠਾਨਕੋਟ ਦੇ ਹਸਪਤਾਲ ਲਈ 50,000 ਰੁਪਏ ਦੀਆਂ ਦਵਾਈਆਂ ਦਾ ਇਸ ਸਾਲ ਪ੍ਰਬੰਧ ਕੀਤਾ ਗਿਆ ਸੀ ਜਦ ਕਿ 50 ਬਿਸਤਰਿਆਂ ਦੇ ਹਸਪਤਾਲ ਵਾਸਤੇ ਮਿਥੀ ਨਾਰਮ 45,000 ਰੁਪਏ ਹੁੰਦੀ ਹੈ । ਇਸ ਹਸਪਤਾਲ ਵਿਚ ਦੂਜੇ ਹਸਪਤਾਲਾਂ ਦੀ ਤੁਲਨਾ ਦੇ ਮੁਤਾਬਿਕ ਦਵਾਈਆਂ ਦੀ ਕੋਈ ਵਿਸ਼ੇਸ਼ ਘਾਟ ਨਹੀਂ ਹੈ ।

**ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ, ਨੂੰ ਪੁਛਣਾ ਚਾਹਾਂਗਾ ਕਿ ਉਨ੍ਹਾਂ ਨੂੰ ਪਤਾ ਹੈ ਕਿ ਸਾਡੀ ਜਿਹੜੀ ਗਰੀਵੈਂਸਿਜ਼ ਕਮੇਟੀ ਬਣੀ ਸੀ, ਉਸ ਕਮੇਟੀ ਵਿਚ ਵੀ ਫੈਸਲਾ ਕੀਤਾ ਗਿਆ ਸੀ ਕਿ ਇਹ ਬਿਲਡਿੰਗ ਜਨਵਰੀ, 1978 ਤੱਕ ਕੰਪਲੀਟ ਹੋ ਜਾਵੇਗੀ । ਬਾਅਦ ਵਿਚ ਜਨਵਰੀ ਤੋਂ ਮਾਰਚ ਤੱਕ ਕਰ ਦਿੱਤੀ ਗਈ । ਹੁਣ ਮਨਿਸਟਰ ਸਾਹਿਬ ਨੂੰ ਵੀ ਪਤਾ ਹੈ ਕਿ ਉਥੇ ਮਰੀਜ਼ ਮਰ ਰਹੇ ਹਨ । ਮਰੀਜ਼ਾਂ ਦੇ ਹਾਲਾਤ ਬਹੁਤ ਖ਼ਰਾਬ ਹਨ । ਹੁਣ ਮਨਿਸਟਰ ਸਾਹਿਬ ਕਹਿੰਦੇ ਹਨ ਕਿ ਇਕ ਸਾਲ ਹੋਰ ਲੱਗ ਜਾਵੇਗਾ । ਕੀ ਮਨਿਸਟਰ ਸਾਹਿਬ ਕੋਈ ਡੇਟ ਫਿਕਸ ਕਰਨਗੇ ਕਿ ਉਦੋਂ ਤੱਕ ਬਿਲਡਿੰਗ ਕੰਪਲੀਟ ਹੋ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਅਰਜ਼ ਕਰ ਚੁਕਾ ਹਾਂ ਕਿ ਖ਼ਰਚੇ ਦਾ ਪਹਿਲਾਂ ਅਨੁਮਾਨ 24.76 ਲੱਖ ਰੁਪਏ ਤੋਂ ਵਧਾ ਕੇ 32.76 ਲੱਖ ਰੁਪਏ ਕਰ ਦਿੱਤਾ ਗਿਆ ਹੈ । ਇਸ ਕਰਕੇ ਇਸ ਮਸਲੇ ਨੂੰ, ਪਲੈਨਿੰਗ ਕਮਿਸ਼ਨ ਦੀਆਂ ਅਤੇ ਹੋਰ ਫਾਰਮੈਲਟੀਜ਼ ਪੂਰੀਆਂ ਕਰਕੇ ਛੇਤੀ ਤੋਂ ਛੇਤੀ ਇਸ ਸਾਲ ਵਿਚ ਕੰਪਲੀਟ ਕਰਨ ਦਾ ਯਤਨ ਕਰਾਂਗੇ ।

Serial No. 123

**Master Babu Singh** : Sir, I beg to draw the attention of the Government towards a matter of urgent public importance, namely, that for many years the Government of Punjab in the Social Welfare Department has been giving stipends/scholarships to Scheduled Castes students studying in the Evening Colleges even when they happened to be full time employees of the Punjab Government or the Government of India.

Suddenly now it has stopped stipends/scholarships of such students as happen to be the Central Government employees.

This has led to serious discontentment amongst the Scheduled Castes people in general and students in particular.

In view of the obvious and urgent importance of the matter, the Government may please be asked to make a statement in the House.

**ਭਲਾਈ ਮੰਤਰੀ** (ਸਰਦਾਰਨੀ ਸਤਵੰਤ ਕੌਰ ਸੰਧੂ) : ਸਪੀਕਰ ਸਾਹਿਬ, ਪੋਸਟ ਮੈਟ੍ਰਿਕ ਸਕਾਲਰਸ਼ਿਪ ਸੈਂਟਰ ਸਪੌਂਸਰਡ ਸਕੀਮ ਅਧੀਨ ਸ਼ਾਮ ਦੇ ਕਾਲਜਾਂ ਵਿਚ ਪੜ੍ਹਦੇ ਹੋਲ ਟਾਈਮ ਪੰਜਾਬ

[ਭਲਾਈ ਮੰਤਰੀ]

ਰਾਜ ਅਤੇ ਕੇਂਦਰੀ ਸਰਕਾਰ ਦੇ ਅਨੁਸੂਚਿਤ ਜਾਤੀਆਂ ਦੇ ਕਰਮਚਾਰੀਆਂ ਨੂੰ ਸਾਲ 1959-60 ਤੋਂ ਵਜ਼ੀਫੇ ਦੇਣ ਦੀਆਂ ਸਹੂਲਤਾਂ ਦਿੱਤੀਆਂ ਜਾਂਦੀਆਂ ਹਨ । ਪ੍ਰੰਤੂ ਸਾਲ 1974-75 ਵਿਚ ਭਾਰਤ ਸਰਕਾਰ ਨੇ ਇਸ ਸਕੀਮ ਨੂੰ ਰਿਵਿਊ ਕਰਨ ਉਪਰੰਤ ਸ਼ਾਮ ਦੇ ਕਾਲਜਾਂ ਵਿਚ ਪੜ੍ਹਦੇ ਹੋਲ ਟਾਈਮ ਅਨੁਸੂਚਿਤ ਜਾਤੀਆਂ ਦੇ ਕਰਮਚਾਰੀਆਂ ਨੂੰ ਵਜ਼ੀਫੇ ਦੀ ਦਿੱਤੀ ਸਹੂਲਤ ਨੂੰ ਵਾਪਸ ਲੈ ਲਿਆ ਸੀ। ਇਸੇ ਸਾਲ 1974-75 ਤੋਂ ਹੀ ਪੰਜਾਬ ਸਰਕਾਰ ਨੇ ਇਸ ਸਕੀਮ ਨੂੰ ਅਪਣਾ ਕੇ ਇਸ ਸਕੀਮ ਅਧੀਨ ਉਹ ਸਾਰੀ ਸਹੂਲਤ ਜੋ ਕੇਂਦਰੀ ਸਰਕਾਰ ਵੱਲੋਂ ਦਿੱਤੀ ਜਾਂਦੀ ਸੀ, ਪੰਜਾਬ ਰਾਜ ਦੇ ਪੂਰਨਕਾਲੀ ਕਰਮਚਾਰੀਆਂ, ਪੰਜਾਬ ਰਾਜ ਬਿਜਲੀ ਬੋਰਡ, ਲੋਕਲ ਬਾਡੀਜ਼ ਅਤੇ ਪੰਜਾਬ ਰਾਜ ਕਾਰਪੋਰੇਸ਼ਨਾਂ/ ਸੰਸਥਾਵਾਂ ਦੇ ਕਰਮਚਾਰੀਆਂ ਨੂੰ ਦੇਣ ਦਾ ਫੈਸਲਾ ਕੀਤਾ ਹੈ ਜੋ ਅੱਜ ਤੱਕ ਚਾਲੂ ਹੈ । ਇਸ ਦਾ ਸਾਰਾ ਖਰਚਾ ਪੰਜਾਬ ਰਾਜ ਦੇ ਸਟੇਟ ਦੇ ਖਜ਼ਾਨੇ ਵਿਚੋਂ ਹੀ ਕੀਤਾ ਜਾਂਦਾ ਹੈ । ਪੰਜਾਬ ਰਾਜ ਦੀ ਪੋਸਟ ਮੈਟ੍ਰਿਕ ਸਕੀਮ ਅਧੀਨ ਕੇਂਦਰੀ ਸਰਕਾਰ ਜਾਂ ਦੂਜਿਆਂ ਰਾਜਾਂ ਦੇ ਕਰਮਚਾਰੀ ਕਵਰ ਨਹੀਂ ਹੁੰਦੇ । ਇਸ ਫੈਸਲੇ ਵਿਰੁਧ ਸ਼ਾਮ ਦੇ ਕਾਲਜਾਂ ਵਿਚ ਪੜ੍ਹ ਰਹੇ ਹੋਲ ਟਾਈਮ ਅਨੁਸੂਚਿਤ ਜਾਤੀਆਂ ਦੇ ਕਰਮਚਾਰੀਆਂ ਨੇ ਪ੍ਰਤਿ ਬੇਨਤੀ ਕੀਤੀ ਹੈ ਕਿ ਉਨ੍ਹਾਂ ਨੂੰ ਵੀ ਪੋਸਟ ਮੈਟ੍ਰਿਕ ਸਕਾਲਰਸ਼ਿਪ ਸਕੀਮ ਅਧੀਨ ਵਜ਼ੀਫੇ ਦਿੱਤੇ ਜਾਣ, ਪਰ ਪੰਜਾਬ ਸਰਕਾਰ ਨੇ ਉਨ੍ਹਾਂ ਦੀ ਪ੍ਰਤਿਬੇਨਤੀ ਤੇ ਵਿਚਾਰ ਕਰਨ ਉਪਰੰਤ ਇਸ ਅਧਾਰ ਤੇ ਇਹ ਰੱਦ ਕੀਤੀ ਹੈ ਕਿ ਦੂਜੇ ਰਾਜਾਂ ਦੇ ਕਰਮਚਾਰੀਆਂ ਨੂੰ ਇਸ ਸਕੀਮ ਅਧੀਨ ਵਜ਼ੀਫੇ ਦੇਣ ਦੀ ਪੰਜਾਬ ਸਰਕਾਰ ਦੀ ਕੋਈ ਜ਼ਿੰਮੇਵਾਰੀ ਨਹੀਂ, ਵਿਸ਼ੇਸ਼ ਕਰਕੇ ਉਨ੍ਹਾਂ ਹਾਲਾਤ ਵਿਚ ਜਦੋਂ ਕਿ ਇਸ ਸਕੀਮ ਤੇ ਹੋਣ ਵਾਲਾ ਸਾਲਾਨਾ ਖਰਚਾ ਪੰਜਾਬ ਸਰਕਾਰ ਆਪਣੇ ਪਾਸੋਂ ਕਰਦੀ ਹੈ । ।

**ਮਾਸਟਰ ਬਾਬੂ ਸਿੰਘ** : ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਜਿਹੜੇ ਸੈਂਟਰ ਦੇ ਇੰਪਲਾਈਜ਼ ਈਵਨਿੰਗ ਕਾਲਜਾਂ ਵਿਚ ਪੜ੍ਹਦੇ ਸੀ, ਉਨ੍ਹਾਂ ਲਈ ਸੈਂਟਰ ਵਾਲਿਆਂ ਨੇ ਸਕੀਮ ਵਾਪਸ ਲੈ ਲਈ । ਇਨ੍ਹਾਂ ਨੇ ਦੱਸਿਆ ਹੈ ਕਿ ਦੂਜੀਆਂ ਸਟੇਟਸ ਦੇ ਬੱਚੇ ਪੜ੍ਹਦੇ ਸਨ, ਇਸ ਲਈ ਪੰਜਾਬ ਸਰਕਾਰ ਨੂੰ ਵਜ਼ੀਫਾ ਦੇਣਾ ਔਖਾ ਹੈ । ਕੀ ਪੰਜਾਬ ਸਰਕਾਰ ਸੈਂਟਰ ਨੂੰ ਔਰ ਦੂਜੀਆਂ ਸਟੇਟਾਂ ਨੂੰ ਅਰਨੈਸਟਲੀ ਰਿਕੁਐਸਟ ਕਰੇਗੀ ਕਿ ਬਾਕਾਇਦਾ ਸਕੀਮ ਚਾਲੂ ਕੀਤੀ ਜਾਵੇ ਤਾਂ ਕਿ ਬੱਚਿਆਂ ਦੀ ਪੜ੍ਹਾਈ ਵਿਚ ਕੋਈ ਵਿਘਨ ਨਾ ਪਵੇ?

**ਮੰਤਰੀ** : ਰਿਕੁਐਸਟ ਕੀਤੀ ਜਾ ਸਕਦੀ ਹੈ ।

(ਕ੍ਰਮ ਨੰ : 130)

1. **ਕਾਮਰੇਡ ਮਹਿਤਾਬ ਸਿੰਘ ਨੌਕੋਰੀਆਂ**
2. **ਕਾਮਰੇਡ ਸਰਵਣ ਸਿੰਘ**

} : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਮਮਦੋਟ ਨਹਿਰ ਜੋ ਐਕਸਟੈਂਡ ਕਰਕੇ ਟਾਹਲੀ ਵਾਲਾ ਹਿਠਾੜ ਤੱਕ ਮੁਕੰਮਲ ਕੀਤੀ ਗਈ ਹੈ ਜਿਸ ਵਿਚ 1976 ਵਿਚ ਪਾਣੀ ਛੱਡਿਆ ਗਿਆ ਸੀ ਪਰ ਉਸ ਤੋਂ ਮਗਰੋਂ ਪਾਣੀ ਨਹੀਂ ਦਿੱਤਾ ਗਿਆ । ਨਹਿਰੀ ਪਾਣੀ ਦੀ ਆਸ ਤੇ ਕਿਸਾਨਾਂ ਨੇ ਨਾ ਤਾਂ ਟਿਊਬਵੈਲ ਨਾ ਕੋਈ ਹੋਰ ਸਿੰਜਾਈ ਦਾ ਵਸੀਲਾ ਵਰਤੋਂ ਵਿਚ ਲਿਆਂਦਾ । ਫਸਲ ਬੀਜੀ, ਨੁਕਸਾਨ ਹੋ ਗਿਆ ਅਤੇ ਹੁਣ ਸਾਉਣੀ ਦੀ ਫਸਲ ਬੀਜਣ ਦਾ ਸਮਾਂ ਸਿਰ ਤੇ ਹੈ । ਇਸ ਨਹਿਰ

ਵਿਚ ਪਾਣੀ ਛੱਡਿਆ ਜਾਵੇ ਜਦੋਂ ਕਿ ਪਾਣੀ ਦੀ ਕੋਈ ਘਾਟ ਨਹੀਂ ਹੈ । ਸਰਕਾਰ ਉਪਰੋਕਤ ਸਮੱਸਿਆ ਦਾ ਹੱਲ ਕਰਨ ਦਾ ਵਚਨ ਦੇਵੇ । ਇਸ ਸਦਨ ਵਿਚ ਬਿਆਨ ਦੇਣ ਦੀ ਕਿਰਪਾਲਤਾ ਕੀਤੀ ਜਾਵੇ ।

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਮਮਦੋਟ ਰਜਵਾਹੇ ਦੀ ਰੀਮਾਡਲਿੰਗ ਅਤੇ ਐਕਸਟੈਂਸ਼ਨ ਦਾ ਕੰਮ ਸਾਲ 1975-76 ਵਿਚ ਅਰੰਭ ਕੀਤਾ ਗਿਆ । ਵਰਤਮਾਨ ਮਮਦੋਟ ਰਜਵਾਹੇ ਵਿਚ ਕੁਝ ਪੱਕੇ ਕੰਮਾਂ ਦੇ ਨਵਪੂਰਣ ਦਾ ਕੰਮ ਪ੍ਰਗਤੀ ਅਧੀਨ ਹੋਣ ਕਾਰਨ ਇਸ ਰਜਵਾਹੇ ਵਿਚ ਅਧਿਕਾਰਤ ਪਾਣੀ ਨਹੀਂ ਚਲਾਇਆ ਜਾ ਸਕਿਆ । ਅਜਿਹੇ ਪੱਕੇ ਕੰਮਾਂ ਦੇ ਨਵਰੂਪਣ ਦਾ ਕੰਮ ਤਕਰੀਬਨ ਮੁਕੰਮਲ ਹੋ ਗਿਆ ਹੈ । ਹੁਣ ਮਮਦੋਟ ਰਜਵਾਹੇ ਵਿਚ ਅਧਿਕਾਰਤ ਪਾਰਟੀ ਪਾਣੀ ਸਾਉਣੀ 1978 ਦੀ ਫਸਲ ਵਿਚ ਚਲਾਇਆ ਜਾਵੇਗਾ ।

**ਕਾਮਰੇਡ ਮਹਿਤਾਬ ਸਿੰਘ ਨੋਕੇਰੀਆਂ** : ਕੀ ਮੁੱਖ ਮੰਤਰੀ ਸਾਹਿਬ ਇਹ ਦੱਸਣ ਦੀ ਕਿਰਪਾਲਤਾ ਕਰਨਗੇ ਕਿ ਸਾਉਣੀ ਦੀ ਫਸਲ ਅਪ੍ਰੈਲ ਤੋਂ ਸ਼ੁਰੂ ਹੈ । ਉਸ ਜ਼ਮੀਨ ਤੇ ਕਪਾਹ ਹੁੰਦੀ ਹੈ । ਕੀ ਇਹ ਇਸ ਸਬੰਧੀ ਕੋਈ ਤਰੀਕ ਨਿਸ਼ਚਿਤ ਕਰਨਗੇ ਕਿ ਇਸ ਤਾਰੀਕ ਤੱਕ ਇਹ ਕੰਮ ਹੋ ਜਾਏਗਾ ?

**ਮੁੱਖ ਮੰਤਰੀ** : ਐਗਜ਼ੈਕਟ ਤਰੀਖ਼ ਨਿਸ਼ਚਿਤ ਨਹੀਂ ਕੀਤੀ ਜਾ ਸਕਦੀ ਹੈ । ਅੱਜ ਸਵੇਰੇ ਹੀ ਮੈਂ ਚੀਫ ਇੰਜੀਨੀਅਰ ਨਾਲ ਗੱਲ ਬਾਤ ਕੀਤੀ ਸੀ ਔਰ ਉਮੀਦ ਹੈ ਕਿ ਜਲਦੀ ਹੀ ਇਹ ਕੰਮ ਕਰ ਦਿੱਤਾ ਜਾਏਗਾ ।

---

## PRESENTATION OF REPORTS

**The Chairman, Public Accounts Committee (Shri Panna Lal Nayar)**

Sir, I beg to presnt the Thirty-sixth Report of Public Accounts Committee on the Appropriation Accounts of the Government of Punjab for the year 1970-71 and the Report of the Comptroller and Auditor General of India for the year 1970-71.

**The Chairman, Committee on Subordinate Legislation (Shri Manmohan Kalia)** : Sir, I beg to present the Seventeenth Report of the Committee on Subordinate Legislation 1977-78.

---

## ਸਭਾਪਤੀ, ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ

**ਵੈਦ ਕਰਤਾਰ ਸਿੰਘ** : ਮੈਂ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ ਦੀ ਸਾਲ 1977-78 ਲਈ ਛੇਵੀਂ ਰਿਪੋਰਟ ਪੇਸ਼ ਕਰਦਾ ਹਾਂ ।

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੈਂ ਇੱਕ ਕਾਲ ਅਟੈਨਸ਼ਨ ਨੋਟਿਸ ਕਾਲਜਾਂ ਦੇ ਟੀਚਰਜ਼ ਦੀ ਸਟਰਾਈਕ ਬਾਰੇ ਭੇਜਿਆ ਸੀ । ਤੁਸੀਂ ਸੁਝਾਉ ਦਿੱਤਾ ਹੈ ਕਿ ਉਹ ਪ੍ਰਾਈਵੇਟ ਕਾਲਜ ਸਰਕਾਰੀ ਕੰਟਰੋਲ ਵਿਚ ਨਹੀਂ ਆਉਂਦੇ ਹਨ। ਪ੍ਰਾਈਵੇਟ ਕਾਲਜਾਂ ਦੇ ਸਟਾਫ ਦਾ ਪੰਜਾਬ ਗੌਰਮਿੰਟ ਨਾਲ ਕੋਈ ਤੁਅੱਲਕ ਨਹੀਂ ਹੈ । ਇਸ ਸਬੰਧ ਵਿਚ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਗਰ ਪ੍ਰਾਈਵੇਟ ਕਾਲਜਾਂ ਦੇ ਟੀਚਰਜ਼ ਸਟਰਾਈਕ ਕਰਦੇ ਹਨ ਤਾਂ ਗੌਰਮਿੰਟ ਦਾ ਤੁਅੱਲਕ ਹੈ (ਵਿਘਨ)

ਸ੍ਰੀ ਸਪੀਕਰ : ਮੇਰੀ ਰੂਲਿੰਗ ਆਈ ਹੋਈ ਹੈ ਔਰ ਉਹ ਚੈਲੰਜ ਨਹੀਂ ਹੋ ਸਕਦੀ ਹੈ ।

ਚੌਧਰੀ ਸੁੰਦਰ ਸਿੰਘ : ** ** **

ਸ੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ : ** ** **

ਸ੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

ਡਾਕਟਰ ਕੇਵਲ ਕ੍ਰਿਸ਼ਨ : ** ** **

ਸ੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

## LEGISLATIVE BUSINESS

### THE PUNJAB APPROPRIATION (No. 3) BILL, 1978.

**Finance Minister (Sardar Balwant Singh)** : Sir, I beg to introduce the Punjab Appropriation (No.3) Bill.

Sir, I also move—

That the Punjab Appropriation (No. 3) Bill be taken into consideration at once.

**Mr. Speaker** : Motion moved—

That the Punjab Appropriation (No. 3) Bill be taken into consideration at once. Guillotine will be applied at 1.00 P. M.

ਸਰਦਾਰ ਦਰਸ਼ਨ ਸਿੰਘ ਕੇ. ਪੀ. : ਆਨ ਏ ਪੁਆਇੰਟ ਆਫ ਆਰਡਰ, ਸਰ । (ਵਿਘਨ)

ਸ੍ਰੀ ਸਪੀਕਰ : ਤੁਸੀਂ ਸ੍ਰੀ ਹੰਸ ਰਾਜ ਸ਼ਰਮਾ ਨੂੰ ਬੋਲਣ ਦਿਉ । (ਵਿਘਨ)

## WALK-OUT

ਸਰਦਾਰ ਦਰਸ਼ਨ ਸਿੰਘ ਕੇ. ਪੀ. : ਜ਼ਮੀਨਾਂ ਦੇ ਮਸਲੇ ਦੀ ਗੱਲ ਹੈ ਔਰ ਸਾਡੀ ਗੱਲ ਸੁਣੀ ਨਹੀਂ ਜਾਂਦੀ ਇਸ ਲਈ ਅਸੀਂ ਵਾਕ ਆਊਟ ਕਰਦੇ ਹਾਂ ।

(ਇਸ ਸਮੇਂ ਸਿਵਾਏ ਮਾਨਯੋਗ ਮੈਂਬਰਜ਼ ਸ੍ਰੀ ਹੰਸ ਰਾਜ ਸ਼ਰਮਾ ਔਰ ਸ੍ਰੀ ਓਮ ਪ੍ਰਕਾਸ਼ ਗੁਪਤਾ ਦੇ ਬਾਕੀ ਸਾਰੇ ਹਾਜ਼ਰ ਕਾਂਗਰਸ (ਆਈ) ਦੇ ਮੈਂਬਰ ਸਾਹਿਬਾਨ ਹਾਊਸ ਵਿਚੋਂ ਉੱਠ ਕੇ ਚਲੇ ਗਏ)

### THE PUNJAB APPROPRIATION (NO. 3) BILL, 1978
*(Resumption of discussion)*

ਸ੍ਰੀ ਹੰਸ ਰਾਜ ਸ਼ਰਮਾ (ਬਨੂੜ) : ਇਹ ਜੋ ਐਪ੍ਰੋਪ੍ਰੀਏਸ਼ਨ ਬਿਲ ਐਫ. ਐਮ. ਸਾਹਿਬ ਨੇ ਪੇਸ਼ ਕੀਤਾ ਹੈ (ਵਿਘਨ)

**Expunged as ordered by the Chair.

**ਸ੍ਰੀ ਅ. ਵਿਸ਼ਵਨਾਥਨ** : ਤੁਹਾਡੀ ਪਾਰਟੀ ਹਾਊਸ ਵਿਚੋਂ ਵਾਕ ਆਊਟ ਕਰ ਗਈ ਹੈ, ਕੀ ਤੁਸੀਂ ਪਾਰਟੀ ਛੱਡ ਗਏ ਹੋ ?

**ਸਹਿਕਾਰਤਾ ਮੰਤਰੀ** : ਕੀ ਤੁਸੀਂ ਪਾਰਟੀ ਛੱਡ ਦਿਤੀ ਹੈ ?

**ਸ੍ਰੀ ਹੰਸ ਰਾਜ ਸ਼ਰਮਾ** : ਮੈਂ ਉਨ੍ਹਾਂ ਨਾਲ ਐਸੋਸ਼ੀਏਟ ਕਰਦਾ ਹਾਂ । I have been called upon by the Speaker to speak and I am utilizing the time given to me. I am mentally joined with my party colleagues.

**ਸ੍ਰੀ ਖੁਸ਼ਹਾਲ ਬਹਿਲ** : ਆਨ ਏ ਪੁਆਇੰਟ ਆਫ ਆਰਡਰ, ਸਰ ।

**ਸ੍ਰੀ ਸਪੀਕਰ** : ਬਹਿਲ ਸਾਹਿਬ, ਤੁਸੀਂ ਬੈਠੋ ।

*(At this stage Shri Hans Raj Sharma was on his legs, but was not speaking.)*

Mr. Sharma, I have given you time to speak (*Interruption*). Are you yielding to Mr. Behl?

**ਸ੍ਰੀ ਹੰਸ ਰਾਜ ਸ਼ਰਮਾ** : ਸਪੀਕਰ ਸਾਹਿਬ, ਖਜ਼ਾਨਾ ਮੰਤਰੀ ਨੇ ਜੋ ਐਪਰੋਪਰੀਏਸ਼ਨ ਬਿੱਲ ਪੇਸ਼ ਕੀਤਾ ਹੈ ਔਰ ਜੋ ਉਨ੍ਹਾਂ ਨੇ ਪਿੱਛੇ ਜਨਰਲ ਡਿਸਕਸ਼ਨ ਆਨ ਬਜਟ ਤੇ ਬਹਿਸ ਦਾ ਜਵਾਬ ਦਿੱਤਾ ਹੈ, ਮੇਰਾ ਖਿਆਲ ਸੀ ਕਿ ਜੋ ਜੋ ਪੁਆਇੰਟਸ ਮੈਂਬਰ ਸਾਹਿਬਾਨ ਨੇ ਉਠਾਏ ਸਨ ਉਹ ਉਨ੍ਹਾਂ ਦਾ ਜਵਾਬ ਦੇਣਗੇ ਅਤੇ ਆਪਣੇ ਆਪ ਨੂੰ ਫਾਈਨੈਂਸ਼ਲ ਮੈਟਰ ਉਤੇ ਕੰਸੈਂਟਰੇਟ ਕਰਨਗੇ, ਲੇਕਿਨ ਸਪੀਕਰ ਸਾਹਿਬ, ਮੈਨੂੰ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਉਨ੍ਹਾਂ ਨੇ ਸਾਰਾ ਟਾਈਮ ਅਨੰਦਪੁਰ ਰੇਜ਼ੋਲਿਊਸ਼ਨ ਦੀ ਡਿਫੈਂਸ ਉਤੇ ਲਗਾ ਦਿੱਤਾ, ਹਾਲਾਂਕਿ ਇਧਰੋਂ ਵੀ, ਜਨਤਾ ਪਾਰਟੀ ਦੇ ਮੈਂਬਰਾਂ ਵੱਲੋਂ ਵੀ, ਸੀ. ਪੀ. ਆਈ. ਅਤੇ ਸੀ. ਪੀ. ਐਮ. ਵਲੋਂ ਵੀ ਇਸ ਗੱਲ ਦੀ ਸਪੋਰਟ ਕੀਤੀ ਗਈ ਸੀ ਕਿ ਜ਼ਿਆਦਾ ਮਾਲੀ ਇਮਦਾਦ ਸੈਂਟਰ ਵੱਲੋਂ ਸਟੇਟਾਂ ਨੂੰ ਮਿਲਣੀ ਚਾਹੀਦੀ ਹੈ ਅਤੇ ਸਟੇਟਾਂ ਦੀ ਡਿਵੈਲਪਮੈਂਟ ਵਾਸਤੇ ਜ਼ਿਆਦਾ ਪੈਸਾ ਚਾਹੀਦਾ ਹੈ। ਬਾਦਲ ਸਾਹਿਬ ਨੇ ਜਦ ਦਿੱਲੀ ਵਿਚ ਨੈਸ਼ਨਲ ਡਿਵੈਲਪਮੈਂਟ ਕੌਂਸਿਲ ਦੀ ਮੀਟਿੰਗ ਹੋਈ ਸੀ ਤਾਂ ਇਨ੍ਹਾਂ ਨੇ ਉਦੋਂ ਕਿਹਾ ਸੀ ਕਿ ਅਸੀਂ ਚੰਡੀਗੜ੍ਹ ਮੀਟਿੰਗ ਬੁਲਾਵਾਂਗੇ ਅਤੇ ਮੀਟਿੰਗ ਇਸ ਕਰਕੇ ਬੁਲਾਵਾਂਗੇ ਤਾਂ ਕਿ ਇਸ ਗੱਲ ਉਤੇ ਵਿਚਾਰ ਕੀਤੀ ਜਾਵੇ ਕਿ ਸਟੇਟਾਂ ਨੂੰ ਹੋਰ ਜ਼ਿਆਦਾ ਇਮਦਾਦ ਕਿਸ ਨਾਲ/ਢੰਗ ਮਿਲ ਸਕਦੀ ਹੈ। ਉਸ ਦੇ ਬਾਅਦ ਇਨ੍ਹਾਂ ਨੇ ਜਾਣ ਕੇ ਜਨਰਲ ਡਿਸਕਸ਼ਨ ਦੀ ਬਹਿਸ ਉਤੇ ਮੁੜ ਕੇ ਫਿਰ ਅਨੰਦਪੁਰ ਰੇਜ਼ੋਲਿਊਸ਼ਨ ਦੀ ਡਿਫੈਂਸ ਉਤੇ 15 ਮਿੰਟ ਲਾਏ। ਉਸ ਅਨੰਦਪੁਰ ਰੇਜ਼ੋਲਿਊਸ਼ਨ ਦੀ ਡਿਫੈਂਸ ਕਰ ਕੇ ਬਾਦਲ ਸਾਹਿਬ ਦੀ ਉਸ ਮੂਵ ਨੂੰ ਕਿ ਸਾਰੇ ਚੀਫ ਮਨਿਸਟਰਜ਼ ਸਾਹਿਬ ਇਸ ਮਾਮਲੇ ਉਤੇ ਇਕੱਠੇ ਕੀਤੇ ਜਾਣ ਤਾ ਕਿ ਕਿਸ ਤਰ੍ਹਾਂ ਜਾਂ ਕਿਸ ਢੰਗ ਨਾਲ ਪਲਾਨਿੰਗ ਕਮਿਸ਼ਨ ਤੋਂ ਇਮਦਾਦ ਲਈ ਜਾ ਸਕਦੀ ਹੈ, ਕਿਸ ਤਰ੍ਹਾਂ ਫਾਈਨੈਂਸ ਕਮਿਸ਼ਨ, ਜਿਹੜਾ ਬਣਿਆ ਹੈ ਅਤੇ ਉਹ ਸਟੇਟਾਂ ਦਾ ਦੌਰਾ ਕਰਦਾ ਰਿਹਾ ਹੈ, ਉਨ੍ਹਾਂ ਕੋਲੋਂ ਇਮਦਾਦ ਲਈ ਜਾ ਸਕਦੀ ਹੈ ਅਤੇ ਕਿਸ ਤਰ੍ਹਾਂ ਸੈਂਟਰਲ ਗਰਾਂਟ ਵਿਚੋਂ ਮੱਦਦ ਲਈ ਜਾ ਸਕਦੀ ਹੈ, ਉਨ੍ਹਾਂ ਨੇ ਬਾਦਲ ਸਾਹਿਬ ਦਾ ਇਹ ਮੰਤਵ ਆਪ ਹੀ ਫੇਲ੍ਹ ਕਰ ਦਿੱਤਾ ਹੈ ।

10.22 ਸਵੇਰੇ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਇਸ ਦਾ ਨਤੀਜਾ ਇਹ ਹੋਇਆ ਕਿ ਜਿਹੜੀ ਕਾਨਫਰੰਸ ਬਾਦਲ ਸਾਹਿਬ ਨੇ ਬੁਲਾਈ ਸੀ ਚੀਫ ਮਨਿਸਟਰਜ਼ ਦੀ, ਉਸ ਬਾਰੇ ਜਨਤਾ ਪਾਰਟੀ ਦੇ ਬਹੁਤ ਸਾਰੇ ਮੈਂਬਰਾਂ ਨੇ ਕਿਹਾ ਕਿ ਇਹ ਕਾਨਫਰੰਸ ਪੁਲਿਟੀਕਲ

[ਸ੍ਰੀ ਹੰਸ ਰਾਜ ਸ਼ਰਮਾ]

ਅਟਾਨਮੀ ਵਾਸਤੇ ਹੈ ਅਤੇ ਅਨੰਦਪੁਰ ਦੇ ਰੈਜ਼ੋਲਿਊਸ਼ਨ ਦੀ ਰੋਸ਼ਨੀ ਵਿਚ ਇਹ ਕਾਨਫਰੰਸ ਨਹੀਂ ਬੁਲਾਉਣੀ ਚਾਹੀਦੀ। ਮੈਂ ਦੱਸਣਾ ਚਾਹੁੰਦਾ ਹਾਂ ਕਿ ਪ੍ਰੈਸ ਦਾ ਰਿਐਕਸ਼ਨ, ਸਾਰੇ ਹਿੰਦੁਸਤਾਨ ਦੀ ਪ੍ਰੈਸ ਦਾ ਰਿ-ਐਕਸ਼ਨ ਬਹੁਤ ਇਨ੍ਹਾਂ ਦੇ ਖਿਲਾਫ਼ ਆਇਆ ਹੈ। ਖਜ਼ਾਨਾ ਮੰਤਰੀ ਦੀ ਉਸ ਸਪੀਚ ਦੇ ਬਾਅਦ, ਪ੍ਰੈਸ ਦਾ ਰਿਐਕਸ਼ਨ, ਬਾਦਲ ਸਾਹਿਬ ਨੇ ਜਿਹੜਾ ਸਟੈਂਡ ਲਿਆ ਸੀ, ਉਸ ਦੇ ਖਿਲਾਫ ਆਇਆ ਹੈ। ਨਹੀਂ ਤਾਂ ਬਹੁਤ ਸਾਰੇ ਮੁੱਖ ਮੰਤਰੀ ਕਾਨਫਰੰਸ ਵਿਚ ਆ ਸਕਦੇ ਸੀ। ਮੇਰਾ ਵਿਸ਼ਵਾਸ ਹੈ ਕਿ ਹੁਣ ਉਹ ਚੀਫ ਮਨਿਸਟਰਜ਼ ਦੀ ਕਾਨਫਰੰਸ ਨਹੀਂ ਬੁਲਾਉਣਗੇ ਕਿਉਂਕਿ ਉਹ ਸਮਝ ਗਏ ਹਨ ਕਿ ਸਿਵਾਏ ਵੈਸਟ ਬੰਗਾਲ ਦੇ ਚੀਫ ਮਨਿਸਟਰ ਦੇ ਹੋਰ ਇਥੇ ਕੋਈ ਆਉਣ ਲਈ ਤਿਆਰ ਨਹੀਂ। ਸਾਡੇ ਚੀਫ ਮਨਿਸਟਰ ਆਂਧਰਾ ਅਤੇ ਕਰਨਾਟਕਾ ਦੇ ਜਿਹੜੇ ਬਣੇ ਹਨ ਉਨ੍ਹਾਂ ਨੂੰ ਬਾਦਲ ਸਾਹਿਬ ਦੀ ਗੱਲ ਬੜੀ ਪਸੰਦ ਆਈ ਸੀ ਲੇਕਿਨ ਮੈਂ ਬਤੌਰ ਜਨਰਲ ਸੈਕਟਰੀ ਪ੍ਰਦੇਸ਼ ਕਾਂਗਰਸ ਦੇ ਦਾਅਵੇ ਨਾਲ ਕਹਿਣਾ ਚਾਹੁੰਦਾ ਹਾਂ ਕਿ ਉਹ ਦੋ ਚੀਫ ਮਨਿਸਟਰਜ਼ ਵੀ ਖਜ਼ਾਨਾ ਮੰਤਰੀ ਦੀ ਸਟੇਟਮੈਂਟ ਦੇ ਬਾਅਦ, ਅਨੰਦਪੁਰ ਦੇ ਰੈਜ਼ੋਲਿਊਸ਼ਨ ਦੀ ਹਮਾਇਤ ਦੇ ਬਾਅਦ, ਇਸ ਕਾਨਫਰੰਸ ਵਿਚ ਨਹੀਂ ਆ ਰਹੇ। ਕਿਉਂਕਿ ਇਨ੍ਹਾਂ ਨੇ ਉਸ ਵਿਚ ਆਰਥਿਕ ਸਹਾਇਤਾ ਅਤੇ ਪੁਲਿਟੀਕਲ ਅਟਾਨਮੀ ਨੂੰ ਮਿਕਸ-ਅੱਪ ਕਰ ਦਿੱਤਾ ਹੈ, ਆਪਸ ਵਿਚ ਜੋੜ ਦਿੱਤਾ ਹੈ। ਸ੍ਰੀ ਮਨਮੋਹਨ ਕਾਲੀਆ ਨੇ ਸਟੇਟਮੈਂਟ ਦਿੱਤੀ ਅਤੇ ਹੋਰ ਵੀ ਬਹੁਤ ਸਾਰੇ ਮੈਂਬਰ ਸਾਹਿਬਾਨ ਨੇ ਸਟੇਟ-ਮੈਂਟਸ ਦਿੱਤੀਆਂ ਉਨ੍ਹਾਂ ਨੇ ਠੀਕ ਬਿਆਨ ਦਿਤੇ ਹਨ ਕਿ ਜਨਤਾ ਪਾਰਟੀ ਨੂੰ ਕਾਨਫੀਡੈਂਸ ਵਿਚ ਲੈਣਾ ਚਾਹੀਦਾ ਹੈ। (ਵਿਘਨ) ਦੂਸਰਾ ਪੁਆਇੰਟ, ਡਿਪਟੀ ਸਪੀਕਰ ਸਾਹਿਬ, ਇਹ ਹੈ ਕਿ ਅਗਰ ਇਹ ਵਾਕਿਆ ਹੀ ਇਸ ਗੱਲ ਦੇ ਵਿਚ ਸਿੰਸੀਅਰ ਹਨ ਤਾਂ ਮੈਂ ਸੁਜੈਸਟ ਕਰਾਂਗਾ ਕਿ ਸਾਰਾ ਕੇਸ ਇਤਨਾ ਮਜ਼ਬੂਤ ਬਣਾਉਣ, ਇਨ੍ਹਾਂ ਦੇ ਬਰਨਾਲਾ ਸਾਹਿਬ ਉਥੇ ਸੈਂਟਰ ਵਿਚ ਬੈਠੇ ਹਨ, ਸਰਦਾਰ ਧੰਨਾ ਸਿੰਘ ਗੁਲਸ਼ਨ ਵੀ ਉਥੇ ਬੈਠੇ ਹਨ, ਉਥੇ ਸੈਂਟਰ ਵਿਚ ਜਨਤਾ ਅਕਾਲੀ ਕੁਲੀਸ਼ਨ ਹੈ, ਇਥੇ ਪੰਜਾਬ ਵਿਚ ਵੀ ਜਨਤਾ-ਅਕਾਲੀ ਕੁਲੀਸ਼ਨ ਸਰਕਾਰ ਹੈ, ਇਹ ਐਸਾ ਮਜ਼ਬੂਤ ਕੇਸ ਬਣਾ ਸਕਦੇ ਹਨ ਜਿਸ ਦੇ ਨਾਲ ਇਮਦਾਦ ਮਿਲ ਸਕੇਗੀ, ਸਟੇਟ ਨੂੰ ਜ਼ਿਆਦਾ ਪੈਸਾ ਮਿਲੇਗਾ, ਜ਼ਿਆਦਾ ਮੱਦਦ ਮਿਲੇਗੀ। ਪਰ ਡਿਪਟੀ ਸਪੀਕਰ ਸਾਹਿਬ, ਇਹ ਉਸ ਪਾਸੇ ਵੱਲ ਨਹੀਂ ਆਉਣਗੇ। (ਵਿਘਨ)

ਦੂਸਰੀ ਗੱਲ, ਡਿਪਟੀ ਸਪੀਕਰ ਸਾਹਿਬ, ਇਹ ਹੈ ਕਿ ਪਿਛਲਾ ਸਾਲ ਜਿਹੜਾ ਸੀ ਉਹ ਕਮਿਸ਼ਨਜ਼ ਐਂਡ ਓਮਿਸ਼ਨਜ਼ ਦਾ ਸੀ। ਇਹ ਸਾਰਾ ਸਾਲ ਕਮਿਸ਼ਨਜ਼ ਅਤੇ ਓਮਿਸ਼ਨਜ਼ ਮਗਰ ਹੀ ਲੱਗੇ ਰਹੇ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਹੁਣ ਤਕ 50 ਮੇਜਰ ਕਮਿਸ਼ਨ ਬਣਾਏ ਔਰ 200 ਮਾਈਨਰ ਕਮਿਸ਼ਨ ਬਣਾਏ ਹਨ। ਇਸ ਤਰ੍ਹਾਂ ਇਹ ਸਾਰਾ 9 ਸੌ ਕਰੋੜ ਰੁਪਏ ਦਾ ਖਰਚਾ ਹੈ ਜਿਹੜਾ ਕਿ ਇਨ੍ਹਾਂ ਨੇ ਇਸ ਗਰੀਬ ਦੇਸ਼ ਤੇ ਪਾਇਆ ਹੈ। ਮੈਂ ਸਮਝਦਾ ਹਾਂ ਕਿ ਇਹ ਖਰਚਾ ਪੰਜਾਬ ਤੇ ਵੀ ਪਵੇਗਾ। ਇਹ ਇਕ ਕਲਾਊਨਿਸ਼ ਫਨ ਹੈ, ਇਹ ਇਕ ਜੋਕਰ ਕਿਸਮ ਦਾ ਫਨ ਹੈ। (ਵਿਘਨ)

**Mr. Deputy Speaker**: No interruption please.

**ਸ੍ਰੀ ਹੰਸ ਰਾਜ ਸ਼ਰਮਾ**: ਆਲ ਇੰਡੀਆ ਰੇਡੀਓ ਅਤੇ ਟੀ. ਵੀ. ਤੇ ਜੋ ਵਕਤ ਲੱਗਾ ਉਸ ਦਾ ਪੈਸਾ ਮੈਂ ਇਸ ਦੇ ਵਿਚ ਸ਼ਾਮਲ ਨਹੀਂ ਕੀਤਾ।

**ਸ੍ਰੀ ਹਰਬੰਸ ਲਾਲ ਖੰਨਾ**: ** ** **

**Mr. Deputy Speaker**: This is no point of order.

**Expunged as ordered by the Chair.

**ਸ੍ਰੀ ਹੰਸ ਰਾਜ ਸ਼ਰਮਾ** : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਇਸ ਤਰ੍ਹਾਂ ਮੇਰਾ ਟਾਈਮ ਜ਼ਾਇਆ ਹੋਵੇਗਾ, ਉਹ ਮੇਰੇ ਟਾਈਮ ਵਿਚ ਕਾਊਂਟ ਨਾ ਕਰਨਾ। (ਵਿਘਨ) ਫਿਰ ਕਿਹਾ ਗਿਆ ਕਿ ਇਨ੍ਹਾਂ ਦੇ ਦੋ ਮਕਸਦ ਹਨ-ਇਕ ਤਾਂ ਇਹ ਕਿ ਜੋ ਕੁਝ ਪਿੱਛੇ ਵਧੀਕੀਆਂ ਹੋਈਆਂ, ਉਨ੍ਹਾਂ ਦਾ ਪਤਾ ਲੱਗ ਜਾਵੇਗਾ ਕਮਿਸ਼ਨਜ਼ ਦੇ ਰਾਹੀਂ ਅਤੇ ਦੂਸਰਾ ਇਹ ਕਿ ਅਸੀਂ ਪਬਲਿਕ ਲਾਈਫ ਨੂੰ ਬੜਾ ਪਿਓਰ ਕਰਨਾ ਚਾਹੁੰਦੇ ਹਾਂ। ਇਨ੍ਹਾਂ ਨੇ ਕਮਿਸ਼ਨ ਬਣਾ ਦਿਤੇ ਤਾਂ ਕਿ ਜੋ ਗੁਨਾਹ ਗਾਰ ਹੋਣ, ਉਨ੍ਹਾਂ ਨੂੰ ਸਜ਼ਾ ਮਿਲੇ। ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦ ਦੀ ਤੁਹਾਡੀ ਸਰਕਾਰ ਬਣੀ, ਅਗਰ ਤੁਹਾਡੇ ਖਿਲਾਫ ਕਿਸੇ ਨੂੰ ਸ਼ਿਕਾਇਤ ਹੋਵੇ, ਤਾਂ ਉਹ ਸ਼ਿਕਾਇਤ ਕਿਸ ਕੋਲ ਜਾਵੇਗੀ ? ਇਸ ਹਾਊਸ ਵਿਚ, ਡਿਪਟੀ ਸਪੀਕਰ ਸਾਹਿਬ, ਮੇਰੇ ਮਾਨਯੋਗ ਮੈਂਬਰ ਸਰਦਾਰ ਸੁਖਦੇਵ ਸਿੰਘ ਢਿਲੋਂ ਸਾਥੀ ਰੂਪ ਲਾਲ, ਸ੍ਰੀ ਵਿਸ਼ਵਨਾਥਨ, ਸ੍ਰੀ ਕਾਲੀਆ ਅਤੇ ਸ੍ਰੀ ਰਮੇਸ਼ ਚੰਦਰ ਅਤੇ ਹੋਰ ਮੇਰੇ ਬਹੁਤ ਸਾਰੇ ਸਾਥੀਆਂ ਨੇ, ਡਾਕਟਰ ਸਾਹਿਬ ਨੇ, ਸੀ. ਪੀ. ਆਈ. ਅਤੇ ਸੀ. ਪੀ. ਐਮ ਵਾਲਿਆਂ ਨੇ ਵੀ ਕਿਹਾ ਕਿ ਜੇ ਕੋਈ ਐਲੀਗੇਸ਼ਨ ਕਿਸੇ ਮਨਿਸਟਰ ਦੇ ਖਿਲਾਫ ਲਗਦਾ ਹੈ ਤਾਂ ਉਨ੍ਹਾਂ ਐਲੀਗੇਸ਼ਨਜ਼ ਦੀ ਪੜਤਾਲ ਵਾਸਤੇ ਵੀ ਕੋਈ ਕਮਿਸ਼ਨ ਬਣਾਓ ਅਤੇ ਇਸ ਤੋਂ ਡਰੋ ਨਾ ਜਾਂ ਫਿਰ ਹਾਊਸ ਦੀ ਕਮੇਟੀ ਹੋਵੇ। ਪਰ ਹਾਊਸ ਦੀ ਕਮੇਟੀ ਤੁਸੀਂ ਬਣਾਉਂਦੇ ਨਹੀਂ। ਜਾਂ ਫਿਰ ਇਹ ਸਾਰੇ ਐਲੀਗੇਸ਼ਨਜ਼ ਜਿਹੜੇ ਇਨ੍ਹਾਂ ਮਨਿਸਟਰਜ਼ ਦੇ ਖਿਲਾਫ ਲੱਗਣ ਉਹ ਵਨ-ਮੈਨ ਕਮਿਸ਼ਨ, ਜਸਟਿਸ ਗੁਰਦੇਵ ਸਿੰਘ ਕੋਲ ਜਾਣ।

**ਸ੍ਰੀ ਡਿਪਟੀ ਸਪੀਕਰ** : ਹਾਊਸ ਦੀ ਕਮੇਟੀ ਬਣੀ ਹੋਈ ਹੈ।

**ਸ੍ਰੀ ਹੰਸ ਰਾਜ ਸ਼ਰਮਾ** : ਹਾਊਸ ਦੀ ਕਮੇਟੀ ਫਾਰ ਦਿਸ ਪਰਪਜ਼, ਜਿਸ ਕੰਮ ਵਾਸਤੇ ਮੈਂ ਕਹਿ ਰਿਹਾ ਹਾਂ। (ਵਿਘਨ) ਇਸ ਹਾਊਸ ਦੀ ਕਮੇਟੀ ਬਣਾਈ ਜਾਵੇ to enquire into allegations levelled in the House। ਹਾਊਸ ਦੀ ਕਮੇਟੀ ਬਣਾਉਣ ਲਈ ਵੀ ਇਹ ਨਹੀਂ ਮੰਨਦੇ। ਇਥੇ ਬਾਦਲ ਸਾਹਿਬ ਨੇ, ਮਨਿਸਟਰ ਸਾਹਿਬਾਨ ਨੇ ਬੜੇ ਦੁੱਖ ਦੀ ਗੱਲ ਹੈ ਕਿ ਸਰਦਾਰ ਗੁਰਦਰਸ਼ਨ ਸਿੰਘ ਦਾ ਹਵਾਲਾ ਦੇ ਕੇ ਕਿਹਾ ਕਿ ਇਨ੍ਹਾਂ ਨੇ ਕਿਹਾ ਹੈ ਕਿ ਪਾਰਟੀ ਵਾਸਤੇ ਚੰਦਾ ਇਕੱਠਾ ਕਰਨਾ ਕੋਈ ਜੁਰਮ ਨਹੀਂ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਮਨਿਸਟਰ ਜਿਹੜੇ ਹਨ ਉਹ ਆਪਣੀ ਪਾਰਟੀ ਦੇ ਕੰਮ ਲਈ ਆਪਣੇ ਦੋਸਤਾਂ ਨੂੰ ਕਹਿ ਸਕਦੇ ਹਨ ਕਿ ਕੋਈ ਕਾਨਫਰੰਸ ਹੋ ਰਹੀ ਹੈ ਉਸ ਦੇ ਵਾਸਤੇ ਮੱਦਦ ਕਰੀਏ ਪਰ ਜੇਕਰ ਅਫਸਰਾਂ ਦੀ ਮਦਦ ਲਈ ਜਾਵੇ, ਅਫਸਰਾਂ ਨੂੰ ਕਿਹਾ ਜਾਵੇ ਕਿ ਪੈਸਾ ਇਕੱਠਾ ਕਰੋ ਤਾਂ ਇਹ ਜੁਰਮ ਹੈ। (ਵਿਘਨ) ਇਸ ਦਾ ਫੈਸਲਾ ਕਾਨੂੰਨ ਕਰੇਗਾ ਕਿ ਇਹ ਠੀਕ ਹੋਇਆ ਹੈ ਜਾਂ ਨਹੀਂ। ਮੈਂ ਸਮਝਦਾ ਹਾਂ ਕਿ ਹਾਊਸ ਨੇ ਇਹ ਜਿਹੜੀ ਮੰਗ ਕੀਤੀ ਸੀ ਉਸ ਦਾ ਬਾਦਲ ਸਾਹਿਬ ਨੇ ਕੋਈ ਜ਼ਿਕਰ ਨਹੀਂ ਕੀਤਾ। ਉਹ ਕੱਲ੍ਹ ਇਸ ਗੱਲ ਤੇ ਖਾਮੋਸ਼ ਰਹੇ। ਹਾਊਸ ਨੇ ਯੂਨਾਨੀਮਸਲੀ ਕਿਹਾ ਸੀ ਕਿ ਕੋਈ ਐਲੀਗੇਸ਼ਨ ਸੱਚਾ ਹੋਵੇ ਜਾਂ ਝੂਠਾ ਹੋਵੇ ਉਹ ਉਸ ਵਨ ਮੈਨ ਕਮਿਸ਼ਨ ਦੇ ਸਾਹਮਣੇ ਪੇਸ਼ ਹੋਵੇ ਪਰ ਇਹ ਗੱਲ ਇਨ੍ਹਾਂ ਨੇ ਨਹੀਂ ਮੰਨੀ। ਮੈਂ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਜਦੋਂ ਇਥੇ ਬਾਦਲ ਸਾਹਿਬ ਅਤੇ ਬਰਨਾਲਾ ਜੀ ਆਪੋਜ਼ੀਸ਼ਨ ਵਿਚ ਬੈਠਦੇ ਸੀ ਤਾਂ ਇਹ ਕਰਿੰਦੇ ਹੁੰਦੇ ਸੀ ਕਿ ਲੈਂਡ ਗਰੈਬ ਹੋਈ ਹੈ। ਜੋ ਇਵੈਕਿਊ ਲੈਂਡ ਹੈ ਉਹ ਕਾਂਗਰਸ ਦੇ ਕੁਝ ਜ਼ਿਮੇਦਾਰ ਲੋਕਾਂ ਨੇ ਗਰੈਬ ਕੀਤੀ ਹੈ। ਇਸ ਤਰ੍ਹਾਂ ਦੀਆਂ ਇਹ ਗੱਲਾਂ ਉਦੋਂ ਕਰਦੇ ਹੁੰਦੇ ਸੀ। ਉਦੋਂ ਮੈਂ ਚੀਫ ਮਨਿਸਟਰ ਸਾਹਿਬ ਦੀ ਮਨਜ਼ੂਰੀ ਨਾਲ ਬਿਆਨ ਦਿੱਤਾ ਅਤੇ ਕਿਹਾ ਸੀ ਕਿ ਅਸੈਂਬਲੀ ਦੀ ਕਮੇਟੀ ਬਣਾਈ ਜਾਵੇਗੀ। (ਘੰਟੀ) ਅਸੀਂ ਅਸੈਂਬਲੀ ਦੀ ਕਮੇਟੀ ਬਣਾਈ। ਉਸ ਕਮੇਟੀ ਨੂੰ ਉਥੇ ਜਾਣਾ ਪਿਆ, ਜਿਸ ਨਾਲ ਉਸ ਵੇਲੇ ਸਪੀਕਰ ਸਾਹਿਬ ਨੂੰ ਅਸਤੀਫਾ ਦੇਣਾ ਪਿਆ, ਨੰਬਰ ਦੋ ਦੇ ਕੈਬਨਿਟ ਦੇ ਮਨਿਸਟਰ ਨੂੰ ਅਸਤੀਫਾ ਦੇਣਾ ਪਿਆ ਅਤੇ ਪਾਰਲੀਮੈਂਟਰੀ ਸੈਕਟਰੀ ਨੂੰ ਅਸਤੀਫਾ ਦੇਣਾ ਪਿਆ। (ਤਾੜੀਆਂ) ਹੁਣ ਇਹ ਕਿਥੇ ਗਏ ਹਨ ? ਮੈਂ ਸਮਝਦਾ ਹਾਂ ਕਿ ਉਸ ਕਿਸਮ ਦੀ ਕਮੇਟੀ ਬਣਾਈ ਜਾਣੀ ਚਾਹੀਦੀ ਹੈ ਅਤੇ ਜਿਹੜੇ ਐਲੀਗੇਸ਼ਨ ਲੱਗੇ ਹਨ ............

**ਸਰਦਾਰ ਬਲਦੇਵ ਸਿੰਘ ਮਾਨ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ੍ਰੀ ਹੰਸ ਰਾਜ ਸ਼ਰਮਾ :** ਇਹ ਉਮਰਾ ਨੰਗਲ ਸਾਹਿਬ ਦੱਸਣਗੇ ਕਿ ਕਿੰਨੀ ਆਈ ਹੈ। ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਕਹਿੰਦੇ ਹਨ ਕਿ ਲੋਕ-ਪਾਲ ਹੋਵੇਗਾ, ਲੋਕ ਆਯੁਕਤ ਹੋਵੇਗਾ । ਇਨ੍ਹਾਂ ਨੇ ਆਪਣੇ ਇਲੈਕਸ਼ਨ ਮੈਨੀਫੈਸਟੋ ਵਿਚ ਦਿੱਤਾ ਹੈ ਕਿ ਅਗੇ ਨੂੰ ਕੋਈ ਇਹੋ ਜਿਹੀ ਗੱਲ ਨਹੀਂ ਹੋਵੇਗੀ। ਅਗੇ ਨੂੰ ਲੋਕ-ਪਾਲ ਹੋਵੇਗਾ, ਲੋਕ ਆਯੁਕਤ ਹੋਵੇਗਾ। ਨਾ ਕੋਈ ਲੋਕ-ਪਾਲ ਆਇਆ, ਨਾ ਕੋਈ ਲੋਕ ਆਯੁਕਤ ਆਇਆ। ਡਿਪਟੀ ਸਪੀਕਰ ਸਾਹਿਬ, ਬਾਦਲ ਸਾਹਿਬ ਨੇ ਉਸ ਦਾ ਕੋਈ ਐਲਾਨ ਨਹੀਂ ਕੀਤਾ ਕਿ ਪੰਜਾਬ ਵਿਚ ਲੋਕ-ਪਾਲ, ਲੋਕ ਆਯੁਕਤ, ਨਿਯੁਕਤ ਕੀਤਾ ਜਾਵੇਗਾ। ਕੱਲ੍ਹ ਵੀ ਉਨ੍ਹਾਂ ਨੇ ਕੋਈ ਬਿਆਨ ਨਹੀਂ ਦਿੱਤਾ। ਮੈਨੂੰ ਇਸ ਗੱਲ ਦਾ ਬੜਾ ਦੁੱਖ ਹੈ।

**ਸ੍ਰੀ ਡਿਪਟੀ ਸਪੀਕਰ :** ਸ਼ਰਮਾ ਸਾਹਿਬ, ਹੁਣ ਵਾਈਂਡ ਅੱਪ ਕਰ ਦਿਉ।

**ਸ੍ਰੀ ਹੰਸ ਰਾਜ ਸ਼ਰਮਾ :** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ ਰੇਜ਼ ਕਰ ਕੇ ਇਨ੍ਹਾਂ ਨੇ ਮੇਰਾ ਵਕਤ ਜ਼ਾਇਆ ਕਰ ਦਿਤਾ ਹੈ। (ਵਿਘਨ) ਜੇ ਤੁਸੀਂ ਕਹੋ ਤਾਂ ਮੈਂ ਬੈਠ ਜਾਂਦਾ ਹਾਂ। ਜੇ ਬੋਲਣ ਦਿਓਗੇ ਤਾਂ ਮੈਂ ਆਪਣੀ ਗੱਲ ਕਹਿ ਕੇ ਹਟਾਂਗਾ ।

ਫਿਰ, ਡਿਪਟੀ ਸਪੀਕਰ ਸਾਹਿਬ, ਟੈਕਸਾਂ ਦੀ ਗੱਲ ਹੈ। ਸਾਰੇ ਹਾਊਸ ਵਿਚ ਇਸ ਗੱਲ ਦੀ ਮੰਗ ਕੀਤੀ ਗਈ। ਸਾਰੇ ਮੈਂਬਰ ਸਾਹਿਬਾਨ ਨੇ, ਇਧਰੋਂ ਵੀ ਅਤੇ ਉਧਰੋਂ ਵੀ, ਇਸ ਹਾਊਸ ਵਿਚ ਇਹ ਕਿਹਾ ਕਿ ਟੈਕਸ ਵਾਪਸ ਲਓ ।

**ਇਕ ਆਵਾਜ਼ :** ਇਹ ਵੀ ਦੱਸੋ ਕਿ ਕਿਹੜੇ ਟੈਕਸ ?

**ਸ੍ਰੀ ਹੰਸ ਰਾਜ ਸ਼ਰਮਾ :** ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਨੇ ਕਿਹਾ ਕਿ ਸਿਨਮਿਆਂ ਤੇ ਟੈਕਸ ਲਗਿਆ ਹੈ। ਸਾਰੇ ਪੰਜਾਬ ਵਿਚ ਸਿਨਮਿਆਂ ਦੀ ਹੜਤਾਲ ਹੋਈ ਹੈ। ਜਿਹੜੇ ਮਜ਼ਦੂਰ ਹਨ, ਵਰਕਰ ਹਨ ਅਤੇ ਜਿਹੜੇ ਅਨਇੰਪਲਾਇਡ ਹਨ ਉਹ ਅਪਣੀ ਐਨਟਰਟੇਨਮੈਂਟ ਵਾਸਤੇ ਸਿਨਮੇ ਜਾਂਦੇ ਹਨ ਅਤੇ ਇਹ ਐਨਟਰ-ਟੇਨਮੈਂਟ ਟੈਕਸ ਜੋ ਵਧਿਆ ਹੈ ਇਸ ਦਾ ਭਾਰ ਗਰੀਬਾਂ ਤੇ ਪਵੇਗਾ। ਫਿਰ ਟਰੱਕਾਂ ਤੇ ਟੈਕਸ ਵਧਾਇਆ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਫਿਰ ਹੋਰ ਦੇਖੋ ਇਨ੍ਹਾਂ ਨੇ ਸੇਲਜ਼ ਟੈਕਸ ਤਾਂ ਕੀ ਮਾਫ਼ ਕਰਨਾ ਸੀ, ਇਕ ਐਕਸਾਈਜ਼ ਡਿਊਟੀ ਲਗਾ ਦਿਤੀ। ਉਨ੍ਹਾਂ ਤੇ ਨਾ ਸਿਰਫ ਸੇਲਜ਼ ਟੈਕਸ ਵਧਾਇਆ ਹੈ ਸਗੋਂ ਲਾਇਸੈਂਸ ਫੀ ਅਤੇ ਹੋਰ ਜਿਹੜੀਆਂ ਦੂਸਰੀਆਂ ਫੀਸਾਂ ਹਨ ਉਹ ਵਪਾਰੀਆਂ ਤੇ ਵਧਾਈਆਂ ਗਈਆਂ ਹਨ। ਹੋਰ ਜ਼ਿਆਦਾ ਤਕਲੀਫ ਵਿਚ ਸਾਰੇ ਛੋਟੇ ਛੋਟੇ ਦੁਕਾਨਦਾਰਾਂ ਨੂੰ, ਛੋਟੇ ਛੋਟੇ ਵਪਾਰੀਆਂ ਨੂੰ ਪਾਇਆ ਗਿਆ ਹੈ। ਮੈਂ ਇਸ ਗੱਲ ਦੀ ਮੰਗ ਕਰਦਾ ਹਾਂ ਕਿ ਇਹ ਟੈਕਸ ਵਾਪਸ ਲਏ ਜਾਣ।

ਫਿਰ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਇਨਸਪੈਕਟਰੀ ਰਾਜ ਖ਼ਤਮ ਕਰ ਦੇਵਾਂਗੇ । ਕੱਲ ਉਧਰੋਂ (ਰੂਲਿੰਗ ਪਾਰਟੀ ਵੱਲ ਇਸ਼ਾਰਾ) ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਇਕ ਕਾਰਖਾਨੇ ਵਿਚ 25 ਇਨਸਪੈਕਟਰ ਹੋ ਗਏ ਹਨ। ਇਨ੍ਹਾਂ ਨੇ ਆਪਣੇ ਇਲੈਕਸ਼ਨ ਮੈਨੀਫੈਸਟੋ ਵਿਚ ਕਿਹਾ ਸੀ ਕਿ ਅਸੀਂ ਇਨਸਪੈਕਟਰੀ ਰਾਜ ਨੂੰ ਖ਼ਤਮ ਕਰ ਦੇਵਾਂਗੇ ਪਰ ਇਕ ਇਨਸਪੈਕਟਰ ਵੀ ਇਨ੍ਹਾਂ ਨੇ ਘਟਾਇਆ ਨਹੀਂ, ਨਾ ਦੁਕਾਨਾਂ ਤੇ ਅਤੇ ਨਾ ਕਾਰ ਖਾਨਿਆਂ ਤੇ।

---

**Expunged as ordered by the Chair.

ਲਾਅ ਐਂਡ ਆਰਡਰ ਬਾਰੇ, ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਅਮਰੀਕਾ ਜਾ ਰਹੇ ਹਨ। ਅਮਰੀਕਾ ਵਿਚ ਜਾ ਕੇ ਦੇਖਣਗੇ ਕਿ ਉਥੇ ਲਾਅ ਐਂਡ ਆਰਡਰ ਕਿਸ ਤਰ੍ਹਾਂ ਦਾ ਹੈ। ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਲੋਕ ਤਾਂ ਇਹੀ ਹਨ ਜਿਹੜੇ ਅੰਦਰ ਫਿਰਕਾਪ੍ਰਸਤੀ ਰੱਖਦੇ ਹਨ, ਜ਼ਾਤੀ ਫਿਰਕਾਪ੍ਰਸਤੀ ਅੰਦਰ ਰੱਖਦੇ ਹਨ, ਇਕ ਦੂਜੇ ਨਾਲ ਫਿਰਕਾਪ੍ਰਸਤੀ ਰੱਖਦੇ ਹਨ ਅਤੇ ਜਿਹੜੇ ਆਪਣੇ ਐਮ. ਐਲ. ਏਜ਼ ਤੇ ਵੀ ਰਹਿਮ ਨਹੀਂ ਕਰਦੇ। ਜੋ ਪਾਰਟੀ ਦੇ ਐਮ. ਐਲ. ਏ. ਹਨ ਅਤੇ ਉਹ ਜੋ ਮੰਗ ਕਰਦੇ ਹਨ ਉਸ ਨੂੰ ਵੀ ਨਹੀਂ ਮੰਨਦੇ। ਅਮਰੀਕਾ ਵਿਚ ਲਾਅ ਐਂਡ ਆਰਡਰ ਕੀ ਸਟੱਡੀ ਹੋਵੇਗੀ ? (ਵਿਘਨ)

**ਸ੍ਰੀ ਹੁਕਮ ਚੰਦ :** ** ** **

**ਸ੍ਰੀ ਡਿਪਟੀ ਸਪੀਕਰ :** ਤੁਸੀਂ ਦੁੱਖ ਨਾ ਜ਼ਾਹਰ ਕਰੋ, ਆਪਣਾ ਪੁਆਇੰਟ ਆਫ਼ ਆਰਡਰ ਦੱਸੋ।

**ਸ੍ਰੀ ਹੁਕਮ ਚੰਦ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਕਿਰਪਾਲ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ੍ਰੀ ਹੰਸ ਰਾਜ ਸ਼ਰਮਾ :** ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਅਖ਼ਬਾਰਾਂ ਵਿਚ ਇਕ ਹੋਰ ਗੱਲ ਵੀ ਛੱਪ ਕੇ ਸਾਹਮਣੇ ਆਈ ਹੈ ਕਿ ਅਮਰੀਕਾ ਵਿਚ ਜਿਹੜੇ ਕੁੱਤੇ ਹਨ ਅਤੇ ਉਥੇ ਬੰਦੂਕਾਂ ਜੋ ਬਣਦੀਆਂ ਹਨ ਉਹ ਵੀ ਦੇਖਣ ਜਾਣਗੇ। ਮੈਂ ਸਮਝਦਾ ਹਾਂ ਕਿ ਜੇ ਉਨ੍ਹਾਂ ਨੇ ਉਥੇ ਜਾਣਾ ਹੈ ਅਤੇ ਚੀਫ਼ ਮਨਿਸਟਰ ਦੀ ਕਾਨਫਰੰਸ ਨਹੀਂ ਬੁਲਾਉਣੀ ਤਾਂ ਬਹੁਤ ਅੱਛੀ ਗੱਲ ਹੈ ਬੇਸ਼ਕ ਅਮਰੀਕਾ ਵਿਚ ਚਲੇ ਜਾਣ।

**ਹਾਜੀ ਅਨਵਰ ਅਹਿਮਦ ਖਾਨ :** ** ** **

**ਸ੍ਰੀ ਡਿਪਟੀ ਸਪੀਕਰ :** ਤੁਸੀਂ ਉਨ੍ਹਾਂ ਨੂੰ ਪੁਆਇੰਟ ਆਫ਼ ਆਰਡਰ ਤੇ ਪੁੱਛ ਨਹੀਂ ਸਕਦੇ। ਬੈਠ ਜਾਓ, ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ੍ਰੀ ਹੰਸ ਰਾਜ ਸ਼ਰਮਾ :** ਡਿਪਟੀ ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਜੇ ਚੀਫ਼ ਮਨਿਸਟਰ ਦੀ ਕਾਨਫਰੰਸ ਕਰਨ ਦਾ ਖਿਆਲ ਭੁਲ ਗਏ ਹਨ ਤਾਂ ਬੇਸ਼ਕ 22 ਤਾਰੀਖ਼ ਨੂੰ ਅਮਰੀਕਾ ਚਲੇ ਜਾਣ, ਮੈਨੂੰ ਕੋਈ ਇਤਰਾਜ਼ ਨਹੀਂ ਹੈ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਹਰੀਜਨਾਂ ਦੇ ਬਾਰੇ ਕਲ੍ਹ ਕਿਹਾ ਕਿ ਹਰੀਜਨਾਂ ਦੇ ਨਾਲ ਕੋਈ ਧੱਕਾ ਨਹੀਂ ਹੋਇਆ। ਇਥੇ ਹਾਊਸ ਵਿਚ ਮਿਸਾਲਾਂ ਦਿਤੀਆਂ ਗਈਆਂ ਕਿ ਹਰੀਜਨਾਂ ਨਾਲ ਧੱਕਾ ਹੋਇਆ ਹੈ, ਵਿਕਟੇਮਾਈਜ਼ੇਸ਼ਨ ਹੋਈ ਹੈ। ਇਥੇ ਅਸੈਂਬਲੀ ਵਿਚ ਇਨਸਟਾਂਸਿਜ਼ ਦੱਸੀਆਂ ਗਈਆਂ ਕਿ ਇਹ ਇਹ ਧੱਕਾ ਹਰੀਜਨਾਂ ਨਾਲ ਹੋਇਆ ਹੈ ਅਤੇ ਕਿਹਾ ਗਿਆ ਕਿ ਉਸ ਦੀ ਇਨਕੁਆਇਰੀ ਕਰਾਉਣੀ ਚਾਹੀਦੀ ਹੈ। ਪਰ ਇਹ ਇਨਕੁਆਇਰੀ ਨਹੀਂ ਕਰਾਉਣਾ ਚਾਹੁੰਦੇ। (ਘੰਟੀ)

**Expunged as ordered by the Chair.

[ਸ੍ਰੀ ਹੰਸ ਰਾਜ ਸ਼ਰਮਾ]

ਡਿਪਟੀ ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਵਜ਼ੀਰਾਂ ਨੂੰ ਪੈਸਾ ਇਕੱਠਾ ਨਹੀਂ ਕਰਨਾ ਚਾਹੀਦਾ, ਪੈਸਾ ਪੁਲੀਟੀਕਲ ਕੰਮ ਲਈ ਇਕੱਠਾ ਨਹੀਂ ਕਰਨਾ ਚਾਹੀਦਾ। ਇਹ ਕਾਨੂੰਨੀ ਤੌਰ ਤੇ ਦੇਖ ਲੈਣ ਅਤੇ ਕਾਂਸਟੀਚਿਊਸ਼ਨਲ ਤੌਰ ਤੇ ਸਟੱਡੀ ਕਰਵਾ ਲੈਣ ਕਿ ਕੀ ਵਜ਼ੀਰ ਆਪਣੀ ਪਾਰਟੀ ਵਿਚੋਂ ਖ਼ਤਮ ਹੋ ਜਾਂਦਾ ਹੈ, ਵਜ਼ੀਰ ਬਣ ਕੇ ਕੀ ਕੋਈ ਮੈਂਬਰ ਆਪਣੀ ਪਾਰਟੀ ਵਿਚੋਂ ਖ਼ਤਮ ਹੋ ਜਾਂਦਾ ਹੈ ? ਇਹ ਕੋਈ ਜੁਰਮ ਹੈ ਕਿ ਉਹ ਆਪਣੇ ਦੋਸਤਾਂ ਨੂੰ ਕਹੇ ਕਿ ਉਹ ਕੁਝ ਪੈਸੇ ਦੇਵੇ ? ਇਹ ਇਕ ਅਲਗ ਮਸਲਾ ਹੈ। ਲੇਕਿਨ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਦੇ ਖਰਚੇ ਤੇ, ਸਰਕਾਰੀ ਟੂਰ ਪ੍ਰੋਗਰਾਮ ਬਣਾ ਕੇ ਫੋਕਲ ਪੁਆਇੰਟ ਪਿੰਡਾਂ ਵਿਚ ਬਣਾਏ ਜਾਣ ਦੇ ਬਹਾਨੇ ਪਿੰਡਾਂ ਵਿੱਚ ** ** ** **

(ਵਿਘਨ) (ਸ਼ੋਰ)

**ਸਰਦਾਰ ਗੁਰਦੇਵ ਸਿੰਘ ਬਾਦਲ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ੍ਰੀ ਹੰਸ ਰਾਜ ਸ਼ਰਮਾ :** ਤੁਹਾਡੀ ਕੋਈ ਧੀ ਭੈਣ ਹੀ ਹੈ ਨਹੀਂ ? (ਵਿਘਨ) (ਮਾਨਯੋਗ ਮੈਂਬਰ ਸਰਦਾਰ ਗੁਰਦੇਵ ਸਿੰਘ ਬਾਦਲ ਵਲੋਂ ਵਿਘਨ)

ਡਿਪਟੀ ਸਪੀਕਰ ਸਾਹਿਬ, ਮੇਰੀ ਰਾਜਪੁਰਾ ਤਹਿਸੀਲ ਹੈ। ਜਨਤਾ ਪਾਰਟੀ ਦਾ ਐਮ. ਐਲ. ਏ. (ਵਿਘਨ)

**ਹਾਜੀ ਅਨਵਰ ਅਹਿਮਦ ਖਾਨ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। (ਵਿਘਨ)

(ਇਸ ਵਕਤ ਕਈ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਸਨ)

**ਸ੍ਰੀ ਹੰਸ ਰਾਜ ਸ਼ਰਮਾ :** ਡਿਪਟੀ ਸਪੀਕਰ ਸਾਹਿਬ, ਮੇਰਾ ਟਾਈਮ ਜ਼ਾਇਆ ਹੋ ਰਿਹਾ ਹੈ।

**ਸ੍ਰੀ ਡਿਪਟੀ ਸਪੀਕਰ :** ਸ਼ਰਮਾ ਸਾਹਿਬ ਨੂੰ ਵਾਈਂਡ ਅੱਪ ਕਰ ਲੈਣ ਦਿਓ। ਮੈਂ ਆਨਰੇਬਲ ਮੈਂਬਰਜ਼ ਅਗੇ ਰਿਕੁਐਸਟ ਕਰਾਂਗਾ ਕਿ ਉਹ ਅਨਨਸੇਸਰਲੀ ਸਦਨ ਦਾ ਸਮਾਂ ਜ਼ਾਇਆ ਨਾ ਕਰਨ। ਇਸ ਲਈ, ਮੈਂ ਮੈਂਬਰ ਸਾਹਿਬਾਨ ਨੂੰ ਆਪਣੀਆਂ ਸੀਟਾਂ ਤੇ ਬੈਠਣ ਲਈ ਕਹਾਂਗਾ। (ਮਾਨਯੋਗ ਮੈਂਬਰ ਸਰਦਾਰ ਗੁਰਦੇਵ ਸਿੰਘ ਬਾਦਲ ਜੀ ਵਲੋਂ ਵਿਘਨ)

**ਸ੍ਰੀ ਹੰਸ ਰਾਜ ਸ਼ਰਮਾ :** ** ** **
ਅਧੇ ਅਫ਼ਸਰ ਇਕ ਪਾਸੇ ਨੂੰ ਹੋ ਜਾਣ ਅਤੇ ਦੂਸਰੇ ਅਕਾਲੀਆਂ ਦੇ ਬੰਦੇ ਇਕ ਪਾਸੇ ਨੂੰ ਹੋ ਜਾਣ, ਕੀ ਇਹ ਠੀਕ ਹੈ ? ਮੈਂ ਇਹ ਕਹਿ ਰਿਹਾ ਸੀ ਕਿ ਜਿਹੜੇ ਮੇਰੀ ਤਹਿਸੀਲ ਦੇ ਐਮ. ਐਲ ਏ ਹਨ—
(ਵਿਘਨ)

**ਸਰਦਾਰ ਸਰਦਾਰਾ ਸਿੰਘ ਕੋਹਲੀ :** ** ** *

**ਸ੍ਰੀ ਡਿਪਟੀ ਸਪੀਕਰ :** ਮੈਨੂੰ ਅਫ਼ਸੋਸ ਹੈ ਕਿ ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**Expunged as ordered by the Chair.

**ਸਾਥੀ ਰੂਪ ਲਾਲ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸ੍ਰੀ ਹੰਸ ਰਾਜ ਸ਼ਰਮਾ :** ਡਿਪਟੀ ਸਪੀਕਰ ਸਾਹਿਬ, ਮੈਂ ਅੰਮ੍ਰਿਤ ਛਕਣ ਔਰ ਛਕਾਉਣ ਦੇ ਖਿਲਾਫ਼ ਨਹੀਂ । ਮਨਿਸਟਰ ਸਾਹਿਬ, ਜਿਹੜਾ ਸਰਕਾਰੀ ਖਰਚੇ ਤੇ ਜਾਂਦਾ ਹੈ ਉਥੇ ਅੱਧੇ ਅਫਸਰ ਇਕ ਪਾਸੇ ਹੋ ਜਾਂਦੇ ਹਨ, ਅੱਧੇ ਇਕ ਪਾਸੇ ....... (ਸ਼ੋਰ) (ਵਿਘਨ)

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਆਨਰੇਬਲ ਮੈਂਬਰ ਬਾਰ ਬਾਰ ਆਨਰੇਬਲ ਮੈਂਬਰਜ਼ ਨਾਲ ਝਗੜਦਾ ਪਿਆ ਹੈ । ਇਨ੍ਹਾਂ ਨੂੰ ਚੇਅਰ ਨੂੰ ਐਡਰੈਸ ਕਰਨਾ ਚਾਹੀਦਾ ਹੈ । ਇਨ੍ਹਾਂ ਨੂੰ ਮੈਂਬਰਾਂ ਨਾਲ ਸੰਬੋਧਿਤ ਹੋਣ ਤੋਂ ਰੋਕਿਆ ਜਾਵੇ .... (ਵਿਘਨ)

**ਸ੍ਰੀ ਡਿਪਟੀ ਸਪੀਕਰ :** ਸ਼ਰਮਾ ਜੀ, ਮੈਂ ਤੁਹਾਨੂੰ ਪਹਿਲਾਂ ਵੀ ਅਰਜ਼ ਕਰ ਚੁੱਕਾ ਹਾਂ ਕਿ ਤੁਸੀਂ ਮੇਰੇ ਨਾਲ ਗੱਲ ਕਰੋ, ਚੇਅਰ ਨੂੰ ਐਡਰੈਸ ਕਰੋ ..................... (ਵਿਘਨ)

**ਕਾਮਰੇਡ ਮਹਿਤਾਬ ਸਿੰਘ ਨੋਕੇਰੀਆ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸਰਦਾਰ ਗੁਰਦੇਵ ਸਿੰਘ ਬਾਦਲ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਸਾਡੀ ਪਾਰਟੀ ਦੇ ਇਕ ਤਰ੍ਹਾਂ ਦੇ ਲੀਡਰ ਬੋਲ ਰਹੇ ਹਨ। ਵਜ਼ੀਰ ਸਾਹਿਬ ਅਤੇ ਹੋਰ ਉਧਰ ਬੈਠੇ ਹੋਏ ਮੈਂਬਰਜ਼ ਇੰਟਰਪਟ ਕਰ ਰਹੇ ਹਨ। ਉਨ੍ਹਾਂ ਨੂੰ ਕਹੋ, ਨਹੀਂ ਤਾਂ ਅਸੀਂ ਵੀ ਉਨ੍ਹਾਂ ਨੂੰ ਇੰਟੱਰਪਟ ਕਰਿਆ ਕਰਾਂਗੇ । (ਵਿਘਨ)

**ਸ੍ਰੀ ਡਿਪਟੀ ਸਪੀਕਰ :** ਮੈਂ ਸਮਝਦਾ ਹਾਂ ਕਿ ਮੈਂ ਪਹਿਲਾਂ ਇਹ ਗੱਲ ਸਾਰੇ ਸਦਨ ਦੇ ਮੈਂਬਰ ਸਾਹਿਬਾਨ ਨੂੰ ਕਹੀ ਸੀ ਕਿ ਇਸ ਤਰ੍ਹਾਂ ਅਨ-ਨਸੈਸਰੀ ਪੁਆਇੰਟ ਆਫ਼ ਆਰਡਰਜ਼ ਰੇਜ਼ ਕਰ ਕੇ ਸਦਨ ਦਾ ਸਮਾਂ ਜ਼ਾਇਆ ਨਾ ਕੀਤਾ ਜਾਏ ।

(ਇਸ ਵਕਤ ਸਰਦਾਰ ਗੁਰਦੇਵ ਸਿੰਘ ਬਾਦਲ ਪੁਆਇੰਟ ਆਫ਼ ਆਰਡਰ ਰੇਜ਼ ਕਰਨ ਲਈ ਖੜ੍ਹੇ ਸਨ)

**ਸ੍ਰੀ ਡਿਪਟੀ ਸਪੀਕਰ :** ਬਾਦਲ ਸਾਹਿਬ, ਤੁਸੀਂ ਤਸ਼ਰੀਫ ਰਖੋ। I would not allow.

**ਸਰਦਾਰ ਸਰਦਾਰਾ ਸਿੰਘ ਕੋਹਲੀ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮੈਂਬਰ ਸਾਹਿਬ ਸਰਕਾਰ ਤੇ ਨੁਕਤਾਚੀਨੀ ਕਰਨ, ਸਰਕਾਰ ਬੈਠੀ ਹੈ। ਇਨ੍ਹਾਂ ਨੂੰ ਧਰਮ ਤੇ ਨੁਕਤਾਚੀਨੀ ਨਹੀਂ ਕਰਨੀ ਚਾਹੀਦੀ। ਜਿਹੜੀ ਗੱਲ ਕਰਨੀ ਹੈ ਗੌਰਮਿੰਟ ਨਾਲ ਕਰਨ (ਵਿਘਨ)

**Expunged as ordered by the Chair.

(ਬਹੁਤ ਸਾਰੇ ਆਨਰੇਬਲ ਮੈਂਬਰ ਸਾਹਿਬਾਨ ਪੁਆਇੰਟ ਆਫ਼ ਆਰਡਰ ਰੇਜ਼ ਕਰਨ ਲਈ ਖੜ੍ਹੇ ਸਨ ਪਰ ਸ੍ਰੀ ਡਿਪਟੀ ਸਪੀਕਰ ਨੇ ਸਰਦਾਰ ਗੁਰਦੇਵ ਸਿੰਘ ਬਾਦਲ ਨੂੰ ਬੋਲਣ ਦੀ ਆਗਿਆ ਦਿੱਤੀ)

**ਸਰਦਾਰ ਗੁਰਦੇਵ ਸਿੰਘ ਬਾਦਲ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਹ ਖਾਹਮਖਾਹ ਦੂਜੇ ਪਾਸੇ ਗੱਲ ਲਾਈ ਜਾਂਦੇ ਹਨ। ਅਸੀਂ ਵੀ ਪੂਰੇ ਸਿੱਖ ਹਾਂ । (ਵਿਘਨ) (ਸ਼ੋਰ) ਅਸੀਂ ਵੀ ਸਿੱਖ ਧਰਮ ਨਾਲ ਸਬੰਧ ਰੱਖਦੇ ਹਾਂ। (ਵਿਘਨ) ਬਿਲਕੁਲ ਗਲਤ ਪਾਸੇ ਗੱਲ ਨੂੰ ਲਿਜਾ ਰਹੇ ਹਨ। ਇਨ੍ਹਾਂ ਨੂੰ ਕਰੋ ਕਿ ਸ਼ਰਮਾ ਜੀ ਦਾ ਟਾਈਮ ਖ਼ਰਾਬ ਨਾ ਕਰਨ ।

**ਸ੍ਰੀ ਡਿਪਟੀ ਸਪੀਕਰ** : ਸ਼ਰਮਾ ਜੀ ਤੁਹਾਡਾ ਟਾਈਮ ਖ਼ਤਮ ਹੋ ਗਿਆ ਹੈ......(ਵਿਘਨ)

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਸ਼ਰਮਾ ਜੀ ਨੇ ਆਪਣੇ ਵਿਚਾਰ ਦਿੱਤੇ ਹਨ ਅਗਰ ਕਿਸੇ ਨੇ ਮਹਿਸੂਸ ਕੀਤਾ ਹੈ ਔਰ ਅਗਰ ਕਿਸੇ ਦੇ ਧਰਮ ਦੇ ਮੁਤਾਬਿਕ ਕੋਈ ਗਲਤ ਗੱਲ ਹੋਈ ਹੈ ਤਾਂ ਤੁਸੀਂ ਉਹ ਐਕਸਪੰਜ ਕਰਵਾ ਦਿਓ (ਵਿਘਨ) (ਸ਼ੋਰ) ਕੋਈ ਐਸੀ ਗੱਲ ਨਹੀਂ ਹੈ।

**Mr. Deputy Speaker** : That portion of the proceedings is expunged.

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਤੁਸੀਂ ਪ੍ਰੋਸੀਡਿੰਗਜ਼ ਐਕਸਪੰਜ ਕਰਵਾ ਦਿੱਤੀਆਂ, ਇਹ ਬੜੀ ਮਾੜੀ ਗੱਲ ਕੀਤੀ ਹੈ (ਵਿਘਨ) (ਸ਼ੋਰ) ਅਸੀਂ ਪੂਰੇ ਸਿੱਖ ਹਾਂ ਅਤੇ ਸਿੱਖ ਧਰਮ ਵਿਚ ਪੂਰਾ ਵਿਸ਼ਵਾਸ ਰੱਖਦੇ ਹਾਂ ਅਤੇ ਸ਼ਾਇਦ ਇਨ੍ਹਾਂ ਵਿਚੋਂ ਵੀ ਕਈ ਸਾਡੇ ਵਰਗੇ ਸਿੱਖ ਨਾ ਹੋਣ । (ਵਿਘਨ)

**Mr. Deputy Speaker** : Please take your seat (*Interruption*)

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਬਿਲਕੁਲ ਗਲਤ ਗੱਲ ਹੋ ਰਹੀ ਹੈ।

**ਸ੍ਰੀ ਹੰਸ ਰਾਜ ਸ਼ਰਮਾ** : ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਰਾਜਪੁਰਾ ਦੇ ਆਨਰੇਬਲ ਮੈਂਬਰ ਔਰ ਫਗਵਾੜਾ ਦੇ ਮੈਂਬਰ ਨੇ.............. (ਵਿਘਨ) (ਸ਼ੋਰ) ਡਿਪਟੀ ਸਪੀਕਰ ਸਾਹਿਬ, ਮੈਂ ਨਿਹਾਇਤ ਜ਼ਿੰਮੇਵਾਰੀ ਨਾਲ ਕਹਿੰਦਾ ਹਾਂ ਕਿ ਉਨ੍ਹਾਂ ਦੇ ਹਲਕਿਆਂ ਦੇ ਵਿਚ ਫੋਕਲ ਪੁਆਇੰਟ ਚੁਣੇ ਗਏ । ਸਾਰੀ ਤਿਆਰੀ ਹੋ ਗਈ । ਉਸ ਦੇ ਬਾਦ ਉਨ੍ਹਾਂ ਦੇ ਇਲਾਕੇ ਬਦਲ ਦਿੱਤੇ ਗਏ । ਉਹ ਇਲਾਕੇ ਇਸ ਕਰ ਕੇ ਬਦਲ ਦਿੱਤੇ ਗਏ ਕਿਉਂਕਿ ਜਿਸ ਕਿਸਮ ਦੇ ਧਰਮ ਦਾ ਪ੍ਰਚਾਰ ਇਹ ਵਜ਼ੀਰ ਸਾਹਿਬ ਚਾਹੁੰਦੇ ਹਨ ਉਹ ਲੋਕ ਮੰਨਦੇ ਨਹੀਂ ਸਨ । ਇਹ ਤੁਸੀਂ ਖਜ਼ਾਨਾ ਮੰਤਰੀ ਤੋਂ ਪੁੱਛ ਸਕਦੇ ਹੋ...... (ਵਿਘਨ) ਅਗਰ ਇਹ ਗੱਲ ਨਾ ਹੋਈ ਹੋਵੇ ਤਾਂ ਮੈਂ ਚੈਲੰਜ ਕਰਦਾ ਹਾਂ। ਫਿਰ ਇਸ ਦੇ ਇਲਾਵਾ..... (ਵਿਘਨ)

---

**Expunged as ordered by the Chair.

**ਗਿਆਨੀ ਕੁੰਦਨ ਸਿੰਘ ਪਤੰਗ**: ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਧਰਮ ਦਾ ਕੰਮ ਚਾਹੇ ਇਹ ਕਰਨ ਜਾਂ ਅਸੀਂ ਕਰੀਏ ਇਸ ਵਿਚ ਕੋਈ ਕਿੰਤੂ ਨਹੀਂ ਕਰਨਾ ਚਾਹੀਦਾ । (ਵਿਘਨ) ਇਕ ਵਾਰੀ ਸ਼ਿਮਲੇ ਵਿਚ ਕਾਂਗਰਸ ਦਾ ਇਜਲਾਸ ਹੋਇਆ ਸੀ। ਉਸ ਵਿਚ ਸੈਂਟਰ ਦੇ ਔਰ ਰਾਜਾਂ ਦੇ ਵਜ਼ੀਰ ਸਾਹਿਬਾਨ ਆਏ ਸਨ (ਵਿਘਨ) ਕਾਂਗਰਸ ਇਕ ਧਾਰਮਿਕ ਜਮਾਤ ਨਹੀਂ ਹੈ, ਪਰ ਫਿਰ ਵੀ ਉਥੇ ਵੇਦ ਮੰਤਰ ਪੜ੍ਹੇ ਗਏ ਸਨ। ਅਸੀਂ ਨੇਕ ਬਣਾਉਂਦੇ ਹਾਂ ਇਹ ਬੁਰਾ ਮਨਾਉਂਦੇ ਹਨ । (ਵਿਘਨ)

**ਸ੍ਰੀ ਹੁਕਮ ਚੰਦ**: ** * ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ੍ਰੀ ਹੰਸ ਰਾਜ ਸ਼ਰਮਾ**: ਡਿਪਟੀ ਸਪੀਕਰ ਸਾਹਿਬ, ਜੋ ਉਨ੍ਹਾਂ ਦੇ ਹਲਕੇ ਵਿੱਚ ਉਨ੍ਹਾਂ ਨਾਲ ਵਰਤਾਵ ਹੋ ਰਿਹਾ ਹੈ, ਟਰੀਟਮੈਂਟ ਹੋ ਰਿਹਾ ਹੈ, ਬਤੌਰ ਐਮ. ਐਲ ਏ. ਨਹੀਂ ਹੋ ਰਿਹਾ । ਜੋ ਤਾਕਤਾਂ ਅਸੀਂ ਮੰਗਦੇ ਹਾਂ, ਉਹ ਪੰਚਾਇਤ ਸੰਮਤੀਆਂ, ਬਲਾਕ ਸੰਮਤੀਆਂ ਤੇ ਮਿਊਂਸਪਲ ਕਮੇਟੀਆਂ ਨੂੰ ਵੀ ਸਾਨੂੰ ਦੇਣੀਆਂ ਚਾਹੀਦੀਆਂ ਹਨ ਅਸੀਂ ਹਰ ਸਾਲ ਮਿਊਂਸਪਲ ਕਮੇਟੀਆਂ ਨੂੰ 2 ਕਰੋੜ ਰੁਪਏ ਦਿੰਦੇ ਸੀ। ਖਜ਼ਾਨਾ ਮੰਤਰੀ ਸਾਹਿਬ ਦੱਸਣਗੇ ਕਿ ਜਿਹੜਾ ਇਹ ਬਜਟ ਪੇਸ਼ ਹੋਇਆ ਹੈ ਇਸ ਵਿਚੋਂ ਮਿਊਂਸਪੈਲਟੀਆਂ ਨੂੰ ਕਿਤਨੀ ਮਦਦ ਦੇ ਰਹੇ ਹਨ । ਅਸੀਂ ਪੰਚਾਇਤਾਂ ਨੂੰ, ਪੰਚਾਇਤ ਸੰਮਤੀਆਂ ਨੂੰ ਮਦਦ ਦਿੰਦੇ ਸੀ। ਇਹ ਤਾਂ ਆਪ ਪੰਚਾਇਤ ਸੰਮਤੀਆਂ ਖ਼ਤਮ ਕਰ ਰਹੇ ਹਨ ਅਤੇ ਸਰਪੰਚਾਂ ਦੀਆਂ ਇਲੈਕਸ਼ਨਾਂ ਇਨਡਾਇਰੈਕਟਲੀ ਕਰਾਉਣਾ ਚਾਹੁੰਦੇ ਹਨ । ਇਸ ਤਰੀਕੇ ਨਾਲ ਕੋਈ ਗਰੀਬ ਆਦਮੀ, ਕੋਈ ਹਰੀਜਨ, ਕੋਈ ਲੈਂਡ ਲੈਸ ਬੰਦਾ ਸਰਪੰਚ ਨਹੀਂ ਬਣ ਸਕੇਗਾ । (ਤਾੜੀਆਂ) ਇਹ ਡੀਸੈਂਟਰਾਲਾਈਜ਼ੇਸ਼ਨ ਕਰਨਾ ਚਾਹੁੰਦੇ ਹਨ ।

**ਸ੍ਰੀ ਡਿਪਟੀ ਸਪੀਕਰ**: ਤੁਸੀਂ ਹੁਣ ਦੋ ਚਾਰ ਮਿੰਟਾਂ ਵਿੱਚ ਖਤਮ ਕਰੋ ।

**ਸ੍ਰੀ ਹੰਸ ਰਾਜ ਸ਼ਰਮਾ**: ਡਿਪਟੀ ਸਪੀਕਰ ਸਾਹਿਬ, ਮੈਂ ਦੂਸਰੀ ਅਰਜ਼ ਇਹ ਕਰ ਰਿਹਾ ਸੀ ਕਿ ਲਾਲਾ ਜਗਤ ਨਾਰਾਇਣ ਜੀ ਨੂੰ ਇਹ ਪੰਜਾਬ ਦਾ ਗਾਂਧੀ ਕਹਿੰਦੇ ਹਨ । ਮੈਂ ਉਨ੍ਹਾਂ ਦੀ ਬੜੀ ਇਜ਼ਤ ਤੇ ਮਾਣ ਕਰਦਾ ਹਾਂ । ਉਹ ਆਪ ਜੋ ਕੁਝ ਇਨ੍ਹਾਂ ਦੇ ਬਾਰੇ ਲਿਖ ਰਹੇ ਹਨ, ਚੀਫ਼ ਮਨਿਸਟਰਜ਼ ਕਾਨ-ਫਰੰਸ ਦੇ ਬਾਰੇ, ਲਾਅ-ਲੈਸਨੈਸ ਦੇ ਬਾਰੇ ਅਤੇ ਜੋ ਆਪਸ ਵਿਚ ਇਲਜ਼ਾਮਾਤ ਲੱਗ ਰਹੇ ਹਨ ਕਿ ਜਨਤਾ ਪਾਰਟੀ ਨੂੰ ਕਾਨਫੀਡੈਂਸ ਵਿੱਚ ਨਹੀਂ ਲਿਆ ਜਾਂਦਾ, ਉਸ ਦੇ ਬਾਰੇ ਵਿੱਚ ਲਿਖ ਰਹੇ ਹਨ। ਮੈਂ ਚਾਹਾਂਗਾ ਕਿ ਇਹ ਉਨ੍ਹਾਂ ਦੇ ਵਿਚਾਰਾਂ ਤੇ ਅਮਲ ਕਰਨ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਅਨਇੰਪਲਾਇਮੈਂਟ ਅਲਾਊਂਸ ਦੇਣਾ ਹੈ। ਮੈਂ ਨਿਹਾਇਤ ਨਿਮਰਤਾ ਨਾਲ ਅਰਜ਼ ਕਰਾਂਗਾ ਕਿ ਅਨਇੰਪਲਾਇਮੈਂਟ ਅਲਾਊਂਸ, ਜਿਨ੍ਹਾਂ ਦਾ ਨਾਂ ਪੰਜ ਸਾਲ ਲਗਾਤਾਰ ਇੰਪਲਾਇਮੈਂਟ ਐਕਸਚੇਂਜਾਂ ਵਿਚ ਰਿਹਾ ਹੋਵੇ, ਉਨ੍ਹਾਂ ਨੂੰ ਦੇਣਾ ਹੈ। ਮੈਂ ਅਰਜ਼ ਕਰਦਾ ਹਾਂ ਕਿ 40 ਰੁਪਏ ਨਾਲ ਕੁਝ ਨਹੀਂ ਬਣਨਾ । ਤੁਸੀਂ ਵੀ ਮੇਰੇ ਨਾਲ ਮੁਤਫਿਕ ਹੋਵੋਗੇ । ਜਿਥੇ ਢਾਈ ਲੱਖ ਆਦਮੀ ਅਨਇੰਪਲਾਇਡ ਹਨ, ਉਥੇ ਇਸ ਸਕੀਮ ਦੇ ਤਹਿਤ ਦੋ ਢਾਈ ਹਜ਼ਾਰ ਆਦਮੀਆਂ ਨੂੰ ਫਾਇਦਾ ਹੋਵੇਗਾ । ਜਾਂ ਇਨ੍ਹਾਂ ਨੂੰ ਅਨਇੰਪ,-ਲਾਇਮੈਂਟ ਅਲਾਊਂਸ ਬੜ੍ਹਾਉਣਾ ਪਵੇਗਾ ਜਾਂ ਪੰਜ ਸਾਲ ਤੋਂ ਘਟਾ ਕੇ ਇਹ ਪੀਰੀਅਡ ਇੱਕ ਸਾਲ ਕਰਨਾ ਪਵੇਗਾ ਕਿਉਂਕਿ ਇਕ ਸਾਲ ਬਾਅਦ ਆਟੋਮੈਟੀਕਲੀ ਐਕਸਚੇਂਜਾਂ ਵਾਲੇ ਨਾਂ ਕੱਟ ਦਿੰਦੇ ਹਨ। ਮੈਂ ਇੱਕ ਅਰਜ਼ ਹੋਰ ਕਰਾਂਗਾ ...

---

**Expunged as ordered by the Chair.

**ਸਾਥੀ ਰੂਪ ਲਾਲ** : ਆਨ ਏ ਪੁਆਇੰਟ ਆਫ਼ ਆਰਡਰ, ਸਰ ।

**ਸ਼੍ਰੀ ਹੰਸ ਰਾਜ ਸ਼ਰਮਾ** : ਡਿਪਟੀ ਸਪੀਕਰ ਸਾਹਿਬ, ਤੁਸੀਂ ਇੰਪਾਰਸ਼ਲ ਹੋ । ਇਹ ਇਸ ਤਰ੍ਹਾਂ ਮੇਰਾ ਵਕਤ ਖ਼ਰਾਬ ਕਰ ਰਹੇ ਹਨ ।

**ਸਾਥੀ ਰੂਪ ਲਾਲ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । ਸ਼ਰਮਾ ਜੀ, ਤੁਹਾਡੇ ਨਾਲ ਸਾਥੀ ਜੀ ਨੂੰ ਬੜਾ ਪਿਆਰ ਹੈ।

**ਸ਼੍ਰੀ ਹੰਸ ਰਾਜ ਸ਼ਰਮਾ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਹਰ ਬਲਾਕ ਵਿੱਚ ਆਈ. ਟੀ. ਆਈ. ਖੋਲ੍ਹ ਦਿਓ । ਬੱਚਿਆਂ ਨੂੰ ਸਟਾਈਪੈਂਡਜ਼ ਦਿਓ, ਟਰੇਨਿੰਗ ਦਿਓ। ਮੇਰਾ ਯਕੀਨ ਜਾਣੋ ਮੈਂ ਜ਼ਿੰਮੇਵਾਰੀ ਨਾਲ ਕਹਿਣਾ ਚਾਹੁੰਦਾ ਹਾਂ ਕਿ ਪੰਜਾਬੀ ਮੰਗਤਾ ਨਹੀਂ ਬਣ ਸਕਦਾ। ਉਸ ਨੇ 40 ਰੁਪਏ ਵੀ ਤੁਹਾਡੇ ਕੋਲੋਂ ਨਹੀਂ ਮੰਗਣੇ । ਉਨ੍ਹਾਂ ਨੂੰ ਬੇਸ਼ਕ 100 ਰੁਪਏ ਸਟਾਈ-ਪੈਂਡ ਦਿਓ। ਆਈ. ਟੀ. ਆਈਜ਼. ਵਿੱਚ ਟਰੇਨਿੰਗ ਦਿਓ ਤਾਂ ਕਿ ਉਹ ਟਰੇਨਿੰਗ ਲੈਣ ਮਗਰੋਂ ਬਾਹਰਲੇ ਸੂਬਿਆਂ ਵਿੱਚ, ਬਾਹਰਲੇ ਮੁਲਕਾਂ ਵਿੱਚ ਜਾ ਸਕਣ। ਉਹ ਪੰਜਾਬ ਵਿੱਚ ਵੀ ਟਰੇਨਿੰਗ ਲੈ ਕੇ ਨੌਕਰੀ ਲੈ ਸਕਣਗੇ। ਵੈਸਟ ਬੰਗਾਲ ਦੀ ਹੋਰ ਗੱਲ ਹੈ । ਜਦੋਂ ਪਾਰਟੀਸ਼ਨ ਹੋਈ ਸੀ, ਪਾਕਿਸਤਾਨ ਬਣਿਆ ਸੀ, ਕਿਸੇ ਪੰਜਾਬੀ ਨੇ ਮੰਗਿਆ ਨਹੀਂ। ਵੈਸਟ ਬੰਗਾਲ ਵਾਲੇ ਤਾਂ ਪਾਰੀਟੀਸ਼ਨ ਤੋਂ 15, 20 ਸਾਲ ਬਾਅਦ ਵੀ ਮੰਗਦੇ ਰਹੇ ਹਨ। ਤੁਸੀਂ ਪੰਜਾਬੀਆਂ ਨੂੰ ਭਿਖਾਰੀ ਨਾ ਬਣਾਓ। ਪੰਜਾਬੀ ਨਹੀਂ ਮੰਗਣਗੇ ।

**ਡਾਕਟਰ ਦੇਵ ਰਾਜ ਨਸਰਾਲਾ** : ** ** **

**ਸ਼੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ਼੍ਰੀ ਹੰਸ ਰਾਜ ਸ਼ਰਮਾ** : ਡਿਪਟੀ ਸਪੀਕਰ ਸਾਹਿਬ, ਇਹ ਫਿਗਰਜ਼ ਖਜ਼ਾਨਾ ਮੰਤਰੀ ਸਾਹਿਬ ਦੇ ਦੇਣਗੇ ਕਿ ਅਸੀਂ ਕਿਤਨੀਆਂ ਆਈ. ਟੀ. ਆਈਜ਼, ਖੋਲ੍ਹੀਆਂ, ਕਿਤਨੀਆਂ ਅਪਗਰੇਡ ਕੀਤੀਆਂ ਸਨ । ਮੈਂ ਕਹਿੰਦਾ ਹਾਂ ਕਿ ਹਰ ਬਲਾਕ ਵਿੱਚ ਇਹ ਖੋਲ੍ਹੋ, ਅਪਗਰੇਡ ਕਰੋ ਤਾਂ ਕਿ ਲੋਕਾਂ ਨੂੰ ਫਾਇਦਾ ਹੋਵੇ। ਪੰਜਾਬੀ ਸਟਾਈਪੈਂਡ ਲੈਣਾ ਤਾਂ ਪਸੰਦ ਕਰਦਾ ਹੈ। ਉਸ ਨੂੰ ਟਰੇਨਿੰਗ ਦਿਓ। ਉਹ ਟਰੇਨਿੰਗ ਲੈ ਕੇ ਇਸ ਛੋਟੇ ਜਿਹੇ ਪੰਜਾਬ ਵਿੱਚ ਨਹੀਂ ਰਹਿਣਾ ਚਾਹੁੰਦਾ। ਪੰਜਾਬੀ ਤਮਾਮ ਸੂਬਿਆਂ ਵਿੱਚ ਰਹਿੰਦਾ ਹੈ (ਵਿਘਨ) ਡਿਪਟੀ ਸਪੀਕਰ ਸਾਹਿਬ, ਇਥੇ ਹੁਣ ਵਜ਼ੀਰ ਵੀ ਬੈਠੇ ਬੈਠੇ ਬੋਲਣ ਲਗ ਗਏ ਹਨ। ਬੜੀ ਸੋਹਣੀ ਪਰੰਪਰਾ ਪੈਦਾ ਕਰ ਰਹੇ ਹੋ । ਮੈਂ ਤਾਂ ਕਹਿੰਦਾ ਹਾਂ ਕਿ ਜੇ ਇਸ ਤਰੀਕੇ ਨਾਲ ਅਲਾਊਂਸ ਦਿੱਤਾ ਗਿਆ ਤਾਂ ਤੁਹਾਨੂੰ ਤਕਲੀਫ ਹੋਵੇਗੀ, ਸਾਨੂੰ ਕੋਈ ਤਕਲੀਫ ਨਹੀਂ ਹੋਣੀ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸ੍ਰੀ ਜੈ ਪ੍ਰਕਾਸ਼ ਨਾਰਾਇਣ ਜੀ ਅਤੇ ਅਚਾਰਿਆ ਕ੍ਰਿਪਲਾਨੀ ਪਬਲਿਕ ਲਾਈਫ਼ ਵਿਚੋਂ ਰਿਟਾਇਰ ਕਰ ਗਏ ਹਨ । ਉਨ੍ਹਾਂ ਨੇ ਕਿਹਾ ਹੈ ਕਿ ਸਾਨੂੰ ਨਿਰਾਸ਼ਾ ਹੋਈ ਹੈ । ਜੋ ਵਾਇਦੇ ਕੀਤੇ ਸਨ, ਉਹ ਪੂਰੇ ਨਹੀਂ ਹੋਏ । ਉਸੇ ਤਰ੍ਹਾਂ ਦਾ ਮਨਿਸਟਰਾਂ ਦਾ ਰਹਿਣ ਸਹਿਣ ਹੈ, ਉਹੀ ਲਾਲ ਫੀਤੀ ਹੈ। ਇਹ ਜੈ ਪ੍ਰਕਾਸ਼ ਨਾਰਾਇਣ ਅਤੇ ਅਚਾਰਿਆ ਕ੍ਰਿਪਲਾਨੀ ਦੇ ਬਿਆਨ ਪੜ੍ਹਨ। ਉਨ੍ਹਾਂ ਨੇ ਕਿਹਾ ਹੈ ਕਿ ਉਹੀ ਮੁਗਲ ਦਾ ਸਟਾਈਲ ਚਲ ਰਿਹਾ ਹੈ। ਮੈਂ ਇਹ ਕਹਾਂਗਾ ਕਿ ਬਾਦਲ ਸਾਹਿਬ ਜਾਂ ਖਜ਼ਾਨਾ ਮੰਤਰੀ ਸਾਹਿਬ ਮੇਰੇ ਨਾਲ ਚਲਣ। ਕੋਈ ਪਬਲਿਸਿਟੀ ਨਹੀਂ ਹੋਵੇਗੀ । ਮੈਂ ਯਕੀਨ ਦਿਵਾਉਂਦਾ ਹਾਂ। ਅਸੀਂ ਥਾਣਿਆਂ ਵਿੱਚ ਭੇਸ ਬਦਲ ਕੇ ਜਾ ਸਕਦੇ ਹਾਂ । ਉਥੋਂ ਪਤਾ ਲਗੇਗਾ ਕਿ ਲੋਕਾਂ ਨਾਲ ਕੀ ਬੀਤਦੀ ਹੈ ਔਰ ਕੌਣ

**Expunged as ordered by the Chair.

ਕੌਣ ਪੈਸੇ ਲੈ ਕੇ ਪਬਲਿਕ ਦੇ ਕੰਮ ਕਰਾਉਂਦਾ ਹੈ ਅਤੇ ਥਾਣੇਦਾਰਾਂ ਨੂੰ ਕਿਹੜੇ ਬੰਦੇ ਕੰਮ ਨਹੀਂ ਕਰਨ ਦਿੰਦੇ ।

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਹੁਣ ਵਾਈਂਡ ਅੱਪ ਕਰੋ ।

**ਸ਼੍ਰੀ ਹੰਸ ਰਾਜ ਸ਼ਰਮਾ** : ਥਾਣੇ ਵਾਲੇ ਕਹਿੰਦੇ ਹਨ ਕਿ ਇੱਕ ਪਾਸੇ ਤਾਂ ਅਕਾਲੀ ਆ ਜਾਂਦੇ ਹਨ ਦੂਜੇ ਪਾਸੇ ਜਨਤਾ ਪਾਰਟੀ ਵਾਲੇ ਆ ਜਾਂਦੇ ਹਨ ਅਤੇ ਤੀਜੇ ਪਾਸਿਉਂ ਮਾਰਕਸ ਵਾਦੀ ਆ ਜਾਂਦੇ ਹਨ । ਉਹ ਕਹਿੰਦੇ ਹਨ ਕਿ ਅਸੀਂ ਕਿਸ ਦੀ ਗੱਲ ਮੰਨੀਏ, ਅਕਾਲੀਆਂ ਦੀ, ਜਨਤਾ ਪਾਰਟੀ ਵਾਲਿਆਂ ਦੀ ਜਾਂ ਫਿਰ ਮਾਰਕਸਵਾਦੀਆਂ ਦੀ ।

**ਸ਼੍ਰੀ ਡਿਪਟੀ ਸਪੀਕਰ** : ਸ਼ਰਮਾ ਜੀ, ਹੁਣ ਤੁਸੀਂ ਵਾਈਂਡ ਅੱਪ ਕਰੋ । ਸਰਦਾਰ ਕਿਰਪਾਲ ਸਿੰਘ ਜੀ, ਤੁਸੀਂ ਆਪਣੀ ਸਪੀਚ ਸ਼ੁਰੂ ਕਰੋ ।

**ਸ਼੍ਰੀ ਹੰਸ ਰਾਜ ਸ਼ਰਮਾ** : ਡਿਪਟੀ ਸਪੀਕਰ ਸਾਹਿਬ, ਤੁਸੀਂ ਇਸ ਤਰ੍ਹਾਂ ਨਹੀਂ ਕਰ ਸਕਦੇ, ਮੈਨੂੰ ਵਾਈਂਡ ਅੱਪ ਕਰਨ ਦੀ ਇਜਾਜ਼ਤ ਦਿਓ।

**ਸ਼੍ਰੀ ਡਿਪਟੀ ਸਪੀਕਰ** : ਨਹੀਂ ਜੀ, ਤੁਹਾਡਾ ਟਾਈਮ ਹੋ ਗਿਆ ਹੈ।

**ਸ਼੍ਰੀ ਹੰਸ ਰਾਜ ਸ਼ਰਮਾ** : ** ** **

**ਚੌਧਰੀ ਕਾਂਸ਼ੀ ਰਾਮ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਜੋ ਕੁਝ ਮੇਰੀ ਆਗਿਆ ਤੋਂ ਬਿਨਾਂ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ ।

---

## WALK-OUT

**ਸ਼੍ਰੀ ਹੰਸ ਰਾਜ ਸ਼ਰਮਾ** : ਕਿਉਂਕਿ ਤੁਸੀਂ ਮੈਨੂੰ ਟਾਈਮ ਨਹੀਂ ਦੇ ਰਹੇ, ਇਸ ਲਈ, ਅਸੀਂ ਵਾਕ ਆਊਟ ਕਰਦੇ ਹਾਂ ।

(ਇਸ ਸਮੇਂ ਕਾਂਗਰਸ (ਆਈ.) ਦੇ ਸਾਰੇ ਹਾਜ਼ਰ ਮੈਂਬਰ ਸਾਹਿਬਾਨ ** ** ** ਨਾਹਰੇ ਲਾਉਂਦੇ ਹੋਏ, ਵਾਕ ਆਊਟ ਕਰ ਗਏ)

**ਸ਼੍ਰੀ ਡਿਪਟੀ ਸਪੀਕਰ** : ਇਹ ਜੋ ਨਾਹਰੇ ਲਾ ਰਹੇ ਹਨ, ਇਹ ਰਿਕਾਰਡ ਨਾ ਕੀਤੇ ਜਾਣ।

---

## THE PUNJAB APPROPRIATION (NO. 3 BILL, 1978

*(Resumption of discussion)*

**ਸਾਥੀ ਰੂਪ ਲਾਲ** : ** * ** *

**Mr. Deputy Speaker** : This is no point of order.

**ਸ਼੍ਰੀ ਖੁਸ਼ਹਾਲ ਬਹਿਲ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਤੁਸੀਂ ਮੈਨੂੰ ਬੋਲਣ ਵਾਸਤੇ ਕੀ ਅੱਜ ਟਾਈਮ ਦਿਓਗੇ । ਜੇਕਰ ਦਿਓਗੇ ਤਾਂ ਕਿਸ ਵੇਲੇ ਦਿਓਗੇ ?

---

**Not recorded expunged as ordered by the Chair.

**Mr. Deputy Speaker** : I will try to give you time.

**ਸ਼੍ਰੀ ਖੁਸ਼ਹਾਲ ਬਹਿਲ** : ਨਹੀਂ, ਡਿਪਟੀ ਸਪੀਕਰ ਸਾਹਿਬ, ਆਪਾਂ ਗੱਲ ਪੱਕੀ ਕਰੀਏ। You also said this on the previous day.

**Mr. Deputy Speaker** : You were absent when the Chair called upon you to speak.

**Shri Khushhal Behl** : But when I was present in the House, I was prevented from speeking.

---

PERSONAL EXPLANATION BY DOCTOR SADHU RAM

**ਡਾਕਟਰ ਸਾਧੂ ਰਾਮ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਗੱਲ ਦੱਸਣੀ ਚਾਹੁੰਦਾ ਹਾਂ। ਸ਼ਰਮਾਂ ਜੀ ਨੇ ਮੇਰਾ ਨਾਮ ਲਿਆ ਸੀ ਅਤੇ ਕਿਹਾ ਹੈ ਕਿ ਫੋਕਲ ਪੁਆਇੰਟ ਬਦਲ ਦਿੱਤਾ ਗਿਆ ਹੈ.. ..

**ਸ਼੍ਰੀ ਡਿਪਟੀ ਸਪੀਕਰ** : ਹੁਣ ਇਸ ਗੱਲ ਨੂੰ ਲੰਬਾ ਨਾ ਕਰੋ।

**ਡਾਕਟਰ ਸਾਧੂ ਰਾਮ** : ਡਿਪਟੀ ਸਪੀਕਰ ਸਾਹਿਬ, ਇਤਨਾ ਕਿਉਂ ਘਬਰਾਉਂਦੇ ਹੋ, ਜ਼ਰਾ ਮੇਰੀ ਗੱਲ ਤਾਂ ਸੁਣ ਲਓ ....

**ਆਵਾਜ਼ਾਂ** : ਪਰਸਨਲ ਐਕਸਪਲੇਨੇਸ਼ਨ ਹੈ ਜੀ।

**ਡਾਕਟਰ ਸਾਧੂ ਰਾਮ** : ਸ਼ਰਮਾ ਜੀ ਨੇ ਕਿਹਾ ਸੀ ਕਿ ਧਰਮ ਦੇ ਆਧਾਰ ਤੇ ਫੋਕਲ ਪੁਆਇੰਟ ਬਦਲ ਦਿੱਤਾ ਗਿਆ ਹੈ। ਉਨ੍ਹਾਂ ਨੇ ਮੇਰਾ ਨਾਉਂ ਲਿਆ ਸੀ। ਮੈਂ ਇਹ ਦੱਸਣਾ ਚਾਹੁੰਦਾ ਹਾਂ ਉਹ ਫੋਕਲ ਪੁਆਇੰਟ ਬਿਲਕੁਲ ਨਹੀਂ ਬਦਲਿਆ ਗਿਆ, ਉਹ ਉਥੇ ਦਾ ਉਥੇ ਹੀ ਹੈ।

---

THE PUNJAB APPROPRIATION (NO 3 )BILL 1978
(*Resumption of discussion*)

**Shri Khushhal Behal** : Mr. Deputy Speaker, kindly let me know whether my name is on the list or not?

**ਸ਼੍ਰੀ ਡਿਪਟੀ ਸਪੀਕਰ** : ਮੈਂ ਤਾਂ ਜੀ ਇਹ ਗੱਲ ਅੱਗੇ ਵੀ ਦੱਸੀ ਸੀ ਕਿ ਅਸੀਂ ਲਿਸਟ ਤਿਆਰ ਨਹੀਂ ਕਰਦੇ। You should try to catch the eye of the Chair. ਮੈਂ ਕੋਸ਼ਿਸ਼ ਕਰਾਂਗਾ ਕਿ ਜ਼ਿਆਦਾ ਤੋਂ ਜ਼ਿਆਦਾ ਮਾਨਯੋਗ ਮੈਂਬਰਾਂ ਨੂੰ ਟਾਈਮ ਮਿਲ ਸਕੇ।

**Shri Khushhal Behl** : I have already sent my name to you. Kindly let me know whether it will be possible for you to give me time for speaking.

**Mr. Deputy Speaker** : I have received your request.

**ਵੈਦ ਕਰਤਾਰ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹ ਤਾਂ ਆਪਣੇ ਮੈਂਬਰਾਂ ਦੀ ਗਿਣਤੀ ਤੋਂ ਵੀ ਵੱਧ ਟਾਈਮ ਲੈ ਗਏ ਹਨ, ਅਸੀਂ ਵੀ ਇਧਰ ਬਹੁ-ਗਿਣਤੀ ਵਾਲੇ ਬੈਠੇ ਹਾਂ।

(ਇਸ ਸਮੇਂ ਸਰਦਾਰ ਉਮਰਾਓ ਸਿੰਘ ਜੀ ਬੋਲਣ ਲਈ ਖੜ੍ਹੇ ਹੋਏ।

**ਸ੍ਰੀ ਡਿਪਟੀ ਸਪੀਕਰ:** ਸਰਦਾਰ ਉਮਰਾਓ ਸਿੰਘ ਜੀ, ਇਸ ਬਹਿਸ ਵਿਚ ਨਾ ਪਉ ।

(ਇਸ ਸਮੇਂ ਮਾਨ ਯੋਗ ਮੈਂਬਰ ਸਰਦਾਰ ਕਿਰਪਾਲ ਸਿੰਘ ਜੀ ਚੇਅਰ ਦੀ ਆਗਿਆ ਅਨੁਸਾਰ ਬੋਲਣ ਲਈ ਖੜ੍ਹੇ ਹੋਏ ।)

ਸਰਦਾਰ ਕਿਰਪਾਲ ਸਿੰਘ ਜੀ, ਦੱਸ ਮਿੰਟਾਂ ਵਿਚ ਆਪਣੀ ਗੱਲ ਖ਼ਤਮ ਕਰਨ ਦੀ ਕੋਸ਼ਿਸ਼ ਕਰਨਾ।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ ਦੱਖਣ) : ਡਿਪਟੀ ਸਪੀਕਰ ਸਾਹਿਬ, ਅਸੀਂ ਤਾਂ ਤੁਹਾਡੇ ਹੁਕਮ ਦੀ ਤਾਮੀਲ ਕਰਨੀ ਹੈ। ਅਗਰ ਵੈਲਿਊਏਬਲ ਗੱਲ ਹੋਵੇਗੀ ਤਾਂ ਤੁਸੀਂ ਮੈਨੂੰ ਟਾਈਮ ਹੋਰ ਦੇ ਦੇਣਾ। (ਵਿਘਨ)

ਡਿਪਟੀ ਸਪੀਕਰ ਸਾਹਿਬ, ਇਹ ਅਕਾਲੀ-ਜਨਤਾ ਸਰਕਾਰ ਦਾ ਪਹਿਲਾ ਬਜਟ ਹੈ। ਮੈਂ ਚੂੰਕਿ ਬਜਟ ਤੇ ਬੋਲਿਆ ਨਹੀਂ ਹਾਂ ਔਰ ਅੱਜ ਐਪ੍ਰੋਪਰੀਏਸ਼ਨ ਬਿਲ ਤੇ ਬੋਲ ਰਿਹਾ ਹਾਂ, ਇਸ ਵਾਸਤੇ ਮੈਂ ਮੁਬਾਰਿਕ ਦਿੰਦਾ ਹਾਂ। ਇਹ ਇਕ ਰੀਆਲਿਸਟਿਕ ਬਜਟ ਹੈ, ਫਾਰਵਰਡ ਲੁਕਿੰਗ ਬਜਟ ਹੈ। ਇਸ ਵਿਚ ਬਹੁਤ ਰਿਆਇਤਾਂ ਹਨ, ਸੋਸ਼ਲ ਅਪਲਿਫਟ ਦੀ ਤਰਫ ਕਦਮ ਵਧ ਰਿਹਾ ਹੈ। ਮੈਂ ਜੇਕਰ ਇਹ ਗੱਲ ਕਹਾਂ ਕਿ ਜਿਹੜੇ ਦੋਸਤਾਂ ਨੇ ਇਸ ਬਾਰੇ ਨੁਕਤਾਚੀਨੀ ਕੀਤੀ ਹੈ, ਉਨ੍ਹਾਂ ਬਾਰੇ ਮੇਰੀ ਜ਼ਬਾਨ ਕਹਿ ਉਠਦੀ ਹੈ :—

"ਫਰਕ ਆਖੋਂ ਮੇਂ ਨਹੀਂ ਫਰਕ ਹੈ ਬੀਨਾਈ ਮੇਂ,
ਐਬੀ ਐਬ ਹੁਨਰਮੰਦ ਹੁਨਰ ਦੇਖਤੇ ਹੈਂ ।"

ਜਿਨ੍ਹਾਂ ਨੂੰ ਹੁਨਰ ਵੇਖਣ ਦਾ ਪਤਾ ਹੁੰਦਾ ਹੈ, ਉਹ ਹੀ ਵੇਖ ਸਕਦੇ ਹਨ। ਪਰ ਜਿਨ੍ਹਾਂ ਲੋਕਾਂ ਨੇ ਇਕ ਹੀ ਆਕੀਦਾ ਬਣਾਇਆ ਹੋਇਆ ਹੋਵੇ, ਤਾਂ ਉਨ੍ਹਾਂ ਦੇ ਵੱਸ ਦੀ ਗੱਲ ਨਹੀਂ ਹੁੰਦੀ। ਜਿਸ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਮਹੰਤ ਸੇਵਾ ਦਾਸ ਦੇ ਵਰਤ ਵਿੱਚ ਅਕਾਲੀ-ਜਨਤਾ ਪਾਰਟੀ ਵਿਚ ਇਖਤਲਾਫਾਤ ਨੂੰ ਉਭਾਰਨ ਦਾ ਯਤਨ ਕੀਤਾ ਗਿਆ, ਉਹ ਵੀ ਮੈਂ ਦੱਸਾਂਗਾ। ਜੇਕਰ ਸੂਬਿਆਂ ਦੇ ਇਖਤਿਆਰਾਤ ਦਾ ਸਵਾਲ ਆਇਆ ਜਿਹੜੀ ਕਿ ਇਕ ਰੀਆਲਿਸਟਿਕ ਗੱਲ ਹੈ, ਰੀਆਲਿਸਟਿਕ ਸਵਾਲ ਹੈ, ਜੋ ਕਿ ਇਨ੍ਹਾਂ ਦੀਆਂ ਸਰਕਾਰਾਂ ਨਹੀਂ ਕਰ ਸਕੀਆਂ, ਉਸ ਦੇ ਵਿਚ ਠੀਕ ਹੈ ਇਖਤਲਾਫਾਤ ਨਾ ਹੁੰਦਿਆਂ ਹੋਇਆਂ ਵੀ ਦੋ ਰਾਵਾਂ ਹਨ । ਔਰ ਇਹ ਲੋਕ ਬੜੀ ਖੁਸ਼ੀ ਮਹਿਸੂਸ ਕਰ ਦੇ ਹਨ ਕਿ ਦੋ ਰਾਵਾਂ ਬਣ ਰਹੀਆਂ ਹਨ। ਮੈਂ ਕਹਿੰਦਾ ਹਾਂ ਕਿ ਇਹ ਸਾਰੀ ਇਨ੍ਹਾਂ ਦੀ ਖੁਸ਼ੀ ਮਾਯੂਸੀ ਵਿਚ ਬਦਲ ਜਾਵੇਗੀ ਕਿਉਂਕਿ ਜਿਹੜੀ ਚੀਜ਼ ਇਹ ਸਾਡੇ ਤੇ ਠੋਸਦੇ ਹਨ, ਉਹ ਕੰਮ ਇਹ ਆਪ ਕਰਦੇ ਰਹੇ ਹਨ। ਇਨ੍ਹਾਂ ਨੇ ਪਿਛਲੇ 30 ਸਲ ਵਿਚ ਦੇਸ਼ ਵਿਚ ਕਮਿਊਨੇਲਿਜ਼ਮ ਨੂੰ ਹਾਵੀ ਰੱਖਿਆ ਹੈ। ਇਸ ਤਰ੍ਹਾਂ ਕਰ ਕੇ ਇਹ ਆਪਣੀ ਹੁਣ ਵੀ ਥਾਂ ਪੈਦਾ ਕਰਨਾ ਚਾਹੁੰਦੇ ਹਨ ।

**ਸ੍ਰੀ ਡਿਪਟੀ ਸਪੀਕਰ :** ਸਰਦਾਰ ਕਿਰਪਾਲ ਸਿੰਘ ਜੀ, ਇਕ ਸੈਕਿੰਡ ਰੁਕੋ।

Under rule 179 (2) of the rules of Procedure and Conduct of business in the Punjab Vidhan Sabha (Punjab Legislative Assembly), the guillotine will be applied at 1.00 P. M.

**ਸਰਦਾਰ ਕਿਰਪਾਲ ਸਿੰਘ :** ਡਿਪਟੀ ਸਪੀਕਰ ਸਹਿਬ, ਮੈਂ ਕਹਿ ਰਿਹਾ ਸੀ ਕਿ ਇਨ੍ਹਾਂ ਨੇ ਹੁਣ ਤਕ ਜੋ ਵੀ ਰਾਜ ਕੀਤਾ ਹੈ, ਉਸ ਰਾਜ ਦੀ ਬੁਨਿਆਦ ਇਕ ਗੱਲ ਤੇ ਸੀ । ਉਹ ਬੁਨਿਆਦ ਕੀ ਸੀ ? ਫਿਰਕਾਦਾਰਾਨਾ ਇਖਤਲਾਫਾਤ, ਬਰਾਦਰੀਆਂ ਦੇ ਇਖਤਲਾਫਾਤ, ਸ਼ਡਿਊਲਡ ਕਾਂਸਟਸ ਔਰ ਨਾਨ-ਸ਼ਡਿਊਲਡ ਕਾਸਟਸ ਦੇ ਇਖਤਲਾਫਾਤ ਨੂੰ ਉਭਾਰ ਕੇ ਰਾਜ ਕੀਤਾ ਜਾਵੇ ਔਰ ਅੱਜ ਵੀ ਇਨ੍ਹਾਂ ਦੀ ਉਹ ਹੀ

[ਸਰਦਾਰ ਕਿਰਪਾਲ ਸਿੰਘ]

ਪੁਰਾਣੀ ਸੋਚ ਕੰਮ ਕਰ ਰਹੀ ਹੈ। ਜਿੰਨਾ ਚਿਰ ਤੱਕ ਪੰਜਾਬ ਦੇ ਅੰਦਰ, ਲੋਕਾਂ ਦੇ ਅੰਦਰ ਇਖਤਲਾਫਾਤ ਰਹੇ, ਇਹ ਲੋਕ ਰਾਜ ਕਰਦੇ ਰਹੇ, ਜਦੋਂ ਇਖਤਲਾਫਾਤ ਖਤਮ ਹੋ ਗਏ, ਇਨ੍ਹਾਂ ਦਾ ਰਾਜ ਮੁੱਕ ਗਿਆ। . . (ਵਿਘਨ)

**ਸ੍ਰੀ ਡਿਪਟੀ ਸਪੀਕਰ** : ਸਰਦਾਰ ਬੇਅੰਤ ਸਿੰਘ ਜੀ ਨੂੰ ਪੁਆਇੰਟ ਆਫ਼ ਆਰਡਰ ਰੇਜ਼ ਕਰ ਲੈਣ ਦਿਓ।

**ਸਰਦਾਰ ਬੇਅੰਤ ਸਿੰਘ** : ** ** **

**Mr. Deputy Speaker** : This is no point of order .

**ਸਰਦਾਰ ਕਿਰਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਰੈਲੇਵੈਂਟ ਹਾਂ ਔਰ ਕੋਈ ਗੱਲ ਮੈਂ ਇਰਰੈਲੇਵੈਂਟ ਨਹੀਂ ਕਹਾਂਗਾ। ਸਰਦਾਰ ਬੇਅੰਤ ਸਿੰਘ ਜੀ ਨੂੰ ਮੈਂ ਕਹਾਂਗਾਂ ਕਿ ਜਿਤਨੀਆਂ ਸਪੀਚਿਜ਼ ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਵਲੋਂ ਹੋਈਆਂ ਹਨ ਉਨ੍ਹਾਂ ਸਾਰੀਆਂ ਦਾ ਥੀਮ ਇਕ ਹੀ ਸੀ ਕਿ ਇਖਤਲਾਫਾਤ ਨੂੰ ਉਭਾਰਨਾ ਹੈ। ਮੈਂ ਹੱਕ ਬਜਾਨਬ ਹਾਂ ਕਿ ਜਿਤਨਾਂ ਚਿਰ ਹਿੰਦੁਸਤਾਨ ਤੇ, ਪੰਜਾਬ ਤੇ ਰਾਜ ਇਨ੍ਹਾਂ ਨੇ ਕੀਤਾ ਹੈ, ਫਿਰਕਾਦਾਰਾਨਾਂ, ਇਖਤਲਾਫਾਤ ਨੂੰ ਪੈਦਾ ਕਰ ਕੇ, ਉਨ੍ਹਾਂ ਨੂੰ ਉਭਾਰ ਕੇ ਕੀਤਾ ਹੈ। ਬਿੱਲੀਆਂ ਤੇ ਬਾਂਦਰ ਬਣ ਕੇ ਰਾਜ ਕੀਤਾ ਹੈ। ਪਰ ਉਤਨਾ ਚਿਰ ਹੀ ਰਾਜ ਰਿਹਾ ਹੈ ਜਿਤਨਾ ਚਿਰ ਬਿੱਲੀਆਂ ਲੜਦੀਆਂ ਰਹੀਆਂ ਹਨ ਔਰ ਇਹ ਲੜਾਂਦੇ ਰਹੇ ਹਨ। ਸ਼ੈਤਾਨ, ਡਿਪਟੀ ਸਪੀਕਰ ਸਾਹਿਬ, ਉਤਨਾਂ ਚਿਰ ਹੀ ਰਾਜ ਕਰ ਸਕਦਾ ਹੈ ਜਿਤਨਾ ਚਿਰ ਨਫੀਕ ਰਹੇ, ਜਦੋਂ ਨਫੀਕ ਮੁੱਕ ਜਾਏ ਸ਼ੈਤਾਨ ਦਾ ਰਾਜ ਮੁਕ ਜਾਂਦਾ ਹੈ ....

**ਸ੍ਰੀ ਓਮ ਪਰਕਾਸ਼ ਗੁਪਤਾ** : ** ** **

**Mr. Deputy Speaker** : This is no point of Order. "Shaitan" is not an un-parliamentary word.

**ਸਰਦਾਰ ਕਿਰਪਾਲ ਸਿੰਘ** : ਜਦੋਂ ਨਫੀਕ ਸੀ ਤਾਂ ਸ਼ੈਤਾਨ ਦਾ ਰਾਜ ਕਾਇਮ ਸੀ, ਸਰਮਾਇਦਾਰੀ ਦਾ ਰਾਜ ਕਾਇਮ ਸੀ, ਪਰ ਹੁਣ ਕੀ ਹੈ ?

"ਗਿਆ ਦੌਰੇ ਸਰਮਾਇਆਦਾਰੀ ਗਿਆ,
ਤਮਾਸ਼ਾ ਦਿਖਾ ਕਰ ਮਦਾਰੀ ਗਿਆ। "

"ਨਏ ਰਾਗ ਹੈਂ, ਸਾਜ਼ ਬਦਲੇ ਗਏ,
ਜ਼ਮਾਨੇ ਕੇ ਅੰਦਾਜ਼ ਬਦਲੇ ਗਏ। "

ਅੱਜ ਇਨ੍ਹਾਂ ਦੇ ਅੰਦਾਜ਼ ਦਾ ਇਹ ਫਰਕ ਹੈ ਕਿ ਮਿਸਟਰ ਭੁੱਟੋ ਦਾ ਮੈਂ ਜ਼ਿਕਰ ਨਹੀਂ ਕਰਦਾ। ਗਵਾਂਢੀ ਦੇਸ਼ ਦੇ ਅੰਦਰ ਐਮਰਜੈਂਸੀ ਵਰਗਾ ਰਾਜ ਹੈ। ਜੋ ਕੋਰਟ ਦੇ ਫੈਸਲੇ ਹੋਏ ਹਨ, ਸਾਰੀ ਦੁਨੀਆਂ ਦੇ ਸਾਹਮਣੇ ਹਨ। ਅੱਜ ਸਾਡੇ ਸਾਹਮਣੇ ਤਕਰੀਰ ਕਰਦੇ ਸ਼ਰਮਾ ਜੀ ਨੇ ਜਨਤਾ ਔਰ ਅਕਾਲੀ ਪਾਰਟੀ ਦੀ ਸਰਕਾਰ ਬਾਰੇ ਜੋ ਕੁਝ ਕਿਹਾ, ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਸੁਣ ਲਿਆ ਹੈ। ਇਨ੍ਹਾਂ ਨੇ ਜਨਤਾ ਪਾਰਟੀ ਦੀ ਸਰਕਾਰ ਦੇ ਵਿਚ ਜਨਤਾ ਪਾਰਟੀ ਦਾ ਮਾਯੂਸੀ ਦਾ ਇਜ਼ਹਾਰ

**Expunged as ordered by the Chair.

ਕੀਤਾ ਹੈ । ਮੈਂ ਕਹਿੰਦਾ ਹਾਂ ਕਿ ਜਿੱਥੇ ਵੀ ਉਹ ਜਨਤਾ ਪਾਰਟੀ ਦੇ ਵਿਚ ਕਮਜ਼ੋਰੀ ਵੇਖਣ ਤਾਂ ਪੁਆਇੰਟ ਆਊਟ ਕਰਨ। ਇਹ ਇੰਦਰਾ ਦਾ ਰਾਜ ਨਹੀਂ ਹੈ ਕਿ ਇਹ ਗੱਲ ਨਹੀਂ ਕਰ ਸਕਦੇ । ਇਹ ਕਹਿ ਸਕਦੇ ਹਨ ਕਿ ਤੁਸੀਂ ਜਨਤਾ ਦੀਆਂ ਉਮੀਦਾਂ ਤੇ ਪੂਰੇ ਨਹੀਂ ਉਤਰੇ.......

ਇਹ ਵੀ ਇਸ ਰਾਜ ਦੀ ਹੀ ਬਕਰਤ ਹੈ, ਇਹ ਵੀ ਇਸ ਰਾਜ ਦੀ ਹੀ ਦੇਣ ਹੈ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਕਿਰਪਾਲ ਸਿੰਘ** : ਮੈਨੂੰ ਪਤਾ ਨਹੀਂ । ਮੈਂ ਤਾਂ ਸਿਰਫ ਇਹ ਜਾਣਦਾ ਹਾਂ ਕਿ ਜਿਸ ਰਾਜ ਦਾ ਤੁਸੀਂ ਜ਼ਿਕਰ ਕਰਦੇ ਹੋ, ਉਸ ਰਾਜ ਵਿਚ ਗਿਆਨੀ ਜੀ ਵਰਗੇ ਨੂੰ ਡਾਕਟਰ ਦੀ ਡਿਗਰੀ ਮਿਲਦੀ ਸੀ ਅਤੇ ** ** ** **

**Doctor Kewal Krishan** : On a Point of Order, Sir, Rule 109 reads as under :

> "109. (1) If the Speaker is of opinion that a word or words has or have been used in debate which is or are defamatory or indecent or un-parliamentary or undignified, he may in his discretion order that such word or words be expunged from the proceedings of the House.

**Mr. Deputy Speaker** : This portion is expunged.

**ਸਰਦਾਰ ਕਿਰਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਤੁਸੀਂ ਮਾਲਕ ਹੋ, ਜਿਸ ਗੱਲ ਨੂੰ ਮਰਜ਼ੀ ਆਏ ਐਕਸਪੰਜ ਕਰਵਾ ਦਿਓ। ਪਰ ਮੈਂ ਜੇ ਕੋਈ ਗਲਤ ਗੱਲ ਕਹੀ ਹੋਵੇ ਤਾਂ ਮੈਂ ਲਫਜ਼ ਵਾਪਸ ਲੈਣ ਨੂੰ ਤਿਆਰ ਹਾਂ। ਜੇ ਪੰਜਾਬ ਦੇ ਸਾਬਕਾ ਚੀਫ਼ ਮਨਿਸਟਰ ਨੇ ਕਿਸੇ ਜਲਸੇ ਦੇ ਵਿਚ ਖੜ੍ਹੇ ਹੋ ਕੇ ਇਹ ਨਾ ਕਿਹਾ ਹੋਵੇ ਕਿ ਸੰਜੇ ਸਾਡਾ ਜਵਾਈ ਨਹੀਂ ਤਾਂ ਮੈਂ ਇਹ ਲਫਜ਼ ਵਾਪਸ ਲੈ ਲਵਾਂਗਾ। ਡਿਪਟੀ ਸਪੀਕਰ ਸਾਹਿਬ, ਇਹ ਜਿਸ ਨੂੰ ਮਰਜ਼ੀ ਆਏ, ਆਪਣਾ ਜਵਾਈ ਬਣਾ ਲੈਣ ਪਰ ਉਸ ਨੂੰ ਸਾਰੇ ਪੰਜਾਬ ਦਾ ਜਵਾਈ ਨਹੀਂ ਬਣਾ ਸਕਦੇ । ਐਸੇ ਨਾਮਾਕੂਲ ਇਨਸਾਨ ਨੂੰ ਪੰਜਾਬ ਦਾ ਜਵਾਈ ਨਹੀਂ ਮੰਨਿਆ ਜਾ ਸਕਦਾ ।

**ਚੌਧਰੀ ਕਾਂਸ਼ੀ ਰਾਮ** : ** ** ** (ਵਿਘਨ)

**Mr. Deputy Speaker** : No interruption please.

**ਚੌਧਰੀ ਕਾਂਸ਼ੀ ਰਾਮ** : ** ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

(ਇਸ ਵੇਲੇ ਚੌਧਰੀ ਕਾਂਸ਼ੀ ਰਾਮ ** ਬਗੈਰ ਪਰਮਿਸ਼ਨ ਦੇ ਬੋਲੀ ਜਾ ਰਹੇ ਸਨ ** ** )

---

**Not recorded as ordered by the Chair.

**ਸ੍ਰੀ ਡਿਪਟੀ ਸਪੀਕਰ**: ਇਹ ਜੋ ਕੁਝ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ। (ਵਿਘਨ) ਚੌਧਰੀ ਕਾਂਸ਼ੀ ਰਾਮ ਜੀ ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਤੁਹਾਡਾ ਕੋਈ ਪੁਆਇੰਟ ਆਫ਼ ਆਰਡਰ ਨਹੀਂ। ਤੁਸੀਂ ਫਿਰ ਵੀ ਬੋਲੀ ਜਾ ਰਹੇ ਹੋ। please take your seat.

**ਸਾਥੀ ਰੂਪ ਲਾਲ**: ** ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ**: ਡਿਪਟੀ ਸਪੀਕਰ ਸਾਹਿਬ, 22 ਤਾਰੀਖ ਨੂੰ ਵੀ ਇਸ ਪਵਿੱਤਰ ਸਦਨ ਦਾ ਡੇਢ ਘੰਟਾ ਸਮਾਂ ਇਨ੍ਹਾਂ ਨੇ ਜ਼ਾਇਆ ਕੀਤਾ ਸੀ। ਅੱਜ ਫਿਰ ਐਪਰੋਪ੍ਰੀਏਸ਼ਨ ਬਿਲ ਹੈ ਅਤੇ ਇਸ ਤੇ ਮੈਂਬਰਜ਼ ਸਾਹਿਬਾਨ ਨੇ ਆਪਣੇ ਵਿਚਾਰ ਦੇਣੇ ਹਨ ਪਰ ਇਹ ਟਾਈਮ ਜ਼ਾਇਆ ਕਰ ਰਹੇ ਹਨ। ਤੁਸੀਂ ਹਾਊਸ ਦੇ ਕਸਟੋਡੀਅਨ ਹੋ, ਹਾਊਸ ਦਾ ਟਾਈਮ ਜ਼ਾਇਆ ਨਾ ਹੋਣ ਦਿਓ।

**ਸ੍ਰੀ ਡਿਪਟੀ ਸਪੀਕਰ**: ਗੱਲ ਤਾਂ ਠੀਕ ਹੈ।

**Shri Hans Raj Sharma**: As an impartial Deputy Speaker ਗੱਲ ਦੀ ਰੂਲਿੰਗ ਦਿਓ ਕਿ ਜਿਸ ਵੇਲੇ ਮੈਂ ਸਪੀਚ ਕੀਤੀ ਸੀ ਤਾਂ ਇਨ੍ਹਾਂ ਨੇ ਉਸ ਵੇਲੇ ਮੇਰਾ ਕਿੰਨਾ ਸਮਾਂ ਇਸ ਤਰ੍ਹਾਂ ਜ਼ਾਇਆ ਕੀਤਾ ਸੀ?

**ਸ੍ਰੀ ਡਿਪਟੀ ਸਪੀਕਰ**: ਮੈਂ ਤੁਹਾਡੇ ਧਿਆਨ ਵਿਚ ਇਹ ਲਿਆਉਣਾ ਚਾਹੁੰਦਾ ਹਾਂ ਕਿ ਜੋ ਭਾਰਦ-ਵਾਜ ਸਾਹਿਬ ਨੇ ਕਿਹਾ ਹੈ, ਮੈਂ ਉਸ ਨਾਲ ਸਹਿਮਤ ਹਾਂ ਔਰ ਮੈਂ ਇਸ ਵਾਸਤੇ ਕਈ ਵਾਰ ਕਹਿ ਚੁਕਾ ਹਾਂ ਕਿ ਆਨਰੇਬਲ ਮੈਂਬਰਜ਼ ਧਿਆਨ ਨਾਲ ਪੁਆਇੰਟ ਆਫ਼ ਆਰਡਰ ਕਰਨ ਅਤੇ ਜਿਹੜਾ ਪੁਆਇੰਟ ਆਫ਼ ਆਰਡਰ ਨਹੀਂ ਬਣਦਾ, ਉਹ ਨਾ ਕਰਨ। ਇਸ ਤਰ੍ਹਾਂ ਨਾਲ ਸਮਾਂ ਜ਼ਾਇਆ ਹੁੰਦਾ ਹੈ।

**ਸਰਦਾਰ ਬੇਅੰਤ ਸਿੰਘ**: ** ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸਰਦਾਰ ਬੇਅੰਤ ਸਿੰਘ**: ** **) **

**ਸ੍ਰੀ ਡਿਪਟੀ ਸਪੀਕਰ**: ਤੁਸੀਂ ਬੈਠ ਜਾਓ। ਇਹ ਜੋ ਕੁਝ ਕਹਿ ਰਹੇ ਹਨ ਇਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਕਿਰਪਾਲ ਸਿੰਘ**: ਡਿਪਟੀ ਸਪੀਕਰ ਸਾਹਿਬ, ਚੌਧਰੀ ਕਾਂਸ਼ੀ ਰਾਮ ਬਦੋ ਬਦੀ ਹੀ ਖੜ੍ਹੇ ਹੋ ਗਏ ਹਨ ਆਪਣੀ ਦਲੀਲ ਦੇਣ ਲਈ, ਜਿਸ ਦਾ ਮੈਂ ਜ਼ਿਕਰ ਕੀਤਾ ਸੀ। ਠੀਕ ਹੈ ਇਨ੍ਹਾਂ ਨੇ ਉਸ ਨੂੰ ਆਪਣਾ ਰਿਸ਼ਤੇਦਾਰ ਮੰਨ ਲਿਆ ਹੈ। ਮੈਂ ਇਨ੍ਹਾਂ ਨੂੰ ਇਸ ਰਿਸ਼ਤੇਦਾਰੀ ਤੇ ਮੁਬਾਰਕ ਬਾਦ ਦਿੰਦਾ ਹਾਂ।

(ਇਸ ਵੇਲੇ ਚੌਧਰੀ ਕਾਂਸ਼ੀ ਰਾਮ ਬੋਲਣ ਲਈ ਖੜ੍ਹੇ ਹੋਏ)

**ਸ੍ਰੀ ਡਿਪਟੀ ਸਪੀਕਰ**: ਮੈਂ ਤੁਹਾਨੂੰ ਭਾਸ਼ਣ ਕਰਨ ਲਈ ਟਾਈਮ ਨਹੀਂ ਦੇਵਾਂਗਾ। ਆਪਣਾ ਪੁਆਇੰਟ ਆਫ਼ ਆਰਡਰ ਰੇਜ਼ ਕਰੋ।

---

**Expunged/not recorded as ordered by the Chair.

**ਚੌਧਰੀ ਕਾਂਸ਼ੀ ਰਾਮ :** ** ** **

**Mr. Deputy Speaker**: This is no point of order.

**ਸਰਦਾਰ ਕਿਰਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਇਨ੍ਹਾਂ ਦੀ ਰਿਸ਼ਤੇਦਾਰੀ ਮੰਨ ਲਈ ਹੈ, ਹੋਰ ਕੀ ਚਾਹੁੰਦੇ ਹਨ। (ਚੌਧਰੀ ਕਾਂਸ਼ੀ ਰਾਮ ਜੀ ਵਲੋਂ ਵਿਘਨ)

**Mr Deputy Speaker** : No interruption please.

**ਸਰਦਾਰ ਕਿਰਪਾਲ ਸਿੰਘ** : ਮੈਂ ਕਹਿੰਦਾ ਹਾਂ ਕਿ ਠੀਕ ਹੈ ਉਹ ਤੁਹਾਡਾ ਜਵਾਈ ਹੋ ਸਕਦਾ ਹੈ, ਪਰ ਸਾਰੇ ਪੰਜਾਬ ਦਾ ਜਵਾਈ ਨਹੀਂ ਹੈ। ਮੈਂ ਇਨ੍ਹਾਂ ਦੀ ਰਿਸ਼ਤੇਦਾਰੀ ਤਸਲੀਮ ਕਰ ਲਈ ਹੈ। (ਵਿਘਨ)

(ਇਸ ਵੇਲੇ ਚੌਧਰੀ ਕਾਂਸ਼ੀ ਰਾਮ ਅਤੇ ਹੋਰ ਕਈ ਮਾਨਯੋਗ ਮੈਂਬਰਜ਼ ਬਗੈਰ ਪਰਮਿਸ਼ਨ ਦੇ ਬੋਲ ਰਹੇ ਸਨ ** ** )

**Mr, Deputy Speaker** : : No interruption please. ਇਹ ਜੋ ਕੁਝ ਬਗੈਰ ਪਰਮਿਸ਼ਨ ਦੇ ਕਿਹਾ ਜਾ ਰਿਹਾ ਹੈ ਇਹ ਰਿਕਾਰਡ ਨਾ ਕੀਤਾ ਜਾਵੇ।

ਮੇਰੀ ਮਾਨਯੋਗ ਮੈਂਬਰਾਂ ਦੇ ਅੱਗੇ ਬੇਨਤੀ ਇਹ ਹੈ ਕਿ ਇਸ ਹਾਊਸ ਨੂੰ ਰੂਲਜ਼ ਦੇ ਮੁਤਾਬਿਕ ਚਲਣ ਦਿਓ। ਰੂਲਜ਼ ਦੇ ਮੁਤਾਬਿਕ ਹਾਊਸ ਨੂੰ ਚਲਾਉਣਾ ਸਾਰੇ ਮੈਂਬਰ ਸਾਹਿਬਾਨ ਦਾ ਫਰਜ਼ ਹੈ ਅਤੇ ਜ਼ਿੰਮੇਵਾਰੀ ਹੈ। ਇਸ ਕਰਕੇ ਹਾਊਸ ਦਾ ਟਾਈਮ ਜ਼ਾਇਆ ਨਾ ਕੀਤਾ ਜਾਵੇ ਔਰ ਜੇਕਰ ਕੋਈ ਵੈਲਿਡ ਪੁਆਇੰਟ ਆਫ਼ ਆਰਡਰ ਹੈ ਤਾਂ ਰੇਜ਼ ਕਰ ਸਕਦੇ ਹਨ, ਅਨਨੈਸਰੀ ਰੇਜ਼ ਨਾ ਕਰਨ।

**ਸਰਦਾਰ ਕਿਰਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਤੁਹਾਡੇ ਨਾਲ ਗੱਲ ਕਰਦਾ ਹਾਂ ਪਰ ਇਹ ਬਦੋ ਬਦੀ ਮੇਰਾ ਧਿਆਨ ਆਪਣੇ ਵੱਲ ਖਿੱਚ ਲੈਂਦੇ ਹਨ। ਇਹ ਮੇਰੇ ਨਾਲ ਐਵੇਂ ਰਿਸ਼ਤੇਦਾਰੀਆਂ ਪਾਈ ਜਾਂਦੇ ਹਨ। ਜੇਕਰ ਇਨ੍ਹਾਂ ਨੇ ਸੋਚਿਆ ਹੋਇਆ ਹੈ ਕਿ ਮੈਂਨੂੰ ਬੋਲਣ ਨਹੀਂ ਦੇਣਾ ਫਿਰ ਇਨ੍ਹਾਂ ਦੀ ਮਰਜੀ ਹੈ। (ਵਿਘਨ) (ਘੰਟੀ)

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਕਿਰਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਜਟ ਦੀ ਤਾਰੀਫ ਕਰਦਾ ਹਾਂ ਕਿ ਇਹ ਬਜਟ ਇਕ ਫਾਰਵਰਡ ਲੁਕਿੰਗ ਨਜ਼ਰ ਆਉਂਦਾ ਹੈ। ਇਸ ਦੇ ਵਿਚ ਵਿਕਾਸ ਕਰਨ ਦੇ ਕਈ ਨਿਸ਼ਾਨੇ ਦਸੇ ਗਏ ਹਨ। ਇਸ ਦੇ ਵਿਚ ਸੰਗਠਿਤ ਦਿਹਾਤੀ ਵਿਕਾਸ ਸਕੀਮ ਬੜੀ ਵੱਡੀ ਬਣਾਈ ਗਈ ਹੈ ਜਿਸ ਦੇ ਨਾਲ ਗਰੀਬ ਲੋਕਾਂ ਦਾ ਭਲਾ ਹੋਵੇਗਾ ਅਤੇ ਪੰਜਾਬ ਦੇ ਵਿਚ ਤਰੱਕੀ ਹੋਵੇਗੀ। ਕਈ ਫੋਕਲ ਪੁਆਇੰਟ ਬਣਾਏ ਗਏ ਹਨ ਔਰ ਕੁਝ ਹੋਰ ਬਣਨ ਦੀ ਤਜਵੀਜ਼ ਹੈ। ਮੈਂ ਕਹਿੰਦਾ ਹਾਂ ਕਿ ਕਾਂਗਰਸੀ ਭਰਾ ਪਿਛਲੇ 30 ਸਾਲਾਂ ਦੇ ਵਿਚ ਪੰਜਾਬ ਦੇ ਲਈ ਇਤਨੀ ਤਰੱਕੀ ਨਹੀਂ ਕਰ ਸਕੇ ਜਿਤਨੀ ਉਸ ਦੇ ਮੁਕਾਬਲੇ

**Expunged as ordered by the Chair.

[ਸਰਦਾਰ ਕਿਰਪਾਲ ਸਿੰਘ]

ਵਿਚ ਮੇਰੀ ਇਸ ਸਰਕਾਰ ਨੇ ਕੇਵਲ 8 ਮਹੀਨਿਆਂ ਦੇ ਵਿਚ ਹੀ ਕਰਕੇ ਵਿਖਾ ਦਿਤਾ ਹੈ। ਇਨ੍ਹਾਂ ਗੱਲਾਂ ਤੋਂ ਇਨ੍ਹਾਂ ਨੂੰ ਕੁਝ ਸਿਖਣ ਦੀ ਲੋੜ ਹੈ। (ਘੰਟੀ) ਤੁਸੀਂ ਪੜ੍ਹੇ ਲਿਖੇ ਇਨਸਾਨ ਹੋ, ਕਲਚੱਰਡ ਆਦਮੀ ਹੋ, ਇਸ ਤੋਂ ਤੁਹਾਨੂੰ ਕੁਝ ਸਿਖਣਾ ਚਾਹੀਦਾ ਹੈ। ਜਿਹੜਾ ਕੰਮ ਚੰਗਾ ਸਾਡੀ ਸਰਕਾਰ ਕਰਦੀ ਹੈ ਉਸ ਦੀ ਤਾਰੀਫ ਕਰਨੀ ਚਾਹੀਦੀ ਹੈ। ਇਨ੍ਹਾਂ ਕਾਂਗਰਸੀ ਭਰਾਵਾਂ ਨੂੰ ਚੰਗੇ ਬੰਦਿਆਂ ਦੀ ਲਿਸਟ ਵਿਚ ਆਪਣਾ ਨਾਂ ਦਰਜ ਕਰਵਾਉਣਾ ਚਾਹੀਦਾ ਹੈ। ਇਹ ਤਾਂ ਐਵੇਂ ਮੇਰਾ ਟਾਈਮ ਜ਼ਾਇਆ ਕਰੀ ਜਾ ਰਹੇ ਹਨ। ਸਾਡੀ ਰੂਰਲ ਇੰਟੈਗਰੇਟਿਡ ਸਕੀਮ ਨਾਲ ਪੰਜਾਬ ਦਾ ਨਕਸ਼ਾ ਹੀ ਚੇਂਜ ਹੋ ਜਾਵੇਗਾ ਔਰ ਤਰੱਕੀ ਸੂਬੇ ਦੀ ਹੋਵੇਗੀ। (ਘੰਟੀ) ਵਿਘਨ)

**ਸ੍ਰੀ ਚਮਨ ਲਾਲ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਾਥੀ ਰੂਪ ਲਾਲ** : ** ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਕਿਰਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਦੋਸਤਾਂ ਦੀਆਂ ਗੱਲਾਂ ਦਾ ਬੁਰਾ ਨਹੀਂ ਮਨਾ ਰਿਹਾ ਹਾਂ। ਚਮਨ ਲਾਲ ਨੂੰ ਮੇਰਾ ਵੀ ਪਤਾ ਹੈ ਔਰ ਮੈਨੂੰ ਚਮਨ ਲਾਲ ਦੇ ਬਾਰੇ ਵੀ ਪਤਾ ਹੈ। ਇਸ ਕਰਕੇ ਮੈਂ ਇਨ੍ਹਾਂ ਨੂੰ ਹਾਊਸ ਦੇ ਵਿਚ ਕੁਝ ਨਹੀਂ ਕਹਿਣਾ ਚਾਹੁੰਦਾ। ਜੋ ਕੁਝ ਕਹਿਣਾ ਹੋਵੇਗਾ ਉਹ ਮੈਂ ਇਨ੍ਹਾਂ ਨੂੰ ਲਾਬੀ ਵਿਚ ਹੀ ਕਹਾਂਗਾ। ਇਸ ਕਰਕੇ ਇਹ ਮੇਰਾ ਟਾਈਮ ਜ਼ਾਇਆ ਨਾ ਕਰਨ। ਇਸ ਬਜਟ ਦੇ ਵਿਚ ਪਛੜਿਆਂ ਵਰਗਾਂ ਦੇ ਲਈ ਕਾਫੀ ਸਹੂਲਤਾਂ ਦਾ ਐਲਾਨ ਕੀਤਾ ਗਿਆ ਹੈ। ਖਾਸ ਤੌਰ ਤੇ ਸ਼ਹਿਰੀ ਹਰੀਜਨਾਂ ਦੇ ਲਈ ਭਲਾਈ ਦੀਆਂ ਸਕੀਮਾਂ ਇਸ ਬਜਟ ਦੇ ਵਿਚ ਦਿਤੀਆਂ ਗਈਆਂ ਹਨ। (ਘੰਟੀ)

**ਸ੍ਰੀ ਡਿਪਟੀ ਸਪੀਕਰ** : ਸਰਦਾਰ ਕਿਰਪਾਲ ਸਿੰਘ ਜੀ ਤੁਸੀਂ ਹੁਣ ਵਾਈਂਡ ਅੱਪ ਕਰ ਦਿਓ। ਤੁਹਾਡਾ ਕਾਫੀ ਟਾਈਮ ਹੋ ਚੁੱਕਾ ਹੈ।

**ਸ੍ਰੀ ਚਮਨ ਲਾਲ** : ਆਨ ਏ ਪੁਆਇੰਟ ਆਫ ਆਰਡਰ, ਸਰ।

**Mr. Deputy Speaker** : No, No,। ਤੁਸੀਂ ਐਵੇਂ ਹਾਊਸ ਦਾ ਟਾਈਮ ਜ਼ਾਇਆ ਕਰੀ ਜਾ ਰਹੇ ਹੋ। ਬੈਠੋ, ਬੈਠੋ।

**ਸਰਦਾਰ ਕਿਰਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਹਰੀਜਨਾਂ ਨੂੰ ਜ਼ਮੀਨਾਂ ਦੇਣ ਬਾਰੇ ਦੱਸਦਾ ਹਾਂ। ਇਸ ਹਾਊਸ ਦੇ ਵਿਚ ਹਰੀਜਨਾਂ ਨੂੰ ਜ਼ਮੀਨਾਂ ਦੇਣ ਬਾਰੇ ਕਾਫੀ ਜ਼ਿਕਰ ਆਉਂਦਾ ਰਿਹਾ ਹੈ। ਮੇਰੀ ਸਰਕਾਰ ਨੇ ਉਨ੍ਹਾਂ ਜ਼ਮੀਨਾਂ ਦਾ ਪ੍ਰਬੰਧ ਕਰਨ ਲਈ ਉਚੇਚੇ ਕਦਮ ਚੁੱਕੇ ਹਨ। ਸੜਕਾਂ ਬਣਾ ਕੇ ਦਿੱਤੀਆਂ ਹਨ, ਸਾਰੇ ਪਿੰਡਾਂ ਨੂੰ ਲਿੰਕ ਰੋਡਜ਼ ਦੇ ਨਾਲ ਮਿਲਾਇਆ ਜਾ ਰਿਹਾ ਹੈ। ਸਾਰੇ ਪੰਜਾਬ ਦੇ ਵਿਚ ਬਿਜਲੀਕਰਣ ਕੀਤਾ ਗਿਆ ਹੈ। ਜੋ ਕੁਝ ਇਹ ਪਿਛਲੇ 30 ਸਾਲਾਂ ਦੇ ਵਿਚ ਨਹੀਂ ਕਰ ਸਕੇ, ਉਹ ਅਸੀਂ 8 ਮਹੀਨਿਆਂ ਦੇ ਵਿਚ ਕਰ ਦਿਤਾ ਹੈ। ਇਹ ਹਰੀਜਨਾਂ ਨੂੰ ਜ਼ਮੀਨਾਂ ਦੇਣ ਦੇ ਫੋਕੇ ਨਾਹਰੇ ਲਗਾਉਂਦੇ ਰਹੇ, ਗਰੀਬੀ ਹਟਾਓ ਦੇ ਨਾਹਰੇ ਲਗਦੇ ਰਹੇ, ਪਰ ਹੋਇਆ ਇਨ੍ਹਾਂ ਦੇ ਕੋਲੋਂ ਕੁਝ ਨਹੀਂ। ਇਹ

**Expunged as ordered by the Chair

ਆਪਣੇ ਹੀ ਪੇਟ ਪਾਲਦੇ ਰਹੇ। ਜਨਤਾ ਦਾ ਕੁਝ ਨਾ ਕਰ ਸਕੇ। ਇਥੇ ਵ੍ਹਾਈਟ ਰੈਵੋਲਿਊਸ਼ਨ ਦੀ ਗੱਲ ਆਈ ਸੀ। ਇਸ ਬਜਟ ਦੇ ਵਿਚ ਪਸ਼ੂਆਂ ਦੀਆਂ ਨਸਲਾਂ ਸੁਧਾਰਨ ਲਈ ਜ਼ਿਕਰ ਕੀਤਾ ਗਿਆ ਹੈ ਜਿਸ ਦੇ ਨਾਲ ਪੰਜਾਬ ਦੇ ਵਿਚ ਪਸ਼ੂਆਂ ਦੇ ਵਿਚ ਸੁਧਾਰ ਹੋ ਸਕੇਗਾ। ਗਰੀਬ ਲੋਕਾਂ ਨੂੰ ਇਸ ਦਾ ਫ਼ਾਇਦਾ ਹੋਵੇਗਾ ਅਤੇ ਤਰੱਕੀ ਹੋਵੇਗੀ।

**ਸ਼੍ਰੀ ਚਮਨ ਲਾਲ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਮੈਂਬਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ......

**Mr. Deputy Speaker** : I am sorry, I can't allow you. ਤੁਸੀਂ ਮੈਂਬਰ ਸਾਹਿਬ ਨੂੰ ਕੁਝ ਕਹਿ ਨਹੀਂ ਸਕਦੇ। ਬੈਠੋ, ਬੈਠੋ।

**ਸਰਦਾਰ ਕਿਰਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਡੈਰੀ ਡਿਵੈਲਪਮੈਂਟ ਦੇ ਕੰਮ ਵਿਚ ਇੰਪੂਰਵਮੈਂਟ ਲਿਆਉਣ ਦੇ ਲਈ ਮੇਰੀ ਸਰਕਾਰ ਨੇ ਪਟਿਆਲੇ ਵਿਖੇ 600 ਏਕੜ ਦਾ ਫਾਰਮ ਬਣਾਇਆ ਹੈ ਤਾਕਿ ਪਸ਼ੂਆਂ ਦੀਆਂ ਨਸਲਾ ਦੇ ਵਿਚ ਸੁਧਾਰ ਕੀਤਾ ਜਾ ਸਕੇ। ਇਸ ਦੇ ਨਾਲ ਗਰੀਬ ਲੋਕਾਂ ਨੂੰ ਮਦਦ ਮਿਲੇਗੀ। (ਵਿਘਨ) (ਘੰਟੀ)।

ਥੀਨ ਡੈਮ ਦਾ ਵਾਰ ਵਾਰ ਜ਼ਿਕਰ ਏਥੇ ਕਰਕੇ ਇਤਨੀ ਵੱਡੀ ਗੱਲ ਨੂੰ ਛੋਟੀ ਬਣਾਉਣ ਦਾ ਯਤਨ ਕੀਤਾ ਜਾ ਰਿਹਾ ਹੈ। ਇਹ ਸਾਡੀ ਸਰਕਾਰ ਦੀ ਬੜੀ ਵੱਡੀ ਪ੍ਰਾਪਤੀ ਸੀ ਜਿਸ ਦੀ ਸ਼ਲਾਘਾ ਕਰਨੀ ਚਾਹੀਦੀ ਸੀ। ਇਸ ਥੀਨ ਡੈਮ ਨੂੰ ਇਹ ਪਿਛਲੇ 30 ਸਾਲਾਂ ਦੇ ਵਿਚ ਨਹੀਂ ਲੈ ਸਕੇ ਜਿਸ ਨੂੰ ਅਸੀਂ ਥੋੜੇ ਹੀ ਦਿਨਾਂ ਦੇ ਵਿਚ ਸੈਂਟਰ ਤੋਂ ਲੈ ਲਿਆ ਹੈ। ਸਾਡੀ ਸਰਕਾਰ ਨੇ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਖੋਲ੍ਹਿਆ ਹੈ ਜਿਸ ਦੇ ਨਾਲ ਪੰਜਾਬ ਦੇ ਨੌਜਵਾਨਾਂ ਨੂੰ ਮੈਡੀਕਲ ਐਜੂਕੇਸ਼ਨ ਮਿਲੇਗੀ ਪਰ ਇਹ ਕਾਂਗਰਸੀ ਭਰਾ ਕਿਸ ਤਰ੍ਹਾਂ ਨੌਜਵਾਨਾਂ ਨੂੰ ਐਕਸਪਲਾਇਟ ਕਰਦੇ ਰਹੇ ਔਰ ਉਨ੍ਹਾਂ ਦੇ ਫਿਊਚਰ ਨਾਲ ਖੇਡਦੇ ਰਹੇ ਹਨ।

ਅਗਲੀ ਗੱਲ ਇੰਡਸਟਰੀ ਦੇ ਬਾਰੇ ਵਿਚ ਹੈ। ਸਾਡੀ ਸਰਕਾਰ ਨੇ ਇੰਡਸਟਰੀ ਦਾ ਇਕ ਨਵਾਂ ਫੀਚਰ ਪੇਸ਼ ਕੀਤਾ ਹੈ। (ਵਿਘਨ) (ਘੰਟੀ)। ਪਰ ਸ਼ਰਮਾਂ ਸਾਹਿਬ ਕਹਿੰਦੇ ਹਨ ਕਿ ਇਸ ਦੀ ਬਜਟ ਦੇ ਵਿਚ ਕੋਈ ਰਿਫਲੈਕਸ਼ਨ ਨਹੀਂ ਹੈ। ਇਸ ਸਾਲ ਜਿਤਨਾ ਰੁਪਿਆ ਰਖਿਆ ਗਿਆ ਹੈ ਉਹ ਸਾਰਾ ਇੰਡਸਟਰੀ ਦੀ ਤਰੱਕੀ ਲਈ ਖਰਚ ਕੀਤਾ ਜਾਵੇਗਾ। ਇੰਡਸਟਰੀ ਦੇ ਬਾਰੇ ਜੇਕਰ ਤੁਸੀਂ ਅਗਲੇ ਸਾਲ ਕੁਝ ਕਹਿੰਦੇ ਤਾਂ ਕੋਈ ਗੱਲ ਮੰਨੀ ਜਾ ਸਕਦੀ ਸੀ ਕਿਉਂਕਿ ਹਾਲੇ ਤਾਂ ਪਾਲਿਸੀ ਦਾ ਐਲਾਨ ਕੀਤਾ ਗਿਆ ਹੈ ਉਸ ਦਾ ਫ਼ਾਇਦਾ ਲੋਕਾਂ ਨੂੰ ਕਿੰਨਾ ਹੋਣਾ ਹੈ, ਦੇਖਦੇ ਔਰ ਫਿਰ ਉਸ ਬਾਰੇ ਬੋਲਦੇ ਤਾਂ ਠੀਕ ਸੀ। ਚੂੰਕਿ ਇਨ੍ਹਾਂ ਨੇ ਨੁਕਤਾਚੀਨੀ ਹੀ ਕਰਨੀ ਹੈ, ਹੋਰ ਕੋਈ ਕੰਮ ਨਹੀਂ ਕਰਨਾ ਹੈ। ਸ਼ਾਇਦ ਇਨ੍ਹਾਂ ਦਾ ਕੰਮ ਹੀ ਨੁਕਤਾਚੀਨੀ ਕਰਨਾ ਹੈ, ਨਾ ਕਿ ਚੰਗੀਆਂ ਚੰਗੀਆਂ ਸੁਜੈਸ਼ਨਾਂ ਦੇਣ ਦਾ।

ਮੈਂ ਇਕ ਗੱਲ ਹੋਰ ਕਹਿੰਦਾ ਹਾਂ ਕਿ ਇਹ ਪਿਛਲੇ 30 ਸਾਲਾਂ ਦੇ ਵਿਚ ਨਾ ਕੋਈ ਰਿਸਰਚ ਸੈਂਟਰ ਲੈ ਸਕੇ ਹਨ, ਨਾ ਕੋਈ ਸਾਇੰਸ ਦੀ ਲੈਬਾਰਟਰੀ ਲੈ ਸਕੇ ਸਨ। ਜਿਸ ਦੇ ਨਤੀਜੇ ਵਜੋਂ ਅੱਜ ਪੰਜਾਬ ਦੇ ਵਿਚ ਇਨ੍ਹਾਂ ਗੱਲਾਂ ਦੀਆਂ ਕਮੀਆਂ ਹੋ ਗਈਆਂ ਹਨ। (ਵਿਘਨ)

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਕਿਰਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਜਦੋਂ ਅਸੀਂ ਜੇਲ੍ਹਾਂ ਦੇ ਵਿਚ ਸੀ ਤਾਂ ਅਸੀਂ ਅਖ਼ਬਾਰ ਦੇ ਵਿਚ ਪੜ੍ਹਿਆ ਸੀ ਕਿ 2 ਅਕਤੂਬਰ, 1976 ਤੋਂ ਮਹਾਤਮਾ ਗਾਂਧੀ ਦੇ ਜਨਮ ਦਿਵਸ ਤੇ ਸ਼ਰਾਬ ਦੀਆਂ ਦੁਕਾਨਾਂ ਖੋਲ੍ਹੀਆਂ ਜਾਣਗੀਆਂ।

---

**Expunged as ordered by the Chair.

[ਸਰਦਾਰ ਕਿਰਪਾਲ ਸਿੰਘ]

ਡਿਪਟੀ ਸਪੀਕਰ ਸਾਹਿਬ, 2 ਅਕਤੂਬਰ, 1976 ਨੂੰ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਕੇ) ਸ਼ਰਾਬ ਦੀਆਂ ਦੁਕਾਨਾਂ ਖੋਲ੍ਹੀਆਂ ਗਈਆਂ ਪਰ ਡਿਪਟੀ ਸਪੀਕਰ ਸਾਹਿਬ, ਦੂਜੇ ਪਾਸੇ 2 ਅਕਤੂਬਰ, 1977 ਨੂੰ ਅਸੀਂ ਪਨਸਪ ਦੀਆਂ ਦੁਕਾਨਾਂ ਖੋਲ੍ਹੀਆਂ ਹਨ।

**ਸ੍ਰੀ ਡਿਪਟੀ ਸਪੀਕਰ** : ਹੁਣ ਸਰਦਾਰ ਕਿਰਪਾਲ ਸਿੰਘ ਜੀ, ਤੁਸੀਂ ਵਾਈਂਡ ਅੱਪ ਕਰੋ, ਸਮਾਂ ਹੋ ਗਿਆ ਹੈ।

**ਸਰਦਾਰ ਕਿਰਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਪੰਜ ਮਿੰਟ ਹੋਰ ਲਵਾਂਗਾ ਅਤੇ ਪੰਜਾਂ ਮਿੰਟਾਂ ਦੇ ਅੰਦਰ ਅੰਦਰ ਖ਼ਤਮ ਕਰ ਦਿਆਂਗਾ।

**ਸ੍ਰੀ ਡਿਪਟੀ ਸਪੀਕਰ** : ਮੈਂ ਤੁਹਾਨੂੰ ਪੰਜ ਮਿੰਟ ਨਹੀਂ ਦੇ ਸਕਦਾ। ਸਿਰਫ ਦੋ ਮਿੰਟ ਦੇਵਾਂਗਾ।

**ਸਰਦਾਰ ਕਿਰਪਾਲ ਸਿੰਘ** : ਅੱਛਾ ਜੀ ਮੈਂ ਦੋ ਮਿੰਟ ਵਿਚ ਹੀ ਖ਼ਤਮ ਕਰਨ ਦੀ ਕੋਸ਼ਿਸ਼ ਕਰਾਂਗਾ। ਤੁਹਾਡਾ ਹੁਕਮ ਜ਼ਰੂਰ ਮੰਨਾਂਗਾ। ਡਿਪਟੀ ਸਪੀਕਰ ਸਾਹਿਬ, ਮਿਉਂਸਪਲ ਕਮੇਟੀਆਂ ਨੂੰ ਅਸੀਂ ਸਾਢੇ ਸੰਤਾਲੀ ਲੱਖ ਰੁਪਏ ਦੀ ਸਬਸਿਡੀ ਦਿੱਤੀ ਹੈ।

**ਮਾਸਟਰ ਬਾਬੂ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਆਨਰੇਬਲ ਮੈਂਬਰ ਘਾਲੇ ਮਾਲੇ ਵਿਚ ਟਾਈਮ ਖ਼ਰਾਬ ਕਰ ਰਹੇ ਹਨ ਅਤੇ ਸਾਨੂੰ ਬੋਲਣ ਦਾ ਟਾਈਮ ਨਹੀਂ ਮਿਲਦਾ।

**ਸ੍ਰੀ ਡਿਪਟੀ ਸਪੀਕਰ** : ਮਾਸਟਰ ਬਾਬੂ ਸਿੰਘ ਜੀ ਤੁਹਾਨੂੰ ਬੋਲਣ ਲਈ ਟਾਈਮ ਜ਼ਰੂਰ ਦਿਆਂਗੇ।

**ਸਰਦਾਰ ਕਿਰਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਅਨਇੰਪਲਾਇਡ ਲੇਬਰ ਦੀ ਗੱਲ ਕਰਨਾ ਚਾਹੁੰਦਾ ਹਾਂ। ਪੰਜ ਸਾਲ ਵਾਲਿਆਂ ਨੂੰ ਸਾਡੀ ਸਰਕਾਰ ਨੇ ਭੱਤਾ ਦਿੱਤਾ ਹੈ, ਇਹ ਚੰਗੀ ਗੱਲ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਚਾਹੁੰਦਾ ਹਾਂ ਕਿ ਪੰਜ ਸਾਲ ਦੀ ਬਜਾਏ ਚਾਰ ਸਾਲ ਦਾ ਸਮਾਂ ਕਰ ਦੇਣਾ ਚਾਹੀਦਾ ਹੈ। ਇਸ ਬਾਰੇ ਕਈ ਭਰਾਵਾਂ ਨੇ ਵੀ ਕਿਹਾ ਹੈ। ਮੈਂ ਉਸ ਨਾਲ ਐਗਰੀ ਕਰਦਾ ਹਾਂ।

ਡਿਪਟੀ ਸਪੀਕਰ ਸਾਹਿਬ, ਅਨਸਕਿਲਡ ਲੋਕਾਂ ਨੂੰ ਟ੍ਰੇਨਿੰਗ ਦਿੱਤੀ ਜਾਵੇ। ਉਹ ਮਿਹਨਤ ਕਰਨਗੇ। ਇਹ ਗੱਲ ਬਿਲਕੁਲ ਠੀਕ ਹੈ। ਮੈਂ ਟਰੈਜ਼ਰੀ ਬੈਂਚਿਜ਼ ਵਲੋਂ ਬੋਲ ਰਿਹਾ ਹਾਂ ਅਤੇ ਸਰਕਾਰ ਦੀ ਤਾਰੀਫ ਕਰ ਰਿਹਾ ਹਾਂ।

**ਸ੍ਰੀ ਡਿਪਟੀ ਸਪੀਕਰ** : ਸਰਦਾਰ ਕਿਰਪਾਲ ਸਿੰਘ ਜੀ ਮੈਂ ਤੁਹਾਡੇ ਅਗੇ ਪ੍ਰਾਰਥਨਾ ਕਰਾਂਗਾ ਕਿ ਹੁਣ ਤੁਸੀਂ ਵਾਈਂਡ ਅੱਪ ਕਰੋ।

**ਸਰਦਾਰ ਕਿਰਪਾਲ ਸਿੰਘ** : ਬੱਸ ਜੀ, ਮੈਂ ਵਾਈਂਡ ਅਪ ਹੀ ਕਰਦਾ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਟੈਕਸਾਂ ਦੀ ਗੱਲ ਕਰਦਾ ਹਾਂ ਅਤੇ ਤੁਹਾਡੇ ਹੁਕਮ ਦੀ ਤਾਮੀਲ ਕਰਾਂਗਾ। ਟੈਕਸਾਂ ਬਾਰੇ ਮੈਂ ਅਪੀਲ ਕਰਾਂਗਾ ਕਿ ਇਹ ਟੈਕਸ ਘਟਾਉਣੇ ਚਾਹੀਦੇ ਹਨ। ਸਿਨੇਮਿਆਂ ਉਤੇ, ਮਾਰਕਿਟ ਕਮੇਟੀਆਂ ਉਤੇ ਜੋ ਟੈਕਸ ਲਾਏ ਹਨ, ਉਨ੍ਹਾਂ ਤੇ ਦੁਬਾਰਾ ਵਿਚਾਰ ਕਰਨਾ ਚਾਹੀਦਾ ਹੈ। ਮੈਂ ਪੰਜਾਬ ਦੇ ਲੋਕਾਂ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਅਸੀਂ ਜੋ ਫੈਸਲੇ ਵੀ ਲਵਾਂਗੇ, ਉਹ ਲੋਕਾਂ ਦੀ ਭਲਾਈ ਵਾਸਤੇ ਲਵਾਂਗੇ। ਇੱਕ ਗੱਲ ਤੇ ਜ਼ਰੂਰ ਗੌਰ ਕਰ ਲੈਣੀ ਚਾਹੀਦੀ ਹੈ ਕਿ ਜਿਹੜੇ ਟੈਕਸ ਲਗਾਏ ਹਨ, ਉਹ ਲੋਕ ਦੇ ਵੀ ਸਕਦੇ ਹਨ ਜਾਂ ਨਹੀਂ। (ਵਿਘਨ)

ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ ਪਹਿਲਾਂ ਕਾਂਗਰਸੀਆਂ ਦਾ 30 ਸਾਲ ਰਾਜ ਰਿਹਾ ਹੈ ਇਸ ਰਾਜ ਵਿਚ ਉਨ੍ਹਾਂ ਨੇ ਬਹੁਤ ਜ਼ਿਆਦਤੀਆਂ ਕੀਤੀਆਂ ਹਨ ਅਤੇ ਹੁਣ ਵੀ ਕੋਸ਼ਿਸ਼ ਕਰਦੇ ਪਏ ਹਨ। ਮੈਂ ਉਨ੍ਹਾਂ ਕਾਂਗਰਸੀਆਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਹੁਣ ਜਨਤਾ ਜਾਗ ਚੁੱਕੀ ਹੈ। ਉਹ ਸਾਰੇ ਇੱਕਠੇ ਹੋ ਕੇ ਆਪ ਨੂੰ ਕਹਿਣਗੇ। (ਵਿਘਨ) (ਸ਼ੋਰ)

"ਉਮਰਨ ਤੂ ਸੇ ਅੰਦੇਸ਼ ਜ਼ ਗੌਨਮਾਕੇ, ਰਕੀਬਾਂ,
ਮਹਾਵਾਜ਼ੇ ਸਗਾਂ ਕੰਮ ਨਾ ਕੁਨਦ ਜ਼ਰਕ ਗਦਾ।"

**ਸਰਦਾਰ ਜਤਿੰਦਰ ਸਿੰਘ ਕਰੀਹਾ** (ਨਵਾਂ ਸ਼ਹਿਰ) : ਡਿਪਟੀ ਸਪੀਕਰ ਸਾਹਿਬ, ਹੁਣੇ ਹੀ ਸਰਦਾਰ ਕਿਰਪਾਲ ਸਿੰਘ ਜੀ ਨੇ ਬਹੁਤ ਹੀ ਚੰਗੇ ਤਰੀਕੇ ਨਾਲ ਇਸ ਬਿਲ ਦੀ ਪ੍ਰੋੜ੍ਹਤਾ ਕੀਤੀ ਹੈ। ਸਰਕਾਰ ਦੇ ਕੰਮ ਦੱਸੇ ਹਨ। (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਕੇ) ਇਹ ਵਾਕਈ ਠੀਕ ਨਹੀਂ ਹਨ, ਕਦੇ ਯੂਥ ਕਾਂਗਰਸ ਬਣੀ।

**ਸ੍ਰੀ ਹੰਸ ਰਾਜ ਸ਼ਰਮਾ** : ਬਜਟ ਤੇ ਬੋਲੋ।

**ਸ੍ਰੀ ਡਿਪਟੀ ਸਪੀਕਰ** : ਸ਼ਰਮਾ ਜੀ, ਤੁਸੀਂ ਡਿਸਟਰਬ ਨਾ ਕਰੋ। ਸਰਦਾਰ ਜਤਿੰਦਰ ਸਿੰਘ ਜੀ ਜਾਰੀ ਰਖੋ।

**ਸਰਦਾਰ ਜਤਿੰਦਰ ਸਿੰਘ ਕਰੀਹਾ** : ਡਿਪਟੀ ਸਪੀਕਰ ਸਾਹਿਬ, ਮੈਨੂੰ ਪਤਾ ਹੈ ਕਿ ਇਹ ਪਿਛਲੇ 30 ਸਾਲਾਂ ਵਿਚ ਕਿਤਨੇ ਗੁਣੀ-ਗਿਆਨੀ ਰਹੇ ਹਨ। ਜੋ ਤੁਹਾਡੀ ਕਾਂਗਰਸ ਨੇ ਗੁੰਡਾ-ਗਰਦੀ ਕੀਤੀ (ਵਿਘਨ)

**Mr. Deputy Speaker** : No interruption please.

**ਸਰਦਾਰ ਜਤਿੰਦਰ ਸਿੰਘ ਕਰੀਹਾ** : ਡਿਪਟੀ ਸਪੀਕਰ ਸਾਹਿਬ, ਜੋ ਕਾਂਗਰਸ ਨੇ ਕੰਮ ਕੀਤੇ ਹਨ, ਉਹ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਜਲੰਧਰ ਵਿਚ ਸ੍ਰੀ ਅਮਰਨਾਥ ਨੇ ਕਰੋੜਾਂ ਰੁਪਏ ਇੱਕਠੇ ਕੀਤੇ ਹਨ। ਸੰਜੇ ਗਾਂਧੀ ਉਤੇ ਪੈਸੇ ਖਰਚ ਕੀਤੇ ਹਨ। ਸ਼ਰਮਾਂ ਜੀ ਜੋ ਹੁਣ ਬੋਲ ਰਹੇ ਹਨ। ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਲੰਧਰ ਵਿਚ ਗੁੰਡਾ-ਗਰਦੀ ਹੋਈ। ਅਜੇ ਤੱਕ ਵੀ ਉਥੇ ਕੁਝ ਲੋਕ ਬੈਠੇ ਹਨ। (ਵਿਘਨ) ਡਿਪਟੀ ਸਪੀਕਰ ਸਾਹਿਬ, ਸਰਦਾਰ ਦਰਸ਼ਨ ਸਿੰਘ ਕੇ. ਪੀ. ਨੇ ਹਰੀਜਨਾਂ ਦਾ ਨਾਂ ਲਿਆ ਹੈ। ਪਹਿਲਾਂ ਕਾਂਗਰਸ ਵੇਲੇ ਹਰੀਜਨਾਂ ਦੀ ਕੀ ਹਾਲਤ ਸੀ ? ਨਵਾਂ ਸ਼ਹਿਰ ਵਿਚ ਹਰੀਜਨਾਂ ਦੀ ਪਹਿਲਾਂ ਕੀ ਹਾਲਤ ਰਹੀ ਹੈ। ਉਹ ਸਰਦਾਰ ਦਰਸ਼ਨ ਸਿੰਘ ਕੇ. ਪੀ. ਨੂੰ ਵੀ ਪਤਾ ਹੈ। ਮੈਨੂੰ ਵੀ ਪਤਾ ਹੈ। ਡਿਪਟੀ ਸਪੀਕਰ ਸਾਹਿਬ, ਹੁਣ ਨਵਾਂ ਸ਼ਹਿਰ ਵਿਚ ਹਾਲਾਤ ਠੀਕ ਹਨ। ਜੇਕਰ ਇਨ੍ਹਾਂ ਨੂੰ ਇਤਬਾਰ ਨਹੀਂ ਤਾਂ ਬੇਸ਼ਕ ਚਲਕੇ ਵੇਖ ਲੈਣ। ਅਸੀਂ ਭਗਤ ਸਿੰਘ ਦਾ ਝੰਡਾ ਗੱਡ ਦਿੱਤਾ ਅਤੇ ਇਹ ਝੰਡੇ ਤੋਂ ਬਹੁਤ ਡਰਦੇ ਹਨ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਸਟੇਜ ਤੇ ਨੰਗੇ ਨਾਚ ਕੀਤੇ।

**ਸ੍ਰੀ ਹੰਸ ਰਾਜ ਸ਼ਰਮਾ** : ਇਹ ਅਨਪਾਰਲੀਮੈਂਟਰੀ ਸ਼ਬਦ ਬੋਲ ਰਹੇ ਹਨ।

**Mr. Deputy Speaker** : No interruption please. Please carry on.

**ਸਰਦਾਰ ਜਤਿੰਦਰ ਸਿੰਘ ਕਰੀਹਾ** : ਡਿਪਟੀ ਸਪੀਕਰ ਸਾਹਿਬ, ਮੈਂ ਪੰਜਾਬ ਸਰਕਾਰ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਪੁਲਿਸ ਵਿਚ ਸੁਧਾਰ ਲਿਆਂਦਾ ਹੈ। ਪੁਲਿਸ ਦਾ ਜਿਹੜਾ ਬਜਟ ਹੈ ਉਸ ਵਿਚ ਵਾਧਾ ਕੀਤਾ ਹੈ ਅਤੇ ਪੁਲਿਸ ਨੂੰ ਹੋਰ ਸਹੂਲਤਾਂ ਦਿਤੀਆਂ ਹਨ। ਸਟੇਟ ਵਿਚ ਚੰਗਾ ਰਾਜ ਹੋਣ ਲਈ ਇਹ ਜ਼ਰੂਰੀ

[ਸਰਦਾਰ ਜਤਿੰਦਰ ਸਿੰਘ ਕਰੀਹਾ]

ਸੀ। ਉਨ੍ਹਾਂ ਨੂੰ ਪੂਰੀਆਂ ਸਹੂਲਤਾਂ ਦੇਣ ਲਈ ਬਜਟ ਵਿਚ ਪੈਸੇ ਹੋਣੇ ਚਾਹੀਦੇ ਹਨ। ਟੈਕਸ ਜਿਥੇ ਵੱਧ ਸਕਦੇ ਹਨ, ਉਥੇ ਜ਼ਰੂਰ ਵਧਾਓ। ਹੋਰ ਟੈਕਸ ਲਗਾਓ। ਡਿਪਟੀ ਸਪੀਕਰ ਸਾਹਿਬ, ਆਈ. ਟੀ. ਆਈ. ਨੂੰ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ। ਇਨ੍ਹਾਂ ਤੇ ਪੂਰੀ ਰਕਮ ਖਰਚ ਹੋਣੀ ਚਾਹੀਦੀ ਹੈ। (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਕੇ) ਇਨ੍ਹਾਂ ਨੇ ਪਿੱਛਲੇ 30 ਸਾਲਾਂ ਵਿਚ ਸਾਰਾ ਪੈਸਾ ਖ਼ਤਮ ਕਰ ਦਿਤਾ ਹੈ। ਪੰਜਾਬ ਦੀ ਮਾੜੀ ਹਾਲਤ ਕਰਕੇ ਰੱਖ ਦਿਤੀ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਰਾਜ ਵਿਚ ਇੱਕ ਵਾਰੀ ਪੁਲ ਦਾ ਉਦਘਾਟਨ ਕਰਨ ਲਈ ਗਏ। ਬੱਸ ਚਲੀ ਤਾਂ ਪੁਲ ਪਹਿਲਾਂ ਹੀ ਟੁੱਟ ਗਿਆ। ਹੁਣ ਇਹ ਕਹਿੰਦੇ ਹਨ ਕਿ ਹਰੀਜਨਾਂ ਨਾਲ ਜ਼ੁਲਮ ਹੋ ਰਹੇ ਹਨ। ਹਰੀਜਨਾਂ ਨਾਲ ਧੱਕੇ ਹੋ ਰਹੇ ਹਨ। ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਹੁਣ ਸਹੀ ਕੰਮ ਕਰ ਰਹੀ ਹੈ। ਹੁਣ ਨਵਾਂ ਸ਼ਹਿਰ ਵਿਚ ਕੋਈ ਗੁੰਡਾ-ਗਰਦੀ ਨਹੀਂ ਹੈ। ਇਹ ਗੁੰਡਾ-ਗਰਦੀਆਂ ਤੁਹਾਡੇ ਰਾਜ ਵਿਚ ਹੁੰਦੀਆਂ ਸਨ। ਇਸ ਬਾਰੇ ਕੇ. ਪੀ. ਜੀ ਨੂੰ ਵੀ ਪਤਾ ਹੈ। (ਵਿਘਨ)

**ਸ੍ਰੀ ਡਿਪਟੀ ਸਪੀਕਰ :** ਸਰਦਾਰ ਜਤਿੰਦਰ ਸਿੰਘ ਜੀ ਆਪਣੀ ਸਪੀਚ ਜਾਰੀ ਰਖੋ।

**ਸਰਦਾਰ ਜਤਿੰਦਰ ਸਿੰਘ ਕਰੀਹਾ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਰਾਜ ਵਿਚ ਇਸ ਤਰ੍ਹਾਂ ਦੀਆਂ ਗੱਲੀ ਹੁੰਦੀਆਂ ਰਹੀਆਂ ਹਨ। ਸਾਡੀ ਸਰਕਾਰ ਨੂੰ ਅੱਠ, ਨੌਂ ਮਹੀਨੇ ਹੋ ਗਏ ਹਨ ਅਤੇ ਜੋ ਵੀ ਹੁਣ ਗੁੰਡਾ-ਗਰਦੀ ਕਰਦਾ ਹੈ ਉਸ ਨਾਲ ਸਾਡੀ ਸਰਕਾਰ ਨੂੰ ਸਖਤੀ ਨਾਲ ਪੇਸ਼ ਆਉਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਇਹ ਕਾਂਗਰਸੀ ਸਮਝਦੇ ਹਨ ਕਿ ਇਹ ਸਾਨੂੰ ਕੁਝ ਕਹਿੰਦੇ ਨਹੀਂ ਹਨ। ਪਰ ਸਾਡੀ ਸਰਕਾਰ ਨੂੰ ਇਨ੍ਹਾਂ ਨਾਲ ਸਖਤੀ ਨਾਲ ਪੇਸ਼ ਆਉਣਾ ਚਾਹੀਦਾ ਹੈ। (ਥੰਪਿੰਗ)

ਇੱਕ ਗੱਲ ਮੈਂ ਹੋਰ ਇਨ੍ਹਾਂ ਕਾਂਗਰਸੀਆਂ ਨੂੰ ਕਹਿਣਾ ਚਾਹੁੰਦਾ ਹਾਂ ਕਿ 1947 ਵਿਚ ਇਨ੍ਹਾਂ ਦੀਆਂ ਕਿੰਨੀਆਂ ਜਾਇਦਾਦਾਂ ਸਨ ਔਰ ਹੁਣ ਕਿੰਨੀਆਂ ਜਾਇਦਾਦਾਂ ਹਨ (ਵਿਘਨ) ਚਲੋ ਦੋਨੋਂ ਪਾਸਿਆਂ ਤੋਂ ਲੈ ਲਵੋ ਔਰ ਹਰ ਮੈਂਬਰ ਆਪਣੀ ਆਪਣੀ ਜਾਇਦਾਦ ਬਾਰੇ ਇਥੇ ਸਦਨ ਵਿਚ ਆਪਣੀ ਆਪਣੀ ਸਟੇਟਮੈਂਟ ਰਖੇ। ਫਿਰ ਪਤਾ ਲਗੇਗਾ ਕਿ ਇਨ੍ਹਾਂ ਨੇ ਕਿੰਨੀ ਅੰਧੇਰਗਰਦੀ ਕੀਤੀ ਸੀ। ਇਥੇ ਸਿਨਮੇ ਵਾਲਿਆਂ ਤੇ ਟੈਕਸ ਲਗਣ ਦੀ ਗੱਲ ਕੀਤੀ ਗਈ ਹੈ। ਇਸ ਤਰ੍ਹਾਂ ਦਾ ਟੈਕਸ ਲੱਗਣ ਨਾਲ ਆਮ ਲੋਕਾਂ ਤੇ ਕੋਈ ਬੋਝ ਨਹੀਂ ਪਿਆ ਹੈ। ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੇ ਟੈਕਸ ਜਿਨ੍ਹਾਂ ਦਾ ਗਰੀਬ ਲੋਕਾਂ, ਆਮ ਲੋਕਾਂ ਤੇ ਬੋਝ ਨਹੀਂ ਪੈਂਦਾ ਉਹ ਜ਼ਰੂਰ ਲਗਣੇ ਚਾਹੀਦੇ ਹਨ। ਉਸ ਟੈਕਸ ਦੇ ਪੈਸੇ ਨਾਲ ਛੋਟੇ ਮੁਲਾਜ਼ਮਾਂ ਜਾਂ ਆਮ ਲੋਕਾਂ ਨੂੰ ਬੱਸਾਂ ਵਿਚ ਸਹੂਲਤਾਂ ਦੇਣ ਬਾਰੇ ਕੰਮ ਕਰਨੇ ਚਾਹੀਦੇ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹੁਣ ਇਨ੍ਹਾਂ ਪੰਜਾਂ ਸਾਲਾਂ ਵਿਚ ਛੋਟੇ ਮੁਲਾਜ਼ਮਾਂ ਨੂੰ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ ਔਰ ਹੋਰ ਆਮ ਲੋਕਾਂ ਨੂੰ ਸਹੂਲਤਾਂ ਦੇਣ ਦੇ ਕੰਮ ਕਰਨੇ ਚਾਹੀਦੇ ਹਨ। ਟੈਕਸ ਲਗਾਉਣ ਤੋਂ ਘਬਰਾਉਣਾ ਨਹੀਂ ਚਾਹੀਦਾ ਹੈ ਔਰ ਇਸ ਪਾਸੇ ਸਖ਼ਤੀ ਨਾਲ ਕਦਮ ਚੁੱਕਣ ਦੀ ਲੋੜ ਹੈ। ਜੋ ਪਿਛਲੇ ਘਪਲੇ ਹੋਏ ਹਨ ਉਨ੍ਹਾਂ ਨੂੰ ਪਬਲਿਕ ਅੱਗੇ ਐਕਸਪੋਜ਼ ਕਰਨ ਦੀ ਲੋੜ ਹੈ। ਪਬਲਿਕ ਵਿਚ ਇਸ ਲਈ ਬੜੀ ਬੇਚੈਨੀ ਪਾਈ ਜਾ ਰਹੀ ਹੈ ਕਿ ਪਿਛਲੇ ਇਨ੍ਹਾਂ ਦੇ ਕੀਤੇ ਹੋਏ ਘੱਪਲੇ ਹਾਲੇ ਤਕ ਕਿਉਂ ਨਹੀਂ ਬਾਹਰ ਕਢੇ ਗਏ ਔਰ ਉਨ੍ਹਾਂ ਬਾਰੇ ਹਾਲੇ ਤਕ ਕਿਉਂ ਨਹੀਂ ਇਨਕੁਆਇਰੀਆਂ ਕੀਤੀਆਂ ਗਈਆਂ ਔਰ ਦੋਸ਼ੀਆਂ ਨੂੰ ਕਿਉਂ ਨਹੀਂ ਸਜ਼ਾਵਾਂ ਦਿੱਤੀਆਂ ਗਈਆਂ ? ਪਬਲਿਕ ਨੂੰ ਇਹ ਸ਼ੱਕ ਵੀ ਪੈ ਰਿਹਾ ਹੈ ਕਿ ਕਿਤੇ ਸਰਕਾਰ ਤਾਂ ਇਨ੍ਹਾਂ ਨਾਲ ਨਹੀਂ ਮਿਲ ਗਈ ਹੈ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਕਾਰਨਾਮਿਆਂ ਦਾ ਤਾਂ ਲੋਕਾਂ ਨੂੰ ਪਤਾ ਹੈ ਪਰ ਹੁਣ ਲੋੜ ਇਸ ਗਲ ਦੀ ਹੈ ਕਿ ਇਨ੍ਹਾਂ ਨੂੰ ਸਜ਼ਾ ਦਿਵਾਈ ਜਾਵੇ। ਬਾਦਲ ਸਾਹਿਬ ਨੇ ਕਿਹਾ ਹੈ ਕਿ ਜਿਸ ਨੇ ਇਸ ਤਰ੍ਹਾਂ ਦੇ ਕੰਮ ਕੀਤੇ ਹਨ ਉਨ੍ਹਾਂ ਨੂੰ ਸਜ਼ਾ

ਮਿਲੇਗੀ। ਫਿਰ ਇਨ੍ਹਾਂ ਨੂੰ ਹਾਰਟ ਅਟੈਕ ਹੋਣ ਲਗ ਜਾਣੇ ਹਨ। ਪਿਛੇ ਜਿਹੇ ਕੋਈ ਇੰਗਲੈਂਡ ਚਲਾ ਗਿਆ ਸੀ ਔਰ ਕੋਈ ਕਨੇਡਾ ਚਲਾ ਗਿਆ ਸੀ। ਸ਼ਹੀਦ ਭਗਤ ਸਿੰਘ ਦੇ ਨਾਉਂ ਤੇ ਇਨ੍ਹਾਂ ਨੇ ਨਾਜਾਇਜ਼ ਜ਼ਮੀਨ ਤੇ ਕਬਜ਼ਾ ਕੀਤਾ। ਉਸ ਜ਼ਮੀਨ ਦਾ ਇੰਤਕਾਲ ਆਪਣੇ ਨਾਂ ਕਰਾ ਲਿਆ (ਵਿਘਨ)

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਜਤਿੰਦਰ ਸਿੰਘ ਕਰੀਹਾ** : ਉਹ ਪਿੰਡ ਦੀ ਆਪਣੀ ਥਾਂ ਹੈ ਪਰ ਪਿੰਡ ਵਾਲਿਆਂ ਨੂੰ ਧੋਖੇ ਵਿਚ ਰਖਕੇ ਇਨ੍ਹਾਂ ਨੇ ਆਪਣੇ ਨਾਂ ਇੰਤਕਾਲ ਕਰਾਇਆ ਹੈ। ਜਦੋਂ ਉਥੇ ਇੰਦਰਾ ਗਾਂਧੀ ਆਈ ਤਾਂ ਸਾਨੂੰ ਸਾਰਿਆਂ ਨੂੰ ਫੜ ਕੇ ਜੇਲ੍ਹਾਂ ਅੰਦਰ ਪਾ ਦਿੱਤਾ ਗਿਆ। ਉਸ ਜਗ੍ਹਾ ਤੇ ਹੁਣ ਇਹ ਨਾਚ ਗਾਣੇ ਕਰਾ ਰਹੇ ਹਨ। ਇਸ ਤਰ੍ਹਾਂ ਦੇ ਕੰਮ ਕਰਕੇ ਇਹ ਸ਼ਹੀਦਾਂ ਨੂੰ ਸ਼ਰਧਾਂਜਲੀ ਪੇਸ਼ ਕਰ ਰਹੇ ਹਨ। ਉਸ ਜਗ੍ਹਾ ਦੀ ਜੋ ਹਾਲਤ ਇਨ੍ਹਾਂ ਨੇ ਕੀਤੀ ਹੈ ਉਸ ਬਾਰੇ ਸਾਰਿਆਂ ਨੂੰ ਪਤਾ ਹੈ। ਕਿਤੇ ਬਲਬੀਰ ਸਿੰਘ ਦਾ ਪੱਥਰ ਰੱਖ ਦਿੱਤਾ ਗਿਆ ਹੈ ਔਰ ਕਿਤੇ ਕਿਸੇ ਹੋਰ ਦਾ ਪੱਥਰ ਰੱਖ ਦਿੱਤਾ ਗਿਆ ਹੈ। ਪਿਛਲੇ ਤੀਹ ਸਾਲਾਂ ਵਿਚ ਇਨ੍ਹਾਂ ਨੇ ਇੱਕ ਪੈਸਾ ਵੀ ਉਥੇ ਨਹੀਂ ਖਰਚਿਆ ਹੈ। ਨਵਾਂ ਸ਼ਹਿਰ ਵਿਚ ਮਿਉਂਸਪਲ ਕਮੇਟੀ ਹਾਲ ਖੜ੍ਹਾ ਕਰ ਦਿੱਤਾ। ਵਿਦਿਆਵਤੀ ਦੇ ਨਾਂ ਉਤੇ ਇੱਕ ਧੱਬਾ ਹੈ ਜੋ ਜ਼ਮੀਨ ਇਨ੍ਹਾਂ ਨੂੰ ਮਿਉਂਸਪਲ ਕਮੇਟੀ ਤੋਂ ਗਿਫਟ ਵਿਚ ਮਿਲੀ ਹੈ (ਵਿਘਨ) ਉਥੇ ਅਯਾਸ਼ੀ ਦਾ ਅੱਡਾ ਬਣਾਉਣਾ ਚਾਹੁੰਦੇ ਹਨ। ਮਾਤਾ ਜੀ ਦੇ ਨਾਂ ਤੇ ਪੈਸਾ ਇਕੱਠਾ ਜੋ ਹੋਇਆ ਹੈ,ਉਸ ਲਈ ਮੈਂ ਮੰਗ ਕਰਦਾ ਹਾਂ ਕਿ ਉਸ ਬਾਰੇ ਇਨਕੁਆਇਰੀ ਹੋਣੀ ਚਾਹੀਦੀ ਹੈ। ਟਾਇਰਾਂ ਦਾ ਜੋ ਸਕੈਂਡਲ ਹੋਇਆ ਹੈ, ਉਸ ਬਾਰੇ ਇਨਕੁਆਇਰੀ ਹੋਣੀ ਚਾਹੀਦੀ ਹੈ। ਪਰ ਹੁਣ ਇਹ ਸੂਬਾ ਅੱਗੇ ਵਧ ਰਿਹਾ ਹੈ ਔਰ ਹਰ ਕਿਸਮ ਦੀਆਂ ਸਹੂਲਤਾਂ ਹਰ ਵਰਗ ਦੇ ਬੰਦਿਆਂ ਨੂੰ ਮਿਲ ਰਹੀਆਂ ਹਨ। ਗਰੀਬ ਵਰਗ ਨੂੰ ਹਰ ਪ੍ਰਕਾਰ ਦੀ ਪ੍ਰੋਟੈਕਸ਼ਨ ਮਿਲ ਰਹੀ ਹੈ ਔਰ ਅਫ਼ਸਰ ਸਾਹਿਬਾਨ ਸਾਡਾ ਸਾਥ ਦੇ ਰਹੇ ਹਨ। ਬਾਦਲ ਸਾਹਿਬ ਦੀ ਰਹਿਨੁਮਾਈ ਹੇਠ ਪੰਜਾਬ ਅੱਗੇ ਵਧ ਰਿਹਾ ਹੈ। (ਵਿਘਨ) ਇਹ ਲੋਕ ਹਰੀਜਨਾਂ ਦੇ ਨਾਂ ਤੇ ਝੂਠਾ ਪ੍ਰਾਪੇਗੰਡਾ ਕਰਕੇ ਹੁਣ ਤਕ ਵੋਟਾਂ ਲੈਂਦੇ ਰਹੇ ਹਨ। ਇਸ ਲਈ ਹੀ ਸ਼ਾਇਦ ਅੱਜ ਕੇ. ਪੀ. ਸਾਹਿਬ ਔਖੇ ਹਨ। ਡਿਪਟੀ ਸਪੀਕਰ ਸਾਹਿਬ, ਇਹ ਬਜਟ ਬਹੁੱਤ ਚੰਗਾ ਹੈ। ਵਿਦਿਆ ਅਤੇ ਸਰਵਿਸਿਜ਼ ਨੂੰ ਅਗਲੇ ਸਾਲ ਵਿਚ ਹੋਰ ਸਹੂਲਤਾਂ ਦੇਣ ਦੀ ਜ਼ਰੂਰਤ ਹੈ ਔਰ ਇਸ ਪਾਸੇ ਤਕੜਿਆਂ ਹੋ ਕੇ ਕੰਮ ਕਰਨ ਦੀ ਲੋੜ ਹੈ। ਜੋ ਇਨ੍ਹਾਂ ਨੇ ਛੋਟੇ ਔਰ ਵੱਡੇ ਮੁਲਾਜ਼ਮਾਂ ਵਿਚ ਪਾੜਾ ਪਾਇਆ ਹੋਇਆ ਉਹ ਦਰ ਕਰਨਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ** : ਮਾਸਟਰ ਬਾਬੂ ਸਿੰਘ ਜੀ, ਤੁਸੀਂ ਦੱਸ ਮਿੰਟ ਲਈ ਬੋਲੋ।

**ਮਾਸਟਰ ਬਾਬੂ ਸਿੰਘ** (ਰਾਮਪੁਰਾ ਫੂਲ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ। ਇਹ ਐਪਰੋਪ੍ਰੀਏਸ਼ਨ ਬਿਲ ਇੱਕ ਬੜਾ ਅਹਿਮ ਬਿਲ ਹੈ। ਮੈਂ ਪੁਲਿਸ ਦੀ ਮੱਦ ਜਿਸ ਲਈ ਕਿ ਸਾਢੇ 18 ਕਰੋੜ ਰੁਪਏ ਰਖੇ ਗਏ ਹਨ, ਉਸ ਤੇ ਪਹਿਲਾਂ ਬੋਲਾਂਗਾ। ਲਾਅ ਐਂਡ ਆਰਡਰ ਦੇ ਪੱਖੋਂ ਮੈਂ ਸਮਝਦਾ ਹਾਂ ਕਿ ਐਨੀ ਇੰਪਰੂਵਮੈਂਟ ਨਹੀਂ ਹੋਈ ਜਿੰਨੀ ਕਿ ਹੋਣੀ ਚਾਹੀਦੀ ਸੀ। ਇਨ੍ਹਾਂ ਦੇ ਆਈ. ਜੀ. ਪੀ. ਔਰ ਸੀ. ਐਮ. ਸਾਹਿਬ ਦੀ ਬੜੀ ਅੱਛੀ ਰੇਪੂਟੇਸ਼ਨ ਹੈ। ਇਨ੍ਹਾਂ ਦਾ ਬੜਾ ਨਾਂ ਹੈ। ਇਸ ਸਬੰਧ ਵਿਚ ਮੈਂ ਮਿਸਾਲਾਂ ਦੇਣਾ ਚਾਹੁੰਦਾ ਹਾਂ ਕਿ ਆਈ. ਜੀ. ਪੀ. ਸਾਹਿਬ ਔਰ ਸੀ. ਐਮ. ਸਾਹਿਬ ਨੂੰ ਇਸ ਪਾਸੇ ਕੰਟ੍ਰੋਲ ਕਰਨਾ ਚਾਹੀਦਾ ਹੈ ਔਰ ਚੈਕ ਕਰਨਾ ਚਾਹੀਦਾ ਹੈ ਤਾਕਿ ਪੁਲਿਟੀਕਲ ਇੰਟਰਫੀਅਰੈਂਸ ਨਾ ਹੋਵੇ ਔਰ ਲੋਕਾਂ ਨੂੰ ਇਨਸਾਫ ਮਿਲ ਸਕੇ। ਥਾਣਾ ਬੱਸੀ ਪਠਾਣਾ ਵਿਚ ਇੱਕ

**Expunged as ordered by the Chair.

[ਮਾਸਟਰ ਬਾਬੂ ਸਿੰਘ]

ਐਫ. ਆਈ. ਆਰ. 20 ਤਾਰੀਖ਼ ਨੂੰ ਦਰਜ ਹੋਈ 10-15 ਵਜੇ ਡੀ. ਡੀ. ਆਰ ਨੰਬਰ 31 ਅਧੀਨ। ਇਹ ਚਾਰ ਆਦਮੀਆਂ ਦੇ ਖ਼ਿਲਾਫ਼ ਸੀ ਔਰ ਅੰਡਰ ਸੈਕਸ਼ਨ 452, 324, 382 ਔਰ 380, ਮਿਤੀ 21 ਫਰਵਰੀ, 1978 ਨੂੰ ਕੇਸਿਜ਼ ਰਜਿਸਟਰ ਹੋਏ। ਕੁਝ ਮੁਲਜ਼ਮ ਪਕੜ ਲਏ ਗਏ। 22 ਤਾਰੀਖ਼ ਨੂੰ ਚਲਾਨ ਦੇ ਦਿੱਤਾ ਗਿਆ। ਜਿਹੜੇ ਮੁਲਜ਼ਮ ਪਕੜੇ ਗਏ ਸੀ, ਮੈਜਿਸਟ੍ਰੇਟ ਨੇ ਉਨ੍ਹਾਂ ਦਾ 24 ਤਾਰੀਖ਼ ਤਕ ਦਾ ਰੀਮਾਂਡ ਦੇ ਦਿੱਤਾ। ਉਸ ਵਿਚ ਪੁਲਿਟੀਕਲ ਇੰਟਰਫੀਅਰੈਂਸ ਹੋਈ ਔਰ 23 ਤਰੀਕ ਨੂੰ ਡੀ. ਐਸ. ਪੀ. ਉਨ੍ਹਾਂ ਨੂੰ ਛੱਡ ਦਿੰਦਾ ਹੈ ਜਦ ਕਿ 24 ਤਾਰੀਖ਼ ਤਕ ਦਾ ਰੀਮਾਂਡ ਸੀ। ਜੁਡੀਸ਼ਰੀ ਸੈਪਰੇਟ ਕਰਨ ਦਾ ਮਨੋਰਥ ਕੀ ਹੈ ਜੇ ਇਸੇ ਤਰ੍ਹਾਂ ਹੀ ਹੋਣਾ ਹੈ। ਇੱਕ ਏ. ਐਸ. ਆਈ. ਨੂੰ ਲਾਈਨ ਤੇ ਹਾਜ਼ਰ ਕਰ ਦਿੱਤਾ ਗਿਆ। ਇਸ ਤਰ੍ਹਾਂ ਨਾਲ ਪੁਲਿਟੀਕਲ ਇੰਟਰਫੀਅਰੈਂਸ ਹੁੰਦੀ ਹੈ। ਦੂਸਰੇ ਪਾਸੇ ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਵਜ਼ੀਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਇੱਕ ਰੇਪ ਕੇਸ ਕੌਲੀ ਫਾਰਮ ਤੇ ਹੋਇਆ। ਇੰਡੀਅਨ ਐਕਸਪ੍ਰੈਸ ਵਿਚ ਵੀ ਛਪਿਆ ਹੈ। ਦੋ ਐਮ. ਐਲ. ਏਜ਼. ਨੇ ਜਿਨ੍ਹਾਂ ਵਿਚੋਂ ਇੱਕ ਟ੍ਰੈਜ਼ਰੀ ਬੈਂਚਾਂ ਵਲੋਂ ਸੀ ਔਰ ਦੂਜਾ ਆਪੋਜ਼ੀਸ਼ਨ ਵਲੋਂ ਸੀ ਉਨ੍ਹਾਂ ਦੋਵਾਂ ਨੇ ਪੁਲਿਟੀਕਲ ਇੰਟਰਫੀਅਰੈਂਸ ਕੀਤੀ ਜਿਸ ਨਾਲ ਕਿ ਅਸਲੀ ਦੋਵਾਂ ਮੁਲਜ਼ਮਾਂ ਨੂੰ ਪਕੜਿਆ ਨਹੀਂ ਗਿਆ ਔਰ ਬਾਕੀਆਂ ਛੋਟਿਆਂ ਨੂੰ ਪਕੜ ਲਿਆ ਗਿਆ। ਵੱਡਿਆਂ ਨੂੰ ਪਕੜਿਆ ਨਹੀਂ ਜਾ ਰਿਹਾ ਔਰ ਉਨ੍ਹਾਂ ਨੂੰ ਜ਼ਮਾਨਤਾਂ ਕਰਾਉਣ ਦਾ ਮੌਕਾ ਦੇ ਦਿੱਤਾ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੇ ਰੇਪ ਦੇ ਕੇਸ ਹੋਣ ਔਰ ਉਸ ਵਿਚ ਇਸ ਤਰ੍ਹਾਂ ਦਾ ਪੱਖ ਪਾਤ ਹੋਵੇ, ਇਹ ਚੀਜ਼ਾਂ ਸਰਕਾਰ ਨੂੰ ਸ਼ੋਭਾ ਨਹੀਂ ਦਿੰਦੀਆਂ ਹਨ। ਇਸ ਲਈ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਜਿਹੇ ਕੇਸਾਂ ਵਿਚ ਸਟ੍ਰਿਕਟ ਐਕਸ਼ਨ ਲੈਣਾ ਚਾਹੀਦਾ ਹੈ ਔਰ ਮੁਲਜ਼ਮਾਂ ਨੂੰ ਪੂਰੀ ਸਜ਼ਾ ਮਿਲਣੀ ਚਾਹੀਦੀ ਹੈ ਔਰ ਇਸ ਵਿਚ ਕੋਈ ਡਿਸਪੈਰਿਟੀ ਨਹੀਂ ਹੋਣੀ ਚਾਹੀਦੀ ਚਾਹੇ ਕੋਈ ਸਾਬਕਾ ਵਜ਼ੀਰ ਦਾ ਮੁੰਡਾ ਹੋਵੇ ਜਾਂ ਐਮ. ਐਲ. ਏ ਦਾ ਮੁੰਡਾ ਹੋਵੇ। ਇਸ ਤਰ੍ਹਾਂ ਨਾਲ ਨਹੀਂ ਹੋਣਾ ਚਾਹੀਦਾ ਹੈ।

ਹੁਣ ਮੈਂ ਥਾਣਾ ਫੂਲ ਦੀ ਗੱਲ ਕਰਦਾ ਹਾਂ। ਇਹ ਕਹਿੰਦੇ ਹਨ ਕਿ ਹਰੀਜਨਾਂ ਨਾਲ ਧੱਕਾ ਨਹੀਂ ਹੋਣ ਦਿਆਂਗੇ। ਇਸ ਸਬੰਧ ਵਿਚ ਮੈਂ ਇੰਹ ਦੱਸਣਾ ਚਾਹੁੰਦਾ ਹਾਂ ਕਿ ਥਾਨਾ ਫੂਲ ਵਿਚ ਬੁਰਜ ਗਿੱਲ ਪਿੰਡ ਹੈ, ਉਥੇ ਗੁਰੂ ਮਹਾਰਾਜ ਸਾਹਿਬ ਦਾ ਪ੍ਰਕਾਸ਼ ਹੋਇਆ ਹੋਇਆ ਸੀ। ਪਰ ਦਿਨ ਦਿਹਾੜੇ ਉਥੇ ਲਾਇਸੈਂਸ-ਧਾਰੀਆਂ ਨੇ ਗੁੰਡਾ ਗਰਦੀ ਕੀਤੀ ਔਰ ਉਥੇ ਜੋ ਫੁਲਕਾਰੀ ਡੈਕੋਰੇਸ਼ਨ ਲਈ ਲਗਾਈ ਹੋਈ ਸੀ, ਉਹ ਉਨ੍ਹਾਂ ਨੇ ਪਾੜ ਦਿੱਤੀ। 20, 25 ਦਿਨਾਂ ਤੱਕ ਕੋਈ ਪਕੜਿਆਂ ਨਹੀਂ ਗਿਆ। ਉਸ ਵਿਚ ਪੁਲਿਟੀਕਲ ਇੰਟਰ-ਫੀਅਰੈਂਸ ਹੋ ਰਹੀ ਹੈ। ਮੈਂ ਇਹ ਮੰਗ ਕਰਦਾ ਹਾਂ ਕਿ ਉਸ ਵਾਅਕੇ ਦੀ ਪੜ੍ਤਾਲ ਹੋਣੀ ਚਾਹੀਦੀ ਹੈ ਔਰ ਦੋਸ਼ੀਆਂ ਨੂੰ ਪਕੜਿਆ ਜਾਣਾ ਚਾਹੀਦਾ ਹੈ ਔਰ ਐਕਸ਼ਨ ਹੋਣਾ ਚਾਹੀਦਾ ਹੈ। ਫਿਰ ਉਥੇ ਰਾਮ ਦਾਸੀਆਂ ਦੇ ਵੇਹੜੇ ਵਿਚ ਪਥਰਾਉ ਕੀਤਾ ਗਿਆ, ਪਰ ਉਸ ਤੇ ਕੋਈ ਐਕਸ਼ਨ ਨਹੀਂ ਹੋਇਆ। ਇਸ ਬਾਰੇ ਵੀ ਕਾਰਵਾਈ ਕਰਨ ਦੀ ਲੋੜ ਹੈ।

ਥਾਣਾ ਸਰਹਿੰਦ ਵਿਖੇ ਮਿਤੀ 4 ਅਕਤੂਬਰ, 1977 ਨੂੰ ਅੰਡਰ ਸੈਕਸ਼ਨ 324/34 ਆਈ. ਪੀ. ਸੀ. ਕੇਸ ਰਜਿਸਟਰ ਹੋਇਆ। ਮਾਂਡੋਬਲ ਵਿਖੇ ਚਾਰ ਮੁਲਜ਼ਮ ਰੱਖੇ ਗਏ ਹਨ। ਡੀ. ਐਸ. ਪੀ. ਨੇ ਇਨਕੁਆਇਰੀ ਕੀਤੀ। ਸਮਾਣਾ ਤੋਂ ਵੀ ਇਕ ਡੀ. ਐਸ. ਪੀ. ਉਥੇ ਗਿਆ ਔਰ ਉਸ ਨੇ ਵੀ ਇਨਕੁਆਇਰੀ ਕੀਤੀ। ਐਸ. ਪੀ., ਹੈਡ ਕੁਆਰਟਰਜ਼ ਨੇ ਵੀ ਇਨਕੁਆਇਰੀ ਕੀਤੀ। ਐਫ. ਆਈ. ਆਰ. ਫੇਵਰ ਵਿਚ ਹੈ ਪਰ ਮੁਲਜ਼ਮਾਂ ਨੂੰ ਬੁਲਾਇਆ ਤਕ ਨਹੀਂ ਗਿਆ। ਕੋਈ ਅਰੈਸਟ ਨਹੀਂ ਕੀਤੀ ਗਈ। ਇਸ ਚੀਜ਼ ਦੀ ਵੀ ਇਨਕੁਆਇਰੀ ਹੋਣੀ ਚਾਹੀਦੀ ਹੈ। ਜੋ ਪੁਲਿਟੀਕਲ ਇੰਟਰਫੀਅਰੈਂਸ ਹੋ ਰਹੀ ਹੈ ਇਹ ਬੰਦ ਹੋਣੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਐਮਰਜੈਂਸੀ ਦਾ ਇਥੇ ਬੜਾ ਰੌਲਾ ਪਾਇਆ ਜਾ ਰਿਹਾ ਹੈ। ਪਰ

ਡਮੋਕਰੇਸੀ ਵਿਚ ਡੈਮੋਕ੍ਰੈਟਿਕ ਸਟੈਪਸ ਚੁਕਣੇ ਚਾਹੀਦੇ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ 9 ਤਾਰੀਖ਼ ਨੂੰ ਮਲਾਜ਼ਮਾਂ ਨੇ ਚੰਡੀਗੜ੍ਹ ਵਿਖੇ ਇੱਕ ਪੀਸਫੂਲ ਮੁਜ਼ਾਰ੍ਹਾ ਕਰਨਾ ਸੀ। ਪਰ ਉਨ੍ਹਾਂ ਨੂੰ ਰਸਤੇ ਵਿਚ ਪਟਿਆਲਾ ਖਮਾਣੋ ਔਰ ਰੋਪੜ ਵਿਖੇ ਰੋਕਿਆ ਗਿਆ। ਜੋ ਕੁਝ ਖਮਾਣੋ ਹੋਇਆ ਹੈ, ਉਸ ਲਈ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਇਨਕੁਆਇਰੀ ਕਰਾਉਣ ਲਈ ਬੇਨਤੀ ਕਰਦਾ ਹਾਂ।

ਬਗੈਰ ਐਸ. ਡੀ. ਐਮ. ਅਤੇ ਬਗੈਰ ਡਿਸਟ੍ਰਿਕਟ ਮੈਜਿਸਟ੍ਰੇਟ ਦੀ ਅਪਰੂਵਲ, ਸੈਂਕਸ਼ਨ ਦੇ ਫਾਇਰ ਕੀਤੇ ਗਏ ਅਤੇ ਥਾਣੇਦਾਰ ਨੇ ਆਪਣੀ ਮਰਜ਼ੀ ਨਾਲ ਫਾਇਰ ਕਰਵਾਏ। ਉਸ ਉਤੇ ਕੋਈ ਐਕਸ਼ਨ ਨਹੀਂ ਹੋ ਰਿਹਾ ਕਿ ਕਿਉਂ ਬਗੈਰ ਇਜਾਜ਼ਤ ਦੇ ਫਾਇਰ ਕੀਤੇ ਗਏ। ਲੇਕਿਨ ਇਸ ਦੇ ਉਲਟ ਟਰੱਕ ਵਾਲਿਆਂ ਦੇ ਚਾਲਾਨ ਹੋਏ। ਮੈ ਬੇਨਤੀ ਕਰਾਂਗਾ ਕਿ ਸਾਡੇ ਹੋਮ ਮਨਿਸਟਰ ਦਾ ਜਨਮ ਦਿਨ ਮਨਾਇਆ ਜਾ ਸਕਦਾ ਹੈ ਅਤੇ ਉਸ ਸਮੇਂ ਟਰੱਕਾਂ ਵਾਲਿਆਂ ਦਾ ਕੋਈ ਚਾਲਾਨ ਨਹੀਂ ਹੁੰਦਾ ਪਰ ਜੇ ਇੰਪਲਾਈਜ਼ ਜਸਟਿਸ ਲੈਣ ਵਾਸਤੇ, ਡਿਸਪੈਰਿਟੀ ਨੂੰ ਦੂਰ ਕਰਾਉਣ ਲਈ ਆਉਣ ਤਾਂ ਉਦੋਂ ਟਰੱਕਾਂ ਦੇ ਚਾਲਾਨ ਕੀਤੇ ਜਾਂਦੇ ਹਨ ਅਤੇ ਮੁਲਾਜ਼ਮਾਂ ਤੇ ਫਾਇਰ ਕੀਤੇ ਜਾਂਦੇ ਹਨ ਅਤੇ ਲਾਠੀ ਚਾਰਜ ਹੁੰਦਾ ਹੈ। ਇਸ ਤਰ੍ਹਾਂ ਉਲਟਾ ਟਰੱਕ ਵਾਲਿਆਂ ਨੂੰ ਅਤੇ ਮੁਲਾਜ਼ਮਾਂ ਨੂੰ ਉਲਝਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਅਰਜ਼ ਕਰਨਾ ਚਾਹੁੰਦਾ ਹਾਂ ਕਿ 1965 ਵਿਚ ਸ੍ਰੀ ਰਾਮ ਕ੍ਰਿਸ਼ਨ ਦੀ ਮਨਿਸਟਰੀ ਸੀ। ਉਸ ਵੇਲੇ ਸ੍ਰੀ ਹਨੂਮਨਥਈਆ ਐਡਮਨਿਸਟਰੇਟਿਵ ਰਿਫਾਰਮਜ਼ ਕਮਿਸ਼ਨ ਬਣਿਆ ਸੀ, ਉਸ ਨੇ ਰਿਪੋਰਟ ਦਿਤੀ ਸੀ ਅਤੇ ਉਸ ਦੇ ਵਿਚ ਦੱਸਿਆ ਗਿਆ ਕਿ ਟਾਪ ਹੈਵੀ ਐਡਮਨਿਸਟਰੇਸ਼ਨ ਜਿਹੜੀ ਹੈ ਇਸ ਨੂੰ ਘੱਟ ਕਰਕੇ ਪੈਸੇ ਬਚਾਉਣੇ ਚਾਹੀਦੇ ਹਨ। ਜਿੰਨੀ ਵੀ ਟਾਪ ਮੋਸਟ ਹੈਵੀ ਐਡਮਨਿਸਟ-ਰੇਸ਼ਨ ਹੋਵੇਗੀ ਉਤਨੀ ਡੀਲੇ ਕਾਜ਼ ਹੋਵੇਗੀ ਅਤੇ ਇਸ ਤਰ੍ਹਾਂ ਕੁਰੱਪਸ਼ਨ ਵੀ ਹੋਵੇਗੀ। ਜਿਸ ਤਰ੍ਹਾਂ ਤੁਹਾਨੂੰ ਪਤਾ ਹੈ ਕਿ ਸੈਕਟਰੀਜ਼ ਹਨ, ਫਿਰ ਜੁਆਇੰਟ ਸੈਕਟਰੀਜ਼ ਹਨ, ਡਿਪਟੀ ਸੈਕਟਰੀਜ਼ ਹਨ, ਇਸ ਤਰ੍ਹਾਂ ਬੜੀ ਹੈਵੀ ਐਡਮਨਿਸਟਰੇਸ਼ਨ ਹੈ। ਇਤਨੀ ਹੈਵੀ ਐਡਮਨਿਸਟਰੇਸ਼ਨ ਨਾਲ ਡੀਲੇ ਕਾਜ਼ ਹੁੰਦੀ ਹੈ ਅਤੇ ਐਪਲੀਕੈਂਟਸ ਨੂੰ ਜਸਟਿਸ ਨਹੀਂ ਮਿਲਦਾ। ਇਹ ਐਡਮਨਿਸਟਰੇਸ਼ਨ ਤੇ ਬਹੁਤ ਸਾਰਾ ਰੁਪਿਆ ਖਰਚ ਕਰ ਰਹੇ ਹਨ। (ਵਿਘਨ) ਡਿਪਟੀ ਸਪੀਕਰ ਸਾਹਿਬ, ਹਨੂਮਨਥਈਆ ਕਮਿਸ਼ਨ ਦੀ ਰਿਪੋਰਟ ਦੇ ਮੁਤਾਬਿਕ, ਉਨ੍ਹਾਂ ਨੇ ਸੁਝਾਓ ਦਿਤਾ ਸੀ ਕਿ ਐਸ ਈ. ਦੀ ਪੋਸਟ, ਡਿਵੀਜ਼ਨਲ ਕਮਿਸਨਰ ਦੀ ਪੋਸਟ ਖ਼ਤਮ ਕਰਨੀ ਚਾਹੀਦੀ ਹੈ। ਏ. ਡੀ. ਸੀ. ਦੀ ਪੋਸਟ ਸੁਪਰਫਲੂਅੱਸ ਹੈ, ਇਹ ਖ਼ਤਮ ਕਰਨੀ ਚਾਹੀਦੀ ਹੈ। ਐਜੂਕੇਸ਼ਨ ਡਿਪਾਰਟਮੈਂਟ ਵਿਚ ਸੀ. ਈ. ਓਜ਼ ਹਨ, ਇਸੇ ਤਰ੍ਹਾਂ ਦੂਜੇ ਮਹਿਕਮਿਆਂ ਵਿਚ ਡਿਪਟੀ ਡਾਇਰੈਕਟਰਜ਼ ਹਨ, ਉਧਰ ਵੀ ਧਿਆਨ ਕਰਨਾ ਚਾਹੀਦਾ ਹੈ। ਪਹਿਲੇ ਜ਼ਿਲ੍ਹੇ ਵਿਚ ਇਕ ਐਸ. ਪੀ. ਹੁੰਦਾ ਸੀ ਪਰ ਹੁਣ ਹਰ ਜ਼ਿਲ੍ਹੇ ਵਿਚ ਐਸ. ਪੀ. ਅਤੇ ਐਸ. ਐਸ. ਪੀ ਦਿੱਤੇ ਜਾ ਰਹੇ ਹਨ। ਇਸ ਪਾਸੇ ਧਿਆਨ ਦੇ ਕੇ ਇਕਾਨੋਮੀ ਹੋ ਸਕਦੀ ਹੈ। (ਘੰਟੀ)

**Mr. Deputy Speaker**: Please try to wind up. ਤੁਹਾਡਾ ਟਾਈਮ ਹੋ ਗਿਆ ਹੈ।

**ਮਾਸਟਰ ਬਾਬੂ ਸਿੰਘ** : ਮੈਂ ਖ਼ਤਮ ਕਰਦਾ ਹਾਂ ਜੀ। ਹੋਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸੈਕਟਰੀਏਟ ਵਿਚ ਜਿਹੜਾ ਕੋਈ ਆਈ. ਏ. ਐਸ. ਅਫਸਰ ਸੈਕਟਰੀ ਜਾਂ ਜੁਆਇੰਟ ਸੈਕਟਰੀ ਲੱਗਾ ਹੁੰਦਾ ਹੈ ਉਸ ਦੇ ਨਾਲ ਦੂਸਰਾ ਜਿਹੜਾ ਸਟਾਫ ਹੁੰਦਾ ਹੈ ਉਹ 'ਏ' ਕਲਾਸ ਦਾ ਹੈ ਜਾਂ ਹਾਇਰ ਸਕੇਲ ਦਾ ਹੈ ਪਰ ਜਦ ਉਹ ਆਈ. ਏ. ਐਸ. ਅਫਸਰ ਕਿਸੇ ਹੋਰ ਪਾਸੇ ਜਾ ਕੇ ਕਿਸੇ ਮਹਿਕਮੇ ਦਾ ਹੈਡ ਲੱਗ ਜਾਂਦਾ ਹੈ ਜਿਸ ਤਰ੍ਹਾਂ ਰਜਿਸਟਰਾਰ ਲੱਗ ਜਾਂਦਾ ਹੈ, ਡੀ. ਪੀ. ਆਈ. ਲੱਗ ਜਾਂਦਾ ਹੈ ਜਾਂ ਡਾਇਰੈਕਟਰ, ਐਗਰੀਕਲਚਰ ਲੱਗ ਜਾਂਦਾ ਹੈ, ਇਸ ਤਰ੍ਹਾਂ 14 ਹੋਰ ਇਹੋ ਜਿਹੇ ਅਦਾਰੇ ਹਨ, ਜੇ ਉਹੀ ਆਈ. ਏ. ਐਸ. ਅਫਸਰ ਉਨ੍ਹਾਂ

[ ਮਾਸਟਰ ਬਾਬੂ ਸਿੰਘ ]

ਅਦਾਰਿਆਂ ਵਿਚ ਜਾ ਕੇ ਹੈਡ ਲੱਗ ਜਾਂਦਾ ਹੈ ਤਾਂ ਉਨ੍ਹਾਂ ਨਾਲ ਲੋਅਰ ਸਕੇਲ ਦਾ ਸਟਾਫ ਦਿੱਤਾ ਜਾਂਦਾ ਹੈ। ਜਿਸ ਤਰ੍ਹਾਂ ਸ੍ਰੀ ਬਿੰਦਰਾ, ਆਈ. ਏ. ਐਸ. ਅਫ਼ਸਰ ਜਦ ਸੈਕਟਰੀਏਟ ਵਿਚ ਸੀ ਤਾਂ ਉਸ ਨਾਲ 'ਏ' ਕਲਾਸ ਦਾ ਸਟਾਫ ਸੀ ਪਰ ਜਦ ਉਸ ਨੂੰ ਰਜਿਸਟਰਾਰ ਲਗਾ ਦਿਤਾ ਗਿਆ ਤਾਂ ਉਸ ਨੂੰ ਲੋਅਰ ਕਲਾਸ ਇੰਪਲਾਈਜ਼ ਦਿੱਤੇ ਗਏ। ਮੈਂ ਸਮਝਦਾ ਹਾਂ ਕਿ ਇਸ ਕਿਸਮ ਦੀ ਡਿਸਪੈਰਿਟੀ ਦੂਰ ਹੋਣੀ ਚਾਹੀਦੀ ਹੈ। ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ** : ਮੈਂ ਤੁਹਾਡੇ ਧਿਆਨ ਵਿਚ ਇਕ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਜਿਹੜੇ ਸੱਜਣ ਦਾ ਤੁਸੀਂ ਨਾਮ ਲੈ ਰਹੇ ਹੋ, ਉਹ ਇਸ ਹਾਊਸ ਵਿਚ ਨਹੀਂ ਬੈਠੇ ਅਤੇ ਉਹ ਇਥੇ ਆਪਣੀ ਗੱਲ ਨਹੀਂ ਕਹਿ ਸਕਦੇ। ਇਸ ਬਾਰੇ ਰੂਲਜ਼ ਹਨ ਸਾਨੂੰ ਉਨ੍ਹਾਂ ਰੂਲਜ਼ ਦੇ ਮੁਤਾਬਿਕ ਬੋਲਣਾ ਚਾਹੀਦਾ ਹੈ।

**ਮਾਸਟਰ ਬਾਬੂ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਅੇਲੀਗੇਸ਼ਨ ਨਹੀਂ ਲਗਾਏ। (ਵਿਘਨ) ਮੈਂ ਕੋਈ ਐਲੀਗੇਸ਼ਨ ਨਹੀਂ ਲਗਾ ਰਿਹਾ। ਮੈਂ ਤਾਂ ਕਹਿ ਰਿਹਾ ਹਾਂ ਕਿ ਇਸ ਕਿਸਮ ਦੀ ਡਿਸਪੈਰਿਟੀ ਨਹੀਂ ਹੋਣੀ ਚਾਹੀਦੀ। ਉਹ ਅਫ਼ਸਰ ਇਮਾਨਦਾਰ ਹੈ। ਮੈਂ ਉਸ ਦੇ ਖਿਲਾਫ਼ ਕੁਝ ਨਹੀਂ ਕਿਹਾ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਲਾਈਫ ਕਨਵਿਕਟਸ 17 ਰਿਲੀਜ਼ ਕਰ ਦਿਤੇ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜਨਤਾ ਪਾਰਟੀ ਦੇ ਮੈਨੀਫੈਸਟੋ ਵਿਚ ਵੀ ਇਹ ਕਿਹਾ ਗਿਆ ਸੀ ਕਿ ਜਿਹੜੇ ਨੈਕਸੇਲਾਈਟਸ ਪੁਲਿਸ ਮੁਕਾਬਲੇ ਵਿਚ ਕਹਿ ਕੇ ਮਾਰੇ ਗਏ, ਭਾਵੇਂ ਉਹ ਗਿਆਨੀ ਦੇ ਰਾਜ ਵਿਚ ਮਾਰੇ ਗਏ ਜਾਂ ਬਾਦਲ ਸਾਹਿਬ ਦੇ ਰਾਜ ਵਿਚ ਮਾਰੇ ਗਏ, ਉਨ੍ਹਾਂ ਦੀ ਬਕਾਇਦਾ ਇਨਕੁਆਇਰੀ ਹੋਣੀ ਚਾਹੀਦੀ ਹੈ ਅਤੇ ਜਿਹੜੇ ਪੁਲਿਸ ਵਾਲੇ ਦੋਸ਼ੀ ਪਾਏ ਗਏ, ਜਿਨ੍ਹਾਂ ਨੇ ਗਲਤ ਕੰਮ ਕੀਤੇ ਉਨ੍ਹਾਂ ਨੂੰ ਸਜ਼ਾਵਾਂ ਮਿਲਣੀਆਂ ਚਾਹੀਦੀਆਂ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਵੇਲੇ ਪੁਲਿਸ ਸੁਪਰੀਮ ਹੈ। ਇਹੀ ਪੁਲਿਸ ਜਿਹੜੀ ਹੈ ਇਹ ਛੰਗਾਨੀ ਕਮਿਸ਼ਨ ਦੇ ਵੇਲੇ ਇਨ੍ਹਾਂ ਲੋਕਾਂ ਦੇ ਚਲਾਨ ਕਰਦੀ ਸੀ, ਇਹ ਠੀਕ ਹੈ ਕਈਆਂ ਨੇ ਜ਼ਮਾਨਤਾਂ ਕਰਵਾ ਲਈਆਂ। (ਵਿਘਨ)

**Mr. Deputy Speaker**: Please try to wind up.

**ਮਾਸਟਰ ਬਾਬੂ ਸਿੰਘ** : ਉਦੋਂ ਪੁਲਿਸ ਇਨ੍ਹਾਂ ਦੇ (ਰੂਲਿੰਗ ਪਾਰਟੀ ਵੱਲ ਇਸ਼ਾਰਾ) ਖ਼ਿਲਾਫ਼ ਚੱਲਦੀ ਸੀ ਅਤੇ ਇਨ੍ਹਾਂ ਨੂੰ ਮੁਲਜ਼ਮ ਸਮਝਦੀ ਸੀ ਪਰ ਅੱਜ ਉਹੀ ਪੁਲਿਸ ਇਨ੍ਹਾਂ ਨੂੰ (ਰੂਲਿੰਗ ਪਾਰਟੀ ਵੱਲ ਇਸ਼ਾਰਾ) ਪਵਿੱਤਰ ਕਹਿੰਦੀ ਹੈ। ਮੈਂ ਸਮਝਦਾ ਹਾਂ ਕਿ ਇਸ ਨੂੰ ਸਕਰੂਟੇਨਾਈਜ਼ ਕਰਨ ਦੀ ਲੋੜ ਹੈ। ਪੁਲਿਸ ਵਾਲੇ ਉਦੋਂ ਇਨ੍ਹਾਂ ਨੂੰ ਦਾਗੀ ਸਮਝਦੇ ਸੀ ਪਰ ਹੁਣ ਉਨ੍ਹਾਂ ਨੂੰ ਪਵਿੱਤਰ ਕਹਿੰਦੇ ਹਨ। ਮੈਂ ਕਹਿੰਦਾ ਹਾਂ ਕਿ ਪੁਲਿਸ ਦੇ ਹੱਥ ਸਾਡੀਆਂ ਦਾੜ੍ਹੀਆਂ ਨਹੀਂ ਦੇਣੀਆਂ ਚਾਹੀਦੀਆਂ। ਇਸ ਬਾਰੇ ਇਨ੍ਹਾਂ ਨੂੰ ਨੋਟਿਸ ਲੈਣਾ ਚਾਹੀਦਾ ਹੈ। ਉਸ ਮੌਕੇ ਤੇ ਐਸ. ਐਸ. ਪੀ., ਸੰਗਰੂਰ ਨੇ ਹਾਈਹੈਂਡਿਡਨੈਸ ਵਰਤੀ। ਉਸ ਨੇ ਬੜਾ ਇਨਜਸਟਿਸ ਕੀਤਾ। ਪਰ ਹੁਣ ਉਸ ਨੂੰ ਪਿੰਡ ਲੌਂਗੋਵਾਲ ਵਿਚ ਬੁਲਾਕੇ ਸਰੋਪਾ ਦਿਤਾ ਗਿਆ। ਉਸ ਨੂੰ ਹੋਰ ਪਰਮੋਸ਼ਨ ਦਿਤੀ। ਐਮਰਜੈਂਸੀ ਵਿਚ ਜਿਨ੍ਹਾਂ ਨੇ ਧੱਕੇ ਕੀਤੇ ਉਨ੍ਹਾਂ ਨੂੰ ਕਿਸ ਤਰ੍ਹਾਂ ਸਨਮਾਨਿਤ ਕੀਤਾ ਜਾ ਰਿਹਾ ਹੈ। ਇਹ ਹੁਣ ਦੇਖਿਆ ਜਾਵੇਗਾ, ਕੀ ਹੁੰਦਾ ਹੈ।

ਇਸ ਦੇ ਨਾਲ ਹੀ ਮੈਂ ਇਕ ਹੋਰ ਮਿਸਾਲ ਆਪਣੇ ਹਲਕੇ ਦੀ ਦੇਣਾ ਚਾਹੁੰਦਾ ਹਾਂ। ਇਕ ਨਵੇਂ ਆਈ. ਏ. ਐਸ. ਨੂੰ ਉਥੇ ਐਸ. ਡੀ. ਐਮ. ਲਗਾਇਆ। ਉਸ ਕੋਲ ਇਕ ਥਾਣੇਦਾਰ ਦੀ ਇਨਕੁਆਇਰੀ ਆ ਗਈ। ਥਾਣੇਦਾਰ ਦੀ ਇਨਕੁਆਇਰੀ ਦੇ ਸਬੰਧ ਵਿਚ ਇਕ ਗਵਾਹ ਭੁਗਤਣ ਲਈ ਆਇਆ ਪਰ

ਉਸ ਗਵਾਹ ਨੂੰ ਕੰਟੈਂਪਟ ਆਫ਼ ਕੋਰਟ ਵਿਚ 24 ਘੰਟੇ ਥਾਣੇ ਵਿਚ ਭੇਜ ਦਿਤਾ ਹਾਲਾਂ ਕਿ ਕੰਟੈਂਪਟ ਆਫ਼ ਕੋਰਟ, ਹਾਈ ਕੋਰਟ ਦੀ ਇਜਾਜ਼ਤ ਤੋਂ ਬਗੈਰ ਡੀਲ ਨਹੀਂ ਕਰ ਸਕਦੇ। ਇਸ ਤੋਂ ਇਲਾਵਾ ਮੈਂ ਇਨ-ਕਰੋਚਮੈਂਟ ਦੀ ਗੱਲ ਦੱਸਦਾ ਹਾਂ। ਸਾਡੇ ਉਥੇ ਹਲਕੇ ਵਿਚ ਫੂਲ ਕਮੇਟੀ ਵਿਚ ਪਰਾਪਰ ਫਸੀਲ ਅਤੇ ਬੁਰਜ ਹਨ। ਉਹ ਐਸ. ਡੀ. ਐਮ. ਨੇ ਢੁਆਏ। ਉਸ ਜਗ੍ਹਾ ਨੂੰ ਖਾਲੀ ਕਰਾਉਣ ਲਈ ਐਸ. ਡੀ. ਐਮ. ਨੇ ਕਿਹਾ ਅਤੇ ਉਹ ਫਸੀਲ ਅਤੇ ਬੁਰਜ ਢੁਆਏ। ਉਸ ਦੇ ਬਾਅਦ ਇਕ ਦਿਨ ਡੀ. ਸੀ. ਆ ਗਿਆ, ਉਸ ਨੇ ਕਿਹਾ ਕਿ ਇਹ ਇਨਕਰੋਚਮੈਂਟ ਹੋ ਰਹੀ ਹੈ। ਇਸ ਤੇ ਐਸ. ਡੀ. ਐਮ. ਨੇ ਪੁਲਿਸ ਨੂੰ ਇਸ ਇਨਕਰੋਚ-ਮੈਂਟ ਨੂੰ ਦੂਰ ਕਰਨ ਲਈ ਗੁਰਦਵਾਰੇ ਵਿਚ ਭੇਜ ਦਿਤਾ। (ਵਿਘਨ)

**Mr. Deputy Speaker** : Please wind up.

**ਮਾਸਟਰ ਬਾਬੂ ਸਿੰਘ** : ਇਸ ਪਾਸੇ ਐਕਸ਼ਨ ਲੈਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਬੈਠੇ ਹਨ ਮੈਂ ਬੇਨਤੀ ਕਰਾਂਗਾ ਕਿ ਸਾਡੇ ਪ੍ਰਾਈਮ ਮਨਿਸਟਰ ਨੇ ਸ਼ਰਾਬਬੰਦੀ ਦੇ ਬਾਰੇ ਪ੍ਰਚਾਰ ਕੀਤਾ ਸਾਡੇ ਮਨਿਸਟਰ ਸਾਹਿਬਾਨ, ਚੀਫ ਮਨਿਸਟਰ ਸਾਹਿਬ ਅਤੇ ਐਕਸਾਈਜ਼ ਐਂਡ ਟੈਕਸੇਸ਼ਨ ਮਨਿਸਟਰ ਵੀ ਕਹਿੰਦੇ ਹਨ ਕਿ ਐਲ-2 ਦਾ ਕੋਈ ਠੇਕਾ ਨਹੀਂ ਦੇਣਾ। ਮੈਂ ਇਨ੍ਹਾਂ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਹ 23 ਤਾਰੀਖ ਦੀ ਟ੍ਰਿਬਿਊਨ ਅਖਬਾਰ ਹੈ। ਉਸ ਦਿਨ ਛੁੱਟੀ ਸੀ। ਉਸ ਵਿਚ ਐਡਵਰਟਾਈਜ਼ਮੈਂਟ ਆਈ ਹੈ ਕਿ ਐਲ-2 ਦੇ ਚਾਰ ਠੇਕੇ ਦੇਣੇ ਹਨ। ਦੋ ਪਟਿਆਲਾ ਵਿਚ, ਇਕ ਅਮਲੋਹ ਵਿਚ ਅਤੇ ਇਕ ਬੱਸੀ ਪਠਾਣਾਂ ਵਿਚ ਦੇਣਾ ਹੈ। 25 ਤਾਰੀਖ ਲਾਸਟ ਸੀ ਅਤੇ 29 ਤਾਰੀਖ ਨੂੰ ਠੇਕੇ ਦੇਣੇ ਸਨ। (ਵਿਘਨ) ਡਿਪਟੀ ਸਪੀਕਰ ਸਾਹਿਬ, ਲੌਂਗੋਵਾਲ ਬੜਾ ਪ੍ਰਸਿੱਧ ਪਿੰਡ ਹੈ। ਉਹ ਸੰਤ ਹਰਚੰਦ ਸਿੰਘ ਦਾ ਪਿੰਡ ਹੈ। ਉਹ ਮੈਂਬਰ ਵੀ ਰਹਿ ਚੁੱਕੇ ਹਨ। ਉਹ ਤਾਂ ਸ਼ਰਾਬ ਨੂੰ ਹੱਥ ਨਹੀਂ ਲਾਉਂਦੇ ਉਨ੍ਹਾਂ ਦੇ ਪਿੰਡ ਦੇ ਠੇਕੇ ਵਿਚ ਗੜ੍ਹ ਬੜ੍ਹ ਹੋਈ। ਹੋਰ ਕਿਸੇ ਪਿੰਡ ਵਿਚ ਹੇਰਾਫੇਰੀ ਹੋ ਜਾਵੇ ਤਾਂ ਮੰਨੀ ਜਾ ਸਕਦੀ ਹੈ ਪਰ ਉਨ੍ਹਾਂ ਦੇ ਪਿੰਡ ਵਿਚ ਨਹੀਂ ਸੀ ਕਰਨੀ ਚਾਹੀਦੀ। ਇਸੇ ਤਰ੍ਹਾਂ ਮੇਰੇ ਹਲਕੇ ਵਿਚ ਪਿੰਡ ਜਲਾਲ ਹੈ। ਉਥੇ ਦੇ ਠੇਕੇ ਦੀ ਬੋਲੀ ਦੇ ਮੌਕੇ ਤੇ ਹੇਰਾ ਫੇਰੀ ਹੋਈ। ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ।

ਟੈਕਸਿਜ਼ ਦੇ ਬਾਰੇ ਮੈਂ ਕਹਾਂਗਾ ਕਿ ਗਰੇਡਿਡ ਟੈਕਸ ਲਾਉਣੇ ਚਾਹੀਦੇ ਹਨ। ਅਮੀਰਾਂ ਤੇ ਟੈਕਸ ਲੱਗੇ ਪਰ ਗਰੀਬਾਂ ਤੇ ਟੈਕਸ ਨਹੀਂ ਲੱਗਣਾ ਚਾਹੀਦਾ। ਇਹ ਜਿਹੜੀ ਮਾਰਕਿਟ ਫੀਸ ਲਗਾ ਦਿਤੀ ਹੈ, ਇਹ ਗਰੀਬਾਂ ਤੇ ਲੱਗੀ ਹੈ। ਸਟੈਂਪ ਫੀਸ 8 ਰੁਪਏ ਤੋਂ 10 ਰੁਪਏ ਕੀਤੀ ਹੈ ਜਿਸ ਦਾ ਗਰੀਬਾਂ ਤੇ ਅਸਰ ਪੈਣਾ ਹੈ। ਗਰੀਬ ਲੋਕਾਂ ਨੇ ਹੀ ਕਰਜ਼ਾ ਲੈਣਾ ਹੈ ਇਸ ਲਈ ਇਸ ਦਾ ਗਰੀਬਾਂ ਤੇ ਅਸਰ ਪੈਣਾ ਹੈ।

**ਸ੍ਰੀ ਡਿਪਟੀ ਸਪੀਕਰ** : ਤੁਹਾਡਾ ਟਾਈਮ ਹੋ ਗਿਆ ਹੈ, ਤੁਸੀਂ ਦੋ ਮਿੰਟਾਂ ਵਿਚ ਖ਼ਤਮ ਕਰੋ।

**ਮਾਸਟਰ ਬਾਬੂ ਸਿੰਘ** : ਇਸੇ ਤਰ੍ਹਾਂ ਟਰੱਕਾਂ ਤੇ ਫੀਸ ਵਧਾ ਦਿਤੀ ਹੈ। ਇਨ੍ਹਾਂ ਦੇ ਜਿਹੜੇ ਉਪਰੇਟਰ ਹਨ ਉਨ੍ਹਾਂ ਨੇ ਜੰਗ ਦੇ ਦਿਨਾਂ ਵਿਚ ਸਾਡੀ ਸਹਾਇਤਾ ਕੀਤੀ ਅਤੇ ਸਾਡੀ ਹੌਸਲਾ ਅਫਜ਼ਾਈ ਕੀਤੀ ਸੀ।

ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਨੂੰ ਇਹ ਇਨਾਮ ਦੇ ਰਹੇ ਹਨ। ਉਸ ਦਾ ਭੈੜਾ ਜੋ ਅਸਰ ਪੈਣਾ ਹੈ ਉਹ ਗਰੀਬ ਤੇ ਪੈਣਾ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਇਨ੍ਹਾਂ ਟੈਕਸਾਂ ਦਾ ਬੋਝ ਗਰੀਬਾਂ ਤੇ ਪੈਣਾ ਹੈ। ਫਿਰ ਜਿਹੜਾ ਇਨ੍ਹਾਂ ਨੇ ਸਿਨੇਮਿਆਂ ਤੇ ਟੈਕਸ ਵਧਾਇਆ ਹੈ ਉਸ ਦਾ ਵੀ ਅਸਰ ਗਰੀਬ ਲੋਕਾਂ ਤੇ ਪੈਣਾ ਹੈ। ਸਿਨੇਮਾ ਗਰੀਬ ਆਦਮੀ ਨੇ ਹੀ ਦੇਖਣਾ ਹੁੰਦਾ ਹੈ ਅਤੇ ਇਸ ਟੈਕਸ ਦਾ ਅਸਰ ਉਸ ਤੇ ਪੈਣਾ ਹੈ। ਜਿਹੜੇ ਵੱਡੇ ਵੱਡੇ ਆਦਮੀ ਹਨ ਉਨ੍ਹਾਂ ਨੇ ਤਾਂ ਆਪਣੇ ਘਰਾਂ

[ ਮਾਸਟਰ ਬਾਬੂ ਸਿੰਘ ]

ਵਿਚ ਹੀ ਟੈਲੀਵਿਜ਼ਨ ਲਗਾਏ ਹੋਏ ਹਨ ਅਤੇ ਉਹ ਤਾਂ ਉਥੇ ਹੀ ਸਿਨੇਮਾ ਦੇਖ ਲੈਂਦੇ ਹਨ। ਇਸ ਟੈਕਸ ਦਾ ਅਸਰ ਗਰੀਬ ਆਦਮੀ ਤੇ ਪੈਣਾ ਹੈ । ਸੋ ਮੇਰੀ ਅਰਜ਼ ਹੈ ਕਿ ਇਨ੍ਹਾਂ ਗੱਲਾਂ ਵੱਲ ਇਨ੍ਹਾਂ ਨੂੰ ਧਿਆਨ ਦੇਣਾ ਚਾਹੀਦਾ ਹੈ। (ਘੰਟੀ)

ਇਕ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਕੁਰੱਪਸ਼ਨ ਦੂਰ ਕਰਨੀ ਹੈ । ਅਨੰਦਪੁਰ ਸਾਹਿਬ ਇਨ੍ਹਾਂ ਨੇ ਸਹੁੰ ਵੀ ਚੁਕੀ ਹੈ ਕਿ ਅਸੀਂ ਕੁਰੱਪਸ਼ਨ ਦੂਰ ਕਰਨੀ ਹੈ । ਲੇਕਿਨ ਸਾਨੂੰ ਡਿਪਟੀ ਸਪੀਕਰ ਸਾਹਿਬ ਦੁੱਖ ਹੁੰਦਾ ਹੈ ਕਿ ਕੁਰੱਪਸ਼ਨ ਦੂਰ ਨਹੀਂ ਹੋ ਰਹੀ । ਅੱਜ ਵੀ ਸਪੀਕਰ ਸਾਹਿਬ ਨੇ ਪ੍ਰਿਵਲਿਜ ਕਮੇਟੀ ਦੀ ਰਿਪੋਰਟ ਬਾਰੇ ਦੱਸਿਆ ਹੈ । ਇਥੇ ਹਾਊਸ ਵਿਚ ਇਕ ਕੁਐਸਚਨ ਆਇਆ ਸੀ ਕਿ ਦਵਾਈਆਂ ਛਿੜਕਣ ਵਾਲੀ ਕੰਪਨੀ ਨਾਲ ਮਿਲ ਕੇ ਲੱਖਾਂ ਰੁਪਿਆਂ ਦਾ ਸਕੈਂਡਲ ਹੋਇਆ ਹੈ । ਜਦੋਂ ਪ੍ਰਿਵੇਲਿਜ ਕਮੇਟੀ ਦੀ ਮੀਟਿੰਗ ਹੋਈ ਤਾਂ ਉਸ ਦੇ ਵਿਚ ਫਾਈਲਾਂ ਮੰਗੀਆਂ ਗਈਆਂ ਅਤੇ ਉਹ ਫਾਈਲਾਂ ਨਹੀਂ ਦਿਤੀਆਂ ਗਈਆਂ । ਫਿਰ, ਡਿਪਟੀ ਸਪੀਕਰ ਸਾਹਿਬ, ਖਾਦ ਦੀ ਸਬਸਿਡੀ ਹੈ ਉਸ ਦੇ ਵਿਚ ਲੱਖਾਂ ਰੁਪਏ ਦਾ ਸਕੈਂਡਲ ਹੈ । ਬਾਦਲ ਸਾਹਿਬ ਨੇ ਆਈ ਵਾਸ਼ ਕਰਨ ਦੇ ਲਈ ਕਹਿ ਦਿਤਾ ਕਿ ਕਮਿਸ਼ਨ ਬਿਠਾ ਦਿਤਾ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਸ ਕਮਿਸ਼ਨ ਦੇ ਬੰਦੇ ਕਿਹੜੇ ਹਨ, ਉਨ੍ਹਾਂ ਦੇ ਨਾਮ ਦੱਸੇ ਜਾਣ । (ਘੰਟੀ) ਉਨ੍ਹਾਂ ਨੇ ਜੋ ਵਾਇਦੇ ਕੀਤੇ ਹਨ ਉਹ ਅਮਲੀ ਰੂਪ ਵਿਚ ਪੂਰੇ ਹੋਣੇ ਚਾਹੀਦੇ ਹਨ । ਇਨ੍ਹਾਂ ਨੇ ਜੋ ਕੁਰੱਪਸ਼ਨ ਨੂੰ ਦੂਰ ਕਰਨ ਲਈ ਕਿਹਾ ਹੈ, ਕਰੱਪਸ਼ਨ ਨੂੰ ਦੂਰ ਕਰਨ ਲਈ ਸਹੁੰਆਂ ਖਾਧੀਆਂ ਹਨ । ਇਸ ਲਈ, ਇਨ੍ਹਾਂ ਨੂੰ ਕੁਰੱਪਸ਼ਨ ਨੂੰ ਦੂਰ ਕਰਨ ਲਈ ਅਮਲੀ ਰੂਪ ਵਿਚ ਕਦਮ ਚੁਕਣੇ ਚਾਹੀਦੇ ਹਨ । (ਘੰਟੀ)

ਬੱਸ ਜੀ ਮੈਂ ਲਾਸਟ ਪੁਆਇੰਟ ਕਹਿਣਾ ਚਾਹੁੰਦਾ ਹਾਂ । ਬਰੇਟਾ ਮਿਊਂਸਪਲ ਕਮੇਟੀ ਦਾ ਈ. ਓ. ਜੋ ਹੈ ਉਸ ਦੇ ਖਿਲਾਫ਼ ਅਹਿਮਦਗੜ੍ਹ ਦਾ ਈ. ਓ. ਜੋ ਹੈ ਉਸਦੇ ਖਿਲਾਫ਼ ਭੁੱਖ ਹੜਤਾਲਾਂ ਹੋਈਆਂ । ਰੇੜ੍ਹੀ ਵਾਲਿਆਂ ਅਤੇ ਹੋਰ ਦੂਸਰਿਆਂ ਨੇ ਹੜਤਾਲਾਂ ਕੀਤੀਆਂ । ਸਾਡੀ ਸਰਕਾਰ ਨੇ ਕੁਰੱਪਸ਼ਨ ਦੂਰ ਕਰਨ ਦਾ ਜਨਤਾ ਨਾਲ ਵਾਇਦਾ ਕੀਤਾ ਹੋਇਆ ਹੈ ਅਤੇ ਅਨੰਦਪੁਰ ਸਾਹਿਬ ਵਿਚ ਕਸਮਾਂ ਵੀ ਖਾਧੀਆਂ ਹਨ ਕਿ ਕੁਰੱਪਸ਼ਨ ਦੂਰ ਕਰਾਂਗੇ, ਫਿਰ ਇਹ ਕੁਰੱਪਟ ਬੰਦਿਆਂ ਨੂੰ ਕਿਉਂ ਬਚਾਇਆ ਜਾਂਦਾ ਹੈ । ਇਸੇ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਬਠਿੰਡੇ ਵਿਚ ਲਾਇਬਰੇਰੀ ਦੀ ਕੰਧ ਢਾਹੀ ਗਈ ਹੈ ਪਰ ਜਵਾਬ ਮਿਲਦਾ ਹੈ ਕਿ ਕੋਈ ਕੰਧ ਨਹੀਂ ਢਾਹੀ ਗਈ । ਇਸ ਸਬੰਧ ਵਿਚ ਫੋਟੋ-ਸਟੇਟ ਕਾਪੀਆਂ ਪੇਸ਼ ਕੀਤੀਆਂ ਸਨ । ਮੈਨੂੰ ਸਮਝ ਨਹੀਂ ਆਉਂਦੀ ਕਿ ਕਿਉਂ ਫੇਵਰੇਟਿਜ਼ਮ, ਨੈਪੋਟਿਜ਼ਮ ਕੀਤੀ ਜਾਂਦੀ ਹੈ ਅਤੇ ਹੋਰ ਇਹੋ ਜਿਹੀਆਂ ਗੱਲਾਂ ਕਿਉਂ ਕੀਤੀਆਂ ਜਾਂਦੀਆਂ ਹਨ ? ਈ. ਓ. ਜਿਨ੍ਹਾਂ ਦਾ ਮੈਂ ਜ਼ਿਕਰ ਕੀਤਾ ਹੈ ਉਨ੍ਹਾਂ ਦੇ ਖ਼ਿਲਾਫ਼ ਐਕਸ਼ਨ ਲੈ ਕੇ ਰੇੜ੍ਹੀ ਵਾਲਿਆਂ ਨੂੰ ਜਾਂ ਹੋਰ ਜਿਹੜੇ ਐਗਰੀਵਡ ਹਨ ਉਨ੍ਹਾਂ ਨੂੰ ਇਨਸਾਫ ਦਿਤਾ ਜਾਵੇ । ਇਹ ਇਨਸਾਫ ਉਨ੍ਹਾਂ ਨੂੰ ਤਾਂ ਹੀ ਮਿਲ ਸਕਦਾ ਹੈ ਜੇ ਛੇਤੀ ਐਕਸ਼ਨ ਲਿਆ ਜਾਵੇ ਅਤੇ ਜੈਨੂਅਨ ਐਕਸ਼ਨ ਲਿਆ ਜਾਵੇ । ਫਿਰ ਖਾਦ ਦੀ ਸਬਸਿਡੀ ਦੇ ਕੇਸ ਜਾਂ ਇਸ ਤਰ੍ਹਾਂ ਦੇ ਹੋਰ ਜਿਹੜੇ ਕੁਰੱਪਸ਼ਨ ਦੇ ਕੇਸਿਜ਼ ਹਨ ਉਹ ਫੌਰਨ ਗੁਰਦੇਵ ਸਿੰਘ ਕਮਿਸ਼ਨ ਨੂੰ ਦੇਣੇ ਚਾਹੀਦੇ ਹਨ ਤਾਂ ਕਿ ਪਤਾ ਲੱਗ ਸਕੇ ਲੋਕਾਂ ਨੂੰ ਕਿ ਹੁਣ ਦੀ ਮਨਿਸਟਰੀ ਜੋ ਹੈ ਉਹ ਵਾਕਿਆ ਹੀ ਕੁਰੱਪਸ਼ਨ ਖ਼ਤਮ ਕਰਨਾ ਚਾਹੁੰਦੀ ਹੈ । ਮੈਂ ਇਸ ਦੇ ਲਈ ਜੇ ਉਹ ਵਾਕਿਆ ਹੀ ਕੁਰੱਪਸ਼ਨ ਖ਼ਤਮ ਕਰਨਾ ਚਾਹੁੰਦੇ ਹਨ ਤਾਂ ਚੀਫ ਮਨਿਸਟਰ ਸਾਹਿਬ ਨੂੰ ਇਕ ਸੁਝਾਵ ਵੀ ਦੇਵਾਂਗਾ ਕਿ ਉਨ੍ਹਾਂ ਨੂੰ ਆਪਣੇ ਐਮ. ਐਲ. ਏਜ਼ ਦੀ ਮੀਟਿੰਗ ਕਰਨੀ ਚਾਹੀਦੀ ਹੈ ਅਤੇ ਬਾਕਾਇਦਾ ਆਪਣੇ ਐਮ. ਐਲ. ਏਜ਼ ਦੇ ਰਾਹੀਂ ਉਨ੍ਹਾਂ ਨੂੰ ਸਮਝਾਉਣਾ ਚਾਹੀਦਾ ਹੈ ਕਿ ਤੁਸੀਂ ਹਰ ਗੱਲ ਵਿਚ

ਆਪਣਾ ਦਖਲ ਨਾ ਦਿਉ (ਘੰਟੀ) (ਵਿਘਨ)। ਇਹ ਕਾਰਾਂ ਜਿਹੜੀਆਂ ਮਿਲਦੀਆਂ ਹਨ ਅਤੇ ਕਿਹਾ ਜਾਂਦਾ ਹੈ ਕਿ ਐਮ. ਐਲ. ਏਜ਼. ਸਮੱਗਲਰਜ਼ ਨਾਲ ਸਬੰਧ ਰੱਖਦੇ ਹਨ, ਇਸ ਚੀਜ਼ ਦੀ ਪੜਤਾਲ ਕਰਵਾਈ ਜਾਵੇ। ਜਿਹੜੇ ਐਮ. ਐਲ. ਏ. ਪਹਿਲਾਂ ਰਹੇ ਹਨ ਉਨ੍ਹਾਂ ਨੂੰ ਕਾਰਾਂ ਮਿਲਦੀਆਂ ਹਨ। ਇਹ ਕਾਰਾਂ ਦੇਣਾ ਕੁਰੱਪਸ਼ਨ ਦਾ ਕਾਰਨ ਹੈ। ਨਾਜਾਇਜ਼ ਕੰਮ ਲੈਣ ਦੀ ਖਾਤਰ ਕਾਰਾਂ ਦਿਤੀਆਂ ਜਾਂਦੀਆਂ ਹਨ। ਜਨਤਾ ਪਾਰਟੀ ਦੇ ਐਮ. ਐਲ. ਏ. ਨੂੰ, ਮੈਂ ਇੰਡੀਵੀਜੂਅਲ ਨਾਮ ਨਹੀਂ ਲੈਂਦਾ, ਕਾਰ ਦਿਤੀ ਗਈ। ਇਹ ਵੀ ਕੁਰੱਪਸ਼ਨ ਦਾ ਕਾਰਨ ਹੈ। (ਘੰਟੀ) ਜੇ ਕੁਰੱਪਸ਼ਨ ਦੂਰ ਕਰਨੀ ਹੈ ਤਾਂ ਇਨ੍ਹਾਂ ਗੱਲਾਂ ਵੱਲ ਧਿਆਨ ਕਰਨਾ ਚਾਹੀਦਾ ਹੈ। ਬੱਸ ਜੀ ਇਤਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

(ਇਸ ਵਕਤ ਕਈ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਸਨ)

**ਸ੍ਰੀ ਡਿਪਟੀ ਸਪੀਕਰ** : ਸ੍ਰੀ ਖੁਸ਼ਹਾਲ ਬਹਿਲ। ਬਹਿਲ ਸਾਹਿਬ, ਤੁਸੀਂ 5 ਮਿੰਟ ਵਿਚ ਹੀ ਆਪਣੀ ਸਪੀਚ ਖ਼ਤਮ ਕਰ ਦੇਣਾ। (ਵਿਘਨ)

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਚੀਜ਼ ਨਹੀਂ ਹੈ। ਤੁਸੀਂ ਬੈਠ ਜਾਓ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂ ਇਕ ਚਿੱਟ ਲਿਖ ਕੇ ਘੱਲੀ ਸੀ ਕਿ ਮੈਂ ਮਾਰਕਸਿਸਟ ਪਾਰਟੀ ਵੱਲੋਂ ਬੋਲਣਾ ਹੈ। ਮੈਂ ਬਾਰ ਬਾਰ ਖੜ੍ਹਾ ਹੋ ਰਿਹਾ ਹਾਂ ਪਰ ਤੁਸੀਂ ਮੈਨੂੰ ਬੋਲਣ ਲਈ ਟਾਈਮ ਨਹੀਂ ਦੇ ਰਹੇ।

**ਸ੍ਰੀ ਡਿਪਟੀ ਸਪੀਕਰ** : ਮੈਂ ਪੂਰਾ ਯਤਨ ਕਰਾਂਗਾ ਕਿ ਵੱਧ ਤੋਂ ਵੱਧ ਮਾਨਯੋਗ ਮੈਂਬਰਾਂ ਨੂੰ ਬੋਲਣ ਲਈ ਟਾਈਮ ਮਿਲ ਸਕੇ। ਮੈਂ ਟਰਾਈ ਕਰਾਂਗਾ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਇਸ ਦੇ ਵਿਚ ਟਰਾਈ ਕਰਨ ਵਾਲੀ ਕਿਹੜੀ ਗੱਲ ਹੈ ਜੀ, ਮੈਨੂੰ ਟਾਈਮ ਮਿਲਣਾ ਚਾਹੀਦਾ ਹੈ।

**ਸ੍ਰੀ ਖੁਸ਼ਹਾਲ ਬਹਿਲ** (ਗੁਰਦਾਸਪੁਰ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਐਪ੍ਰੋਪ੍ਰੀਏਸ਼ਨ ਬਿਲ ਹੈ ਇਹ ਜਿਨ੍ਹਾਂ ਬੱਜਟ ਪ੍ਰੋਪੋਜ਼ਲਜ਼ ਤੇ ਬੇਸਡ ਹੈ ਉਹ ਤਾਂ ਮੈਂ ਕਹਾਂਗਾ ਕਿ ਮਿਸ-ਐਪ੍ਰੋਪ੍ਰੀਏਸ਼ਨ ਬਿਲ ਦੀ ਸ਼ਕਲ ਲੈ ਰਿਹਾ ਹੈ। ਵਿੱਤ ਮੰਤਰੀ ਸਾਹਿਬ ਨੇ ਆਪਣੀ ਸਪੀਚ ਵਿਚ ਜੋ ਜ਼ਿਕਰ ਕੀਤੇ ਸਨ, ਉਨ੍ਹਾਂ ਨੇ ਬੱਜਟ ਨੂੰ ਟੱਚ ਹੀ ਨਹੀਂ ਕੀਤਾ। ਹਾਲਾਂ ਕਿ ਇਹ ਹਕੀਕਤ ਹੈ ਕਿ ਇੰਡਸਟਰੀ ਦੇ ਮੁਤੱਲਕ ਉਨ੍ਹਾਂ ਨੇ ਕਿਹਾ ਸੀ ਕਿ ਅਸੀਂ ਪੰਜਾਬ ਨੂੰ ਇੰਡਸਟਰੀਆਲਾਈਜ਼ ਕਰਨਾ ਹੈ ਲੇਕਿਨ ਇੰਡਸਟਰੀ ਦੇ ਲਈ ਜਿਹੜਾ ਰੁਪਿਆ ਰੱਖਿਆ ਗਿਆ ਹੈ ਉਹ ਘੱਟ ਹੈ ਔਰ ਫਿਰ ਇੰਡਸਟਰੀ ਦਾ ਕੀ ਪੈਟਰਨ ਹੋਣਾ ਚਾਹੀਦਾ ਹੈ, ਇਸ ਦੇ ਵਿਚ ਇਹ ਵੀ ਕਲੀਅਰ ਨਹੀਂ ਹੈ। ਫਿਰ ਇਹ ਕਿਹਾ ਗਿਆ ਕਿ ਕਾਟੇਜ ਇੰਡਸਟਰੀ ਵਿਚ ਵਾਧਾ ਕਰਨਾ ਹੈ ਪਰ ਜਿਹੜਾ ਰੁਪਿਆ ਇਸ ਦੇ ਲਈ ਰੱਖਿਆ ਗਿਆ ਉਹ ਉਤਨਾ ਹੀ ਹੈ ਜਿਹੜਾ ਪਹਿਲਾਂ ਹੁੰਦਾ ਸੀ ਅਤੇ ਸਕੀਮਾਂ ਵੀ ਪਿਛਲੀਆਂ ਹੀ ਹਨ। ਇਸ ਢੰਗ ਦੇ ਨਾਲ ਬਜਟ ਨੂੰ ਤੋਰਿਆ ਗਿਆ ਹੈ ਕਿ ਇਸ ਦੇ ਵਿਚ ਨਾ ਐਗਰੀਕਲਚਰ

**Expunged as ordered by the Chair.

[ਸ੍ਰੀ ਖੁਸ਼ਹਾਲ ਬਹਿਲ]

ਵਿਚ ਵਾਧਾ ਹੋ ਸਕਦਾ ਹੈ ਅਤੇ ਨਾ ਇੰਡਸਟਰੀ ਵਿਚ ਵਾਧਾ ਹੋ ਸਕਦਾ ਹੈ । ਕੋਸ਼ਿਸ਼ ਇਹ ਕੀਤੀ ਗਈ ਹੈ, ਡਿਪਟੀ ਸਪੀਕਰ ਸਾਹਿਬ, ਕਿ ਜਿਸ ਵੇਲੇ ਵੀ ਕੋਈ ਗੱਲ ਆਈ ਹੈ ਤਾਂ ਇਹ ਕਿਹਾ ਜਾਂਦਾ ਹੈ ਕਿ ਪਿਛਲੇ 30 ਸਾਲਾਂ ਵਿਚ ਕੀ ਕੀਤਾ ਹੈ ? ਗਲ ਬੜੀ ਸਿੱਧੀ ਹੈ ਕਿ ਤੁਸੀਂ ਇਹ ਕਹਿ ਸਕਦੇ ਹੋ ਕਿ ਪਿਛਲੀ ਸਰਕਾਰ ਨੇ ਇਹ ਘਾਟ ਕੀਤੀ ਹੈ, ਉਸ ਕੋਲੋਂ ਇਹ ਕਮੀ ਰਹਿ ਗਈ ਹੈ ਲੇਕਿਨ ਅਸੀਂ ਸਮੁੱਚੇ ਤੌਰ ਤੇ ਇਹ ਕਹੀ ਜਾਈਏ ਕਿ ਪਿਛਲੇ 30 ਸਾਲਾਂ ਵਿਚ ਮੁਲਕ ਨੇ ਤਰੱਕੀ ਨਹੀਂ ਕੀਤੀ ਜਾਂ ਪੰਜਾਬ ਨੇ ਤਰੱਕੀ ਨਹੀਂ ਕੀਤੀ ਤਾਂ ਮੈਂ ਕਹਾਂਗਾ ਕਿ ਹਿੰਦੁਸਤਾਨ ਵਿਚ ਵੱਸਣ ਵਾਲੇ ਜੋ ਵਸਨੀਕ ਹਨ ਇਹ ਉਨ੍ਹਾਂ ਦੀ ਬੇ-ਇਜ਼ਤੀ ਹੈ, ਇਹ ਕਿਸੀ ਸਰਕਾਰ ਦੀ ਬੇਇਜ਼ਤੀ ਨਹੀਂ ਹੈ, ਇਤਨੀ ਗੱਲ ਇਨ੍ਹਾਂ ਨੂੰ ਸੋਚਣੀ ਚਾਹੀਦੀ ਹੈ । ਵੈਸੇ ਵੀ ਡਿਪਟੀ ਸਪੀਕਰ ਸਾਹਿਬ, ਸਰਕਾਰ ਦੀ ਬੜੀ ਅਜੀਬ ਟੈਨਡੈਂਸੀ ਹੋ ਗਈ ਹੈ ਕਿ ਉਹ ਪਾਸਟ ਵਿਚ ਹੀ ਰਹਿੰਦੀ ਹੈ । ਪਿਛੇ ਕੀ ਹੋਇਆ ਹੈ ? ਜੋ ਕੁਝ ਵੀ ਪਿਛੇ ਹੋਇਆ ਉਹ ਤੁਹਾਡੇ ਸਾਹਮਣੇ ਹੈ । ਮੈਂ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਪਿਛਲੇ 9 ਮਹੀਨਿਆਂ ਵਿਚ ਕੀ ਕੀਤਾ ਹੈ ? ਇੰਡਸਟਰੀ ਦੀ ਦੇਖ ਲਓ ਕਿ ਕਿੰਨੀ ਤਰੱਕੀ ਹੋਈ ਹੈ । ਤੁਹਾਡੇ ਕੋਲ ਫੈਕਟਸ ਐਂਡ ਫਿਗਰਜ਼ ਹਨ, ਉਹ ਤੁਸੀਂ ਦੇਖ ਸਕਦੇ ਹੋ, ਫੈਕਟਸ ਐਂਡ ਫਿਗਰਜ਼ ਇਹ ਦੱਸਣ । ਸੜਕਾਂ ਬਣਾਉਣ ਵਿਚ ਕੀ ਤਰੱਕੀ ਹੋਈ ਹੈ । ਪਹਿਲਾਂ ਸਾਡੇ ਵਕਤ ਸੜਕਾਂ ਦੀ ਕਿੰਨੀ ਮਾਈਲੇਜ ਬਣੀ ਹੈ ਅਤੇ ਇਨ੍ਹਾਂ ਦੇ ਵੇਲੇ ਹੁਣ ਕਿੰਨੀ ਮਾਈਲੇਜ਼ ਬਣੀ ਹੈ, ਇਹ ਦੱਸ ਦੇਣ ਕਿ ਕਿੰਨੀ ਬਣੀ ਹੈ । ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ ਤਿੰਨ ਇਲਾਕੇ ਹਨ ਜਿਨ੍ਹਾਂ ਨੂੰ ਡਿਵੈਲਪਡ ਏਰੀਆਜ਼ ਕਹਿ ਸਕਦੇ ਹਾਂ । ਉਹ ਹਨ ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣਾ । ਉਸ ਦੇ ਮੁਕਾਬਲੇ ਵਿਚ ਬੇਸ਼ੁਮਾਰ ਏਰੀਆ ਪੰਜਾਬ ਵਿਚ ਬੈਕਵਰਡ ਹੈ । ਮੈਂ ਇਹ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਲੈਨ ਅਤੇ ਨਾਨ-ਪਲੈਨ ਦਾ ਜੋ ਖਰਚਾ ਹੈ, ਉਸ ਦੇ ਵਿਚ ਬੈਕਵਰਡ ਏਰੀਏ ਜੋ ਹਨ ਉਨ੍ਹਾਂ ਵਾਸਤੇ ਕਿੰਨਾਂ ਖਰਚ ਕਰਨਾ ਪ੍ਰੋਪੋਜ਼ ਕੀਤਾ ਗਿਆ ਹੈ । ਬੈਕਵਰਡ ਏਰੀਏ ਵਿਚ ਖਰਚਣ ਲਈ ਕੋਈ ਬਹੁਤਾ ਰੁਪਿਆ ਨਹੀਂ ਰੱਖਿਆ ਗਿਆ ਹੈ । ਡਿਪਟੀ ਸਪੀਕਰ ਸਾਹਿਬ, ਇਕਾਨੋਮੀ ਦਾ ਜਿਹੜਾ ਪੈਟਰਨ ਤਿਆਰ ਕੀਤਾ ਗਿਆ ਹੈ ਉਸ ਦੇ ਵਿਚ ਨਾ ਕਨਜ਼ਿਊਮਰ ਨੂੰ ਫਾਇਦਾ ਪਹੁੰਚਦਾ ਹੈ ਅਤੇ ਨਾ ਪ੍ਰੋਡਿਊਸਰ ਨੂੰ ਕੁਝ ਦੇਣਾ ਹੈ । ਤੁਸੀਂ ਦੇਖੋ ਕਿ ਝੋਨੇ ਦੀ ਖੇਤੀ ਬਹੁਤ ਹੋਈ ਹੈ ਲੇਕਿਨ ਤੁਸੀਂ ਇਹ ਵੀ ਦੇਖੋ ਕਿ ਮੰਡੀਆਂ ਵਿਚ ਕੀ ਹਾਲ ਹੋਇਆ ਹੈ । ਜਿਹੜੀ ਸਪੋਰਟ ਪ੍ਰਾਈਸ ਹੈ ਉਹ ਵੀ ਨਹੀਂ ਦਿਤੀ ਗਈ । ਕਿਸਾਨ ਨੂੰ ਉਹ ਕੀਮਤ ਨਹੀਂ ਮਿਲੀ ਜੋ ਮਿਲਣੀ ਚਾਹੀਦੀ ਸੀ । ਸ਼ੈਲਰਜ਼ ਵਾਲੇ ਹੀ ਸਾਰੇ ਪੈਸੇ ਲੈ ਗਏ । ਹੁਣ ਵੀ ਇਹੀ ਹਾਲ ਹੈ । ਇਨ੍ਹਾਂ ਕੋਲ ਜਿਹੜੀਆਂ ਏਜੰਸੀਜ਼ ਹਨ ਉਨ੍ਹਾਂ ਕੋਲ ਪੈਸਾ ਨਹੀਂ ਹੈ । ਉਹ ਪੈਸੇ ਦੀ ਮੰਗ ਕਰਦੇ ਹਨ । ਮੰਡੀਆਂ ਵਿਚ ਕਣਕ ਜਾਂ ਹੋਰ ਜਿਨਸਾਂ ਕਿਸਾਨ ਗਰੀਬ ਜਿਹੜਾ ਹੈ ਉਹ ਲੈ ਆਵੇਗਾ ਅਤੇ ਉਸ ਦਾ ਨਤੀਜਾ ਇਹ ਹੋਵੇਗਾ ਕਿ ਉਨ੍ਹਾਂ ਨੂੰ ਸਪੋਰਟ ਪ੍ਰਾਈਸ ਵੀ ਨਹੀਂ ਮਿਲਣੀ ਅਤੇ ਜਿਹੜਾ ਵੱਡਾ ਕਿਸਾਨ ਹੈ ਉਸ ਨੂੰ ਸ਼ਾਇਦ ਇਹ ਬਚਾਉਣ ਦੀ ਕੋਸ਼ਿਸ਼ ਕਰਨ ਲੇਕਿਨ ਗਰੀਬ ਕਿਸਾਨ ਹਮੇਸ਼ਾ ਮਾਰਨ ਦੀ ਕੋਸ਼ਿਸ਼ ਕਰਨਗੇ । ਇਨ੍ਹਾਂ ਦੀ ਸੋਚ ਵਿਚ ਵੀਕਰ ਸੈਕਸ਼ਨ ਕੋਈ ਐਗਜ਼ਿਸਟ ਹੀ ਨਹੀਂ ਕਰਦਾ । ਵੀਕਰ ਸੈਕਸ਼ਨ ਲਈ ਪੈਸੇ ਜੋ ਰੱਖੇ ਹਨ ਉਹ ਬਹੁਤ ਥੋੜੇ ਰੱਖੇ ਹਨ । ਖਾਸ ਤੌਰ ਤੇ ਹਰੀਜਨਾਂ ਲਈ ਜਿੰਨਾਂ ਰੁਪਿਆ ਪਹਿਲਾਂ ਰੱਖਿਆ ਜਾਂਦਾ ਸੀ ਉਸ ਨਾਲੋਂ ਅੱਧਾ ਰੁਪਿਆ ਰੱਖਿਆ ਗਿਆ ਹੈ । ਮੈਂ ਨਹੀਂ ਸਮਝਦਾ ਕਿ ਉਨ੍ਹਾਂ ਦੀ ਉਨਤੀ ਇਨ੍ਹਾਂ ਨੇ ਕਿਸ ਤਰ੍ਹਾਂ ਕਰਨੀ ਹੈ ?

ਡਿਪਟੀ ਸਪੀਕਰ ਸਾਹਿਬ, ਇਥੇ ਕੁਰੱਪਸ਼ਨ ਦੇ ਬਾਰੇ ਵਿਚ ਜ਼ਿਕਰ ਹੋਇਆ ਹੈ । ਮੈਂ ਅੱਗੇ ਵੀ ਕਿਹਾ ਸੀ ਅਤੇ ਹੁਣ ਵੀ ਕਹਿੰਦਾ ਹਾਂ ਕਿ ਜਿਹੜੀ ਪੁਲਿਟੀਕਲ ਲੇਵਲ ਤੇ ਕੁਰੱਪਸ਼ਨ ਹੈ ਉਸ

ਨੂੰ ਦੂਰ ਕਰੋ । ਲੇਕਿਨ ਅੱਜ ਸਿਸਟਮ ਐਸਾ ਹੋ ਗਿਆ ਹੈ ਕਿ ਇਹ ਦੂਰ ਨਹੀਂ ਹੋ ਸਕਦੀ । ਚਤੋ ਜੋ ਕੁਝ ਕਿਸੇ ਨੇ ਕੀਤਾ ਉਸ ਦੇ ਮੁਤਾਬਿਕ ਮੁਕੱਦਮੇ ਚਲਾਓ, ਅਸੀਂ ਤੁਹਾਡੇ ਨਾਲ ਹਾਂ । ਪਰ ਮੈਂ ਕਹਿੰਦਾ ਹਾਂ ਕਿ ਜਿਹੜੀ ਇਸ ਵੇਲੇ ਕੁਰੱਪਸ਼ਨ ਹੋ ਰਹੀ ਹੈ ਉਸ ਨੂੰ ਕਿਸ ਤਰ੍ਹਾਂ ਰੋਕੋਗੇ। ਇਹ ਇਕ ਸੋਚੀ ਸਮਝੀ ਹੋਈ ਗੱਲ ਹੈ । ਅੱਜ ਵੀ ਇਥੇ ਪੁਲਿਟੀਕਲ ਕੁਰੱਪਸ਼ਨ ਦੀ ਗੱਲ ਹੋਈ ਹੈ। ਕਾਂਗਰਸ ਨੇ ਜਾਂ ਕਿਸੇ ਨੇ ਪੈਸੇ ਇਕੱਠੇ ਕੀਤੇ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਸੀ ਕਿ ਇਲੈਕਸ਼ਨਾਂ ਦੇ ਬਾਅਦ ਇਸ ਵਿਚ ਰਿਫਾਰਮ ਲਿਆਵਾਂਗੇ। ਮੈਂ ਪੁੱਛਦਾ ਹਾਂ ਕਿ ਕਿਥੇ ਗਏ ਇਨ੍ਹਾਂ ਦੇ ਰਿਫਾਰਮਜ਼ ? ਮੈਂ ਕਿਸੇ ਦੇ ਰਿਲੀਜੀਅੱਸ ਸੈਂਟੀਮੈਂਟਸ ਨੂੰ ਹਰਟ ਨਹੀਂ ਕਰਨਾ ਚਾਹੁੰਦਾ । ਅੰਮ੍ਰਿਤਸਰ ਸ਼ਹਿਰ ਦਾ ਚਾਰ ਸੌ ਸਾਲਾ ਦਿਵਸ ਮਨਾਇਆ ਗਿਆ । ਲੇਕਿਨ ਉਸ ਲਈ ਦੁਕਾਨ ਦੁਕਾਨ ਤੋਂ ਪੈਸੇ ਇਕੱਠੇ ਕੀਤੇ ਗਏ, ਬੰਦੇ ਬੰਦੇ ਤੋਂ ਪੈਸੇ ਲਏ ਗਏ । ਪਰ ਉਹ ਕਿਸ ਤਰ੍ਹਾਂ ਖਰਚ ਹੋਏ, ਕੋਈ ਪਤਾ ਨਹੀਂ ? ਮੈਂ ਕੁਰੱਪਸ਼ਨ ਦੀ ਹੋਰ ਗੱਲ ਦੱਸਾਂ ਜਿਹੜੀ ਕਿ ਪੁਲਿਸ ਵਿਚ ਹੈ ਇਸ ਵੇਲੇ ਅਗਰ ਵੇਖਿਆ ਜਾਵੇ ਤਾਂ ਥਾਣੇ ਵਿਕਦੇ ਹਨ । ਫਿਰ ਰੈਵੇਨਿਊ ਡਿਪਾਰਟਮੈਂਟ ਵਿਚ ਚਲੇ ਜਾਵੋ ਉਥੇ ਜੱਟ ਲੁਟਿਆ ਜਾਂਦਾ ਹੈ । ਕੋਈ ਕਹਿ ਦੇਵੇ ਕਿ ਫਲਾਂ ਦਫਤਰ ਵਿਚ ਪੈਸੇ ਨਹੀਂ ਚਲਦੇ । ਇਸ ਤੋਂ ਇਲਾਵਾ ਜਿਹੜੀ ਪੁਲਿਟੀਕਲ ਕੁਰੱਪਸ਼ਨ ਹੈ ਉਸ ਨੇ ਬੜੀ ਭਿਆਨਕ ਸ਼ਕਲ ਲੈ ਲਈ ਹੈ । ਇਥੇ 15 ਦਿਨ ਹੋ ਗਏ ਹਨ, ਨਾਮ ਵੀ ਲਿਤੇ ਗਏ ਹਨ । ਮੈਂ ਸਮਝਦਾ ਹਾਂ ਕਿ ਅਗਰ ਕੁਰੱਪਸ਼ਨ ਹਟਾਉਣੀ ਹੈ ਤਾਂ ਜਿੰਨਾਂ ਚਿਰ ਤੱਕ ਕੋਈ ਸਟੈਪ ਨਹੀਂ ਚੁਕੋਗੇ ਉਤਨਾ ਚਿਰ ਤੱਕ ਕੁਝ ਨਹੀਂ ਹੋਣਾ । ਵਿੰਡਿਕਟਿਵ ਹੋ ਕੇ ਲੋਕਾਂ ਨੂੰ ਵਿਕਟੇਮਾਈਜ਼ ਕਰੀ ਜਾਣ ਨਾਲ ਕੁਰੱਪਸ਼ਨ ਨਹੀਂ ਹਟਾਈ ਜਾ ਸਕਦੀ । ਇਸ ਦੇ ਇਲਾਵਾ ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਐਡਮਨਿਸਟ-ਰੇਸ਼ਨ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਐਡਮਨਿਸਟਰੇਸ਼ਨ ਵਿਚ ਡਿਸਟਰੱਸਟ ਕੀਤਾ ਜਾਂਦਾ ਹੈ । ਇਕ ਅਜੀਬ ਢੰਗ ਵਿਕਟੇਮਾਈਜੇਸ਼ਨ ਦਾ ਅਪਣਾਇਆ ਹੋਇਆ ਹੈ । ਜਿਹੜਾ ਸਾਡਾ ਆਈਡੀਆ ਹੈ, ਉਹ ਧਰਮ ਨਿਰਪੱਖਤਾ ਦਾ ਹੈ । ਮੈਂ ਦੱਸਦਾ ਹਾਂ ਕਿ ਪੰਜਾਬ ਵਿਚ ਖਾਸ ਤੌਰ ਤੇ ਕਿਸ ਤਰ੍ਹਾਂ ਪੁਲਿਟੀਕਲ ਪਾਵਰ ਹਾਸਲ ਕੀਤੀ ਗਈ ਹੈ । ਇਹ ਅਕਾਲੀ ਪਾਰਟੀ ਨੇ ਸੈਪਰੇਟਿਜ਼ਮ ਤੋਂ ਲਿਤੀ ਹੈ, ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ । ਜੋ ਵੀ ਇਹ ਸਟੈਪਸ ਲੈਂਦੇ ਹਨ, ਰੰਗਤ ਉਸੇ ਤਰ੍ਹਾਂ ਦੀ ਦਿਤੀ ਜਾਂਦੀ ਹੈ । ਇਸ ਵੇਲੇ ਸਾਰੇ ਪੰਜਾਬ ਵਿਚ ਇਕ ਦਹਿਸ਼ਤ ਫੈਲੀ ਹੋਈ ਹੈ । ਲਾਅ ਐਂਡ ਆਰਡਰ ਦੀ ਕੋਈ ਹਾਲਤ ਹੀ ਨਹੀਂ । ਪਿੰਡਾਂ ਵਿਚ ਚਲੇ ਜਾਵੋ, ਪਿੰਡਾਂ ਵਿਚ ਕਾਸਟਮ ਵਾਰ ਦੀਆਂ ਕੰਡੀਸ਼ਨਜ਼ ਪੈਦਾ ਕੀਤੀਆਂ ਗਈਆਂ ਹਨ ।

**ਸ੍ਰੀ ਡਿਪਟੀ ਸਪੀਕਰ** : ਬਹਿਲ ਸਾਹਿਬ, ਹੁਣ ਤੁਸੀਂ ਵਾਈਂਡ ਅੱਪ ਕਰ ਦਿਓ ।

**ਸ੍ਰੀ ਖੁਸ਼ਹਾਲ ਬਹਿਲ** : ਬੱਸ ਜੀ, ਮੈਂ ਵਾਈਂਡ ਅੱਪ ਕਰਨ ਲੱਗਾ ਹਾਂ । ਡਿਪਟੀ ਸਪੀਕਰ ਸਾਹਿਬ, ਪਿੰਡਾਂ ਵਿਚ, ਖਾਸ ਕਰਕੇ ਜਿਹੜੀ ਗਰੀਬ ਹਰੀਜਨ ਕਲਾਸ ਹੈ, ਲੈਂਡਲੈਸ ਕਲਾਸ ਹੈ, ਇਸ ਦੇ ਵਿਚ ਭਾਵੇਂ ਕੋਈ ਫਾਰਮਰ ਹੈ ਜਾਂ ਫਾਰਮਰ ਦਾ ਕਿੱਤਾ ਕਰਦਾ ਹੈ ਉਨ੍ਹਾਂ ਵਿਚ ਪਾੜਾ ਕਰੀਏਟ ਕਰ ਦਿਤਾ ਗਿਆ ਹੈ ।

**ਡਾਕਟਰ ਦੇਵ ਰਾਜ** ਨਮਰਾਲਾ : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

---

*Expunged as ordered by the Chair.

**ਸ੍ਰੀ ਖੁਸ਼ਹਾਲ ਬਹਿਲ** : ਡਿਪਟੀ ਸਪੀਕਰ ਸਾਹਿਬ, ਨਤੀਜੇ ਦੇ ਤੌਰ ਤੇ ਜਿਹੜੇ ਉਥੇ ਲੋਕ ਫਸਦੇ ਹਨ ਉਨ੍ਹਾਂ ਨੂੰ ਜ਼ਿੰਦਗੀ ਦੀ ਸਿਕਿਉਰਿਟੀ ਦੀ ਕੋਈ ਸੈਂਸ ਨਹੀਂ ਔਰ ਉਨ੍ਹਾਂ ਦੀ ਇਸ ਵੇਲੇ ਫੀਲਿੰਗ ਇਹ ਹੈ ਕਿ ਕਿੰਨਾਂ ਚਿਰ ਇਥੇ ਰਹਿਣਾ ਹੈ, ਕਿੰਨਾਂ ਚਿਰ ਨਹੀਂ । ਇਹ ਜਿਹੜੀ ਹਾਲਤ ਪੈਦਾ ਹੋ ਰਹੀ ਹੈ ਇਹ ਕੰਟਰੋਲ ਵਿਚ ਨਹੀਂ ਹੈ । ਦੂਸਰਾ ਇਹ ਹੈ ਕਿ ਜਿਹੜੀ ਐਡਮਨਿਸਟਰੇਸ਼ਨ ਹੈ ਉਹ ਬਿਲਕੁਲ ਲੂਜ਼ ਹੋ ਚੁਕੀ ਹੈ, ਉਸ ਤੇ ਕੰਟਰੋਲ ਨਹੀਂ ਕਰ ਸਕਦੇ । ਇਨ੍ਹਾਂ ਹਾਲਾਤ ਵਿਚ ਇਹ ਵਿਕਟੇਮਾਈਜ਼ੇਸ਼ਨ ਕਰ ਰਹੇ ਹਨ ਔਰ ਇਨ੍ਹਾਂ ਦੀ ਪਾਲਿਸੀ ਸਾਹਮਣੇ ਆ ਜਾਂਦੀ ਹੈ । ਮੈਂ ਅੱਗੇ ਵੀ ਮਿਸਾਲ ਦਿਤੀ ਸੀ ਕਿ ਥਾਣਿਆਂ ਵਿਚ ਕੀ ਹਾਲ ਹੈ । ਮੈਂ ਹੁਣ ਵੀ ਦੱਸ ਦਿੰਦਾ ਹਾਂ । ਗੁਰਦਾਸ-ਪੁਰ ਵਿਚ ਇਕ ਪਿੰਡ ਹੈ ਉਥੇ ਕਸਾਈਆਂ ਦਾ ਬੱਚਾ ਗੁਜ਼ਰ ਗਿਆ । ਦੋ ਦਿਨ ਲਾਸ਼ ਰੁਲਦੀ ਰਹੀ ਦਬਾਉਣ ਨਹੀਂ ਦਿੰਦੇ ਸਨ । ਪੁਲੀਸ ਵਿਚ ਗਏ, ਕੋਈ ਸੁਣਵਾਈ ਨਹੀਂ ਹੋਈ, ਕੋਈ ਕੇਸ ਦਰਜ ਨਹੀਂ ਹੋਇਆ ।

**ਸ੍ਰੀ ਡਿਪਟੀ ਸਪੀਕਰ** : ਬਹਿਲ ਸਾਹਿਬ, ਹੁਣ ਤੁਸੀਂ ਵਾਈਂਡ ਅੱਪ ਕਰ ਦਿਓ ।

**ਸ੍ਰੀ ਖੁਸ਼ਹਾਲ ਬਹਿਲ** : ਅਗਰ ਐਸੇ ਹਾਲਾਤ ਵਿਚ ਪੁਲੀਸ ਪ੍ਰੋਟੈਕਸ਼ਨ ਨਹੀਂ ਦੇ ਸਕਦੀ ਅਤੇ ਹਰਾਸ ਕਰਦੀ ਹੈ ਤਾਂ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੇ ਹਾਲਾਤ ਵਿਚ ਪੰਜਾਬ ਇਕਤਸਾਦੀ ਤਰੱਕੀ ਨਹੀਂ ਕਰ ਸਕਦਾ । ਮੈਂ ਵੇਖਿਆ ਹੈ ਕਿ ਜਿਹੜਾ ਇਹ ਬਜਟ ਹੈ ਇਹ ਹੇਠਾਂ ਬਿਲਕੁਲ ਪਰਕੋਲੇਟ ਨਹੀਂ ਕਰਦਾ, ਕੋਈ ਸਕੀਮ ਨਹੀਂ, ਕੋਈ ਜ਼ਿੰਦਗੀ ਦੀ ਸਿਕਿਉਰਿਟੀ ਇਹ ਗੌਰਮਿੰਟ ਨਹੀਂ ਦੇ ਸਕਦੀ (ਘੰਟੀ) ।

**ਡਾਕਟਰ ਦੇਵ ਰਾਜ ਨਸਰਾਲਾ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸ੍ਰੀ ਖੁਸ਼ਹਾਲ ਬਹਿਲ** : ਡਿਪਟੀ ਸਪੀਕਰ ਸਾਹਿਬ, ਜਿਹੜਾ ਟੈਕਸ ਲੱਗਾ ਹੈ ਉਹ 10 ਰੁਪਏ ਫੀ ਬਸ਼ਰ ਇਨਡਾਇਰੈਕਟ ਟੈਕਸ ਹੈ । ਇਹ ਟੈਕਸ ਮਾਰਕਿਟ ਕਮੇਟੀਆਂ, ਸਿਨਮਿਆਂ ਅਤੇ ਕਿਸਾਨਾਂ ਤੇ ਹੈ । ਜਿਹੜਾ ਗਰੀਬ ਆਦਮੀ ਹੈ ਉਸ ਨੂੰ ਥੋੜ੍ਹਾ ਬਹੁਤ ਐਂਟਰਟੇਨਮੈਂਟ ਵੀ ਚਾਹੀਦਾ ਹੈ । ਅਤੇ ਗਰੀਬ ਆਦਮੀ ਨੂੰ ਕਈਂ ਕਾਰਨਾ ਕਰਕੇ ਜ਼ਮੀਨ ਗਹਿਣੇ ਰੱਖਣੀ ਪੈਂਦੀ ਹੈ । ਇਸ ਲਈ, ਇਹ ਜਿਹੜਾ ਇਸ ਤਰ੍ਹਾਂ ਦਾ ਟੈਕਸ ਸਟਰੱਕਚਰ ਹੈ ਇਸ ਦੇ ਨਾਲ ਤਾਂ ਗਰੀਬ ਆਦਮੀ ਹੀ ਲੁਟਿਆ ਜਾਂਦਾ ਹੈ, ਅਮੀਰ ਆਦਮੀ ਨੂੰ ਕੋਈ ਫਰਕ ਨਹੀਂ ਪੈਣਾ, ਜਿਸ ਦੇ ਬਾਰੇ ਇਹ ਕਹਿੰਦੇ ਹਨ ਕਿ ਅਸੀਂ ਵਕੀਲ ਹਾਂ... .. (ਵਿਘਨ)

ਡਿਪਟੀ ਸਪੀਕਰ ਸਾਹਿਬ, ਅਨਇੰਪਲਾਇਮੈਂਟ ਦਾ ਭੱਤਾ ਰੱਖਿਆ ਹੈ । ਜਿਹੜੇ ਫੈਕਟਸ ਐਂਡ ਫਿਗਰਜ਼ ਹਨ ਉਨ੍ਹਾਂ ਦੇ ਮੁਤਾਬਿਕ ਤਾਂ ਇਹ ਮਸਲਾ ਹੱਲ ਨਹੀਂ ਹੋਣਾ । ਮਹਾਰਾਸ਼ਟਰ ਸਰਕਾਰ ਨੇ ਇਕ ਇੰਪਲਾਇਮੈਂਟ ਗਾਰੰਟੀ ਪ੍ਰੋਗਰਾਮ ਤਿਆਰ ਕੀਤਾ ਹੈ ਉਸ ਤੇ 50 ਕਰੋੜ ਰੁਪਏ ਲਾਏ ਹਨ । ਇਸ ਦੇ ਵਿਚ ਹਰ ਬੰਦਾ ਦੋ ਕਿਲੋਮੀਟਰ ਵਿਚ ਕੰਮ ਕਲੇਮ ਕਰ ਸਕਦਾ ਹੈ । ਇਹ ਵੀ ਕੋਈ ਇਹੋ ਜਿਹੀ ਸਕੀਮ ਲਿਆਉਣ ਜਿਹੜੀ ਕਿ ਭਾਵੇਂ ਤਹਿਸੀਲ ਲੈਵਲ ਤੇ ਹੋਵੇ ਭਾਵੇਂ ਬਲਾਕ ਲੈਵਲ ਤੇ ਹੋਵੇ । ਸਕੀਮ ਵਰਕ ਆਊਟ ਕਰ ਲੈਣ । ਜਿਸ ਤਰ੍ਹਾਂ ਲਿਟਰੇਸੀ ਹੈ, ਗਲੀਆਂ, ਸੜਕਾਂ ਪੱਕੀਆਂ ਕਰਾਉਣੀਆਂ ਹਨ, ਉਹ ਵਰਕ ਆਊਟ ਕਰਨ ਤੋਂ ਬਾਅਦ ਉਨ੍ਹਾਂ ਨੂੰ ਕੰਮ ਦੇਣ । ਚਾਹੇ ਥੋੜ੍ਹਾ ਹੋਵੇ ਅਤੇ ਮੈਂ ਇਹ ਵੀ ਨਹੀਂ ਕਹਿੰਦਾ ਕਿ ਪੈਸੇ ਬਹੁਤ ਰੱਖਣ (ਵਿਘਨ)

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਤੁਹਾਡਾ ਸਮਾਂ ਹੋ ਗਿਆ ਹੈ, ਹੁਣ ਤੁਸੀਂ ਤਸ਼ਰੀਫ ਰੱਖੋ ।

**ਸ੍ਰੀ ਖੁਸ਼ਹਾਲ ਬਹਿਲ** : ਡਿਪਟੀ ਸਪੀਕਰ ਸਾਹਿਬ, ਮੈਨੂੰ ਖਦਸ਼ਾ ਹੈ ਕਿ ਜਿਹੜੇ 40 ਜਾਂ 50 ਰੁਪਏ ਦੇਣੇ ਹਨ ਕਿਤੇ ਇਹ ਆਪਣੇ ਪੁਲਿਟੀਕਲ ਵਰਕਰਜ਼ ਜਿਹੜੇ ਤਿਆਰ ਕੀਤੇ ਹੋਏ ਹਨ ਉਨ੍ਹਾਂ ਤੇ ਹੀ ਸਰਕਾਰ ਦਾ ਪੈਸਾ ਨਾ ਖਰਚ ਕਰ ਦੇਣ । ਇਸ ਦੇ ਲਈ ਇਹ ਕੋਈ ਠੋਸ ਪ੍ਰੋਗਰਾਮ ਲਿਆਉਣ ਅਤੇ ਉਸ ਦੇ ਬਾਅਦ ਅੱਗੇ ਤੁਰਨ ।

(ਇਸ ਸਮੇਂ ਕਈਂ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਸਨ ਪਰ ਡਿਪਟੀ ਸਪੀਕਰ ਸਾਹਿਬ ਨੇ ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ ਨੂੰ ਬੋਲਣ ਲਈ ਕਿਹਾ।)

**प्रिंसिपल ओम प्रकाश बग्गा (होशियारपुर)** : उपाध्यक्ष महोदय, मैं आप से प्रार्थना करता हूं कि कुछ समय बढ़ा दिया जाए . . .

**ਸ੍ਰੀ ਡਿਪਟੀ ਸਪੀਕਰ** : ਬੱਗਾ ਸਾਹਿਬ, ਤੁਹਾਨੂੰ 5 ਮਿੰਟਾਂ ਦਾ ਸਮਾਂ ਮਿਲਿਆ ਹੈ (ਵਿਘਨ)

**प्रिंसिपल ओम प्रकाश बग्गा** : आपके द्वारा मुझे पांच मिन्ट मिले हैं बहुत गनीमत हैं । उपाध्यक्ष महोदय, बजट जो पेश हुआ उसके पक्ष में और विपक्ष में बातें हुई । मैं समझता हूं कि जब बजट पेश किया था बहसें हुई . . .

**ਚੌਧਰੀ ਕਾਂਸ਼ੀ ਰਾਮ** : ** ** **

**ਸ੍ਰੀ ਡਿਪਟੀ ਸਪੀਕਰ** : ਸਰਦਾਰ ਬਲਵੰਤ ਸਿੰਘ ਜੀ ਹਾਊਸ ਵਿਚ ਹਾਜ਼ਰ ਹਨ । ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । (ਵਿਘਨ)

**Chaudhri Kanshi Ram** : He is loitering about. Please fix him on his seat.

**ਸ੍ਰੀ ਡਿਪਟੀ ਸਪੀਕਰ** : ਬੋਲਣ ਵਾਸਤੇ ਆਪਣੀ ਸੀਟ ਤੇ ਹੋਣਾ ਚਾਹੀਦਾ ਹੈ । ਬਾਕੀ ਠੀਕ ਹੈ .... (ਵਿਘਨ)

**प्रिंसिपल ओम प्रकाश बग्गा** : उपाध्यक्ष महोदय, आपने मुझे पांच मिनट दिये हैं ।

'बड़े गौर से सुन रहे थे,
हमीं सो गए दास्तां कहते कहते ।'

जब हमने पंजाब की रूपरेखा बदली, बड़े बड़े दावे किये कि अब काम ठीक तरीके से चलेगा । जो हमारे वित्त मंत्री जी ने बजट पेश किया है इसमें समाजवाद की झलक प्रतीत होती है । जो बोनस कांग्रेस सरकार ने पैप्सू रोडवेज का वापस ले लिया था, वह हमारी सरकार ने दिया है । लेकिन कथनी और करनी में अन्तर नज़र आता है ।

उपाध्यक्ष महोदय, हमने पुलिस पर इतना खर्च किया है । जनता पार्टी और अकाली पार्टी की सरकार की बदनामी का कारण पुलिस ही है । अगर सरकार इसको दरुस्त

**Expunged as ordered by the Chair.

[प्रिंसिपल ओम प्रकाश बग्गा]

कर ले तो इस सरकार को पीछे फैंकने वाला कोई पैदा नहीं हो सकता। पंजाब में धांदली मची हुई है। जिन्होंने M.Ps. और M.L.A's. की पिटाई की, सरकार ने कहा कि उनके खिलाफ इन्कुवायरी होगी। उन अफसरों को तबदील कर दिया गया है। आज वह पुलिस के अफसर सफेद वर्दियों में शहर में जलूस निकालें और नए S. P. और D. C. उनको अलविदा दें। 20, 25 सिपाही जो उनके टाऊट थे उन्होंने शहर में जलूस निकाला। सरकार ने उनको इस लिये बदल दिया क्योंकि उन्होंने लोगों पर जुल्म किया। लेकिन उन्होंने यह नई प्रथा चलाई है। मैंने इस सम्बन्ध में अपने लीडर से भी बात की थी। मैं बादल साहिब से रिक्वैस्ट करूंगा कि उन अफसरों के खिलाफ एक्शन लिया जाए। वह शहर में इस तरीके से जलूस निकाल कर गए जैसे कि उनकी तरक्की हुई हो। वह लोगों को प्रोवोक करते रहे। उसने लोगों से कहा कि मैं S.S.P. बन कर जा रहा हूं। S.S.P. तो वह एक साल पहले बना था। अब कौन सी तरक्की पर वह जा रहा है। अगर सरकार इस तरह से आंखें बन्द करके देखती रही तो इससे ज्यादा शर्मनाक बात और क्या हो सकती है। जिस तरह से होशियारपुर में हुआ है उसकी इन्क्वायरी होनी चाहिये। वहां पर लोगों को मजबूर करके पार्टियां दिलवायी गई। थाना सदर में, बलाचौर में पार्टियां दी गई। एक आदमी ने पैसे देने के लिये एतराज किया तो उसकी दुकान पर 10, 12 पुलिस के सिपाही भेजे गए और उसकी पिटाई की गई और उसका केस रजिस्टर नहीं किया गया। अगर यही कार्यक्रम चलता रहा तो इस सरकार का इमेज खराब होगा।

'अगर यही रंग रहा इस महिफल का
अन्जाम न जाने क्या होगा।'

बादल साहिब ने कहा है कि पुलिस के रवैईये में तबदीली आई है। उपाध्यक्ष महोदय, हमने कांग्रेस के राज्य में भी लाठियां खाई और अपने राज्य में भी खा रहे हैं। हमारे काफले पर जो बीती है, लेकिन इस काफले की दासतां कुछ और कहती है। हमें परम पिता परमात्मा शक्ति दे ताकि हम लाठियां खा कर भी अपने पथ से विचलित न हों। पुलिस की 1963 से 1976 तक की कारगुज़ारी के बारे में एक छोटी सी बात कहूंगा। यह Auditor and Comptroller-General of India की 1975-76 की रिपोर्ट है। एक बहादुरगढ़ स्थान है। वहां पर पुलिस का recruiting centre है। वहां 10 लाख रुपये का गबन हुआ है। यह इस किताब में लिखा है। अब तक उस पर कोई एकशन नहीं लिया गया। इसके लिये कौन ज़िम्मेदार है। जिस काम के लिये यह पैसे खर्च किये जाने थे उस काम के लिये यह खर्च नहीं किये गये। यह पैसे लोगों पर दमन करने के लिए, लोगों की पिटाई करने और तंग करने पर खर्चे गये। इसकी इन्क्वारी होनी चाहिए। पंजाब के खादी बोर्ड में लाखों रुपयों का घपला है। महात्मा गांधी जी का बनाया हुआ यह खादी बोर्ड आज त्राहो त्राही कर रहा है। महात्मा गांधी आज स्वर्ग में बैठे क्या कहते होंगे। इस खादी बोर्ड में क्या हो रहा है।

**ਸ੍ਰੀ ਡਿਪਟੀ ਸਪੀਕਰ :** ਤੁਸੀਂ ਹੁਣ ਵਾਈਂਡ ਅੱਪ ਕਰੋ।

**प्रिंसिपल ओम प्रकाश बग्गा :** उपाध्यक्ष महोदय, दवाईयों में गड़बड़ हुई है। वह आपको पता है। मैं जनता पार्टी का लैजिस्लेटर होने के नाते किसी पर कोई चार्ज

नहीं लगाता। कोई मंत्री पिछली सरकार का हो या अब की सरकार का हो, जो गलत काम करेगा, उसकी सज़ा उसे भुगतनी पड़ेगी। यह आने वाली सरकारों के लिये चेतावनी होगी।

"बहुत शोर सुनते थे पहलू में दिल का
जो चीरा तो कतरा-ए-खून तक न निकला।"

हमने कहा कि कुरप्शन खत्म कर देंगे (घंटी)।

उपाध्यक्ष महोदय, पशु पालन का महिकमा है। वहां पर एक Officer on Special Duty लगा हुआ है। उस के पीछे कोई काम करने वाला नहीं, वहां 5,000 रुपये का खर्चा होता है। ज्ञानी जैल सिंह के वक्त से पांच साल तक पैसे लेता रहा है। वह अब भी ले रहा है। Social Welfare Minister से कहूंगा कि हज़ारों रुपयों की ग्रांटें नवयुवक भारत समाज को दी गई। यह 15 साल से लेकर 45 साल तक के लोगों के कल्याण के लिये पैसे खर्च करता है। यहां कहा गया कि बालवाड़ियां खोली जाएंगी। लेकिन यह कागज़ों में ही खोली गई। इस तरह ग़बन किया गया। हमारे से पहली सरकार ने इस को पैसे दिये। लेकिन हम अभी तक उनको पकड़ नहीं सके। हम उनकी नाक में क्यों नहीं नकेल डाल सके। उन्होंने अपनी मुबारिक ज़ुबां से कहा है। एक वरिष्ठ चीफ मिनिस्टर की तरह एकशन लें। इन शब्दों के साथ मैं आपका धन्यवाद करता हूं।

**ਸ੍ਰੀ ਡਿਪਟੀ ਸਪੀਕਰ** : ਸਰਦਾਰ ਬਲਵੰਤ ਸਿੰਘ ਜੀ, ਹੁਣ ਤੁਸੀਂ ਸਪੀਚ ਸ਼ੁਰੂ ਕਰੋ।

**ਸ੍ਰੀ ਰਾਮ ਕਿਸ਼ਨ ਕਟਾਰੀਆ** : ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਇਹ ਤਿੰਨ ਸੈਸ਼ਨ ਹੋਏ ਹਨ। ਨਾ ਪਹਿਲੀ ਸਿਟਿੰਗ ਵਿਚ ਅਤੇ ਨਾ ਦੂਜੀ ਸਿਟਿੰਗ ਵਿਚ ਮੈਨੂੰ ਟਾਈਮ ਮਿਲਿਆ ਹੈ। ਇਹ ਬਜਟ ਦਾ ਇਤਨਾ ਲੰਬਾ ਸੈਸ਼ਨ ਹੈ। ਹੁਣ ਤਕ ਮੈਨੂੰ ਕਿਸੇ ਵੀ ਗਲ ਤੇ ਬੋਲਣ ਦੀ ਇਜਾਜ਼ਤ ਨਹੀਂ ਦਿੱਤੀ ਗਈ। ਅੱਜ ਮੈਂ ਬੋਲ ਕੇ ਰਹਾਂਗਾ। ਮੈਂ ਬਾਰ ਬਾਰ ਤੁਹਾਨੂੰ ਰਿਕੁਐਸਟ ਕਰ ਚੁੱਕਾ ਹਾਂ।

**ਸ੍ਰੀ ਡਿਪਟੀ ਸਪੀਕਰ** : ਮੈਂ ਤੁਹਾਡੀ ਗਿਆਤ ਵਾਸਤੇ ਇਹ ਗਲ ਦੱਸਾਂਗਾ ਕਿ ਜਿਤਨਾ ਸਮਾਂ ਹੁੰਦਾ ਹੈ ਉਸਦੇ ਮੁਤਾਬਿਕ ਮੈਂ ਕੋਸ਼ਿਸ਼ ਕਰਦਾ ਹਾਂ ਕਿ ਜਿਤਨੇ ਜ਼ਿਆਦਾ ਤੋਂ ਜ਼ਿਆਦਾ ਮਾਨਯੋਗ ਮੈਂਬਰ ਸਾਹਿਬਾਨ ਬੋਲ ਸਕਦੇ ਹਨ, ਬੋਲ ਲੈਣ ਲੇਕਿਨ ਜਿਹੜਾ ਅਨਨਸੈਸਰਲੀ ਟਾਇਮ ਜ਼ਾਇਆ ਹੁੰਦਾ ਹੈ, ਇਸ ਕਾਰਨ ਕੁਝ ਮੇਰੀ ਵੀ ਮਜਬੂਰੀ ਹੈ।

**ਸ੍ਰੀ ਰਾਮ ਕਿਸ਼ਨ ਕਟਾਰੀਆ** : ਡਿਪਟੀ ਸਪੀਕਰ ਸਾਹਿਬ, ਤੁਸੀਂ ਰਿਕਾਰਡ ਕਢਾ ਕੇ ਵੇਖ ਲਓ ਮੈਂ ਕਦੇ ਵੀ ਹਾਊਸ ਦਾ ਟਾਈਮ ਵੇਸਟ ਨਹੀਂ ਕੀਤਾ। ਮੈਂ ਪੰਜ ਮਿਟ ਵੀ ਨਹੀਂ ਬੋਲਿਆ।

**ਸ੍ਰੀ ਡਿਪਟੀ ਸਪੀਕਰ** : ਮੈਂ ਤੁਹਾਡੇ ਨਾਲ ਐਗਰੀ ਕਰਦਾ ਹਾਂ ਕਿ ਤੁਹਾਨੂੰ ਬੋਲਣ ਲਈ ਟਾਈਮ ਨਹੀਂ ਮਿਲਆ। ਤੁਸੀਂ ਪੰਜ ਮਿੰਟਾਂ ਲਈ ਬੋਲ ਲਓ।

**ਸ੍ਰੀ ਰਾਮ ਕਿਸ਼ਨ ਕਟਾਰੀਆ** (ਬਲਾਚੌਰ): ਡਿਪਟੀ ਸਪੀਕਰ ਸਾਹਿਬ, ਐਪਰੋਪਰੀਏਸ਼ਨ ਬਿਲ ਦੀ ਜੇ ਮੈਂ ਸ਼ੁਰੂ ਵਿਚ ਹੀ ਤਾਈਦ ਕਰ ਦਿਆਂ ਤਾਂ ਅੱਛਾ ਹੈ। ਬੜੀਆਂ ਆਸਾਂ ਲੈ ਕੇ , ਉਮੀਦਾਂ ਦੇ ਨਾਲ ਅਸੀਂ ਇਸ ਅਸੈਂਬਲੀ ਦੇ ਵਿਚ ਆਏ ਸੀ । ਲੋਕਾਂ ਨਾਲ ਬੜੇ ਵਾਇਦੇ ਕੀਤੇ ਸਨ ਕਿ ਰਾਜ ਵਿੱਚ ਪਲਟਾ ਆਇਆ ਹੈ, 30 ਸਾਲਾਂ ਵਿਚ ਜੋ ਨਹੀਂ ਹੋਇਆ, ਉਹ ਹੋਵੇਗਾ। ਲੇਕਿਨ ਹੋਇਆ ਕੀ ਜਿਤਨੇ ਸਵਾਲ ਮੈਂ ਦਿੱਤੇ ਹਨ, ਚਾਹੇ ਸਵਾਲ ਇਰੀਗੇਸ਼ਨ ਦੇ ਬਾਰੇ ਵਿੱਚ ਹੈ, ਚਾਹੇ ਕਾਲਜ, ਆਈ. ਟੀ. ਆਈਜ਼. ਪਲੇ-ਗਰਾਊਂਡ, ਸਟੇਡੀਅਮ ਜਾਂ ਬੱਸਾ ਦੇ ਰੂਟ ਦੇ ਬਾਰੇ ਵਿਚ ਹੈ, ਉਨ੍ਹਾਂ ਦਾ ਜਵਾਬ ਇਹ ਆਇਆ ਹੈ 'ੳ' ਨਹੀ ਜੀ, 'ਅ' ਸਵਾਲ ਹੀ ਪੈਦਾ ਨਹੀਂ ਹੁੰਦਾ। ਅਸੀਂ ਲੋਕਾਂ ਨੂੰ ਇਹ ਕਿਹਾ ਕਿ ਭਾਈਓ ਤੁਸੀਂ ਆਪਣੇ ਇਮਤਿਹਾਨ ਵਿਚ ਪਾਸ ਹੋ ਗਏ ਹੋ। ਤੁਸੀਂ ਜੋ ਕੁਝ ਕਰਨਾ ਸੀ ਕਰ ਚੁਕੇ ਹੋ । ਹੁਣ ਪੰਜ ਸਾਲ ਅਸੀਂ ਪਰਚੇ ਪਾਉਣੇ ਹਨ। ਜਦੋਂ ਦਾ ਸੈਸ਼ਨ ਚਲਿਆ ਹੈ ਹੁਣ ਮੈਨੂੰ ਪੰਜ ਮਿੰਟ ਮਿਲੇ ਹਨ । ਨਾ ਪਹਿਲੇ ਸੈਸ਼ਨ ਵਿਚ ਸਮਾਂ ਮਿਲਿਆ ਅਤੇ ਨਾ ਹੀ ਦੂਜੇ ਸੈਸ਼ਨ ਵਿੱਚ ਮੈਨੂੰ ਸਮਾਂ ਮਿਲਿਆ ਹੈ। ਸੋ, ਮੈਂ ਤੁਹਾਡਾ ਬਹੁਤ ਹੀ ਇਸ ਗੱਲ ਤੇ ਆਭਾਰੀ ਹਾਂ । ਮੈਂ ਜਦੋਂ ਇਥੋਂ ਵਾਪਿਸ ਇਨ੍ਹਾਂ ਤਿੰਨ ਸਿਟਿੰਗਜ਼ ਤੋਂ ਜਾਵਾਂਗਾ ਤਾਂ ਮੇਰੇ ਹਲਕੇ ਦੇ ਲੋਕ ਮੈਨੂੰ ਪੁੱਛਣਗੇ ਕਿ ਤੁਸੀਂ ਦੱਸੋ ਕੀ ਕਰਕੇ ਆਏ ਹੋ । ਮੈਂ ਇਹ ਹੀ ਕਹਾਂਗਾ ਕਿ:

"(ੳ) ਨਹੀਂ ਜੀ,

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।" (ਹਾਸਾ)

ਡਿਪਟੀ ਸਪੀਕਰ ਸਾਹਿਬ, ਇਹ ਬਿਲਕੁਲ ਠੀਕ ਹੈ ਕਿ ਇਹ ਫਾਰਵਰਡ ਬਜਟ ਹੈ, ਫਾਰਵਰਡ ਲੁਕਿੰਗ ਬਜਟ ਹੈ ਲੇਕਿਨ ਇਹ ਵੀ ਠੀਕ ਹੈ ਕਿ ਇਹ ਬੈਕਵਰਡ ਲੁਕਿੰਗ ਬੱਜਟ ਨਹੀਂ ਹੈ । ਅੱਗੇ ਨੂੰ ਜਾਂਦੇ ਹਾਂ ਲੇਕਿਨ ਪਿਛੇ ਨਹੀਂ ਵੇਖਦੇ ਕਿ ਕੀ ਹੋ ਰਿਹਾ ਹੈ। ਮੈਂ ਆਪਣੇ ਦਿਲ ਤੋਂ ਦੁੱਖੀ ਹੋ ਕੇ ਇਹ ਸਾਰਾ ਕੁਝ ਕਹਿ ਰਿਹਾ ਹਾਂ । ਇਸ ਲਈ ਫਾਇਨਾਂਸ ਮਨਿਸਟਰ ਸਾਹਿਬ ਅੱਗੇ ਖਾਸ ਤੌਰ ਤੇ ਪ੍ਰਾਰਥਨਾ ਹੈ ਕਿ ਇਹ ਸੁਣ ਲੈਣ । ਸਾਨੂੰ ਸ਼ਰਮ ਆਉਂਦੀ ਹੈ ਕਿ ਜਦੋਂ ਬਾਹਰਲੇ ਸੂਬਿਆਂ ਵਿਚ ਜਾਂਦੇ ਹਾਂ, ਕਿਸੇ ਗੁਦਾਮ ਤੇ ਜਾਓ, ਰੇਲਵੇ ਸਟੇਸ਼ਨ ਤੇ ਜਾਓ, ਕੋਲਡ ਸਟੋਰ ਤੇ ਜਾਓ ਤਾਂ ਉਥੇ ਸਾਡੇ ਲੋਕ ਕੰਮ ਕਰ ਰਹੇ ਹਨ । ਡਿਪਟੀ ਸਪੀਕਰ ਸਾਹਿਬ, ਤੁਸੀਂ ਜਦੋਂ ਉਨ੍ਹਾਂ ਲੋਕਾਂ ਤੋਂ ਪੁੱਛੋਗੇ ਕਿ ਤੁਸੀਂ ਕੌਣ ਹੋ ਤਾਂ ਉਹ ਦੱਸਣਗੇ ਕਿ ਅਸੀਂ ਗੁੱਜਰ ਹਾਂ, ਉਹ ਦੱਸਣਗੇ ਕਿ ਅਸੀਂ ਬਲਾਚੌਰ ਦੇ ਹਾਂ, ਉਹ ਦੱਸਣਗੇ ਕਿ ਅਸੀਂ ਗੜ੍ਹਸ਼ੰਕਰ ਦੇ ਇਲਾਕੇ ਦੇ ਹਾਂ । ਸੋ ਇਸ ਤਰ੍ਹਾਂ ਜਿਸ ਜਿਸ ਨੂੰ ਵੀ ਤੁਸੀਂ ਪੁਛੋਗੇ ਉਹ ਇਨ੍ਹਾਂ ਇਲਾਕਿਆਂ ਦੇ ਹੀ ਹੋਣਗੇ । ਇਹ ਹਾਲਤ ਹੋ ਗਈ ਹੈ ਸਾਡੀ । ਇਥੇ ਤੋਂ ਲੈ ਕੇ ਜਾਮ ਨਗਰ ਤੱਕ ਸਾਡੇ ਲੋਕ ਜਿਹੜੇ ਹਨ, ਉਨ੍ਹਾਂ ਦੀ ਤਰਸਯੋਗ ਹਾਲਤ ਹੈ ।** ** **

**ਸ੍ਰੀ ਡਿਪਟੀ ਸਪੀਕਰ** : ਕਟਾਰੀਆ ਸਾਹਿਬ, ਇਸ ਤਰ੍ਹਾਂ ਚੇਅਰ ਦੇ ਬਾਰੇ ਨਾ ਕਹੋ । ਇਹ ਲਫਜ਼ ਐਕਸਪੰਜ ਕਰ ਦਿਤੇ ਜਾਣ ।

**ਸ੍ਰੀ ਰਾਮ ਕਿਸ਼ਨ ਕਟਾਰੀਆ** : ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਲੋਕਾਂ ਵੱਲ ਅਜੇ ਤੱਕ ਕਿਸੇ ਨੇ ਕੋਈ ਧਿਆਨ ਨਹੀਂ ਦਿੱਤਾ । ਉਹ ਲੋਕ ਉਮੀਦਾਂ ਲਾਈ ਬੈਠੇ ਸਨ ਕਿ ਇਹ ਸਰਕਾਰ ਸਾਡਾ ਕੁਝ ਸੰਵਾਰੇਗੀ, ਸਾਡੇ ਵੱਲ ਧਿਆਨ ਕਰੇਗੀ । ਹੁਣ ਜਦੋਂ ਮੈਂ ਜਾਵਾਂਗਾ ਤਾਂ ਉਹ ਕਹਿਣਗੇ ਕਿ ਕੀ ਲੈ ਕੇ ਆਏ ਹੋ । ਤਾਂ ਡਿਪਟੀ ਸਪੀਕਰ ਸਾਹਿਬ, ਮੈਂ ਇਹ ਹੀ ਕਹਾਂਗਾ ਕਿ ਸਾਡੀ ਸਰਕਾਰ ਨੇ ਬੜਾ

**Expunged as ordered by the Chair.

ਕੁਝ ਕੀਤਾ ਹੈ, ਸਾਡੀ ਸਰਕਾਰ ਨੇ ਲੀਡਰ ਆਫ਼ ਦੀ ਆਪੋਜੀਸ਼ਨ ਨੂੰ ਸਟੇਟੱਸ ਦਿੱਤਾ ਹੈ, ਅਨ-ਇੰਪਲਾਇਮੈਂਟ ਅਲਾਊਂਸ ਦਿੱਤਾ ਹੈ, ਇਕ ਕੰਪੋਜ਼ਿਟ ਸੈਂਟਰ ਖੋਲ੍ਹਿਆ ਹੈ, ਇਕ ਥੀਨ ਡੈਮ ਦੀ ਕਲੀਅਰੈਂਸ ਮਿਲੀ ਹੈ, 400 ਕਿਲੋਮੀਟਰ ਨਾਲੇ ਪੱਕੇ ਹੋਣਗੇ, ਸ਼ੂਗਰ ਮਿਲਜ਼ ਲਗਾਉਣੀਆਂ ਹਨ, ਤਾਂ ਉਹ ਇਕ ਦਮ ਕਹਿਣਗੇ ਕਿ ਸਾਨੂੰ ਕੀ । 'ਕੱਟੇ ਨੂੰ ਮਣ ਦੁਧ ਨਾਲ ਕੀ।" (ਹਾਸਾ) ਸਾਡੇ ਵਾਸਤੇ ਇਸ ਵਿਚ ਕੀ ਰੱਖਿਆ ਹੈ ? ਕੁਝ ਵੀ ਨਹੀਂ ਹੈ । ਇਸ ਕਰਕੇ ਡਿਪਟੀ ਸਪੀਕਰ ਸਾਹਿਬ, ਸਰਕਾਰ ਨੂੰ ਮੈਂ ਕਹਾਂਗਾ ਕਿ ਸਰਕਾਰ ਇਕ ਮਾਂ ਦੇ ਬਰਾਬਰ ਹੁੰਦੀ ਹੈ । ਉਸ ਨੂੰ ਸਭ ਬੱਚੇ ਬਰਾਬਰ ਹੁੰਦੇ ਹਨ, ਉਸ ਨੂੰ ਸਭ ਵੱਲ ਧਿਆਨ ਦੇਣਾ ਚਾਹੀਦਾ ਹੈ । ਖਾਸ ਤੌਰ ਤੇ ਜਿਹੜੇ ਕਮਜ਼ੋਰ ਬੱਚੇ ਹੁੰਦੇ ਹਨ ਉਨ੍ਹਾਂ ਵੱਲ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ । ਸਰਕਾਰ ਇਕ ਡਾਕਟਰ ਦੇ ਤੌਰ ਤੇ ਹੈ । ਇਸ ਲਈ ਉਸ ਨੂੰ ਚਾਹੀਦਾ ਹੈ ਕਿ ਜਿਹੜਾ ਮਰੀਜ਼ ਮਰ ਰਿਹਾ ਹੈ ਉਸ ਵੱਲ ਜ਼ਰੂਰ ਧਿਆਨ ਦੇਵੇ ਨਾ ਕਿ ਜਿਹੜਾ ਰਿਸ਼ਟ-ਪੁਸ਼ਟ ਹੈ ਉਨ੍ਹਾਂ ਵੱਲ ਜ਼ਿਆਦਾ ਧਿਆਨ ਦੇਵੇ ......

**ਸ੍ਰੀ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ ਜੀ ।

**ਸ੍ਰੀ ਰਾਮ ਕਿਸ਼ਨ ਕਟਾਰੀਆ** : ਕਿਉਂ ਜੀ, ਇਹ ਗੱਲ ਅੱਛੀ ਨਹੀਂ ਲੱਗ ਰਹੀ ?

**ਸ੍ਰੀ ਡਿਪਟੀ ਸਪੀਕਰ** : ਨਹੀਂ ਜੀ ਗੱਲ ਬਾਤ ਤਾਂ ਠੀਕ ਹੈ, ਪਰ ਸਮਾਂ ਨਹੀਂ ਹੈ । ਸਮੇਂ ਦੀ ਘਾਟ ਹੈ, ਇਸ ਵਾਸਤੇ ਹੀ ਮੈਂ ਪਹਿਲਾਂ ਵੀ ਕਿਹਾ ਸੀ ਕਿ ਸਮਾਂ ਬਹੁਤ ਥੋੜ੍ਹਾ ਹੈ ।

ਸ੍ਰੀ **ਰਾਮ ਕਿਸ਼ਨ ਕਟਾਰੀਆ** : ਮੇਰੀ ਗੱਲ ਤਾਂ ਸੁਣ ਲਓ । ਡਿਪਟੀ ਸਪੀਕਰ ਸਾਹਿਬ, ਸਾਡੇ ਫਾਇਨਾਂਸ ਮਨਿਸਟਰ ਸਾਹਿਬ, ਪ੍ਰੋਗਰੈਸਿਵ ਹਨ ਪਰ ਪਤਾ ਨਹੀਂ ਹੈ ਕਿ ਇਨ੍ਹਾਂ ਨੂੰ ਸਾਡੇ ਇਲਾਕੇ ਦਾ ਕਿਉਂ ਧਿਆਨ ਭੁਲ ਗਿਆ ਹੈ । ਮੈਨੂੰ ਉਮੀਦ ਹੈ ਕਿ ਹੁਣ ਇਹ ਲਾਰੇ ਨਹੀਂ ਲਾਉਣਗੇ, ਸਾਡੇ ਇਲਾਕੇ ਦਾ ਖਿਆਲ ਰੱਖਣਗੇ । ਪਹਿਲਾਂ ਗਿਆਨੀ ਜ਼ੈਲ ਸਿੰਘ ਜੀ ਕਹਿੰਦੇ ਰਹੇ ਹਨ ਕਿ ਇਥੇ ਤੁਹਾਡੇ ਇਲਾਕੇ ਵਿਚ ਆਰਟੀਫੀਸ਼ੀਅਲ ਰੇਨ ਹੋਇਆ ਕਰੇਗੀ, ਬਾਰਿਸ਼ ਹੋਇਆ ਕਰੇਗੀ । ਸੰਨ 1973 ਵਿਚ ਫਾਇਨਾਂਸ ਮਨਿਸਟਰ ਸਾਹਿਬ ਅਨਾਊਂਸ ਕਰਕੇ ਆਏ ਸਨ ਕਿ ਪੰਜ ਲੱਖ ਰੁਪਏ ਨਾਲ ਇੱਕ ਮੈਮੋਰੀਅਲ ਕਾਲਜ ਬਣੇਗਾ ਪਰ ਉਥੇ ਕੁਝ ਨਹੀਂ ਹੋਇਆ । ਪੱਥਰ ਵੇਖ ਲਵੋ, ਉਨ੍ਹਾਂ ਦੇ ਕਰ ਕਮਲਾਂ ਨਾਲ ਉਥੇ ਮੇਰੇ ਹਲਕੇ ਵਿਚ ਲਗਾਇਆ ਹੋਇਆ ਹੈ। ਇਸ ਲਈ ਬੇਹਤਰ ਹੈ ਕਿ ਆਪਣੇ ਹੱਥਾਂ ਨਾਲ ਹੀ ਉਸ ਨੂੰ ਚੁਕ ਲਿਆ ਜਾਵੇ । ਮੈਂ ਜ਼ਿਆਦਾ ਟਾਈਮ ਨਹੀਂ ਲੈਣਾ । ਇਕ ਹੀ ਗੱਲ ਦੱਸਦਾ ਹਾਂ ਕਿ ਮੇਰੇ ਹਲਕੇ ਵਿਚ 40--40 ਮੀਲ ਦੇ ਅੰਦਰ ਅੰਦਰ ਕੋਈ ਵੀ ਆਈ. ਏ. ਐਸ., ਆਈ. ਪੀ ਐਸ ਜਾਂ ਪੀ. ਸੀ. ਐਸ. ਅਫ਼ਸਰ ਅੱਜ ਤਾਈਂ ਨਹੀਂ ਬਣਿਆ । ਉਥੇ ਪੱਛੜੀਆਂ ਜਾਤੀਆਂ, ਸੱਡਿਊਲਡ ਕਾਸਟਸ ਦੇ ਲੋਕ ਬਿਲਕੁਲ ਪਿਸ ਗਏ ਹਨ । ਅਗਰ ਇਸ ਦੇ ਬਾਵਜੂਦ ਵੀ ਚੀਫ਼ ਮਨਿਸਟਰ ਸਾਹਿਬ ਮੇਰੇ ਹਲਕੇ ਵਿਚ ਦੌਰਾ ਨਾ ਕਰਨ ਤਾਂ ਠੀਕ ਨਹੀਂ ਹੈ । ਅੱਜ ਤੱਕ ਕਿਸੇ ਮਨਿਸਟਰ ਨੂੰ ਮੌਕਾ ਨਹੀਂ ਮਿਲਿਆ ਕਿ ਉਹ ਮੇਰੇ ਹਲਕੇ ਵਿਚ ਜਾ ਸਕੇ । ਬਲਾਚੌਰ ਵਿਚ ਇੰਡਸਟਰੀ ਲਗਾਓ, ਇਸ ਹਲਕੇ ਵੱਲ ਵੱਧ ਧਿਆਨ ਦਿਓ ਤਾਂ ਹੀ ਉਥੇ ਦੇ ਲੋਕਾਂ ਦੀ ਹਾਲਤ ਸੁਧਰ ਸਕਦੀ ਹੈ । ਗਵਾਂਢੀ ਹਲਕਿਆਂ ਵਿਚ ਸਭ ਸਹੂਲਤਾਂ ਹੋਣ ਪਰ ਮੇਰੇ ਇਲਾਕੇ ਵਿਚ ਕੁਝ ਨਹੀਂ ਹੈ । . . . (ਘੰਟੀ)

(ਇਸ ਸਮੇਂ ਕਈ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਹੋਏ।)

**Mr. Deputy Speaker** : Your time is over. Please take your seat. Now Shri Om Parkash Gupta, you please speak.

**ਸ਼੍ਰੀ ਓਮ ਪ੍ਰਕਾਸ਼ ਗੁਪਤਾ** (ਲੁਧਿਆਣਾ ਪੂਰਬ) : ਡਿਪਟੀ ਸਪੀਕਰ ਸਾਹਿਬ, ਮੈਂ ਇਸ ਬੱਜਟ ਤੇ ਪਹਿਲੀ ਵਾਰ ਬੋਲਣ ਲੱਗਾ ਹਾਂ।.....

12.40 ਬਾਅਦ ਦੁਪਹਿਰ (ਇਸ ਸਮੇਂ ਸ੍ਰੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

**ਸ਼੍ਰੀ ਰਾਮ ਕਿਸ਼ਨ ਕਟਾਰੀਆ** : ਸਪੀਕਰ ਸਾਹਿਬ, ਮੈਂ ਪਹਿਲਾਂ ਬੋਲ ਰਿਹਾ ਸੀ ।

**ਸ਼੍ਰੀ ਸਪੀਕਰ** : ਪਰ ਡਿਪਟੀ ਸਪੀਕਰ ਸਾਹਿਬ ਨੇ ਸ਼੍ਰੀ ਓਮ ਪ੍ਰਕਾਸ਼ ਗੁਪਤਾ ਜੀ ਨੂੰ ਟਾਈਮ ਦਿਤਾ ਹੈ।

**ਸ਼੍ਰੀ ਰਾਮ ਕ੍ਰਿਸ਼ਨ ਕਟਾਰੀਆ** : ਮੈਨੂੰ ਇੱਕ ਮਿੰਟ ਦੇ ਦਿਓ ਜੀ ।

**ਸ਼੍ਰੀ ਸਪੀਕਰ** : ਮੈਂ ਉਨ੍ਹਾਂ ਦੇ ਆਖੇ ਨੂੰ ਮੋੜ ਨਹੀਂ ਸਕਦਾ, ਤੁਸੀਂ ਕੱਲ੍ਹ ਨੂੰ ਗੱਲ ਕਰ ਲੈਣਾ।

**ਸਾਥੀ ਰੂਪ ਲਾਲ** : ਸਪੀਕਰ ਸਾਹਿਬ, ਸਾਰੇ ਮੈਂਬਰਜ਼ ਨੂੰ ਵੀ ਵੱਧ ਟਾਈਮ ਮਿਲਿਆ ਹੈ। ਇਨ੍ਹਾਂ ਨੂੰ ਵੀ ਇਕ ਅੱਧ ਮਿੰਟ ਹੋਰ ਦੇ ਦਿਓ ।

**ਸ਼੍ਰੀ ਸਪੀਕਰ** : ਮੈਂ ਫਿਰ ਦੇ ਦੇਵਾਂਗਾ। ਕਲ੍ਹ ਨੂੰ ਦੇ ਦੇਵਾਂਗਾ, ਹੁਣ ਬੈਠ ਜਾਓ ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਅਸੀਂ ਵੇਖਦੇ ਸੀ ਕਿ ਜਿਹੜਾ ਬਜਟ ਪੇਸ਼ ਹੋਇਆ ਹੈ, ਅਕਾਲੀ ਅਤੇ ਜਨਤਾ ਪਾਰਟੀਆਂ ਨੇ ਜੋ ਇਲੈਕਸ਼ਨਾਂ ਵਿਚ ਵਾਇਦੇ ਜਨਤਾ ਨਾਲ ਕੀਤੇ ਸਨ, ਉਨ੍ਹਾਂ ਬਾਰੇ ਕੁਝ ਇਸ ਵਿਚ ਹੋਵੇਗਾ, ਲੇਕਿਨ ਕੋਈ ਵੀ ਚੀਜ਼ ਇਸ ਵਿਚ ਨਹੀਂ ਆਈ। ਇਨ੍ਹਾਂ ਵੱਲੋਂ ਕੋਈ ਪ੍ਰੋਗਰਾਮ ਸਾਹਮਣੇ ਨਹੀਂ ਰੱਖਿਆ ਗਿਆ । ਜਿਸ ਤਰ੍ਹਾਂ ਕਿ ਇਨ੍ਹਾਂ ਨੇ ਆਪਣੇ ਮੈਨੀਫੈਸਟੋ ਵਿਚ ਕਿਹਾ ਸੀ । ਇਨ੍ਹਾਂ ਨੇ ਤਾਂ ਇਸ ਵਿਚ ਸਿਰਫ ਇਹ ਹੀ ਕਿਹਾ ਹੈ ਕਿ 30 ਸਾਲ ਵਿਚ ਕਾਂਗਰਸ ਨੇ ਇਹ ਕੀਤਾ ਹੈ, ਕਾਂਗਰਸ ਨੇ ਉਹ ਕੀਤਾ ਹੈ, ਪਰ ਸਪੀਕਰ ਸਾਹਿਬ, ਜੋ ਕੁਝ ਕਾਂਗਰਸ ਨੇ ਕੀਤਾ ਹੈ, ਉਸ ਦਾ ਫਾਇਦਾ ਇਨ੍ਹਾਂ ਨੂੰ ਮਿਲ ਗਿਆ ਹੈ । ਮੈਂ ਤੁਹਾਡੇ ਸਾਹਮਣੇ ਇਨ੍ਹਾਂ ਦੇ ਸਟੈਟਿਸਟਿਕਸ ਦੇ ਮੁਤਾਬਕ ਦੱਸਦਾ ਹਾਂ ਕਿ ਪਿਛਲੇ ਸਾਲਾਂ ਦੀ ਬਿਜਲੀ ਦੀ ਪ੍ਰੋਡਕਸ਼ਨ ਕੀ ਸੀ ? ਸੰਨ 1967 ਵਿਚ ਜਦੋਂ ਕਿ ਪੰਜਾਬ ਤਕਸੀਮ ਹੋ ਚੁਕਿਆ ਸੀ ਉਹ 22,207 ਲੱਖ ਯੂਨਿਟਸ ਸੀ ਔਰ ਸੰਨ 1977 ਵਿਚ 23,412 ਲੱਖ ਯੂਨਿਟਸ ਪੈਦਾ ਹੋਏ ਹਨ । ਇਸ ਤਰ੍ਹਾਂ ਹੀ ਜਿਹੜੇ ਪਿੰਡ ਇਲੈਕਟ੍ਰੀਫਾਈ ਕੀਤੇ ਸਨ, ਸੰਨ 1968 ਵਿਚ ਉਹ ਸੀ 3,965 ਅਤੇ ਸੰਨ 1977 ਤੱਕ ਇਹ 12,234 ਹੋ ਗਏ ਸਨ । ਰਜਿਸਟਰਡ ਫੈਕਟਰੀਆਂ ਸੰਨ 1966 ਵਿਚ 4,300 ਸਨ ਔਰ ਸੰਨ 1976 ਵਿਚ ਇਹ 5,680 ਹੋ ਗਈਆਂ, ਅਨਰਜਿਸਟਰਡ ਫੈਕਟਰੀਆਂ ਸੰਨ 1966 ਵਿਚ 19,000 ਸਨ ਔਰ ਸੰਨ 1977 ਵਿਚ ਇਹ 44,000 ਹੋ ਗਈਆਂ । ਸੰਨ 1977 ਤੱਕ 1,61,720 ਆਦਮੀਆਂ ਨੂੰ ਇੰਪਲਾਇਮੈਂਟ ਮਿਲੀ ਹੈ ਔਰ 131 ਕਰੋੜ ਰੁਪਏ ਕੈਪੀਟਲ ਦੇ ਤੌਰ ਤੇ ਲੱਗੇ ਹਨ । ਪਰ ਹੀਰੇ ਦੀ ਕਦਰ ਜੌਹਰੀ ਨੂੰ ਹੀ ਹੁੰਦੀ ਹੈ । ਫੂਲ ਦੀ ਕਦਰ ਭੌਰਾ ਕਰ ਸਕਦਾ ਹੈ ਔਰ ਹੀਰੇ ਦੀ ਕਦਰ ਜੌਹਰੀ ਕਰ ਸਕਦਾ ਹੈ । ਜੇਕਰ ਸੂਰਜ ਸਾਹਮਣੇ ਖੜ੍ਹੇ ਹੋ ਕੇ ਵੀ ਸੂਰਜ ਨੂੰ ਸੂਰਜ ਨਾ ਕਿਹਾ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਵੱਡੀ ਗਲਤੀ ਹੈ । ਇਹ ਬਾਰ ਬਾਰ ਐਮਰਜੈਂਸੀ ਦਾ ਜ਼ਿਕਰ ਕਰਦੇ ਹਨ, ਔਰ ਨਾਲ ਹੀ ਡੈਮੋਕ੍ਰੈਸੀ ਦੀ ਗੱਲ ਕਰਦੇ ਹਨ ਕਿ ਕਾਂਗਰਸ ਨੇ ਕੁਝ ਨਹੀਂ ਕੀਤਾ । ਸਪੀਕਰ ਸਾਹਿਬ, ਇਥੇ ਥੋੜ੍ਹੇ ਜਿਹੇ ਆਦਮੀ ਫੈਮਿਲੀ ਪਲਾਨਿੰਗ ਨਾਲ ਮਰ ਗਏ, ਪਤਾ ਨਹੀਂ ਕਿ ਉਨ੍ਹਾਂ ਨੂੰ ਪਹਿਲਾਂ ਬਿਮਾਰੀ ਸੀ, ਲੇਕਿਨ ਇਹ ਕਹਿੰਦੇ ਹਨ ਕਿ ਉਹ ਡਿਕਟੇਟਰਸ਼ਿਪ ਸੀ । ਮਗਰ ਹਰਿਆਣਾ ਵਿਚ ਹੁਣੇ ਹੀ 4 ਨਿਹੰਗ ਖਿਨਾਂ ਵਜ੍ਹਾ ਮਾਰ ਦਿਤੇ ਗਏ । ਕੀ ਹੁਣ ਐਮਰਜੈਂਸੀ ਸੀ, ਕੀ ਹੁਣ

ਡਿਕਟੇਟਰਸ਼ਿਪ ਸੀ ? ਫਿਰ ਇਹ ਕਹਿੰਦੇ ਹਨ ਕਿ ਪੰਜਾਬ ਵਿਚ ਜਨਤਾ ਪਾਰਟੀ ਦੀ ਜਿੱਤ ਹੋਈ ਹੈ। ਸਪੀਕਰ ਸਾਹਿਬ, ਜਦੋਂ ਨਾਰਦਟਨ ਇੰਡੀਆ ਵਿਚ ਜਨਤਾ ਪਾਰਟੀ ਦੀ ਜਿੱਤ ਹੋਈ ਸੀ ਤਾਂ ਇਹ ਕਹਿੰਦੇ ਸਨ ਕਿ ਡੈਮੋਕਰੇਸੀ ਆਈ ਹੈ, ਪਰ ਹੁਣ ਜਦੋਂ ਸਾਊਥ ਵਿਚ ਕਾਂਗਰਸ ਦੀ ਜਿੱਤ ਹੋਈ ਹੈ ਤਾਂ ਇਹ ਕਹਿੰਦੇ ਹਨ ਕਿ ਡਿਕਟੇਟਰਸ਼ਿਪ ਜਿੱਤ ਰਹੀ ਹੈ ।

ਹੁਣ ਮੈਂ ਬਜਟ ਦੇ ਬਾਰੇ ਅਰਜ਼ ਕਰਾਂ ਕਿ ਇਹ ਕਹਿੰਦੇ ਹਨ ਕਿ ਇਹ ਬਜਟ ਬੜਾ ਪ੍ਰੋਗਰੈਸਿਵ ਹੈ, ਪਰ ਅਸਲ ਗੱਲ ਤਾਂ ਇਹ ਹੈ ਕਿ ਇਹ ਬਜਟ ਪ੍ਰੋਗਰੈਸਿਵ ਬਿਲਕੁਲ ਨਹੀਂ ਹੈ ।

**ਸ਼੍ਰੀ ਸਪੀਕਰ :** ਵਾਈਂਡ ਅੱਪ ਕਰੋ । ਇਕ ਮਿੰਟ ਵਿੱਚ ਹੀ ਖਤਮ ਕਰੋ ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਮੈਂ, ਸਪੀਕਰ ਸਾਹਿਬ, ਅਰਜ਼ ਕਰ ਰਿਹਾ ਸੀ ਕਿ ਲਾਅ ਐਂਡ ਆਰਡਰ ਦੀ ਹਾਲਤ ਅੱਗੇ ਨਾਲੋਂ ਜ਼ਿਆਦਾ ਵਿਗੜ ਰਹੀ ਹੈ । ਇਥੇ ਪੁਲਿਸ ਨੂੰ ਜ਼ਿਆਦਾ ਹਾਈ ਲਾਈਟ ਕੀਤਾ ਗਿਆ ਹੈ । ਮੈਂ ਮਿਸਾਲ ਦਿੰਦਾ ਹਾਂ ਕਿ ਪੁਲਿਸ ਹੁਣ ਵੀ ਕੀ ਕਰ ਰਹੀ ਹੈ ? ਐਮ. ਐਲ. ਏ. ਨੂੰ ਮਾਰਿਆ, ਕੁਟਿਆ ਗਿਆ, ਖ਼ੈਰ ਇਹ ਤਾਂ ਇਨ੍ਹਾਂ ਦੇ ਆਪਣੇ ਐਮ. ਐਲ. ਏਜ਼. ਸਨ, ਇਹ ਆਪ ਹੀ ਵੇਖ ਲੈਣਗੇ । ਪਰ ਮੈਂ ਆਪਣੀ ਮਿਸਾਲ ਦਿੰਦਾ ਹਾਂ । ਮੇਰੇ ਹਲਕੇ ਵਿਚ ਇਕ ਦੁਕਾਨਦਾਰ ਦਾ ਝਗੜਾ ਸੀ ਉਸ ਨੇ ਬਤੌਰ ਐਮ. ਐਲ. ਏ. ਮੈਨੂੰ ਟੈਲੀਫੋਨ ਕੀਤਾ, ਅਤੇ ਮੈਂ ਉਥੇ ਗਿਆ । ਉਥੇ ਜਨਤਾ ਪਾਰਟੀ ਅਤੇ ਸੀ. ਪੀ. ਐਮ. ਦੇ ਐਮ. ਐਲ. ਏਜ਼. ਜਿਹੜੇ ਕਿ ਆਪਣੇ ਆਪ ਨੂੰ ਬੜਾ ਇਨਸਾਫ ਕਰਨ ਵਾਲੇ ਕਹਿੰਦੇ ਹਨ ਉਨ੍ਹਾਂ ਪੁਲਿਸ ਵਾਲਿਆਂ ਨੂੰ ਮਜ਼ਬੂਰ ਕੀਤਾ ਕਿ ਇਸ ਝਗੜੇ ਵਿਚ ਓਮ ਪ੍ਰਕਾਸ਼ ਦਾ ਨਾਂ ਜ਼ਰੂਰ ਲਿਖਿਆ ਜਾਵੇ । ਉਸ ਬਾਰੇ ਮੈਂ ਤੁਹਾਨੂੰ ਵੀ ਤਾਰ ਦਿੱਤੀ, ਚੀਫ਼ ਮਨਿਸਟਰ ਸਾਹਿਬ ਨੂੰ ਵੀ ਲਿਖਿਆ ਕਿ ਮੇਰੀ ਹਿਫਾਜ਼ਤ ਕੀਤੀ ਜਾਵੇ, ਆਈ. ਜੀ. ਸਾਹਿਬ ਨੂੰ ਵੀ ਲਿਖਿਆ ਮਗਰ ਹੁਣ ਤੱਕ ਕੋਈ ਫ਼ੈਸਲਾ ਨਹੀਂ ਹੋਇਆ ।

**ਸ਼੍ਰੀ ਅ. ਵਿਸ਼ਵਨਾਥਨ** : ਹਾਲੇ ਤਾਂ ਤੁਸੀਂ ਬਾਹਰ ਹੋ, ਅਸੀਂ 19 ਮਹੀਨੇ ਅੰਦਰ ਕੱਟੇ ਹਨ ।

**ਸ਼੍ਰੀ ਓਮ ਪ੍ਰਕਾਸ਼** ਗੁਪਤਾ : ਸਪੀਕਰ ਸਾਹਿਬ, ਮੈਂ ਕੁਰੱਪਸ਼ਨ ਦੇ ਬਾਰੇ ਵੀ ਅਰਜ਼ ਕਰ ਦਿਆਂ। ਠੀਕ ਹੈ ਬਾਦਲ ਸਾਹਿਬ ਨੇ ਅਨਾਊਂਸਮੈਂਟ ਕੀਤੀ ਕਿ ਕੁਰੱਪਸ਼ਨ ਹਟਾਈ ਜਾਏਗੀ ਅਤੇ ਕਿਹਾ ਕਿ ਅਸੀਂ ਹਾਜੀ ਮਸਤਾਨ ਨਹੀਂ ਰਹਿਣ ਦਿਆਂਗੇ । ਸਾਨੂੰ ਖੁਸ਼ੀ ਹੋਈ ਕਿ ਹੁਣ ਕੁਰੱਪਸ਼ਨ ਦੂਰ ਹੋ ਜਾਵੇਗੀ । ਪਰ ਕੀ ਹੋਇਆ ਹੈ ? ਹੋਇਆ ਇਹ ਹੈ ਕਿ ਹੁਣ ਉਹ ਸਾਰੇ ਬੰਦੇ ਤੁਹਾਡੇ ਵਿਚ ਆ ਮਿਲੇ ਹਨ । ਸਰਕਾਰ ਵਿਚ ਮਿਲ ਗਏ ਹਨ ।

**ਸ਼੍ਰੀ ਸਪੀਕਰ :** ਤੁਹਾਡਾ ਟਾਈਮ ਹੁਣ ਹੋ ਗਿਆ ਹੈ । ਤੁਸੀਂ ਬੈਠੋ ।

(ਇਸ ਵੇਲੇ ਕਾਮਰੇਡ ਦਰਸ਼ਨ ਸਿੰਘ ਝਬਾਲ ਬੋਲਣ ਲਈ ਖੜੇ ਹੋਏ)

**ਸ਼੍ਰੀ ਸਪੀਕਰ** : ਤੁਸੀਂ ਬੈਠੋ, ਇਸ ਤੋਂ ਬਆਦ ਬਿਲ ਤੇ ਬੋਲ ਲੈਣਾ ।

**ਵਿੱਤ ਮੰਤਰੀ** (ਸਰਦਾਰ ਬਲਵੰਤ ਸਿੰਘ) : ਸਪੀਕਰ ਸਾਹਿਬ, ਇਸ ਹਾਊਸ ਵਿਚ ਐਪ੍ਰੋਪ੍ਰੀਏਸ਼ਨ ਬਿਲ ਤੇ ਬਹਿਸ ਕਰਦੇ ਹੋਏ ਬਹੁਤ ਸਾਰੇ ਸੱਜਣਾਂ ਨੇ ਕੰਸਟਰੱਕਟਿਵ ਸੁਝਾਵ ਵੀ ਦਿੱਤੇ ਹਨ ਅਤੇ ਕੁਝ ਕ੍ਰਿਟੇਸਿਜ਼ਮ ਵੀ ਕੀਤਾ ਹੈ । ਸਪੀਕਰ ਸਾਹਿਬ, ਇਹ ਪਹਿਲੀ ਵਾਰ ਹੈ ਜਿਸ ਵਿਚ ਮੈਂਬਰ ਸਾਹਿਬਾਨ ਨੂੰ ਬੋਲਣ ਲਈ ਮੈਕਸੀਮਮ ਟਾਈਮ ਦਿੱਤਾ ਗਿਆ ਹੈ । ਪਹਿਲੇ 5 ਦਿਨ ਜਨਰਲ ਡਿਸਕਸ਼ਨ

[ਵਿੱਤ ਮੰਤਰੀ]
ਲਈ ਰੱਖੇ ਗਏ, ਉਸ ਤੋਂ ਬਾਅਦ 4 ਦਿਨ ਡੀਮਾਂਡਜ਼ ਤੇ ਡਿਸਕਸ਼ਨ ਕੀਤੀ ਗਈ ਔਰ ਅੱਜ ਐਪ੍ਰੋਪ੍ਰੀਏਸ਼ਨ ਬਿਲ ਆਇਆ ਹੈ । ਐਪ੍ਰੋਪ੍ਰੀਏਸ਼ਨ ਬਿਲ ਤੇ ਬੋਲਦੇ ਹੋਏ ਮੇਰੇ ਮਿੱਤਰ ਕਟਾਰੀਆ ਸਾਹਿਬ ਨੇ ਹੁਣੇ ਹੀ ਆਪਣੇ ਹਲਕੇ ਦੇ ਬਾਰੇ ਵਿਚ ਜੋ ਪਿਛਲੇ 30 ਸਾਲਾਂ ਦਾ ਰਾਜ ਰਿਹਾ ਹੈ ਉਸ ਦਾ ਨਕਸ਼ਾ ਪੇਸ਼ ਕੀਤਾ ਹੈ । ਪਰ ਮੈਂ ਹੁਣ ਕਟਾਰੀਆ ਸਾਹਿਬ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ....

**ਕਈ ਅਵਾਜ਼ਾਂ** (ਕਾਂਗਰਸ ਪਾਰਟੀ ਵੱਲੋਂ) : ਹੁਣ ਉਥੇ ਕੀ ਹੋਇਆ ਹੈ ?

**ਵਿੱਤ ਮੰਤਰੀ** : ਸੋ, ਸਪੀਕਰ ਸਾਹਿਬ, ਮੈਂ ਕਟਾਰੀਆ ਸਾਹਿਬ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿਹੜਾ ਨਕਸ਼ਾ ਪਿਛਲੇ 30 ਸਾਲਾਂ ਵਿਚ ਕਾਂਗਰਸ ਸਰਕਾਰ ਇਨ੍ਹਾਂ ਦੇ ਹਲਕੇ ਵਿਚ ਨਹੀਂ ਬਦਲ ਸਕੀ ਉਹ ਹੁਣ ਆਉਂਦੇ 5 ਸਾਲਾਂ ਵਿਚ ਜ਼ਰੂਰ ਬਦਲ ਜਾਵੇਗਾ । ਮੇਰੇ ਮਿੱਤਰ ਸ਼ਰਮਾ ਜੀ ਵੀ ਬੜੇ ਲਰਨਡ ਆਦਮੀ ਹਨ, ਉਨ੍ਹਾਂ ਨੇ ਵੀ ਬੜੇ ਅੱਛੇ ਢੰਗ ਦੇ ਨਾਲ ਇਥੇ ਸਪੀਚ ਕੀਤੀ ਹੈ, ਪਰ ਜੋ ਸਪੀਚ ਉਨ੍ਹਾਂ ਨੇ ਇਸ ਹਾਊਸ ਵਿਚ ਦਿੱਤੀ ਹੈ ਜੇ ਉਸ ਦਾ ਐਨਾਲੇਸਿਜ਼ ਕੀਤਾ ਜਾਵੇ ਤਾਂ ਜੋ ਕਾਂਗਰਸ ਪਾਰਟੀ ਦਾ ਸਹੀ ਨਮੂਨਾ ਹੈ ਉਹ ਸਾਹਮਣੇ ਆ ਜਾਂਦਾ ਹੈ । ਕਾਂਗਰਸ ਪਾਰਟੀ ਦਾ ਕੰਮ ਸੀ ਲੋਕਾਂ ਨੂੰ ਪਾੜੋ ਅਤੇ ਰਾਜ ਕਰੋ ।

**ਸਰਦਾਰ ਉਮਰਾਓ ਸਿੰਘ** : ਕਾਂਗਰਸ ਦਾ ਜ਼ਿਕਰ ਨਾ ਕਰੋ, ਕਾਂਗਰਸ (ਆਈ) ਕਹੋ ।

**ਵਿੱਤ ਮੰਤਰੀ** : ਠੀਕ ਹੈ ਜੀ, ਮੈਂ ਇਨ੍ਹਾਂ ਦੇ ਨਾਲ ਸਹਿਮਤ ਹਾਂ । ਮੈਂ ਕਾਂਗਰਸ (ਆਈ) ਦਾ ਹੀ ਜ਼ਿਕਰ ਕਰ ਰਿਹਾ ਹਾਂ ।

(ਇਸ ਵੇਲੇ ਸ੍ਰੀ ਹੰਸ ਰਾਜ ਸ਼ਰਮਾ ਬੋਲਣ ਲਈ ਖੜੇ ਹੋਏ)

**ਸ੍ਰੀ ਸਪੀਕਰ** : ਨੋ, ਤੁਸੀਂ ਬੈਠੋ, ਮੈਂ ਤੁਹਾਨੂੰ ਅਲਾਓ ਨਹੀਂ ਕਰ ਰਿਹਾ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਮੈਂ ਫੈਕਟਸ ਅਤੇ ਫਿਗਰਜ਼ ਦੇ ਨਾਲ ਦੱਸਾਂਗਾ ਕਿ ਪਿਛਲੇ 30 ਸਾਲਾਂ ਵਿਚ ਕਿਸ ਤਰ੍ਹਾਂ ਨਾਲ ਹਿੰਦੁਸਤਾਨ ਵਿਚ ਕਮਿਊਨਲ ਰਾਈਟਸ ਹੋਏ । ਕਿਸ ਤਰ੍ਹਾਂ ਨਾਲ ਹਿੰਦੂ ਸਿੱਖਾਂ ਵਿਚ ਤੁਫਰਕਾਤ ਪੈਦਾ ਕੀਤੇ ਗਏ । ਸਪੀਕਰ ਸਾਹਿਬ, ਜੇ ਅਸੀਂ ਸਾਰੇ ਹਿੰਦੁਸਤਾਨ ਦੀਆਂ ਫਿਗਰਜ਼ ਲਈਏ ਤਾਂ ਪਿਛਲੇ 30 ਸਾਲਾਂ ਵਿਚ ਜਦੋਂ ਕਾਂਗਰਸ ਦੀ ਸਰਕਾਰ ਇਥੇ ਸੀ ਤਾਂ 1,262 ਕਮਿਊਨਲ ਰਾਈਟਸ ਇਥੇ ਹੋਏ ਔਰ ਜਦੋਂ ਕਾਂਗਰਸ ਦੀ ਸਰਕਾਰ ਨਹੀਂ ਸੀ, ਜਦੋਂ 1967 ਵਿਚ ਯੂਨਾਈਟਿਡ ਫਰੰਟ ਦੀ ਸਰਕਾਰ ਸੀ, ਫਿਰ 1969 ਵਿਚ ਅਕਾਲੀ ਜਨ-ਸੰਘ ਦੀ ਸਰਕਾਰ ਆਈ ਅਤੇ ਹੁਣ 1977 ਵਿਚ ਅਕਾਲੀ ਜਨਤਾ ਪਾਰਟੀ ਦੀ ਸਰਕਾਰ ਹੈ, ਇਨ੍ਹਾਂ ਤਿੰਨਾਂ ਸਰਕਾਰਾਂ ਵੇਲੇ ਕੋਈ ਵੀ ਕਮਿਊਨਲ ਰਾਈਟ ਨਹੀਂ ਹੋਇਆ । (ਤਾੜੀਆਂ) ਸਰ, ਇਸ ਦੇ ਮੁਕਾਬਲੇ ਵਿਚ 1969-70 ਵਿਚ ਵੇਖੋ ਅਹਿਮਦਾਬਾਦ ਦਾ ਕੀ ਨਜ਼ਾਰਾ ਸੀ, ਮਹਾਰਾਸ਼ਟਰ ਦਾ ਨਜ਼ਾਰਾ ਤੁਹਾਡੇ ਸਾਹਮਣੇ ਸੀ, ਜਿਥੇ ਗਰੀਬ ਮੁਸਲਮਾਨ ਅਤੇ ਹਿੰਦੂਆਂ ਨੂੰ ਆਪਸ ਵਿਚ ਲੜਾਇਆ ਗਿਆ ।

(ਇਸ ਵੇਲੇ ਕਈ ਆਨਰੇਬਲ ਮੈਂਬਰਜ਼ ਪੁਆਇੰਟ ਆਫ਼ ਆਰਡਰ ਰੇਜ਼ ਕਰਨ ਲਈ ਖੜੇ ਹੋ ਕੇ ਮੰਗ ਕਰ ਰਹੇ ਸਨ)

**ਸ੍ਰੀ ਸਪੀਕਰ** : ਨਹੀਂ ਜੀ, ਤੁਸੀਂ ਬੈਠੋ ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਜੇ ਮੈਂ ਸੱਚੀ ਗੱਲ ਕਹਿੰਦਾ ਹਾਂ ਤਾਂ ਇਨ੍ਹਾਂ ਨੂੰ ਮਿਰਚਾਂ ਲਗਦੀਆਂ ਹਨ । ਮੈਂ ਸੱਚੀ ਗੱਲ ਕਹਿ ਰਿਹਾ ਹਾਂ ਪਰ ਇਹ ਸੁਣਨ ਵਾਸਤੇ ਤਿਆਰ ਨਹੀਂ ।

(ਇਸ ਵੇਲੇ ਕਈ ਆਨਰੇਬਲ ਮੈਂਬਰਜ਼ ਪੁਆਇੰਟ ਆਫ ਆਰਡਰ ਰੇਜ਼ ਕਰਨ ਦੀ ਮੰਗ ਕਰ ਰਹੇ ਸਨ)

**ਸ੍ਰੀ ਸਪੀਕਰ** : ਜਵਾਬ ਤਾਂ ਸੁਣ ਲਓ ।

(ਇਸ ਵੇਲੇ ਸਾਰੇ ਹੀ ਕਾਂਗਰਸ (ਆਈ) ਦੇ ਮੈਂਬਰਜ਼ ਆਪਣੀਆਂ ਟੇਬਲਾਂ ਦੀ ਥੰਪਿੰਗ ਕਰ ਰਹੇ ਸਨ)

**ਸ੍ਰੀ ਅ. ਵਿਸ਼ਵਨਾਥਨ** : ਸਪੀਕਰ ਸਾਹਿਬ, ਇਹ ਸੰਜੇ ਗਾਂਧੀ ਦੇ ਵੇਲੇ ਦੇ ਤਬਲੇ ਵਜਾਉਣ ਦੀ ਰਿਹਰਸਲ ਕਰਦੇ ਰਹੇ ਹਨ ।

**Mr. Speaker :** No interruption please.

**ਵਿੱਤ ਮੰਤਰੀ** : ਸਪੀਕਰ ਸਾਹਿਬ, ਮੈਂ ਦੱਸ ਰਿਹਾ ਸੀ ਕਿ ਇਹ ਕਮਿਊਨਲ ਫੀਲਿੰਗਜ਼ ਨੂੰ ਐਕਸਾਈਟ ਕਰਨ ਦੀ ਕੋਸ਼ਿਸ਼ ਕਰਦੇ ਰਹੇ ਹਨ ਪਰ ਮੈਂ ਇਹ ਯਕੀਨ ਦਿਵਾਉਂਦਾ ਹਾਂ ਕਿ ਪੰਜਾਬ ਸਰਕਾਰ ਹੁਣ ਕਮਿਊਨਲ ਹਾਰਮਨੀ ਨੂੰ ਡਿਸਟਰਬ ਬਿਲਕੁਲ ਨਹੀਂ ਕਰਨ ਦੇਵੇਗੀ । (ਤਾੜੀਆਂ)

ਸਪੀਕਰ ਸਾਹਿਬ, ਇਥੇ ਕਈ ਇਹੋ ਜਿਹੀਆਂ ਗੱਲਾਂ ਵੀ ਕੀਤੀਆਂ ਗਈਆਂ ਅਤੇ ਕਿਹਾ ਗਿਆ ਕਿ ਸਰਕਾਰ ਕਾਰਾਂ ਦੇ ਰਾਹੀਂ ** ** ਕਰ ਰਹੀ ਹੈ । ਫਿਰ ਕਿਹਾ ਗਿਆ ਕਿ ** ** ** ਅਤੇ ਸਰਕਾਰੀ ਮਸ਼ੀਨਰੀ ਦਾ ਨਜਾਇਜ਼ ਇਸਤੇਮਾਲ ਕੀਤਾ ਗਿਆ । ਪਰ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਮਾਰਗ ਤੇ ਚੱਲੇ ਸਨ ਕੀ ਉਥੇ ਸਰਕਾਰੀ ਕਾਰਾਂ ਨਹੀਂ ਸੀ ਇਸਤੇਮਾਲ ਹੋਈਆਂ ?

**ਕਈ ਅਵਾਜ਼ਾਂ** : ਨੋ, ਨੋ ।

(ਇਸ ਵੇਲੇ ਕਈ ਆਨਰੇਬਲ ਮੈਂਬਰਜ਼ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਮੰਗ ਕਰ ਰਹੇ ਸਨ)

**ਸ੍ਰੀ ਸਪੀਕਰ** : ਤੁਸੀਂ ਬਾਅਦ ਵਿਚ ਕਹਿ ਲੈਣਾ ।

**ਵਿੱਤ ਮੰਤਰੀ** : ਤੁਸੀਂ ਸਰਦਾਰ ਉਮਰਾਓ ਸਿੰਘ ਨੂੰ ਪੁੱਛ ਲਓ ।

(ਇਸ ਵੇਲੇ ਸ੍ਰੀ ਹੰਸ ਰਾਜ ਸ਼ਰਮਾ ਬਾਰ ਬਾਰ ਪੁਆਇੰਟ ਆਫ ਆਰਡਰ ਰੇਜ਼ ਕਰਨ ਦੀ ਮੰਗ ਕਰ ਰਹੇ ਸਨ ।)

**ਸ੍ਰੀ ਸਪੀਕਰ :** ਪਹਿਲੇ ਉਨ੍ਹਾਂ ਨੂੰ ਸਪੀਚ ਖਤਮ ਕਰ ਲੈਣ ਦਿਓ ।

**ਸ੍ਰੀ ਹੰਸ ਰਾਜ ਸ਼ਰਮਾ** : ਬੜਾ ਜ਼ਰੂਰੀ ਪੁਆਇੰਟ ਆਫ ਆਰਡਰ ਹੈ ।

---

**Expunged as ordered by the Chair.

**ਸ੍ਰੀ ਸਪੀਕਰ** : ਸ਼ਰਮਾ ਜੀ, ਤੁਸੀਂ ਐਜ਼ ਏ. ਐਫ. ਐਮ. ਜਿਸ ਵੇਲੇ ਇਥੇ ਰਿਪਲਾਈ ਦਿੰਦੇ ਸੀ, ਕੀ ਕਦੇ ਕੋਈ ਡਿਸਟਰਬ ਕਰਦਾ ਸੀ ?

**ਸ੍ਰੀ ਹੰਸ ਰਾਜ ਸ਼ਰਮਾ** : ਸਪੀਕਰ ਸਾਹਿਬ ਇਥੇ ** ** ਦੀ ਗੱਲ ਕੀਤੀ ਜਾ ਰਹੀ ਹੈ, ਇਹ ਤਾਂ ਪਹਿਲੇ ਐਕਸਪੰਜ ਕੀਤੇ ਗਏ ਹਨ ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਅੰਮ੍ਰਿਤਸਰ ਦੇ ਵਿਚ ਕਾਰ ਸੇਵਾ ਕੀਤੀ ਗਈ ਸੀ ਕੀ ਉਸ ਵੇਲੇ ਸਰਕਾਰੀ ਕਾਰਾਂ ਦਾ ਇਸਤੇਮਾਲ ਨਹੀਂ ਹੋਇਆ ਸੀ ? ਕੀ ਜਦੋਂ ਦਿੱਲੀ ਦੇ ਵਿਚ ਗੁਰੂ ਤੇਗ ਬਹਾਦਰ ਮਾਰਗ ਤੇ ਗਏ ਸਨ ਕੀ ਉਦੋਂ ਸਰਕਾਰੀ ਕਾਰਾਂ ਦਾ ਇਸਤੇਮਾਲ ਨਹੀਂ ਹੋਇਆ ? ਜਦੋ ਉਥੇ ਬੀਬੀ ਇੰਦਰਾ ਗਾਂਧੀ ਨੇ ਭਾਸ਼ਣ ਦਿਤਾ ਸੀ ਕੀ ਉਸ ਵੇਲੇ ਸਰਕਾਰੀ ਕਾਰਾਂ ਦਾ ਇਸਤੇਮਾਲ ਨਹੀਂ ਹੋਇਆ ਸੀ ? ਮੈਂ ਕਹਿੰਦਾ ਹਾਂ ਕਿ ਅਸੀਂ ਤਾਂ ਹਰ ਧਰਮ ਦੇ ਵਿੱਚ ਵਿਸ਼ਵਾਸ ਰੱਖਦੇ ਹਾਂ। ਧਰਮ ਤਾਂ ਇਕ ਚੰਗਾ ਕਰੈਕਟਰ ਪੈਦਾ ਕਰਦਾ ਹੈ (ਤਾੜੀਆਂ)

(ਇਸ ਵੇਲੇ ਕਾਂਗਰਸ (ਆਈ) ਦੀਆਂ ਬੈਂਚਾਂ ਵਾਲੇ ਟੇਬਲ ਖੜਕਾ ਰਹੇ ਸਨ)

ਸਪੀਕਰ ਸਾਹਿਬ, ਇਨ੍ਹਾਂ ਨੇ ਫੈਸਲਾ ਕੀਤਾ ਹੋਇਆ ਹੈ ਕਿ ਟੇਬਲਾਂ ਖੜਕਾਉਣੀਆਂ ਹਨ। ਹੁਣ ਇਨ੍ਹਾਂ ਦੇ ਕੋਲ ਮੇਰੀਆਂ ਗੱਲਾਂ ਦਾ ਕੋਈ ਜਵਾਬ ਨਹੀਂ ਹੈ ਜਿਸ ਕਰਕੇ ਇਹ ਇਸ ਤਰ੍ਹਾਂ ਕਰ ਰਹੇ ਹਨ । ਇਥੇ ਮੇਰੇ ਮਿੱਤਰਾਂ ਨੇ ਕਿਹਾ ਕਿ ਸਾਨੂੰ ਭੇਸ ਬਦਲ ਕੇ ਥਾਣਿਆਂ ਵਿਚ ਜਾ ਕੇ ਵੇਖਣਾ ਚਾਹੀਦਾ ਹੈ ਕਿ ਉਥੇ ਕਿੰਨੀ ਕੁਰੱਪਸ਼ਨ ਹੋ ਰਹੀ ਹੈ। ਇਹ ਹਰ ਰੋਜ਼ ਭੇਸ ਬਦਲ ਕੇ ਜਾਂਦੇ ਹਨ, ਪਤਾ ਨਹੀਂ ਕਿਥੇ ਜਾਂਦੇ ਹਨ । ਮੈਂ ਕੋਈ ਇਨ੍ਹਾਂ ਦੇ ਵਾਂਗ ਸੈਂਡਲ ਨਹੀਂ ਖਾਣੇ (ਵਿਘਨ)

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਜੇ ਸ਼ਰਮਾ ਸਾਹਿਬ ਭੇਸ ਬਦਲ ਕੇ ਜਾਂਦੇ ਹਨ ਤਾਂ ਫਿਰ ਸਰਦਾਰ ਬਲਵੰਤ ਸਿੰਘ ਹੋਰਾਂ ਨੂੰ ਕਿਸ ਤਰ੍ਹਾਂ ਪਤਾ ਹੈ?

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਥੇ ਸੇਲਜ਼ ਟੈਕਸ ਦਾ ਜ਼ਿਕਰ ਕੀਤਾ ਗਿਆ ਸੀ। ਇਥੇ ਕਿਹਾ ਗਿਆ ਹੈ ਕਿ ਅਸੀਂ ਇਲੈਕਸ਼ਨਾਂ ਦੇ ਵਿਚ ਕਿਹਾ ਸੀ ਕਿ ਇਨਸਪੈਕਟਰੀ ਰਾਜ ਨੂੰ ਖਤਮ ਕਰ ਦੇਵਾਂਗੇ । ਮੇਰਾ ਖਿਆਲ ਹੈ ਕਿ ਮੈਂਬਰ ਸਾਹਿਬਾਨ ਨੂੰ ਕੋਈ ਗਲਤ ਫਹਿਮੀ ਹੋ ਗਈ ਹੈ । ਅਸੀਂ ਇਨਸਪੈਕਟਰੀ ਰਾਜ ਨੂੰ ਬਹੁਤ ਹੱਦ ਤਕ ਖਤਮ ਕਰ ਦਿਤਾ ਹੈ। ਪਹਿਲੇ ਹਰ ਇਨਸਪੈਕਟਰ ਕਿਸੇ ਵੀ ਦੁਕਾਨ ਤੇ ਛਾਪਾ ਮਾਰ ਸਕਦਾ ਸੀ ਔਰ ਦੁਕਾਨਦਾਰ ਦੀਆਂ ਕਿਤਾਬਾਂ ਚੁਕ ਕੇ ਲੈ ਜਾਂਦਾ ਸੀ ਔਰ ਕੁਰੱਪਸ਼ਨ ਕਰਦੇ ਸੀ। ਹੁਣ ਫੈਸਲਾ ਹੋ ਗਿਆ ਹੈ ਕਿ ਕੋਈ ਵੀ ਇਨਸਪੈਕਟਰ ਦੁਕਾਨਾਂ ਤੇ ਛਾਪੇ ਨਹੀਂ ਮਾਰਿਆ ਕਰਨਗੇ (ਤਾੜੀਆਂ) (ਵਿਘਨ) ਜਿਹੜੀ ਬੈਰੀਅਰ ਤੇ ਕੁਰੱਪਸ਼ਨ ਹੁੰਦੀ ਸੀ , ਅਸੀਂ ਉਸ ਨੂੰ ਵੀ ਖਤਮ ਕਰ ਦਿਤਾ ਹੈ ਤਾਕਿ ਇਹ ਕੁਰੱਪਸ਼ਨ ਖਤਮ ਹੋ ਸਕੇ। ਇਸ ਵੇਲੇ ਇਹ ਪੁਜ਼ੀਸ਼ਨ ਸੀ ਕਿ ਕੋਈ ਦੁਕਾਨਦਾਰ 10 ਰੁਪਏ ਦੀ ਚੀਜ਼ ਦਿੰਦਾ ਸੀ ਤਾਂ ਉਸ ਨੂੰ ਉਸ ਦੀ ਰਸੀਦ ਕੱਟਣੀ ਹੁੰਦੀ ਸੀ ਜਦ ਕਿ ਅਸੀਂ ਇਹ ਕਰ ਦਿਤਾ ਹੈ ਕਿ 25 ਰੁਪਏ ਤੋਂ ਘੱਟ ਕੈਸ਼ ਮੀਮੋ ਕੱਟਣ ਦੀ ਲੋੜ ਨਹੀਂ ਹੋਵੇਗੀ। ਅਸੀਂ ਦੁਕਾਨਦਾਰਾਂ ਦੇ ਉਤੇ ਵਿਸ਼ਵਾਸ ਰੱਖਦੇ ਹਾਂ ਜਦ ਕਿ ਇਹ ਭਰਾ ਦੁਕਾਨਦਾਰਾਂ ਤੇ ਕੋਈ ਵਿਸ਼ਵਾਸ ਨਹੀਂ ਕਰਦੇ ਸਨ । ਦੁਕਾਨਦਾਰਾਂ ਨੂੰ ਜਨਤਾ ਅਤੇ ਸਰਕਾਰ ਨਾਲ ਪਿਆਰ ਹੈ। ਅਸੀਂ ਬੇ-ਰੁਜ਼ਗਾਰੀ ਭੱਤਾ ਪੰਜਾਬ ਦੇ ਪੜ੍ਹੇ ਲਿਖੇ ਨੌਜਵਾਨਾਂ ਨੂੰ ਦਿਤਾ ਹੈ ਤਾਕਿ ਉਨ੍ਹਾਂ ਨੂੰ ਕੁਝ ਸਹੂਲਤਾਂ ਮਿਲ ਸਕਣ। ਇਹ ਸਭ ਤੋਂ ਵੱਡਾ ਕਦਮ ਹੈ ਔਰ ਅਗਾਂਹ ਵਧੂ ਕਦਮ ਹੈ ਜਿਸ ਨੂੰ ਇਨ੍ਹਾਂ ਕਾਂਗਰਸੀ ਭਰਾਵਾਂ ਨੇ ਪਸੰਦ ਨਹੀਂ ਕੀਤਾ। ਇਸ ਗੱਲ ਦੀ ਸ਼ਲਾਘਾ

**Expunged as ordered by the Chair.

ਹਰ ਐਜੂਕੇਸ਼ਨਿਸਟ ਨੇ, ਹਰ ਸਿਆਸੀ ਆਦਮੀ ਨੇ ਕੀਤੀ ਹੈ। ਸੋਸ਼ਲ ਰਿਫਾਰਮਰਜ਼ ਨੇ ਇਸ ਦੀ ਸ਼ਲਾਘਾ ਕੀਤੀ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਇਸ ਦੇ ਨਾਲ ਨੌਜਵਾਨਾਂ ਦੀ ਤਸੱਲੀ ਨਹੀਂ ਹੋ ਸਕਦੀ ਪਰ ਫਿਰ ਵੀ ਇਹ ਇਕ ਅਗਾਂਹ ਵਧੂ ਕਦਮ ਹੈ। ਅਸੀਂ ਮੈਟ੍ਰਿਕ ਅਤੇ ਉਸ ਦੇ ਬਰਾਬਰ ਦੀ ਯੋਗਤਾ ਵਾਲੇ ਬੰਦੇ ਨੂੰ 40 ਰੁਪਏ ਬੇ-ਰੁਜ਼ਗਾਰੀ ਭੱਤਾ ਦੇਣਾ ਹੈ ਔਰ ਬੀ. ਏ. ਐਮ. ਏ. ਅਤੇ ਹੋਰ ਬਰਾਬਰ ਦੀ ਯੋਗਤਾ ਵਾਲੇ ਆਦਮੀਆਂ ਨੂੰ 50 ਰੁਪਏ ਦਾ ਭੱਤਾ ਦੇਣਾ ਹੈ। ਇਨ੍ਹਾਂ ਨੌਜਵਾਨਾਂ ਦੀ ਮੱਦਦ ਅਸੀਂ ਜ਼ਿਆਦਾ ਤੋਂ ਜ਼ਿਆਦਾ ਕਰਨਾ ਚਾਹੁੰਦੇ ਹਾਂ। (ਵਿਘਨ) ਸਪੀਕਰ ਸਾਹਿਬ, ਪਿਛਲੇ ਸਾਲਾਂ ਦੇ ਵਿੱਚ ਜੁਡੀਸ਼ਰੀ ਨੂੰ ਥੱਲੇ ਸੁੱਟਣ ਦੀ ਕੋਸ਼ਿਸ਼ ਕੀਤੀ ਗਈ ਸੀ। ਪਿਛਲੀ ਸਰਕਾਰ ਚਾਹੁੰਦੀ ਸੀ ਕਿ ਜੁਡੀਸ਼ਰੀ ਨੂੰ ਆਪਣੀਆਂ ਵਿਸ਼ਿਜ਼ ਦੇ ਮੁਤਾਬਿਕ ਚਲਾਇਆ ਜਾਵੇ ਔਰ ਜੱਜਾਂ ਦੇ ਨਾਲ ਵਿੱਤਕਰਾ ਕਰਦੇ ਰਹੇ ਹਨ। ਜੁਡੀਸ਼ਰੀ ਨੂੰ ਡੀਮੌਰੇਲਾਈਜ਼ ਕਰਨ ਦੀ ਕੋਸ਼ਿਸ਼ ਕੀਤੀ ਗਈ ਸੀ। ਜੁਡੀਸ਼ਰੀ ਦੇ ਅਫਸਰਾਂ ਨੂੰ ਬਰਾਬਰ ਦੇ ਪੇ ਸਕੇਲ ਅਤੇ ਸਪੈਸ਼ਲ ਪੇ ਨਹੀਂ ਸੀ ਦਿਤੀਆਂ ਗਈਆਂ ਜਦ ਕਿ ਇਕ ਜ਼ਿਲ੍ਹੇ ਦੇ ਡੀ. ਸੀ. ਨੂੰ 150 ਰੁਪਏ ਸਪੈਸ਼ਲ ਪੇ, ਐਸ. ਡੀ. ਐਮ. ਦੇ ਲਈ 100 ਰੁਪਏ ਸਪੈਸ਼ਲ ਪੇ ਔਰ ਐਡੀਸ਼ਨਲ ਡਿਪਟੀ ਕਮਿਸ਼ਨਰ ਨੂੰ 100 ਰੁਪਿਆ ਸਪੈਸ਼ਲ ਪੇ ਦਿਤੀ ਗਈ ਸੀ। ਜਦ ਕਿ ਡਿਸਟ੍ਰਿਕਟ ਜੱਜ ਐਡੀਸ਼ਨਲ ਸੈਸ਼ਨ ਜੱਜ ਔਰ ਸੀਨੀਅਰ ਸਬ ਜੱਜ ਨੂੰ ਕੋਈ ਸਪੈਸ਼ਲ ਪੇ ਨਹੀਂ ਦਿਤੀ ਗਈ ਸੀ। ਇਸ ਕਰਕੇ ਸਪੈਸ਼ਲ ਪੇ ਨਹੀਂ ਦਿਤੀਆਂ ਗਈਆਂ ਸਨ ਤਾਕਿ ਉਨ੍ਹਾਂ ਨੂੰ ਡੀਮੌਰੇਲਾਈਜ਼ ਕੀਤਾ ਜਾ ਸਕੇ। ਕਿਉਂਕਿ ਸਾਨੂੰ ਜੁਡੀਸ਼ਰੀ ਦੇ ਉਪਰ ਪੂਰਾ ਵਿਸ਼ਵਾਸ ਹੈ ਅਤੇ ਅਸੀਂ ਕਦਰ ਕਰਦੇ ਹਾਂ, ਇਸ ਲਈ ਮੇਰੀ ਸਰਕਾਰ ਨੇ ਪਹਿਲੀ ਅਪ੍ਰੈਲ 1978 ਤੋਂ ਸਪੈਸ਼ਲ ਪੇ ਜਾਰੀ ਕਰਨ ਦਾ ਫੈਸਲਾ ਕੀਤਾ ਹੈ। ਡਿਸਟ੍ਰਿਕਟ ਸੈਸ਼ਨ ਜੱਜ ਨੂੰ 150 ਰੁਪਏ ਸਪੈਸ਼ਲ ਪੇ ਮਿਲੇਗੀ, ਐਡੀਸ਼ਨਲ ਸੈਸ਼ਨ ਜੱਜ ਅਤੇ ਸੀਨੀਅਰ ਸਬ ਜੱਜ ਨੂੰ 100 ਰੁਪਿਆ ਸਪੈਸ਼ਲ ਪੇ ਮਿਲੇਗੀ। ਇਸ ਹਾਊਸ ਦੇ ਵਿਚ ਕੁਝ ਟੈਕਸਾਂ ਬਾਰੇ ਜ਼ਿਕਰ ਕੀਤਾ ਗਿਆ ਹੈ। ਕੁਝ ਸੱਜਣਾਂ ਨੇ ਇਥੇ ਸੁਜੈਸ਼ਨਾਂ ਵੀ ਦਿਤੀਆਂ ਹਨ ਅਤੇ ਕੁਝ ਡੈਪੂਟੇਸ਼ਨ ਲੈ ਕੇ ਵੀ ਮਿਲੇ ਹਨ। ਇਨ੍ਹਾਂ ਸਾਰੀਆਂ ਗੱਲਾਂ ਨੂੰ ਮੁੱਖ ਰਖਦੇ ਹੋਏ ਅੱਜ ਸਵੇਰੇ ਪੰਜਾਬ ਸਰਕਾਰ ਦੀ ਕੈਬਨਿਟ ਮੀਟਿੰਗ ਹੋਈ। ਇਸ ਕੈਬਨਿਟ ਮੀਟਿੰਗ ਦੇ ਵਿਚ ਟੈਕਸਾਂ ਦੇ ਬਾਰੇ ਜ਼ਿਕਰ ਕੀਤਾ ਗਿਆ ਔਰ ਜੋ ਵਿਚਾਰ ਹੋਇਆ, ਉਹ ਮੈਂ ਆਪ ਦੇ ਸਾਹਮਣੇ ਰੱਖਦਾ ਹਾਂ। ਸਪੀਕਰ ਸਾਹਿਬ, ਆਪ ਨੂੰ ਯਾਦ ਹੋਵੇਗਾ ਕਿ ਬਜਟ ਵਿਚ ਸਾਢੇ 17 ਕਰੋੜ ਰੁਪਏ ਦੇ ਟੈਕਸ ਲਾਏ ਸਨ। ਸਾਡਾ ਪਲਾਨ ਸਾਲ 1978-79 ਲਈ 260 ਕਰੋੜ ਰੁਪਏ ਦਾ ਹੈ। ਸਪੀਕਰ ਸਾਹਿਬ, ਪੰਜਾਬ ਸਰਕਾਰ ਦੇ ਸਾਹਮਣੇ ਸਭ ਤੋਂ ਵੱਡੀ ਅਤੇ ਜ਼ਰੂਰੀ ਚੀਜ਼ ਹੈ ਕਿ ਸੂਬੇ ਦੀ ਡਿਵੈਲਪਮੈਂਟ ਵੱਧ ਤੋਂ ਵੱਧ ਕੀਤੀ ਜਾਵੇ। ਡਿਵੈਲਪਮੈਂਟ ਕਰਦੇ ਹੋਏ ਇਹ ਬੜੀ ਕੋਸ਼ਿਸ਼ ਕੀਤੀ ਗਈ ਹੈ ਕਿ ਡਿਵੈਲਪਮੈਂਟ ਕਰਨ ਲਈ ਖਰਚ ਦਾ ਬੋਝ ਗਰੀਬ ਸੈਕਸ਼ਨ ਤੇ ਨਾ ਪਵੇ। ਸਪੀਕਰ ਸਾਹਿਬ, ਸਾਡੀਆਂ ਪਰੋਗਰੈਸਿਵ ਨੀਤੀਆਂ ਹਨ, ਅਸੀਂ ਸਮਾਜਵਾਦ ਤੇ ਯਕੀਨ ਰੱਖਦੇ ਹਾਂ। ਅਸੀਂ ਜਿਹੜੇ ਟੈਕਸ ਲਗਾਏ ਸਨ ਉਸ ਦਾ ਮਤਲਬ ਇਹ ਸੀ ਕਿ ਪਰਾਈਸਿਜ਼ ਤੇ ਇਸ ਦਾ ਅਸਰ ਨਾ ਪਵੇ, ਗਰੀਬ ਵਰਗ ਤੇ ਕੋਈ ਅਸਰ ਨਾ ਪਵੇ। ਇਨ੍ਹਾਂ ਗੱਲਾਂ ਨੂੰ ਮੁੱਖ ਰੱਖਕੇ ਜੋ ਕੈਬਨਿਟ ਵਿਚ ਫ਼ੈਸਲੇ ਕੀਤੇ ਗਏ ਹਨ ਉਹ ਮੈਂ ਇਸ ਹਾਊਸ ਦੇ ਸਾਹਮਣੇ ਰੱਖਣਾ ਚਾਹੁੰਦਾ ਹਾਂ। ਇੱਕ ਸ਼ੋ ਟੈਕਸ ਜੋ ਕਿ ਸਿਨਮਿਆਂ ਦੇ ਮਾਲਕ ਦਿੰਦੇ ਹਨ ਅਸੀਂ ਫਸਲਾ ਕੀਤਾ ਹੈ ਕਿ ਇਸ ਵਿਚੋਂ 20 ਲੱਖ ਰੁਪਿਆ ਹੋਰ ਇਸ ਸਾਲ ਵਿਚ ਆਵੇਗਾ। ਜਿਸ ਢੰਗ ਨਾਲ ਟੈਕਸ ਲਗਾਇਆ ਗਿਆ ਸੀ ਜਿਤਨੀ ਐਂਟਰਟੇਨਮੈਂਟ ਡਿਊਟੀ ਹੋਵੇਗੀ ਉਸ ਵਿਚ ਇਹ 10% ਦੇਣਗੇ। ਸਪੀਕਰ ਸਾਹਿਬ, ਜਦੋਂ ਸਿਨਮਿਆਂ ਤੇ ਇਹ ਟੈਕਸ ਅਨਾਊਂਸ ਹੋਇਆ ਤਾਂ ਇਸ ਹਾਊਸ ਦੇ ਕਈ ਆਨਰੇਬਲ ਮੈਂਬਰ ਸਾਹਿਬਾਨ ਜਿਵੇਂ ਕਿ ਰਮੇਸ਼ ਜੀ, ਕਾਲੀਆਂ ਜੀ, ਸਰਦਾਰ ਕਿਰਪਾਲ ਸਿੰਘ ਜੀ ਅਤੇ ਹੋਰ ਕਈ ਮੈਂਬਰ ਸਾਹਿਬਾਨ ਨੇ ਆਪਣੇ ਆਪਣੇ ਖਿਆਲਾਤ ਜ਼ਾਹਰ ਕੀਤੇ ਸੀ ਕਿ ਇਹ ਜਿਹੜਾ ਟੈਕਸ ਲਗਾਇਆ ਗਿਆ ਹੈ ਇਹ 20 ਲੱਖ ਰੁਪਿਆ ਨਹੀਂ ਬਲਕਿ ਐਕਚੂਅਲੀ ਤਿੰਨ ਗੁਣਾ ਜ਼ਿਆਦਾ ਹੋਵੇਗਾ। ਇਸ ਲਈ ਬਹੁਤ ਜ਼ਿਆਦਾ ਬੋਝ ਪਾਇਆ ਗਿਆ ਹੈ ਅਤੇ ਮੁੜ ਕੇ ਰੀਕੈਲਕੁਲੇਟ ਕਰੋ। ਸਪੀਕਰ ਸਾਹਿਬ, ਤਿੰਨ ਕਿਸਮ ਦੀਆਂ ਕਲਾਸਾਂ ਹੁੰਦੀਆਂ ਹਨ। 'ਏ' ਕਲਾਸ, ਬੀ. ਕਲਾਸ ਅਤੇ

[ਵਿੱਤ ਮੰਤਰੀ]

'ਸੀ' ਕਲਾਸ। 'ਸੀ' ਕਲਾਸ ਛੋਟੇ ਤਬਕੇ ਨਾਲ ਸਬੰਧ ਰੱਖਦੀ ਹੈ, 'ਬੀ' ਕਲਾਸ ਮੀਡੀਅਮ ਕਲਾਸ ਨਾਲ ਸਬੰਧ ਰੱਖਦੀ ਹੈ ਅਤੇ 'ਏ' ਕਲਾਸ ਵੱਡਿਆਂ ਨਾਲ ਸਬੰਧ ਰੱਖਦੀ ਹੈ। ਮੈਂ, ਸਪੀਕਰ ਸਾਹਿਬ, ਐਸ਼ੋਰੈਂਸ ਵੀ ਦਿੱਤੀ ਸੀ ਕਿ ਅਸੀਂ 20 ਲੱਖ ਰੁਪਿਆ ਉਗਰਾਹਵਾਂਗੇ ਔਰ ਇਸ ਤੋਂ ਵੱਧ ਨਹੀਂ ਉਗਰਾਹਵਾਂਗੇ। ਇਸ ਚੀਜ਼ ਨੂੰ ਮੁੱਖ ਰੱਖਦੇ ਹੋਏ, ਸਪੀਕਸ ਸਾਹਿਬ, 'ਏ' ਕਲਾਸ ਲਈ 8 ਰੁਪਏ ਦੀ ਬਜਾਏ 12 ਰੁਪਏ, 'ਬੀ' ਕਲਾਸ ਲਈ 6 ਰੁਪਏ ਦੀ ਬਜਾਏ 9 ਰੁਪਏ ਕਰ ਦਿਤਾ ਹੈ ਅਤੇ 'ਸੀ' ਕਲਾਸ ਲਈ 4 ਰੁਪਏ ਤੋਂ 6 ਰੁਪਏ ਕਰ ਦਿੱਤਾ ਹੈ। ਕੁੱਲ 20 ਲੱਖ ਰੁਪਿਆ ਸਾਲ ਵਿਚ ਆਵੇਗਾ। ਇਸ ਲਈ, ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਸਿਨਮੇ ਵਾਲਿਆਂ ਨੂੰ ਅਪੀਲ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਆਪਣੀ ਹੜਤਾਲ ਬੰਦ ਕਰ ਦੇਣੀ ਚਾਹੀਦੀ ਹੈ। ਸਿਨਮੇ ਵਾਲਿਆਂ ਨਾਲ ਕੋਈ ਧੱਕਾ ਨਹੀਂ ਹੋਇਆ। (ਆਪੋਜੀਸ਼ਨ ਵਲੋਂ ਵਿਘਨ) ਮੈਂ, ਸਪੀਕਰ ਸਾਹਿਬ, ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਜਲੰਧਰ ਗਿਆ ਸੀ ਅਤੇ ਉਥੇ ਮੈਨੂੰ ਇੱਕ ਡੈਪੂਟੇਸ਼ਨ ਛੋਟੇ ਮੁਲਾਜ਼ਮਾਂ ਦਾ, ਜੋ ਕਿ ਟਿਕਟ ਵੇਚਦੇ ਹਨ ਜਾਂ ਦਰਵਾਜੇ ਆਦਿ ਖੋਲ੍ਹਦੇ ਹਨ, ਮਿਲਿਆ। ਮੈਨੂੰ ਮੁਲਾਜ਼ਮਾਂ ਨੇ ਕਿਹਾ ਕਿ ਸਾਡੀ ਸਰਵਿਸ ਵਿਚ ਸਕਿਉਰਟੀ ਹੋਣੀ ਚਾਹੀਦੀ ਹੈ, ਸਾਡੀ ਸਰਵਿਸ ਵਿਚ ਸਿਕਿਉਰਟੀ ਦਾ ਖਿਆਲ ਰੱਖਿਆ ਜਾਵੇ। ਉਨ੍ਹਾਂ ਮੁਲਾਜ਼ਮਾਂ ਨੇ ਇਹ ਵੀ ਕਿਹਾ ਹੈ ਕਿ ਸਾਨੂੰ ਤਨਖਾਹਾਂ ਥੋੜ੍ਹੀਆਂ ਮਿਲਦੀਆਂ ਹਨ ਔਰ ਇਹ ਵੀ ਜ਼ਿਆਦਾ ਹੋਣੀਆਂ ਚਾਹੀਦੀਆਂ ਹਨ। ਸਪੀਕਰ ਸਾਹਿਬ, ਮੈਂ ਵੀ ਚਾਹੁੰਦਾ ਹਾਂ ਕਿ ਛੋਟੇ ਮੁਲਾਜ਼ਮਾਂ ਦੀ ਸਰਵਿਸ ਵਿਚ ਸਿਕਿਉਰਟੀ ਹੋਣੀ ਚਾਹੀਦੀ ਹੈ ਅਤੇ ਉਨ੍ਹਾਂ ਦੀਆਂ ਤਨਖਾਹਾਂ ਵੱਧਣੀਆਂ ਚਾਹੀਦੀਆਂ ਹਨ। ਇਸ ਵਾਸਤੇ ਮੈਂ ਸਿਨਮਿਆਂ ਦੇ ਮਾਲਕਾਂ ਨੂੰ ਵੀ ਕਹਾਂਗਾ। ਸਪੀਕਰ ਸਾਹਿਬ, ਜੇਕਰ ਇਸ ਸਿਲਸਿਲੇ ਵਿਚ ਕੋਈ ਕਾਨੂੰਨ ਵੀ ਬਣਾਉਣਾ ਪਿਆ ਤਾਂ ਉਹ ਵੀ ਬਣਾਵਾਂਗੇ। (ਥੰਪਿੰਗ)।

**ਸ੍ਰੀ ਸਪੀਕਰ :** ਸਰਦਾਰ ਬਲਵੰਤ ਸਿੰਘ ਜੀ, ਕਿਤਨਾ ਸਮਾਂ ਹੋਰ ਲਵੋਗੇ?

**ਵਿੱਤ ਮੰਤਰੀ :** ਸਪੀਕਰ ਸਾਹਿਬ, 10 ਮਿੰਟ ਹੋਰ ਲਵਾਂਗਾ।

**Mr. Speaker :** I will apply the guillotine at 1·15 P.M.

**ਵਿੱਤ ਮੰਤਰੀ :** ਸਪੀਕਰ ਸਾਹਿਬ, ਐਂਟਰਟੇਨਮੈਂਟ ਡਿਊਟੀ ਲਗਾਉਣ ਨਾਲ 1.33 ਕਰੋੜ ਰੁਪਏ ਦੀ ਵਧ ਆਮਦਨ ਹੋਵੇਗੀ। ਕੁਝ ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਇਸ ਦਾ ਬੋਝ ਗਰੀਬ ਆਦਮੀਆਂ ਤੇ ਪੈਣਾ ਹੈ ਲੇਕਿਨ ਮੈਂ ਸਮਝਦਾ ਹਾਂ ਕਿ ਗੌਰਮਿੰਟ ਦੀ ਪਾਲਿਸੀ ਹੈ ਕਿ ਵੀਕਰ ਸੈਕਸ਼ਨਜ਼ ਨੂੰ ਉਤਾਂਹ ਚੁਕਿਆ ਜਾਵੇ ਔਰ ਜਿਤਨਾ ਬੋਝ ਘਟਾਇਆ ਜਾ ਸਕਦਾ ਹੈ ਉਹ ਘਟਾਉਣਾ ਚਾਹੀਦਾ ਹੈ। ਉਸ ਦੇ ਮੁਤਾਬਿਕ ਹੀ ਅੱਜ ਅਸੀਂ ਇਹ ਫੈਸਲਾ ਕੀਤਾ ਹੈ ਕਿ ਐਂਟਰਟੇਨਮੈਂਟ ਡਿਊਟੀ ਤੀਸਰੀ ਕਲਾਸ ਤੇ ਨਹੀਂ ਵਧੇਗੀ (ਥੰਪਿੰਗ) ਬਾਕੀ ਜਿਹੜੇ ਫਸਟ ਅਤੇ ਸੈਕਿੰਡ ਕਲਾਸ ਵਾਲੇ ਹਨ, ਉਨ੍ਹਾਂ ਤੇ ਹੀ ਐਂਟਰਟੇਨਮੈਂਟ ਡਿਊਟੀ ਵਧੇਗੀ ਪਰ ਤੀਸਰੀ ਕਲਾਸ ਤੇ ਕੋਈ ਡਿਊਟੀ ਨਹੀਂ ਵਧੇਗੀ। (ਥੰਪਿੰਗ)

**ਸ੍ਰੀ ਹੰਸ ਰਾਜ ਸ਼ਰਮਾ** (ਬੈਠੇ ਬੈਠੇ) : ਅੱਛਾ ਕੀਤਾ ਹੈ।

**ਵਿੱਤ ਮੰਤਰੀ :** ਸ਼ਰਮਾ ਜੀ, ਜੋ ਮੈਂ ਹੁਣ ਕਹਿ ਰਿਹਾ ਹਾਂ ਉਹ ਵੀ ਤੁਸੀਂ ਪਸੰਦ ਕਰੋਗੇ। ਸਪੀਕਰ ਸਾਹਿਬ, ਜੋ ਗੁੱਡਜ਼ ਟੈਕਸ ਹੈ ; ਇਸ ਵੇਲੇ ਇੱਕ ਸਾਲ ਦਾ ਟੈਕਸ 1050 ਰੁਪਏ ਹੈ ਅਤੇ ਇਹ ਵਧਾ ਕੇ 1,500 ਰੁਪਏ ਕਰ ਦਿਤਾ ਗਿਆ ਹੈ। ਟਰੱਕ ਓਨਰਜ਼ ਵੀ ਮੈਨੂੰ ਮਿਲੇ ਸਨ ਅਤੇ ਕੋਹਲੀ ਸਾਹਿਬ ਵੀ ਇੱਕ

ਡੈਪੂਟੇਸ਼ਨ ਲੈਕੇ ਮਿਲੇ ਸਨ। ਸਾਰੀ ਚੀਜ਼ ਨੂੰ ਮੁੱਖ ਰੱਖਦੇ ਹੋਏ, ਸਪੀਕਰ ਸਾਹਿਬ, ਹੁਣ ਅਸੀਂ ਇਹ ਫੈਸਲਾ ਕੀਤਾ ਹੈ ਕਿ ਜਿਸ ਕੋਲ ਇੱਕ ਟਰੱਕ ਹੈ, ਭਾਵ ਇੱਕ ਟਰੱਕ ਤੋਂ ਵੱਧ ਨਹੀਂ ਹੈ, ਉਸ ਉਪਰ ਕੋਈ ਟੈਕਸ ਨਹੀਂ ਹੋਵੇਗਾ (ਥੰਪਿੰਗ) ਜਿਸ ਕੋਲ ਇੱਕ ਤੋਂ ਵੱਧ, ਭਾਵ ਦੋ ਟਰੱਕ ਹੋਣਗੇ ਉਸ ਤੇ 1,050 ਰੁਪਏ ਦੀ ਬਜਾਏ 1,250 ਰੁਪਏ ਹੋਣਗੇ। ਜਿਨ੍ਹਾਂ ਕੋਲ ਦੋ ਤੋਂ ਵੱਧ ਟਰੱਕ ਹੋਣਗੇ ਉਨ੍ਹਾਂ ਤੇ 1,500 ਰੁਪਏ ਸਾਲਾਨਾ ਟੈਕਸ ਹੋਵੇਗਾ। ਸਪੀਕਰ ਸਾਹਿਬ, ਜਿਹੜਾ ਆਦਮੀ ਜ਼ਿਆਦਾ ਅਫੋਰਡ ਕਰ ਸਕਦਾ ਹੈ ਉਸ ਕੋਲੋਂ ਹੀ ਜ਼ਿਆਦਾ ਲਵਾਂਗੇ। (ਥੰਪਿੰਗ) (ਵਿਘਨ) (ਸ਼ੋਰ)

ਸਰ, ਇਸੇ ਤਰ੍ਹਾਂ ਇੱਕ ਸਟੇਟ ਕੈਰਿਜ ਟੈਕਸ ਹੈ। ਸਪੀਕਰ ਸਾਹਿਬ, ਇਹ ਟੈਕਸ ਬੱਸਾਂ ਦੇ ਮਾਲਕਾਂ ਤੋਂ ਪਹਿਲਾਂ 200 ਰੁਪਿਆ ਪ੍ਰਤੀ ਸੀਟ ਸੀ। ਇਹ ਪਹਿਲਾਂ ਸ਼ਰਮਾ ਜੀ ਨੇ ਵੀ ਵਧਾਇਆ ਸੀ। ਇਹ ਪਰੋਗਰੈਸਿਵ ਟੈਕਸ ਹੈ। ਜਿਹੜਾ ਟੈਕਸ ਦੇ ਸਕਦਾ ਹੈ ਉਸ ਤੇ ਲਾਇਆ ਹੈ। ਹੁਣ ਅਸੀਂ 200 ਰੁਪਿਆ ਪ੍ਰਤੀ ਸੀਟ ਦੀ ਥਾਂ ਤੇ 332 ਰੁਪਏ ਪ੍ਰਤੀ ਸੀਟ ਸਾਲਾਨਾ ਕਰ ਦਿਤਾ ਹੈ। ਸ਼ਰਮਾ ਜੀ ਵੇਲੇ ਯਕਦਮ 65% ਵਧਾਇਆ ਗਿਆ ਸੀ। ਹਾਊਸ ਵਿਚ ਕਈ ਆਨਰੇਬਲ ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਇਹ ਨਹੀਂ ਵਧਾਉਣਾ ਚਾਹੀਦਾ ਸੀ। ਇਸ ਬਾਰੇ ਕੁਝ ਡੈਪੂਟੇਸ਼ਨ ਵੀ ਮੇਰੇ ਕੋਲ ਆਏ ਸਨ। ਸਪੀਕਰ ਸਾਹਿਬ, ਕੁਝ ਐਸੇ ਬਸ-ਓਨਰਜ਼ ਵੀ ਹਨ ਜਿਨ੍ਹਾਂ ਕੋਲ ਇੱਕ ਇੱਕ ਬੱਸ ਹੈ। ਇਸ ਕਰਕੇ ਇਹ ਫੈਸਲਾ ਕੀਤਾ ਗਿਆ ਹੈ ਕਿ ਇਸ ਨੂੰ ਪਰੋਗਰੈਸਿਵ ਰੰਗਤ ਦਿੱਤੀ ਜਾਵੇ। ਅਸੀਂ ਇਹ ਫੈਸਲਾ ਕੀਤਾ ਹੈ ਔਰ ਅੱਜ ਹੀ ਕੈਬਨਿਟ ਦੀ ਮੀਟਿੰਗ ਵਿਚ ਇਹ ਫੈਸਲਾ ਕੀਤਾ ਹੈ ਕਿ ਉਸ ਬਸ-ਓਨਰ ਕੋਲੋਂ ਜਿਸ ਕੋਲ 100 ਕਿਲੋਮੀਟਰ ਤੋਂ ਲੈਕੇ 125 ਕਿਲੋਮੀਟਰ ਤਕ ਰੂਟ ਹੋਵੇ ਉਸ ਤੇ 275 ਰੁਪਏ ਔਰ ਜਿਸ ਬਸ-ਓਨਰ ਕੋਲ ਇਸ ਤੋਂ ਵੱਡਾ ਰੂਟ ਹੋਵੇ ਉਸ ਤੇਂ 300 ਰੁਪਏ ਫੀ ਸੀਟ ਟੈਕਸ ਸਾਲ ਦਾ ਲਗੇਗਾ। ਇਸ ਤਰ੍ਹਾਂ ਕਰਕੇ ਵੱਡੇ ਬਸ-ਓਨਰ ਨੂੰ, ਵੱਡੀ ਕੰਪਨੀ ਨੂੰ ਜ਼ਿਆਦਾ ਟੈਕਸ ਦੇਣਾ ਪਏਗਾ ਔਰ ਛੋਟੀ ਕੰਪਨੀ ਵਾਲੇ ਨੂੰ ਘੱਟ ਟੈਕਸ ਦੇਣਾ ਪਏਗਾ। ਇਹ ਬੇਸਿਕ ਚੇਂਜਿਜ਼ ਹਨ। ਇਹ ਬੱਜਟ ਬੜਾ ਅਗਾਂਹ ਵਧੂ ਹੈ ਔਰ ਪ੍ਰੋਗਰੈਸਿਵ ਬਜਟ ਹੈ। ਇਹ ਗਰੀਬ ਲੋਕਾਂ ਲਈ ਪਹਿਲੀ ਦਫਾ ਟੈਕਸੇਸ਼ਨ ਪਾਲਿਸੀ ਆਈ ਹੈ। ਇਸ ਨਾਲ ਪ੍ਰਾਈਸਿਜ਼ ਤੇ ਕੋਈ ਫਰਕ ਨਹੀਂ ਪੈਣਾ ਹੈ। ਇਨ੍ਹਾਂ ਲਫਜ਼ਾਂ ਨਾਲ, ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਬਿਲ ਪਾਸ ਹੋਣਾ ਚਾਹੀਦਾ ਹੈ।

**Mr. Speaker** : Question is—

That the Punjab Appropriation (No. 3) Bill be taken into consideration at once.

*The motion was carried.*

**Mr. Speaker** : Now the House will proceed to consider the Bill Clause by Clause. Clause 2 is before the House.

**Clause 2**

**Mr. Speaker** : Question is—

That Clause 2 stand part of the Bill.

*The motion was carried.*

**Clause 3**

**Mr. Speaker** : Question is—

That Clause 3 stand part of the Bill.

*The motion was carried.*

The Schedule

**Mr. Speaker** : Question is—

That the Schedule stand part of the Bill.

*The motion was carried.*

**Clause 1**

**Mr. Speaker** : Question is—

That Clause 1 stand part of theBill.

*The motion was carried.*

**Title**

**Mr. Speaker** : Question is—

That Title be the Title of the Bill.

*The motion was carried.*

**Finance Minister (Sardar Balwant Singh)** : Sir, I move—

That the Punjab Appropriation (No. 3) Bill be passed.

**Mr. Speaker** : Motion moved—

That the Punjab Appropriation (No. 3) Bill be passed.

**Mr. Speaker** : Question is—

That the Punjab Appropriation (No. 3) Bill be passed.

*The motion was carried.*

---

## THE INDIAN ELECTRICITY (PUNJAB AMENDMENT AND VALIDATION) BILL, 1978.

**Excise and Taxation Minister** (Shri Hit Abhilashi) : Sir, I beg to move—

That the Indian Electricity (Punjab Amendment and Validation) Bill be taken in to consideration at once.

**Mr. Speaker** : Motion moved—

That the Indian Electricity (Punjab Amendment and Validation ) Bill be taken into consideration at once.

ਡਾਕਟਰ ਕੇਵਲ ਕ੍ਰਿਸ਼ਨ ਜੀ, ਤੁਸੀਂ ਪੰਜ ਮਿੰਟਾਂ ਲਈ ਬੋਲਣਾ।

**ਡਾਕਟਰ ਕੇਵਲ ਕ੍ਰਿਸ਼ਨ** (ਮੁਕੇਰੀਆਂ) : ਸਪੀਕਰ ਸਾਹਿਬ, ਇਹ ਬਿਲ ਜਿਹੜਾ ਲਿਆਂਦਾ ਗਿਆ ਹੈ, The Indian Electricity (Punjab Amendment and validation) Bill 1978, ਇਹ ਚੰਗੀ ਗੱਲ ਕੀਤੀ ਗਈ ਹੈ। ਗੁਜਰਾਤ ਸੁਪ੍ਰੀਮ ਕੋਰਟ ਦੇ ਫੈਸਲੇ ਦੇ ਪੇਸ਼ੇ ਨਜ਼ਰ ਕਾਨੂੰਨੀ ਅੱੜਚਣ ਦੂਰ ਕਰਨ ਵਾਸਤੇ ਇਹ ਬਿਲ ਲਿਆਂਦਾ ਗਿਆ ਹੈ। ਇਹ 1 ਅਪ੍ਰੈਲ, 1960 ਤੋਂ ਲਾਗੂ ਹੋਣਾ ਹੈ। ਲੇਕਿਨ ਮੇਰੇ ਦੋਸਤ ਉਧਰੋਂ ਹਰ ਵਾਰੀ ਤਾਹਨਾ ਇਹ ਦਿੰਦੇ ਹਨ ਕਿ ਪਿਛਲੇ 30 ਸਾਲਾਂ ਵਿਚ ਇਨ੍ਹਾਂ ਨੇ ਕੀ ਕੀਤਾ ਹੈ ? ਬਿਜਲੀ ਦੇ ਬਾਰੇ ਵਿਚ ਇਹ ਕਾਨੂੰਨ ਪਾਸ ਕਰਨਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੀ

ਵਸਾਤਤ ਨਾਲ ਇਹ ਦਸਣਾ ਚਾਹੁੰਦਾ ਹਾਂ ਕਿ ਬਿਜਲੀ ਦੇ ਬਾਰੇ ਵਿਚ ਪਿਛਲੇ 30 ਸਾਲਾਂ ਵਿਚ ਇੱਕ ਇਨਕਲਾਬੀ ਕਦਮ ਉਠਾਇਆ ਗਿਆ ਹੈ। ਇਨ੍ਹਾਂ ਦੇ ਗਿਆਨ ਵਾਸਤੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਦ 1947 ਵਿਚ ਹਿੰਦੁਸਤਾਨ ਆਜ਼ਾਦ ਹੋਇਆ ਤਾਂ ਉਸ ਵੇਲੇ 20 ਪਿੰਡਾਂ ਵਿਚ ਬਿਜਲੀ ਸੀ। ਉਸ ਵੇਲੇ 20 ਪਿੰਡਾਂ ਤੋਂ ਵੱਧ ਵਿਚ ਬਿਜਲੀ ਨਹੀਂ ਸੀ। 1967 ਵਿਚ 3989 ਪਿੰਡਾਂ ਵਿਚ ਬਿਜਲੀ ਸੀ। ਅਕਤੂਬਰ, 1971 ਵਿਚ 6131 ਪਿੰਡਾਂ ਵਿਚ ਬਿਜਲੀ ਸੀ ਔਰ ਅਕਤੂਬਰ, 1976 ਵਿਚ 12,129 ਪਿੰਡਾਂ ਵਿਚ ਬਿਜਲੀ ਪਹੁੰਚ ਚੁੱਕੀ ਸੀ। ਇਹ ਇੱਕ ਇਨਕਲਾਬੀ ਕਦਮ ਸੀ। (ਥੰਪਿੰਗ) ਇਹ ਬਾਰ ਬਾਰ ਕਹਿ ਰਹੇ ਹਨ ਕਿ ਪਿਛਲੇ 30 ਸਾਲਾਂ ਵਿਚ ਹੋਇਆ ਕੀ ਹੈ ? ਦੀਵਾਰ ਤੇ ਲਿਖੀ ਹੋਈ ਗਲ ਮਿਟਾਈ ਨਹੀਂ ਜਾ ਸਕਦੀ। ਇਹੀ ਹੀ, ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ।

ਟਿਊਬਵੈਲਜ਼ ਨੂੰ ਐਨਰਜਾਈਜ਼ ਕਰਨ ਸਬੰਧੀ ਵੀ, ਸਪੀਕਰ ਸਾਹਿਬ, ਮੈਂ ਹੁਣ ਦੱਸਣਾ ਚਾਹੁੰਦਾ ਹਾਂ। 1947 ਵਿਚ ਇਸ ਸਬੰਧੀ ਫਿਗਰ ਨਿੱਲ ਸੀ। ਮਈ, 1967 ਵਿਚ ਜੋ ਟਿਊਬਵੈਲਜ਼ ਐਨਰਜਾਈਜ਼ ਕੀਤੇ ਗਏ ਉਨ੍ਹਾਂ ਦਾ ਨੰਬਰ 32,307 ਸੀ। ਅਕਤੂਬਰ, 1971 ਵਿਚ ਇਹ ਨੰਬਰ 86,917 ਹੋ ਗਿਆ ਔਰ 31 ਅਕਤੂਬਰ, 1976 ਨੂੰ ਇਹ ਨੰਬਰ ਵਧਕੇ 1,58,994 ਤੱਕ ਹੋ ਗਿਆ। ਐਨੇ ਟਿਊਬਵੈਲਾਂ ਨੂੰ ਬਿਜਲੀ ਦਿੱਤੀ ਗਈ। ਇੰਡਸਟ੍ਰੀਅਲ ਕੁਨੈਕਸ਼ਨਜ਼ ਦੇ ਬਾਰੇ ਵਿਚ, ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪੁਜ਼ੀਸ਼ਨ ਇਸ ਪ੍ਰਕਾਰ ਹੈ :—

| —— | 1947 | ਮਈ, 1967 | ਅਕਤੂਬਰ, 1971 | 31 ਅਕਤੂਬਰ, 1976 |
|---|---|---|---|---|
| ਇੰਡਸਟਰੀਅਲ ਕੁਨੈਕਸ਼ਨਜ਼ ਜੋ ਦਿਤੇ ਗਏ | — | 19,068 | 27,698 | 37,341 |
| ਜਨਰਲ ਕੁਨੈਕਸ਼ਨਜ਼ ਜੋ ਦਿਤੇ ਗਏ | — | 5,21,414 | 7,58,956 | 13,95,467 |

ਇਹ ਜੋ ਤੁਹਾਡੀਆਂ ਫਿਗਰਜ਼ ਦਿੱਤੀਆਂ ਗਈਆਂ ਹਨ ਉਸਦੇ ਵਿਚੋਂ ਮੈਂ ਪੜ੍ਹਿਆ ਹੈ। ਇਸ ਤੋਂ ਇਹ ਸਾਫ ਜ਼ਾਹਿਰ ਹੈ ਕਿ ਬਿਜਲੀ ਬੋਰਡ ਨੇ, ਜਦੋਂ ਦਾ ਬਣਿਆ ਹੈ, ਕਾਫੀ ਕੰਮ ਕੀਤਾ ਹੈ। ਇਹ ਚੀਜ਼ ਵੀ ਮੈਂ ਸਦਨ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਅਜੇ ਤਕ ਵੀ ਬਿਜਲੀ ਬੋਰਡ ਵਿਚ ਸਭ ਕੁਝ ਅਛਾ ਹੈ ਜਾਂ ਨਹੀਂ ਹੈ। ਇੱਕ ਦੋਸਤ ਨੇ ਮੈਨੂੰ ਕਿਹਾ ਹੈ ਕਿ ਸਟੋਰ ਕੀਪਰ ਦੇ ਤੌਰ ਤੇ ਮੇਰੀ ਡਿਊਟੀ ਲਗੀ ਹੈ। ਉਸਨੇ ਮੈਨੂੰ ਕਿਹਾ ਹੈ ਕਿ ਸਟੋਰ ਅਫਸਰੀ ਤੋਂ ਮੈਨੂੰ ਹਟਾ ਦਿੱਤਾ ਜਾਏ। ਮੈਂ ਉਨ੍ਹਾਂ ਦਾ ਨਾਂ ਨਹੀਂ ਲੈਣਾ ਚਾਹੁੰਦਾ। ਮੈਂ ਸੀ. ਐਮ. ਸਾਹਿਬ ਨੂੰ ਮਿਲ ਕੇ ਇਸ ਬਾਰੇ ਦੱਸ ਦਿਆਂਗਾ। ਉਸਨੇ ਮੈਨੂੰ ਕਿਹਾ ਹੈ ਕਿ ਉਪਰਲੇ ਅਫਸਰ ਉਸਨੂੰ ਮਜਬੂਰ ਕਰਦੇ ਹਨ ਕਿ ਜਦੋਂ ਵੀ ਸੌਦਾ ਪੱਤਾ ਬਾਹਰ ਭੇਜੋ ਉਸਦੇ ਵਿਚੋਂ ਸਾਡਾ ਹਿੱਸਾ ਕਢਿਆ ਜਾਏ। ਕੁਰੱਪਸ਼ਨ ਅਜੇ ਵੀ ਹੋ ਰਹੀ ਹੈ ਔਰ ਮਿਸ-ਯੂਜ਼ ਉਸੇ ਤਰ੍ਹਾਂ ਹੋ ਰਿਹਾ ਹੈ। ਪਰ ਇਹ ਕਹਿੰਦੇ ਹਨ ਕਿ ਅੱਗੇ ਨਾਲੋਂ ਕੁਰੱਪਸ਼ਨ ਘਟ ਗਈ ਹੈ, ਖਤਮ ਹੋ ਗਈ ਹੈ। ਇਸ ਬਾਰੇ ਮੈਂ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਇਹ ਇੱਕ ਕੰਸਟਰੱਕਟਿਵ ਗੱਲ ਹੈ। ਇਹ ਅਰਬਾਂ

[ਡਾਕਟਰ ਕੇਵਲ ਕ੍ਰਿਸ਼ਨ]

ਰੁਪਿਆਂ ਦਾ ਅਦਾਰਾ ਹੈ। ਇਸ ਵਿਚ ਕੁਰੱਪਸ਼ਨ ਅੱਗੇ ਨਾਲੋਂ ਜ਼ਿਆਦਾ ਹੈ ਔਰ ਘੱਟ ਨਹੀਂ ਹੈ। ਬਾਦਲ ਸਾਹਿਬ ਨੇ ਕਿਹਾ ਹੈ ਕਿ ਬਿਜਲੀ ਇੱਕ ਮਿੰਟ ਵਾਸਤੇ ਵੀ ਬੰਦ ਨਹੀਂ ਹੋਵੇਗੀ। ਇਸ ਸਬੰਧ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਆਪਣੀ ਕੋਠੀ ਵਿਚ ਸ਼ਾਇਦ ਬਿਜਲੀ ਇੱਕ ਮਿੰਟ ਲਈ ਵੀ ਬੰਦ ਨਾ ਹੁੰਦੀ ਹੋਵੇ ਪਰ ਬਾਹਰ ਤਾਂ ਹਾਲੇ ਵੀ ਉਸੇ ਤਰ੍ਹਾਂ ਹੀ ਬੁਰਾ ਹਾਲ ਹੈ। ਪਿਛੇ ਜਿਹੇ ਚੰਡੀਗੜ੍ਹ ਵਿਚ ਇੱਕ ਜਲੂਸ ਨਿਕਲਿਆ ਸੀ ਉਥੇ ਅੱਧਾ ਘੰਟਾ ਬਿਜਲੀ ਨਹੀਂ ਆਈ ਔਰ ਉਹ ਡਰਾਮਾ ਅਸੀਂ ਨਹੀਂ ਦੇਖ ਸਕੇ। ਸਾਰੇ ਜਣੇ ਨਿਰਾਸ਼ ਹੋ ਕੇ ਆ ਗਏ। ਮੈਂ ਇਹ ਕਹਿੰਦਾ ਹਾਂ ਕਿ ਹੁਣ ਵੀ ਪਿੰਡਾਂ ਵਿਚ ਲਗਾਤਾਰ ਬਿਜਲੀ ਨਹੀਂ ਮਿਲਦੀ ਪਈ। ਲੋਕਾਂ ਨੂੰ ਇਹ ਸ਼ਿਕਾਇਤ ਹੈ ਕਿ ਜਦੋਂ ਰਾਤ ਨੂੰ ਉਹ ਖਾਣਾ ਖਾਣ ਲਗਦੇ ਹਨ ਤਾਂ ਉਸ ਵੇਲੇ ਬਿਜਲੀ ਬੰਦ ਹੋ ਜਾਂਦੀ ਹੈ। ਇਸ ਲਈ ਬਿਜਲੀ ਬੋਰਡ ਦੇ ਇੰਤਜ਼ਾਮ ਨੂੰ ਚੰਗਾ ਕਰਨ ਵਾਸਤੇ ਉਪਰਾਲੇ ਕਰਨੇ ਚਾਹੀਦੇ ਹਨ। ਮੈਂ ਸਮਝਦਾ ਹਾਂ ਕਿ ਬਿਜਲੀ ਬੋਰਡ ਵਿਚ ਕਾਫੀ ਘਪਲੇ ਹਨ, ਬਦ-ਇੰਤਜ਼ਾਮੀਆਂ ਹਨ। ਇਨ੍ਹਾਂ ਕਮੀਆਂ ਨੂੰ ਦੂਰ ਕਰਨ ਵਾਸਤੇ ਕਦਮ ਚੁਕਣੇ ਚਾਹੀਦੇ ਹਨ।

ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਬਿਲ ਦਾ ਸਮਰਥਨ ਕਰਦਾ ਹਾਂ।

**ਸ਼੍ਰੀ ਹੁਕਮ ਚੰਦ** (ਕਪੂਰਥਲਾ) : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਬਿਲ ਤੇ ਬੋਲਣ ਦਾ ਸਮਾਂ ਦਿੱਤਾ ਹੈ। ਡਾਕਟਰ ਕੇਵਲ ਕ੍ਰਿਸ਼ਨ ਬੋਲ ਰਹੇ ਸਨ ਕਿ 1967 ਅੰਦਰ ਸਾਡੇ ਪੰਜਾਬ ਵਿਚ ਟਿਊਬਵੈਲ 32,307 ਲਗਾਏ ਗਏ। ਮੈ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ 1947 ਤੋਂ ਲੈਕੇ 1967 ਤੱਕ 20 ਸਾਲਾਂ ਵਿਚ ਸਿਰਫ ਇਨ੍ਹਾਂ ਨੇ 32,307 ਕੁਨੈਕਸ਼ਨਜ਼ ਹੀ ਟਿਊਬਵੈਲਜ਼ ਨੂੰ ਦਿੱਤੇ। ਉਸ ਤੋਂ ਇਲਾਵਾ 1976 ਅੰਦਰ ਇਨ੍ਹਾਂ ਨੇ ਬਿਜਲੀ ਬੋਰਡ ਅੰਦਰ ਜੋ ਕੁਝ ਕੀਤਾ ਉਹ ਸਾਰਿਆਂ ਨੂੰ ਪਤਾ ਹੀ ਹੈ। ਜ਼ਿਮੀਦਾਰਾਂ ਤੋਂ ਇੱਕ ਇੱਕ ਹਜ਼ਾਰ ਰੁਪਿਆ ਲੈਕੇ ਉਨ੍ਹਾਂ ਨੂੰ ਇਹ ਗੱਲ ਕਹਿ ਦਿੱਤੀ ਕਿ ਤੁਹਾਨੂੰ ਅਸੀਂ ਬਹੁਤ ਛੇਤੀ ਕੁਨੈਕਸ਼ਨਜ਼ ਦਿਆਂਗੇ। ਉਨ੍ਹਾਂ ਦੀਆਂ ਟੈਸਟ ਰਿਪੋਰਟਾਂ ਲੈ ਲਈਆਂ। ਗਰੀਬ ਕਿਸਾਨਾਂ ਨੇ ਕਰਜ਼ੇ ਲੈ ਕੇ, ਜ਼ਮੀਨਾਂ ਗਹਿਣੇ ਰਖਕੇ, ਬੈਂਕਾਂ ਤੋਂ ਕਰਜ਼ੇ ਲੈਕੇ ਟਿਊਬਵੈਲਾਂ ਲਈ ਸੂਦ ਭਰਿਆ ਔਰ ਉਨ੍ਹਾਂ ਨੂੰ ਕੁਨੈਕਸ਼ਨਜ਼ ਨਹੀਂ ਦਿੱਤੇ ਗਏ। ਮੈਂ ਇਸ ਸਦਨ ਅੰਦਰ ਇਹ ਗਲ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਐਡਾ ਵੱਡਾ ਨੁਕਸਾਨ ਪੰਜਾਬ ਦਾ ਔਰ ਪੰਜਾਬ ਦੇ ਕਿਸਾਨ ਦਾ ਹੋਇਆ, ਉਨ੍ਹਾਂ ਦਾ ਪੈਸਾ ਰੁਕਿਆ, ਉਨ੍ਹਾਂ ਦੀ ਮਿਹਨਤ ਰੁਕੀ, ਉਨ੍ਹਾਂ ਦੀ ਕਮਾਈ ਰੁਕੀ, ਉਸ ਲਈ ਜਿਹੜੇ ਦੋਸ਼ੀ ਹਨ ਉਨ੍ਹਾਂ ਦੇ ਖਿਲਾਫ ਇੱਕ ਕਮੇਟੀ ਬਣਾਉਣੀ ਚਾਹੀਦੀ ਹੈ ਜਿਹੜੀ ਕਿ ਉਨ੍ਹਾਂ ਦੋਸ਼ੀਆਂ ਤੋਂ ਪੂਰੇ ਪੂਰੇ ਪੈਸੇ ਵਸੂਲ ਕਰੇ। ਜਿਹੜਾ ਇਨ੍ਹਾਂ ਦਾ ਨੁਕਸਾਨ ਹੋਇਆ ਹੈ ਉਹ ਦੋਸ਼ੀਆਂ ਤੋਂ ਭਰਾਉਣਾ ਚਾਹੀਦਾ ਹੈ। ਔਰ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹੁਣ ਸਾਡੀ ਸਰਕਾਰ ਨੇ ਫੈਸਲਾ ਕੀਤਾ ਹੈ ਤਾਂ ਕੀ ਡਾਕਟਰ ਸਾਹਿਬ ਉਸ ਸਮੇਂ ਸਦਨ ਵਿਚ ਨਹੀਂ ਸੀ। ਸ਼ਰਮਾ ਜੀ ਉਸ ਸਮੇਂ ਸਦਨ ਵਿਚ ਨਹੀਂ ਸੀ ਜਿਸ ਵੇਲੇ ਸਰਕਾਰ ਨੇ ਕਿਹਾ ਕਿ ਟੋਟਲ ਕੁਨੈਕਸ਼ਨ 72 ਹਜ਼ਾਰ ਦੇਣੇ ਹਨ ਅਤੇ ਉਨ੍ਹਾਂ ਵਿਚੋਂ ਅਸੀਂ 28 ਹਜ਼ਾਰ ਕੁਨੈਕਸ਼ਨ ਇਸ ਸਾਲ ਵਿਚ ਦੇਣੇ ਹਨ ਅਤੇ ਅਗਲੇ ਸਾਲ ਵਿਚ ਸਾਰੇ ਕੁਨੈਕਸ਼ਨ ਦੇ ਦੇਣੇ ਹਨ। ਇਹ ਜਿਹੜਾ ਸਾਡੀ ਸਰਕਾਰ ਨੇ ਕੰਮ ਕੀਤਾ ਹੈ ਇਹ ਬੜਾ ਸ਼ਲਾਘਾਯੋਗ ਹੈ।

ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਕੁਰੱਪਸ਼ਨ ਦੇ ਬਾਰੇ ਦੱਸਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਕੁਰੱਪਸ਼ਨ ਵਾਸਤੇ ਇਨ੍ਹਾਂ ਨੇ (ਆਪੋਜ਼ੀਸ਼ਨ ਵੱਲ ਇਸ਼ਾਰਾ) ਇਸ ਵਿਚ ਲੂਪਹੋਲ ਰੱਖਿਆ ਹੋਇਆ ਸੀ ਦਰਖਾਸਤ ਦੇਣ ਵਾਲਾ ਜਦ ਦਰਖਾਸਤ ਦਿੰਦਾ ਹੈ ਤਾਂ ਉਸ ਨੂੰ ਦਰਖਾਸਤ ਦੀ ਤਰਤੀਬ ਮਿਲਦੀ ਹੈ, ਉਸ ਦਾ ਨੰਬਰ ਲੱਗਦਾ ਹੈ। ਪਰ ਉਸ ਦੇ ਬਾਅਦ ਇਕ ਹੋਰ ਵੀ ਨੰਬਰ ਲੱਗਦਾ ਸੀ ਉਸ ਦਾ ਸ਼ਾਇਦ ਗਰੀਬ ਕਿਸਾਨਾਂ ਨੂੰ, ਗਰੀਬ ਸ਼ਹਿਰੀਆਂ ਜਾਂ ਗਰੀਬ ਪੇਂਡੂਆਂ ਨੂੰ ਪਤਾ ਨਹੀਂ ਸੀ ਲੱਗਦਾ। ਉਹ ਸਮਝਦੇ ਸੀ ਕਿ

ਅਸੀਂ ਦਰਖਾਸਤ ਦੇ ਦਿੱਤੀ ਹੈ, ਸਿਕਿਉਰਿਟੀ ਜਮ੍ਹਾਂ ਕਰਵਾ ਦਿਤੀ ਹੈ ਅਤੇ ਨੰਬਰ ਵੀ ਲੱਗ ਗਿਆ ਹੈ ਇਸ ਲਈ ਬਿਜਲੀ ਲੱਗ ਜਾਵੇਗੀ ਪਰ ਜਿਹੜਾ ਇਕ ਹੋਰ ਨੰਬਰ ਲੱਗਦਾ ਸੀ ਉਸ ਦਾ ਉਨ੍ਹਾਂ ਨੂੰ ਪਤਾ ਨਹੀਂ ਸੀ। ਉਹ ਇਸ ਤਰ੍ਹਾਂ ਕਿ ਜਦ ਟੈਸਟ ਰਿਪੋਰਟ ਜਾਂਦੀ ਹੈ ਤਾਂ ਇਨ੍ਹਾਂ ਦੇ ਆਦਮੀ ਦਫਤਰ ਦੇ ਅਫਸਰਾਂ ਨਾਲ ਮਿਲਕੇ ਪਹਿਲਾਂ ਹੀ ਉਨ੍ਹਾਂ ਨੂੰ ਸੂਚਨਾ ਦੇ ਦਿੰਦੇ ਹਨ ਕਿ ਅਸੀਂ ਜਲਦੀ ਬਿਜਲੀ ਲਗਵਾ ਦਿੰਦੇ ਹਾਂ ਅਤੇ ਤੁਸੀਂ 2 ਹਜ਼ਾਰ ਰੁਪਿਆ ਦਿਓ। ਇਸ ਤਰ੍ਹਾਂ ਇਹ ਹੇਰਾ ਫੇਰੀਆਂ ਕਰਦੇ ਰਹੇ ਹਨ। ਮੈਂ ਕਹਾਂਗਾ ਕਿ ਇਹ ਜਿਹੜੀ ਇਸ ਕਿਸਮ ਦੀ ਟੈਸਟ ਰਿਪੋਰਟ ਰੱਖੀ ਹੈ ਇਸ ਦੇ ਵਿਚ ਅਮੈਂਡਮੈਂਟ ਹੋਣੀ ਚਾਹੀਦੀ ਹੈ। ਇਸ ਬਾਰੇ ਵੀ ਕੋਈ ਸਲਾਹ ਹੋਣੀ ਚਾਹੀਦੀ ਹੈ। (ਵਿਘਨ) ਜਿਨ੍ਹਾਂ ਨੇ ਪਹਿਲਾਂ ਦਰਖਾਸਤਾਂ ਦਿਤੀਆਂ ਉਨ੍ਹਾਂ ਨਾਲੋਂ ਉਨ੍ਹਾਂ ਦੇ ਗਵਾਂਢੀਆਂ ਨੂੰ ਪਹਿਲਾਂ ਕੁਨੈਕਸ਼ਨ ਮਿਲ ਗਏ ਭਾਵੇਂ ਉਨ੍ਹਾਂ ਨੇ ਬਾਅਦ ਵਿਚ ਐਪਲਾਈ ਕੀਤਾ ਸੀ। (ਘੰਟੀ) ਇਸ ਪਾਸੇ ਸੁਧਾਰ ਕਰਨਾ ਚਾਹੀਦਾ ਹੈ। ਗਰੀਬ ਲੋਕਾਂ ਨੂੰ ਪਤਾ ਨਹੀਂ ਪਰ ਇਹ ਲੋਕ ਜਿਨ੍ਹਾਂ ਨੂੰ ਕੁਨੈਕਸ਼ਨਜ਼ ਮਿਲਣਾ ਸੀ ਉਨ੍ਹਾਂ ਨੂੰ ਕਹਿ ਦਿੰਦੇ ਸਨ ਕਿ ਅਸੀਂ ਤੁਹਾਨੂੰ ਜਲਦੀ ਕੁਨੈਕਸ਼ਨ ਦਿਵਾ ਦਿੰਦੇ ਹਾਂ, 2 ਹਜ਼ਾਰ ਰੁਪਿਆ ਲਿਆਓ। ਭਾਵੇਂ ਉਨ੍ਹਾਂ ਦਾ ਨੰਬਰ ਕਾਗਜ਼ਾਂ ਵਿਚ ਆ ਗਿਆ ਹੋਵੇ, ਉਨ੍ਹਾਂ ਦੀ ਵਾਰੀ ਆ ਗਈ ਹੋਵੇ ਤਾਂ ਵੀ ਇਨ੍ਹਾਂ ਦੇ ਆਦਮੀ ਅਫਸਰਾਂ ਨਾਲ ਮਿਲਕੇ ਸਾਰਾ ਪਤਾ ਲੈ ਕੇ ਗਰੀਬ ਲੋਕਾਂ ਨੂੰ ਗੁਮਰਾਹ ਕਰਕੇ ਉਨ੍ਹਾਂ ਕੋਲੋਂ ਪੈਸੇ ਲੈਂਦੇ ਰਹੇ ਕਿ ਤੁਹਾਨੂੰ ਕੁਨੈਕਸ਼ਨ ਜਲਦੀ ਦਿਵਾ ਦਿੰਦੇ ਹਾਂ, ਪੈਸੇ ਦਿਓ। (ਵਿਘਨ) ਹੁਣ ਸਾਡੀ ਸਰਕਾਰ ਨੇ ਪ੍ਰਣ ਕੀਤਾ ਹੈ ਕਿ ਕੁਨੈਕਸ਼ਨ ਠੀਕ ਮਿਲਣਗੇ ਅਤੇ ਹੇਰਾਫੇਰੀ ਨਹੀਂ ਹੋਵੇਗੀ। (ਘੰਟੀ) ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਮੈਨੂੰ ਬੋਲਣ ਲਈ ਟਾਈਮ ਨਹੀਂ ਸੀ ਦਿਤਾ ਗਿਆ' ਮੈਨੂੰ ਥੋੜ੍ਹਾ ਜਿਹਾ ਟਾਈਮ ਦੇ ਦਿਓ, ਮੈ ਦੋ ਮਿੰਟਾਂ ਵਿਚ ਆਪਣੇ ਹਲਕੇ ਦੀਆਂ ਗੱਲਾਂ ਰਖਣਾ ਚਾਹੁੰਦਾ ਹਾਂ।

**ਸ੍ਰੀ ਸਪੀਕਰ :** ਟਾਈਮ ਥੋੜ੍ਹਾ ਹੈ। ਮੈਂ ਬੇਨਤੀ ਕਰਾਂਗਾ ਕਿ ਤੁਸੀਂ ਵਾਈਂਡ ਅੱਪ ਕਰੋ।

**ਸ੍ਰੀ ਹੁਕਮ ਚੰਦ :** ਮੇਰੇ ਹਲਕੇ ਵਿਚ ਤਿੰਨ ਡਰੇਨਜ਼ ਹਨ। ਉਨ੍ਹਾਂ ਦਾ ਪਾਣੀ ਬਹੁਤ ਨੁਕਸਾਨ ਕਰਦਾ ਹੈ। ਇਥੇ ਕਿਹਾ ਜਾਂਦਾ ਹੈ ਕਿ ਕਪੂਰਥਲੇ ਨੂੰ ਬਹੁਤ ਫੈਸਿਲਟੀਜ਼ ਮਿਲੀਆਂ ਹਨ ਪਰ ਮੈਂ ਦੱਸਦਾ ਹਾਂ ਕਿ ਪਿਛਲੇ ਸਾਲ ਜਿਹੜਾ ਫੰਡ ਮਿਲਿਆ ਸੀ, ਕਿਸੇ ਜ਼ਿਲ੍ਹੇ ਵਾਸਤੇ 7 ਲੱਖ, ਕਿਸੇ ਜ਼ਿਲ੍ਹੇ ਵਾਸਤੇ 10 ਲੱਖ ਪਰ ਮੇਰੇ ਜ਼ਿਲ੍ਹੇ ਕਪੂਰਥਲੇ ਲਈ ਡਰੇਨਜ਼ ਵਾਸਤੇ ਇਕ ਨਵਾਂ ਪੈਸਾ ਨਹੀਂ ਮਿਲਿਆ।

**ਸ੍ਰੀ ਸਪੀਕਰ :** ਇਹ ਤਾਂ ਇਰਰੈਲੇਵੈਂਟ ਗੱਲ ਹੈ।

**ਸ੍ਰੀ ਹੁਕਮ ਚੰਦ :** ਹੁਣ ਸਾਨੂੰ ਮੌਕਾ ਮਿਲਿਆ ਹੈ। ਸਾਡਾ ਮਨਿਸਟਰ ਆ ਗਿਆ ਹੈ। ਇਸ ਕਰਕੇ ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਾਡੀਆਂ ਮੰਗਾਂ ਵੱਲ ਪੂਰਾ ਪੂਰਾ ਧਿਆਨ ਦਿਓ ਤਾਕਿ ਸਾਡਾ ਇਲਾਕਾ ਪਿੱਛੇ ਨਾ ਰਹੇ। ਇਸ ਵੇਲੇ ਸਾਡਾ ਜ਼ਿਲ੍ਹਾ ਬਹੁਤ ਪਿੱਛੇ ਹੈ। ਇਨ੍ਹਾਂ ਨੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) 30 ਸਾਲ ਸਾਨੂੰ ਕੁਝ ਨਹੀਂ ਦਿੱਤਾ। ਇਸ ਕਰਕੇ ਮੈਂ ਸਰਕਾਰ ਨੂੰ ਕਹਾਂਗਾ ਕਿ ਸਾਡੇ ਇਲਾਕੇ ਦਾ ਸੁਧਾਰ ਕਰੋ। ਇਨ੍ਹਾਂ ਸ਼ਬਦਾਂ ਨਾਲ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸ੍ਰੀ ਰਮੇਸ਼ ਚੰਦਰ (ਜਲੰਧਰ ਉੱਤਰ) :** ਸਪੀਕਰ ਸਾਹਿਬ, ਇਹ ਜੋ ਅਮੈਂਡਿੰਗ ਬਿਲ ਬਿਜਲੀ ਬਾਰੇ ਆਇਆ ਹੈ, ਮੈਂ ਇਸ ਉਤੇ ਬੋਲਣ ਲਈ ਖੜਾ ਹੋਇਆ ਹਾਂ। ਜਿਹੜੀ ਬਿਜਲੀ ਦੇ ਬਾਰੇ ਡਾਕਟਰ ਸਾਹਿਬ ਨੇ ਗੱਲ ਕੀਤੀ ਹੈ, ਇਹ ਬੜਾ ਵੱਡਾ ਕੁਰੱਪਸ਼ਨ ਦਾ ਅੱਡਾ ਬਣਿਆ ਰਿਹਾ ਹੈ ਜਿਸ ਦੀ ਤਫਸੀਲ ਥੋੜ੍ਹੇ ਸਮੇਂ ਵਿਚ ਨਹੀਂ ਕਹੀ ਜਾ ਸਕਦੀ। ਸਪੀਕਰ ਸਾਹਿਬ, ਮੇਰੇ ਇਲਾਕੇ ਨਾਲ ਗੜ੍ਹਸ਼ੰਕਰ ਦਾ ਇਲਾਕਾ ਲੱਗਦਾ ਹੈ। ਉਥੇ ਇਨ੍ਹਾਂ ਦਾ ਐਸ. ਡੀ. ਓ. ਬੈਠਾ ਹੈ ਮੈਂ ਚੈਲੰਜ ਕਰਦਾ ਹਾਂ ਕਿ ਜਿੰਨਾ ਚਿਰ ਉਸ ਨੂੰ

[ਸ੍ਰੀ ਰਮੇਸ਼ ਚੰਦਰ[

50 ਰੁਪਏ ਨਾ ਦਿਤੇ ਜਾਣ, ਉਤਨੀ ਦੇਰ ਤੱਕ ਮੀਟਰ ਨਹੀਂ ਲੱਗਦਾ। ਸਪੀਕਰ ਸਾਹਿਬ, ਮੈਂ ਵੀ ਅਪਲਾਈ ਕੀਤਾ, ਸਿਕਿਉਰਿਟੀ ਜਮ੍ਹਾਂ ਕਰਵਾਈ, ਟੈਸਟ ਰਿਪੋਰਟ ਦਿਤੀ ਪਰ ਫਿਰ ਵੀ ਮੇਰੇ ਮੀਟਰ ਨਹੀਂ ਲੱਗਿਆ। ਮੈਂ ਉਥੇ ਐਡਵੋਕੇਟ ਰਿਹਾ ਹਾਂ। ਉਹ ਕਹਿੰਦਾ ਸੀ ਕਿ ਜਦ ਤੱਕ 50 ਰੁਪਏ ਨਹੀਂ ਦਿੱਤੇ ਜਾਂਦੇ, ਮੀਟਰ ਨਹੀਂ ਲੱਗ ਸਕਦਾ। ਇਨ੍ਹਾਂ ਦੇ ਰਾਜ ਵਿਚ ਮੇਰੇ ਮੀਟਰ ਨਹੀਂ ਲੱਗਾ। ਸਪੀਕਰ ਸਾਹਿਬ, ਭਾਖੜੇ ਤੋਂ ਬਿਜਲੀ ਜਾਂਦੀ ਹੈ ਪਰ ਸਾਡੇ ਕੋਲੋਂ ਦੀ ਬਿਜਲੀ ਘੁੰਡ ਕੱਢਕੇ ਨਿਕਲ ਜਾਂਦੀ ਹੈ। ਸਾਡੇ ਹਲਕੇ ਵਿਚ ਬਿਜਲੀ ਨਹੀਂ ਮਿਲ ਰਹੀ। ਹੁਣ ਸਾਡੇ ਬਿਜਲੀ ਮਿਲਣੀ ਸ਼ੁਰੂ ਹੋਈ ਹੈ। ਮੇਰੇ ਹਲਕੇ ਦੇ ਲਾਗਿਓਂ ਦੀ ਬਿਜਲੀ ਜਾਂਦੀ ਹੈ ਪਰ ਇਨ੍ਹਾਂ ਨੇ ਮੇਰੇ ਹਲਕੇ ਨਾਲ 30 ਸਾਲ ਵਿਤਕਰਾ ਕੀਤਾ।

ਹੁਣ ਮੈਂ ਟਿਊਬਵੈਲਜ਼ ਦੀ ਗੱਲ ਕਰਦਾ ਹਾਂ। ਪਹਿਲੀ ਤਾਂ ਗੱਲ ਇਹ ਹੈ ਕਿ ਸਾਡੇ ਟਿਊਬਵੈਲ ਨਹੀਂ ਲੱਗਦੇ। ਪਰ ਜੇ ਲੱਗਦੇ ਹਨ ਤਾਂ ਸਾਡੇ 10 ਹਾਰਸ ਪਾਵਰ ਤੋਂ ਘੱਟ ਮੋਟਰ ਨਹੀਂ ਲੱਗਦੀ ਜਦ ਕਿ ਬਾਕੀ ਇਲਾਕਿਆਂ ਵਿਚ ਤਿੰਨ ਚਾਰ ਹਾਰਸ ਪਾਵਰ ਦੇ ਇੰਜਨ ਲੱਗਏ ਹਨ। 10 ਹਾਰਸ ਪਾਵਰ ਦੀ ਮੋਟਰ ਉਤੇ 3-4 ਹਾਰਸ ਪਾਵਰ ਦੀ ਮੋਟਰ ਨਾਲੋਂ 3-4 ਗੁਣਾਂ ਖਰਚਾ ਜ਼ਿਆਦਾ ਆਉਂਦਾ ਹੈ। ਸਾਡਾ ਇਲਾਕਾ ਰੇਤਲਾ ਹੈ ਅਤੇ ਉਹ ਪਾਣੀ ਜ਼ਿਆਦਾ ਜਜ਼ਬ ਕਰਦਾ ਹੈ, ਪਾਣੀ ਜ਼ਿਆਦਾ ਲੱਗਦਾ ਹੈ। ਇਸ ਲਈ ਇਹ ਜਿਹੜਾ ਇਤਨਾ ਡਿਫਰੈਂਸ ਹੈ ਉਸ ਦੇ ਉਤੇ ਸਾਨੂੰ ਸਬਸਿਡੀ ਦਿਤੀ ਜਾਵੇ। ਇਨ੍ਹਾਂ ਲਫਜ਼ਾਂ ਨਾਲ, ਟਾਈਮ ਥੋੜ੍ਹਾ ਹੋਣ ਕਰਕੇ ਮੈਂ ਖਤਮ ਕਰਦਾ ਹਾਂ।

(ਇਸ ਸਮੇਂ ਬਹੁਤ ਸਾਰੇ ਮਾਨਯੋਗ ਮੈਂਬਰਜ਼ ਬੋਲਣ ਲਈ ਖੜੇ ਹੋਏ।)

**ਸ੍ਰੀ ਸਪੀਕਰ** : ਟਾਈਮ ਥੋੜ੍ਹਾ ਹੈ। ਮਨਿਸਟਰ ਸਾਹਿਬ, ਤੁਸੀਂ ਬੋਲੋ

**ਆਬਕਾਰੀ ਤੇ ਕਰ ਮੰਤਰੀ** (ਸ੍ਰੀ ਹਿੱਤ ਅਭਿਲਾਸ਼ੀ) : ਸਪੀਕਰ ਸਾਹਿਬ, ਜਿਥੋਂ ਤੱਕ ਇਸ ਬਿੱਲ ਦਾ ਤੁਅੱਲਕ ਹੈ, ਇਸ ਦੀ ਕਿਸੇ ਨੇ ਵਿਰੋਧਤਾ ਨਹੀਂ ਕੀਤੀ ਕਿਉਂਕਿ ਵਿਰੋਧਤਾ ਕਰਨ ਵਾਲੀ ਇਸ ਬਿੱਲ ਵਿਚ ਕੋਈ ਗੱਲ ਨਹੀਂ ਹੈ। ਮਕਸਦ ਇਹ ਸੀ ਕਿ ਗੁਜਰਾਤ ਦੇ ਵਿਚ ਇਕ ਗੋਧਰ ਇਲੈਕਟ੍ਰਿਕ ਸਪਲਾਈ ਕੰਪਨੀ ਹੈ। ਉਨ੍ਹਾਂ ਦੇ ਕੇਸ ਵਿਚ ਜਿਹੜੀ ਸੈਕਸ਼ਨ 6 ਹੈ ਇਲੈਕਟ੍ਰਿਸਟੀ ਐਕਟ ਦੀ ਉਸ ਨੂੰ ਸਪਰੀਮ ਕੋਰਟ ਨੇ ਅਨਕੰਸਟੀਚਿਊਸ਼ਨਲ ਘੋਸ਼ਤ ਕਰ ਦਿਤਾ ਕਿ ਜਿਸ ਵੇਲੇ ਕੋਈ ਸਰਕਾਰ ਕਿਸੇ ਬਿਜਲੀ ਕੰਪਨੀ ਨੂੰ ਲੈ ਲੈਂਦੀ ਹੈ ਤਾਂ ਐਸਾ ਹੋਣ ਦੇ ਬਾਅਦ ਉਸ ਨੂੰ ਪੇਮੈਂਟ ਕੁਝ ਸਮੇਂ ਦੇ ਬਾਅਦ ਕਰਦੀ ਹੈ ਤਾਂ ਸਰਕਾਰ ਨੂੰ ਉਸ ਸਮੇਂ ਵਾਸਤੇ ਜਦੋਂ ਤੱਕ ਕਿ ਉਨ੍ਹਾਂ ਨੂੰ ਪੂਰੀ ਕੀਮਤ ਵਸੂਲ ਨਹੀਂ ਹੋ ਜਾਂਦੀ ਉਸ ਕੀਮਤ ਦੇ ਨਾਲ ਵਿਆਜ ਵੀ ਦਿਤਾ ਜਾਵੇਗਾ। ਇਸ ਲਈ ਇਹ ਅਮੈਂਡਮੈਂਟ ਲਿਆਉਣ ਦੀ ਲੋੜ ਪਈ ਹੈ। ਪੰਜਾਬ ਦੇ ਅੰਦਰ 1960 ਵਿਚ ਬਠਿੰਡਾ ਇਲੈਕਟ੍ਰਿਕ ਸਪਲਾਈ ਕੰਪਨੀ ਲਈ ਗਈ ਸੀ।

## EXTENSION OF TIME OF THE SITTING

**ਸ੍ਰੀ ਸਪੀਕਰ** : ਟਾਈਮ ਥੋੜ੍ਹਾ ਹੈ। ਜੇਕਰ ਹਾਊਸ ਦੀ ਮਰਜ਼ੀ ਹੋਵੇ ਤਾਂ ਹਾਊਸ ਦਾ ਸਮਾਂ 15 ਮਿੰਟ ਲਈ ਵਧਾਇਆ ਜਾਵੇ, **Is it the pleasure of the House?**

**ਆਵਾਜ਼ਾਂ** : ਹਾਂ ਜੀ, ਹਾਂ ਜੀ।

**ਸ੍ਰੀ ਸਪੀਕਰ** : ਹਾਊਸ ਦਾ ਸਮਾਂ 15 ਮਿੰਟ ਲਈ ਐਕਸਟੈਂਡ ਕੀਤਾ ਜਾਂਦਾ ਹੈ।

## THE INDIAN ELECTRICITY (PUNJAB AMENDMENT AND VALIDATION) BILL, 1978 (*Resumption of Discussion*)

**ਆਬਕਾਰੀ ਤੇ ਕਰ ਮੰਤਰੀ** : ਸਪੀਕਰ ਸਾਹਿਬ, 1970 ਦੇ ਵਿਚ ਮਲੇਰਕੋਟਲਾ ਇਲੈਕਟ੍ਰਿਕ ਸਪਲਾਈ ਕੰਪਨੀ ਸਰਕਾਰ ਨੇ ਲਈ ਸੀ ਉਸ ਚੀਜ਼ ਨੂੰ ਕਵਰ ਕਰਨ ਲਈ ਸੁਪਰੀਮ ਕੋਰਟ ਦੇ ਫੈਸਲ

ਦੀ ਨਜ਼ਰ ਵਿਚ ਅਮੈਂਡਮੈਂਟ ਕਰਨ ਦੀ ਖਾਤਰ ਇਹ ਬਿੱਲ ਲਿਆਂਦਾ ਹੈ। ਇਹ ਫ਼ੈਸਲਾ ਕੀਤਾ ਹੈ ਕਿ ਟੇਕ ਓਵਰ ਕਰਨ ਤੋਂ ਜਦੋਂ ਤੱਕ ਕੀਮਤ ਨਹੀਂ ਦਿੱਤੀ ਜਾਵੇਗੀ ਸਰਕਾਰ ਰਿਜ਼ਰਵ ਬੈਂਕ ਦੇ ਰੇਟ ਮੁਤਾਬਿਕ ਪਲੱਸ 1% ਰੇਟ ਵਧਾਕੇ ਉਨ੍ਹਾਂ ਨੂੰ ਵਿਆਜ ਦੇਵੇਗੀ ਅਤੇ ਉਸ ਡੇਟ ਤੋਂ ਜਦੋਂ ਉਸ ਨੂੰ ਟੇਕ ਓਵਰ ਕਰਦੀ ਹੈ ਅਤੇ ਜਦ ਤਕ ਪੂਰੀ ਪੇਮੈਂਟ ਨਹੀਂ ਹੋ ਜਾਂਦੀ, ਕੀਮਤ ਦੇ ਨਾਲ ਵਿਆਜ ਵੀ ਦਿਤਾ ਜਾਵੇਗਾ। ਇਸ ਗੱਲ ਦੀ ਕੋਈ ਵਿਰੋਧਤਾ ਨਹੀਂ ਹੋਈ। ਸਾਰੇ ਹਾਊਸ ਨੇ ਇਸ ਨੂੰ ਮੰਨਿਆ ਹੈ। ਕੁਝ ਗੱਲਾਂ ਡਾਕਟਰ ਸਾਹਿਬ ਨੇ ਕਹੀਆਂ ਜਿਨ੍ਹਾਂ ਦੇ ਬਾਰੇ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਜ਼ਿਕਰ ਕਰਨਾ ਚਾਹੁੰਦਾ ਹਾਂ। ਬੜੀ ਖੁਸ਼ੀ ਦੀ ਗੱਲ ਹੈ ਕਿ ਦੇਸ਼ ਦੇ ਅੰਦਰ ਬਿਜਲੀ ਲੱਗੀ ਤੇ ਪੰਜਾਬ ਦੇ ਵਿਚ ਵੀ ਬਿਜਲੀ ਦਾ ਫੈਲਾਓ ਹੋ ਗਿਆ। ਇਸ ਬਾਰੇ ਕੋਈ ਦੋ ਮੱਤ ਨਹੀਂ ਹਨ। ਬਿਜਲੀ ਆਜ਼ਾਦੀ ਤੋਂ ਪਹਿਲਾਂ ਬਹੁਤ ਥੋੜ੍ਹੀ ਸੀ ਪਰ ਬਾਅਦ ਵਿਚ ਇਥੇ ਬਿਜਲੀ ਦਾ ਫੈਲਾਓ ਹੋ ਗਿਆ। (ਆਪੋਜ਼ੀਸ਼ਨ ਵਲੋਂ ਤਾੜੀਆਂ) ਮੈਂ ਇਸ ਗੱਲ ਤੋਂ ਕੋਈ ਇਨਕਾਰ ਕਰਨ ਵਾਸਤੇ ਖੜਾ ਨਹੀਂ ਹੋਇਆ। ਲੇਕਿਨ ਮੈਂ ਇਕ ਗੱਲ ਇਨ੍ਹਾਂ ਦੋਸਤਾਂ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਜਿਸ ਢੰਗ ਨਾਲ ਪਿੰਡਾਂ ਵਿਚ ਸਾਰੀ ਜਗ੍ਹਾ ਬਿਜਲੀ ਪਹੁੰਚਾਈ ਗਈ, ਇੰਦਰਾਂ ਗਾਂਧੀ ਕੋਲੋਂ ਕਿਸ ਤਰ੍ਹਾਂ ਬਟਨ ਦਬਾਉਣ ਲਈ ਇਨ੍ਹਾਂ ਨੇ ਨਾਅਰਾ ਲਗਾਇਆ। ਉਸ ਦੇ ਬਾਅਦ ਬਹੁਤ ਸਮੇਂ ਤੱਕ ਲੋਕ ਬਿਜਲੀ ਦੀਆਂ ਤਾਰਾਂ ਉਤੇ ਰੱਸੀਆਂ ਪਾਕੇ ਪੀਂਗਾਂ ਝੂਟਦੇ ਰਹੇ ਕਿਉਂਕਿ ਉਨ੍ਹਾਂ ਤਾਰਾਂ ਵਿਚ ਬਿਜਲੀ ਨਹੀਂ ਸੀ। ਇਨ੍ਹਾਂ ਨੇ ਕਿਹਾ ਕਿ ਅਸੀਂ ਬਿਜਲੀ ਪਹੁੰਚਾ ਦਿਤੀ ਤੇ ਖੂਬ ਤਾਰਾਂ ਲਗਾ ਦਿਤੀਆਂ ਤਾਰਾਂ ਜ਼ਰੂਰ ਲਗੀਆਂ ਲੇਕਿਨ ਬਿਜਲੀ ਨਹੀਂ ਪਹੁੰਚੀ। ਸਪੀਕਰ ਸਾਹਿਬ, ਤੁਹਾਨੂੰ ਖੁਦ ਖਿਆਲ ਹੋਵੇਗਾ ਔਰ ਇਹ ਗੱਲ ਡਾਕਟਰ ਕੇਵਲ ਕ੍ਰਿਸ਼ਨ ਜੀ ਵੀ ਮੰਨਣਗੇ ਜਿਹੜੀ ਮੈਂ ਕਹਿਣਾ ਚਾਹੁੰਦਾ ਹਾਂ ਅਤੇ ਅੱਜ ਇਹ ਗਲ ਤਸਦੀਕ ਕਰਦੀ ਹੈ ਕਿ ਉਸ ਵਕਤ ਕਿੰਨੇ ਇੰਡਸਟਰੀਅਲਿਸਟਸ ਸਨ ਜਿਨ੍ਹਾਂ ਨੇ ਉਸ ਅਰਸੇ ਵਿਚ ਬਿਜਲੀ ਪੂਰੀ ਨਾ ਮਿਲਣ ਦੇ ਕਾਰਨ ਲੱਖਾਂ ਕਰੋੜਾਂ ਰੁਪਏ ਦੇ ਇੰਜਣ ਖਰੀਦੇ। ਇਹ ਕਿਉਂ ਖਰੀਦੇ ਕਿਉਂਕਿ ਉਨ੍ਹਾਂ ਨੂੰ ਬਿਜਲੀ ਨਹੀਂ ਸੀ ਮਿਲਦੀ। ਬਿਜਲੀ ਦੀਆਂ ਤਾਰਾਂ ਸਨ ਪਰ ਬਿਜਲੀ ਨਹੀਂ ਸੀ। ਮੈਨੂੰ ਇਹ ਗੱਲ ਦੱਸਣ ਵਿਚ ਅੱਜ ਖੁਸ਼ੀ ਹੁੰਦੀ ਹੈ ਕਿ ਅਸੀਂ ਇਹ ਜਿਕਰ ਕਿਤਾਬਾਂ ਵਿਚ ਪੜ੍ਹਦੇ ਸੀ ਕਿ ਅਲਾਹਾਦੀਨ ਦਾ ਚਿਰਾਗ ਜੋ ਸੀ ਉਸ ਨੂੰ ਜਰਾ ਜਿੰਨਾ ਮਲੋ ਤਾ ਵਿਚੋਂ ਜਿੰਨ ਪੈਦਾ ਹੁੰਦਾ ਸੀ ਅਤੇ ਉਸ ਕੋਲੋਂ ਜੋ ਮੰਗੋ ਉਹ ਲੈ ਆਉਂਦਾ ਸੀ। ਇਸ ਸਰਕਾਰ ਦੇ ਆਉਣ ਨਾਲ ਅੱਜ ਹਾਲਤ ਬਦਲ ਗਈ ਹੈ। ਜਿਥੇ ਪਹਿਲਾਂ ਇਹ ਲੋਕ ਸੋਚਦੇ ਸੀ ਕਿ ਬਿਜਲੀ ਮਿਲੇਗੀ ਵੀ ਜਾਂ ਨਹੀਂ ਅਤੇ ਸਾਡਾ ਕਾਰਖਾਨਾ ਚਲੇਗਾ ਵੀ ਜਾਂ ਨਹੀਂ ਪਰ ਅੱਜ ਇਸ ਸਰਕਾਰ ਦੇ ਆਉਂਦੇ ਹੀ ਬਿਜਲੀ ਦੀ ਜੋ ਸ਼ਾਰਟੇਜ ਸੀ ਉਹ ਦੂਰ ਕਰ ਦਿਤੀ ਹੈ। ਪਿਛਲੀ ਕਹਾਣੀ ਕਾਂਗਰਸ ਰਾਜ ਦੀ ਕਹਾਣੀ ਬਣ ਗਈ ਹੈ। ਜਿਹੜੇ ਥਰਮਲ ਪਲਾਂਟ ਦੇ ਯੂਨਿਟ ਇਨ੍ਹਾਂ ਦੇ ਜ਼ਮਾਨੇ ਦੇ ਸੀ ਉਹ ਅਜ ਦੇਖ ਲਉ ਤਿੰਨ ਮਹਿਨੇ ਐਡਵਾਂਸ ਚਾਲੂ ਹੋ ਗਏ ਸਨ ਔਰ ਬਿਜਲੀ ਦੇ ਲਈ ਅਜ ਪੰਜਾਬ ਦੇ ਅੰਦਰ ਰੋਪੜ ਵਿਚ ਅਸੀਂ ਇਕ ਹਜ਼ਾਰ ਮੈਗਾਵਾਟ ਦਾ ਪਲਾਂਟ ਮਨਜ਼ੂਰ ਕਰਵਾਇਆ ਹੈ। ਬਿਜਲੀ ਦੀ ਕਮੀ ਦੀ ਕਹਾਣੀ ਡਾਕਟਰ ਸਾਹਿਬ ਹੁਣ ਪੁਰਾਣੀ ਹੋ ਕੇ ਰਹਿ ਗਈ ਹੈ। ਮੈਂ ਦਸਣਾ ਚਾਹੁੰਦਾ ਹਾਂ ਕਿ ਉਸ ਦੇ ਵਿਚ ਕੋਈ ਚੀਜ਼ ਬਾਹਰੋਂ ਨਹੀਂ ਲਿਆਏ। ਅਸੀਂ ਐਫੀਸ਼ੈਂਸੀ ਲਿਆਂਦੀ ਹੈ ਇਹ ਐਫੀਸ਼ੈਂਸੀ ਦੀ ਗਲ ਹੈ। ਪਹਿਲਾਂ ਬੋਰਡ ਦਾ ਜੋ ਚੇਅਰਮੈਨ ਲਗਾ ਸੀ ਉਸ ਚੇਅਰਮੈਨ ਦੀ ਕੁਆਲੀ-ਫੀਕੇਸ਼ਨ ਕੀ ਸੀ ? ਪਤਾ ਨਹੀਂ ਇਹ ਤਾਂ ਗਿਆਨੀ ਜੀ ਜਾਣਦੇ ਹੋਣਗੇ ਜਾਂ ਮੇਰੇ ਦੋਸਤ ਸ੍ਰੀ ਹੰਸ ਰਾਜ ਜੀ ਸ਼ਰਮਾ ਜਾਣਦੇ ਹੋਣਗੇ। ਜੋ ਪਹਿਲਾਂ ਚੇਅਰਮੈਨ ਸੀ ਉਸ ਦੀ ਕੁਆਲੀਫੀਕੇਸ਼ਨ ਕੀ ਸੀ ਅਤੇ ਜਿਹੜਾ ਹੁਣ ਅਸੀਂ ਲਾਇਆ ਹੈ ਉਸ ਦੀ ਕੀ ਕੁਆਲੀਫੀਕੇਸ਼ਨ ਹੈ ? ਹੁਣ ਅਸੀਂ ਕੀ ਕੀਤਾ ਹੈ ਕਿ ਟੈਕਨੀਕਲ ਆਦਮੀ ਹਿੰਦੁਸਤਾਨ ਦਾ, ਪੰਜਾਬ ਦਾ ਇਕ ਐਸਾ ਇੰਜਨੀਅਰ ਜਿਹੜਾ ਕੰਮ ਨੂੰ ਜਾਣਦਾ ਹੈ ਉਸ ਆਦਮੀ ਨੂੰ ਅਸੀਂ ਚੇਅਰਮੈਨ ਲਗਾਇਆ ਹੈ। ਜਿਹੜਾ ਟੈਕਨੀਕਲ ਹੈਡ ਹੈ ਉਸ ਨੂੰ ਇਸ ਕੰਮ ਦੀ ਜ਼ਿੰਮੇਵਾਰੀ ਦਿਤੀ ਗਈ।

[ਆਬਕਾਰੀ ਤੇ ਕਰ ਮੰਤਰੀ]

ਫਿਰ, ਸਪੀਕਰ ਸਾਹਿਬ, ਹਜ਼ਾਰਾਂ ਰੁਪਏ ਲੋਕਾਂ ਕੋਲੋਂ ਬੈਂਕਾਂ ਤੋਂ ਕਰਜ਼ਾ ਦਿਵਾਕੇ ਲਏ ਗਏ ਕਿ ਤਹਾਨੂੰ ਅਸੀਂ ਕੁਨੈਕਸ਼ਨ ਦੁਆਵਾਂਗੇ, ਟਿਊਬਵੈਲਾਂ ਲਈ ਕੁਨੈਕਸ਼ਨ ਦੇਵਾਂਗੇ ਲੇਕਿਨ ਅੱਜ ਤੱਕ ਉਹ ਲੋਕ ਸਾਡੀ ਜਾਨ ਖਾਂਦੇ ਫਿਰਦੇ ਹਨ ਕਿ ਬੈਂਕਾਂ ਦਾ ਕਰਜ਼ਾ ਸਾਡੇ ਸਿਰ ਪੈ ਗਿਆ ਅਤੇ ਅਸੀਂ ਵਿਆਜ ਦੇ ਰਹੇ ਹਾਂ ਪਰ ਸਾਨੂੰ ਕੁਨੈਕਸ਼ਨ ਨਹੀਂ ਮਿਲ ਰਿਹਾ। ਅਸੀਂ ਉਨ੍ਹਾਂ ਨੂੰ ਯਕੀਨ ਦਿਤਾ ਕਿ ਇਹ ਬੇਸ਼ਕ ਤੁਹਾਡੇ ਨਾਲ ਇਨ੍ਹਾਂ ਨੇ ਧੱਕਾ ਕੀਤਾ ਹੈ ਪਰ ਅਸੀਂ ਤੁਹਾਨੂੰ ਕੁਨੈਕਸ਼ਨ ਜ਼ਰੂਰ ਦੇਵਾਂਗੇ ਔਰ ਜੇ ਲੋੜ ਪਈ ਤਾਂ ਕਰਜ਼ੇ ਤੇ ਜਿਹੜਾ ਸੂਦ ਪੈਂਦਾ ਹੈ ਉਸ ਦੇ ਵਿਚ ਵੀ ਸਹੂਲਤ ਦੇਵਾਂਗੇ।

ਮੈਂ ਇਨ੍ਹਾਂ ਸ਼ਬਦਾਂ ਨਾਲ ਤੁਹਾਡਾ ਧੰਨਵਾਦ ਕਰਦਾ ਹਾਂ ਔਰ ਮੈਨੂੰ ਖੁਸ਼ੀ ਹੈ ਕਿ ਪੰਜਾਬ ਦੀ ਸਰਕਾਰ ਨੇ ਇਸ ਥੋੜ੍ਹੇ ਜਿਹੇ ਸਮੇਂ ਵਿਚ ਹੀ ਜੋ ਕੁਝ ਬਿਜਲੀ ਦੇ ਖੇਤਰ ਵਿਚ ਕਾਰਵਾਈ ਕੀਤੀ ਹੈ ਉਹ ਸਰਾਹਣਾਯੋਗ ਹੈ। ਸਾਹਮਣੇ ਬੈਠੇ ਦੋਸਤ ਵੀ ਅੱਜ ਇਤਨੀ ਤਾਰੀਫ ਕਰ ਰਹੇ ਹਨ ਜਿੰਨੀ ਕਿ ਸਾਰਾ ਪੰਜਾਬ ਕਰ ਰਿਹਾ ਹੈ। ਇਨਾਂ ਸ਼ਬਦਾਂ ਨਾਲ, ਸਪੀਕਰ ਸਾਹਿਬ, ਮੈਂ ਉਮੀਦ ਕਰਾਂਗਾ ਕਿ ਇਹ ਬਿਲ ਪਾਸ ਕੀਤਾ ਜਾਵੇਗਾ।

**Mr. Speaker** : Question is—

That the Indian Electricity (Punjab Amendment and Validation) Bill be taken into consideration at once.

*The motion was carried.*

**Mr. Speaker**: Now the House will proceed to consider the Bill Clause by Clause.

**Clause 2**

**Mr. Speaker** : Question is—

That Clause 2 stand part of the Bill.

*The motion was carried.*

**Clause 3**

**Mr. Speaker** : Question is—

That Clause 3 stand part of the Bill.

*The motion was carried.*

**Clause 4**

**Mr. Speaker** : Question is—

That Clause 4 stand part of the Bill.

*The motion was carried.*

**Clause 5**

**Mr. Speaker** : Question is—

That Clause 5 stand part of the Bill.

*The motion was carried.*

**Clause 1**

**Mr. Speaker** : Question is—

That Clause 1 stand part of the Bill.

*The motion was carried.*

**Title**

**Mr. Speaker** : Question is—

That Title be the title of the Bill.

*The motion was carried.*

**Excise and Taxation Minister** (Shri Hit Abhilashi) : Sir, I beg to move—

That the Indian Electricity (Punjab Amendment and Validation) Bill be passed.

**Mr. Speaker** : Motion moved—

That the Indian Electricity (Punjab Amendment and Validatcn) Bill be passed.

**Mr. Speaker** : Question is—

That the Indian Electricity (Punjab Amendment and Validation) Bill be passed.

*The motion was carried.*

**Mr. Speaker** : The House stands adjourned till 9-00 A.M. on Friday, the 31st March, 1978.

*1-35 p.m.

(*The Sabha then *adjourned till* 9-00 *A.M. on Friday, the* 31*st March,* 1978)

32199/P.V.S.—Govt. Press, Chd.

5
26

# Punjab Vidhan Sabha Debates

*31st March, 1978*

**Vol. II—No. 18**

**OFFICIAL REPORT**






CONTENTS

*Friday, the 31st March,* 1978.



Punjab Vidhan Sabha Secretariat, Chandigarh.

Price : Rs.

## PUNJAB VIDHAN SABHA

*Friday, the 31st March, 1978*

*The Vidhan Sabha met in the Punjab Vidhan Sabha Hall, Vidhan Bhavan, Chandigarh at 9.00 A.M. of the Clock. Mr. Speaker (Sardar Ravi Inder Singh) in the Chair.*

## POSTPONED STARRED QUESTIONS AND ANSWERS

### ਪਟਿਆਲਾ ਵਿਖੇ ਬੱਸ ਅੱਡੇ ਦੀ ਇਮਾਰਤ ਦਾ ਨਿਰਮਾਣ

*335. **ਕਾਮਰੇਡ ਬਲਦੇਵ ਸਿੰਘ ਲੂੰਬਾ** (ਮਾਸਟਰ ਬਾਬੂ ਸਿੰਘ ਵੱਲੋਂ ਪੇਸ਼ ਕੀਤਾ ਗਿਆ) : ਕੀ ਆਵਾਜਾਈ ਤੇ ਸ਼ਹਿਰੀ ਹਵਾਬਾਜ਼ੀ ਦੇ ਰਾਜ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ:—

(ੳ) ਕੀ ਪਟਿਆਲਾ ਵਿਖੇ ਬੱਸ ਅੱਡੇ ਦੀ ਇਮਾਰਤ ਬਣਾਈ ਗਈ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਉਕੱਤ ਇਮਾਰਤ ਦੀ ਵਰਤੋਂ ਉਸ ਮੰਤਵ ਲਈ ਸ਼ੁਰੂ ਕਰ ਦਿੱਤੀ ਗਈ ਹੈ; ਜੇਕਰ ਨਹੀਂ, ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ ਅਤੇ ਅ ) ਪਟਿਆਲਾ ਵਿਖੇ ਬੱਸ ਸਟੈਂਡ ਦੀ ਉਸਾਰੀ ਜੁਲਾਈ, 1972 ਵਿਚ ਸ਼ੁਰੂ ਕੀਤੀ ਗਈ ਸੀ ਅਤੇ ਸਤੰਬਰ, 1975 ਵਿੱਚ ਬੰਦ ਕਰ ਦਿੱਤੀ ਗਈ ਸੀ। ਉਸਾਰੀ ਪੂਰੀ ਨਾ ਹੋਣ ਕਰਕੇ, ਇਮਾਰਤ ਨੂੰ ਵਰਤੋਂ ਵਿੱਚ ਨਹੀਂ ਲਿਆਇਆ ਜਾ ਸਕਦਾ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਬਿਲਡਿੰਗ ਤੇ ਇਤਨਾ ਜ਼ਿਆਦਾ ਖਰਚ ਕਰਨ ਦੇ ਬਾਵਜੂਦ ਕੋਈ ਲਾਭ ਨਹੀਂ ਹੋਇਆ। ਹੁਣ ਜੋ ਬਿਲਡਿੰਗ ਬਣ ਗਈ ਹੈ ਤਾਂ ਬੱਸ ਸਟੈਂਡ ਕਿਉਂ ਨਹੀਂ ਬਣਾਇਆ ਗਿਆ, ਕੀ ਇਸ ਦੀ ਪੜਤਾਲ ਕਰਾਉਣ ਲਈ ਤਿਆਰ ਹਨ ?

**ਰਾਜ ਮੰਤਰੀ** : ਡਿਪਾਰਟਮੈਂਟਲ ਪੜਤਾਲ ਹੋ ਰਹੀ ਹੈ।

**ਸਰਦਾਰ ਉਜਾਗਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੁਕਤਸਰ ਜਿਹੜਾ ਬੱਸ ਅੱਡਾ ਬਣਨਾ ਹੈ ਉਸ ਦੀ ਜ਼ਮੀਨ ਅਕੁਆਇਰ ਕੀਤੀ ਨੂੰ ਦੋ ਸਾਲ ਹੋ ਗਏ ਹਨ। ਉਸ ਜ਼ਮੀਨ ਦੇ ਮਾਲਕ ਜਿਹੜੇ ਹਨ ਉਹ ਛੋਟੇ ਛੋਟੇ ਜ਼ਿਮੀਂਦਾਰ ਹਨ। ਉਸ ਜ਼ਮੀਨ ਦਾ ਮੁਆਵਜ਼ਾ ਕਦੋਂ ਤੱਕ ਉਨ੍ਹਾਂ ਨੂੰ ਦਿਵਾ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਦੇ ਲਈ ਨਵਾਂ ਨੋਟਿਸ ਚਾਹੀਦਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਜਵਾਬ ਇਹ ਦਿੱਤਾ ਗਿਆ ਹੈ ਕਿ ਇਮਾਰਤ ਦੀ ਉਸਾਰੀ ਸ਼ੁਰੂ ਹੋ ਗਈ ਸੀ, ਫਿਰ ਬੰਦ ਹੋ ਗਈ ਸੀ, ਅਤੇ ਹੁਣ ਵੀ ਇਹੀ ਦੱਸਿਆ ਹੈ ਕਿ ਮਹਿਕਮਾਨਾ ਇਨਕੁਆਇਰੀ ਹੋ ਰਹੀ ਹੈ। ਇਹ ਦੱਸਣ ਕਿ ਬੰਦ ਹੋਣ ਦੇ ਕਾਰਣ ਕੀ ਸਨ ? ਦੋਸ਼ੀ ਕਿਹੜੇ ਅਫ਼ਸਰ ਹਨ, ਔਰ ਜਿਹੜਾ ਅਫਸਰ ਇਨਕੁਆਇਰੀ ਕਰ ਰਿਹਾ ਹੈ ਉਹ ਕੌਣ ਹੈ ? ਇਥੇ ਲੱਖਾਂ ਰੁਪਏ ਦੀ ਹੇਰਾ ਫੇਰੀ ਹੋਈ ਹੈ। ਇਹ ਇਨਕੁਆਇਰੀ ਕਦੋਂ ਤਕ ਕੰਪਲੀਟ ਹੋ ਜਾਵੇਗੀ ?

**ਰਾਜ ਮੰਤਰੀ :** ਇਨਕੁਆਇਰੀ ਡਿਪਟੀ ਸੈਕਟਰੀ, ਟਰਾਂਸਪੋਰਟ ਨੂੰ ਦਿੱਤੀ ਹੈ ਔਰ ਉਨ੍ਹਾਂ ਨੂੰ ਜਲਦੀ ਰਿਪੋਰਟ ਦੇਣ ਵਾਸਤੇ ਕਿਹਾ ਹੈ। ਜਦੋਂ ਵੀ ਰਿਪੋਰਟ ਆ ਗਈ ਅਤੇ ਜੋ ਵੀ ਉਸ ਮੁਤਾਬਕ ਗੁਨਾਹਗਾਰ ਹੋਇਆ ਉਸ ਨੂੰ ਸਜ਼ਾ ਦਿੱਤੀ ਜਾਏਗੀ।

**ਮਾਸਟਰ ਬਾਬੂ ਸਿੰਘ :** ਸਪੀਕਰ ਸਾਹਿਬ, ਜਿਹੜੀ ਬਿਲਡਿੰਗ ਸ਼ੁਰੂ ਕੀਤੀ ਹੋਈ ਸੀ ਉਹ ਹੁਣ ਅਧੂਰੀ ਪਈ ਹੈ, ਹੋਰ ਪੈਸੇ ਲਾ ਕੇ ਉਸ ਨੂੰ ਮੁਕੰਮਲ ਕਰ ਲੈਂਦੇ। ਇਸ ਤਰ੍ਹਾਂ ਜਿਤਨਾ ਰੁਪਿਆ ਲੱਗਿਆ ਹੈ ਉਹ ਜ਼ਾਇਆ ਜਾ ਰਿਹਾ ਹੈ। ਕੀ ਮੰਤਰੀ ਜੀ ਦੱਸਣਗੇ ਕਿ ਇਸ ਨੂੰ ਮੁਕੰਮਲ ਕਰਨ ਤੋਂ ਬਾਦ, ਕੀ ਉਸ ਨੂੰ ਬੱਸ ਅੱਡੇ ਵਾਸਤੇ ਵਰਤਣਾ ਹੈ ਜਾਂ ਕੋਈ ਹੋਰ ਵਿਚਾਰ ਹੈ ?

**ਰਾਜ ਮੰਤਰੀ :** ਦੋ ਡਿਪਾਰਟਮੈਂਟਾਂ ਨਾਲ ਗੱਲ ਬਾਤ ਕੀਤੀ ਹੈ। ਇਕ ਤਾਂ ਪੰਜਾਬੀ ਯੂਨੀਵਰ-ਸਿਟੀ ਨੂੰ ਲਾਅ ਕਾਲਜ ਲਈ ਬਿਲਡਿੰਗ ਚਾਹੀਦੀ ਸੀ ਅਤੇ ਦੂਸਰਾ ਲੈਂਗੂਏਜ ਡਿਪਾਰਟਮੈਂਟ ਨਾਲ ਗੱਲ ਹੋਈ ਹੈ। ਪਰ ਹਾਲੇ ਤਕ ਗੱਲ ਸਿਰੇ ਨਹੀਂ ਚੜ੍ਹੀ। ਜਦ ਤਕ ਗੱਲ ਸਿਰੇ ਨਹੀਂ ਚੜ੍ਹਦੀ ਮੈਂ ਕੁੱਝ ਨਹੀਂ ਕਹਿ ਸਕਦਾ।

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਲੁਧਿਆਣਾ ਦਾ ਜਿਹੜਾ ਬੱਸ ਸਟੈਂਡ ਹੈ ਉਥੇ ਬਹੁਤ ਬੱਸਾਂ ਆਉਂਦੀਆਂ ਹਨ ਅਤੇ ਹਰ ਸਾਈਡ ਤੋਂ ਬੱਸਾਂ ਆਉਂਦੀਆਂ ਹਨ। ਬਾਰਸ਼ਾਂ ਵੇਲੇ ਉਥੇ ਪਾਣੀ ਖੜਾ ਹੋ ਜਾਂਦਾ ਹੈ ਕਿਉਂਕਿ ਉਥੇ ਪਿੱਟਸ ਬਣ ਗਏ ਹਨ। ਕੀ ਉਧਰ ਵੀ ਧਿਆਨ ਦਿੱਤਾ ਜਾਏਗਾ ?

**ਰਾਜ ਮੰਤਰੀ :** ਅਸੀਂ ਹਰ ਪਾਸੇ ਧਿਆਨ ਦਿੰਦੇ ਹਾਂ। ਹਰ ਬੱਸ ਸਟੈਂਡ ਲਈ ਪੈਸੇ ਰਖਦੇ ਹਾਂ। ਜਿੰਨੇ ਸਾਨੂੰ ਫੰਡਜ਼ ਮਿਲਦੇ ਹਨ, ਅਸੀਂ ਮਹਿਕਮਾ ਬੀ. ਐਂਡ ਆਰ. ਨੂੰ ਦੇ ਦਿੰਦੇ ਹਾਂ। ਉਹੀ ਕੰਸਟਰਕਸ਼ਨ ਵਰਕ ਕਰਦੇ ਹਨ। ਐਤਕੀ ਵੀ ਪੈਸੇ ਦੇ ਦੇਣੇ ਹਨ।

**ਸਰਦਾਰ ਗੁਰਦਿਆਲ ਸਿੰਘ :** ਸਪੀਕਰ ਸਾਹਿਬ, ਕੀ ਮੰਤਰੀ ਸਾਹਿਬ ਦੱਸਣਗੇ ਕਿ ਸੰਗਰੂਰ ਜ਼ਿਲ੍ਹੇ ਵਿਚ ਸੁਨਾਮ ਇਕ ਐਸੀ ਥਾਂ ਹੈ ਜਿਥੇ ਅੱਜ ਤਕ 2 ਰੁਪਏ ਵੀ ਕਿਸੇ ਸਰਕਾਰ ਨੇ ਬੱਸ ਸਟੈਂਡ ਬਣਾਉਣ ਲਈ ਨਹੀਂ ਖਰਚੇ, ਕੀ ਉਸ ਤੇ ਵੀ ਕੁਝ ਖਰਚ ਕੀਤਾ ਜਾਵੇਗਾ ਅਤੇ ਜਿੱਥੇ ਹੁਣ ਬੱਸ ਸਟੈਂਡ ਚਲ ਰਿਹਾ ਹੈ ਕੀ ਉਹ ਉਥੇ ਹੀ ਰਹੇਗਾ ਜਾਂ ਕਿਸੇ ਹੋਰ ਜਗ੍ਹਾ ਬਦਲ ਦਿੱਤਾ ਜਾਏਗਾ ?

**ਰਾਜ ਮੰਤਰੀ :** ਸਪੀਕਰ ਸਾਹਿਬ, ਉਥੇ ਦੋ ਬੱਸ ਸਟੈਂਡ ਦਾ ਝਗੜਾ ਸੀ। ਹੁਣ ਅਸੀਂ ਪੁਰਾਣੀ ਜਗ੍ਹਾ ਤੇ ਲੈ ਆਏ ਹਾਂ। ਉਹ ਬੱਸ ਅੱਡਾ ਮਿਊਨਿਸਪਲ ਕਮੇਟੀ ਨੇ ਬਣਾਉਣਾ ਹੈ। ਜਿੰਨੇ ਫਾਇਨਾਂਸਜ਼ ਕਮੇਟੀ ਕੋਲ ਹੋਣਗੇ, ਉਹ ਉਸ ਦੇ ਮੁਤਾਬਕ ਬਣਾਂਦੀ ਜਾਵੇਗੀ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਬੱਸ ਅੱਡਿਆਂ ਦਾ ਮਾਮਲਾ ਬੜਾ ਸੀਰੀਅੱਸ ਹੈ। ਹਰ ਜਗ੍ਹਾ ਤੇ ਬੱਸ ਅੱਡਿਆਂ ਦੀ ਪ੍ਰਾਬਲਮ ਹੈ। ਭਾਵੇਂ ਮੁਰਿੰਡਾ ਹੈ, ਭਾਵੇਂ ਰੋਪੜ ਹੈ ਅਤੇ ਭਾਵੇਂ ਪਟਿਆਲਾ ਹੈ। ਕੀ ਇਸ ਮਾਮਲੇ ਲਈ ਕੋਈ ਕਮੇਟੀ ਪੜਤਾਲ ਕਰਨ ਲਈ ਬਣਾਉਣ ਨੂੰ ਤਿਆਰ ਹਨ, ਕਿਉਂਕਿ ਮੁਰਿੰਡੇ ਵਿਚ ਪਹਿਲਾਂ ਇੱਕ ਥਾਂ ਅੱਡਾ ਬਣਾ ਦਿੱਤਾ ਸੀ। ਫਿਰ ਸ਼ਿਫਟ ਕਰ ਦਿੱਤਾ। ਇਸੇ ਤਰ੍ਹਾਂ ਪਟਿਆਲਾ ਦਾ ਹੈ। ਇਹ ਬੜੀ ਹੇਰਾ ਫੇਰੀ ਹੋਈ ਹੈ। ਕੀ ਸਾਰੇ ਪੰਜਾਬ ਵਿਚ ਸਰਵੇ ਕਰ ਕੇ ਲੋਕਾਂ ਦੀ ਮੰਗ ਅਨੁਸਾਰ ਅੱਡੇ ਬਣਾਏ ਜਾਣਗੇ ?

**ਰਾਜ ਮੰਤਰੀ** : ਮੈਂ ਪਹਿਲਾਂ ਹੀ ਦੱਸ ਚੁਕਾ ਹਾਂ ਕਿ ਇਨਕੁਆਇਰੀ ਹੋ ਰਹੀ ਹੈ । ਬਾਕੀ ਬੱਸ ਅੱਡਿਆਂ ਵਾਸਤੇ ਬਾਦਲ ਸਾਹਿਬ ਦੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਜੇ ਸਰਕਾਰ ਕਿਸੇ ਜਗ੍ਹਾ ਆਪਣੇ ਖਰਚ ਨਾਲ ਨਹੀਂ ਬਣਾ ਸਕਦੀ ਤਾਂ ਲੋਕਲ ਬਾਡੀਜ਼ ਨੂੰ ਕਹੇ ਕਿ ਉਹ ਬਣਾਏ ਅੌਰ ਉਸ ਦੀ ਜਿਹੜੀ ਸਾਰੀ ਆਮਦਨ ਹੈ ਉਹ ਆਪ ਰੱਖੇ ਅੌਰ ਜੇ ਕਰ ਲੋਕਲ ਬਾਡੀ ਨਹੀਂ ਬਣਾ ਸਕਦੀ ਤਾਂ ਲੋਕਲ ਪਾਰਟੀਆਂ ਨੂੰ ਬਣਾਉਣ ਵਾਸਤੇ ਕਿਹਾ ਜਾਵੇ ਅੌਰ ਆਮਦਨ ਉਹ ਆਪ ਰਖਣ। ਇਸ ਤਰ੍ਹਾਂ ਨਾਲ 3, 4 ਸਾਲਾਂ ਵਿਚ ਸਾਰੇ ਬੱਸ ਸਟੈਂਡ ਬਣ ਜਾਣਗੇ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਪਟਿਆਲਾ ਵਾਂਗ ਬਠਿੰਡਾ ਦਾ ਬੱਸ ਸਟੈਂਡ ਵੀ ਮਹੀਨੇ ਵਿਚ ਡੇਢ ਇੰਚ ਬਣਦਾ ਹੈ । ਕੀ ਮੰਤਰੀ ਸਾਹਿਬ ਦੱਸਣਗੇ ਕਿ ਉਹ ਕਦੋਂ ਤੱਕ ਮੁਕੰਮਲ ਹੋ ਜਾਏਗਾ।

**ਰਾਜ ਮੰਤਰੀ** : ਕਾਰਪੋਰੇਸ਼ਨ ਘਾਟੇ ਵਿਚ ਗਈ ਹੈ, ਜਦੋਂ ਸਾਡੇ ਕੋਲ ਪੈਸੇ ਆਉਣਗੇ, ਬਣਾ ਦਿਆਂਗੇ । ਨਹੀਂ ਤਾਂ ਅਸੀਂ ਮਿਉਂਨਿਸਪਲ ਕਮੇਟੀ ਨੂੰ ਦੇ ਦੇਵਾਂਗੇ ਤਾਂਕਿ ਉਹ ਬਣਾ ਦੇਣ ।

**ਵੈਦ ਕਰਤਾਰ ਸਿੰਘ** : ਸਪੀਕਰ ਸਾਹਿਬ, ਮੈਂ ਆਪ ਜੀ ਦੀ ਮਾਰਫ਼ਤ ਮੰਤਰੀ ਜੀ ਨੂੰ ਪੁੱਛਣਾ ਚਾਹਵਾਂਗਾ ਕਿ ਸਾਰੇ ਪੰਜਾਬ ਵਿਚ ਜਿੰਨੇ ਵੀ ਪੰਜਾਬ ਰੋਡਵੇਜ਼ ਦੇ ਅੱਡੇ ਬਣੇ ਹਨ ਉਨ੍ਹਾਂ ਦੇ ਵਿਚ ਕਰੋੜਾਂ ਰੁਪਏ ਦਾ ਘਪਲਾ ਹੈ। ਉਹ ਸਾਰੇ ਅੱਡੇ ਬਣਦੇ ਮਗਰੋਂ ਹਨ ਅਤੇ ਟੁੱਟ ਭੱਜ ਪਹਿਲੋਂ ਸ਼ੁਰੂ ਹੋ ਜਾਂਦੀ ਹੈ। ਉਥੇ ਪਾਣੀ ਖੜਾ ਹੋ ਜਾਂਦਾ ਹੈ । ਕੀ ਵਜੀਰ ਸਾਹਿਬ ਵਿਧਾਨ ਸਭਾ ਦੇ ਮੈਂਬਰਾਂ ਦੀ ਇਕ ਕਮੇਟੀ ਇਸ ਦੀ ਪੜਤਾਲ ਕਰਨ ਲਈ ਬਣਾਉਣ ਨੂੰ ਤਿਆਰ ਹਨ ਤਾਂ ਕਿ ਜਿਨ੍ਹਾਂ ਨੇ ਘਪਲੇ ਕੀਤੇ ਹਨ ਉਨ੍ਹਾਂ ਨੂੰ ਪਕੜਿਆ ਜਾ ਸਕੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿੱਥੇ ਦੀ ਸ਼ਿਕਾਇਤ ਆਉਂਦੀ ਹੈ ਉਸ ਦੀ ਇਨਕੁਆਇਰੀ ਵੀ ਕਰਾਈ ਜਾਏਗੀ । ਅਸੀਂ ਤਾਂ ਪੈਸੇ ਜਮ੍ਹਾਂ ਕਰਾਉਂਦੇ ਹਾਂ, ਬਣਾਉਂਦਾ ਮਹਿਕਮਾ ਬੀ. ਐਂਡ. ਆਰ. ਹੀ ਹੈ । ਕੰਸਲਟੇਟਿਵ ਕਮੇਟੀ ਬਣੀ ਹੋਈ ਹੈ। ਉਸ ਦੀ ਮੀਟਿੰਗ ਅਪ੍ਰੈਲ ਵਿਚ ਬੁਲਾ ਰਹੇ ਹਾਂ । ਜੋ ਵੀ ਉਹ ਰਿਕੁਮੈਂਡ ਕਰੇਗੀ ਉਸ ਦੇ ਮੁਤਾਬਿਕ ਕਾਰਵਾਈ ਕਰਾਂਗੇ ।

## ਵਾਧੂ ਜ਼ਮੀਨ ਦੇ ਕੇਸ

*401. **ਕਾਮਰੇਡ ਬਲਦੇਵ ਸਿੰਘ ਲੂੰਬਾ** : ਕੀ ਮਾਲ ਮੰਤਰੀ ਕਿਰਪਾ ਕਰਕੇ ਦਸੱਣਗੇ ਕਿ ਸਾਲ 1976-77 ਵਿੱਚ ਅਤੇ ਅੱਜ ਤੱਕ ਜਲੰਧਰ, ਫਿਰੋਜ਼ਪੁਰ ਅਤੇ ਪਟਿਆਲਾ ਡਵੀਜ਼ਨਾਂ ਦੇ ਕਮਿਸ਼-ਨਰਾਂ ਦੁਆਰਾ ਵਾਧੂ ਜ਼ਮੀਨ ਦੇ ਕਿੰਨੇ ਕੇਸਾਂ ਦਾ ਨਿਪਟਾਰਾ ਕੀਤਾ ਗਿਆ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ (ਖੇਤੀਬਾੜੀ ਮੰਤਰੀ)** : ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ

### ਅਨੁਲੱਗ

| | ਕਮਿਸ਼ਨਰ ਦਾ ਨਾਮ | | ਵਾਧੂ ਜ਼ਮੀਨ ਦੇ ਨਿਪਟਾਏ ਕੇਸ, ਸਾਲ 1976-77 | ਵਾਧੂ ਜ਼ਮੀਨ ਦੇ ਨਿਪਟਾਏ ਕੇਸ ਸਾਲ 1977-78 | ਕੁੱਲ |
|---|---|---|---|---|---|
| 1. | ਜਲੰਧਰ | .. | 158 | 96 | 254 |
| 2. | ਫਿਰੋਜ਼ਪੁਰ | .. | 323 | 137 | 460 |
| 3. | ਪਟਿਆਲਾ | .. | 104 | 203 | 307 |

**ਕਾਮਰੇਡ ਬਲਦੇਵ ਸਿੰਘ ਲੂੰਬਾ :** ਸਪੀਕਰ ਸਾਹਿਬ, ਜੋ ਆਂਕੜੇ ਮੰਤਰੀ ਸਾਹਿਬ ਨੇ ਦਿੱਤੇ ਹਨ ਉਹ ਅਸਲੀ ਆਂਕੜਿਆਂ ਦੇ ਨਾਲ ਟਕਰਾਉਂਦੇ ਹਨ। ਅਸੈਂਬਲੀ ਵਿਚ ਪਹਿਲਾਂ ਵੀ ਤੁਹਾਡੇ ਸਾਹਮਣੇ ਇਹ ਗੱਲ ਆਈ ਸੀ ਕਿ ਆਂਕੜੇ ਗਲਤ ਦਰਸਾਉਂਦੇ ਰਹੇ ਹਨ । ਅਸਲ ਵਿਚ 3 ਜਾਂ 4 ਹੀ ਅਸਲੀ ਕੇਸ ਨਿਪਟਾਏ ਗਏ ਹਨ ਬਾਕੀ ਤਾਂ ਐਵੇਂ ਛੋਟੇ ਮੋਟੇ ਕੇਸ ਵਿੱਚ ਪਾ ਦਿੱਤੇ ਗਏ ਹਨ । ਜੇ ਸਬੂਤ ਲਿਆ ਦਿਤੇ ਜਾਣ ਕਿ ਇਤਨੇ ਕੇਸ ਨਹੀਂ ਨਿਪਟਾਏ ਗਏ ਤਾਂ ਕੀ ਇਹ ਇਨਕੁਆਇਰੀ ਕਰਾਉਣਗੇ ?

**ਖੇਤੀਬਾੜੀ ਮੰਤਰੀ :** ਸਪੀਕਰ ਸਾਹਿਬ, ਮੈਂ ਲੂੰਬਾ ਸਾਹਿਬ ਨਾਲ ਇਸ ਗੱਲ ਵਿਚ ਬਿਲਕੁਲ ਸਹਿਮਤ ਨਹੀਂ । ਮੈਂ ਸਪਸ਼ਟ ਰੂਪ ਵਿਚ ਸਹੀ ਫਿਗਰਜ਼ ਦਿੱਤੀਆਂ ਹਨ। ਜੇ ਕਹਿਣ ਤਾਂ ਮੈਂ ਇਸ ਤੋਂ ਵੀ ਜ਼ਿਆਦਾ ਡਿਟੇਲਜ਼ ਦੇ ਦਿੰਦਾ ਹਾਂ। 1976-77 ਵਿਚ ਜਲੰਧਰ ਵਿਚ 387 ਕੇਸ, ਫਿਰੋਜ਼ਪੁਰ ਵਿਚ 1,759 ਅਤੇ ਪਟਿਆਲਾ ਵਿਚ 1,157 ਸਨ । ਜਿਨ੍ਹਾਂ ਵਿਚੋਂ ਅਸੀਂ 1976-77 ਵਿਚ ਨਿਪਟਾਏ ਯਾਨੀ ਜਿਨ੍ਹਾਂ ਦਾ ਡਿਸੀਜ਼ਨ ਕੀਤਾ ਉਹ ਜਲੰਧਰ ਵਿਚ 218, ਫ਼ਿਰੋਜ਼ਪੁਰ ਵਿਚ 425 ਅਤੇ ਪਟਿਆਲਾ ਵਿਚ 104 ਹਨ। ਅਸੀਂ ਫਾਇਨਾਂਸ਼ਲ ਈਅਰ ਨਹੀਂ ਬਲਕਿ ਐਗਰੀਕਲਚਰਲ ਈਅਰ ਲੈਂਦੇ ਹਾਂ। ਉਸ ਤੋਂ ਬਾਅਦ ਆਉਣ ਵਾਲੇ ਅਗਲੇ 6 ਮਹੀਨਿਆਂ ਵਿੱਚ ਕੁੱਲ ਨਿਪਟਾਏ 150, 268 ਤੇ 246। ਅਸੀਂ ਅੱਗੇ ਨਾਲੋਂ ਕੰਮ ਵਿੱਚ ਤੇਜ਼ੀ ਲਿਆਂਦੀ ਹੈ।

**ਕਾਮਰੇਡ ਬਲਦੇਵ ਸਿੰਘ ਲੂੰਬਾ :** ਸਪੀਕਰ ਸਾਹਿਬ, ਸਵਾਲ ਜੋ ਕੀਤਾ ਸੀ ਮਨਿਸਟਰ ਸਾਹਿਬ ਉਸ ਦਾ ਜਵਾਬ ਕਿਸੇ ਹੋਰ ਤਰੀਕੇ ਨਾਲ ਦੇ ਗਏ ਹਨ। ਅਸੈਂਬਲੀ ਵਿਚ ਪਹਿਲਾਂ ਵੀ ਗਲਤ-ਬਿਆਨੀ ਹੋਈ ਹੈ । ਪਹਿਲਾਂ ਵੀ ਇਥੇ ਹਾਊਸ ਵਿਚ ਚੋਰੀਆਂ ਔਰ ਡਾਕਿਆਂ ਬਾਰੇ ਅੱਡ ਅੱਡ ਫਿਗਰਜ਼ ਦਿੱਤੀਆਂ ਗਈਆਂ ਸਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਆਂਕੜੇ ਦਸੇ ਗਏ ਹਨ ਉਨ੍ਹਾਂ ਬਾਰੇ ਜੇ ਸਬੂਤ ਲਿਆ ਦਈਏ ਕਿ ਉਹ ਗਲਤ ਹਨ ਤਾਂ ਕੀ ਮੰਤਰੀ ਸਾਹਿਬ ਇਨਕੁਆਇਰੀ ਕਰਾਉਣਗੇ ?

**ਮੰਤਰੀ :** ਸਪੀਕਰ ਸਾਹਿਬ, ਜੋ ਇਨ੍ਹਾਂ ਦਾ ਸਵਾਲ ਸੀ ਉਸ ਵਿੱਚ ਇਨ੍ਹਾਂ ਨੇ ਸਪੈਸੀਫਿਕਲੀ 1976-77 ਤੋਂ ਅੱਜ ਤਕ ਦੇ ਬਾਰੇ ਇਨਫਰਮੇਸ਼ਨ ਪੁੱਛੀ ਹੈ ਜਿਹੜੀ ਕਿ ਮੈਂ ਦੇ ਦਿੱਤੀ ਹੈ। ਇਸ ਦੇ ਵਿੱਚ ਅਗਰ ਕੋਈ ਗਲਤੀ ਹੋਵੇ ਤਾਂ ਇਨਕੁਆਇਰੀ ਕਰਾ ਲਵਾਂਗੇ । ਜੇ ਪਿੱਛੇ ਦੇ ਬਾਰੇ ਵਿੱਚ ਕੋਈ ਗੱਲ ਹੋਵੇ ਤਾਂ ਵੀ ਦੱਸ ਦੇਣ, ਇਨਕੁਆਇਰੀ ਕਰਾ ਲਵਾਂਗੇ ।

---

## ਲੁਧਿਆਣਾ ਵਿੱਚ ਬੁੱਢਾਨਾਲਾ ਉਤੇ ਪੁੱਲ ਬਣਾਉਣਾ

*391. **ਸਰਦਾਰ ਚਰਨਜੀਤ ਸਿੰਘ :** ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਜ਼ਿਲ੍ਹਾ ਲੁਧਿਆਣਾ ਦੇ ਬਹੁਤ ਸਾਰੇ ਪਿੰਡ ਬੁਢਾ ਨਾਲਾ ਦੇ ਕੰਢਿਆਂ ਤੇ ਸਥਿਤ ਹਨ ਅਤੇ ਇਨ੍ਹਾਂ ਪਿੰਡਾਂ ਦੇ ਵਸਨੀਕਾਂ ਦੇ ਫਾਰਮ ਨਾਲੇ ਦੇ ਇਕ ਪਾਸੇ ਹਨ ਅਤੇ ਰਿਹਾਇਸ਼ ਉਕਤ ਨਾਲੇ ਦੇ ਦੂਜੇ ਪਾਸੇ ਹੈ;

(ਅ) ਜੇਕਰ ਭਾਗ (ੳ) ਦਾ ਉਤੱਰ ਹਾਂ ਵਿਚ ਹੋਵੇ ਤਾਂ ਕੀ ਇਨ੍ਹਾਂ ਪਿੰਡਾਂ ਦੇ ਵਸਨੀਕਾਂ ਦੀ ਸੁਵਿਧਾ ਲਈ ਸਰਕਾਰ ਦਾ ਬੁਢਾ ਨਾਲਾ ਉਤੇ ਪੁਲ ਬਣਾਉਣ ਦਾ ਵਿਚਾਰ ਹੈ ; ਜੇਕਰ ਅਜਿਹਾ ਹੋਵੇ ਤਾਂ ਪੁਲ ਦੀ ਉਸਾਰੀ ਦੇ ਕਿੰਨੇ ਸਮੇਂ ਤਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ :** (ੳ) ਹਾਂ ਜੀ ।

(ਅ) ਲੁਧਿਆਣਾ ਜ਼ਿਲ੍ਹੇ ਵਿਚ ਬੁੱਢੇ ਨਾਲੇ ਉਪਰ ਖੱਬੇ ਸੱਜੇ ਪਾਸੇ 61 ਪਿੰਡ ਪੈਂਦੇ ਹਨ। ਇਨ੍ਹਾਂ ਪਿੰਡਾਂ ਦੇ ਵਸਨੀਕਾਂ ਦੀ ਸੁਵਿਧਾ ਲਈ ਲੋਕ ਨਿਰਮਾਣ ਵਿਭਾਗ ਵਲੋਂ 18 ਲਿੰਕ ਸੜਕਾਂ ਉਸਾ-ਰੀਆਂ ਗਈਆਂ ਹਨ ਜੋ ਵੱਖ ਵੱਖ ਥਾਵਾਂ ਤੋਂ ਬੁੱਢੇ ਨਾਲੇ ਨੂੰ ਪਾਰ ਕਰਦੀਆਂ ਹਨ। ਇਨ੍ਹਾਂ 18 ਸੜਕਾਂ ਵਿਚੋਂ 10 ਥਾਵਾਂ ਉਤੇ ਪੁੱਲ ਬਣ ਚੁਕੇ ਹਨ ਅਤੇ ਦੋ ਥਾਵਾਂ ਅਤੇ ਪੁੱਲ ਉਸਾਰੀ ਅਧੀਨ ਹਨ ਜਿਨ੍ਹਾਂ ਨੂੰ ਸਾਲ 1978-79 ਵਿਚ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ। ਬਾਕੀ 6 ਸੜਕਾਂ ਤੇ ਪੁੱਲ ਉਸਾਰੇ ਜਾਣੇ ਹਨ। ਜਿਵੇਂ ਜਿਵੇਂ ਧਨ ਉਪਲਬਧ ਹੁੰਦਾ ਗਿਆ, ਇਹ ਪੁੱਲ ਉਸਾਰ ਦਿੱਤੇ ਜਾਣਗੇ।

**ਸਰਦਾਰ ਚਰਨਜੀਤ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਬੇਟ ਦਾ ਏਰੀਆ ਹੈ ਜਿਥੇ ਕਿ ਬਹੁਤੇ ਲੋਕ ਗਰੀਬ ਹਨ। ਉਨ੍ਹਾਂ ਦੀ ਇਹ ਹਾਲਤ ਹੈ ਕਿ ਜ਼ਮੀਨ ਇੱਕ ਪਾਸੇ ਹੈ ਅਤੇ ਰਿਹਾਇਸ਼ ਦੂਜੇ ਪਾਸੇ ਹੈ। ਬਾਰਸ਼ਾਂ ਹਰ ਸਾਲ ਆ-ਉਂਦੀਆਂ ਹਨ ਜਿਸ ਕਾਰਣ ਉਨ੍ਹਾਂ ਦਾ ਇਧਰ ਉਧਰ ਜਾਣਾ ਔਖਾ ਹੋ ਜਾਂਦਾ ਹੈ। ਹੁਣ ਬਾਰਸ਼ਾਂ ਆਉਣ ਵਾਲੀਆਂ ਹਨ। ਜਿਨਾਂ ਚਿਰ ਤਕ ਪੁੱਲ ਨਹੀਂ ਬਣ ਜਾਂਦਾ ਕੀ ਉਦੋਂ ਤਕ ਕੋਈ ਟੈਂਪਰੇਰੀ ਅਰੇਂਜਮੈਂਟ ਕਰਨ ਲਈ ਤਿਆਰ ਹਨ ?

**ਮੰਤਰੀ :** ਸਪੀਕਰ ਸਾਹਿਬ, ਮੈਂ ਜਵਾਬ ਵਿੱਚ ਸਪੱਸ਼ਟ ਦੱਸ ਦਿਤਾ ਹੈ। 6 ਪੁੱਲ ਰਹਿੰਦੇ ਹਨ। ਹਰ ਪੁੱਲ ਤੇ ਢਾਈ ਤਿੰਨ ਲੱਖ ਦੇ ਕਰੀਬ ਖਰਚ ਆਉਂਦਾ ਹੈ। ਦੋ ਜਿਹੜੇ ਹਨ, ਮੈਂ ਕੋਸ਼ਿਸ਼ ਕਰਾਂਗਾ ਕਿ ਇਨ੍ਹਾਂ ਬਾਰਸ਼ਾਂ ਦੇ ਆਉਣ ਤੇ ਪਹਿਲਾਂ ਹੀ ਬਣ ਜਾਣ। ਬਾਕੀ ਜਿਵੇਂ ਜਿਵੇਂ ਸਾਨੂੰ ਫੰਡਜ਼ ਮਿਲਦੇ ਜਾਣਗੇ, ਅਸੀਂ ਇਨ੍ਹਾਂ ਨੂੰ ਬਣਾਉਂਦੇ ਜਾਵਾਂਗੇ। ਟੈਂਪਰੇਰੀ ਪੁੱਲ ਬਣਾਉਣ ਨਾਲ ਕੋਈ ਫਾਇਦਾ ਨਹੀਂ ਹੋਣਾ।

**ਸਰਦਾਰ ਬੇਅੰਤ ਸਿੰਘ :** ਸਪੀਕਰ ਸਾਹਿਬ, ਇਸ ਗਲ ਦੇ ਪੇਸ਼ੇ ਨਜ਼ਰ ਕਿ ਬੁੱਢਾ ਨਾਲਾ ਹਰ ਵਾਰੀ ਕਾਫੀ ਖਰਾਬੀ ਕਰਦਾ ਹੈ, ਕੀ ਮਨਿਸਟਰ ਸਾਹਿਬ ਇਰੀਗੇਸ਼ਨ ਐਂਡ ਪਾਵਰ ਮਨਿਸਟਰ ਨਾਲ ਰਲਕੇ ਇਸ ਨੂੰ ਟੇਮ ਕਰਨ ਦੀ ਕੋਸ਼ਿਸ਼ ਕਰਨਗੇ ਅਤੇ ਇਸ ਨੂੰ ਇਰੀਗੇਸ਼ਨ ਦੇ ਸਾਧਨਾਂ ਵਿੱਚ ਬਦਲਣ ਦੀ ਕੋਸ਼ਿਸ਼ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਇਸ ਸਵਾਲ ਦਾ ਸਬੰਧ ਮੇਰੇ ਮਹਿਕਮੇਂ ਨਾਲ ਤਾਂ ਨਹੀਂ ਹੈ। ਵੈਸੇ ਤਾਂ ਮੁੱਖ ਮੰਤਰੀ ਜੀ ਹੀ ਇਸ ਗਲ ਦਾ ਜਵਾਬ ਦੇ ਸਕਦੇ ਹਨ। ਜੇ ਪੁੱਲਾਂ ਦੇ ਬਣਾਉਣ ਬਾਰੇ ਕੋਈ ਸਵਾਲ ਹੈ ਤਾਂ ਪੁੱਛ ਲੈਣ।

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਸਪੀਕਰ ਸਾਹਿਬ, ਸ਼ਹਿਰ ਤੋਂ ਬਸਤੀ ਜੋਧੇਵਾਲ ਵਿਚਕਾਰ ਇੱਕ ਹਜ਼ਰਤ ਨੂਹ ਦੇ ਵੇਲੇ ਦਾ ਪੁੱਲ ਬਣਿਆ ਹੋਇਆ ਸੀ। ਪਿਛਲੀ ਸਰਕਾਰ ਵੇਲੇ ਇਸ ਨੂੰ ਦੁਬਾਰਾ ਬਣਾਉਣ ਲਈ ਪੈਸੇ ਵੀ ਜਮਾਂ ਕਰਾ ਦਿਤੇ ਸਨ, ਪੁੱਲ ਵੀ ਬਣਨਾ ਸ਼ੁਰੂ ਹੋ ਗਿਆ ਸੀ। ਲੇਕਿਨ ਫਿਰ ਇਹ ਬਣਾਉਣਾ ਬੰਦ ਕਰ ਦਿੱਤਾ ਗਿਆ। ਕੀ ਇਸ ਨੂੰ ਦੁਬਾਰਾ ਬਣਾਉਣਾ ਸ਼ੁਰੂ ਕਰਨਗੇ ?

**ਮੰਤਰੀ :** ਇਸ ਦੇ ਲਈ ਸੈਪਰੇਟ ਨੋਟਿਸ ਦੇ ਦੇਣ ਮੈਂ ਇਤਲਾਹ ਦੇ ਦੇਵਾਂਗਾ।

**ਗਿਆਨੀ ਅਰਜਣ ਸਿੰਘ ਲਿੱਟ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਬੁਢੇ ਨਾਲੇ ਤੇ ਪੁੱਲ ਬਣਾਵਾਂਗੇ। ਇਸ ਬਜਟ ਵਿੱਚ ਪੁੱਲਾਂ ਨੂੰ ਬਣਾਉਣ ਲਈ ਕਿਤਨੇ ਪੈਸੇ ਰੱਖੇ ਹਨ, ਇਹ ਦਸਣ ਦੀ ਕਿਰਪਾ ਕਰਨ। ਮਾਰਕਿਟ ਕਮੇਟੀਆਂ ਵੀ ਆਪਣੇ ਫੰਡਜ਼ ਵਿੱਚੋਂ ਇਨ੍ਹਾਂ ਪੁੱਲਾਂ ਲਈ ਪੈਸੇ ਰਖਦੀਆਂ ਹਨ।

**ਮੰਤਰੀ**: ਜਿਥੇ ਵੱਡੇ ਪੁੱਲ ਬਣਨੇ ਰੁੰਦੇ ਹਨ ਉਥੇ ਮਾਰਕਿਟ ਕਮੇਟੀਆਂ ਵੱਖਰਾ ਰੈਜ਼ੋਲਿਉਸ਼ਨ ਪਾਸ ਕਰਕੇ ਦੇ ਦਿੰਦੀਆਂ ਹਨ। ਜਿਥੇ ਉਹ ਕਹਿ ਦੇਣ ਉਥੇ ਅਸੀਂ ਪੁੱਲ ਬਣਾਉਣ ਨੂੰ ਤਿਆਰ ਹਾਂ।

**Starred Question No. 386**

**Mr. Speaker: Extension has been asked for in respect of Starred Question No. 386**

Chief Minister, Punjab.

*Chandigarh,*
*dated the* 31*st March,* 1978.

Dear Sardar Sahib,

Originally I had requested on the 22nd March, 1978 for extension for at least one month for furnishing reply to Starred Question No. 386. This question has, however, been included in the list of Postponed Starred Questions for the 31st March, 1978. Since some information has still to be collected from the quarters concerned, it is requested that further extension may be granted. I, however, assure that every possible effort will be made to furnish the reply at the earliest possible.

With regards,

Yours sincerely,
(Sd). . . . . ,

(Parkash Singh Badal).

Sardar Ravi Inder Singh,
Speaker,
Punjab Vidhan Sabha,
Chandigarh.

**Excess amount held by the Sarpanches of Panchayat of Bhikhiwind Panchayat Samiti Circle, District Amritsar.**

*388. **Sardar Kirpal Singh** : Will the Minister for Development be pleased to : —

(a) lay on the Table of the House a list showing the names of Sarpanches of Panchayats of Bhikhwind Panchayat Samiti Circle, Tehsil Patti, District Amritsar, who kept with them the amount of Panchayat funds in excess of the prescribed limit during the period from 1st April, 1976 to 30th June, 1976 together with the month-wise amount kept by each of them and also the reasons therefore;

(b) state whether any notices were issued to the above Sarpanches requiring them to deposit the amount kept by them in excess of the limit in Panchyat Funds; if so, the dates on which the notices were received by each of the aforesaid Sarpanches ;

(c) state whether the said Sarpanches deposited the requisite amounts in the Panchayats Fund on receipt of the above notices; if so, the dates thereof together with the action, if any, taken against the defaulters; and if no action has been taken, the reasons therefor ;

(d) state whether any interest was charged from the defaulters under section 105 of the Panchayat Act; if so, the amount of interest so far recovered; if not, the action being taken against the officer of the Panchayati Raj Department responsible for the lapse ?

**ਸਰਦਾਰ ਆਤਮਾ ਸਿੰਘ :** (ੳ) ਸਰਪੰਚਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ

(ਅ) ਹਾਂ ਜੀ। ਰਜਿਸਟਰਡ ਨੋਟਿਸ ਹੇਠ ਲਿਖੇ ਅਨੁਸਾਰ ਜਾਰੀ ਕੀਤੇ ਗਏ :—

(1) ਸਰਪੰਚ ਮੁਰਗਿੰਦਪੁਰਾ ਨੂੰ ਮਿਤੀ 31 ਜਨਵਰੀ, 1977 ਅਤੇ 24 ਫਰਵਰੀ, 1978;
(2) ਸਰਪੰਚ ਮਾੜੀ ਉਧੋਕੇ ਨੂੰ ਮਿਤੀ 24 ਫਰਵਰੀ, 1978 ;
(3) ਸਰਪੰਚ ਭੈਣੀ ਗੁਰਮੱਖ ਸਿੰਘ ਨੂੰ ਮਿਤੀ 27 ਸਤੰਬਰ, 1976 ;

(ੲ) ਕੇਵਲ ਸਰਪੰਚ ਗਰਾਮ ਪੰਚਾਇਤ ਭੈਣੀ ਗੁਰਮੁੱਖ ਸਿੰਘ ਨੇ ਮਿਤੀ 28 ਫਰਵਰੀ, 1977 ਰਕਮ ਜਮ੍ਹਾਂ ਕਰਵਾ ਦਿੱਤੀ ਹੈ ;

(ਸ) ਵਿਆਜ ਦੇ ਤੌਰ ਤੇ ਕਰਮਵਾਰ 2,676 ਰੁਪਏ ਅਤੇ 2,451 ਰੁਪਏ ਸਰਪੰਚ ਗਰਾਮ ਪੰਚਾਇਤ ਮੁਰਗਿੰਦਪੁਰਾ ਅਤੇ ਮਾੜੀ ਉਧੋਕੇ ਦੇ ਵਿਰੁੱਧ ਪੰਜਾਬ ਗਰਾਮ ਪੰਚਾਇਤ ਐਕਟ, 1952 ਦੀ ਧਾਰਾ 105 ਅਧੀਨ ਤਸ਼ਖੀਸ਼ ਕੀਤੇ ਜਾ ਚੁਕੇ ਹਨ ਪ੍ਰੰਤੂ ਅਜੇ ਤਕ ਕੋਈ ਵਸੂਲੀ ਨਹੀਂ ਹੋਈ ਪਰ 4,456 ਰੁਪਏ ਸਰਪੰਚ, ਗਰਾਮ ਪੰਚਾਇਤ ਭੈਣੀ ਗੁਰਮੱਖ ਸਿੰਘ ਨੇ ਮਿਤੀ 28 ਫਰਵਰੀ, 1977 ਨੂੰ ਜਮ੍ਹਾਂ ਕਰਵਾ ਦਿੱਤੇ ਹਨ। ਦੂਜੇ ਸਰਪੰਚਾਂ ਪਾਸੋਂ ਵਸੂਲੀ ਕੀਤੀ ਜਾ ਰਹੀ ਹੈ।

ਭਿਖੀ ਵਿੰਡ ਪੰਚਾਇਤ ਸੰਮਿਤੀ, ਜ਼ਿਲ੍ਹਾ ਅੰਮ੍ਰਿਤਸਰ ਦੇ ਸਰਪੰਚ ਪੰਚਾਇਤਾਂ ਦੀ ਸੂਚੀ ਜਿਨ੍ਹਾਂ ਨੇ ਪੰਚਾਇਤ ਫੰਡ ਦੀ ਨੀਯਤ ਕੀਤੀ ਰਕਮਾਂ ਤੋਂ ਵੱਧ ਰਕਮ ਬਿਨਾ ਕਿਸੇ ਕਾਰਨ ਦੇ ਆਪਣੇ ਹੱਥ ਵਿੱਚ ਰੱਖੀ :—

| ਲੜੀ ਨੰ: | ਸਰਪੰਚ/ਪੰਚਾਇਤ ਦਾ ਨਾਂ | ਹੱਥ ਵਿੱਚ ਰੱਖੀ ਰਕਮ | | |
|---|---|---|---|---|
| | | ਅਪ੍ਰੈਲ, 1976 | ਮਈ, 1976 | ਜੂਨ, 1976 |
| 1 | ਸਰਦਾਰ ਗੁਰਦੀਪ ਸਿੰਘ ਸਰਪੰਚ, ਪੰਚਾਇਤ ਮੁਰਗਿੰਦ ਪੁਰਾ | 9,818 | 15,734 | 15,742 |
| 2 | ਸਰਦਾਰ ਦਰਸ਼ਨ ਸਿੰਘ ਸਰਪੰਚ, ਪੰਚਾਇਤ ਮਾੜੀ ਉਧੋਕੇ | 9,282 | 9,282 | 9,282 |
| 3 | ਸਰਦਾਰ ਕਰਮ ਸਿੰਘ ਸਰਪੰਚ, ਪੰਚਾਇਤ ਭੈਣੀ ਗੁਰਮੁੱਖ ਸਿੰਘ | 3,456 | 3,456 | 3,456 |

**ਸਰਦਾਰ ਕਿਰਪਾਲ ਸਿੰਘ:** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਿਹੜਾ ਜਵਾਬ ਦਿੱਤਾ ਹੈ ਉਸ ਦੇ ਮੁਤਾਬਿਕ ਇੱਕ ਪਿੰਡ ਦੇ ਸਰਪੰਚ ਵੱਲ 10, 12 ਹਜ਼ਾਰ ਅਤੇ ਦੂਜੇ ਪਿੰਡ ਦੇ ਸਰਪੰਚ ਵੱਲ 25,000 ਰੁਪਏ 1976 ਤੋਂ ਲੈਣੇ ਰਹਿੰਦੇ ਹਨ। ਨੋਟਿਸ ਇਕ ਨੂੰ 31 ਜਨਵਰੀ, 1977 ਅਤੇ ਦੂਜੇ ਨੂੰ 24 ਫਰਵਰੀ, 1978 ਨੂੰ ਇਸ਼ੂ ਹੋਇਆ ਹੈ। ਤੁਹਾਡੀ ਸਰਕਾਰ ਬਣਿਆਂ ਵੀ ਸਾਲ ਦੇ ਕਰੀਬ ਹੋ ਚੁਕਾ ਹੈ। ਇਹ ਸਰਪੰਚ ਪੰਚਾਇਤਾਂ ਦਾ ਪੈਸਾ ਖੁਰਦ ਬੁਰਦ ਕਰ ਦਿੰਦੇ ਹਨ। ਨੋਟਿਸ ਦੇਣ ਵਿਚ ਇਤਨੀ ਅਣਗਹਿਲੀ ਹੋਈ ਹੈ। ਇਹ ਜਿਹੜਾ ਹੁਣ ਨੋਟਿਸ ਦਿੱਤਾ ਹੈ ਇਹ ਕਿਤਨਾ ਕੁ ਯੂਜ਼ਫੁਲ ਸਾਬਤ ਹੋਵੇ-ਗਾ ਅਤੇ ਹੋਰ ਕੀ ਮਨਿਸਟਰ ਸਾਹਿਬ ਕਰਨਾ ਚਾਹੁਣਗੇ ?

**ਮੰਤਰੀ:** ਇਸ ਗੱਲ ਨੂੰ ਮੁੱਖ ਰਖਕੇ ਹੀ ਨਵਾਂ ਤਰੀਕਾ ਅਪਣਾਇਆ ਹੈ। ਹਰ ਮਹੀਨੇ ਹਰ ਪੰਚਾਇਤ ਦਾ ਹਿਸਾਬ ਕਿਤਾਬ ਸੈਕਟਰੀ ਬਲਾਕ ਦਾ ਬਣਾਉਂਦਾ ਹੈ। ਉਹ ਬੀ. ਡੀ. ਓ. ਪਾਸ ਆਉਂਦਾ ਹੈ। ਬੀ. ਡੀ. ਓ., ਅਕਾਊਂਟੈਂਟ ਅਤੇ ਹੈਡ ਕਲੱਰਕ ਸਾਰੇ ਇਹ ਅਕਾਊਂਟ ਚੈਕ ਕਰਦੇ ਹਨ। ਜਿਹੜੇ ਪੁਰਾਣੇ ਬਕਾਏ ਰਹਿੰਦੇ ਹਨ ਉਨ੍ਹਾਂ ਵਲ ਵੀ ਧਿਆਨ ਦਿੱਤਾ ਜਾ ਰਿਹਾ ਹੈ।

**ਸਰਦਾਰ ਕਿਰਪਾਲ ਸਿੰਘ:** ਸਪੀਕਰ ਸਾਹਿਬ, ਇਹ ਰਿਵਾਜ ਪਹਿਲਾਂ ਦਾ ਹੈ, ਇਹ ਕੋਈ ਨਵੀਂ ਬਾਤ ਨਹੀਂ ਹੈ। ਮੈਂ ਇਹ ਗੱਲ ਪੁੱਛਣਾ ਚਾਹੁੰਦਾ ਹਾਂ ਕਿ ਇਹ ਰਕਮਾਂ ਦੇ ਆਂਕੜੇ ਸ਼ਾਇਦ ਇਨ੍ਹਾਂ ਦੇ ਡਿਪਾਰਟਮੈਂਟ ਨੇ ਮੰਗਵਾਏ ਹੋਣ, ਜਿਹੜੀਆਂ ਤਰੀਕਾਂ ਦਿੱਤੀਆਂ ਹਨ ਇਨ੍ਹਾਂ ਤੋਂ ਜ਼ਾਹਿਰ ਹੁੰਦਾ ਹੈ ਕਿ ਇਹ ਸਾਰੀ ਰਕਮ ਕਾਂਗਰਸ ਰਾਜ ਦੇ ਟਾਈਮ ਦੀ ਹੈ ਅਤੇ ਇਹ ਉਨ੍ਹਾਂ ਦੀਆਂ ਬੇਧਿਆਨੀਆਂ ਦਾ ਨਤੀਜਾ ਹੈ। ਟੋਟਲ ਕਿਤਨਾ ਪੈਸਾ ਪਬਲਿਕ ਦਾ ਇਨ੍ਹਾਂ ਭੱਦਰ ਪੁਰਸ਼ਾਂ ਦੀ ਮੇਹਰਬਾਨੀ ਨਾਲ ਜ਼ਾਇਆ ਹੋਇਆ ਹੈ ਅਤੇ ਇਨ੍ਹਾਂ ਨੇ ਆਪਣੀ ਹਿੱਸਾ ਪੱਤੀ ਨਾਲ ਲੋਕਾਂ ਨੂੰ ਖਾਣ ਦੀਆਂ ਖੁਲ੍ਹਾਂ ਦਿੱਤੀਆਂ ਸਨ, ਇਹ ਆਂਕੜੇ ਦੱਸ ਦੇਣ।

**ਮੰਤਰੀ:** ਇਨ੍ਹਾਂ ਨੇ ਜੂਨ 1976 ਤਕ ਦੀਆਂ ਫਿਗਰਜ਼ ਮੰਗੀਆਂ ਸਨ, ਮੈਂ ਦੱਸ ਦਿਤੀਆਂ ਹਨ। ਇਹ ਨਵਾਂ ਨੋਟਿਸ ਦੇ ਦੇਣ, ਮੈਂ ਦੱਸ ਦੇਵਾਂਗਾ।

**ਸਰਦਾਰ ਬੇਅੰਤ ਸਿੰਘ:** ਸਪੀਕਰ ਸਾਹਿਬ, ਇਸ ਗੱਲ ਦੇ ਮੱਦੇ ਨਜ਼ਰ ਕਿ ਪੰਚਾਇਤਾਂ ਦੀਆਂ ਅਲੈਕਸ਼ਨਾਂ ਹੋਣੀਆਂ ਹਨ, ਇਨ੍ਹਾਂ ਨੇ ਕਰਮਚਾਰੀਆਂ ਨੂੰ ਚਿੱਠੀਆਂ ਪਾਈਆਂ ਹਨ ਕਿ ਸਰਪੰਚ ਹੋਰ ਕੰਮ ਨਾ ਕਰਨ ਅਤੇ ਆਪਣੇ ਕਾਗਜ਼ ਪੱਤਰ ਬਲਾਕਾਂ ਦੇ ਦਫ਼ਤਰ ਵਿਚ ਜਮ੍ਹਾ ਕਰਾ ਦੇਣ, ਕੀ ਵਜ਼ੀਰ ਸਾਹਿਬ ਇਹ ਦਸਣਗੇ ?

**ਮੰਤਰੀ:** ਇਹ ਇਸ ਸਵਾਲ ਵਿਚੋਂ ਪੈਦਾ ਨਹੀਂ ਹੁੰਦਾ।

**ਸ੍ਰੀ ਹਰਬੰਸ ਲਾਲ ਖੰਨਾ:** ਸਪੀਕਰ ਸਾਹਿਬ, ਮੈਂ ਆਪਜੀ ਦੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿੰਡ ਵਿਜੈ ਨਗਰ ਦੇ ਸਰਪੰਚ ਨੇ ਬਹੁਤ ਸਾਰਾ ਰੁਪਿਆ ਲੋਕਾਂ ਦੇ ਹਿਤਾਂ ਤੇ ਖਰਚ ਕਰਨ ਦੀ ਬਜਾਏ ਆਪ ਮਿਸ-ਐਪਰੋਪ੍ਰੀਏਟ ਕੀਤਾ ਹੈ ਅਤੇ ਉਥੋਂ ਦੇ ਲੋਕਾਂ ਨੇ ਇੱਕ ਮੈਮੋਰੈਂਡਮ ਵੀ ਦਿੱਤਾ ਹੈ, ਕੀ ਉਸ ਦੀ ਇਨਕੁਆਇਰੀ ਕੀਤੀ ਹੈ, ਜੇ ਕੀਤੀ ਹੈ ਤਾਂ ਕੀ ਐਕਸ਼ਨ ਲਿਆ ਗਿਆ ਹੈ?

**ਮੰਤਰੀ:** ਸਪੀਕਰ ਸਾਹਿਬ, ਇਸ ਦੇ ਬਾਰੇ ਨੋਟਿਸ ਦੇ ਦੇਣ ਮੈਂ ਦਸ ਦਿਆਂਗਾ। ਜਨਰਲੀ ਜਿਤਨੀਆਂ ਸ਼ਿਕਾਇਤਾਂ ਆਈਆਂ ਹਨ ਲਗ ਭਗ ਕਾਂਗਰਸ ਰਾਜ ਸਮੇਂ ਦੀਆਂ ਉਹ 2,000 ਦੇ ਕਰੀਬ ਹਨ। ਅਸੀਂ ਸਾਰੇ ਕੇਸਾਂ ਵਿੱਚ ਪੜਤਾਲਾਂ ਸ਼ੁਰੂ ਕਰਵਾ ਦਿੱਤੀਆਂ ਹਨ। 1,200 ਕੇਸਾਂ ਵਿੱਚ ਤਾਂ ਇਨਕੁ-ਆਇਰੀਆਂ ਹੋ ਗਈਆਂ ਹਨ। ਕੁਝ ਸਰਪੰਚ ਕੈਦ ਹੋਏ ਹਨ, ਕੁਝ ਮੁਅੱਤਲ ਹੋਏ ਹਨ ਅਤੇ ਕੁਝ ਡਿਸਮਿਸ ਕੀਤੇ ਗਏ ਹਨ। ਬਾਕੀਆਂ ਦੇ ਕੇਸ ਵਿੱਚ ਕਾਰਵਾਈ ਚਲ ਰਹੀ ਹੈ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਫਗਵਾੜਾ ਤਹਿਸੀਲ, ਪਿੰਡ ਰਾਣੀਪੁਰ ਦੇ ਸਰਪੰਚ ਨੇ 10,000 ਰੁਪਿਆ ਟਿਊਬਵੈਲ ਲਾਉਣ ਲਈ ਲਿਆ। ਟਿਊਬਵੈਲ ਸ਼ੋਅ ਕਰ ਦਿੱਤਾ, ਪਰ ਉਥੇ ਟੋਇਆ ਵੀ ਨਹੀਂ ਪੁੱਟਿਆ ਗਿਆ। ਉਥੇ 102/105 ਦੇ ਕੇਸ ਵਿੱਚ ਕਾਰਵਾਈ ਕਰਨ ਲਈ ਦਰਖਾਸਤ ਦਿੱਤੀ ਹੈ, 6 ਮਹੀਨੇ ਹੋ ਗਏ ਹਨ, ਉਸ ਦੇ ਖਿਲਾਫ ਕੀ ਐਕਸ਼ਨ ਲਿਆ ਗਿਆ ਹੈ ?

**ਮੰਤਰੀ** : ਇਹ ਨੋਟਿਸ ਦੇ ਦੇਣ, ਮੈਂ ਦੱਸ ਦੇਵਾਂਗਾ ।

**ਚੌਧਰੀ ਕਾਂਸ਼ੀ ਰਾਮ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਵਿੱਚ ਕਿਹਾ ਹੈ ਕਿ ਇਤਨੇ ਸਰਪੰਚ ਪੈਸੇ ਖਾ ਗਏ ਹਨ । ਇਹ ਜਿਹੜਾ ਸੰਸ਼ੋਧਨ ਬਿੱਲ ਲਿਆ ਰਹੇ ਹਨ ਇਸ ਦੇ ਵਿੱਚ ਪੰਚਾਇਤਾਂ ਤੇ ਸਰਪੰਚਾਂ ਨੂੰ ਰੱਸੇ ਨਾਲ ਫਾਹਾ ਦੇਣ ਲਗੇ ਹਨ। ਪੈਸੇ ਵਾਲੇ ਤਾਂ ਆਪਣੀ ਜਾਨ ਛੁੜਾ ਲੈਣਗੇ, ਗਰੀਬ ਕੀ ਕਰਨਗੇ । ਕੀ ਸਰਪੰਚਾਂ ਨੂੰ ਪੈਸੇ ਦੇਣ ਦੀ ਬਜਾਏ ਕਿਸੇ ਹੋਰ ਏਜੰਸੀ ਕੋਲ ਪੈਸੇ ਰਖਣਗੇ ਅਤੇ ਇਹ ਸਰਪੰਚ ਸਿਰਫ ਐਡਮਨਿਸਰੇਟਿਵ ਅਤੇ ਜੁਡੀਸ਼ੀਅਲ ਪਾਵਰਜ਼ ਹੀ ਵਰਤਣ, ਕੀ ਇਸ ਤਰ੍ਹ ਕਰਨ ਲਈ ਵਜ਼ੀਰ ਸਾਹਿਬ ਤਿਆਰ ਹਨ ?

**ਮੰਤਰੀ** : ਸਵਾਲ ਸਮਝ ਨਹੀਂ ਆਇਆ ਜੀ, ਦੁਬਾਰਾ ਦੱਸ ਦੇਣ ।

**ਸ੍ਰੀ ਸਪੀਕਰ** : ਇਹ ਕਹਿੰਦੇ ਹਨ ਕਿ ਪੈਸਾ ਸਰਪੰਚ ਕੋਲ ਰਹਿੰਦਾ ਹੈ ਔਰ ਜਿਹੜਾ ਤੁਸੀਂ ਨਵਾਂ ਐਕਟ ਲਿਆ ਰਹੇ ਹੋ ਕੀ ਉਸ ਵਿਚ ਕੋਈ ਐਸੀ ਤਰਮੀਮ ਕਰੋਗੇ ਜਿਸ ਨਾਲ ਪੈਸਾ ਸਰਪੰਚ ਕੋਲ ਨਾ ਰਹੇ, ਕਿਸੇ ਹੋਰ ਕੋਲ ਰਹੇ ।

**ਮੰਤਰੀ** : ਇਹ ਜ਼ੇਰੇ ਗੌਰ ਹੈ ਜੀ।

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ ; ਸਰਕਾਰ ਵਲੋਂ ਪਿੰਡਾਂ ਨੂੰ ਗਰਾਂਟਾਂ ਜਾਂਦੀਆਂ ਰਹੀਆਂ ਹਨ, ਮੇਰੇ ਹਲਕੇ ਵਿਚ ਵੀ ਜਾਂਦੀਆਂ ਰਹੀਆਂ ਹਨ ਜਿਸ ਨੂੰ ਕਿ ਐਮ. ਐਲ. ਏ. ਔਰ ਸਰਪੰਚ ਰੱਲਕੇ ਖਾਂਦੇ ਰਹੇ ਹਨ । ਕੀ ਮੇਰੇ ਹਲਕੇ ਵਿਚ ਇਸ ਮਾਮਲੇ ਦੀ ਇਨਕੁਆਇਰੀ ਸਰਕਾਰ ਕਰਾਉਣ ਨੂੰ ਤਿਆਰ ਹੈ ?

**ਮੰਤਰੀ** : ਜੋ ਸਾਡੇ ਪਾਸ ਇਸ ਕਿਸਮ ਦੀਆਂ ਸ਼ਿਕਾਇਤਾਂ ਹਨ, ਅਸੀਂ ਉਨ੍ਹਾਂ ਸਾਰੀਆਂ ਨੂੰ ਅਟੈਂਡ ਕਰ ਰਹੇ ਹਾਂ ।

---

## Declaration of Amloh Sub-Tehsil as a Sub-Division.

***398. Sardar Dalip Singh Pandhi** : Will the Minister for Revenue be pleased to state :—

(a) whether there is any proposal under the consideration of the Government to declare Amloh Sub-tehsil as a Sub-Division;

(b) if the reply to part (a) above be in the affirmative, whether the Chief Minister received any representations from the Public and Bar Association, Amloh for the said purpose during the last few days ; if so, the action, if any, taken thereon ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** (ਖੇਤੀਬਾੜੀ ਮੰਤਰੀ) : (ੳ) ਤੇ (ਅ) ਬਾਰ ਅਸੋਸੀਏਸ਼ਨ ਅਮਲੋਹ ਵੱਲੋਂ ਇਸ ਸਬੰਧੀ ਆਇਆ ਮੈਮੋਰੰਡਮ ਰਾਜ ਸਰਕਾਰ ਦੇ ਵਿਚਾਰ ਅਧੀਨ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜਵਾਬ ਵਿਚ ਕਿਹਾ ਹੈ ਕਿ ਮਾਮਲਾ ਵਿਚਾਰ ਅਧੀਨ ਹੈ । ਕੀ ਇਸ ਗੱਲ ਦੇ ਮੱਦੇ ਨਜ਼ਰ ਕਿ ਅਮਲੋਹ ਸੰਨ 1962 ਵਿਚ ਕਾਂਗਰਸੀਆਂ ਨੇ ਸਬ-ਤਹਿਸੀਲ ਬਣਾ ਦਿੱਤੀ ਸੀ, ਉਥੇ ਇਕ ਸੱਬ ਜੱਜ ਦੀ ਅਦਾਲਤ ਹੈ, ਲੋਕਾਂ ਨੂੰ ਤਕਲੀਫ ਹੁੰਦੀ ਹੈ, ਉਸ ਨਾਲ ਹੋਰ ਪਿੰਡ ਜੋੜਨ ਸਬੰਧੀ ਜੋ ਮੈਮੋਰੈਂਡਮ ਸਰਕਾਰ ਕੋਲ ਆਇਆ ਹੈ ਉਸ ਦਾ ਫੈਸਲਾ ਕਦੋਂ ਤੱਕ ਕਰ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਸ ਤਰ੍ਹਾਂ ਦੇ ਇਸ ਤੋਂ ਪਹਿਲਾਂ ਵੀ ਤਿੰਨ ਦਫਾ ਮੈਮੋਰੈਂਡਮ ਆ ਚੁੱਕੇ ਹਨ ਔਰ ਪਹਿਲੀ ਸਰਕਾਰ ਦੋ ਦਫਾ ਰਿਜੈਕਟ ਕਰ ਚੁਕੀ ਹੈ । ਜਿਹੜਾ ਮੈਮੋਰੈਂਡਮ ਪਾਂਧੀ ਸਾਹਿਬ ਨੇ 21 ਫਰਵਰੀ, 1978 ਨੂੰ ਦਿੱਤਾ ਹੈ, ਉਹ ਵਿਚਾਰ ਅਧੀਨ ਹੈ । ਜੇਕਰ ਕਰਾਈਟੇਰੀਆ ਪੂਰਾ ਕਰਦਾ ਹੋਇਆ ਤਾਂ ਜ਼ਰੂਰ ਮੰਨ ਲਵਾਂਗੇ । ਨਹੀਂ ਤਾਂ ਵਿਚਾਰ ਅਧੀਨ ਹੈ ਹੀ ।

## ਪਿੰਡ ਮਾਮੂੰ, ਤਹਿਸੀਲ ਪਠਾਨਕੋਟ ਵਿਚ ਸਟੋਨ ਕਰੱਸ਼ਰ ਲਗਾਉਣਾ

*363. **ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗ ਕਿ—:

(ੳ) ਕੀ 1971 ਤੋਂ 1975 ਤੱਕ ਦੇ ਸਮੇਂ ਦੇ ਦੌਰਾਨ ਲੋਕ ਕਾਰਜ ਵਿਭਾਗ ਦੁਆਰਾ ਪਿੰਡ ਮਾਮੂੰ, ਤਹਿਸੀਲ ਪਠਾਨਕੋਟ ਵਿਚ ਸਟੋਨ ਕਰੱਸ਼ਰ ਲਗਾਇਆ ਗਿਆ ਸੀ ;

(ਅ) ਕੀ ਸਰਕਾਰ ਨੂੰ ਬੜੀ ਦੇਰ ਤੋਂ ਉਕਤ ਕਰੱਸ਼ਰ ਦੇ ਕੰਮ ਨਾ ਕਰਨ ਸਬੰਧੀ 1976-77 ਅਤੇ 1977-78 ਦੇ ਦੌਰਾਨ ਸ਼ਿਕਾਇਤਾਂ ਮਿਲੀਆਂ ਅਤੇ ਇਸ ਦੇ ਸਿੱਟੇ ਵਜੋਂ ਕਿੰਨਾਂ ਵਿੱਤੀ ਨੁਕਸਾਨ ਹੋਇਆ ;

(ੲ) ਜੇਕਰ ਉਪਰੋਕਤ ਭਾਗਾਂ (ੳ) ਅਤੇ (ਅ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਸਰਕਾਰ ਨੇ ਕਾਰਨਾਂ ਦਾ ਪਤਾ ਲਗਾਉਣ ਅਤੇ ਇਸ ਤਰ੍ਹਾਂ ਹੋਏ ਨੁਕਸਾਨ ਦੀ ਹੱਦ ਨਿਰਧਾਰਤ ਕਰਨ ਲਈ ਕੋਈ ਪੜਤਾਲ ਕੀਤੀ ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ?

**ਸਰਦਾਰ ਰਣਧੀਰ ਸਿੰਘ ਚੀਮਾ** : (ੳ) ਹਾਂ ਜੀ ;
(ਅ) ਨਹੀਂ ਜੀ ।
(ੲ) ਉਪਰੋਕਤ ਭਾਗ (ਅ) ਨੂੰ ਮੁੱਖ ਰੱਖਦੇ ਹੋਏ ਸਵਾਲ ਪੈਦਾ ਨਹੀਂ ਹੁੰਦਾ ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਅੱਜ ਤਾਂ ਮੇਰੇ ਸਵਾਲ ਦਾ ਜਵਾਬ ਵੀ ਕਟਾਰੀਆ ਸਾਹਿਬ ਦੇ ਸਵਾਲਾਂ ਦੇ ਜਵਾਬ ਵਰਗਾ ਆਇਆ ਹੈ (ਹਾਸਾ) ਇਹ ਤਾਂ ਮੰਨਿਆ ਹੀ ਹੈ ਕਿ ਸ਼ਿਕਾਇਤਾਂ ਨਹੀਂ ਆਈਆਂ ਪਰ ਜਿੱਥੋਂ ਤਕ ਮੈਨੂੰ ਯਾਦ ਹੈ ਮੇਰੇ ਕੋਲੋਂ ਰਿਕੁਮੈਂਡ ਹੋ ਕੇ ਸ਼ਿਕਾਇਤਾਂ ਭੇਜੀਆਂ ਗਈਆਂ ਹਨ, ਪਤਾ ਨਹੀਂ ਉਹ ਕਿਹੜੇ ਦਫਤਰ ਵਿਚ ਪਈਆਂ ਹੋਣਗੀਆਂ । ਸਪੀਕਰ ਸਾਹਿਬ, ਉਥੇ ਕਰੱਸ਼ਰ ਦੇ ਅੰਦਰ ਮਸ਼ੀਨਰੀ ਦਾ ਮਿਸ ਯੂਜ਼ ਹੋਇਆ ਹੈ, ਕਰੱਸ਼ਰ ਕੰਮ ਪੂਰਾ ਨਹੀਂ ਕਰਦਾ । ਜਦੋਂ ਕੰਮ ਕਰਦਾ ਸੀ ਉਦੋਂ ਵੀ ਰੋੜੀ, ਪੱਥਰ ਠੇਕੇਦਾਰ ਨਾਲ ਮਿਲ ਕੇ ਅਫਸਰਾਂ ਨੇ ਆਪ ਹੀ ਵਰਤਿਆ ਹੈ ਔਰ ਇਸ ਤਰ੍ਹਾਂ ਨਾਲ ਉਹ ਘਾਟੇ ਵਿਚ ਗਿਆ ਹੈ । ਕੀ ਵਜ਼ੀਰ ਸਾਹਿਬ, ਉਸ ਮਾਮਲੇ ਦੀ ਮੁੜ ਕੇ ਪੜਤਾਲ ਕਰਾਉਣਗੇ ? ਉਥੇ ਘਪਲਾ ਹੋਇਆ ਹੈ, ਇਨ੍ਹਾਂ ਪਾਸ ਦਰਖਾਸਤ ਆਈ ਹੈ, ਕੀ ਇਹ ਦੁਬਾਰਾ ਉਸ ਦੀ ਪੜਤਾਲ ਕਰਾਉਣਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਕਰੱਸ਼ਰ ਸੰਨ 1970-71 ਵਿਚ ਲਗਿਆ ਸੀ ਔਰ ਸੰਨ 1974 ਤਕ ਇਹ ਚਲਦਾ ਰਿਹਾ । 1,14,735 ਰੁਪਏ ਦਾ ਨੁਕਸਾਨ ਹੋਇਆ ਹੈ। ਸੰਨ 1974 ਤੋਂ ਲੈ ਕੇ ਸੰਨ 1977 ਤਕ ਇਹ ਵੇਹਲਾ ਪਿਆ ਰਿਹਾ, ਕਿਉਂਕਿ ਹੈਵੀ ਰਿਪੇਅਰਜ਼ ਚਾਹੀਦੀਆਂ ਸਨ । ਕੁਝ ਸਮੇਂ ਲਈ ਫਿਰ ਚਲਿਆ, ਪਰ ਫਿਰ ਬੰਦ ਪਿਆ ਹੈ। ਇਸ ਮਾਮਲੇ ਦੀ ਪੜਤਾਲ ਪਹਿਲਾਂ ਹੀ ਚਲ ਰਹੀ ਹੈ। ਅਫਸਰਾਂ ਦੇ ਐਕਸਪਲੇਨੇਸ਼ਨਜ਼ ਕਾਲ ਕੀਤੇ ਗਏ ਹਨ। ਫਰਦਰ ਹੋਰ ਕੋਈ ਮੈਟੀਰੀਅਲ ਇਨ੍ਹਾਂ ਪਾਸ ਹੈ ਤਾਂ ਇਹ ਮੈਨੂੰ ਦੇ ਦੇਣ । ਮੈਂ ਫਿਰ ਕਿਸੇ ਸਪੈਸ਼ਲ ਅਫਸਰ ਦੀ ਡਿਊਟੀ ਲਗਾ ਦੇਵਾਂ-ਗਾ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਪਹਿਲਾਂ ਸਵਾਲ ਦੇ ਜਵਾਬ ਵਿਚ ਇਨ੍ਹਾਂ ਨੇ ਨਹੀਂ ਦੱਸਿਆ ਪਰ ਜਦੋਂ ਹੁਣ ਸਪਲੀਮੈਂਟਰੀ ਸਵਾਲ ਦਾ ਜਵਾਬ ਦਿੱਤਾ ਹੈ ਤਾਂ ਇਨ੍ਹਾਂ ਨੇ ਦੱਸਿਆ ਹੈ ਕਿ ਇਨਕੁਆਇਰੀ ਹੋ ਰਹੀ ਹੈ । ਕੀ ਸਾਰੇ ਮਾਮਲੇ ਦੀ ਵਜ਼ੀਰ ਸਾਹਿਬ ਇਨਕੁਆਇਰੀ ਕਰਾਉਣਗੇ ? ਜਿਸ ਤਰ੍ਹਾਂ ਮਟੋਰ ਸੈਸ਼ਨ ਔਰ ਮਾਰੂਤੀ ਰੋਡ ਰੋਲਰਾਂ ਦੇ ਸਿਲਸਿਲੇ ਵਿਚ ਕਾਗਜ਼ਾਂ ਵਿਚ ਖਰਚ ਸ਼ੋਅ ਕਰ ਦਿੱਤਾ ਗਿਆ ਹੈ, ਰਸੀਦਾਂ ਪਾ ਦਿੱਤੀਆਂ ਗਈਆਂ ਹਨ ਔਰ ਪੈਸੇ ਪੀ. ਡਬਲਿਯੂ. ਡੀ. ਦੇ ਇੰਪਲਾਈਜ਼ ਅਤੇ ਕਾਂਗਰਸ ਵਾਲੇ ਆਪ ਖਾ ਗਏ ਹਨ । ਇਸ ਗੱਲ ਨੂੰ ਮੱਦੇ ਨਜ਼ਰ ਰੱਖਦੇ ਹੋਏ ਕਿ ਕਰੱਸ਼ਰ ਦੀ ਬਜੱਰੀ ਵਗੈਰਾ ਨਾਲ ਸੜਕਾਂ ਬਣਨੀਆਂ ਹਨ, ਪੁੱਲ ਬਣਨੇ ਹਨ ਅਤੇ ਹੋਰ ਜਨਤਾ ਦੇ ਕੰਮ ਹੋਣੇ ਹਨ, ਕੀ ਵਜ਼ੀਰ ਸਾਹਿਬ ਕਸੂਰਵਾਰ ਅਫਸਰਾਂ ਦੇ ਖਿਲਾਫ ਸਖਤੀ ਨਾਲ ਕਾਰਵਾਈ ਕਰਨਗੇ ? ਔਰ ਕਦੋਂ ਤਕ ਪੜਤਾਲ ਕਰਵਾ ਲੈਣਗੇ ?

**ਮੰਤਰੀ:** ਸਪੀਕਰ ਸਾਹਿਬ, ਮੈਂ ਜਵਾਬ ਤਾਂ ਪਹਿਲਾਂ ਹੀ ਦੱਸ ਦਿੱਤਾ ਹੈ ਜੀ । ਫਿਰ ਵੀ ਕਹਿੰਦਾ ਹਾਂ ਕਿ ਜਿੱਥੇ ਕਿਤੇ ਇਨ੍ਹਾਂ ਦੇ ਧਿਆਨ ਵਿਚ ਕੋਈ ਇਹੋ ਜਿਹੀ ਅਣਗਹਿਲੀ ਆਉਂਦੀ ਹੈ, ਉਹ ਮੈਨੂੰ ਦੱਸਣ, ਉਸ ਦੀ ਤੁਰੰਤ ਇਨਕੁਆਇਰੀ ਕਰ ਕੇ ਜ਼ਿੰਮੇਵਾਰ ਆਦਮੀਆਂ ਦੇ ਖਿਲਾਫ ਕਾਰਵਾਈ ਕਰਾਂਗੇ।

**ਚੌਧਰੀ ਕਾਂਸ਼ੀ ਰਾਮ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਫਰਮਾਇਆ ਹੈ ਕਿ ਕਰੱਸ਼ਰ ਕਈ ਸਾਲ ਬੇਕਾਰ ਪਿਆ ਰਿਹਾ ਕਿਉਂਕਿ ਹੈਵੀ ਰਿਪੇਅਰਜ਼ ਦਰਕਾਰ ਸੀ। ਮੈਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਰਿਪੇਅਰਜ਼ ਤੇ ਕਿਤਨਾ ਪੈਸਾ ਲੱਗਣਾ ਸੀ ਔਰ ਇਸ ਦੀ ਮੈਨੇਜਮੈਂਟ ਵਾਸਤੇ ਪੀ. ਡਬਲਿਯੂ. ਡੀ. ਦੀ ਜਿਤਨਾ ਚਿਰ ਅਸਟੇਬਲਿਸ਼ਮੈਂਟ ਚਾਹੀਦੀ ਹੈ, ਇਸ ਦੀ ਰਾਖੀ ਕਰਨ ਵਾਸਤੇ, ਉਸ ਉਪਰ ਕਿਤਨੀ ਰਕਮ ਖਰਚ ਆਈ ਹੈ ਔਰ ਇਸ ਨੂੰ ਚਲਾਣ ਵਿਚ ਜਿਤਨੀ ਰਕਮ ਰਿਪੇਅਰਜ਼ ਲਈ ਚਾਹੀਦੀ ਸੀ, ਉਹ ਕਿਤਨੀ ਸੀ ? ਕੀ ਇਹ ਵੇਰਵਾ ਦੇਣਗੇ ?

(ਮੰਤਰੀ ਜੀ ਵਲੋਂ ਕੋਈ ਜਵਾਬ ਨਹੀਂ ਦਿੱਤਾ ਗਿਆ। )

**ਸ੍ਰੀ ਸਪੀਕਰ :** ਵਜ਼ੀਰ ਸਾਹਿਬ, ਤੁਹਾਡੇ ਪਾਸ ਫਿਗਰਜ਼ ਤਾਂ ਨਹੀਂ ਹੋਣਗੇ ਕਿ ਕਿਤਨਾ ਪੈਸਾ ਰਿਪੇਅਰ ਤੇ ਲਗੇਗਾ ?

**ਮੰਤਰੀ:** ਨਹੀਂ ਜੀ, ਉਹ ਤਾਂ ਨਹੀਂ ਹਨ । ਲੇਕਿਨ ਅਜੇ ਰਿਪੇਅਰ ਨਹੀਂ ਹੋਈ।

**ਚੌਧਰੀ ਕਾਂਸ਼ੀ ਰਾਮ :** ਸਰ, ਮੇਰਾ ਸਵਾਲ ਇਹ ਹੈ ਕਿ ਉਸ ਕੰਮ ਤੋਂ ਬਗੈਰ ਖੜੀ ਮਸ਼ੀਨਰੀ ਦੀ ਰਾਖੀ ਉਤੇ ਇਸਟੇਬਲਿਸ਼ਮੈਂਟ ਦਾ ਸਰਕਾਰ ਨੇ ਕਿਤਨਾ ਖਰਚ ਕੀਤਾ ਹੈ ? ਇਹ ਦੱਸੋ ।

**ਮੰਤਰੀ:** ਇਸ ਬਾਰੇ ਇਹ ਨੋਟਿਸ ਦੇ ਦੇਣ, ਮੈਂ ਪਤਾ ਕਰ ਲਵਾਂਗਾਂ ।

**Chaudhri Kanshi Ram : It is much more relevant, Sir.**

[ਚੌਧਰੀ ਕਾਂਸ਼ੀ ਰਾਮ]

ਸੈਪੇਰੇਟ ਨੋਟਿਸ ਦਾ ਸਵਾਲ ਨਹੀਂ ਹੈ ਜੀ।

**ਮੰਤਰੀ**: ਤੁਹਾਡੇ ਵਕਤ ਵਿਚ ਹੀ ਹੋਇਆ ਹੈ।

## STARRED QUESTIONS AND ANSWERS

### ਬਲਾਕ ਗੰਡੀ ਵਿੰਡ, ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡਾਂ ਲਹੀਆਂ, ਗਹਿਰੀ, ਚਾਹਲ ਨੂੰ ਹੋਇਆ ਨੁਕਸਾਨ

*438. **ਕਾਮਰੇਡ ਦਰਸ਼ਨ ਸਿੰਘ ਝਬਾਲ**: ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) 1976 ਵਿਚ ਵਰਖਾ ਕਾਰਣ ਬਲਾਕ ਗੰਡੀ ਵਿੰਡ, ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡਾਂ ਲਹੀਆਂ, ਗਹਿਰੀ, ਚਾਹਲ ਅਤੇ ਬਲਾਕ ਤਰਨ ਤਾਰਨ ਦੇ ਪਿੰਡ ਝਬਾਲ ਨੂੰ ਹੋਏ ਨੁਕਸਾਨ ਦਾ ਵੇਰਵਾ ਕੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਪਿੰਡਾਂ ਦੇ ਹੜ੍ਹ-ਪੀੜਤ ਵਿਅਕਤੀਆਂ ਨੂੰ ਸਰਕਾਰ ਦੁਆਰਾ ਅੱਜ ਤੱਕ ਦਿੱਤੀ ਗਈ ਸਹਾਇਤਾ ਦਾ ਵੇਰਵਾ ਕੀ ਹੈ; ਜੇਕਰ ਅਜੇ ਤੱਕ ਕੋਈ ਸਹਾਇਤਾ ਨਹੀਂ ਦਿੱਤੀ ਗਈ ਤਾਂ ਇਸ ਦੇ ਕੀ ਕਾਰਨ ਹਨ?

**ਸਰਦਾਰ ਬਲਵਿੰਦਰ ਸਿੰਘ ਭੂੰਦੜ**: (ਖੇਤੀਬਾੜੀ ਮੰਤਰੀ): (ੳ) ਅਤੇ (ਅ) ਲੋੜੀਂਦੀ ਸੂਚਨਾ ਸਦਨ ਦੇ ਮੇਜ਼ ਤੇ ਰੱਖੀ ਜਾਂਦੀ ਹੈ।

#### ਅਨੁਲੱਗ

(ੳ) ਸਾਲ 1976 ਦੀਆਂ ਬਾਰਸ਼ਾਂ/ਹੜ੍ਹਾਂ ਕਾਰਣ ਹੋਇਆ ਨੁਕਸਾਨ।

| ਪਿੰਡ ਦਾ ਨਾਂ | | ਫਸਲਾਂ ਦਾ ਨੁਕਸਾਨ | | | | | |
|---|---|---|---|---|---|---|---|
| | | ਰਕਬਾ ਕਾਸ਼ਤ | ਨੁਕਸਾਨ ਹੋਇਆ ਰਕਬਾ (ਏਕੜਾਂ ਵਿਚ) | ਪ੍ਰਤੀਸ਼ਤ ਨੁਕਸਾਨ | ਨੁਕਸਾਨ ਜੀਆਂ | ਨੁਕਸਾਨ ਪਸ਼ੂਆਂ | ਨੁਕਸਾਨ ਮਕਾਨਾਂ |
| ਲਹੀਆਂ | .. | 932 | 629 | 67% | — | — | 61 |
| ਗਹਿਰੀ | .. | 633 | 216 | 33% | 1 | — | 48 |
| ਚਾਹਲ | .. | 433 | 206 | 48% | 3 | — | 42 |
| ਝਬਾਲ | .. | 4,032 | 700 | 17% | — | 2 | 370 |

(ਅ) ਉਪਰੋਕਤ 'ੳ' ਤੇ ਦਰਸਾਏ ਪਿੰਡਾਂ ਵਿੱਚ ਹੇਠ ਲਿਖੇ ਅਨੁਸਾਰ ਸਹਾਇਤਾ 1976-77 ਦੇ ਅੰਤ ਤੱਕ ਦਿੱਤੀ ਗਈ ਸੀ :—

| ਪਿੰਡ ਦਾ ਨਾਂ | | ਫਸਲ ਦੇ ਨੁਕਸਾਨ ਕਾਰਣ ਦਿੱਤੀ ਗਈ ਸਹਾਇਤਾ | ਜੀਆਂ ਦੇ ਨੁਕਸਾਨ ਕਾਰਣ ਦਿੱਤੀ ਗਈ ਸਹਾਇਤਾ | ਪਸ਼ੂਆਂ ਦੇ ਨੁਕਸਾਨ ਕਾਰਣ ਦਿੱਤੀ ਗਈ ਸਹਾਇਤਾ | ਮੱਕਾਨ ਮੁਰੰਮਤ ਗਰਾਂਟਾਂ |
|---|---|---|---|---|---|
| | | | | | ਰੁਪਏ |
| ਲਹੀਆਂ | .. | ਕੋਈ ਨਹੀਂ | ਕੋਈ ਨਹੀਂ | ਕੋਈ ਨਹੀਂ | 9,100 |
| ਗਹਿਰੀ | .. | ਉਹੀ | ਉਹੀ | ਉਹੀ | 7,200 |
| ਚਾਹਲ | .. | ਉਹੀ | ਉਹੀ | ਉਹੀ | 6,300 |
| ਝਬਾਲ | .. | ਉਹੀ | ਉਹੀ | ਉਹੀ | 55,500 |
| | | | | ਜੋੜ .. | 78,100 |

**ਕਾਮਰੇਡ ਦਰਸ਼ਨ ਸਿੰਘ ਝਬਾਲ :** ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਇਹ ਹੈ ਕਿ ਜਦੋਂ ਹੜ੍ਹ ਆਉਂਦੇ ਹਨ, ਨੁਕਸਾਨ ਜਿਹੜਾ ਹੁੰਦਾ ਹੈ, ਉਸ ਦੀ ਫੀਸਦੀ ਕੱਢੀ ਜਾਂਦੀ ਹੈ, ਗਿਰਦਾਵਰੀ ਦੇ ਹਿਸਾਬ ਨਾਲ ਉਹ ਸਮੁੱਚੇ ਪਿੰਡ ਦੀ ਕੱਢੀ ਜਾਂਦੀ ਹੈ। ਨਤੀਜਾ ਇਹ ਹੁੰਦਾ ਹੈ ਕਿ ਜਿਨ੍ਹਾਂ ਲੋਕਾਂ ਦਾ ਸੈਂਟ ਪਰਸੈਂਟ ਨੁਕਸਾਨ ਹੋ ਜਾਂਦਾ ਹੈ ਉਸ ਨੂੰ ਪੂਰੀ ਮੱਦਦ ਨਹੀਂ ਮਿਲਦੀ। ਇਕ ਚਾਹਲ ਪਿੰਡ ਹੈ ਉਥੇ ਪਿਛਲੀ ਕਾਂਗਰਸ ਸਰਕਾਰ ਦੇ ਵੇਲੇ ਹੜ੍ਹ ਆਏ ਸਨ। ਸਰਕਾਰ ਵੱਲੋਂ ਇਹ ਐਲਾਨ ਹੋਇਆ ਸੀ ਕਿ 5 ਹਜ਼ਾਰ ਰੁਪਏ ਜਿਨ੍ਹਾਂ ਦੀ ਮੌਤ ਹੋ ਗਈ ਹੋਵੇ, ਉਸ ਦੇ ਪਰਿਵਾਰ ਨੂੰ ਦਿੱਤੇ ਜਾਣਗੇ। ਮੈਂ ਕਹਿੰਦਾ ਹਾਂ ਕਿ ਉਥੇ ਜਿਤਨੇ ਵੀ ਅਫ਼ਸਰਾਂ ਨੇ, ਵਜ਼ੀਰਾਂ ਨੇ ਦੌਰੇ ਕੀਤੇ ਸਨ ਉਨ੍ਹਾਂ ਨੇ ਯਕੀਨ ਦਿਵਾਇਆ ਸੀ ਕਿ ਨੁਕਸਾਨ ਹੋਇਆ ਹੈ, ਇਸ ਲਈ ਮੁਆਵਜ਼ਾ ਦਿੱਤਾ ਜਾਵੇਗਾ, ਪਰ ਉਹ ਅਜੇ ਤਕ ਨਹੀਂ ਮਿਲਿਆ। ਸਰਕਾਰ ਕੀ ਹੁਣ ਉਹ ਸਾਰਾ ਨੁਕਸਾਨ ਜਿਹੜਾ ਲੋਕਾਂ ਦਾ ਹੋਇਆ ਹੈ, ਉਸ ਨੂੰ ਪੂਰਾ ਕਰਨ ਨੂੰ ਤਿਆਰ ਹੈ ?

**ਖੇਤੀਬਾੜੀ ਮੰਤਰੀ :** ਸਪੀਕਰ ਸਾਹਿਬ, ਜੋ ਐਮ. ਐਲ. ਏ. ਸਾਹਿਬ ਨੇ ਫ਼ਰਮਾਇਆ ਹੈ ਕਿ ਉਸ ਵੇਲੇ ਤਿੰਨ ਮੌਤਾਂ ਵੀ ਹੋਈਆਂ ਸਨ, ਇਕ ਹੋਰ ਵੀ ਮੌਤ ਹੋਈ ਹੈ ਪਰ ਉਨ੍ਹਾਂ ਨੂੰ ਮੱਦਦ ਨਹੀਂ ਦਿਤੀ ਗਈ ਉਸ ਵੇਲੇ। ਉਸ ਦਾ ਕਾਰਣ ਇਹ ਸੀ ਕਿ ਅਸੀਂ ਜਿਹੜਾ ਕਮਾਊ ਮੈਂਬਰ ਹੁੰਦਾ ਹੈ ਉਸ ਦੇ ਪਰਿਵਾਰ ਨੂੰ ਮੱਦਦ ਦਿੰਦੇ ਹਾਂ। ਚਾਰ ਪਿੰਡਾਂ ਦਾ 72,100 ਰੁਪਏ ਮੁਆਵਜ਼ਾ ਦਿੱਤਾ ਹੈ। ਇਹ ਰੁਪਿਆ ਮਕਾਨਾਂ ਦੀ ਮੁਰੰਮਤ ਵਾਸਤੇ ਦਿੱਤਾ ਸੀ ਤਾ ਕਿ ਸਿਰ ਢੱਕਣ ਲਈ ਕੋਈ ਥਾਂ ਹੋ ਜਾਵੇ। ਫਿਰ ਲੋਕ ਸਭਾ ਦੀਆਂ ਚੋਣਾਂ ਆ ਗਈਆਂ ਔਰ ਮੱਦਦ ਰੋਕ ਦਿੱਤੀ ਗਈ। ਹੁਣ ਦੋ ਤਿੰਨ ਫਸਲਾਂ ਲੰਘ ਗਈਆਂ ਹਨ।

[ਖੇਤੀਬਾੜੀ ਮੰਤਰੀ]

ਸੰਨ 1976 ਵਿਚ ਉਸ ਸਮੇਂ ਦੀ ਸਰਕਾਰ ਵੱਲੋਂ ਭਿਲੇ ਜ਼ਰੂਰ ਹੋਣੀ ਹੈ, ਲੇਕਿਨ ਹੁਣ ਤਾਂ ਉਹ ਸਮਾਂ ਲੰਘ ਗਿਆ ਹੈ ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਹੜ੍ਹਾਂ ਨਾਲ ਜਿਹੜਾ ਨੁਕਸਾਨ ਜ਼ਿਮੀਂਦਾਰਾਂ ਦਾ ਹੋ ਜਾਂਦਾ ਹੈ ਉਸ ਦਾ ਐਸਟੀਮੇਟ ਪਟਵਾਰੀ ਲਗਾਉਂਦੇ ਹਨ। ਉਹ ਘਾਲਾ ਮਾਲਾ ਕਰਦੇ ਹਨ, ਠੀਕ ਐਸ-ਟੀਮੇਟ ਨਹੀਂ ਲਗਾਉਂਦੇ। ਕੀ ਸਰਕਾਰ ਇਸ ਦੇ ਵਾਸਤੇ ਕੋਈ ਐਸਾ ਪ੍ਰਬੰਧ ਕਰੇਗੀ ਤਾ ਕਿ ਇਹ ਘਾਲਾ ਮਾਲਾ ਪਟਵਾਰੀ ਨਾ ਕਰ ਸਕਣ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਗੱਲ ਨਾਲ ਸਹਿਮਤ ਹਾਂ । ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਇਹ ਚੀਜ਼ ਨਾ ਹੋਵੇ । ਇਹ ਕੀਤਾ ਹੈ ਕਿ ਗਿਰਦਾਵਰੀ ਹੋਣ ਤੋਂ ਬਾਅਦ ਪੰਦਰਾਂ ਦਿਨਾਂ ਵਿਚ ਪਰਚੀ ਜ਼ਿਮੀਂਦਾਰ ਨੂੰ ਮਿਲਿਆ ਕਰੇ। ਜਿਥੇ ਕਿਤੇ ਸਪੈਸ਼ਲ ਨੁਕਸਾਨ ਹੋਇਆ ਕਰਨ, ਹੇਲ-ਸਟਾਰਮਜ਼ ਨਾਲ ਜਾਂ ਹੋਰ ਆਫਤਾਂ ਨਾਲ ਉਸ ਦੇ ਵਾਸਤੇ ਗਿਰਦਾਵਰੀ ਦੀ ਪਰਚੀ ਵੀ ਹਫਤੇ ਦੇ ਅੰਦਰ ਜ਼ਿਮੀਂਦਾਰਾਂ ਨੂੰ ਮਿਲ ਜਾਵੇ ਤਾ ਕਿ ਜੇਕਰ ਉਹ ਸੰਤੁਸ਼ਟ ਨਾ ਹੋਣ ਤਾਂ ਉਹ ਉਪਰ ਹਾਇਰ ਅਥਾਰਿਟੀ ਕੋਲ ਜਾ ਸਕਣ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਗਿਰਦਾਵਰੀਆਂ ਨਾ ਹੋਣ ਕਰ ਕੇ ਜਾਂ ਗਲਤ ਹੋਣ ਕਰ ਕੇ ਇਸ ਤਰ੍ਹਾਂ ਹੁੰਦਾ ਹੈ ਕਿ, ਪਟਵਾਰੀ ਨੂੰ ਹੀ ਲੋਕ ਮਾਰ ਦਿੰਦੇ ਹਨ। ਕਾਂਗਰਸ ਰਾਜ ਵੇਲੇ ਇਸ ਤਰ੍ਹਾਂ ਹੋਇਆ ਹੈ । ਇਸ ਲਈ ਗਿਰਦਾਵਰੀਆਂ ਦੀ ਬਜਾਏ ਲੈਂਡ ਰੈਵਿਨਿਊ ਐਕਟ ਵਿਚ ਸੋਧ ਕਰਨ ਦੀ ਜ਼ਰੂਰਤ ਹੈ । ਜਦੋਂ ਕੋਈ ਨੁਕਸਾਨ ਜ਼ਿਮੀਦਾਰਾਂ ਦਾ ਹੋ ਜਾਵੇ ਤਾਂ ਗਿਰਦਾਵਰੀਆਂ ਦਾ ਆਧਾਰ ਨਾ ਲਿਆ ਜਾਵੇ, ਜਿਤਨਾ ਨੁਕਸਾਨ ਹੁੰਦਾ ਹੈ ਸਰਕਾਰ ਨੂੰ ਇਹ ਰਿਪੋਰਟ ਆਟੋਮੈਟੀਕਲੀ ਮਿਲ ਜਾਵੇ ਤਾ ਕਿ ਲੋਕਾਂ ਦਾ ਵੀ ਨੁਕਸਾਨ ਨਾ ਹੋਵੇ । ਕੀ ਸਰਕਾਰ ਇਸ ਤਜਵੀਜ਼ ਤੇ ਗੌਰ ਕਰਨ ਨੂੰ ਤਿਆਰ ਹੈ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਕੋਈ ਵੀ ਚੰਗਾ ਸੁਝਾਵ ਆਵੇ, ਉਸ ਤੇ ਵਿਚਾਰ ਕਰਨ ਲਈ ਤਿਆਰ ਹਾਂ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਔਲਿਆਂ ਨਾਲ ਅਤੇ ਬਾਰਸ਼ਾਂ ਨਾਲ ਫਸਲਾਂ ਦਾ ਨੁਕਸਾਨ ਆਮ ਤੌਰ ਤੇ ਹਰ ਸਾਲ ਹੁੰਦਾ ਰਹਿੰਦਾ ਹੈ, ਔਰ ਉਸ ਦੇ ਬਾਅਦ ਸਰਕਾਰ ਨੂੰ ਵੀ ਮੁਆਵਜ਼ਾ ਦੇਣਾ ਪੈਂਦਾ ਹੈ । ਕੀ ਇਸ ਵਾਸਤੇ ਇਹ ਉਨ੍ਹਾਂ ਦੀਆਂ ਫਸਲਾਂ ਦਾ ਬੀਮਾ ਕਰਾਉਣ ਲਈ ਸੋਚ ਰਹੇ ਹਨ, ਜੇ ਇਹ ਸੋਚ ਰਹੇ ਹਨ ਤਾਂ ਕਦੋਂ ਤਕ ਫੈਸਲਾ ਕਰ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਸਵਾਲ ਦਾ ਜਵਾਬ ਪਹਿਲੇ ਵੀ ਇਕ ਦਿਨ ਦਿੱਤਾ ਸੀ ਕਿ ਅਸੀਂ ਇਸ ਤੇ ਬੜਾ ਸੀਰੀਅਸਲੀ ਸੋਚ ਰਹੇ ਹਾਂ ਅਤੇ ਸੈਂਟਰ ਨੂੰ ਵੀ ਲਿੱਖ ਚੁਕੇ ਹਾਂ। ਥੋੜੇ ਦਿਨ ਹੋਏ ਇਨ੍ਹਾਂ ਨੇ ਪੜ੍ਹਿਆ ਵੀ ਹੋਣਾ ਹੈ ਕਿ ਸੈਂਟਰ ਦੇ ਵਜ਼ੀਰ ਨੇ ਲੋਕ ਸਭਾ ਵਿਚ ਇਹ ਬਿਆਨ ਦਿੱਤਾ ਹੈ ਕਿ ਉਹ ਇਸ ਤੇ ਤੇਜ਼ੀ ਨਾਲ ਵਿਚਾਰ ਕਰ ਰਹੇ ਹਨ।

**ਗਿਆਨੀ ਅਰਜਣ ਸਿੰਘ ਲਿੱਟ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਿ ਬੀਮਾ ਕਰਨ ਤੋਂ ਪਹਿਲਾਂ ਕੀ ਇਨ੍ਹਾਂ ਨੇ ਪੜਤਾਲ ਕੀਤੀ ਹੈ ਕਿ ਜਿਹੜੇ ਜ਼ਿਮੀਂਦਾਰ ਹਨ ਉਹ ਇਸ ਦਾ ਪ੍ਰੀਮੀਅਮ ਵੀ ਪੇ ਕਰ ਸਕਣਗੇ ਜਾਂ ਨਹੀਂ ?

**ਮੰਤਰੀ :** ਸਪੀਕਰ ਸਾਹਿਬ, ਸਾਰੇ ਪੱਖ ਵੇਖ ਕੇ ਜੇ ਉਨ੍ਹਾਂ ਨੂੰ ਕੋਈ ਇਸ ਦਾ ਫਾਇਦਾ ਹੋਵੇਗਾ ਤਾਂ ਹੀ ਇਹ ਸਕੀਮ ਲਾਗੂ ਕਰਾਂਗੇ, ਨਹੀਂ ਤਾਂ ਕਿਉਂ ਕਰਾਂਗੇ ?

**ਕਾਮਰੇਡ ਦਰਸ਼ਨ ਸਿੰਘ ਝਬਾਲ :** ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਕਿਸੇ ਪਿੰਡ ਦਾ ਨੁਕਸਾਨ ਹੁੰਦਾ ਹੈ ਤਾਂ ਸਮੁੱਚੀ ਗਿਰਦਾਵਰੀ ਕੀਤੀ ਜਾਂਦੀ ਹੈ, ਜਿਸ ਨਾਲ ਕਈ ਗਰੀਬ ਕਿਸਾਨਾਂ ਨੂੰ ਫਾਇਦਾ ਨਹੀਂ ਹੁੰਦਾ। ਕੀ ਅੱਗੋਂ ਲਈ ਕੋਈ ਮੁਆਵਜ਼ਾ ਦੇਣ ਵੇਲੇ ਖੇਤ ਨੂੰ ਇਕਾਈ ਮੰਨ ਕੇ ਫੈਸਲਾ ਕਰਿਆ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਪਹਿਲੀ ਸਰਕਾਰ ਹੈ ਜਿਸ ਨੇ ਇੰਡਵਿਜੁਅਲ ਨੂੰ ਵੀ ਮੁਆਵਜ਼ਾ ਦੇਣ ਦਾ ਫੈਸਲਾ ਕੀਤਾ ਹੈ। ਅਸੀਂ ਪ੍ਰਮਾਤਮਾ ਅੱਗੇ ਹੱਥ ਜੋੜਦੇ ਹਾਂ ਕਿ ਅੱਗੇ ਨੂੰ ਕੋਈ ਇਹੋ ਜਿਹਾ ਨੁਕਸਾਨ ਨਾ ਹੋਵੇ, ਜੇ ਕਿਸੇ ਕਾਰਣ ਕੋਈ ਨੁਕਸਾਨ ਹੋਵੇਗਾ ਤਾਂ ਇਕਾਈ ਦੇ ਆਧਾਰ ਤੇ ਹੀ ਫੈਸਲਾ ਕਰਾਂਗੇ ।

**ਚੌਧਰੀ ਕਾਂਸ਼ੀ ਰਾਮ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਹੈ ਕਿ 1976 ਵਿਚ ਜਿਹੜਾ ਨੁਕਸਾਨ ਹੋਇਆ ਸੀ, ਉਸ ਵਿਚ ਪਿੱਛਲੀ ਸਰਕਾਰ ਨੇ ਮੁਆਵਜ਼ਾ ਦੇਣ ਲਈ ਅਣਗਹਿਲੀ ਕੀਤੀ ਸੀ ਅਤੇ ਹੁਣ ਇਹ ਮੁਆਵਜ਼ਾ ਨਹੀਂ ਦੇ ਸਕਦੇ । ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਅਜਿਹੇ ਐਕਸਕਿਊਜ਼ ਦੇ ਕੇ ਪ੍ਰੈਸੀਡੈਂਟ ਸੈਟ ਨਹੀਂ ਕਰਨੇ ਚਾਹੀਦੇ। ਅਜਿਹੇ ਪ੍ਰੈਸੀਡੈਂਟ ਸੈਟ ਹੋਣ ਨਾਲ ਲੋਕਾਂ ਦਾ ਬਹੁਤ ਨੁਕਸਾਨ ਹੋਵੇਗਾ।

**ਮੰਤਰੀ :** ਸਪੀਕਰ ਸਾਹਿਬ, ਇਹ 1976 ਦੀ ਗੱਲ ਹੈ । ਉਸ ਵੇਲੇ ਦੀ ਸਰਕਾਰ ਨੇ ਇਹ ਮੁਆਵਜ਼ਾ ਨਹੀਂ ਦਿੱਤਾ, ਮੁਆਵਜ਼ਾ ਤਾਂ ਕੋਈ ਸਰਕਾਰ ਨਹੀਂ ਦਿੰਦੀ, ਰਿਲੀਫ ਦਿੰਦੀ ਹੈ। ਪਰ ਰਿਲੀਫ ਦੇਣ ਦਾ ਟਾਈਮ ਹੁੰਦਾ ਹੈ। ਉਨ੍ਹਾਂ ਦਾ ਨੁਕਸਾਨ ਹੋਣ ਤੋਂ ਬਾਅਦ 2 ਫਸਲਾਂ ਲੰਘ ਗਈਆਂ ਹਨ। ਹੁਣ ਰਿਲੀਫ ਦੇਣਾ ਮੁਨਾਸਬ ਨਹੀਂ ਲਗਦਾ । ਮੈਂ ਤਾਂ ਹੁਣ ਵੀ ਕਹਿੰਦਾ ਹਾਂ ਕਿ ਇਨ੍ਹਾਂ ਨੇ ਉਸ ਵੇਲੇ ਰਿਲੀਫ ਦੇਣ ਵਾਸਤੇ ਅਣਗਹਿਲੀ ਕੀਤੀ ਹੈ।

---

## ਰਾਜ ਵਿਚ ਕਿਸਾਨਾਂ ਲਈ ਪਾਸ ਬੁੱਕਸ

*443. **ਚੌਧਰੀ ਬਲਰਾਮ ਜਾਖੜ** (ਸਰਦਾਰ ਬੇਅੰਤ ਸਿੰਘ ਵੱਲੋਂ ਪੇਸ਼ ਕੀਤਾ ਗਿਆ) : ਕੀ ਮਾਲ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਪਿਛਲੇ ਮੰਤਰੀ ਮੰਡਲ ਦੇ ਵਿਚਾਰ ਅਧੀਨ ਇਕ ਤਜਵੀਜ਼ ਸੀ ਕਿ ਰਾਜ ਵਿਚ ਕਿਸਾਨਾਂ ਨੂੰ ਜ਼ਮੀਨ ਮਾਲੀਏ ਦੀਆਂ ਪਾਸ ਬੁਕਸ ਦਿੱਤੀਆਂ ਜਾਣ-ਗੀਆਂ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ ਤਾਂ ਕੀ ਮੌਜੂਦਾ ਸਰਕਾਰ ਨੇ ਉਕਤ ਤਜਵੀਜ਼ ਨੂੰ ਲਾਗੂ ਕੀਤਾ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ (ਖੇਤੀਬਾੜੀ ਮੰਤਰੀ) :** (ੳ) ਹਾਂ ਜੀ ।

(ਅ) ਹਾਂ ਜੀ; ਸਵਾਲ ਪੈਦਾ ਹੀ ਨਹੀਂ ਹੁੰਦਾ।

**ਸਰਦਾਰ ਬੇਅੰਤ ਸਿੰਘ :** ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਇਹ ਮਾਮਲਾ ਬੜਾ ਅਹਿਮ ਹੈ, ਜੇ ਕਿਸਾਨਾਂ ਕੋਲ ਪਾਸ ਬੁੱਕਾਂ ਹੋਣਗੀਆਂ ਤਾਂ ਉਹ ਬੈਂਕਾਂ ਤੋਂ ਕਰਜ਼ਾ ਵੀ ਲੈ ਸਕਦੇ ਹਨ ਅਤੇ ਪਟਵਾਰੀਆਂ ਤੋਂ ਵੀ ਉਨ੍ਹਾਂ ਦਾ ਖਹਿੜਾ ਛੁੱਟ ਸਕਦਾ ਹੈ। ਮੇਰਾ ਸਵਾਲ ਹੈ ਕਿ ਇਹ ਹੁਣ ਕਿੰਨਾ ਸਮਾਂ ਲੈਣਗੇ ਉਨ੍ਹਾਂ ਨੂੰ ਪਾਸ ਬੁੱਕਾਂ ਦੇਣ ਲਈ ?

**ਖੇਤੀਬਾੜੀ ਮੰਤਰੀ:** ਸਪੀਕਰ ਸਾਹਿਬ, ਜਦੋਂ ਸਾਡੀ ਸਰਕਾਰ ਪਹਿਲੇ ਇਥੇ ਆਈ ਸੀ ਤਾਂ ਉਸ ਵੇਲੇ ਇਹ ਸਿਸਟਮ ਲਾਗੂ ਕੀਤਾ ਗਿਆ ਸੀ ਅਤੇ ਇਸ ਵਾਸਤੇ ਪਹਿਲੇ ਅਸੀਂ ਨਾਭਾ ਤਹਿਸੀਲ ਚੁਣੀ ਸੀ। ਉਸ ਤੋਂ ਬਾਅਦ ਇਨ੍ਹਾਂ ਨੇ ਵੀ 4 ਏਰੀਏ ਚੁਣੇ, ਪਰ ਕੰਮ ਕੋਈ ਨਹੀਂ ਕੀਤਾ। ਪਰ ਹੁਣ ਸਾਡੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਹਰ ਜ਼ਿਲ੍ਹੇ ਦੀ ਇਕ ਤਹਿਸੀਲ ਵਿਚ ਇਹ ਸਕੀਮ ਲਾਗੂ ਕੀਤੀ ਜਾਵੇਗੀ ਅਤੇ ਜੇ ਫਾਇਦਾ ਨਜ਼ਰ ਆਇਆ ਤਾਂ ਬਾਕੀ ਜਗ੍ਹਾ ਵੀ ਇਹ ਸਕੀਮ ਲਾਗੂ ਕੀਤੀ ਜਾਵੇਗੀ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਜਿਹੜਾ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜਿਸ ਵੇਲੇ ਪਹਿਲੇ ਇਨ੍ਹਾਂ ਦੀ ਸਰਕਾਰ ਆਈ ਸੀ ਤਾਂ ਇਹ ਸਕੀਮ ਲਾਗੂ ਕੀਤੀ ਗਈ ਸੀ ਇਹ ਫਾਈਲ ਕੱਢਵਾ ਕੇ ਵੇਖ ਲੈਣ, ਇਹ ਸਕੀਮ ਅਸੀਂ ਹੀ ਲਾਗੂ ਕੀਤੀ ਸੀ। ਦੂਜਾ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੋ ਸਕੀਮ ਅਸੀਂ ਸ਼ੁਰੂ ਕੀਤੀ ਸੀ ਹੁਣ ਉਸ ਵਿਚ ਜਾਣ ਕੇ ਢਿੱਲ ਕੀਤੀ ਜਾ ਰਹੀ ਹੈ ਤਾਕਿ ਜਿਹੜੀ ਬੇਨਾਮੀ ਜ਼ਮੀਨ ਹੈ, ਉਸ ਤੇ ਇਹ ਸਕੀਮ ਲਾਗੂ ਨਾ ਹੋ ਸਕੇ।

**ਮੰਤਰੀ :** ਸਪੀਕਰ ਸਾਹਿਬ, ਮੈਂ ਫਿਗਰਜ਼ ਦੇ ਦਿੰਦਾ ਹੈ। ਇਹ ਆਪ ਵੇਖ ਲੈਣ ਕਿ ਅਸੀਂ ਢਿੱਲ ਕਰ ਰਹੇ ਹਾਂ ਜਾਂ ਤੇਜ਼ੀ ਕਰ ਰਹੇ ਹਾਂ। ਇਨ੍ਹਾਂ ਨੇ 5 ਸਾਲਾਂ ਵਿਚ 5 ਤਹਿਸੀਲਾਂ ਵਿਚ, ਨਵਾਂ ਸ਼ਹਿਰ, ਮਲੇਰਕੋਟਲਾ ਨਾਭਾ, ਅਜਨਾਲਾ ਵਿਚ ਇਹ ਸਕੀਮ ਲਾਗੂ ਕਰਨ ਲਈ ਏਰੀਆ ਚੁਣਿਆ ਸੀ। ਪਰ ਹੁਣ ਅਸੀਂ ਇਕ ਸਾਲ ਵਿਚ 7 ਤਹਿਸੀਲਾਂ ਚੁਣੀਆਂ ਹਨ। ਇਹ ਅੰਦਾਜ਼ਾ ਲਗਾ ਲੈਣ ਕਿ ਅਸੀਂ ਢਿੱਲ ਕਰ ਰਹੇ ਹਾਂ ਜਾਂ ਨਹੀਂ।

**ਵੈਦ ਕਰਤਾਰ ਸਿੰਘ :** ਸਪੀਕਰ ਸਾਹਿਬ, ਜਿਹੜੀ ਸਕੀਮ ਪਾਸ ਬੁੱਕਾਂ ਦੀ ਬਣੀ ਸੀ ਉਹ ਸਾਡੀ ਪਾਰਟੀ ਦੀ, 1969 ਵਿਚ ਬਾਦਲ ਸਾਹਿਬ ਦੀ ਸਰਕਾਰ ਨੇ ਬਣਾਈ ਸੀ। ਇਹ ਸਾਬਕਾ ਮਾਲ ਮੰਤਰੀ ਹਾਊਸ ਵਿਚ ਬੈਠੇ ਝੂਠ ਬੋਲ ਰਹੇ ਹਨ। ਇਨ੍ਹਾਂ ਨੇ ਇਸ ਵਾਸਤੇ ਕੋਈ ਕੰਮ ਨਹੀਂ ਕੀਤਾ। (ਵਿਘਨ)

**ਸਰਦਾਰ ਉਮਰਾਓ ਸਿੰਘ :** ਮੈਂ ਚੈਲੇਂਜ ਕਰਨ ਨੂੰ ਤਿਆਰ ਹਾਂ, ਇਹ ਇਨਕੁਆਇਰੀ ਕਰਵਾ ਲੈਣ (ਵਿਘਨ)

---

**ਜ਼ਿਲ੍ਹਾ ਬਠਿੰਡਾ ਵਿਚ ਪੀ. ਟੀ. ਆਈਜ਼. ਦੀਆਂ ਆਸਾਮੀਆਂ ਦੀ ਕੁੱਲ ਗਿਣਤੀ**

*452. **ਮਾਸਟਰ ਬਾਬੂ ਸਿੰਘ :** ਕੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਵਿਦਿਅਕ ਸਾਲ 1977–78 ਦੇ ਦੌਰਾਨ ਜ਼ਿਲ੍ਹਾ ਬਠਿੰਡਾ ਨੂੰ ਪੀ. ਟੀ. ਆਈਜ਼ ਦੀਆਂ ਕੁੱਲ ਕਿੰਨੀਆਂ ਆਸਾਮੀਆਂ ਐਲੋਕੇਟ ਕੀਤੀਆਂ ਗਈਆਂ ;

(ਅ) ਕੀ ਇਹ ਠੀਕ ਹੈ ਕਿ ਜ਼ਿਲ੍ਹਾ ਅਫਸਰ ਬਠਿੰਡਾ ਨੇ ਪੀ. ਟੀ. ਆਈਜ਼ ਦੀਆਂ ਆਸਾਮੀਆਂ ਵਿਚੋਂ ਕੁਝ ਸਰਕਾਰੀ ਹਾਈ ਸਕੂਲਾਂ ਨੂੰ ਐਲੋਕੇਟ ਕਰ ਦਿੱਤੀਆਂ ਸਨ ਜਿੱਥੇ ਪਹਿਲਾਂ ਹੀ ਅਜਿਹੀਆਂ ਆਸਾਮੀਆਂ ਸਨ ਅਤੇ ਇਸ ਨਾਲ ਹੋਰ ਹਾਈ ਸਕੂਲਾਂ ਦੀ ਜ਼ਰੂਰਤ ਨੂੰ ਅਣਡਿੱਠ ਕੀਤਾ ;

(ੲ) ਜੇਕਰ ਉਪਰੋਕਤ ਭਾਗ (ਅ) ਦਾ ਉੱਤਰ ਹਾਂ ਵਿਚ ਹੋਵੇ ਤਾਂ ਜ਼ਿਲਾ ਬਠਿੰਡਾ ਵਿਚ ਅਜਿਹੇ ਸਰਕਾਰੀ ਹਾਈ ਸਕੂਲਾਂ ਦੀ ਗਿਣਤੀ ਅਤੇ ਨਾਂ ਕੀ ਕੀ ਹਨ ਜਿੱਥੇ ਪੀ. ਟੀ. ਆਈਜ਼ ਦੀਆਂ ਦੋ ਆਸਾਮੀਆਂ ਹਨ ਅਤੇ ਹਰ ਇਕ ਕੇਸ ਵਿਚ ਦੂਜੀ ਆਸਾਮੀ ਐਲੋਕੇਟ ਕਰਨ ਦੇ ਕੀ ਕਾਰਣ ਹਨ ;

(ਸ) ਉਕਤ ਜ਼ਿਲ੍ਹੇ ਵਿਚ ਸਰਕਾਰੀ ਮਿਡਲ/ਹਾਈ ਸਕੂਲਾਂ ਦੀ ਗਿਣਤੀ ਅਤੇ ਨਾਂ ਕੀ ਕੀ ਹਨ ਜਿੱਥੇ ਇਸ ਸਮੇਂ ਅਜਿਹੀਆਂ ਆਸਾਮੀਆਂ ਨਹੀਂ ਹਨ ?

**ਸਰਦਾਰ ਸੁਖਜਿੰਦਰ ਸਿੰਘ ਖੈਰਾ** ; (ੳ) ਸਾਲ 1977-78 ਵਿਚ ਜ਼ਿਲ੍ਹਾ ਬਠਿੰਡਾ ਵਿਖੇ 13 ਪੀ. ਟੀ. ਆਈਜ਼ ਦੀਆਂ ਆਸਾਮੀਆਂ ਨਵੇਂ ਅੱਪਗਰੇਡ ਕੀਤੇ ਗਏ 13 ਹਾਈ ਸਕੂਲਾਂ ਲਈ ਮੰਨਜ਼ੂਰ ਕੀਤੀਆਂ ਗਈਆਂ।

(ਅ) ਨਹੀਂ ਜੀ।

(ੲ) ਪ੍ਰਸ਼ਨ ਹੀ ਨਹੀਂ ਉਠਦਾ।

(ਸ) ਬਠਿੰਡਾ ਜ਼ਿਲ੍ਹੇ ਵਿਚ ਕੇਵਲ 63 ਮਿਡਲ ਸਕੂਲ ਅਜਿਹੇ ਹਨ ਜਿਨ੍ਹਾਂ ਵਿਚ ਪੀ. ਟੀ. ਆਈਜ਼ ਦੀਆਂ ਆਸਾਮੀਆਂ ਨਹੀਂ ਹਨ। ਉਨ੍ਹਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ :

ਸੂਚੀ

| ਲੜੀ ਨੰ. | ਸਕੂਲ ਦਾ ਨਾਂ | ਲੜੀ ਨੰ. | ਸਕੂਲ ਦਾ ਨਾਂ |
|---|---|---|---|
| 1. | ਜੰਡਾ ਵਾਲਾ | 13. | ਲਹਿਰੀ |
| 2. | ਤਿਉਣਾ | 14. | ਮੁਲਤਾਨੀਆ |
| 3. | ਅਕਲੀਆ ਕਲਾਂ | 15. | ਗਹਿਰੀ ਦੇਵੀ ਨਗਰ |
| 4. | ਗੁਲਾਬ ਗੜ੍ਹ | 16. | ਚੱਕ ਰੁਲਦਾ ਸਿੰਘ ਵਾਲਾ |
| 5. | ਭੋਖੜਾ | 17. | ਜਗਾਰਾਮ ਤੀਰਥ |
| 6. | ਨੱਤ | 18. | ਭਾਗੀ ਬਾਂਦਰ |
| 7. | ਤਿਉਣਾ ਪੁਜਾਰੀਆਂ | 19. | ਖਿਆਲੀ ਵਾਲਾ |
| 8. | ਮਿਰਜ਼ੇ ਆਣਾ | 20. | ਜੱਸੀ ਬਾਗ ਵਾਲੀ |
| 9. | ਕੋਟ ਭਾਰਾ | 21. | ਅਮਰਗੜ੍ਹ |
| 10. | ਪਸ਼ਰਾਲਾ | 22, | ਦਾਨ ਸਿੰਘ ਵਾਲ |
| 11. | ਕਾਲ ਝਰਾਣੀ | 23. | ਸੁੰਦੋਹਾ |
| 12. | ਜੰਗੀ ਰਾਣਾ | 24, | ਬੁਰਜ ਮਾਨਸਾ |

[ਵਿਦਿਆ ਮੰਤਰੀ]

| ਲੜੀ ਨੰ. | ਸਕੂਲ ਦਾ ਨਾਂ | ਲੜੀ ਨੰ. | ਸਕੂਲ ਦਾ ਨਾਂ |
|---|---|---|---|
| 25. | ਬੁਰਜ ਖਰੋੜ | 45. | ਮਾਖਾ |
| 26. | ਝੁੰਡੂਕੇ | 46. | ਰੜ |
| 27. | ਭੂੰਦੜ | 47. | ਸਦਾ ਸਿੰਘ ਵਾਲਾ |
| 28. | ਭੈਣੀ ਚੂਹੜ | 48. | ਤਾਮਕੋਟ |
| 29. | ਕੋਟੜਾ ਕੋਰਾ | 49. | ਕੋਟਲੀ ਖੁਰਦ |
| 30. | ਕੇਸਰ ਸਿੰਘ ਵਾਲਾ | 50. | ਉਲਕ |
| 31. | ਬੂਗਰਾ | 51. | ਕਿਸ਼ਨਗੜ੍ਹ |
| 32. | ਗਿਦੜ | 32. | ਕਿਸ਼ਨ ਗੜ੍ਹ ਫਰਵਾਹੀ |
| 33. | ਆਦਮਪੁਰਾ | 53. | ਬਹੇਟਾ ਪਿੰਡ |
| 34. | ਰਾਮ ਨਗਰ | 54. | ਕੁਲਾਨਾ |
| 35. | ਆਹਲਪੁਰ | 55. | ਰੱਲੀ |
| 36. | ਅਤਲਾ ਕਲਾਂ | 56. | ਕਣਕਵਾਲ ਚਹਿਲਾਂ |
| 37. | ਭੂਪਾਲ | 57. | ਬਹਿਣੀ ਆਲ |
| 38. | ਦਲੋਲ ਸਿੰਘ ਵਾਲਾ | 58. | ਗੜਦੀ |
| 39. | ਧਲੇਵਾ | 59. | ਗੰਢੂ ਕਲਾਂ |
| 40. | ਡੰਡਾਂ ਕਲਾਂ | 60. | ਦਲੇਲ ਵਾਲਾ |
| 41. | ਕਰੰਡੀ | 61. | ਸੈਦੇ ਵਾਲਾ |
| 42. | ਖਾਰਾ | 62. | ਧਰਮਪੁਰਾ |
| 43. | ਕੋਟੜਾ ਕਲਾਂ | 63. | ਸਹਾਰਨਾ |
| 44. | ਕੋਟਲੀ ਕਲਾਂ | | |

**ਮਾਸਟਰ ਬਾਬੂ ਸਿੰਘ** : ਮੰਤਰੀ ਸਾਹਿਬ ਨੇ ਦੱਸਿਆ ਹੈ ਕਿ ਬਠਿੰਡੇ ਜ਼ਿਲੇ ਵਿਚ 63 ਮਿਡਲ ਸਕੂਲ ਅਜਿਹੇ ਹਨ ਜਿਥੇ ਪੀ. ਟੀ. ਆਈਜ਼ ਦੀਆਂ ਪੋਸਟਾਂ ਨਹੀਂ ਹਨ। ਇਸ ਤੋਂ ਇਲਾਵਾ ਸੰਗਰੂਰ ਵਿਚ ਬਹੁਤ ਜ਼ਿਆਦਾ ਪੋਸਟਾਂ ਪੀ. ਟੀ. ਆਈਜ਼ ਦੀਆਂ ਖਾਲੀ ਪਈਆਂ ਹਨ। ਮੈਂ ਤੁਹਾਡੇ ਰਾਹੀਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਪੋਸਟਾਂ ਆਉਣ ਵਾਲੇ ਸਮੇਂ ਵਿਚ ਕਦੋਂ ਤਕ ਭੱਰ ਦੇਣਗੇ, ਜਿਸ ਨਾਲ ਬੱਚਿਆਂ ਨੂੰ ਟਰੇਨਿੰਗ ਮਿਲ ਸਕੇ ਅਤੇ ਉਨ੍ਹਾਂ ਦੀ ਸਿਹਤ ਚੰਗੀ ਹੋ ਸਕੇ।

ਮੰਤਰੀ : ਸਪੀਕਰ ਸਾਹਿਬ, ਅਸੀਂ ਫ਼ਾਇਨਾਂਸ ਡਿਪਾਰਟਮੈਂਟ ਕੋਲੋਂ 500 ਪੋਸਟਾਂ ਮੰਗੀਆਂ ਹਨ, ਜਦੋਂ ਮਨਜ਼ੂਰੀ ਮਿਲ ਗਈ, ਪੋਸਟਾਂ ਭਰ ਦਿੱਤੀਆਂ ਜਾਣਗੀਆਂ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਸਪੀਕਰ ਸਾਹਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਪੀ. ਟੀ. ਆਈ. ਦੀ ਟਰੇਨਿੰਗ ਅਮਰਾਵਤੀ ਅਤੇ ਪਟਨਾ ਤੋਂ ਲੈਕੇ ਆਏ ਹਨ, ਕੀ ਉਨ੍ਹਾਂ ਨੂੰ ਵੀ ਇਨ੍ਹਾਂ ਸਕੂਲਾਂ ਵਿਚ ਭਰਤੀ ਕੀਤਾ ਜਾਵੇਗਾ ?

**ਮੰਤਰੀ** : ਇਸ ਸਵਾਲ ਦਾ ਜਵਾਬ ਮੈਂ ਪਿਛੱਲੇ ਸੈਸ਼ਨ ਵਿੱਚ ਦਿੱਤਾ ਸੀ ਕਿ ਅਸੀਂ ਉਨ੍ਹਾਂ ਨੂੰ ਰਿਕੋਗ-ਨਾਈਜ਼ ਕਰ ਲਿਆ ਹੈ। ਹੁਣ ਜੇ ਉਹ ਮੈਰਿਟ ਤੇ ਆਉਣਗੇ ਤਾਂ ਲੱਗ ਜਾਣਗੇ।

**प्रिंसिपल ओम प्रकाश बग्गा** : स्पीकर साहिब, फिजीकल ऐजुकेशन कम्पलसरी कर दी गई है लेकिन एक भी फ़िजीकल इन्स्ट्रक्टर स्कूलों में नहीं लगाया गया । जिस कारण बच्चों की सेहत खराब हो रही है और अनुशासनहीनता बढ़ रही है तथा तालीम में रुकावट बड़ रही है इस लिये इस स्कीम को लागू करने के लिये क्या सरकार फ़िज़ीकल इन्स्ट्रक्टर स्कूलों में जल्दी लगायेगी ?

**ਮੰਤਰੀ** : ਸਪੀਕਰ ਸਾਹਿਬ, ਬੱਗਾ ਸਾਹਿਬ ਦਾ ਸਵਾਲ ਠੀਕ ਹੈ। ਇਸ ਕਰਕੇ ਅਸੀਂ ਹੁਣ ਪੋਸਟਾਂ ਮੰਗੀਆਂ ਹਨ ਅਤੇ ਗਰੈਜੂਅਲੀ ਸਾਰੀਆਂ ਪੋਸਟਾਂ ਭਰ ਦਿੱਤੀਆਂ ਜਾਣਗੀਆਂ।

**ਕਾਮਰੇਡ ਬਲਦੇਵ ਸਿੰਘ ਲੁੰਬਾ** : ਮੈਂ ਮੰਤਰੀ ਸਾਹਿਬ ਤੋਂ ਇਹ ਪੁਛੱਣਾ ਚਾਹੁੰਦਾ ਹਾਂ ਕਿ ਜਦੋਂ ਬੇਰੁਜ਼ਗਾਰੀ ਦੀ ਸਮਸਿਆ ਬਹੁਤ ਹੈ। ਇਥੇ ਕਈ ਡੀ. ਪੀ. ਆਈਜ਼ ਵੇਹਲੇ ਫਿਰਦੇ ਰਹਿੰਦੇ ਹਨ। ਕੀ ਉਨ੍ਹਾਂ ਨੂੰ ਵੀ ਇਨ੍ਹਾਂ ਪੋਸਟਾਂ ਤੇ ਐਡਜਸਟ ਕਰਨ ਦਾ ਕੋਈ ਉਪਰਾਲਾ ਕਰਨਗੇ ?

**ਮੰਤਰੀ** : ਮੈਂ ਤਾਂ ਜਵਾਬ ਦੇ ਦਿੱਤਾ ਹੈ ਕਿ ਫਾਇਨਾਂਸ ਡਿਪਾਰਟਮੈਂਟ ਕੋਲੋਂ ਪੋਸਟਾਂ ਮੰਗੀਆਂ ਹਨ। ਪੋਸਟਾਂ ਸੈਂਕਸ਼ਨ ਹੋਣ ਤੇ ਭਰੀਆਂ ਜਾਣਗੀਆਂ

**Blood Banks in the Hospitals**

*399. **Comrade Satya Pal Dang** (Put by Master Babu Singh) : Will the Minister for Health be pleased to state:—

(a) the names of Government hospitals in the State which have Blood Banks ;

(b) whether there are Blood Banks in the Government Medical Colleges, Amritsar and Patiala.

(c) whether the said Banks are under the charge of officers who have had specialised training ; if not, since when together with the reasons therefor ;

[Master Babu Singh]

(d) the names and designations of the doctors who are incharge of the blood banks referred to in part (b) above and whther they work on whole-time or part-time basis in the əBanks ;

(e) whether the banks referred to in part (b) above rely only on voluntary blood donations or also purchase the blood ?

**ਸ੍ਰੀ ਦੇਸ ਰਾਜ :** (ੳ) ਅੰਮ੍ਰਿਤਸਰ ਅਤੇ ਪਟਿਆਲਾ ਦੇ ਮੈਡੀਕਲ ਕਾਲਜਾਂ ਨਾਲ ਸਬੰਧਤ ਹਸਪਤਾਲ, ਅਤੇ ਬਾਕੀ 10 ਜ਼ਿਲ੍ਹਾ ਹੈਡਕੁਆਟਰਜ਼ ਤੇ ਸਿਵਲ ਹਸਪਤਾਲ।

(ਅ) ਹਾਂ ਜੀ।

(ੲ) ਰਜਿੰਦਰਾ ਹਸਪਤਾਲ, ਪਟਿਆਲਾ ਦੇ ਬਲੱਡ ਬੈਂਕ, ਡਿਮਾਂਸਟਰੇਟਰ, ਪੀ. ਸੀ. ਐਮ. ਐਸ. II ਅਫਸਰ ਦੇ ਚਾਰਜ ਵਿਚ ਹੈ, ਅਤੇ ਮੈਡੀਕਲ ਕਾਲਜ, ਪਟਿਆਲਾ ਦੇ ਪ੍ਰੋਫੈਸਰ ਆਫ ਪੈਥੋਲੋਜੀ ਦੀ ਨਿਗਰਾਨੀ ਵਿਚ ਕੰਮ ਕਰਦਾ ਹੈ। ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ ਦਾ ਬਲੱਡ ਬੈਂਕ ਪੀ. ਸੀ. ਐਮ. ਐਸ. ਕਲਾਸ II ਦੇ 2 ਅਫਸਰਾਂ ਦੀ ਸੰਭਾਲ ਵਿਚ ਹੈ, ਜਿਹੜੇ ਕਿ ਮੈਡੀਕਲ ਕਾਲਜ, ਅੰਮ੍ਰਿਤਸਰ ਦੇ ਪੈਥੋਲੋਜੀ ਦੇ ਪਰੋਫੈਸਰ ਦੀ ਨਿਗਰਾਨੀ ਥਲੇ ਕੰਮ ਕਰਦੇ ਹਨ। ਜ਼ਿਲ੍ਹਿਆਂ ਦੇ ਹੈਡਕੁਆਟਰ ਦੇ ਬਲੱਡ ਬੈਂਕ ਪੀ. ਸੀ. ਐਮ. ਐਸ. ਡਾਕਟਰਾਂ ਦੇ ਚਾਰਜ ਵਿਚ ਹਨ। ਲੇਕਿਨ ਇਨ੍ਹਾਂ ਨੂੰ ਕੋਈ ਇਸ ਸਬੰਧੀ ਟਰੇਨਿੰਗ ਨਹੀਂ ਦਿੱਤੀ ਜਾਂਦੀ।

ਸ) ਰਜਿੰਦਰਾ ਹਸਪਤਾਲ, ਪਟਿਆਲਾ ਵਿਚ ਡਾ. ਚੰਦਰ ਲੇਖਾ ਸੂਦ, ਪੀ. ਸੀ. ਐਮ. ਐਸ. II ਅਤੇ ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ, ਅੰਮਿਤਸਰ ਵਿਚ ਡਾ. ਰਾਮ ਨਰਾਇਣ, ਪੀ. ਸੀ. ਐਮ. ਐਸ. II ਅਤੇ ਡਾ. ਇਕਬਾਲ ਸਿੰਘ ਪੀ. ਸੀ. ਐਮ. ਐਸ. II ਇਹ ਡਾਕਟਰ ਹੋਲ ਟਾਈਮ ਬੇਸਿਜ਼ ਤੇ ਕੰਮ ਕਰਦੇ ਹਨ।

(ਹ) ਇਹ ਬਲੱਡ ਬੈਂਕ ਕੇਵਲ ਵੋਲੰਟਰੀ ਖੂਨ-ਦਾਨ ਤੇ ਨਿਰਭਰ ਹਨ। ਅਲਬੱਤਾ, ਐਮਰਜੈਂਸੀ ਕੇਸਾਂ ਵਿਚ ਮਰੀਜ਼ਾਂ ਦੇ ਨਿਗਰਾਨ/ਰਿਸ਼ਤੇਦਾਰਾਂ ਨੂੰ ਖੂਨ ਦਾ ਇੰਤਜ਼ਾਮ ਕਰਨ ਲਈ ਸਲਾਹ ਦਿੱਤੀ ਜਾਂਦੀ ਹੈ।

**ਮਾਸਟਰ ਬਾਬੂ ਸਿੰਘ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁਛੱਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਵਾਬ ਦੇ ਵਿੱਚ ਕਿਹਾ ਹੈ ਕਿ ਕੋਈ ਨਾਰਮਲ ਟਰੇਨਿੰਗ ਨਹੀਂ ਦਿੱਤੀ ਜਾਂਦੀ। ਇਨ੍ਹਾਂ ਨੇ ਦੋ ਡਾਕਟਰਾਂ ਦੇ ਨਾਂ ਦੱਸੇ ਹਨ ਜਿਹੜੇ ਹੋਲ-ਟਾਈਮ ਬੇਸਿਜ਼ ਦੇ ਕੰਮ ਕਰ ਰਹੇ ਹਨ। ਕੀ ਉਨ੍ਹਾਂ ਡਾਕਟਰਾਂ ਨੂੰ ਜਿਹੜੇ ਸਿਵਲ ਹਸਪਤਾਲਾਂ ਦੇ ਵਿਚ ਕੰਮ ਕਰ ਰਹੇ ਹਨ, ਟਰੇਨਿੰਗ ਦੇਣ ਲਈ ਤਿਆਰ ਹਨ ਤਾਂ ਕਿ ਬਲੱਡ ਬੈਂਕ ਦਾ ਕੰਮ ਚੰਗਾ ਹੋ ਸਕੇ ਅਤੇ ਮਰੀਜ਼ਾਂ ਨੂੰ ਫਾਇਦਾ ਹੋ ਸਕੇ ?

**ਮੰਤਰੀ :** ਸਪੀਕਰ ਸਾਹਿਬ, ਪੀ. ਜੀ. ਆਈ. ਦੇ ਵਿਚ ਟਰੇਨਿੰਗ ਦਾ ਇੰਤਜ਼ਾਮ ਹੈ। ਇਹ ਇੰਤਜ਼ਾਮ ਥੋੜਾ ਬਹੁਤ ਹੈ। ਸਾਡੀ ਪੀ. ਜੀ. ਆਈ. ਦੇ ਨਾਲ ਗਲ ਬਾਤ ਚਲ ਰਹੀ ਹੈ ਤਾ ਕਿ ਕੁਝ ਹੋਰ ਡਾਕਟਰਾਂ ਨੂੰ ਟਰੇਨਿੰਗ ਦਿੱਤੀ ਜਾ ਸਕੇ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁਛੱਣਾ ਚਾਹੁੰਦਾ ਹਾਂ ਕਿ ਪਟਿਆਲੇ ਹਸਪਤਾਲ ਦੇ ਵਿਚ ਬਲੱਡ ਬੈਂਕ ਦਾ ਇੰਤਜ਼ਾਮ ਬੜਾ ਨਿਕੰਮਾ ਹੈ, ਕਈ ਵਾਰ ਮਰੀਜ਼ਾਂ ਨੂੰ ਮੁਆਫਕ ਆਉਣ ਵਾਲਾ ਖੂਨ ਨਹੀਂ ਮਿਲਦਾ ਔਰ ਖੂਨ ਦੀ ਘਾਟ ਹੁੰਦੀ ਹੈ ਜਿਸ ਦੇ ਨਾਲ ਮਰੀਜ਼ਾਂ ਨੂੰ ਬੜੀ ਤਕਲੀਫ ਦਾ ਸਾਹਮਣਾ ਕਰਨਾ ਪੈਂਦਾ ਹੈ। ਮੁਆਫਕ ਖੂਨ ਨਾ ਮਿਲਣ ਦੇ ਕਾਰਣ ਕਈ ਵਾਰ ਮਰੀਜ਼ ਮਰ ਜਾਂਦੇ ਹਨ।

ਕੀ ਮਨਿਸਟਰ ਸਾਹਿਬ ਇਸ ਹਸਪਤਾਲ ਦੇ ਵਿਚ ਖੂਨ ਦਾ ਚੰਗਾ ਪ੍ਰਬੰਧ ਕਰਵਾਉਣ ਲਈ ਤਿਆਰ ਹਨ ? ਕੀ ਮਨਿਸਟਰ ਸਾਹਿਬ ਪੜਤਾਲ ਕਰਵਾ ਕੇ ਉਥੇ ਠੀਕ ਬੰਦੇ ਲਗਾਉਣ ਲਈ ਤਿਆਰ ਹਨ ਤਾਕਿ ਮਰੀਜ਼ਾਂ ਦੀ ਸਿਹਤ ਠੀਕ ਰਹਿ ਸਕੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾ ਹੀ ਅਰਜ਼ ਕੀਤੀ ਹੈ ਕਿ ਅਸੀਂ ਡਾਕਟਰਾਂ ਦੀ ਟਰੇਨਿੰਗ ਦਾ ਇੰਤਜ਼ਾਮ ਕਰ ਰਹੇ ਹਾਂ। ਰਜਿੰਦਰਾ ਹਸਪਤਾਲ, ਪਟਿਆਲਾ ਦਾ ਬਲੱਡ ਬੈਂਕ ਪੀ. ਸੀ. ਐਮ. ਐਸ. ਕਲਾਸII ਦੇ ਅਫ਼ਸਰ ਦੇ ਚਾਰਜ ਵਿਚ ਹੈ ਅਤੇ ਮੈਡੀਕਲ ਕਾਲਜ, ਪਟਿਆਲਾ ਦੇ ਪਰੋਫ਼ੈਸਰ ਆਫ ਪੈਥਲੋਜੀ ਦੀ ਨਿਗਰਾਨੀ ਵਿਚ ਕੰਮ ਹੋ ਰਿਹਾ ਹੈ। ਬਾਕੀ ਡਾਕਟਰਾਂ ਨੂੰ ਜਾਣਕਾਰੀ ਹੈ। ਪਰ ਉਨ੍ਹਾਂ ਨੂੰ ਰਿਫਰੈਸ਼ਰ ਕੋਰਸ ਕਰਵਾਉਣ ਦੀ ਜ਼ਰੂਰਤ ਹੈ।

## Starred Question No. 453

**Mr. Speaker :** Extension has been asked for in respect of Starred Question No. *453,

ਅ. ਸ. ਪ. ਨੰ. 1466-1ਟ(2)78/
ਮਿਤੀ 30 ਫਰਵਰੀ, 1978 ।

ਸੁਖਦੇਵ ਸਿੰਘ ਢੀਂਡਸਾ,
ਰਾਜ ਮੰਤਰੀ,
ਟਰਾਂਸਪੋਰਟ ਅਤੇ ਖੇਡਾਂ, ਪੰਜਾਬ,
ਚੰਡੀਗੜ੍ਹ ।

ਪਿਆਰੇ ਸ: ਰਵੀਇੰਦਰ ਸਿੰਘ ਜੀ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ. 453 ਜੋ ਮਿਤੀ 31 ਮਾਰਚ, 1978 ਲਈ ਸਵਾਲਾਂ ਦੀ ਸੂਚੀ ਵਿਚ ਸ੍ਰੀ ਰਮੇਸ਼ ਚੰਦਰ, ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਹੈ। ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇੱਕਤਰ ਕੀਤੀ ਜਾ ਰਹੀ ਹੈ। ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸਵਾਲ ਨੂੰ ਮਿਤੀ 15 ਅਪ੍ਰੈਲ, 1978 ਤੋਂ ਪਿੱਛੋਂ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿੱਚ ਸ਼ਾਮਲ ਕਰਨ ਦੀ ਕ੍ਰਿਪਾ ਕੀਤੀ ਜਾਵੇ।

ਸਤਿਕਾਰ ਸਹਿਤ,

ਹਿਤੂ,
ਸੁਖਦੇਵ ਸਿੰਘ ਢੀਂਡਸਾ,

ਸਰਦਾਰ ਰਵੀਇੰਦਰ ਸਿੰਘ,
ਸਪੀਕਰ,
ਪੰਜਾਬ ਵਿਧਾਨ ਸਭਾ, ਚੰਡੀਗੜ੍ਹ ।

## Installation of Government Tubewells in the Villages of Jalalabad Assembly Constituency

***433. Comrade Mehtab Singh Nokerian :** Will the Chief Minister be pleased to state :—

(a) whether there is any proposal under the consideration of the Government to instal Government tubewells in the villages of Jalalabad Assembly constituency which are situated across river Sutlej ;

*For Starred Question 453 and reply thereto, please see Appendix-I to this Debate.

[Comrade Mehtab Singh Nokerian]

(b) whether it is a fact that the said villages are situated on the Indo-Pak border ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਨਹੀਂ ਜੀ ।

(ਅ) ਹਾਂ ਜੀ ਕੁਝ ਪਿੰਡਾਂ ਦੀ ਜ਼ਮੀਨ ਇੰਡੋ-ਪਾਕ ਬਾਰਡਰ ਤੇ ਪੈਂਦੀ ਹੈ ।

**ਕਾਮਰੇਡ ਮਹਿਤਾਬ ਸਿੰਘ ਨੋਕੇਰੀਆਂ** : ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਭਲੀ ਭਾਂਤ ਜਾਣਦੇ ਹਨ ਕਿ ਸਾਡੇ ਪਿੰਡ ਸਤਲੁਜ ਦਰਿਆ ਤੋਂ ਪਰੇ ਅਤੇ ਪਾਕਿਸਤਾਨ ਦੀ ਹੱਦ ਨਾਲ ਲਗਦੇ 12–13 ਪਿੰਡ ਐਸੇ ਹਨ ਜਿਹੜੇ ਫਾਜ਼ਿਲਕਾ ਦੇ ਨੇੜੇ ਵਸਦੇ ਹਨ। ਨਾ ਉਥੇ ਕੋਈ ਨਹਿਰ ਦਾ ਪ੍ਰਬੰਧ ਹੈ, ਨਾ ਉਥੇ ਕੋਈ ਪਾਣੀ ਦਾ ਪ੍ਰਬੰਧ ਹੈ। ਇਨ੍ਹਾਂ ਲੋਕਾਂ ਦਾ ਬੜਾ ਨੁਕਸਾਨ ਹੁੰਦਾ ਰਹਿੰਦਾ ਹੈ, ਪਾਕਿਸਤਾਨ ਦੇ ਨਾਲ ਹੱਦ ਲਗਣ ਕਰਕੇ ਅਤੇ ਕਈ ਵਾਰ ਉਨ੍ਹਾਂ ਲੋਕਾਂ ਨੂੰ ਪਾਕਿਸਤਾਨ ਦੇ ਵਿਚ ਜੇਲ੍ਹਾਂ ਕੱਟਣੀਆਂ ਪਈਆਂ ਹਨ। ਕੀ ਚੀਫ ਮਨਿਸਟਰ ਸਾਹਿਬ ਇਸ ਇਲਾਕੇ ਦੇ ਵਿਚ ਬਿਜਲੀ ਪਹੁੰਚਾ ਕੇ ਅਤੇ ਡੀਪ ਟਿਊਬਵੈਲਜ਼ ਲਗਾ ਕੇ ਲੋਕਾਂ ਨੂੰ ਪਾਣੀ ਦੇਣ ਦਾ ਉਚੇਚਾ ਪ੍ਰਬੰਧ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸ਼ਾਹਿਬ, ਅਸੀਂ ਗੌਰ ਕਰ ਲਵਾਂਗੇ। ਅਵੇਲੇ ਬਿਲਟੀ ਆਫ ਫੰਡਜ਼ ਨੂੰ ਸਾਹਮਣੇ ਰੱਖਦੇ ਹੋਏ ਜ਼ਰੂਰ ਕੰਸਿਡਰ ਕਰਾਂਗੇ।

---

## Digging of Drains to Check Floods in the State

*439. **Comrade Darshan Singh Jhabal** : Will the Chief Minister be pleased to state :—

(a) whether the Government has decided to dig up link drains throughits department in order to check floods in the State ;

(b) if reply to part (a) above be in the affirmative, the number of drains dug up so far in district Amritsar alongwith the length of each drain ;

(c) whether the Government is taking any steps to dig up remaining link drains of district Amritsar before the monsoon sets in ; if so, the details thereof ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਸਟੇਟ ਫਲੱਡ ਕੰਟਰੋਲ ਬੋਰਡ ਨੇ ਲਿੰਕ ਡਰੇਨਾਂ ਦੀ ਖੁਦਾਈ ਸਿੰਜਾਈ ਵਿਭਾਗ ਰਾਹੀਂ ਕਰਨ ਦੀ ਸਿਫਾਰਸ਼ ਕੀਤੀ ਸੀ ਅਤੇ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।

(ਅ) ਸਵਾਲ ਹੀ ਪੈਂਦਾ ਨਹੀਂ ਹੁੰਦਾ ।

(ੲ) ਜਿਉਂ ਹੀ ਫੈਸਲਾ ਲਿਆ ਜਾਵੇਗਾ, ਲਿੰਕ ਡਰੇਨਾਂ ਦੀ ਜ਼ਿਆਦਾ ਤੋਂ ਜ਼ਿਆਦਾ ਖੁਦਾਈ ਬਰਸਾਤਾਂ ਤੋਂ ਪਹਿਲਾਂ ਪਹਿਲਾਂ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸਾਨੂੰ ਯਕੀਨ ਦਿਵਾਇਆ ਸੀ ਕਿ ਲਿੰਕ ਡਰੇਨਜ਼ ਡਿਪਾਰਟਮੈਂਟ ਆਪ

ਪੁੱਟੇਗਾ। ਪਰ ਜਦੋਂ ਜਾ ਕੇ ਪਤਾ ਕਰੀਏ ਤਾਂ ਕਹਿੰਦੇ ਹਨ ਕਿ ਉਥੇ ਕੋਈ ਡਰੇਨ ਲਾਈਨ ਨਹੀਂ ਹੈ ਅਤੇ ਨਾ ਹੀ ਹੋਰ ਕੋਈ ਪ੍ਰਬੰਧ ਕਰ ਰਹੇ ਹਨ ਜਦੋਂ ਕਿ ਹੜ੍ਹ ਆਉਣ ਦਾ ਡਰ ਲਗਿਆ ਰਹਿੰਦਾ ਹੈ। ਕੀ ਚੀਫ ਮਨਿਸਟਰ ਸਾਹਿਬ ਹੜ੍ਹ ਆਉਣ ਤੋਂ ਪਹਿਲਾਂ ਛੇਤੀ ਤੋਂ ਛੇਤੀ ਡਰੇਨ ਲਾਈਨਜ਼ ਦਾ ਪ੍ਰਬੰਧ ਕਰਨਗੇ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਡਰੇਨ ਲਾਈਨਜ਼ ਦਾ ਕਈ ਜਗ੍ਹਾ ਪ੍ਰਬੰਧ ਕੀਤਾ ਗਿਆ ਹੈ। ਡਰੇਨ ਲਾਈਨਜ਼ ਕੁਝ ਆ ਗਈਆਂ ਹਨ ਅਤੇ ਕੁਝ ਡਰੇਨ ਲਾਈਨਜ਼ ਆ ਰਹੀਆਂ ਹਨ। ਮਜ਼ਦੂਰ ਵਗੈਰਾ ਲਗਾਏ ਜਾ ਰਹੇ ਹਨ। ਸਰਕਾਰ ਵੱਧ ਤੋਂ ਵੱਧ ਕੋਸ਼ਿਸ਼ ਕਰੇਗੀ।

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਡਰੇਨਜ਼ ਪੁਟਣ ਦੇ ਵਾਸਤੇ ਜ਼ਮੀਨ ਆਮ ਤੌਰ ਤੇ ਜ਼ਿਮੀਦਾਰਾਂ ਦੇ ਕੋਲੋਂ ਲਈ ਜਾਂਦੀ ਹੈ ਜਦ ਕਿ ਡਰੇਨਜ਼ ਦਾ ਫਾਇਦਾ ਹੋਰ ਬਹੁਤ ਸਾਰੇ ਜ਼ਿਮੀਦਾਰਾਂ ਨੂੰ ਹੁੰਦਾ ਹੈ। ਕਈ ਦਫਾ ਐਸਾ ਹੁੰਦਾ ਹੈ ਕਿ ਜ਼ਿਮੀਦਾਰ ਆਪਣੀ ਜ਼ਮੀਨ ਡਰੇਨ ਦੇ ਪੁਟਣ ਲਈ ਦੇਣ ਵਾਸਤੇ ਤਿਆਰ ਨਹੀਂ ਹੁੰਦਾ ਜਿਸ ਦੇ ਨਾਲ ਡਰੇਨ ਪੁੱਟੀ ਨਹੀਂ ਜਾਂਦੀ ਹੈ। ਕੀ ਸਰਕਾਰ ਉਨ੍ਹਾਂ ਜ਼ਮੀਨਾਂ ਦੀ ਕੀਮਤ ਦੇ ਕੇ ਲੈਣ ਲਈ ਪ੍ਰਬੰਧ ਕਰੇਗੀ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਕੁਝ ਜ਼ਮੀਨਾਂ ਨੂੰ ਲੈ ਲਿਆ ਹੈ ਔਰ ਕੁਝ ਲਈਆਂ ਜਾ ਰਹੀਆਂ ਹਨ।

**ਸਰਦਾਰ ਉਜਾਗਰ ਸਿੰਘ :** ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਲਦਊਵਾਲਾ, ਜਲਾਲਾਬਾਦ, ਮੁਕਤਸਰ ਰੋਡ ਤੇ ਇਕ ਡਰੇਨ ਪੁੱਟੀ ਗਈ । ਪਰ ਉਥੇ 300–400 ਏਕੜ ਜ਼ਮੀਨ ਦੇ ਵਿਚ ਪਾਣੀ ਖੜਾ ਹੈ ਔਰ ਜ਼ਿਮੀਦਾਰ ਪਾਣੀ ਕਢੱਣ ਨਹੀਂ ਦਿੰਦੇ। ਕੀ ਚੀਫ ਮਨਿਸਟਰ ਸਾਹਿਬ ਉਸ ਪਾਣੀ ਨੂੰ ਕੱਢਣ ਲਈ ਕੋਈ ਸਰਕਾਰੀ ਆਰਡਰ ਕਰਨ ਲਈ ਤਿਆਰ ਹਨ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਵੱਖਰਾ ਨੋਟਿਸ ਦੇ ਦੇਣ, ਜਵਾਬ ਦੇ ਦੇਵਾਂਗੇ।

---

**Enhancement in the Rate of Provident fund by the Employees of the Municipal Committees in the State**

***403. Comrade Satyapal Dang** (put by Master Babu Singh) : Will the Minister for Finance be pleased to state :—

(a) whether any request from any of the Municipal Committee in the State seeking Government sanction to enhance the rate of contribution towards Provident Fund of the employees is pending with the Local Government Department; if so, from which Committee (s); since when and details of the request(s);

(b) the time by which the Government is likely to take a final decision in the matter ?

**ਸਰਦਾਰ ਬਲਵੰਤ ਸਿੰਘ :** (ੳ) ਨਹੀਂ ਜੀ।

(ਅ) ਪ੍ਰਾਵੀਡੈਂਟ ਫੰਡ ਦੀ ਕੰਟਰੀਬਿਊਸ਼ਨ 8 ਪ੍ਰਤੀਸ਼ਤ ਤੋਂ 10 ਪ੍ਰਤੀਸ਼ਤ ਮਿਤੀ 10 ਮਾਰਚ, 1978 ਤੋਂ ਵਧਾਉਣ ਦੀ ਪਰਵਾਨਗੀ ਸਰਕਾਰ ਨੇ ਪਹਿਲਾਂ ਹੀ ਦੇ ਦਿੱਤੀ ਹੈ।

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਕੀ ਸਰਕਾਰੀ ਸੰਸਥਾਵਾਂ ਅਤੇ ਮਿਊਨਿਸਪਲ ਕਮੇਟੀਜ਼ ਦੇ ਵਿਚ ਕੰਟਰੀਬਿਊਸ਼ਨ ਆਫ ਪ੍ਰਾਵੀਡੈਂਟ ਫੰਡ ਦੀ ਦਰ ਇਕ ਹੈ ਜਾਂ ਕੋਈ ਫਰਕ ਹੈ ?

**ਮੰਤਰੀ :** ਸਪੀਕਰ ਸਾਹਿਬ, ਇਸ ਦੇ ਵਿਚ ਪਹਿਲਾ ਫਰਕ ਸੀ। ਛੇਹਰਟਾ ਮਿਊਨਿਸਪਲ ਕਮੇਟੀ ਨੇ ਕਿਹਾ ਸੀ ਕਿ ਇਸ ਦਰ ਨੂੰ 8% ਤੋਂ 10% ਕਰ ਦਿਤਾ ਜਾਵੇ। ਉਸ ਤੋਂ ਬਾਅਦ ਸਾਰੇ ਅਫਸਰਾਂ ਦੀ ਮੀਟਿੰਗ ਕੀਤੀ ਗਈ ਸੀ ਔਰ 8 ਤੋਂ 10% ਕਰਨ ਦਾ ਫੈਸਲਾ ਕਰ ਦਿਤਾ ਗਿਆ ਸੀ ਤਾਕਿ ਸਾਰਿਆਂ ਨੂੰ ਫਾਇਦਾ ਮਿਲ ਸਕੇ।

**ਮਾਸਟਰ ਬਾਬੂ ਸਿੰਘ :** ਸਪੀਕਰ ਸਾਹਿਬ, ਪਾਰਟ 'ਏ' ਦੇ ਵਿਚ ਕਿਹਾ ਗਿਆ ਹੈ ਕਿ 'ਨਹੀਂ ਜੀ'। ਕਿ ਸਾਡੇ ਕੋਲ ਕੋਈ ਰਿਪ੍ਰਜ਼ੈਂਟੇਸ਼ਨ ਜਾਂ ਕਿਸੇ ਕਿਸਮ ਦੀ ਗੱਲ ਨਹੀਂ ਆਈ। ਪਰ ਜਵਾਬ ਦੇ ਵਿਚ ਰੂਣ ਕਿਹਾ ਗਿਆ ਹੈ ਕਿ ਛੇਹਰਟਾ ਮਿਊਨਿਸਪਲ ਕਮੇਟੀ ਨੇ 8% ਤੋਂ 10% ਕਰਨ ਦੀ ਬੇਨਤੀ ਕੀਤੀ ਸੀ ਔਰ ਅਸੀਂ ਕਰ ਦਿਤਾ ਹੈ। ਵਜ਼ੀਰ ਸਾਹਿਬ ਇਸ ਦਾ ਸਪਸ਼ਟੀਕਰਣ ਦੇਣ।

**ਮੰਤਰੀ :** ਸਪੀਕਰ ਸਾਹਿਬ ਸਾਨੂੰ ਛੇਹਰਟਾ ਮਿਊਨਿਸਪਲ ਕਮੇਟੀ ਨੇ ਕੋਈ ਰਿਪ੍ਰਜ਼ੈਟੇਸ਼ਨ ਨਹੀਂ ਭੇਜੀ ਸੀ। ਇਹ ਤਾਂ ਕੋਈ ਵੀ ਮਿਊਨਿਸਪਲ ਕਮੇਟੀ ਮਤਾ ਪਾਸ ਕਰਕੇ ਡਾਇਰੈਕਟਰ ਕੋਲ ਭੇਜ ਸਕਦੀ ਹੈ।

---

**Extension of Shah Nehar**

*451. **Doctor Kewal Krishan** : Will the Chief Minister be pleased to state :—

(a) whether it is a fact that the Government is considering any proposal to extend the area of irrigation already being irrigated by Shah Nehar in Tehsil Dasuya, District Hoshiarpur;

(b) if the reply to part (a) be in the affirmative, the time when the work of extension is likely to start and the extent of additional area likely to be irrigated ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ।

(ਅ) ਸ਼ਾਹ ਨਹਿਰ ਦੇ ਮੌਜੂਦਾ ਰਾਜਬਾਹਿਆਂ ਨੂੰ ਵਧਾ ਕੇ ਹੋਰ ਨਵਾਂ ਰਕਬਾ ਸਿੰਜਾਈ ਅਧੀਨ ਲਿਆਉਣ ਦਾ ਕੰਮ ਅਪਰ ਬਾਰੀ ਦੁਆਬ ਸਰਕਲ ਅੰਮ੍ਰਿਤਸਰ ਪਹਿਲਾਂ ਹੀ ਸ਼ੁਰੂ ਕਰ ਚੁੱਕਾ ਹੈ।

13275 ਏਕੜ (5372 ਹੈਕਟੇਅਰ) ਦਾ ਨਵਾਂ ਕਾਸ਼ਤਯੋਗ ਰਕਬਾ ਜੋ ਕਿ ਬਿਆਸ ਦਰਿਆ ਦੇ ਖੱਬੇ ਕੰਢੇ ਤੇ ਸ਼ਾਹ ਨਹਿਰ ਦੀ ਮੌਜੂਦਾ ਸਿੰਜਾਈ ਹੱਦ ਦੇ ਅੰਦਰਵਾਰ ਵਾਕਿਆ ਹੈ, ਇਸ ਸਕੀਮ ਰਾਹੀਂ ਸਿੰਜਾਈ ਅਧੀਨ ਲਿਆਂਦਾ ਜਾ ਸਕੇਗਾ।

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਦਸਿਆ ਹੈ ਕਿ 13275 ਏਕੜ ਨਵਾਂ ਕਾਸ਼ਤਯੋਗ ਰਕਬਾ ਹੋਰ ਸਿੰਚਾਈ ਖੱਲੇ ਲਿਆਂਦਾ ਜਾ ਰਿਹਾ ਹੈ। ਇਸ ਵਿਚ ਕੀ ਕੰਡੀ ਦਾ ਏਰੀਆ ਸ਼ਾਮਲ ਨਹੀਂ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਿਰਫ ਸ਼ਾਹ ਨਹਿਰ ਹੀ ਐਕਸਟੈਂਡ ਹੋਵੇਗੀ।

**ਸ਼੍ਰੀ ਰਾਮ ਕਿਸ਼ਨ ਕਟਾਰੀਆ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ. ਐਮ. ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਬਲਾਚੌਰ ਵਿੱਚ ਸੱਭ ਤੋਂ ਜ਼ਿਆਦਾ ਪਾਣੀ ਦੀ ਲੋੜ ਹੈ। ਕੀ

ਸੀ. ਐਮ. ਸਾਹਿਬ ਦੱਸਣਗੇ ਕਿ ਮੇਰੇ ਹਲਕੇ ਵਿਚ ਵੀ ਕੋਈ ਸਕੀਮ ਵਿਚਾਰ ਅਧੀਨ ਹੈ ? ਉਥੇ ਲਿਫਟ ਇਰੀਗੇਸ਼ਨ ਜਾਂ ਨਹਿਰ ਆਦਿ ਦਾ ਪਰਬੰਧ ਕੀਤਾ ਜਾਵੇਗਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਸਵਾਲ ਇਸ ਨਾਲ ਤਾਂ ਸਬੰਧ ਨਹੀਂ ਰਖਦਾ। ਮੈਂ ਐਮ. ਐਲ. ਏ. ਸਾਹਿਬ ਨੂੰ ਕਹਾਂਗਾ ਕਿ ਉਹ ਮੈਨੂੰ ਮਿਲ ਲੈਣ ਅਤੇ ਜਿਹੜੀਆਂ ਵੀ ਪਰਾਬਲਮਜ਼ ਹਨ, ਉਹ ਮੇਰੇ ਨਾਲ ਡਿਸਕਸ ਕਰ ਲੈਣ। ਮੈਂ ਉਨ੍ਹਾਂ ਨੂੰ ਹੱਲ ਕਰਨ ਲਈ ਯਤਨ ਕਰਾਂਗਾ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹਾਂਗਾ ਕਿ ਸ਼ਾਹ ਨਹਿਰ ਦੀ ਜੋ ਐਕਸਟੈਨਸ਼ਨ ਹੈ ਉਹ ਮੁਕੇਰੀਆਂ ਹਾਈਡਲ ਚੈਨਲ ਤੋਂ ਹੋਵੇਗੀ ਅਤੇ ਉਹ ਦਸੂਆ ਅਤੇ ਟਾਡਾਂ ਤੋਂ ਲੈ ਕੇ ਹਰਿਆਣਾ ਤਕ ਜ਼ਮੀਨ ਇਰੀਗੇਟ ਕੀਤੀ ਜਾਏਗੀ। ਇਸ ਵਿਚ ਹੋਰ ਕਿਤਨਾ ਇਲਾਕਾ ਸ਼ਾਮਲ ਹੋਵੇਗਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਸਕੀਮ ਅਧੀਨ ਜੋ ਐਕਸਟੇਨਸ਼ਨ ਔਰ ਇਮਪਰੂਵਮੈਂਟ ਦਾ ਪ੍ਰੌਜੈਂਟ ਪ੍ਰੋਗਰਾਮ ਕੰਡੀ ਕੈਨਾਲ ਦਾ ਹੈ ਉਸ ਅਧੀਨ 28705 ਏਕੜ ਜ਼ਮੀਨ ਇਰੀਗੇਸ਼ਨ ਹੇਠ ਆਵੇਗੀ। ਲੈਂਡ ਐਕੁਆਇਰ ਕਰ ਲਈ ਗਈ ਹੈ ਔਰ ਪ੍ਰਾਜੈਕਟ ਸੈਂਕਸ਼ਨ ਹੋ ਚੁੱਕਾ ਹੈ। 64,000 ਏਕੜ ਰਕਬਾ ਦਸੂਆ ਸਬ-ਡਵੀਜ਼ਨ ਵਿਚ ਇਰੀਗੇਸ਼ਨ ਹੇਠ ਆਵੇਗਾ।

---

## Road Accidents on the G.T. Road

***454. Shri Romesh Chander** : Will the Chief Minister be pleased to state :—

(a) the number of accidents reported on the G.T. Road, between, Amritsar and Rajpura during the years 1976 and 1977 separately ;

(b) the main causes of the accidents referred to in part (a) above together with the steps taken to prevent the occasion of such accidents in future ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ, ਆਵਾਜਾਈ ਅਤੇ ਖੇਡਾਂ) :

| | 1976 | 1977 |
|---|---|---|
| (ੳ) | 127 | 160 |

(ਅ) ਇੱਕ ਸੂਚੀ ਜਿਸ ਵਿਚ ਲੋੜੀਂਦੀ ਸੂਚਨਾ ਦਿੱਤੀ ਗਈ ਹੈ, ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

**ਸੂਚੀ**

ਡਰਾਈਵਰਾਂ ਵਲੋਂ ਤੇਜ਼ ਰਫਤਾਰ ਅਤੇ ਅਣਗਹਿਲੀ ਨਾਲ ਗੱਡੀਆਂ ਚਲਾਉਣਾ ਹਾਦਸਿਆਂ ਦਾ ਮੁੱਖ ਕਾਰਨ ਹੈ। ਪਰਾਂਤ ਵਿੱਚ ਹਾਦਸਿਆਂ ਨੂੰ ਰੋਕਣ ਲਈ ਹੇਠ ਲਿਖੇ ਉਪਾਅ ਕੀਤੇ ਜਾ ਰਹੇ ਹਨ :—

(1) ਮੋਟਰ ਵੈਹੀਕਲ ਐਕਟ ਅਧੀਨ ਜੁਰਮਾਂ ਦੇ ਚਲਾਨ ਜ਼ਿਆਦਾ ਅਸਰਦਾਰ ਤਰੀਕੇ ਨਾਲ ਕੀਤੇ ਜਾ ਰਹੇ ਹਨ। ਖਾਸ ਤੌਰ ਤੇ ਉਵਰਲੋਡਿੰਗ, ਤੇਜ਼ ਰਫਤਾਰੀ, ਖਤਰਨਾਕ ਹਾਲਤ ਵਿੱਚ ਗੱਡੀਆਂ ਚਲਾਉਣ ਬਾਰੇ ਅਤੇ ਰਾਤ ਵੇਲੇ ਡਿੱਪਰ ਦੀ ਵਰਤੋਂ ਨਾ ਕਰਨ ਬਾਰੇ।

[ਰਾਜ ਮੰਤਰੀ, ਆਵਾਜਾਈ ਅਤੇ ਖੇਡਾਂ]

(2) ਸ਼ਹਿਰਾਂ ਵਿੱਚ ਜ਼ਿਆਦਾ ਟਰੈਫਿਕ ਵਾਲੀਆਂ ਸੜਕਾਂ ਤੇ ਇੱਕ ਤਰਫਾ ਟਰੈਫਿਕ ਲਾਗੂ ਕੀਤੀ ਗਈ ਹੈ।

(3) ਗੱਡੀਆਂ ਦੀ ਰਫਤਾਰ ਕੰਟਰੋਲ ਕਰਨ ਲਈ ਸਪੀਡ ਬਰੇਕਰ ਅਤੇ ਸੜਕਾਂ ਤੇ ਗੋਲ ਚੱਕਰ ਬਣਾਏ ਗਏ ਹਨ।

(4) ਕਾਨੂੰਨ ਅਨੁਸਾਰ ਹਰ ਇੱਕ ਪਬਲਿਕ ਸਰਵਿਸ ਵਹੀਕਲ ਤੇ ਸਪੀਡ ਗਵਰਨਰ ਲਗਣਾ ਜ਼ਰੂਰੀ ਹੈ। ਟਰੈਫਿਕ ਚੈਕਿੰਗ ਨਾਲ ਇਹ ਗਵਰਨਰ ਲਾਉਣ ਲਈ ਗੱਡੀਆਂ ਦੇ ਮਾਲਕਾਂ ਨੂੰ ਮਜ਼ਬੂਰ ਕੀਤਾ ਜਾਂਦਾ ਹੈ।

(5) ਸ਼ਹਿਰੀ ਸੜਕਾਂ ਅਤੇ ਚੌਕਾਂ ਤੇ ਆਟੋਮੈਟਿਕ ਲਾਈਟ ਸਿਸਟਮ ਲਗਾਏ ਗਏ ਹਨ।

(6) ਸ਼ਰਾਬ ਪੀ ਕੇ ਗੱਡੀਆਂ ਚਲਾਉਣ ਵਾਲੇ ਡਰਾਈਵਰਾਂ ਵਿਰੁੱਧ ਕਾਰਵਾਈ ਕੀਤੀ ਜਾਂਦੀ ਹੈ।

(7) ਤੇਜ਼ ਰਫਤਾਰਾਂ ਦੇ ਕੇਸ ਪਕੜਨ ਲਈ ਇੱਕ ਟਰੈਫਿਕ ਰਡਾਰ ਸਪੀਡ ਇੰਡੀਕੇਟਰ ਖਰੀਦਿਆ ਜਾ ਰਿਹਾ ਹੈ।

**ਸ੍ਰੀ ਰਮੇਸ਼ ਚੰਦਰ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਦਾ ਧਿਆਨ ਇਸ ਪਾਸੇ ਦਿਵਾਉਣਾ ਚਾਹੁੰਦਾ ਹਾਂ ਕਿ ਸਵਾਲ ਦਾ ਜਵਾਬ ਠੀਕ ਤਰੀਕੇ ਨਾਲ ਨਹੀਂ ਦਿੱਤਾ ਜਾ ਰਿਹਾ। ਸਵਾਲ ਜਿਹੜਾ ਸੀ, ਉਹ ਜੀ. ਟੀ. ਰੋਡ ਬਾਰੇ ਰਖਿਆ ਗਿਆ ਸੀ। ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਪਾਰਟ ਬੀ. ਵਿਚ ਆਮ ਸੜਕਾਂ ਦੇ ਬਾਰੇ ਜਵਾਬ ਦਿਤਾ ਹੈ ਕਿ ਸੜਕ ਨੂੰ ਬੇਹਤਰ ਬਣਾਉਣ ਵਾਸਤੇ ਜਿਥੇ ਵਨ-ਵੇ ਟਰੈਫਿਕ ਹੈ ਉਥੇ, ਸਪੀਡ ਬਰੇਕਰਜ਼ ਅਤੇ ਰਾਊਂਡ ਅਬਾਊਟਸ ਕੱਢੇ ਗਏ ਹਨ। ਸਵਾਲ ਜੀ. ਟੀ. ਰੋਡ ਤੇ ਵੱਧ ਰਹੇ ਟਰੈਫਿਕ ਬਾਰੇ ਸੀ। ਸੜਕ ਉਥੇ ਛੋਟੀ ਹੈ। ਅਖਬਾਰਾਂ ਵਿਚ ਵੀ ਖਬਰ ਆਈ ਹੈ ਅਤੇ ਸੈਂਟਰ ਦੇ ਟਰਾਂਸਪੋਰਟ ਮੰਤਰੀ ਚਾਂਦ ਰਾਮ ਜੀ ਨੇ ਵੀ ਐਲਾਨ ਕੀਤਾ ਸੀ ਕਿ ਦਿੱਲੀ ਤੋਂ ਅੰਮ੍ਰਿਤਸਰ ਅਤੇ ਰਾਜਪੁਰਾ ਸੜਕ ਨੂੰ ਚੌੜਾ ਕੀਤਾ ਜਾ ਰਿਹਾ ਹੈ। ਇਸ ਸਮੱਸਿਆ ਨੂੰ ਹੱਲ ਕਰਨ ਵਾਸਤੇ ਕੀ ਜੀ. ਟੀ. ਰੋਡ ਨੂੰ ਚੌੜਾ ਕਰ ਰਹੇ ਹਨ ਤਾਂ ਕਿ ਐਕਸੀਡੈਂਟਸ ਘਟ ਹੋਣ ?

**ਰਾਜ ਮੰਤਰੀ, ਆਵਾਜਾਈ ਅਤੇ ਖੇਡਾਂ :** ਸਪੀਕਰ ਸਾਹਿਬ, ਲੁਧਿਆਣਾ ਤੋਂ ਅੰਬਾਲਾ ਤਕ ਜਿਹੜੀ ਸੜਕ ਡਬੱਲ ਹੋਣੀ ਹੈ, ਸਾਨੂੰ ਯਕੀਨ ਦਿਵਾਇਆ ਸੀ ਕਿ ਜਲੰਧਰ ਤੋਂ ਲੁਧਿਆਣਾ ਤਕ ਵੀ ਸੜਕ ਡਬਲ ਕਰ ਦਿੱਤੀ ਜਾਵੇਗੀ।

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਅੰਮ੍ਰਿਤਸਰ ਤੋਂ ਜਲੰਧਰ ਤਕ ਘੱਟ ਚੌੜੇ ਪੁੱਲਾਂ ਨੂੰ ਵੀ ਚੌੜਾ ਕੀਤਾ ਜਾਵੇਗਾ। ਜਿਹੜੇ ਐਕਸੀਡੈਂਟ ਹੁੰਦੇ ਹਨ, ਉਸ ਦਾ ਇਹ ਵੀ ਇੱਕ ਬਹੁਤ ਵੱਡਾ ਕਾਰਨ ਹੈ। ਘੱਟ ਚੌੜੇ ਪੁਲਾਂ ਨੂੰ ਜ਼ਿਆਦਾ ਚੌੜੇ ਕਰਨ ਦਾ ਕੰਮ ਜ਼ਰੂਰ ਕਰਨਾ ਚਾਹੀਦਾ ਹੈ। ਕੀ ਮਨਿਸਟਰ ਸਾਹਿਬ ਇਸ ਪਾਸੇ ਵੀ ਧਿਆਨ ਦੇਣਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਨੈਸ਼ਨਲ ਹਾਈ ਵੇ ਹੈ। ਮੈਂ ਅਤੇ ਚੀਮਾਂ ਸਾਹਿਬ, ਰੋਡ ਟਰਾਂਸਪੋਰਟ ਕੌਂਸਲ ਵਿਚ ਗਏ ਸੀ। ਅਸੀਂ ਸਵਾਲ ਰੇਜ਼ ਕੀਤਾ ਸੀ ਕਿ ਸੜਕਾਂ ਅਤੇ ਪੁਲਾਂ ਨੂੰ ਚੌੜਾ ਕਰ ਦਿਤਾ ਜਾਵੇ।

**ਸ੍ਰੀ ਰਮੇਸ਼ ਚੰਦਰ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ, ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਲੰਧਰ ਅਤੇ ਲੁਧਿਆਣਾ ਦੇ ਦਰਮਿਆਨ ਸੜਕ ਜਿਹੜੀ ਚੌੜੀ ਕਰਨੀ ਹੈ ਕੀ ਇਹ ਇਸ ਸਾਲ ਵਿੱਚ ਸ਼ੁਰੂ ਹੋ ਜਾਵੇਗੀ ਜਾਂ ਕਦੋਂ ਤਕ ਹੋਵੇਗੀ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਕੰਮ ਗੌਰਮਿੰਟ ਆਫ ਇੰਡੀਆ ਨੇ ਕਰਨਾ ਹੈ ਅਤੇ ਮੈਂ ਇਸ ਬਾਰੇ ਕੁਝ ਨਹੀਂ ਕਹਿ ਸਕਦਾ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹਾਂਗਾ ਕਿ ਜੀ. ਟੀ. ਰੋਡ ਤੇ ਜੋ ਐਕਸੀਡੈਂਟ ਵੱਧ ਰਹੇ ਹਨ। ਉਥੇ ਵੈਹੀਕਲਜ਼ ਦੇ ਬਰੇਕ ਡਾਊਨਜ਼ ਹੋ ਜਾਂਦੇ ਹਨ। ਟਰੱਕ ਉਥੇ ਹੀ ਖੜ੍ਹਾ ਰਹਿੰਦਾ ਹੈ। ਦੂਜੇ ਪਾਸਿਓਂ ਜਦੋਂ ਗੱਡੀ ਆਉਂਦੀ ਹੈ ਤਾਂ ਲਾਈਟ ਨਜ਼ਰ ਨਹੀਂ ਆਉਂਦੀ ਅਤੇ ਐਕਸੀਡੈਂਟ ਹੋਣ ਦਾ ਡਰ ਹੁੰਦਾ ਹੈ। ਕੀ ਉਥੇ ਖੜ੍ਹੀਆਂ ਗੱਡੀਆਂ ਨੂੰ ਸਰਕਾਰ ਇਮੀਜੀਏਟਲੀ ਰਿਮੂਵ ਕਰਨ ਦਾ ਕੋਈ ਪ੍ਰਬੰਧ ਕਰੇਗੀ ?

**ਰਾਜ ਮੰਤਰੀ :** ਸਪੀਕਰ ਸਾਹਿਬ, ਜਿਸ ਦਾ ਵੀ ਕੋਈ ਵੈਹੀਕਲ ਹੁੰਦਾ ਹੈ। ਉਹ ਉਸ ਨੂੰ ਆਪਣੇ ਆਪ ਹੀ ਰਿਮੂਵ ਕਰ ਲੈਂਦਾ ਹੈ। ਐਕਸੀਡੈਂਟ ਦੇ ਹੋਰ ਕਈ ਕਾਰਨ ਹਨ। ਸ਼ਰਾਬ ਪੀ ਕੇ ਡਰਾਈਵਿੰਗ ਕਰਨੀ ਜਾਂ ਗੋਲੀਆਂ ਖਾ ਕੇ ਡਰਾਈਵਿੰਗ ਕਰਨੀ ਆਦਿ। ਸਪੀਕਰ ਸਾਹਿਬ, ਮੋਟਰ ਵੈਹੀਕਲਜ਼ ਐਕਟ ਵਿਚ ਅਮੈਂਡਮੈਂਟ ਕੀਤੀ ਹੈ। ਸ਼ਰਾਬ ਪੀ ਕੇ ਡਰਾਈਵਿੰਗ ਕਰਨ ਵਾਲੇ ਨੂੰ ਜੋ ਸਜ਼ਾ ਮਿਲਣੀ ਚਾਹੀਦੀ ਸੀ ਉਸ ਵਿਚ ਵਾਧਾ ਕੀਤਾ ਗਿਆ ਹੈ ਤਾਂ ਕਿ ਸ਼ਰਾਬ ਪੀਣ ਵਾਲੇ ਨੂੰ, ਗੋਲੀਆਂ ਖਾਣ ਵਾਲੇ ਨੂੰ ਰੋਕਿਆ ਜਾ ਸਕੇ।

**ਸ੍ਰੀ ਸਪੀਕਰ :** ਸਰਦਾਰ ਉਮਰਾਓ ਸਿੰਘ ਜੀ ਦਾ ਸਵਾਲ ਬਰੇਕ-ਡਾਊਨਜ਼ ਬਾਰੇ ਸੀ।

**ਰਾਜ ਮੰਤਰੀ :** ਸਪੀਕਰ ਸਾਹਿਬ, ਸਾਡੇ ਕੋਲ ਕੋਈ ਇਹੋ ਜਿਹਾ ਪਰਬੰਧ ਨਹੀਂ ਹੈ।

**ਡਾਕਟਰ ਸਾਧੂ ਰਾਮ :** ਸਪੀਕਰ ਸਾਹਿਬ, ਸਰਦਾਰ ਕਿਰਪਾਲ ਸਿੰਘ ਜੀ ਨੇ ਕਿਹਾ ਹੈ ਕਿ ਪੁੱਲ ਛੋਟੇ ਹਨ ਅਤੇ ਉਨ੍ਹਾਂ ਨੂੰ ਚੌੜਾ ਕਰਨਾ ਚਾਹੀਦਾ ਹੈ। ਮੈਂ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਰੇਲਵੇ ਫਾਟਕ ਵੀ ਛੋਟੇ ਹਨ, ਉਨ੍ਹਾਂ ਨੂੰ ਵੀ ਚੌੜਾ ਕਰਨਾ ਚਾਹੀਦਾ ਹੈ।

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਮਾਮਲਾ ਗੌਰਮਿੰਟ ਆਫ ਇੰਡੀਆ ਨਾਲ ਸਬੰਧ ਰਖਦਾ ਹੈ। ਮੈਂ ਇਸ ਦਾ ਜਵਾਬ ਕੀ ਦੇ ਸਕਦਾ ਹਾਂ ?

**ਕਾਮਰੇਡ ਬਲਦੇਵ ਸਿੰਘ ਲੂੰਬਾ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਦੁਰਘਟਨਾਵਾਂ ਬਹੁਤ ਵੱਧੀਆਂ ਹਨ। ਇਹ ਹੁੰਦੀਆਂ ਰਹਿੰਦੀਆਂ ਹਨ। ਇਸ ਨਾਲ ਜੋ ਨੁਕਸਾਨ ਹੁੰਦਾ ਹੈ, ਉਸ ਨਾਲ ਸਰਕਾਰ ਨੂੰ ਪੈਸਾ ਵੀ ਦੇਣਾ ਪੈਂਦਾ ਹੈ। ਕੀ ਮਨਿਸਟਰ ਸਾਹਿਬ ਐਕਸਪਰਟ ਡਰਾਈਵਰਾਂ ਦੀ ਕੋਈ ਕਮੇਟੀ ਬਣਾਉਣਗੇ ਤਾਂ ਕਿ ਐਕਸੀਡੈਂਟਾਂ ਨੂੰ ਰੋਕਿਆ ਜਾ ਸਕੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਸ ਤਰ੍ਹਾਂ ਦੀ ਕਮੇਟੀ ਬਾਰੇ ਕੋਈ ਪਰਪੋਜ਼ਲ ਤਾਂ ਨਹੀਂ ਹੈ ਪਰ ਕਿਉਂਜੋ ਹੁਣ ਸੁਜੈਸ਼ਨ ਦਿੱਤੀ ਗਈ ਹੈ ਇਸ ਤੇ ਵਿਚਾਰ ਕਰ ਲਵਾਂਗੇ।

**ਸਰਦਾਰ ਸਵਰਣ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਧਾਰੀਵਾਲ ਵਿਚ ਬਹੁਤ ਹੀ ਐਕਸੀਡੈਂਟ ਹੁੰਦੇ ਹਨ ਕਿਉਂਕਿ ਸੜਕ ਟੇਢੀ ਹੈ ਅਤੇ ਫਾਟਕ ਦਾ

[ਸਰਦਾਰ ਸਵਰਨ ਸਿੰਘ]

ਮੋੜ ਟੇਢਾ ਹੋਣ ਕਰਕੇ ਵੀ ਜ਼ਿਆਦਾ ਐਕਸੀਡੈਂਟ ਹੁੰਦੇ ਹਨ। ਕੀ ਉਸ ਨੂੰ ਕੋਈ ਸਿੱਧਾ ਕਰਨ ਦਾ ਪਰੋਗਰਾਮ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਉਹੀ ਰੈਪੀਟੀਸ਼ਨ ਹੋ ਰਹੀ ਹੈ। ਇਸ ਸਵਾਲ ਦਾ ਵੀ ਫਾਟਕ ਨਾਲ ਸਬੰਧ ਹੈ। ਇਹ ਗੌਰਮਿੰਟ ਆਫ ਇੰਡੀਆ ਨੇ ਕਰਨਾ ਹੈ।

**ਸਾਥੀ ਰੂਪ ਲਾਲ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੂੰ ਪਤਾ ਹੋਵੇਗਾ ਕਿ ਲੁਧਿਆਣਾ ਰੋਡ ਤੇ ਬੰਧਨੀਕਲਾਂ ਮੋੜ ਉੱਤੇ 17 ਤਾਰੀਖ ਨੂੰ ਇੱਕ ਹਾਦਸਾ ਹੋਇਆ ਜਿਸ ਵਿਚ 5 ਆਦਮੀ ਮਰ ਗਏ ਔਰ 44 ਜ਼ਖਮੀ ਹੋ ਗਏ। ਕੀ ਮਨਿਸਟਰ ਸਾਹਿਬ ਉਥੇ ਗੁਲਤਾਰਾ ਮੋੜ ਬਣਵਾਉਣ ਦੀ ਖੇਚਲ ਕਰਨਗੇ ?

**ਰਾਜ ਮੰਤਰੀ :** ਜ਼ਰੂਰ ਕਰਾਂਗੇ ਜੀ।

**ਗਿਆਨੀ ਅਰਜਣ ਸਿੰਘ ਲਿੱਟ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਡੀਜ਼ਲ ਵਾਲੀ ਬੈਟਰੀ ਕਮਜ਼ੋਰ ਨਹੀਂ ਹੁੰਦੀ। ਕੀ ਇਹੋ ਜਿਹਾ ਪ੍ਰਬੰਧ ਕਰਨ ਲਈ ਤਿਆਰ ਹਨ ਕਿ ਆਟੋਮੈਟਿਕ ਡਿੱਪਰ ਅੱਧਾ ਕਾਲਾ ਅਤੇ ਅੱਧਾ ਚਿੱਟਾ ਹੋਵੇ ਤਾਂ ਕਿ ਐਕਸੀਡੈਂਟਾਂ ਤੋਂ ਬਚਾ ਹੋ ਸਕੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਗੌਰਮਿੰਟ ਆਫ ਇੰਡੀਆ ਨੇ ਕੁਝ ਇੰਸਟਰਕਸ਼ਨਾਂ ਦਿੱਤੀਆਂ ਹਨ ਕਿ ਆਟੋਮੈਟਿਕ ਡਿੱਪਰਜ਼ ਲਗਾਏ ਜਾਣ। ਸਪੀਕਰ ਸਾਹਿਬ, ਆਟੋਮੈਟਿਕ ਡਿਪਰਜ਼ ਦਾ ਤੱਦ ਹੀ ਫਾਇਦਾ ਹੋਵੇਗਾ ਜੇਕਰ ਸਾਰੇ ਇੱਕਠੇ ਹੀ ਲਾਏ ਜਾਣ। ਇਸਤੇ ਵਿਚਾਰ ਕੀਤਾ ਜਾ ਸਕਦਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਜੀ. ਟੀ. ਰੋਡ ਤੇ ਕਾਫੀ ਐਕਸੀਡੈਂਟਸ ਹੋ ਰਹੇ ਹਨ। ਪਿੱਛੇ ਜਿਹੇ ਭਾਖੜਾ ਮੇਨ ਲਾਈਨ ਤੇ ਐਕਸੀਡੈਂਟ ਹੋਇਆ ਸੀ। ਇਸ ਵੇਲੇ ਪੁਜ਼ੀਸ਼ਨ ਇਹ ਹੈ ਕਿ ਜਿਹੜਾ ਇਹ ਸੜਕਾਂ ਚੌੜਾ ਕਰਨ ਦਾ ਪਰਬੰਧ ਮਿਉਂਸਪੈਲਟੀਆਂ ਕਰਦੀਆਂ ਹਨ ਉਨ੍ਹਾਂ ਤੋਂ ਡਿਪਾਰਟ-ਮੈਂਟਲ ਚਾਰਜਿਜ਼ ਪੀ. ਡਬਲਿਊ. ਡੀ. ਵਾਲੇ ਮੰਗਦੇ ਹਨ। ਇਸੇ ਤਰ੍ਹਾਂ ਗੋਬਿੰਦਗੜ੍ਹ ਦੀ ਮਿਉਂਸਪੈਲਿਟੀ ਤੋਂ ਉਥੇ ਦੀ ਸੜਕ ਚੌੜੀ ਕਰਨ ਵਾਸਤੇ ਇਹ 14% ਡਿਪਾਰਟਮੈਂਟਲ ਚਾਰਜਿਜ਼ ਮੰਗਦੇ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ 14% ਡਿਪਾਰਟਮੈਂਟਲ ਚਾਰਜਿਜ਼ ਇਸ ਵੇਲੇ ਪੀ. ਡਬਲਿਊ. ਡੀ. ਵਾਲੇ ਮਿਉਂਸਪੈਲਿਟੀਆਂ ਤੋਂ ਮੰਗ ਰਹੇ ਹਨ, ਕੀ ਇਹ ਮੁਆਫ ਕਰਾਏ ਜਾਣਗੇ ?

**ਰਾਜ ਮੰਤਰੀ :** ਸੁਜੈਸ਼ਨ ਅੱਛੀ ਹੈ। ਜ਼ਰੂਰ ਵਿਚਾਰ ਕਰਾਂਗੇ।

**Mr. Speaker :** Question Hour is over. Now, the House will take up Short Notice Question.

---

## SHORT NOTICE QUESTION AND ANSWER

### Non-lifting of Sugarcane by the Morinda Co-operative Sugar Mill from the Mill Area

***449. Shri Madan Mohan Mittal** (Put by Shri Harbans Lal Khanna): Will the Minister for Agriculture and Forests be pleased to state whether it is a fact that the Morinda Co-operative Sugar Mill is not lifting sugarcane from the Mill area and is giving preference to the sugarcane from outside the Mill area; if so, the reasons therefor ?

**ਸਰਦਾਰ ਬਲਵਿੰਦਰ ਸਿੰਘ ਭੂੰਦੜ**: ਨਹੀਂ ਜੀ। ਗੰਨਾ ਕੇਵਲ ਮਿੱਲ ਰਕਬੇ/ਅਸਈਂਡ ਰਕਬੇ ਤੋਂ ਹੀ ਚੁੱਕਿਆ ਜਾ ਰਿਹਾ ਹੈ।

**ਸ੍ਰੀ ਹਰਬੰਸ ਲਾਲ ਖੰਨਾ**: ਮੋਰਿੰਡੇ ਵਿਚ ਜਿਹੜੀ ਕੁਆਪਰੇਟਿਵ ਸ਼ੂਗਰ ਮਿੱਲ ਲੱਗੀ ਹੋਈ ਹੈ ਉਸ ਰਕਬੇ ਦੇ ਜਿਹੜੇ ਕਿਸਾਨ ਗੰਨਾ ਲੈਕੇ ਆਉਂਦੇ ਹਨ ਉਨ੍ਹਾਂ ਨੂੰ ਪਰੈਫਰੈਂਸ ਦੇਣੀ ਚਾਹੀਦੀ ਹੈ। ਜੇ ਇਸ ਤਰ੍ਹਾਂ ਨਹੀਂ ਕੀਤਾ ਜਾਂਦਾ ਤਾਂ ਉਥੋਂ ਦਾ ਕਿਸਾਨ ਸਫੱਰ ਕਰਦਾ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਥੋਂ ਦੇ ਕਿਸਾਨ ਤੋਂ ਹੀ ਗੰਨਾ ਲਿਆ ਜਾਏਗਾ ਔਰ ਜੇ ਉਨ੍ਹਾਂ ਕੋਲ ਉਤਨਾ ਗੰਨਾ ਦੇਣ ਨੂੰ ਨਾ ਹੋਵੇ ਜਿੰਨਾ ਕਿ ਲੋੜ ਹੋਵੇ ਤਾਂ ਕੀ ਕਿਸੇ ਹੋਰ ਏਰੀਏ ਦੇ ਕਿਸਾਨਾਂ ਤੋਂ ਗੰਨਾ ਲਿਆ ਜਾਵੇ, ਕੀ ਇਸ ਬਾਰੇ ਇਹ ਅਸ਼ੋਰੈਂਸ ਦੇਣ ਨੂੰ ਤਿਆਰ ਹਨ ?

**ਮੰਤਰੀ**: ਇਹ ਸਾਰਾ ਸਿਸਟਮ ਪੁਰਾਣਾ ਹੀ ਚਲਿਆ ਆ ਰਿਹਾ ਹੈ। ਗੇਟ ਏਰੀਆ ਔਰ ਅਸਾਈਂਡ ਏਰੀਆ ਤੋਂ ਗੰਨਾ ਚੁਕਿਆ ਜਾਂਦਾ ਹੈ। 20 ਲੱਖ ਗੇਟ ਏਰੀਆ ਤੋਂ ਔਰ 4 ਲੱਖ ਅਸਾਈਂਡ ਏਰੀਆ ਤੋਂ ਗੰਨਾ ਲੈਣਾ ਹੈ ਔਰ ਉਸੇ ਰੇਸ਼ੋ ਨਾਲ ਹੀ ਉਥੋਂ ਗੰਨਾ ਲੈ ਰਹੇ ਹਾਂ।

**ਸਰਦਾਰ ਸੰਤ ਸਿੰਘ**: ਇਸ ਬਾਰੇ ਇੱਕ ਮੀਟਿੰਗ ਹੋਈ ਸੀ। ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਸ ਮੀਟਿੰਗ ਵਿਚ ਸੁਝਾਓ ਦਿੱਤੇ ਗਏ ਸੀ ਕਿ ਗੰਨਾ ਕਿਵੇਂ ਕਿਵੇਂ ਲਿਆ ਜਾ ਸਕਦਾ ਹੈ। ਉਸ ਮੀਟਿੰਗ ਵਿਚ ਤਹਿ ਹੋਇਆ ਸੀ ਕਿ ਗੇਟ ਏਰੀਆ ਵਿਚੋਂ ਗੰਨਾ ਪਹਿਲਾਂ ਚੁੱਕਿਆ ਜਾਏਗਾ। ਪਰ ਇਨ੍ਹਾਂ ਦੇ ਦਖਲ ਨਾਲ ਅਤੇ ਇਨ੍ਹਾਂ ਦੇ ਅਫਸਰਾਂ ਦੇ ਦਖਲ ਨਾਲ ਗੰਨਾ ਬਾਹਰੋਂ ਚੁੱਕਿਆ ਗਿਆ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਹ ਪਾਲਿਸੀ ਕਿਉਂ ਬਦਲੀ ਗਈ ਹੈ ?

**ਮੰਤਰੀ**: ਸਪੀਕਰ ਸਾਹਿਬ, ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੈ। ਇਹ ਸਿਸਟਮ ਪੁਰਾਣਾ ਹੀ ਚਲਿਆ ਆ ਰਿਹਾ ਹੈ। ਮੈਂ ਜੋ ਮੀਟਿੰਗ ਕੀਤੀ ਸੀ ਉਸ ਅਨੁਸਾਰ ਅਸਾਈਂਡ ਏਰੀਆ ਤੋਂ ਗੰਨਾ ਲੈਣਾ ਬੰਦ ਕਰ ਦਿੱਤਾ ਸੀ। ਪਰ ਉਥੋਂ ਗੰਨਾ ਲੈਣਾ ਬੰਦ ਕਰਾਉਣ ਤੋਂ ਬਾਅਦ ਰੌਲਾ ਪੈ ਗਿਆ ਕਿ ਪਿਛਲੇ ਦੱਸ ਸਾਲਾਂ ਤੋਂ ਗੰਨਾ ਉਥੋਂ ਲਿਆ ਜਾ ਰਿਹਾ ਹੈ ਫਿਰ ਹੁਣ ਇਹ ਕਿਉਂ ਬੰਦ ਕਰ ਦਿੱਤਾ ਹੈ। ਇਸ ਕਰਕੇ ਫਿਰ ਮੁੜ ਉਹੀ ਸਿਸਟਮ ਚਾਲੂ ਕੀਤਾ ਗਿਆ ਔਰ ਜੋ ਲਿਮਿਟ ਫਿਕਸ ਕੀਤੀ ਗਈ ਸੀ ਕਿ 20 ਲੱਖ ਗੇਟ ਏਰੀਆ ਤੋਂ ਗੰਨਾ ਲੈਣਾ ਹੈ ਔਰ 4 ਲੱਖ ਅਸਾਈਂਡ ਏਰੀਆ ਤੋਂ ਲੈਣਾ ਹੈ, ਉਸੇ ਰੇਸ਼ੋ ਨਾਲ ਹੀ ਗੰਨਾ ਚੁੱਕਿਆ ਜਾ ਰਿਹਾ ਹੈ। ਇਸ ਵਿਚ ਕੋਈ ਬਰੁਤਾ ਫਰਕ ਨਹੀਂ ਹੈ। ਜੇ ਫਿਰ ਵੀ ਕੋਈ ਚੀਜ਼ ਆਨਰੇਬਲ ਮੈਂਬਰ ਸਾਹਿਬ ਦੇ ਨੋਟਿਸ ਵਿਚ ਅਜਿਹੀ ਹੋਵੇ ਕਿ ਉਥੇ ਕਿਸੇ ਆਨਰੇਬਲ ਮਨਿਸਟਰ ਜਾਂ ਕਿਸੇ ਅਫਸਰ ਦੇ ਦਖਲ ਨਾਲ ਬਾਹਰੋਂ ਗੰਨਾ ਚੁੱਕਿਆ ਗਿਆ ਹੈ, ਗਲਤ ਪਰਚੀ ਲੈ ਕੇ ਕੋਈ ਗਲਤ ਕੰਮ ਹੋਇਆ ਹੈ, ਤਾਂ ਇਹ ਮੈਂਬਰ ਸਾਹਿਬ ਉਸ ਬਾਰੇ ਮੇਰੇ ਨੋਟਿਸ ਵਿਚ ਲੈ ਆਉਣ, ਮੈਂ ਜ਼ਰੂਰ ਇਨਕੁਆਇਰੀ ਕਰਵਾਂ ਲਵਾਂਗਾ ਔਰ ਦੋਸ਼ੀਆਂ ਨੂੰ ਸਜ਼ਾ ਦਿੱਤੀ ਜਾਏਗੀ।

**ਸਰਦਾਰ ਸੰਤ ਸਿੰਘ**: ਇਹ ਸਿਸਟਮ ਬਾਹਰੋਂ ਗੰਨਾ ਲੈਣ ਵਾਸਤੇ ਬਦਲਿਆ ਗਿਆ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਵਜ਼ੀਰ ਨੇ ਸਿੱਧਾ ਦਖਲ ਦੇ ਕੇ ਉਥੋਂ ਦੀ ਸਪਲਾਈ ਨੂੰ ਕਿਉਂ ਬਿਗਾੜਿਆ ਹੈ ? ਜੇ ਇਸ ਤਰ੍ਹਾਂ ਹੋਇਆ ਹੋਵੇ ਤਾਂ ਕੀ ਉਸ ਵਜ਼ੀਰ ਨੂੰ ਵਜ਼ਾਰਤ ਵਿਚੋਂ ਕਢਾਇਆ ਜਾਏਗਾ ?

**ਮੰਤਰੀ**: ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਕਿਹਾ ਹੈ ਅਤੇ ਹੁਣ ਫਿਰ ਇਹ ਕਹਿਣਾ ਚਾਹੁੰਦਾ ਹਾਂ ਕਿ ਟੋਟਲ ਗੰਨਾ ਜੋ ਇਨ੍ਹਾਂ ਮਿੱਲਾਂ ਵਿਚ ਕੱਰਸ਼ ਕੀਤਾ ਜਾਂਦਾ ਹੈ, ਉਸ ਦੀ ਪਰਸੰਟੇਜ ਸਿਰਫ 15% ਹੈ। ਹੋਰ

[ਖੇਤੀਬਾੜੀ ਮੰਤਰੀ]

ਮਿਲਾਂ ਇਥੇ ਪੰਜਾਬ ਵਿਚ ਲਿਆਉਣ ਵਾਸਤੇ ਅਸੀਂ ਸੈਂਟਰ ਨੂੰ ਕਹਿ ਰਹੇ ਹਾਂ ਔਰ ਜੋ ਪੁਰਾਣਾ ਬੈਨ ਇਸ ਤੇ ਸੀ ਉਸ ਨੂੰ ਤੋੜਨ ਵਿਚ ਅਸੀਂ ਕਾਮਯਾਬ ਹੋਏ ਹਾਂ। ਦੋ ਮਿੱਲਾਂ ਹੋਰ ਲੈ ਲਿੱਤੀਆਂ ਗਈਆਂ ਹਨ ਔਰ ਪੰਜ, ਛੇ ਹੋਰ ਨਵੀਆਂ ਮਿੱਲਾਂ ਲੈ ਰਹੇ ਹਾਂ। ਇਸ ਵੇਲੇ ਟੋਟਲ ਜਿੰਨਾ ਗੰਨਾ ਹੁੰਦਾ ਹੈ ਉਸ ਸਾਰੇ ਨੂੰ ਕਰੱਸ਼ ਕਰਨ ਦੀ ਸਾਡੀਆਂ ਮਿੱਲਾਂ ਦੀ ਕਪੈਸਿਟੀ ਨਹੀਂ ਹੈ। ਜੋ ਮੌਜੂਦਾ ਇਨ੍ਹਾਂ ਮਿੱਲਾਂ ਦੀ ਕਪੈਸਿਟੀ ਹੈ ਉਸ ਵਿਚ ਜੋ ਅੱਗੇ ਮੈਂ ਦੱਸ ਚੁਕਾ ਹਾਂ ਜੋ ਰੇਸ਼ੋ ਫਿਕਸ ਕੀਤੀ ਗਈ ਹੈ ਉਸ ਵਿਚ ਜੇ ਕਿਸੇ ਹਾਇਰ ਅਥਾਰਿਟੀਜ਼ ਦੇ ਦਖਲ ਦੇਣ ਨਾਲ ਕੋਈ ਹੇਰਾ ਫੇਰੀ ਹੋਈ ਹੈ ਤਾਂ ਉਸ ਬਾਰੇ ਇਹ ਮੈਨੂੰ ਲਿਖਕੇ ਦੇ ਦੇਣ, ਮੈਂ ਇਨਕੁਆਇਰੀ ਕਰਾਉਣ ਨੂੰ ਤਿਆਰ ਹਾਂ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਸਵਾਲ ਬੜਾ ਕਲੀਅਰ ਹੈ (ਵਿਘਨ) ਇਨ੍ਹਾਂ ਨੇ ਹੁਣੇ ਦੱਸਿਆ ਹੈ ਕਿ ਉਸ ਮਿੱਲ ਦੀ ਕਪੈਸਿਟੀ 24 ਲੱਖ ਦੀ ਹੈ। ਮੈਂ ਤੁਹਾਡੇ ਰਾਹੀਂ ਇਹ ਪਤਾ ਕਰਨਾ ਚਾਹੁੰਦਾ ਹਾਂ ਕਿ ਉਥੋਂ ਦੀ ਪਰੋਡਿਊਸ ਕਿੰਨੀ ਹੈ ? ਜੇ ਉਥੋਂ ਦੀ ਪਰੋਡਿਊਸ 24 ਲੱਖ ਤੋਂ ਜ਼ਿਆਦਾ ਹੈ ਤਾਂ ਫਿਰ ਮਿਲ ਨੂੰ ਸੱਭ ਤੋਂ ਪਹਿਲਾਂ ਉਸ ਏਰੀਆ ਦਾ ਗੰਨਾ ਲੈਣ ਵਿਚ ਪਰੈਫਰੈਂਸ ਦੇਣੀ ਚਾਹੀਦੀ ਹੈ ਬਜਾਏ ਇਸ ਦੇ ਕਿ ਗੰਨਾ ਬਾਹਰੋਂ ਲਿਆ ਜਾਵੇ। ਜੇ ਉਸ ਮਿਲ ਦੀ ਕਪੈਸਿਟੀ ਘੱਟ ਹੈ ਤਾਂ ਕੀ ਉਸ ਦੀ ਕਪੈਸਿਟੀ ਨੂੰ ਵਧਾਉਣ ਦਾ ਪਰਬੰਧ ਕਰਨਗੇ ?

**ਮੰਤਰੀ** : ਕਪੈਸਿਟੀ ਬਾਰੇ ਤਾਂ ਮੈਂ ਸਪੀਕਰ ਸਾਹਿਬ ਪਹਿਲਾਂ ਹੀ ਦਸ ਚੁੱਕਾ ਹਾਂ ਕਿ ਸਾਰੇ ਪੰਜਾਬ ਦੀ ਗੰਨੇ ਦੀ ਪੈਦਾਵਾਰ, ਵਿਚੋਂ ਕੱਰਸ਼ ਕਰਨ ਦੀ ਕਪੈਸਿਟੀ ਸਿਰਫ 15% ਹੈ। 24 ਲੱਖ ਗੰਨਾ ਕਰੱਸ਼ ਕਰਨਾ ਬਾਊਂਡ ਕੀਤਾ ਹੈ ਔਰ ਉਸ ਰੇਸ਼ੋ ਨਾਲ ਹੀ ਗੰਨਾ ਚੁਕਿਆ ਜਾ ਰਿਹਾ ਹੈ। ਇਸ ਬਾਰੇ ਡਿਟੇਲ ਮੈਂ ਪਹਿਲਾਂ ਦੱਸ ਚੁੱਕਾ ਹਾਂ। ਜਿਹੜਾ ਇਨ੍ਹਾਂ ਨੇ ਕਿਹਾ ਹੈ ਕਰੱਸ਼ ਕਰਨ ਦੀ ਕਪੈਸਿਟੀ ਵਧਾਉਣੀ ਚਾਹੀਦੀ ਹੈ, ਇਸ ਬਾਰੇ ਅਸੀਂ ਫਰਦਰ ਐਕਸਟੈਨਸ਼ਨ ਕਰ ਰਹੇ ਹਾਂ।

**ਸਰਦਾਰ ਬੇਅੰਤ ਸਿਘ** : ਕੀ ਮਨਿਸਟਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਇਸ ਚੀਜ਼ ਦੇ ਮੱਦੇ ਨਜ਼ਰ ਕਿ ਇਸ ਵਾਰੀ ਗੰਨੇ ਦੀ ਬੜੀ ਦੁਰਦਸ਼ਾ ਹੋਈ ਹੈ, ਮਿਲਾਂ ਗੰਨਾ ਚੁਕ ਨਹੀਂ ਰਹੀਆਂ ਹਨ, ਚਾਰ ਹੋਰ ਮਿਲਾਂ ਜਿਹੜੀਆਂ ਮੰਗੀਆਂ ਗਈਆਂ ਸਨ, ਉਹ ਰਿਜੈਕਟ ਹੋ ਗਈਆਂ ਹਨ, ਪਿਛਲੇ ਸਾਲ ਸਾਰਾ ਗੰਨਾ ਚੁਕਿਆ ਗਿਆ ਸੀ, ਪਰ ਐਤਕਾਂ ਤਾਂ ਬਾਊਂਡ ਕੀਤਾ ਹੋਇਆ ਗੰਨਾ ਵੀ ਚੁੱਕਿਆ ਨਹੀਂ ਜਾ ਰਿਹਾ ਹੈ, ਔਰ ਇਸ ਨੂੰ ਚੁਕਣ ਦੀ ਉਮੀਦ ਵੀ ਨਹੀਂ ਹੈ, ਕੀ ਇਸ ਸਬੰਧੀ ਕੋਈ ਪਰਬੰਧ ਕੀਤਾ ਜਾਏਗਾ ਜਿਸ ਨਾਲ ਕਿ ਕਿਸਾਨਾਂ ਦਾ ਸਾਰੇ ਦਾ ਸਾਰਾ ਗੰਨਾ ਚੁਕਿਆ ਜਾਏ ? ਪੰਜਾਬ ਵਿਚ ਜਿੰਨਾ ਗੰਨਾ ਪੈਦਾ ਹੋਇਆ ਹੈ, ਉਹ ਸਾਰਾ ਚੁੱਕਿਆ ਜਾਣਾ ਚਾਹੀਦਾ ਹੈ।

**ਮੰਤਰੀ** : ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਸਵਾਲ ਕੀਤਾ ਹੈ ਉਸ ਦੇ ਮੁਤਾਬਿਕ ਤਾਂ ਮੈਂ ਇਹੀ ਕਹਿ ਸਕਦਾ ਹਾਂ ਕਿ ਜਦੋਂ ਗੁੜ ਦੀ ਕੀਮਤ ਵੱਧ ਜਾਂਦੀ ਹੈ ਤਾਂ ਜਿਹੜਾ ਏਰੀਆ ਮਿੱਲ ਨੇ ਬਾਊਂਡ ਕੀਤਾ ਹੁੰਦਾ ਹੈ ਉਥੇ ਦੇ ਜ਼ਿਮੀਦਾਰ ਮਿੱਲ ਨੂੰ ਘੱਟ ਗੰਨਾ ਦਿੰਦੇ ਹਨ ਅਤੇ ਜਦੋਂ ਕੀਮਤ ਘਟ ਜਾਂਦੀ ਹੈ ਤਾਂ ਉਹ ਗੰਨਾ ਲੈ ਕੇ ਮਿੱਲ ਵੱਲ ਆਉਂਦੇ ਹਨ। ਮੈਂ ਕਹਿੰਦਾ ਹਾਂ ਕਿ ਸਾਡੀ ਸਰਕਾਰ ਦੀ ਕਿਸਾਨਾਂ ਪ੍ਰਤੀ ਪੂਰੀ ਹਮਦਰਦੀ ਹੈ। ਸਾਡੀ ਸਰਕਾਰ ਨੇ ਉਨ੍ਹਾਂ ਨੂੰ ਗੰਨੇ ਦਾ ਭਾਅ 13.50 ਰੁਪਏ ਦਿੱਤਾ ਹੈ ਜਦ ਕਿ ਦੂਜੀਆਂ ਸਟੇਟਾਂ ਵਿਚ ਕਿਤੇ 9 ਰੁਪਏ ਭਾਅ ਹੈ ਅਤੇ ਕਿਸੇ ਸਟੇਟ ਵਿਚ 10 ਰੁਪਏ ਭਾਅ ਹੈ। ਪੰਜਾਬ ਵਿਚ ਇਸ ਬਾਰੇ ਕੋਈ ਹੜਤਾਲ ਨਹੀਂ ਹੋਈ, ਕੋਈ ਰੌਲਾ ਨਹੀਂ ਪਿਆ। (ਤਾੜੀਆ) ਨਾਲ ਹੀ ਮੈਂ ਇਹ ਵੀ ਦੱਸ ਦੇਣਾ ਚਾਹੁੰਦਾ ਹਾਂ ਕਿ ਮਿੱਲਾਂ ਨੇ ਜਿੰਨਾ ਗੰਨਾ ਬਾਊਂਡ ਕੀਤਾ ਹੁੰਦਾ ਹੈ ਉਤਨਾ ਹੀ ਕਰੱਸ਼ ਕਰ ਸਕਦੀਆਂ ਹਨ ਅਤੇ ਉਸ

ਤੋਂ ਵੱਧ ਨਹੀਂ ਕਰੱਸ਼ ਕਰ ਸਕਦੀਆਂ। ਮੈਂ ਭਰੋਸਾ ਦਿੰਦਾ ਹਾਂ ਕਿ ਜਿਹੜਾ ਗੰਨਾ ਬਾਊਂਡ ਕੀਤਾ ਹੈ ਉਹ ਚੁੱਕਿਆ ਜਾਵੇਗਾ।

**ਡਾਕਟਰ ਸਾਧੂ ਰਾਮ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਫਗਵਾੜੇ ਵਿਚ ਟਰੱਕਾਂ, ਟ੍ਰੈਕਟਰ ਵਾਲਿਆਂ ਅਤੇ ਗੱਡੇ ਵਾਲਿਆਂ, ਜਿਨ੍ਹਾਂ ਨੂੰ ਪਾਸ ਇਸ਼ੂ ਹੋਏ ਉਨ੍ਹਾਂ ਦਾ ਗੰਨਾ ਨਹੀਂ ਚੁੱਕਿਆ ਜਾ ਰਿਹਾ ਬਲਕਿ ਬਾਹਰੋਂ ਗੰਨਾ ਲਿਆ ਜਾ ਰਿਹਾ ਹੈ। ਇਸ ਬਾਰੇ ਉਥੇ ਦੇ ਕਿਸਾਨਾਂ ਵਿਚ ਬੜਾ ਰੋਸ ਹੈ। ਕੀ ਇਸ ਬਾਰੇ ਇਹ ਧਿਆਨ ਦੇਣਗੇ?

**ਮੰਤਰੀ**: ਭਾਵੇਂ ਕਿਥੇ ਦੀ ਗੱਲ ਹੈ, ਇਹ ਕਿਸਾਨਾਂ ਦੇ ਹਿੱਤ ਦੀ ਗੱਲ ਹੈ। ਮੈਂ ਆਨਰੇਬਲ ਮੈਂਬਰ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਜੋ ਗੰਨਾ ਬਾਊਂਡ ਕੀਤਾ ਹੈ ਉਹ ਚੁੱਕਿਆ ਜਾਵੇਗਾ। ਜੇ ਮਾਨਯੋਗ ਮੈਂਬਰ ਇਹ ਸਮਝਦੇ ਹਨ ਕਿ ਕਿਤੇ ਧੱਕਾ ਹੋ ਰਿਹਾ ਹੈ, ਇਸ ਬਾਰੇ ਇਹ ਭਾਵੇਂ ਮੈਨੂੰ ਲਿਖ ਕੇ ਦੇਣ ਅਤੇ ਜੇ ਇਹ ਕਹਿਣ ਤਾਂ ਮੈਂ ਨਾਲ ਚੱਲਣ ਨੂੰ ਤਿਆਰ ਹਾਂ। ਕੋਈ ਕਿਸੇ ਨਾਲ ਧੱਕਾ ਨਹੀਂ ਹੋਵੇਗਾ ਅਤੇ ਧੱਕਾ ਦੂਰ ਕੀਤਾ ਜਾਵੇਗਾ।

**ਸਰਦਾਰ ਸੰਤ ਸਿੰਘ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਬਾਊਂਡ ਹੋਇਆ ਗੰਨਾ ਚੁਕਵਾਵਾਂਗੇ। ਮੈਂ ਦੱਸਦਾ ਹਾਂ ਕਿ ਦੋ ਹਿੱਸੇ ਗੰਨਾ ਚੁੱਕਿਆ ਗਿਆ ਹੈ ਅਤੇ ਤੀਜਾ ਹਿੱਸਾ ਗੰਨਾ ਹਾਲਾਂ ਰਹਿੰਦਾ ਹੈ ਜਦ ਕਿ ਚਾਰ ਮਹੀਨੇ ਮਿੱਲਾਂ ਨੂੰ ਚੱਲਦਿਆਂ ਹੋ ਗਏ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਰਹਿੰਦਾ ਗੰਨਾ ਕਿੰਨੇ ਟਾਈਮ ਵਿਚ ਚੁੱਕਿਆ ਜਾਏਗਾ? ਦੂਜੀ ਗੱਲ ਇਹ ਹੈ ਕਿ ਇਕ ਸ਼ੂਗਰ ਕੇਨ ਕੰਟਰੋਲ ਬੋਰਡ ਬਣਿਆ ਹੈ। ਉਸ ਦੀ ਮੀਟਿੰਗ 28 ਤਾਰੀਖ ਨੂੰ ਰੱਖੀ ਸੀ ਜਿਹੜੀ ਕਿ ਬੈਠਦਿਆਂ ਹੀ ਮੁਲਤਵੀ ਕਰ ਦਿੱਤੀ ਗਈ। (ਵਿਘਨ) ਕਰੋੜਾਂ ਰੁਪਿਆਂ ਦਾ ਗੰਨਾ ਕਿਸਾਨਾਂ ਦਾ ਖੇਤਾਂ ਵਿਚ ਪਿਆ ਹੈ। ਇਸ ਲਈ ਕੀ ਇਹ ਉਸ ਸਾਰੇ ਗੰਨੇ ਨੂੰ ਚੁੱਕਣ ਦਾ ਪ੍ਰਬੰਧ ਕਰਨਗੇ?

**ਸਹਿਕਾਰਤਾ ਮੰਤਰੀ** (ਸਰਦਾਰ ਜਸਵਿੰਦਰ ਸਿੰਘ ਬਰਾੜ): ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਗੱਲ ਕੁਆਪ੍ਰੇਸ਼ਨ ਮਹਿਕਮੇ ਨਾਲ ਸਬੰਧਤ ਹੈ। ਇਸ ਲਈ ਮੈਂ ਕੁਝ ਦੱਸਣਾ ਚਾਹੁੰਦਾ ਹਾਂ। ਗੰਨੇ ਦੀਆਂ ਤੱਥਾਂ ਦੇ ਬਾਰੇ ਤਾਂ ਮਨਿਸਟਰ ਸਾਹਿਬ ਨੇ ਜਵਾਬ ਦੇ ਦਿੱਤਾ ਹੈ। ਇਧਰੋਂ ਸਾਡੇ ਵੱਲੋਂ ਵੀ ਸਵਾਲ ਆਇਆ ਸੀ ਕਿ ਕਿਸੇ ਨਾਲ ਵਿਤਕਰਾ ਕੀਤਾ ਜਾ ਰਿਹਾ ਹੈ। ਮੈਂ ਬੇਨਤੀ ਕਰ ਦੇਣੀ ਚਾਹੁੰਦਾ ਹਾਂ ਕਿ ਗਰੀਬਾਂ ਦੇ ਹਿੱਤਾਂ ਦੀ ਰਖਵਾਲੀ ਕੀਤੀ ਜਾਵੇਗੀ ਅਤੇ ਗਰੀਬਾਂ ਦੇ ਹਿੱਤਾਂ ਦੀ ਰਾਖੀ ਵਾਸਤੇ ਵਜ਼ੀਰੀਆਂ ਨੂੰ ਵੀ ਠੋਕਰ ਮਾਰੀ ਜਾ ਸਕਦੀ ਹੈ। (ਤਾੜੀਆਂ) ਵਿਘਨ)

**Chaudhri Kanshi Ram**: He should be relevant.

**ਸਹਿਕਾਰਤਾ ਮੰਤਰੀ**: ਇਹ ਜਿਹੜਾ ਵੈਸਟਿਡ ਇੰਟਰੈਸਟਸ ਅਤੇ ਇਜਾਰੇਦਾਰਾਂ ਨੇ ਕਬਜ਼ਾ ਕੀਤਾ ਹੋਇਆ ਹੈ ਉਨ੍ਹਾਂ ਨੂੰ ਹਟਾਂਵਾਗੇ ਅਤੇ ਕੋਆਪ੍ਰੇਸ਼ਨ ਦੇ ਮਹਿਕਮੇ ਵਿੱਚ ਨਿਆਂ ਦਿੱਤਾ ਜਾਵੇਗਾ ਅਤੇ ਗਰੀਬਾਂ ਨੂੰ ਰਿਆਇਤਾਂ ਦਿਆਂਗੇ। ਉਨ੍ਹਾਂ ਦੀ ਰੱਖਿਆ ਵਾਸਤੇ ਜੇ ਲੋੜ ਪਈ ਤਾਂ ਵਜ਼ੀਰੀ ਵੀ ਛੱਡ ਦਿਆਂਗੇ। (ਤਾੜੀਆਂ)

**ਸ੍ਰੀ ਸਪੀਕਰ**: ਭੂੰਦੜ ਸਾਹਿਬ, ਤੁਸੀਂ ਸਵਾਲ ਦਾ ਜਵਾਬ ਦਿਓ। (ਵਿਘਨ) (ਸ਼ੋਰ)

**ਖੇਤੀ ਬਾੜੀ ਮੰਤਰੀ**: ਜੋ ਜ਼ੈਲਦਾਰ ਸਾਹਿਬ ਨੇ ਕਿਹਾ ਹੈ ਕਿ ਮਿੱਲਾਂ ਚੱਲਦਿਆਂ ਨੂੰ ਚਾਰ ਮਹੀਨੇ ਹੋ ਗਏ ਹਨ ਅਤੇ ਹਾਲਾਂ ਤੱਕ ਤੀਜਾ ਹਿੱਸਾ ਗੰਨਾ ਚੁੱਕਣ ਵਾਲਾ ਰਹਿੰਦਾ ਹੈ, ਇਹ ਠੀਕ ਹੈ ਪਰ ਇਸ ਬਾਰੇ ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਮਿੱਲਾਂ ਲੰਬੇ ਸਮੇਂ ਤੱਕ ਜਦ ਤੱਕ ਗੰਨਾ ਚੁਕਿਆ ਨਹੀ ਜਾਂਦਾ, ਚਲਾਵਾਂਗੇ ਅਤੇ ਗੰਨਾ ਕਰੱਸ਼ ਕਰਨ ਦਾ ਭਰੋਸਾ ਦਿੰਦੇ ਹਾਂ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਗੱਲ ਦੇ ਮੱਦੇ ਨਜ਼ਰ ਕਿ ਗੰਨਾ ਹਾਲਾਂ ਖੇਤਾਂ ਵਿਚ ਪਿਆ ਹੈ ਅਤੇ ਉਹ ਸ਼ੂਗਰ ਮਿੱਲਾਂ ਨੇ ਲੈਣਾ ਹੈ। ਪੰਜਾਬ ਸਰਕਾਰ ਇਸ ਮਸਲੇ ਨੂੰ ਹੱਲ ਕਰਨ ਵਾਸਤੇ ਖੰਡਸਾਰੀ ਦੇ ਯੂਨਿਟ ਬਣਾ ਸਕਦੀ ਹੈ ? ਪੰਜਾਬ ਵਿਚ ਜਿੱਥੇ ਜ਼ਿਆਦਾ ਗੰਨਾ ਹੁੰਦਾ ਹੈ ਕੀ ਉਥੇ ਇਹੋ ਜਿਹੇ ਖੰਡਸਾਰੀ ਯੂਨਿਟ ਦੇਣ ਵਾਸਤੇ ਇਹ ਸਰਕਾਰ ਵਿਚਾਰ ਕਰੇਗੀ ਤਾਂਕਿ ਇਹ ਮਸਲਾ ਹੱਲ ਹੋ ਸਕੇ ? ਕੀ ਪੰਜਾਬ ਸਰਕਾਰ ਇਸ ਕਿਸਮ ਦੇ ਲਾਈਸੈਂਸ ਦੇਵੇਗੀ ?

**ਮੰਤਰੀ :** ਜਦ ਦੀ ਸਾਡੀ ਸਰਕਾਰ ਬਣੀ ਹੈ, ਮੈਂ ਉਸ ਦਿਨ ਤੋਂ ਹੀ ਫੈਸਲਾ ਕਰ ਲਿਆ ਸੀ ਕਿ ਜਦੋਂ ਵੀ ਕੋਈ ਲਾਈਸੈਂਸ ਲੈਣ ਵਾਸਤੇ ਅਰਜ਼ੀ ਆਵੇਗੀ ਉਸ ਨੂੰ ਅਗਲੇ ਦਿਨ ਹੀ ਲਾਈਸੈਂਸ ਦਿੱਤਾ ਜਾਵੇਗਾ। ਇਸ ਤਰ੍ਹਾਂ 5-6 ਲਾਈਸੈਂਸ ਵੰਡੇ ਹਨ। ਮੈਂ ਤਾਂ ਕਹਿੰਦਾ ਹਾਂ ਕਿ ਆਨਰੇਬਲ ਮੈਂਬਰ ਅਰਜ਼ੀਆਂ ਲਿਆਉਣ ਅਤੇ ਲਾਈਸੈਂਸ ਲੈ ਜਾਣ। ਸਾਡੇ ਲਾਈਸੈਂਸ ਦੇਣ ਦੀ ਕੋਈ 5, 10 ਜਾਂ 15 ਦੀ ਲਿਮਿਟ ਕੋਈ ਨਹੀਂ ਹੈ। ਅਸੀਂ 200 ਵੀ ਦੇਣ ਨੂੰ ਤਿਆਰ ਹਾਂ। (ਤਾੜੀਆਂ)

**ਸਰਦਾਰ ਸਰੂਪ ਸਿੰਘ :** ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਮੇਰੇ ਨੋਟਿਸ ਵਿਚ ਲਿਆਓ, ਮੈਂ ਇਨਕੁਆਇਰੀ ਕਰਾਂਗਾ। ਮੈਂ ਇਨ੍ਹਾਂ ਦੇ ਨੋਟਿਸ ਵਿਚ ਭੋਗਪੁਰ ਮਿੱਲ ਦਾ ਕੇਸ ਲਿਆਂਦਾ ਸੀ ਕਿ ਪਰਚੀਆਂ ਕਿਸੇ ਇਲਾਕੇ ਨੂੰ ਦਿੱਤੀਆਂ ਜਾਂਦੀਆਂ ਹਨ ਪਰ ਮਾਲ ਕਿਸੇ ਹੋਰ ਇਲਾਕੇ ਦਾ ਤੁਲਦਾ ਹੈ। ਦੂਜਾ ਇਹ ਕਿ ਹਰਗੋਬਿੰਦਪੁਰ ਦੇ ਕੋਲ ਸੋਹੀਆਂ ਜਿਹੜਾ ਕੰਡਾ ਹੈ ਉਥੇ ਜੱਟਾਂ ਦਾ ਗੰਨਾ ਸੌ ਕੁਇੰਟਲ ਦੀ ਬਜਾਏ 114 ਕੁਇੰਟਲ ਤੋਲਿਆ ਗਿਆ ਅਤੇ ਇਸ ਤਰ੍ਹਾਂ ਹੇਰਾ ਫੇਰੀ ਕੀਤੀ ਗਈ। ਕੀ ਇਸ ਦੀ ਇਹ ਇਨਕੁਆਇਰੀ ਕਰਾਉਣਗੇ ? ਇਨ੍ਹਾਂ ਨੇ ਇਨਕੁਆਇਰੀ ਕਰਨ ਵਾਸਤੇ ਕਿਹਾ ਵੀ ਸੀ। ਕੀ ਇਹ ਇਨਕੁਆਇਰੀ ਕਰਾਉਣਗੇ ?

**ਮੰਤਰੀ:** ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੇ ਮੇਰੇ ਨੋਟਿਸ ਵਿਚ ਇਹ ਲਿਆਂਦਾ ਸੀ, ਮੈਂ ਇਸ ਤੋਂ ਕੋਈ ਮੁੱਕਰਦਾ ਨਹੀਂ ਹਾਂ, ਗੱਲ ਹੋਈ ਸੀ। ਮੈਂ ਇਕ ਸੀਨੀਅਰ ਅਫਸਰ ਦੀ ਡਿਊਟੀ ਲਗਾਈ ਪਰ ਸੈਸ਼ਨ ਹੋਣ ਕਰਕੇ ਕੁਝ ਦੇਰੀ ਹੋ ਗਈ, ਕੁਤਾਹੀ ਬਿਲਕੁਲ ਨਹੀਂ ਕੀਤੀ ਗਈ। ਸੈਸ਼ਨ ਹੋਣ ਕਰਕੇ ਉਹ ਉਥੇ ਜਾ ਨਹੀਂ ਸਕਿਆ। ਮੈਂ ਅਗਲੇ ਦਿਨ ਹੋਰ ਸੀਨੀਅਰ ਅਫਸਰ ਨੂੰ ਜਾਣ ਲਈ ਕਿਹਾ ਪਰ ਬਦਕਿਸਮਤੀ ਨਾਲ ਉਹ ਏਰੀਆ 2 ਜ਼ਿਲ੍ਹਿਆਂ ਵਿਚ ਪੈਂਦਾ ਹੈ ਅਤੇ ਉਸ ਨੇ ਟੈਲੀਫੋਨ ਤੇ ਕਿਹਾ ਮੈਂ ਉਥੇ ਛਾਪਾ ਨਹੀਂ ਮਾਰ ਸਕਦਾ। ਪਰ ਮੈਂ ਫਿਰ ਕਿਹਾ ਕਿ ਤੁਸੀਂ ਛਾਪਾ ਮਾਰੋ। ਮੇਰਾ ਖਿਆਲ ਹੈ ਕਿ ਇਹ ਜਿਹੜੀ ਟੈਲੀਫੋਨ ਤੇ ਗੱਲ ਹੋਈ ਹੈ ਅੱਜ ਇਸ ਦੀ ਇਨਫਰਮੇਸ਼ਨ ਮਿਲ ਜਾਵੇਗੀ। ਜੇ ਗੱਲ ਸਿਰੇ ਨਾ ਚੜ੍ਹ ਸਕੀ, ਇਨ੍ਹਾਂ ਦੀ ਤਸੱਲੀ ਨਾ ਹੋਈ ਤਾਂ ਜੇ ਆਨਰੇਬਲ ਮੈਂਬਰ ਚਾਹੁੰਣ ਤਾਂ ਮੈਂ ਉਨ੍ਹਾਂ ਦੇ ਨਾਲ ਜਾ ਕੇ ਛਾਪਾ ਮਾਰਨ ਨੂੰ ਤਿਆਰ ਹਾਂ। (ਤਾੜੀਆਂ) ਮੈਂ ਇਨ੍ਹਾਂ ਨਾਲ ਜਾਕੇ ਇਨਕੁਆਇਰੀ ਕਰਨ ਨੂੰ ਤਿਆਰ ਹਾਂ।

**ਸ੍ਰੀ ਹੁਕਮ ਚੰਦ :** ਸਪੀਕਰ ਸਾਹਿਬ, ਮੇਰੇ ਹਲਕੇ ਦੇ ਅੰਦਰ ਫਾਇਰ ਰੇਂਜ ਹੈ, ਉਥੇ ਫਾਇਰਿੰਗ ਹੁੰਦੀ ਹੈ, ਸ਼ੈਲਿੰਗ ਹੁੰਦੀ ਹੈ। ਉਥੇ ਲੋਕਾਂ ਦਾ ਗੰਨਾ ਵਿਚ ਹੀ ਪਿਆ ਹੈ। ਜਦ ਲੋਕਾਂ ਦਾ ਗੰਨਾ ਤਿਆਰ ਹੋ ਜਾਂਦਾ ਹੈ ਤਾਂ ਉਸ ਸਮੇਂ ਸ਼ੈਲਿੰਗ ਹੋਣ ਕਰਕੇ ਗੰਨਾ ਵਿਚ ਹੀ ਰਹਿ ਜਾਂਦਾ ਹੈ। (ਵਿਘਨ) ਭੋਗਪੁਰ ਮਿੱਲ ਤੋਂ ਲੋਕੀਂ ਪਰਚੀਆਂ ਲੈ ਕੇ ਜਦ ਗੰਨਾ ਲੈ ਕੇ ਜਾਂਦੇ ਹਨ ਤਾਂ ਸ਼ੈਲਿੰਗ ਸ਼ੁਰੂ ਹੋ ਜਾਂਦੀ ਹੈ ਅਤੇ ਇਸ ਤਰ੍ਹਾਂ ਗੰਨੇ ਦਾ ਟਾਈਮ ਲੰਘ ਜਾਂਦਾ ਹੈ ਅਤੇ ਗੰਨਾ ਰਹਿ ਜਾਂਦਾ ਹੈ। ਇਸ ਲਈ ਕੀ ਇਹ ਖਾਸ ਕਰਕੇ ਸਾਡੇ ਇਲਾਕੇ ਨੂੰ ਰਿਆਇਤ ਦੇਣਗੇ ?

**ਮੰਤਰੀ :** ਜੋ ਨੁਕਸਾਨ ਹੋਇਆ ਹੈ, ਉਸ ਬਾਰੇ ਵਿਚਾਰ ਕਰ ਲਵਾਂਗੇ, ਜ਼ਰੂਰਤ ਹੋਈ ਤਾਂ ਪੂਰਾ ਕਰਾਂਗੇ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸ਼ੂਗਰ ਮਿੱਲਾਂ ਚੱਲਦਿਆਂ ਨੂੰ 4 ਮਹੀਨੇ ਹੋ ਗਏ ਹਨ। ਸਾਡੇ ਧੂਰੀ ਵਿਚ ਇਕ ਮਾਲਵਾ ਸ਼ੂਗਰ ਮਿੱਲ ਹੈ। ਉਥੇ ਜਿਹੜਾ ਕਿਸਾਨਾਂ ਦਾ ਗੰਨਾ ਬਾਉਂਡ ਕੀਤਾ ਹੈ, ਉਹ ਚੁੱਕਿਆਂ ਨਹੀਂ ਗਿਆ ਅਤੇ ਵੱਡੇ ਵੱਡੇ ਜ਼ਿਮੀਦਾਰਾਂ ਨੇ, ਜਿਨ੍ਹਾਂ ਦਾ ਗੰਨਾ ਬਾਉਂਡ ਨਹੀਂ ਸੀ ਕੀਤਾ ਗਿਆ, ਸਾਰਾ ਗੰਨਾ ਮਿੱਲ ਵਿਚ ਸੁੱਟ ਦਿੱਤਾ। ਇਸ ਤਰ੍ਹਾਂ ਗਰੀਬ ਕਿਸਾਨਾਂ ਦੀ ਬੁਰੀ ਹਾਲਤ ਹੈ। ਇਸ ਲਈ ਕੀ ਇਹ ਇਸ ਦੀ ਇਨਕੁਆਇਰੀ ਕਰਾਉਣਗੇ ਕਿ ਕਿਹੜੇ ਕਿਹੜੇ ਵੱਡੇ ਜ਼ਿਮੀਦਾਰਾਂ ਨੇ ਇਹ ਗੰਨਾ ਨਜਾਇਜ਼ ਸੁੱਟਿਆ ਹੈ। ਦੂਜੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਥੇ ਇਕ ਸ਼ੂਗਰ ਕੇਨ ਸੋਸਾਇਟੀ ਹੈ। ਉਸ ਦਾ ਸੈਕਟਰੀ ਪਰਚੀਆਂ ਵਿਚ ਹੇਰਾ ਫੇਰੀ ਕਰਦਾ ਹੈ ਅਤੇ ਦੂਸਰੇ ਇਲਾਕੇ ਵਿਚ ਜਾ ਕੇ ਪਰਚੀਆਂ ਦਿੰਦਾ ਹੈ। ਉਸ ਨੂੰ ਮੁਅੱਤਲ ਕੀਤਾ ਗਿਆ ਪਰ ਕਈ ਸਿਆਸਤਦਾਨ ਉਸ ਨੂੰ ਬਹਾਲ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਕੀ ਉਸ ਨੂੰ ਪੂਰੀ ਸਜ਼ਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੇ 2 ਕੁਐਸਚਨ ਹਨ। ਜਿਹੜਾ ਇਨ੍ਹਾਂ ਨੇ ਸੈਕਟਰੀ ਦੇ ਮੁਤੱਲਕ ਕਿਹਾ ਹੈ ਉਸਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਜੋ ਸੈਕਟਰੀ ਹੈ ਉਸ ਨੂੰ ਮੁਅੱਤਲ ਕਰ ਦਿੱਤਾ ਹੈ, ਜਿਸ ਦਾ ਮੈਂਬਰ ਸਾਹਿਬ ਨੂੰ ਵੀ ਸ਼ਾਇਦ ਪਤਾ ਹੈ। ਜਿੱਥੋਂ ਤਕ ਸਿਆਸਤਦਾਨਾਂ ਦੀ ਗੱਲ ਹੈ, ਸਿਆਸਤ-ਦਾਨਾਂ ਦੇ ਦਖਲ ਦੇਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ਅਤੇ ਨਾ ਦਖਲ ਕੋਈ ਦਿੰਦਾ ਹੈ। ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਵੱਡੇ ਵੱਡੇ ਆਦਮੀਆਂ ਦਾ ਗੰਨਾ ਚੁੱਕਿਆ ਹੈ, ਇਸ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਲਿਖ ਕੇ ਮੇਰੇ ਨੋਟਿਸ ਵਿਚ ਲਿਆ ਦੇਣ, ਮੈਂ ਇਨਕੁਆਇਰੀ ਕਰਵਾ ਲਵਾਂਗਾ ਔਰ ਜਿਨ੍ਹਾਂ ਵਿਅੱਕਤੀਆਂ ਨੇ ਗਲਤ ਗੰਨਾ ਚੁੱਕਿਆ ਹੈ ਉਨ੍ਹਾਂ ਨੂੰ ਸਖਤ ਤੋਂ ਸਖਤ ਸਜ਼ਾ ਦੇਵਾਂਗਾ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਹੁਣੇ ਹੀ ਵਜ਼ੀਰ ਸਾਹਿਬ ਨੇ ਕਿਹਾ ਸੀ ਕਿ ਤੀਜੇ ਹਿੱਸੇ ਦੇ ਕਰੀਬ ਗੰਨਾ ਨਹੀਂ ਚੁੱਕਿਆ ਗਿਆ ਅਤੇ ਇਸ ਗੱਲ ਦੀ ਐਸ਼ੋਰੈਂਸ ਦਿੱਤੀ ਸੀ ਕਿ ਉਸ ਤੀਜੇ ਹਿੱਸੇ ਲਈ ਚਾਰੇ ਲੰਮੇ ਅਰਸੇ ਲਈ ਮਿੱਲਾਂ ਚਲਾਉਣੀਆਂ ਪੈਣ ਉਹ ਗੰਨਾ ਕਰੱਸ਼ ਕੀਤਾ ਜਾਵੇਗਾ। ਕੀ ਇਸ ਮੱਸਲੇ ਦੀ ਗੰਭੀਰਤਾ ਨੂੰ ਦੇਖਦੇ ਹੋਏ ਹਾਉਸ ਦੇ ਉਨ੍ਹਾਂ ਮੈਂਬਰ ਸਾਹਿਬਾਨ ਦੀ ਜਿਹੜੇ ਕੇਨ ਗਰੋਇੰਗ ਏਰੀਏ ਨਾਲ ਸਬੰਧ ਰਖਦੇ ਹਨ ਉਨ੍ਹਾਂ ਦੀ ਇਕ ਕਮੇਟੀ ਬਣਾਉਣ ਨੂੰ ਤਿਆਰ ਹਨ ਤਾਂ ਕਿ ਜਿਹੜੀ ਲੋਕਾਂ ਵਿਚ ਅਸੰਤੁਸ਼ਟਤਾ ਵੱਧ ਰਹੀ ਹੈ, ਉਨ੍ਹਾਂ ਦੇ ਇਸ ਮਸਲੇ ਨੂੰ ਹੱਲ ਕੀਤਾ ਜਾ ਸਕੇ ?

**ਮੰਤਰੀ** : ਸਪੀਕਰ ਸਾਹਿਬ, ਪਿਛਲੇ ਹਫਤੇ ਵੀ ਮੈਂ ਸ਼ੂਗਰਕੇਨ ਕੰਟਰੋਲ ਬੋਰਡ ਦੀ ਮੀਟਿੰਗ ਬੁਲਾਈ ਸੀ। ਪਰ ਸ਼ੈਸ਼ਨ ਹੋਣ ਕਾਰਨ ਪੂਰਾ ਵਿਚਾਰ ਨਹੀਂ ਹੋ ਸਕਿਆ। ਅਗਲੇ ਹਫਤੇ ਫਿਰ ਮੀਟਿੰਗ ਬੁਲਾ ਰਿਹਾ ਹਾਂ। ਸ਼ੂਗਰਕੇਨ ਕੰਟਰੋਲ ਬੋਰਡ ਦੀ ਮੀਟਿੰਗ ਵਿਚ ਫਾਰਮਰਜ਼ ਜੋ ਹਨ ਉਨ੍ਹਾਂ ਨੂੰ ਵੀ ਬੁਲਾਇਆ ਹੈ ਅਤੇ ਜਿਹੜੇ ਐਮ. ਐਲ.ਏ. ਸਾਹਿਬਾਨ ਉਸ ਏਰੀਏ ਦੇ ਹਨ ਉਨ੍ਹਾਂ ਨੂੰ ਵੀ ਬੁਲਾ ਲਵਾਂਗਾ ਅਤੇ ਖੁਲ੍ਹੇ ਦਿਲ ਨਾਲ ਇਸ ਤੇ ਵਿਚਾਰ ਕਰਾਂਗੇ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮਿੱਲ ਦੇ ਬਾਹਰ ਜੋ ਕੰਡੇ ਹੁੰਦੇ ਹਨ ਉਨ੍ਹਾਂ ਵਿਚ ਬੜੀ ਧਾਂਦਲੀ ਹੋਈ ਹੈ। ਗੰਨਾ ਜ਼ਿਆਦਾ ਲਿਆ ਜਾਂਦਾ ਹੈ ਅਤੇ ਘੱਟ ਲਿਖਿਆ ਜਾਂਦਾ ਹੈ। ਕੀ ਉਸ ਧਾਂਦਲੀ ਦੀ ਬਕਾਇਦਾ ਕੋਈ ਇਨਕੁਆਇਰੀ ਕਰਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰਜ਼ ਨੂੰ ਕਹਿੰਦਾ ਹਾਂ ਕਿ ਚੋਰੀ ਕਰਨ ਵਾਲੇ ਬੜੇ ਹੁਸ਼ਿਆਰ ਹੁੰਦੇ ਹਨ। ਮੈਂ ਸਰਦਾਰ ਸਰੂਪ ਸਿੰਘ ਦੇ ਸਵਾਲ ਦੇ ਜਵਾਬ ਵਿਚ ਵੀ ਕਿਹਾ ਸੀ ਕਿ ਮੈਂ ਸੀਨੀਅਰ ਅਫਸਰ ਨੂੰ ਟੈਲੀਫੋਨ ਕੀਤਾ ਔਰ ਉਸ ਨੇ ਦੋ ਏਰੀਏ ਦੀ ਗੱਲ ਕੀਤੀ ਅਤੇ ਇਸੇ ਤਰ੍ਹਾਂ ਦੂਸਰੇ ਸੀਨੀਅਰ ਅਫਸਰ ਨੂੰ ਟੈਲੀਫੋਨ ਕੀਤਾ ਤਾਂ ਉਹ ਮਿਲਿਆ ਨਹੀਂ। ਇਸ ਲਈ ਮੇਰੀ ਬੇਨਤੀ ਹੈ ਕਿ ਜੋ

[ਖੇਤੀਬਾੜੀ ਮੰਤਰੀ]

ਆਨਰੇਬਲ ਮੈਂਬਰ ਸਾਹਿਬਾਨ ਕਹਿੰਦੇ ਹਨ ਕਿ ਧਾਂਦਲੀ ਹੋਈ ਹੈ ਉਹ ਅੱਜ ਹੀ ਮੇਰੇ ਕੋਲ ਆ ਕੇ ਦੱਸ ਦੇਣ। ਮੈਂ ਉਨ੍ਹਾਂ ਦੇ ਨਾਲ ਅੱਜ ਹੀ ਕੋਈ ਸੀਨੀਅਰ ਅਫਸਰ ਕਾਰ ਵਿਚ ਭੇਜ ਦੇਵਾਂਗਾ ਜਿਹੜਾ ਮੌਕੇ ਤੇ ਪੜਤਾਲ ਕਰ ਲਵੇਗਾ। ਅੱਜ ਹੀ ਉਨ੍ਹਾਂ ਨੂੰ ਭੇਜ ਦੇਵਾਂਗਾ ਕਿਉਂਕਿ ਅੱਜ ਸਵਾਲ ਹੋਇਆ ਹੈ ਕੱਲ ਨੂੰ ਕੀ ਪਤਾ ਉਹ ਆਪਣਾ ਕੋਈ ਇੰਤਜ਼ਾਮ ਕਰ ਲੈਣ।

**ਸਰਦਾਰ ਬਲਦੇਵ ਸਿੰਘ ਮਾਨ :** ਸਪੀਕਰ ਸਾਹਿਬ, ਮੈਂ ਪਿਛਲੇ ਸੈਸ਼ਨ ਵਿਚ ਵੀ ਸ਼ੂਗਰਕੇਨ ਸੈਕਟਰ ਦੇ ਬਾਰੇ ਸਵਾਲ ਕੀਤਾ ਸੀ ਅਤੇ ਕਿਹਾ ਸੀ ਕਿ ਕੰਡੇ ਚਾਲੂ ਕੀਤੇ ਜਾ ਰਹੇ ਹਨ। ਡੇਢ ਮਹੀਨਾ ਹੋਇਆ ਹੈ ਉਹ ਕੰਡੇ ਚਾਲੂ ਹੋ ਗਏ ਹਨ ਪਰ ਹਾਲਤ ਇਹ ਹੈ ਕਿ ਇਕ ਜਾਂ ਦੋ ਪਰਚੀਆਂ ਉਹ ਭੇਜਦੇ ਹਨ। ਜਿਨ੍ਹਾਂ ਲੋਕਾਂ ਦਾ ਗੰਨਾ ਉਨ੍ਹਾਂ ਸੈਕਟਰਾਂ ਦਾ ਬਾਊਂਡ ਹੋਇਆ ਹੈ, ਕੀ ਵਜ਼ੀਰ ਸਾਹਿਬ ਮਿਲ ਵਾਲਿਆਂ ਨੂੰ ਉਨ੍ਹਾਂ ਦਾ ਗੰਨਾ ਚੁਕਣ ਲਈ ਕਹਿਣਗੇ ?

**ਮੰਤਰੀ :** ਸਪੀਕਰ ਸਾਹਿਬ, ਇਸ ਦੇ ਵਿਚ ਸਵਾਲ ਅਸਾਈਂਡ ਏਰੀਆ ਦਾ ਅਤੇ ਗੇਟ ਏਰੀਏ ਦਾ ਆ ਜਾਂਦਾ ਹੈ। ਪਹਿਲਾਂ ਇਹ ਅਸਾਈਂਡ ਏਰੀਆ ਦਾ ਗੰਨਾ ਲੈਣਾ ਬੰਦ ਕੀਤਾ ਹੋਇਆ ਸੀ। ਫਿਰ ਜਨਤਾ ਦੇ ਕਹਿਣ ਤੇ ਅਤੇ ਐਮ. ਐਲ. ਏ. ਸਾਹਿਬਾਨ ਦੇ ਕਹਿਣ ਤੇ ਮੁੜ ਕੇ ਮੈਂ ਇਸ ਨੂੰ ਖੋਲ੍ਹ ਦਿੱਤਾ ਹੈ। ਜਿੰਨਾ ਅਸਾਈਂਡ ਏਰੀਏ ਨੂੰ ਗੰਨਾ ਅਲਾਟ ਕੀਤਾ ਹੈ ਉਸ ਦੀ ਰੇਸ਼ੋ ਦੇ ਮੁਤਾਬਿਕ ਹੀ ਪਰਚੀਆਂ ਮਿਲਦੀਆਂ ਹਨ। ਗੇਟ ਏਰੀਏ ਨੂੰ ਵੱਧ ਅਲਾਟ ਕੀਤਾ ਹੈ ਅਤੇ ਇਸ ਕਰਕੇ ਉਥੇ ਪਰਚੀਆਂ ਵੱਧ ਭੇਜੀਆਂ ਜਾਂਦੀਆਂ ਹਨ ਅਤੇ ਅਸਾਈਂਡ ਏਰੀਏ ਨੂੰ ਘੱਟ ਅਲਾਟ ਕੀਤਾ ਹੈ, ਇਸ ਲਈ ਉਥੇ ਪਰਚੀਆਂ ਘੱਟ ਭੇਜੀਆਂ ਜਾਂਦੀਆਂ ਹਨ। ਜਿੰਨੀ ਰੇਸ਼ੋ ਬਾਊਂਡ ਕੀਤੀ ਗਈ ਹੈ, ਉਸ ਦੇ ਮੁਤਾਬਿਕ ਹੀ ਪਰਚੀਆਂ ਭੇਜੀਆਂ ਜਾ ਰਹੀਆਂ ਹਨ। ਜੇ ਰੇਸ਼ੋ ਦੇ ਮੁਤਾਬਿਕ ਨਹੀਂ ਹੈ ਤਾਂ ਉਹ ਮੈਨੂੰ ਦੱਸਣ, ਅਸੀਂ ਇਸ ਦੀ ਇਨਕੁਆਇਰੀ ਕਰਵਾ ਲਵਾਂਗੇ।

**ਗਿਆਨੀ ਅਰਜਨ ਸਿੰਘ ਲਿੱਟ :** ਸਪੀਕਰ ਸਾਹਿਬ, ਜੇ ਸਾਰੇ ਹਿੰਦੁਸਤਾਨ ਵਿਚ ਮਿੱਲਾਂ ਦੀ ਇਤਨੀ ਕਪੈਸਿਟੀ ਨਹੀਂ ਹੈ ਤਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਲੋਕਾਂ ਨੂੰ ਕਹਿਣਾ ਚਾਹੀਦਾ ਹੈ ਕਿ ਗੰਨਾ ਘਟ ਬੀਜਣ ਤਾਕਿ ਉਸ ਦੀ ਪ੍ਰੋਡਕਸ਼ਨ ਉਸ ਹਿਸਾਬ ਨਾਲ ਹੋਵੇ। (ਵਿਘਨ) ਦੂਸਰਾ ਗੁੜ੍ਹ ਦਾ ਭਾਅ ਵੀ ਸਰਕਾਰ ਮੁਕੱਰਰ ਕਰੇਗੀ ਤਾਕਿ ਕਿਸਾਨ ਨੂੰ ਪੂਰਾ ਭਾਅ ਮਿਲ ਸਕੇ ਅਤੇ ਬਹੁਤਾ ਮਿਲਾਂ ਵੱਲ ਉਨ੍ਹਾਂ ਨੂੰ ਨਾ ਭੱਜਣਾ ਪਵੇ ?

**ਮੰਤਰੀ :** ਸਪੀਕਰ ਸਾਹਿਬ, ਜਿੱਥੋਂ ਤੱਕ ਮੈਨੂੰ ਗਿਆਤ ਹੈ ਪੰਜਾਬ ਦੇ ਵਿਚ ਗੁੜ੍ਹ ਦਾ ਕਰਾਈਸਿਜ਼ ਐਤਕੀਂ ਸਾਲ ਆਇਆ ਹੈ। ਅੱਜ ਤੋਂ 8-10 ਸਾਲ ਪਹਿਲਾਂ ਵੀ ਆਇਆ ਸੀ। ਪਰ ਉਸ ਸਮੇਂ ਸਰਕਾਰ ਨੇ ਆਪਣਾ ਕੋਈ ਧਿਆਨ ਨਹੀਂ ਸੀ ਦਿੱਤਾ। ਐਤਕੀ ਜਦੋਂ ਕਰਾਈਸਿਜ਼ ਆਇਆ ਤਾਂ ਹਿੰਦੁਸਤਾਨ ਦੀ ਪਾਰਲੀਮੈਂਟ ਵਿਚ ਵੀ ਇਸ ਦਾ ਰੌਲਾ ਪਿਆ ਅਤੇ ਗੌਰਮਿੰਟ ਆਫ ਇੰਡੀਆ ਨੇ ਕਿਹਾ ਕਿ ਜੋ ਐਫ. ਸੀ. ਆਈ. ਹੈ ਉਹ ਗੁੜ੍ਹ ਨੂੰ ਖਰੀਦੇ ਤਾਂ ਕਿ ਕੀਮਤਾਂ ਵਿਚ ਧਾਂਦਲੀ ਨਾ ਮਚੇ ਅਤੇ ਕਿਸਾਨ ਨੂੰ ਕੀਮਤ ਪੂਰੀ ਮਿਲੇ। ਦੂਸਰਾ ਗੰਨੇ ਦੀ ਕੀਮਤ ਵਿਚ ਕੋਈ ਧਾਂਦਲੀ ਨਹੀਂ ਹੈ। ਗੰਨਾ ਜੋ ਹੈ ਉਸ ਦੀ ਕੀਮਤ 25 ਪੈਸੇ ਵੱਧ ਦੇ ਕੇ ਚੁੱਕ ਰਹੇ ਹਾਂ। ਸਪੀਕਰ ਸਾਹਿਬ, ਲੋਕਾਂ ਨੂੰ ਇਸ ਗੱਲ ਦਾ ਪਤਾ ਹੈ ਕਿ ਅਸੀਂ 15 ਪ੍ਰਤੀਸ਼ਤ ਗੰਨਾ ਕਰੱਸ਼ ਕਰਨਾ ਹੈ। ਜੋ ਲੋਕ ਗੰਨਾ ਬੀਜਦੇ ਹਨ ਉਹ ਆਪਣੀ ਮਰਜ਼ੀ ਨਾਲ ਬੀਜਦੇ ਹਨ, ਇਸ ਦੇ ਵਿਚ ਅਸੀਂ ਕੁਝ ਨਹੀਂ ਕਰ ਸਕਦੇ। ਜਿਨ੍ਹਾਂ ਨੂੰ ਅਸੀਂ ਇਨਸੈਂਟਿਵਜ਼ ਦੇਂਦੇ ਹਾਂ ਜੇ ਉਹ ਲੋਕ ਗੰਨਾ ਬੀਜਦੇ ਹਨ ਤਾਂ ਅਸੀਂ ਉਨ੍ਹਾਂ ਦਾ ਜ਼ਰੂਰ ਚੁੱਕਦੇ ਹਾਂ।

**ਸ਼੍ਰੀ ਮਦਨ ਮੋਹਨ ਮਿੱਤਲ :** ਸਪੀਕਰ ਸਾਹਿਬ, ਮਿੱਲ ਏਰੀਏ ਵਿਚੋਂ ਗੰਨਾ ਚੁਕਣ ਬਾਰੇ ਮੈਂ ਪਹਿਲਾਂ ਵੀ ਸਵਾਲ ਕੀਤਾ ਸੀ। ਰੋਪੜ ਜ਼ਿਲ੍ਹੇ ਵਿਚ ਜੋ ਮਿਲ ਹੈ ਲੋਕਾਂ ਦੇ ਦੇਖਣ ਵਿਚ ਆਇਆ ਹੈ ਕਿ ਬਾਹਰੋਂ

ਗੰਨਾ ਚੁੱਕਿਆ ਜਾਂਦਾ ਹੈ ਅਤੇ ਇਸ ਏਰੀਏ ਵਿਚੋਂ ਗੰਨਾ ਨਹੀਂ ਚੁਕਿਆ ਜਾ ਰਿਹਾ। ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਐਕਸਟੈਨਸ਼ਨ ਕਰ ਰਹੇ ਹਾਂ। ਮੈਨੂੰ ਪਤਾ ਲਗਾ ਹੈ ਕਿ 15 ਅਪਰੈਲ ਤੋਂ ਬਾਅਦ ਮਿਲ ਗੰਨਾ ਚੁੱਕੇਗੀ ਨਹੀਂ। (ਵਿਘਨ) ਕੀ ਵਜ਼ੀਰ ਸਾਹਿਬ ਇਸ ਦਾ ਪ੍ਰਬੰਧ ਕਰਨਗੇ ਕਿ ਐਕਸਟੈਨਸ਼ਨ ਹੋ ਕੇ ਅਗਲੇ ਸਾਲ ਵੀ ਚਾਲੂ ਰਹੇ ?

**ਮੰਤਰੀ :** ਜੇ ਕੋਈ ਇਸ ਤਰ੍ਹਾਂ ਦੀ ਗੱਲ ਹੈ ਤਾਂ ਵਿਚਾਰ ਕਰ ਲਵਾਂਗੇ। ਸਾਡੀ ਕੋਸ਼ਿਸ਼ ਹੈ ਕਿ ਵੱਧ ਤੋਂ ਵੱਧ ਗੰਨਾ ਕਰੱਸ਼ ਹੋਵੇ।

**ਕਾਮਰੇਡ ਬਲਦੇਵ ਸਿੰਘ ਲੁੰਬਾ :** ਸਪੀਕਰ ਸਾਹਿਬ, ਇਥੇ ਵਜ਼ੀਰੀ ਛੱਡਣ ਦਾ ਸਵਾਲ ਵੀ ਆਇਆ ਅਤੇ ਮਨਿਸਟਰ ਸਾਹਿਬ ਨੇ ਬੜੀ ਦਲੇਰੀ ਨਾਲ ਇਸ ਦਾ ਐਲਾਨ ਵੀ ਕੀਤਾ ਹੈ। ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਧੂਰੀ ਮਿੱਲ ਦੀ ਸੁਸਾਇਟੀ ਜੋ ਹੈ ਉਸ ਦੇ ਵਿਚ ਦਵਾਈਆਂ ਛਿੜਕਣ ਆਦਿ ਦਾ 1972–74 ਵਿਚ 1 ਲੱਖ 82 ਹਜ਼ਾਰ ਰੁਪਏ ਦਾ ਗਬਨ ਹੋਇਆ, ਪਰ ਕਿਹਾ ਇਹ ਗਿਆ ਕਿ ਛੱਤ ਡਿਗ ਗਈ ਅਤੇ ਰਿਕਾਰਡ ਨਹੀਂ ਮਿਲ ਰਿਹਾ। ਇਹ ਗਬਨ ਹੋਇਆ ਹੈ ਅਤੇ ਇਸ ਦੇ ਵਿਚ ਕਈ ਇਨਫਲੂਐਂਸ਼ਲ ਬੰਦੇ ਇਨਵਾਲਵਡ ਹਨ। ਮਾਸਟਰ ਚੰਦ ਸਿੰਘ ਜੀ ਦੀ ਗੱਲ ਠੀਕ ਹੈ ਕਿ ਕਈ ਪੁਲੀਟੀਕਲ ਬੰਦੇ ਇਨਵਾਲਵਡ ਹਨ। ਕੀ ਇਸ ਗੱਲ ਦੀ ਇਨਕੁਆਇਰੀ ਕਰਵਾ ਕੇ ਜਿਹੜੇ ਬੰਦੇ ਇਸ ਦੇ ਵਿਚ ਇਨਵਾਲਵਡ ਹਨ ਉਨ੍ਹਾਂ ਨੂੰ ਸਜ਼ਾ ਦਿਤੀ ਜਾਵੇਗੀ ?

**ਮੰਤਰੀ :** ਆਨਰੇਬਲ ਮੈਂਬਰ ਨੇ ਮੇਰੇ ਨੋਟਿਸ ਵਿਚ ਇਹ ਗੱਲ ਲਿਆਂਦੀ ਹੈ। ਮੈਨੂੰ ਇਹ ਲਿਖ ਕੇ ਦੇ ਦੇਣ, ਮੈਂ ਇਸ ਦੀ ਜ਼ਰੂਰ ਇਨਕੁਆਇਰੀ ਕਰਵਾਵਾਂਗਾ ਅਤੇ ਜੋ ਬੰਦੇ ਗਲਤ ਪਾਏ ਜਾਣਗੇ ਉਨ੍ਹਾਂ ਨੂੰ ਸਜ਼ਾ ਦਿੱਤੀ ਜਾਵੇਗੀ।

**ਸਰਦਾਰ ਜਤਿੰਦਰ ਸਿੰਘ ਕਰੀਹਾ :** ਸਪੀਕਰ ਸਾਹਿਬ ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੋ ਬਾਊਂਡ ਏਰੀਆ ਹੈ ਉਸ ਦੇ ਵਿਚ ਪਰਚੀਆਂ ਦੇਣ ਦਾ ਕੋਈ ਐਸਾ ਪ੍ਰਬੰਧ ਕਰਨਗੇ ਕਿ ਪਰਚੀਆਂ ਡੇਟ ਵਾਈਜ਼ ਪਹਿਲਾਂ ਹੀ ਜ਼ਿਮੀਦਾਰਾਂ ਨੂੰ ਪਹੁੰਚ ਜਾਣ ਤਾਂ ਕਿ ਕੋਈ ਜ਼ਿਮੀਦਾਰ ਨੂੰ ਦਿਕੱਤ ਨਾ ਹੋਵੇ ?

**ਮੰਤਰੀ :** ਸਪੀਕਰ, ਸਾਹਿਬ ਇਹ ਠੀਕ ਹੈ ਕਿ ਇਸ ਦੇ ਵਿਚ ਬੜਾ ਝਗੜਾ ਪੈਂਦਾ ਹੈ ਅਤੇ ਪਰਚੀਆਂ ਵਿਚ ਹੇਰਾ ਫੇਰੀ ਹੁੰਦੀ ਹੈ। ਅਗਲੇ ਸਾਲ ਤੋਂ ਮੇਰੀ ਕੋਸ਼ਿਸ਼ ਹੋਵੇਗੀ ਕਿ ਮੈਂ ਸਾਰੇ ਸਾਥੀਆਂ ਨਾਲ ਸਲਾਹ ਕਰਕੇ ਇਹ ਕਰਵਾ ਦਿਆਂ ਕਿ ਪਰਚੀਆਂ ਮਾਲ ਗਿਰਦਾਵਰੀਆਂ ਦੇ ਮੁਤਾਬਿਕ ਹੋ ਜਾਣ। ਜੇ ਕਿਸੇ ਦੀ 10 ਏਕੜ ਜਾਂ 3 ਏਕੜ ਹੈ ਤਾਂ ਉਸ ਦੇ ਮੁਤਾਬਿਕ ਹੀ ਉਸ ਨੂੰ ਪਰਚੀ ਮਿਲੇ। ਇਹ ਨਾ ਹੋਵੇ ਕਿ 3 ਏਕੜ ਵਾਲੇ ਨੂੰ ਪਰਚੀ 10 ਏਕੜ ਦੀ ਮਿਲ ਜਾਵੇ। ਜੇ ਮਾਲ ਗਿਰਦਾਵਰੀ ਅਨੁਸਾਰ 2 ਏਕੜ ਹੈ ਤਾਂ ਉਸ ਨੂੰ 2 ਏਕੜ ਦੀ ਹੀ ਪਰਚੀ ਮਿਲੇ ਅਤੇ ਜੇ 3 ਏਕੜ ਹੈ ਤਾਂ 3 ਦੀ ਪਰਚੀ ਮਿਲੇ। ਪਹਿਲੇ ਪਰਚੀਆਂ ਮਿਲਣ ਨਾਲੋਂ ਜੇ ਮਾਲ ਗਿਰਦਾਵਰੀਆਂ ਦੇ ਮੁਤਾਬਿਕ ਪਰਚੀਆਂ ਹੋ ਜਾਣਗੀਆਂ ਤਾਂ ਫਿਰ ਇਹ ਚੀਜ਼ ਨਹੀਂ ਹੋਵੇਗੀ, ਕੋਈ ਦਿੱਕਤ ਨਹੀਂ ਹੋਵੇਗੀ।

---

## UNSTARRED QUESTION AND ANSWER

### Deaths due to Hydrophobia, Malaria, Jaundice in the State

**158. Master Babu Singh** : Will the Minister for Health be pleased to state :—

(a) the total number of deaths that occurred in the state due to Hydrophobia, Malaria, Jaundice (infective Hapatitis) during the calandar year 1977 district-wise ;

[Master Babu Singh]

(b) the steps taken to eradicate the diseases mentioned in part (a) above, district-wise, in the State during the said period ;

(c) the total number of stray dogs killed by the Health Department in rural/urban area in the State, district-wise, during the said period ;

(d) whether the Government supplied to the Hospitals at the sub-divisional levels during the said period sufficient quantities of vaccine for the treatment of rabies ;

(e) the number and names of the Hosptials sub-division-wise where no provision exists for the vaccine/medicines mentioned in part (d) above and the reasons therefor ;

(f) the steps taken or proposed to be taken to tackle the menace of stray dogs in the state, district-wise ?

ਸ੍ਰੀ ਦੇਸ ਰਾਜ :

(ੳ)

| | | ਹਲਕਾਅ | ਮਲੇਰੀਆ | ਜਰਕਾਨ (ਇਨਫੈਕਟਿਵ ਹੈਪਾਟਿਟਸ) |
|---|---|---|---|---|
| ਅੰਮ੍ਰਿਤਸਰ | ... | -- | -- | -- |
| ਬਠਿੰਡਾ | ... | 5 | -- | -- |
| ਫਰੀਦਕੋਟ | ... | -- | -- | -- |
| ਫਿਰੋਜ਼ਪੁਰ | ... | -- | -- | 9 |
| ਗੁਰਦਾਸਪੁਰ | ... | -- | -- | 2 |
| ਹੁਸ਼ਿਆਰਪੁਰ | ... | -- | -- | 1 |
| ਜਲੰਧਰ | ... | -- | -- | 21 |
| ਕਪੂਰਥਲਾ | .. | -- | -- | -- |
| ਲੁਧਿਆਣਾ | ... | 2 | -- | 21 |
| ਪਟਿਆਲਾ | ... | -- | -- | -- |
| ਰੋਪੜ | ... | -- | -- | -- |
| ਸੰਗਰੂਰ | ... | -- | -- | -- |

(ਅ) ਹਲਕਾਅ :

(1) ਜ਼ਿਲ੍ਹਾ ਹੈਡ ਕੁਆਰਟਰ, ਸਬ-ਡਵੀਜ਼ਨ ਅਤੇ ਤਹਿਸੀਲ ਪੱਧਰ ਤੇ ਹਸਪਤਾਲਾਂ ਵਿਚ ਐਂਟੀ-ਰੈਬਿਕ ਕਲੀਨਿਕ ਖੋਹਲੇ ਗਏ ਹਨ ।

(2) ਐਂਟੀ-ਰੈਬਿਕ ਇਲਾਜ ਲਈ ਡਾਕਟਰਾਂ ਨੂੰ ਕਸੌਲੀ (ਹਿਮਾਚਲ ਪ੍ਰਦੇਸ਼) ਵਿਖੇ ਸਿਖਲਾਈ ਦਿੱਤੀ ਜਾ ਰਹੀ ਹੈ ।

(3) ਅਵਾਰਾ ਕੁਤਿਆਂ ਨੂੰ ਅਤੇ ਪਾਗਲ ਕੁਤਿਆਂ ਨੂੰ ਮਾਰਨ ਲਈ ਮੁਹਿੰਮ ਆਰਗੇਨਾਈਜ਼ ਕੀਤੀ ਗਈ ਹੈ ।

(4) ਪਾਲਤੂ ਕੁੱਤਿਆਂ ਨੂੰ ਐਂਟੀ-ਰੈਬਿਕ ਟੀਕੇ ਲਾਉਣ ਦਾ ਪ੍ਰਬੰਧ ਵੈਟਰਨਰੀ ਸੰਸਥਾਵਾਂ/ਮਿਊਂਸਪਲ ਕਮੇਟੀਆਂ ਨੇ ਕੀਤਾ ਹੋਇਆ ਹੈ ।

(5) ਲੋਕਾਂ ਨੂੰ ਹਫਤਾਵਾਰੀ ਕੈਂਪਾਂ ਵਿਚ ਪਾਲਤੂ ਕੁੱਤਿਆਂ ਨੂੰ ਹਲਕਣ ਤੋਂ ਬਚਾਉਣ ਲਈ ਟੀਕੇ ਲਗਾਉਣ ਦੀ ਸਿਖਿਆ ਦਿੱਤੀ ਜਾਂਦੀ ਹੈ ।

**ਮਲੇਰੀਆ :**

ਛਿੜਕਾਉ ਉਪਰਾਲੇ, ਮਲੇਰੀਆ ਰੋਕੂ ਦਵਾਈਆਂ ਦਾ ਵੰਡਣਾ, ਐਕਟਿਵ ਸਰਵੇਲੈਂਸ, ਪੈਸਿ-ਸਰਵੇਲੈਂਸ, ਮਲੇਰੀਆ ਕਲੀਨਿਕਾਂ ਦਾ ਖੋਲ੍ਹਣਾ, ਲੋਕਾਂ ਨੂੰ ਮਲੇਰੀਆ ਪ੍ਰੋਗਰਾਮ ਵਿਚ ਹਿੱਸਾ ਲੈਣ ਸਬੰਧੀ ਪ੍ਰੇਰਨਾ ਕਰਨਾ, ਬੁਖ਼ਾਰ ਦੇ ਇਲਾਜ ਲਈ ਫੀਵਰ ਡਿਪੂ ਖੋਲ੍ਹਣਾ ਅਤੇ ਸਿਹਤ ਸਿਖਿਆ ।

**ਜਰਕਾਨ (ਇਨਫੈਕਟਿਵ ਹੈਪਾਟਿਟਸ):**

(1) ਸਾਰੀਆਂ ਮਿਉਨਸਪਲ ਕਮੇਟੀਆਂ ਅਤੇ ਪਬਲਿਕ ਹੈਲਥ ਵਿਭਾਗ ਨੂੰ ਲੋਕਾਂ ਵਾਸਤੇ ਸਾਫ ਪਾਣੀ ਦਾ ਪ੍ਰਬੰਧ ਕਰਨ ਲਈ ਬੇਨਤੀ ਕੀਤੀ ਗਈ ਹੈ ।

(2) ਲੋਕਾਂ ਨੂੰ ਸਿਖਿਆ ਦਿੱਤੀ ਜਾਂਦੀ ਹੈ ਕਿ ਉਹ ਨੰਗੀਆਂ ਰੱਖੀਆਂ ਚੀਜ਼ਾਂ ਅਤੇ ਘੱਟ/ਬਹੁਤ ਪੱਕੀਆਂ ਚੀਜ਼ਾਂ ਦੀ ਵਰਤੋਂ ਨਾ ਕਰਨ ।

(3) ਸਿਹਤ ਅਮਲੇ ਨੂੰ ਕਿਹਾ ਗਿਆ ਹੈ ਕਿ ਉਹ ਜਰਕਾਨ ਦੇ ਕੇਸਿਜ਼ ਦੀ ਸੂਚਨਾ ਸਬੰਧਤ ਮੈਡੀਕਲ ਅਫਸਰ ਨੂੰ ਤੁਰੰਤ ਦੇਣ ।

(4) ਲੋਕਾਂ ਨੂੰ ਸਿਖਿਆ ਦਿੱਤੀ ਜਾਂਦੀ ਹੈ ਕਿ ਵਬਾ ਸਮੇਂ ਪਾਣੀ ਵਿਚ ਕਲੋਰੀਨ ਦੀ ਵਰਤੋਂ ਕਰਨ । ਬਚਾਉ ਦੇ ਤੌਰ ਤੇ ਬਰਫ ਦੇ ਕਾਰਖਾਨਿਆਂ ਵਿਚ ਵਰਤੇ ਜਾਂਦੇ ਪਾਣੀ ਦੇ ਸੈਂਪਲ ਲੈ ਕੇ ਪਰਖੇ ਜਾਂਦੇ ਹਨ । ਖਾਣ ਵਾਲੀਆਂ ਚੀਜ਼ਾਂ ਸਿਹਤ ਵਿਭਾਗ ਦੁਆਰਾ ਚੈਕ ਕੀਤੀਆਂ ਜਾਂਦੀਆਂ ਹਨ ।

| | | | |
|---|---|---|---|
| (ੲ) | ਅੰਮ੍ਰਿਤਸਰ | ... | 11683 |
| | ਬਠਿੰਡਾ | ... | 5039 |
| | ਫਰੀਦਕੋਟ | ... | 5186 |
| | ਫਿਰੋਜ਼ਪੁਰ | ... | 4986 |

[ਸਿਹਤ ਮੰਤਰੀ]

| | | |
|---|---|---|
| ਗੁਰਦਾਸਪੁਰ | ... | 3663 |
| ਹੁਸ਼ਿਆਰਪੁਰ | ... | 4311 |
| ਜਲੰਧਰ | ... | 3698 |
| ਕਪੂਰਥਲਾ | ... | 1589 |
| ਲੁਧਿਆਣਾ | ... | 4223 |
| ਪਟਿਆਲਾ | ... | 1977 |
| ਰੋਪੜ | ... | 1404 |
| ਸੰਗਰੂਰ | ... | 5992 |

(ਸ) ਹਾਂ ਜੀ ।

(ਹ) ਨਿਲ ।

(ਕ) (1) ਅਵਾਰਾ ਕੁੱਤਿਆਂ ਨੂੰ ਮਾਰਨ ਲਈ ਮੁਹਿੰਮਾਂ ਜਾਰੀ ਹਨ । ਲੋਕਾਂ ਨੂੰ ਸਿਹਤ ਸਿਖਿਆ ਦਿੱਤੀ ਜਾਂਦੀ ਹੈ ।

(2) ਡਾਇਰੈਕਟਰ, ਪੰਚਾਇਤ ਪੰਜਾਬ ਨੇ ਪੰਚਾਇਤ ਅਫਸਰਾਂ ਨੂੰ ਹਦਾਇਤਾਂ ਜਾਰੀ ਕਰ ਦਿਤੀਆਂ ਹਨ ਕਿ ਉਹ ਸਿਹਤ ਅਮਲੇ ਨੂੰ ਸਹਿਯੋਗ ਦੇਣ ਅਤੇ ਅਵਾਰਾ ਕੁੱਤਿਆਂ ਨੂੰ ਮਾਰਨ ਵਿਚ ਮੱਦਦ ਕਰਨ ।

(3) ਪਿੰਡਾਂ ਵਿਚ ਸਿਹਤ ਸਿਖਿਆ ਦੇ ਹਫਤਾਵਾਰੀ ਕੈਂਪਾਂ ਸਮੇਂ ਕੁੱਤਿਆਂ ਨੂੰ ਮਾਰਿਆ ਜਾਂਦਾ ਹੈ ।

---

## ANNOUNCEMENT BY THE SECRETARY

ਸਕੱਤਰ : ਮੈਂ ਪੰਜਾਬ ਐਪਰੋਪ੍ਰੀਏਸ਼ਨ (ਨੰਬਰ 2) ਬਿਲ, 1978 ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖਦਾ ਹਾਂ ਜੋ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਚਾਲੂ ਸਮਾਗਮ ਦੇ ਦੌਰਾਨ ਪਾਸ ਕੀਤਾ ਗਿਆ ਸੀ ਅਤੇ ਜਿਸ ਤੇ ਰਾਜਪਾਲ ਨੇ ਸਹਿਮਤੀ ਦੇ ਦਿੱਤੀ ਹੈ ।

## QUESTION OF PRIVILEGE

**Mr. Speaker** : On the 13th January, 1978, Comrade Baldev Singh Loomba and others gave notice of a Privilege Motion against the Excise and Taxation Minister alleging that while intervening in the debate on 5th January 1978 he had made a wrong statement regarding the damage to the Public Library at Bhatinda. On that day I gave an interim ruling saying that I would give my ruling after getting the clarification from the Minister concerned.

I have received the requisite clarification from the Excise and Taxation Minister wherein he has stated that he had re-cheked the position and found that no damage was done to the main building of the Library and that only a small portionof the boundary wall which is common with other building had been damaged. Therefore, what he had stated on the 5th January 1978, in the House was perfectly correct.

In view of the above clarification, I do not give my consent to the question of privilege being raised.

## CALL ATTENTION NOTICES UNDER RULE 66

(ਕ੍ਰਮ ਨੰ : 113)

**ਸਰਦਾਰ ਕਿਰਪਾਲ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਵਿਦਿਆ ਪੀਠ ਸੰਸਥਾ, ਦਿੱਲੀ ਵੱਲੋਂ ਮਾਨਤਾ ਪ੍ਰਾਪਤ ਚਾਰ ਆਯੁਰਵੈਦਿਕ ਕਾਲਜਾਂ; ਸ੍ਰੀ ਲਕਸ਼ਮੀ ਨਰਾਇਣ, ਆਯੁਰਵੈਦਿਕ ਕਾਲਜ, ਅੰਮ੍ਰਿਤਸਰ, ਭਗਵਾਨ ਸ੍ਰੀ ਚੰਦਰ ਆਯੁਰਵੈਦਿਕ ਕਾਲਜ, ਅੰਮ੍ਰਿਤਸਰ, ਸ੍ਰੀ ਅਮਰ ਕ੍ਰਿਸ਼ਨ ਆਯੁਰਵੈਦਿਕ ਕਾਲਜ, ਪਟਿਆਲਾ, ਸ੍ਰੀ ਧਾਨੰਤਰੀ ਆਯੁਰਵੈਦਿਕ ਕਾਲਜ, ਚੰਡੀਗੜ੍ਹ ਵਿਚ ਆਯੁਰਵੈਦਿਕ ਆਚਾਰੀਆ ਦੀ ਡਿਗਰੀ ਪ੍ਰਾਪਤ ਕਰਨ ਲਈ ਪੜ੍ਹ ਰਹੇ 600 ਦੇ ਕਰੀਬ ਨੌਜਵਾਨਾਂ ਦਾ ਭਵਿੱਖ ਖੱਤਰੇ ਵਿਚ ਪੈ ਚੁੱਕਾ ਹੈ । ਵਿਦਿਆ ਪੀਠ ਵਿੱਚੋਂ ਡਿਗਰੀ ਪ੍ਰਾਪਤ ਕਰਨ ਵਾਲੀ ਵਿਦਿਆ ਨੂੰ ਮਾਨਤਾ ਨਾ ਦੇਣ ਦਾ ਫੈਸਲਾ ਸਰਕਾਰ ਦੀ ਸਾਰੀ ਮੁਸੀਬਤ ਦਾ ਕਾਰਣ ਬਣਿਆ ਹੋਇਆ ਹੈ । ਇਸ ਫੈਸਲੇ ਤੋਂ ਬਾਅਦ ਸੈਂਟਰਲ ਹੈਲਥ ਮਨਿਸਟਰੀ ਵੱਲੋਂ ਇਕ ਪ੍ਰੈਸ ਨੋਟ ਨੰ: ਪੀ. ਜੀ. ਏ./ ਜੀ. ਐਸ. ਆਰ./ਆਰ. ਪੀ. ਜੀ/632/1 ਮਿਤੀ 30 ਸਤੰਬਰ, 1977 ਵਿਚ ਸਟੇਟ ਸਰਕਾਰ ਨੂੰ ਕਿਹਾ ਗਿਆ ਹੈ ਕਿ ਉਨ੍ਹਾਂ ਨੌਜਵਾਨਾਂ ਲਈ ਆਯਰਵੈਦਿਕ ਵਿਦਿਆ ਤੇ ਡਿਗਰੀ ਦਾ ਪ੍ਰਬੰਧ ਕਰਨ । ਸੈਂਟਰਲ ਸਰਕਾਰ ਦੀ ਚਿੱਠੀ ਨੰ: ਆਟਿ/120/18/77/ਡਸਕ/ ਰਾਹੀਂ ਉਪ੍ਰੋਕਤ ਹਦਾਇਤਾਂ ਕੀਤੀਆਂ ਸਨ । ਜਿਨ੍ਹਾਂ ਉਤੇ ਸਰਕਾਰ ਨੇ ਅਜੇ ਤਕ ਕੋਈ ਫੈਸਲਾ ਨਹੀਂ ਲਿਆ । ਨੌਜਵਾਨ ਬੇਕਾਰ ਫਿਰ ਰਹੇ ਹਨ । 600 ਦੇ ਕਰੀਬ ਘਰਾਂ ਵਿਚ ਫੈਲੀ ਤਸ਼ਵੀਸ਼ ਪੰਜਾਬ ਦੇ ਲੋਕਾਂ ਵਿਚ ਸਰਕਾਰ ਲਈ ਨਫਰਤ ਪੈਦਾ ਕਰ ਰਹੀ ਹੈ । ਸਰਕਾਰ ਇਸ ਨਾਜ਼ੁਕ ਮਸਲੇ ਨੂੰ ਹੱਲ ਕਰਨ ਲਈ ਕੀਤੀਆਂ ਜਾਂ ਕਰਨ ਵਾਲੀਆਂ ਕਾਰਵਾਈਆਂ ਦਾ ਵੇਰਵਾ ਦੇ ਕੇ ਆਪਣੀ ਪੁਜੀਸ਼ਨ ਸਪੱਸ਼ਟ ਕਰੇ ।

**ਸਿਹਤ ਮੰਤਰੀ (ਸ੍ਰੀ ਦੇਸ ਰਾਜ)** : ਪੰਜਾਬ ਆਯੁਰਵੈਦਿਕ ਵਿਭਾਗ (ਕਲਾਸ 3 ਟੈਕਨੀਕਲ) ਸਰਵਿਸ ਰੂਲਜ਼ 1963 ਦੇ ਅਧੀਨ ਸਾਲ 1972 ਦੇ ਦੌਰਾਨ ਇੱਕ ਨੋਟੀਫਿਕੇਸ਼ਨ ਜਾਰੀ ਕੀਤਾ ਗਿਆ ਸੀ, ਜਿਸ ਰਾਹੀਂ ਇਨ੍ਹਾਂ ਨਿਯਮਾਂ ਦੇ ਮੰਤਵਾਂ ਲਈ, ਕੁਝ ਸੰਸਥਾਵਾਂ ਅਤੇ ਯੂਨੀਵਰਸਿਟੀਆਂ ਵੱਲੋਂ ਅਵਾਰਡ ਕੀਤੇ ਡਿਗਰੀਆਂ/ਡਿਪਲੋਮਿਆਂ ਨੂੰ ਮਾਨਤਾ ਦਿੱਤੀ ਗਈ ਸੀ। ਇਹ ਮਹਿਸੂਸ ਕੀਤਾ ਗਿਆ ਸੀ ਕਿ ਆਲ ਇੰਡੀਆ ਵਿਦਿਆਪੀਠ, ਨਵੀਂ ਦਿੱਲੀ, ਨਾਲ ਐਫਲੀਏਟਿਡ ਕਾਲਜਾਂ ਵਿੱਚ ਰੈਗੂਲਰ ਕੋਰਸਾਂ ਦੀ ਪੜ੍ਹਾਈ ਨਹੀਂ ਕੀਤੀ ਜਾਂਦੀ ਸੀ ਅਤੇ ਨਾਂ ਹੀ ਯੋਗ ਸਹੂਲਤਾਂ ਉਪਲੱਬਧ ਸਨ, ਜਿਸ ਕਾਰਨ ਇਸ ਸੰਸਥਾ ਦਾ ਨਾਂ ਉਕਤ ਦੱਸੀ ਨੋਟੀਫਿਕੇਸ਼ਨ ਵਿਚ ਸ਼ਾਮਲ ਨਹੀਂ ਕੀਤਾ ਗਿਆ ਸੀ।

ਜਿਥੋਂ ਤੱਕ ਕੇਂਦਰ ਸਰਕਾਰ ਵੱਲੋਂ ਮਿਤੀ 30 ਸਤੰਬਰ, 1977 ਨੂੰ ਜ਼ਾਰੀ ਕੀਤੇ ਪਰੈਸ ਨੋਟ ਦਾ ਸਬੰਧ ਹੈ, ਮੈਂ ਸੱਭ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਕੇਂਦਰ ਸਰਕਾਰ ਨੇ ਰਾਜ ਸਰਕਾਰਾਂ ਨੂੰ, ਆਪਣੇ ਪੱਤਰ ਮਿਤੀ 22 ਅਕਤੂਬਰ, 1977 ਨਾਲ ਭੇਜੇ ਗਏ ਪਰੈਸ ਨੋਟ ਵਿਚ ਇਹ ਦਰਸਾਇਆ ਗਇਆ ਸੀ ਕਿ ਆਲ ਇੰਡੀਆ ਵਿਦਿਅਪੀਠ ਦੇ ਵਿਦਿਆਰਥੀਆਂ ਦੇ ਪ੍ਰਤੀਨਿੱਧ, ਜੋ ਪਿਛਲੇ ਕਈ ਦਿਨਾਂ ਤੋਂ ਆਪਣੀਆਂ ਮੰਗਾਂ ਲਈ ਜਦੋ-ਜਹਿਦ ਕਰ ਰਹੇ ਹਨ, ਨੇ ਮਿਤੀ 29 ਸਤੰਬਰ, 1977 ਨੂੰ ਸਿਹਤ ਮੰਤਰਾਲੇ ਦੇ ਅਧਿਕਾਰੀਆਂ ਨਾਲ ਅਗਾਂਹ ਵਿਚਾਰ ਵਟਾਂਦਰਾ ਕੀਤਾ। ਉਨ੍ਹਾਂ ਦੀਆਂ ਮੰਗਾਂ ਨੂੰ ਵਿਸ਼ੇਸ਼ ਧਿਆਨ ਦਿੰਦੇ ਹੋਏ, ਵਿਦਿਆਰਥੀਆਂ ਨੂੰ ਇਹ ਸਿਹਤ ਮੰਤਰਾਲੇ ਵਲੋਂ ਸੂਚਿਤ ਕੀਤਾ ਗਿਆ ਸੀ ਕਿ ਭਵਿੱਖ ਵਿੱਚ ਉਨ੍ਹਾਂ ਦੀ ਯੋਗ ਟਰੇਨਿੰਗ ਦਾ ਪ੍ਰਬੰਧ ਕਰਨ ਲਈ ਅਤੇ ਸਲਾਨਾ ਇਮਤਿਹਾਨ ਲੈਣ

[ਸਿਹਤ ਮੰਤਰੀ]

ਲਈ, ਰਾਜ ਸਰਕਾਰ ਜਾਂ ਸਬੰਧਤ ਯੂਨੀਵਰਸਿਟੀ ਦੀ ਸਹਿਮਤੀ ਨਾਲ ਸਬੰਧਤ ਸਟੇਟ ਬੋਰਡ ਦੁਆਰਾ ਪ੍ਰਬੰਧ ਕਰਨ ਦੀ ਸੰਭਾਵਨਾ ਦਾ ਪਤਾ ਲਗਾਇਆ ਜਾਵੇਗਾ, ਨਹੀਂ ਤਾਂ ਫਿਰ ਸੈਂਟਰਲ ਬੋਰਡ ਰਾਹੀਂ ਇਹ ਪ੍ਰਬੰਧ ਕੀਤਾ ਜਾਵੇਗਾ। ਇਮਤਿਹਾਨ ਲੈਣ ਲਈ ਸਟੇਟ ਬੋਰਡ ਦੀ ਰਾਜ ਸਰਕਾਰ ਵੱਲੋਂ ਸਥਾਪਨਾ ਕਰਨਾ ਉਚਿਤ ਨਹੀਂ ਸਮਝਿਆ ਗਿਆ, ਕਿਉਂਜੋ ਪ੍ਰਾਈਵੇਟ ਹੋਮੋਪੈਥਿਕ ਕਾਲਜਾਂ ਵਿੱਚ ਪੜ੍ਹਾਈ ਕਰ ਰਹੇ ਵਿਦਿਆਰਥੀ ਪੰਜਾਬ ਸਟੇਟ ਹੋਮੋਪੈਥਿਕ ਕੌਂਸਲ ਸਿਸਟਮ ਆਫ ਮੈਡੀਸਨ ਦੁਆਰਾ ਲਏ ਗਏ ਇਮਤਿਹਾਨ ਤੋਂ ਸੰਤੁਸ਼ਟ ਨਹੀਂ ਸਨ। ਫਿਰ ਵੀ, ਪੰਜਾਬ ਸਰਕਾਰ ਨੇ ਵਿਦਿਆ ਪੀਠ ਨਾਲ ਸਬੰਧਤ ਪ੍ਰਾਈਵੇਟ ਆਯੁਰਵੈਦਿਕ ਕਾਲਿਜਾਂ ਵਿਚ ਪੜ੍ਹ ਰਹੇ ਵਿਦਿਆਰਥੀਆਂ ਦੀਆਂ ਤਕਲੀਫਾਂ ਤੇ ਹਮਦਰਦੀ ਨਾਲ ਵਿਚਾਰ ਕੀਤਾ ਅਤੇ ਆਪਣੇ ਯੋਗ ਵਸੀਲਿਆਂ ਦੀ ਵਰਤੋਂ ਕੀਤੀ ਅਤੇ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਅਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਨੂੰ, ਪੰਜਾਬ ਰਾਜ ਵਿਚ ਚਲ ਰਹੇ ਅਜਿਹੇ ਕਾਲਜਾਂ ਵਿਚ ਪੜ੍ਹ ਰਹੇ ਵਿਦਿਆਰਥੀਆਂ ਦੀ ਪਾਤਰਤਾ ਨੂੰ ਪਰਤਿਆਉਣ ਲਈ ਇਕ ਟੈਸਟ ਲੈਣ ਲਈ ਪਰੇਰਿਆ ਤਾਂ ਜੋ ਜੇਕਰ ਉਹ ਚਾਹੁਣ ਕੰਡੈਂਸਡ ਕੋਰਸ ਵਿਚ ਦਾਖਲਾ ਲੈਣ। ਉਕਤ ਦੱਸੇ ਇਮਤਿਹਾਨ ਵਿੱਚ ਪਾਸ ਹੋਣ ਵਾਲੇ ਵਿਦਿਆਰਥੀਆਂ ਲਈ ਕੰਡੈਂਸਡ ਕੋਰਸ ਸਬੰਧਤ ਕਾਲਜ ਆਰਗੇਨਾਈਜ਼ ਕਰਨਗੇ, ਜਿਸ ਦਾ ਸਿਲੇਬਸ ਅਤੇ ਪੜ੍ਹਾਈ ਦਾ ਸਮਾਂ ਸਬੰਧਤ ਯੂਨੀ-ਵਰਸਿਟੀਆਂ ਵੱਲੋਂ ਪ੍ਰਵਾਨ ਕੀਤੇ ਜਾਣ ਤੇ ਬੀ. ਏ. ਐਮ. ਐਸ. ਦੀ ਡਿਗਰੀ ਮਿਲ ਸਕੇਗੀ।

**ਸਰਦਾਰ ਕਿਰਪਾਲ ਸਿੰਘ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਦਾ ਜਵਾਬ ਤਾਂ ਆ ਗਿਆ ਹੈ ਕਿ ਸੈਂਟਰਲ ਗੌਰਮਿੰਟ ਨੇ ਸੂਬਾਈ ਸਰਕਾਰਾਂ ਨੂੰ ਸਰਕੂਲਰ ਕੀਤਾ ਹੈ। ਉਨ੍ਹਾਂ ਨੇ ਮੰਨਿਆ ਅਤੇ ਇਨ੍ਹਾਂ ਨੂੰ ਬੋਰਡ ਬਣਾਉਣ ਲਈ ਕਿਹਾ। ਇਹ ਵੀ ਮੰਨਿਆਂ ਪਰ ਇਨ੍ਹਾਂ ਨੇ ਬੋਰਡ ਕਾਇਮ ਕਰਨਾ ਯੋਗ ਨਹੀਂ ਸਮਝਿਆ ਜਦ ਕਿ ਸੈਂਟਰਲ ਸਰਕਾਰ ਨੇ ਕਿਹਾ ਇਨ੍ਹਾਂ ਨੂੰ ਕਿ ਯੂਨੀਵਰਸਿਟੀਆਂ ਨੂੰ ਇਮ-ਤਿਹਾਨ ਲੈਣ ਲਈ ਪ੍ਰੇਰਿਆ ਜਾਵੇ। ਮੈਂ ਇਕ ਯੂਨੀਵਰਸਿਟੀ ਦੀ ਸੈਨੇਟ ਦਾ ਮੈਂਬਰ ਹਾਂ। ਉਥੇ ਇਹ ਗੱਲ ਇਕ ਮੀਟਿੰਗ ਵਿਚ ਹੋਈ। ਉਹ ਕਹਿੰਦੇ ਹਨ ਕਿ ਅਸੀਂ ਇਸ ਦੀ ਐਫੀਲੀਏਸ਼ਨ ਦੇ ਖਿਲਾਫ ਹਾਂ ਅਤੇ ਇਮਤਿਹਾਨ ਨਹੀਂ ਲੈ ਸਕਦੇ। ਬੋਰਡ ਹੈ ਨਹੀਂ, ਉਨ੍ਹਾਂ ਦੇ ਇਮਤਿਹਾਨ ਕੌਣ ਲਵੇ ? ਇਸ ਬਾਰੇ ਸੋਚਣਾ ਇਨ੍ਹਾਂ ਨੇ ਹਾਲੇ ਤੱਕ ਮੁਨਾਸਿਬ ਨਹੀਂ ਸਮਝਿਆ। ਹਾਲੇ ਤੱਕ ਵੀ ਵਿਦਿਆ ਪੀਠ ਦੇ ਸੈਂਟਰਲ ਕੌਂਸਲ ਐਕਟ ਦੇ ਸਫਾ 48 ਦੇ ਅੰਦਰਾਜ ਮੁਤਾਬਿਕ ਪ੍ਰਵਾਨਤ ਹੈ। ਇਸ ਨੂੰ ਹੱਲ ਕਰਨ ਲਈ ਚੀਫ ਮਨਿਸਟਰ ਸਾਹਿਬ ਨੇ ਇਕ ਮੀਟਿੰਗ ਬੁਲਾਈ ਉਸ ਦਾ ਜ਼ਿਕਰ ਵੀ ਕੀਤਾ ਹੈ, ਪਰ ਗਲ ਕਿਸੇ ਸਿਰੇ ਨਹੀਂ ਚੜ੍ਹੀ। ਮੈਂ ਚਾਹਵਾਂਗਾ ਕਿ ਇਸ ਤੇ ਤਫਸੀਲ ਨਾਲ ਸਟੇਟਮੈਂਟ ਦੇਣ।

**ਮੰਤਰੀ**: ਸਪੀਕਰ ਸਾਹਿਬ, ਮਾਮਲੇ ਦੀ ਖਾਸ ਟੇਢੀ ਹਾਲਤ ਨੇ ਅਜੀਬ ਸ਼ਕਲ ਅਖਤਿਆਰ ਕੀਤੀ ਹੈ। ਮੈਂ ਪਹਿਲੇ ਦਸਿੱਆ ਹੈ ਕਿ ਆਲ-ਇੰਡੀਆ ਵਿਦਿਆ ਪੀਠ ਇਕ ਪ੍ਰਾਈਵੇਟ ਇੰਸਟੀਚਿਊਸ਼ਨ ਸੀ ਜਿਹੜੀ ਕੀ ਇਨਕਾਰਪੋਰੇਟ ਬਾਡੀ ਨਹੀਂ ਸੀ। ਇਸ ਦਾ ਧੰਦਾ ਕਾਫੀ ਦੇਰ ਤੋਂ ਚਲ ਰਿਹਾ ਸੀ। ਕੁਝ ਕਾਲਜਾਂ ਨੂੰ ਉਸ ਨੇ ਐਫੀਲੀਏਸ਼ਨ ਦੇ ਦਿੱਤੀ ਅਤੇ ਬੱਚੇ ਦਾਖਲ ਹੁੰਦੇ ਰਹੇ। ਇਸ ਵਿਚ ਪੜ੍ਹਾਈ ਦਾ ਕੋਈ ਚੰਗਾਂ ਪ੍ਰਬੰਧ ਨਹੀਂ ਸੀ। ਪੁਰਾਣੇ ਗੁਰੂ ਔਰ ਸ਼ਿਸ਼ ਵਾਲਾ ਸਿਲਸਿਲਾ ਚਲਦਾ ਸੀ। ਅੱਜ ਦੇ ਮੌਜੂਦਾ ਢਾਂਚੇ ਦੇ ਮੁਤਾਬਿਕ ਕੋਈ ਮੈਡੀਸਨਜ਼ ਦਾ ਸਿਲਸਿਲਾ ਨਹੀਂ ਸੀ। ਵਿਦਿਆਰਥੀਆਂ ਨੇ ਵਿਦਿਆਪੀਠ ਦੇ ਇਮਤਿਹਾਨ ਦੇਣੋਂ ਇਨਕਾਰ ਕਰ ਦਿਤਾ। ਇਸ ਤੇ ਕੇਂਦਰ ਸਰਕਾਰ ਦੇ ਸਿਹਤ ਮੰਤਰੀ ਅਤੇ ਸਿਹਤ ਮੰਤਰਾਲੇ ਦੇ ਅਧਿਕਾਰੀਆਂ ਨੇ ਮਿਲ ਕੇ ਇਨ੍ਹਾਂ ਨੂੰ ਕਿਹਾ ਕਿ ਅਸੀਂ ਕੋਸ਼ਿਸ਼ ਕਰਾਂਗੇ ਇਸ ਮਸਲੇ ਨੂੰ ਵਿਦਿਆਪੀਠ ਦੇ ਦਾਇਰੇ ਤੋਂ ਕੱਢ ਕੇ ਕੋਈ ਪ੍ਰਬੰਧ ਕੀਤਾ ਜਾਵੇਗਾ। ਮੈਂ ਕੋਈ ਗੱਲ ਛੁਪਾਈ ਨਹੀਂ। ਅਸੀਂ ਜਵਾਬ ਦਿੱਤਾ ਹੈ ਕਿ ਬੋਰਡ ਕਾਇਮ ਕਰਨਾ ਸੰਭਵ ਨਹੀਂ। ਕਿਉਂਕਿ

ਬੌਂਤੜਾਂ ਦੇ ਅੱਗੇ ਹੀ ਬਹੁਤ ਮਸਲੇ ਪੈਦਾ ਹੋਏ ਹਨ। ਨਾਲ ਹੀ ਨਾਲ ਬਾਦਲ ਸਾਹਿਬ ਨੇ ਇਸ ਦੇ ਵਿਚ ਦਿਲਚਸਪੀ ਲਈ ਭਾਵੇਂ ਸਰਕਾਰ ਦਾ ਇਸ ਦੇ ਨਾਲ ਕੋਈ ਸਬੰਧ ਨਹੀਂ, ਗਲਤੀ ਨਾਲ ਬੱਚੇ ਇਹੋ ਜਿਹੀਆਂ ਦੁਕਾਨਾਂ ਵਿਚ ਫਸ ਗਏ ਹਨ। ਉਨ੍ਹਾਂ ਨੂੰ ਉਥੋਂ ਕਢਣ ਵਾਸਤੇ ਯੂਨੀਵਰਸਿਟੀਆਂ ਦੇ ਵਾਈਸ ਚਾਂਸਲਰਜ਼ ਸਾਹਿਬਾਨ ਨਾਲ ਮੀਟਿੰਗ ਕੀਤੀ। ਇਹ ਗੱਲ ਦਰੁਸਤ ਹੈ ਕਿ ਯੂਨੀਵਰਸਿਟੀਆਂ ਲਈ ਇਹੋ ਜਿਹੇ ਕਾਲਜਾਂ ਨੂੰ ਮਾਨਤਾ ਦੇਣਾ ਠੀਕ ਨਹੀਂ। ਬੱਚੇ ਇਹ ਚਾਹੁੰਦੇ ਸੀ ਕਿ ਉਨ੍ਹਾਂ ਦੇ ਸਿਲੇਬਸ ਮੁਤਾਬਿਕ ਇਮਤਿਹਾਨ ਲੈ ਲੈਣ ਅਤੇ ਉਸਦੇ ਬਾਅਦ ਕਿਸੇ ਕਿਸਮ ਦਾ ਕੰਡੈਂਸਡ ਕੋਰਸ ਬਣ ਸਕੇ। ਇਸ ਤੇ ਹੀ ਉਹ ਯੂਨੀਵਰਸਿਟੀਆਂ ਰਜ਼ਾਮੰਦ ਕੀਤੀਆਂ। ਪਰ ਯੂਨੀਵਰਸਿਟੀਆਂ ਉਨ੍ਹਾਂ ਨੂੰ ਐਫੀਲੀਏਸ਼ਨ ਨਹੀਂ ਦੇ ਸਕਦੀਆਂ। ਇਸ ਤੋਂ ਅੱਗੇ ਬਾਦਲ ਸਾਹਿਬ ਨੇ ਫਿਰ ਮੀਟਿੰਗ ਕੀਤੀ ਜਿਸ ਦੇ ਵਿਚ ਸਾਡੇ ਇੰਡਸਟਰੀ ਮਨਿਸਟਰ ਵੀ ਸਨ ਅਤੇ ਮੈਂ ਵੀ ਸ਼ਾਮਲ ਸੀ। ਇਸ ਦੇ ਵਿਚ ਵਾਈਸ-ਚਾਂਸਲਰਜ਼ ਅਤੇ ਸਾਰੇ ਕਾਲਜਾਂ ਦੇ ਪ੍ਰਿੰਸੀਪਲ ਵੀ ਸ਼ਾਮਲ ਸਨ। ਵਾਈਸ ਚਾਂਸਲਰਜ਼ ਨੂੰ ਮੰਨਵਾਇਆ ਗਿਆ ਕਿ ਉਨ੍ਹਾਂ ਦਾ ਅਲਿਜੀਬਿਲਿਟੀ ਟੈਸਟ ਲੈਣਗੇ। ਉਸ ਦੀ ਰੋਸ਼ਨੀ ਵਿਚ ਕੋਈ ਕੰਡੈਂਸਡ ਕੋਰਸ ਬਣ ਜਾਏਗਾ। ਵਿਦਿਆ ਪੀਠ ਦੇ ਫਾਈਨਲ ਦੇ ਸਟੂਡੈਂਟਸ ਦੀ ਜਿਹੜੇ ਰੈਗੂਲਰ ਕੋਰਸ ਆਯੁਰ-ਵੈਦਿਕ ਦੇ ਮੁਤਾਬਿਕ ਚਲਦਾ ਹੈ, ਅਲਿਜੀਬਿਲਟੀ ਹੋ ਜਾਵੇ। ਜਿਸ ਤਰ੍ਹਾਂ ਯੂਨੀਵਰਸਿਟੀਆਂ ਉਸ ਦਾ ਸਿਲੇਬਸ ਤਿਆਰ ਕਰਨਗੀਆਂ ਉਸ ਦੇ ਮੁਤਾਬਿਕ ਇਮਤਿਹਾਨ ਲਿੱਤਾ ਜਾਏਗਾ। ਲੇਕਿਨ ਮੈਨੂੰ ਹੁਣ ਇਥੇ ਆਉਣ ਵੇਲੇ ਇਤਲਾਹ ਮਿਲੀ ਸੀ ਕਿ ਸੈਂਟਰਲ ਗੌਰਮਿੰਟ ਨੇ ਕੋਈ ਐਸੀ ਗਲ ਕੀਤੀ ਹੈ ਕਿ ਸੈਂਟਰਲ ਬੋਰਡ ਕਾਇਮ ਕਰ ਦਿੱਤਾ ਜਾਏਗਾ ਔਰ ਸ਼ਾਇਦ ਹੁਣ ਸਾਨੂੰ ਯੂਨੀਵਰਸਿਟੀਆਂ ਨੂੰ ਕਹਿਣ ਦੀ ਲੋੜ ਨਾ ਪਵੇ। ਮੈਂ ਆਫੀਸ਼ਲ ਸੂਚਨਾ ਦਾ ਇੰਤਜ਼ਾਰ ਕਰ ਰਿਹਾ ਹਾਂ।

(ਕ੍ਰਮ ਨੰ: 133)

**ਸ੍ਰੀ ਹਰਬੰਸ ਲਾਲ ਖੰਨਾ**: ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਪਿੰਡ ਜਸਤਰਵਾਲ, ਤਹਿਸੀਲ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ ਵਿੱਚ ਹੈ। ਉਥੇ 300 ਪ੍ਰਵਾਰ ਆਪਣੇ ਕਾਰੋਬਾਰ ਵਿਚ ਲੱਗੇ ਹੋਏ ਉਹ ਭੇਂ, ਕੋਲ ਡੋਡੇ, ਮਛਲੀ, ਸਿੰਘਾੜੇ ਪੈਦਾ ਕਰਦੇ ਹਨ। ਉਥੇ ਉਨ੍ਹਾਂ ਨੇ 20 ਦੇ ਲਗ ਭਗ ਟਿਊਬਵੈੱਲ ਲਗਾਏ ਹੋਏ ਹਨ। ਸਿੰਜਾਈ ਵਿਭਾਗ ਦੇ ਡਰੇਨੇਜ ਵਿਭਾਗ ਨੇ ਉਥੇ ਡਰੇਨਾਂ ਦੀ ਖੁਦਾਈ ਦਾ ਕੰਮ ਸ਼ੁਰੂ ਕੀਤਾ ਹੈ। ਉਸ ਖੁਦਾਈ ਨਾਲ ਉਥੇ ਦਾ ਸਾਰਾ ਇਲਾਕਾ ਸੁੱਕ ਜਾਵੇਗਾ ਜਿਸ ਨਾਲ ਇਸ ਇਲਾਕੇ ਦੇ ਸਾਰੇ ਗਰੀਬ ਲੋਕ ਆਪਣੇ ਆਪਣੇ ਕਾਰੋ-ਬਾਰ ਤੋਂ ਵਾਂਝੇ ਹੋ ਜਾਣਗੇ। ਇਨ੍ਹਾਂ ਸਾਰੇ ਪ੍ਰਵਾਰਾਂ ਵਿਚ ਬਹੁਤ ਬੇਚੈਨੀ ਹੈ ਤੇ ਉਹ ਸਾਰੇ ਬੇਰੋਜ਼ਗਾਰ ਹੋ ਜਾਣਗੇ। ਮੁੱਖ ਮੰਤਰੀ ਜੀ ਨੂੰ ਪ੍ਰਾਰਥਨਾ ਹੈ ਕਿ ਉਹ ਸਦਨ ਵਿਚ ਇਸ ਬਾਰੇ ਬਿਆਨ ਦੇਣ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)**: ਤਹਿਸੀਲ ਅਜਨਾਲਾ ਦੇ ਪਿੰਡ ਜਸਤਰਵਾਲ ਅਤੇ ਹੋਰ ਕਈ ਪਿੰਡਾਂ ਵਿਚ ਸੇਮ ਦੀ ਗੰਭੀਰ ਸਮੱਸਿਆ ਹੈ। ਇਸ ਸਮੱਸਿਆ ਦੇ ਹੱਲ ਲਈ ਇੱਕ ਨਵੀਂ ਉਮਰਪੁਰਾ ਡਰੇਨ, ਜਿਸ ਦੀ ਲੰਬਾਈ 14 ਕਿਲੋਮੀਟਰ ਹੈ, ਨੂੰ ਬਣਾਉਣ ਦੀ ਤਜਵੀਜ਼ ਕੀਤੀ ਗਈ ਹੈ, ਜਿਸ ਦੀ ਟੈਕਨੀਕਲ ਕਮੇਟੀ ਅਤੇ ਸਟੇਟ ਫਲੱਡ ਕੰਟਰੋਲ ਬੋਰਡ ਨੇ ਪ੍ਰਵਾਨਗੀ ਦੇ ਦਿੱਤੀ ਹੈ। ਇਸ ਸਕੀਮ ਦੀ ਲਾਗਤ ਲੱਗ ਭੱਗ 25 ਲੱਖ ਰੁਪਏ ਅਤੇ ਇਸ ਸਕੀਮ ਤੇ 22 ਵਰਗ ਮੀਲ ਦੇ ਇਲਾਕੇ ਨੂੰ ਫਾਇਦਾ ਹੋਵੇਗਾ।

ਇਹ ਡਰੇਨ ਪਿੰਡ ਜਸਤਰ ਵਾਲ, ਤਹਿਸੀਲ ਅਜਨਾਲਾ, ਜ਼ਿਲ੍ਹਾ ਅੰਮ੍ਰਿਤਸਰ ਵਿੱਚ ਗੁਜ਼ਰਦੀ ਹੈ। ਇਸ ਪਿੰਡ ਵਿਚ 40 ਏਕੜ ਦਾ ਇੱਕ ਛੰਭ ਹੈ ਜਿਹੜਾ ਕਿ ਸੇਮ ਦੀ ਸਮਸਿਆ ਦਾ ਜ਼ਿੰਮੇਵਾਰ

[ਮੁੱਖ ਮੰਤਰੀ]

ਹੈ। ਇਸ ਨਾਲ ਇਲਾਕੇ ਵਿਚ ਥੂਰ ਅਤੇ ਕੱਲਰ ਫੈਲ ਰਿਹਾ ਹੈ। ਤਜਵੀਜ਼ ਕੀਤੀ ਡਰੇਨ ਦੀ ਅਜੇ ਖੁਦਾਈ ਸ਼ੁਰੂ ਨਹੀਂ ਹੋਈ ਹੈ। ਅਲਾਈਨਮੈਂਟ ਨੂੰ ਫਿਕਸ ਕਰਨ ਲਈ ਡਿਟੇਲਡ ਸਰਵੇ ਕੀਤਾ ਜਾ ਰਿਹਾ ਹੈ।

ਹੜ੍ਹ ਪੀੜਤ ਅਤੇ ਸੇਮ ਦੀ ਮਾਰ ਹੇਠ ਇਲਾਕੇ ਨੂੰ ਬਚਾਉਣ ਵਾਸਤੇ ਇਹ ਸੰਭਾਵਨਾ ਹੋ ਸਕਦੀ ਹੈ ਕਿ ਜੋ ਲੋਕ ਪਾਣੀ ਦੇ ਛੱਪੜਾਂ ਤੇ ਆਪਣਾ ਕਾਰੋਬਾਰ ਕਰਦੇ ਹਨ ਜਲ ਨਿਕਾਸ ਦੀ ਸਹੂਲਤਾਂ ਨਾਲ ਉਨ੍ਹਾਂ ਨੂੰ ਕੁਝ ਅਸਰ ਪਵੇ। ਫਿਰ ਵੀ ਬਹੁਤ ਵੱਡੇ ਰਕਬੇ ਅਤੇ ਉਥੋਂ ਦੇ ਰਹਿਣ ਵਾਲੇ ਲੋਕਾਂ ਅਤੇ ਕਿਸਾਨਾਂ ਨੂੰ ਇਸ ਪ੍ਰਾਜੈਕਟ ਦਾ ਫਾਇਦਾ ਹੋਵੇਗਾ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਕੋਲੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਅਸੀਂ ਇਸ ਗੱਲ ਲਈ ਕੁਮਿਟਡ ਹਾਂ ਕਿ ਅਸੀਂ ਸੂਬੇ ਵਿਚੋਂ ਬੇਰੋਜ਼ਗਾਰੀ ਨੂੰ ਦੂਰ ਕਰਨਾ ਹੈ ਅਤੇ ਲੋਕਾਂ ਨੂੰ ਰੁਜ਼ਗਾਰ ਦੇਣਾ ਹੈ। ਮੁੱਖ ਮੰਤਰੀ ਜੀ ਨੇ ਦੱਸਿਆ ਹੈ ਕਿ ਇਸ ਇਲਾਕੇ ਵਿਚ 40 ਏਕੜ ਦਾ ਛੰਭ ਹੈ ਜਿੱਥੇ ਕਿ ਲਗ ਭਗ 300, 350 ਪ੍ਰਵਾਰ ਇਸ ਵੇਲੇ ਕੰਮ ਕਰ ਰਹੇ ਹਨ। ਅਗਰ ਡਰੇਨੇਜ਼ ਦੀ ਇਹ ਸਕੀਮ, ਜਿਸ ਨੂੰ ਕਿ ਟੈਕਨੀਕਲ ਪ੍ਰਵਾਨਗੀ ਦਿੱਤੀ ਗਈ ਹੈ, ਕਾਮਯਾਬ ਹੋ ਗਈ ਤਾਂ ਆਟੋਮੈਟੀਕਲੀ ਉਹ 300, 350 ਪ੍ਰਵਾਰ, ਜੋ ਅੱਜ ਸਮਾਜ ਤੇ ਜਾਂ ਸਰਕਾਰ ਤੇ ਕਿਸੇ ਕਿਸਮ ਦਾ ਬੋਝ ਨਹੀਂ, ਉਹ ਸਰਕਾਰ ਤੇ ਬੋਝ ਬਣ ਜਾਣਗੇ ਉਹ ਬੇਰੋਜ਼ਗਾਰ ਹੋ ਜਾਣਗੇ, ਉਨ੍ਹਾਂ ਕੋਲ ਕੋਈ ਕਾਰੋਬਾਰ ਨਹੀਂ ਹੋਵੇਗਾ। ਸਰਕਾਰ ਉਤੇ ਉਨ੍ਹਾਂ ਦੀ ਬੇਰੁਜ਼ਗਾਰੀ ਦੀ ਇੱਕ ਬੜੀ ਵੱਡੀ ਸਮਸਿਆ ਹੋਵੇਗੀ ਅਤੇ ਸਮਾਜ ਦੇ ਲੋਕਾਂ ਤੇ ਵੀ ਇਹ ਜ਼ਿੰਮੇਵਾਰੀ ਹੋਵੇਗੀ। ਕੀ ਮੁੱਖ ਮੰਤਰੀ ਜੀ ਕੋਈ ਇਹੋ ਜਿਹਾ ਪ੍ਰਬੰਧ ਕਰਨਗੇ ਤਾਂ ਕਿ ਉਨ੍ਹਾਂ ਦਾ ਕੰਮ ਬਣ ਜਾਵੇ। ਇਹ ਜਿਹੜੀ ਡਰੇਨ ਹੈ ਇਹ ਉਥੋਂ ਦੀ ਨਾ ਲੰਘੇ ਅਤੇ ਦੂਸਰੇ ਪਾਸੇ ਲੰਘੇ, ਕੀ ਇਸ ਤਰ੍ਹਾਂ ਦਾ ਭਰੋਸਾ ਮੁੱਖ ਮੰਤਰੀ ਜੀ ਦਿਵਾਉਣਗੇ ਤਾਂ ਕਿ ਉਹ ਪ੍ਰਵਾਰ ਡਿਸਟਰਬ ਨਾ ਹੋਣ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੋਵਾਂ ਵਿਚੋਂ ਇਕ ਬੱਚ ਸਕਦੇ ਹਨ। ਭਾਵੇਂ ਤਾਂ ਕੋਲ ਡੋਡੇ ਵਾਲਿਆਂ ਨੂੰ ਬਚਾ ਲਿਆ ਜਾਵੇ ਜਾਂ ਫਿਰ ਧਾਨ ਅਤੇ ਕਣਕ ਵਾਲਿਆਂ ਨੂੰ ਬਚਾਇਆ ਜਾਵੇ। ਕਣਕ ਅਤੇ ਧਾਨ ਵਾਲਿਆਂ ਦਾ ਬਹੁਤ ਸਾਰਾ ਰਕਬਾ ਇਸ ਨਾਲ ਇਫੈਕਟਿਡ ਹੈ। ਮੇਰਾ ਵਿਚਾਰ ਹੈ ਕਿ ਉਨ੍ਹਾਂ ਨੂੰ ਬਚਾਇਆ ਜਾਵੇ ਅਤੇ ਕੋਲ ਡੋਡਿਆਂ ਵਾਲਿਆਂ ਨੂੰ ਰਹਿਣ ਦੇਈਏ।

**ਕ੍ਰਮ ਨੰ: 134**

1. **ਕਾਮਰੇਡ ਦਲੀਪ ਸਿੰਘ ਟਪਿਆਲਾ**
2. **ਕਾਮਰੇਡ ਦਰਸ਼ਨ ਸਿੰਘ ਝਬਾਲ**
3. **ਮਾਸਟਰ ਚੰਦ ਸਿੰਘ**

ਮੈਂ ਸਰਕਾਰ ਦਾ ਧਿਆਨ ਲੋਕ ਮਹਤਤਾ ਦੇ ਇੱਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਪੰਜਾਬ ਰਾਜ ਬਿਜਲੀ ਬੋਰਡ ਵੱਲੋਂ ਬਿਜਲੀ ਕੁਨੈਕਸ਼ਨ ਲੈਣ ਲਈ ਹਜ਼ਾਰਾਂ ਕਿਸਾਨਾਂ ਪਾਸੋਂ ਇੱਕ ਇੱਕ ਹਜ਼ਾਰ ਰੁਪਏ ਜਮ੍ਹਾਂ ਕਰਾਏ ਗਏ। ਕਿਸਾਨਾਂ ਨੇ ਕਰਜ਼ਾ ਲੈ ਕੇ ਰਕਮ ਜਮ੍ਹਾਂ ਕਰਾਈ ਹੈ ਤੇ ਬਿਜਲੀ ਦੀਆਂ ਮੋਟਰਾਂ ਲੈ ਕੇ ਰੱਖੀਆਂ ਹਨ। ਕਿਸਾਨ ਬਿਜਲੀ ਕੁਨੈਕਸ਼ਨ ਦੀ ਉਡੀਕ ਵਿੱਚ ਸਨ ਕਿ ਪੰਜਾਬ ਰਾਜ ਬਿਜਲੀ ਬੋਰਡ ਵੱਲੋਂ ਫਰਵਰੀ ਮਹੀਨੇ ਵਿਚ ਇੱਕ ਚਿੱਠੀ ਜਾਰੀ ਕੀਤੀ ਗਈ ਹੈ ਕਿ ਕੁਨੈਕਸ਼ਨ 31 ਮਾਰਚ, 1978 ਤਕ ਨਹੀਂ ਮਿਲ ਸਕਦੇ ਇਸ ਕਰਕੇ ਕਿਸਾਨ ਆਪਣੀ ਜਮ੍ਹਾਂ ਕਰਾਈ ਰਕਮ ਵਾਪਸ ਲੈ ਸਕਦੇ ਹਨ। ਜਿਨ੍ਹਾਂ ਨੇ ਰਕਮ ਵਾਪਿਸ ਕਰਾ ਲਈ

ਉਨ੍ਹਾਂ ਦੀ ਪਰਾਇਰਟੀ ਨਹੀਂ ਰਹੇਗੀ ਇਸ ਚਿੱਠੀ ਦੇ ਜਾਰੀ ਹੋਣ ਨਾਲ ਜਿਨ੍ਹਾਂ ਕਿਸਾਨਾਂ ਨੇ ਕਰਜ਼ੇ ਲੈ ਕੇ ਮੋਟਰਾਂ ਖਰੀਦ ਕੇ ਰੱਖੀਆਂ ਹਨ ਤੇ ਕੁਨੈਕਸ਼ਨ ਚਾਹੁੰਦੇ ਹਨ ਉਨ੍ਹਾਂ ਵਿਚ ਬੜੀ ਬੇਚੈਨੀ ਪੈਦਾ ਹੋ ਰਹੀ ਹੈ। ਸਬੰਧਤ ਮੰਤਰੀ ਕਿਰਪਾ ਕਰਕੇ ਦੱਸਣਗੇ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)**: 24 ਸਤੰਬਰ, 1976 ਨੂੰ ਪੰਜਾਬ ਰਾਜ ਬਿਜਲੀ ਬੋਰਡ ਵੱਲੋਂ ਜਾਰੀ ਕੀਤੀਆਂ ਗਈਆਂ ਹਦਾਇਤਾਂ ਅਨੁਸਾਰ ਸਾਰੇ ਭਾਵੀ ਟਿਊਬਵੈਲ ਖਪਤਕਾਰਾਂ ਤੋਂ ਮੰਗ ਕੀਤੀ ਗਈ ਸੀ ਕਿ ਉਹ 1,000 ਰੁਪਏ ਪ੍ਰਤੀ ਕੁਨੈਕਸ਼ਨ ਸਮੇਤ ਟੈਸਟ ਰਿਪੋਰਟ ਦੇ ਬੋਰਡ ਕੋਲ ਜਮ੍ਹਾਂ ਕਰਾਉਣ ਅਤੇ ਉਨ੍ਹਾਂ ਦੀ ਸੀਨੀਅਰਤਾ ਟੈਸਟ ਰਿਪੋਰਟ ਦੇ ਪੇਸ਼ ਕਰਨ ਜਾਂ 1,000 ਰੁਪਏ ਦੀ ਰਾਸ਼ੀ ਜਮ੍ਹਾਂ ਕਰਾਉਣ, ਜਿਹੜੀ ਵੀ ਘਟਨਾ ਬਾਅਦ ਵਿਚ ਹੋਵੇ ਉਸ ਮਿਤੀ ਤੋਂ ਮਿਥੀ ਜਾਣੀ ਸੀ। ਇਸ ਰਾਸ਼ੀ ਵਿੱਚੋਂ 500 ਰੁਪਏ ਤਾਂ ਸਰਵਿਸ ਚਾਰਜਿਜ਼ ਵੱਲ ਦਰਜ ਹੋਣੇ ਸਨ ਅਤੇ ਬਾਕੀ ਦੀ ਰਕਮ ਬਿਜਲੀ ਦੇ ਆਉਣ ਵਾਲੇ ਬਿੱਲਾਂ ਲਈ ਐਡਵਾਂਸ ਸਮਝੀ ਜਾਣੀ ਸੀ। ਐਪਰ ਜਿਨ੍ਹਾਂ ਲੋਕਾਂ ਨੇ ਟੈਸਟ ਰਿਪੋਰਟਾਂ ਅਤੇ 1,000 ਰੁਪਏ ਦੀ ਰਾਸ਼ੀ ਜਮ੍ਹਾਂ ਕਰਵਾਈ ਸੀ ਉਨ੍ਹਾਂ ਦੀ ਗਿਣਤੀ ਨੂੰ ਵੇਖਦੇ ਹੋਏ ਜੁਲਾਈ, 1977 ਦੇ ਦੌਰਾਨ ਬੋਰਡ ਦੀ ਪਾਲਿਸੀ ਤੇ ਮੁੜ ਵਿਚਾਰ ਕੀਤਾ ਗਿਆ ਅਤੇ ਇਹ ਮਹਿਸੂਸ ਕੀਤਾ ਗਿਆ ਕਿ ਜਿਨ੍ਹਾਂ ਭਾਵੀ ਖਪਤਕਾਰਾਂ ਨੇ ਫਾਰਮੈਲਿਟੀਜ਼ ਪੂਰੀਆਂ ਕੀਤੀਆਂ ਹਨ, ਉਨ੍ਹਾਂ ਸਾਰਿਆਂ ਨੂੰ ਬਿਜਲੀ ਕੁਨੈਕਸ਼ਨ 31 ਮਾਰਚ, 1978 ਤਕ ਦੇਣਾ ਸੰਭਵ ਨਹੀਂ। ਇਸ ਲਈ ਇਹ ਫੈਸਲਾ ਕੀਤਾ ਗਿਆ ਕਿ ਅਜਿਹੇ ਬਿਨੈਕਾਰਾਂ ਨੂੰ ਖੁਲ੍ਹ ਦਿੱਤੀ ਜਾਵੇ ਕਿ ਉਹ ਜਾਂ ਤਾਂ 1,000 ਰੁਪਏ ਦੀ ਜਮ੍ਹਾਂ ਰਾਸ਼ੀ ਤੇ ਇੱਕ ਸਾਲ ਲਈ ਨਿਸਚਿਤ ਕੀਤੇ ਫਿਕਸਡ ਡਿਪੌਜ਼ਿਟ ਰੇਟ ਨਾਲ ਵਿਆਜ਼ ਮੰਨਜ਼ੂਰ ਕਰ ਲੈਣ ਜਾਂ ਉਹ ਇਹ ਰਾਸ਼ੀ ਵਾਪਿਸ ਲੈ ਲੈਣ। ਅਜਿਹੇ ਬਿਨੈਕਾਰਾਂ ਨੂੰ ਜਿਹੜੇ ਕਿ ਜਮਾਂ ਰਾਸ਼ੀ ਵਾਪਸ ਲੈਣਾ ਚਾਹੁੰਣਗੇ ਇਹ ਰਾਸ਼ੀ ਮੁੜ ਜਮ੍ਹਾਂ ਕਰਾਉਣ ਲਈ ਬੋਰਡ ਵੱਲੋਂ ਤਿੰਨ ਮਹੀਨੇ ਦਾ ਅਗੇਤਾ ਨੋਟਿਸ ਦਿੱਤਾ ਜਾਵੇਗਾ ਅਤੇ ਉਨ੍ਹਾਂ ਦੀ ਮੂਲ ਸੀਨੀਅਰਤਾ ਜਿਹੜੀ ਹੈ ਕਿ ਉਨ੍ਹਾਂ ਵਲੋਂ ਪਹਿਲਾਂ ਫਾਰਮੈਲਿਟੀਜ਼ ਪੂਰੀਆਂ ਕਰਨ ਦੇ ਆਧਾਰ ਤੇ ਨਿਸ਼ਚਿਤ ਕੀਤੀ ਗਈ ਸੀ, ਵਿੱਚ ਕੋਈ ਫਰਕ ਨਹੀਂ ਪਾਇਆ ਜਾਵੇਗਾ। ਇਹ ਸੋਧੀਆਂ ਹਦਾਇਤਾਂ ਬਿਨੈਕਾਰਾਂ ਦੇ ਲਾਭ ਲਈ ਹੀ ਹਨ ਅਤੇ ਬਿਜਲੀ ਕੁਨੈਕਸ਼ਨ ਲਈ ਸੀਨੀਅਰਤਾ ਜੋ ਮਿੱਥੀ ਗਈ ਹੈ ਉਸ ਨੂੰ ਡਿਸਟਰਬ ਨਹੀਂ ਕਰਦੀਆਂ।

**ਕਾਮਰੇਡ ਦਰਸ਼ਨ ਸਿੰਘ ਝਬਾਲ**: ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਇਹ ਜਾਣਨਾ ਚਾਹਾਂਗਾ ਕਿ ਇਹ ਚਿੱਠੀ ਜਾਰੀ ਹੋਣ ਕਰਕੇ ਜਿਨ੍ਹਾਂ ਨੇ ਰਕਮ ਵਾਪਿਸ ਲੈ ਲਈ ਹੈ, ਕੀ ਉਨ੍ਹਾਂ ਦੀ ਸੀਨੀਅਰਤਾ ਵਿੱਚ ਕੋਈ ਫਰਕ ਤਾਂ ਨਹੀਂ ਪਵੇਗਾ ?

**ਮੁੱਖ ਮੰਤਰੀ**: ਉਹ ਮੈਂ ਕਲੀਅਰ ਕਰ ਦਿੱਤਾ ਹੈ। ਇਸਦੇ ਵਿਚ ਕੋਈ ਫਰਕ ਨਹੀਂ ਪਵੇਗਾ।

**ਮਾਸਟਰ ਚੰਦ ਸਿੰਘ**: ਸਪੀਕਰ ਸਾਹਿਬ, ਮੇਰਾ ਸਪਲੀਮੈਂਟਰੀ ਇਹ ਹੈ ਕਿ ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ 3 ਮਹੀਨੇ ਦੇ ਨੋਟਿਸ ਦਿੱਤੇ ਜਾਣਗੇ ਜਿਨ੍ਹਾਂ ਨੇ ਪੈਸੇ ਵਾਪਸ ਲੈ ਲਏ ਹਨ। ਸਪੀਕਰ ਸਾਹਿਬ, ਕਿਸਾਨਾਂ ਨੇ ਹਜ਼ਾਰ ਹਜ਼ਾਰ ਰੁਪਏ ਜਮ੍ਹਾਂ ਕਰਾਉਣ ਤੋਂ ਬਾਅਦ ਟੈਸਟ ਰਿਪੋਰਟਾਂ ਲਈਆਂ ਪਰ ਇਸ ਦੇ ਬਾਵਜੂਦ ਉਨ੍ਹਾਂ ਨੂੰ ਕੁਨੈਕਸ਼ਨ ਨਹੀਂ ਮਿਲੇ। ਉਨ੍ਹਾਂ ਨੇ ਕਰਜ਼ੇ ਲੈ ਕੇ ਬਿਜਲੀ ਦੀਆਂ ਮੋਟਰਾਂ ਖਰੀਦ ਲਈਆਂ ਹਨ। ਜਿਹੜੇ ਕਰਜ਼ੇ ਇਸ ਲਈ ਉਨ੍ਹਾਂ ਨੇ ਲੈਂਡ ਮਾਰਟਗੇਜ਼ ਬੈਂਕਾਂ ਤੋਂ ਲਏ ਹਨ ਉਨ੍ਹਾਂ ਤੇ ਵਿਆਜ ਪੈ ਰਿਹਾ ਹੈ। ਇਸ ਕਾਰਣ ਕੀ ਉਨ੍ਹਾਂ ਨੂੰ ਛੇਤੀ ਕੁਨੈਕਸ਼ਨ ਦੇਣ ਦਾ ਕੋਈ ਉਚੇਚਾ ਪ੍ਰਬੰਧ ਸਰਕਾਰ ਕਰੇਗੀ ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਇਸ ਸਕੀਮ ਅਧੀਨ 65,000 ਦੇ ਕਰੀਬ ਅਰਜ਼ੀਆਂ ਆਈਆਂ ਸਨ। ਲੇਕਿਨ ਉਸਦੇ ਵਿਚੋਂ 32,000 ਨੂੰ ਕੁਨੈਕਸ਼ਨ ਅਸੀਂ ਕਰੰਟ ਈਅਰ ਤੱਕ ਦੇ ਦਿੱਤੇ ਹਨ। ਅਗਲੇ ਸਾਲ ਵਿੱਚ ਬਾਕੀ ਦੇ 33,000 ਐਪਲੀਕੈਂਟਸ ਨੂੰ ਕੁਨੈਕਸ਼ਨ ਦੇ ਦਿੱਤੇ ਜਾਣਗੇ।

**ਸਾਥੀ ਰੂਪ ਲਾਲ:** ਆਨ ਏ ਪੁਆਇੰਟ ਆਫ਼ ਆਰਡਰ, ਸਰ। ** **

**ਸ੍ਰੀ ਸਪੀਕਰ:** ਤੁਹਾਡਾ ਪੁਆਇੰਟ ਆਫ਼ ਆਰਡਰ ਕੀ ਹੈ?

**ਸਾਥੀ ਰੂਪ ਲਾਲ:** ** ** **

**ਸ੍ਰੀ ਸਪੀਕਰ:** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ।

**ਪ੍ਰਿੰਸਿਪਲ ਓਮ ਪ੍ਰਕਾਸ਼ ਬੱਗਾ:** ** ** **

(ਹੁੰਸੀ) (Interruptions) (Thumping)

**Mr. Speaker:** This is no point of order. ਇਹ ਕੋਈ ਅੱਜ ਦੀ ਗੱਲ ਨਹੀਂ ਹੈ। ਤੁਸੀਂ ਮੇਰੇ ਕੋਲ ਆ ਜਾਣਾ ਆਪਾਂ ਗੱਲ ਕਰ ਲਵਾਂਗੇ।

**ਪ੍ਰਿੰਸਿਪਲ ਓਮ ਪ੍ਰਕਾਸ਼ ਬੱਗਾ:** पुलिस अफसर का जलूस निकाला गया और सरकार कोई ऐक्शन ले।

**ਸ੍ਰੀ ਸਪੀਕਰ:** ਤੁਸੀਂ ਬੱਗਾ ਸਾਹਿਬ, ਮੇਰੇ ਦਫ਼ਤਰ ਆ ਜਾਣਾ, ਉਥੇ ਅਸੀਂ ਗੱਲ ਕਰ ਲਵਾਂਗੇ। (ਵਿਘਨ) (ਇਸ ਸਮੇਂ ਹਾਊਸ ਵਿਚ ਕਾਫੀ ਸ਼ੋਰ ਸੀ) ਤੁਸੀਂ ਮੇਰੀ ਗਲ ਸੁਣੋ।

**ਸਾਥੀ ਰੂਪ ਲਾਲ:** ਸਪੀਕਰ ਸਾਹਿਬ, ਇਕ ਅਫਸਰ ਨੂੰ ਅਲਵਿਦਾ ਕਹਿਣ ਲਈ ਇਸ ਤਰ੍ਹਾਂ ਪੁਲਿਸ ਜਲੂਸ ਕੱਢੇ, ਇਹ ਰੂਲਜ਼ ਦੀ ਉਲੰਘਣਾ ਹੈ ......... (ਵਿਘਨ) ਤੁਸੀਂ ਸਾਡੀ ਗੱਲ ਨਹੀਂ ਸੁਣਦੇ।.........

**ਸ੍ਰੀ ਸਪੀਕਰ:** ਮੈਂ ਤਾਂ ਇਹ ਕਹਿੰਦਾ ਹਾਂ ਕਿ ਜੇਕਰ ਕੋਈ ਐਸਾ ਮਸਲਾ ਹੈ ਤਾਂ ਉਸਨੂੰ ਹਾਊਸ ਦੇ ਵਿਚ ਰੇਜ਼ ਕਰਨ ਵਾਸਤੇ ਰੂਲਜ਼ ਹਨ, ਕਈ ਤਰੀਕੇ ਦਿੱਤੇ ਹੋਏ ਹਨ। ਜੇਕਰ ਤੁਸੀਂ ਨਹੀਂ ਚਾਹੋਗੇ ਤਾਂ ਮੈਂ ਕਰ ਦੇਵਾਂਗਾ। ਪਰ ਤੁਸੀਂ ਪਹਿਲਾਂ ਮੇਰੇ ਪਾਸ ਆ ਕੇ ਗੱਲ ਕਰ ਲਵੋ। ਇਹ ਛੇ ਮਹੀਨੇ ਦੀ ਗੱਲ ਹੈ।

**ਪ੍ਰਿੰਸਿਪਲ ਓਮ ਪ੍ਰਕਾਸ਼ ਬੱਗਾ:** ** ** **

**ਸ੍ਰੀ ਸਪੀਕਰ:** ਤੁਸੀਂ ਬੱਗਾ ਸਾਹਿਬ ਜੋ ਕੁਝ ਕਹਿ ਰਹੇ ਹੋ ਇਹ ਪ੍ਰੋਸੀਡਿੰਗਜ਼ ਦਾ ਪਾਰਟ ਤਾਂ ਬਣਨਾ ਨਹੀਂ ਹੈ। ਮੈਂ ਫਿਰ ਕਹਿੰਦਾ ਹਾਂ ਕਿ ਅਗਰ ਤੁਸੀਂ ਹਾਊਸ ਵਿਚ ਇਸ ਮਸਲੇ ਨੂੰ ਲਿਆਉਣਾ ਚਾਹੁੰਦੇ ਹੋ ਤਾਂ ਉਸ ਦੇ ਵਾਸਤੇ ਹੋਰ ਕਈ ਤਰੀਕੇ ਹਨ। (ਵਿਘਨ)

**ਪ੍ਰਿੰਸਿਪਲ ਓਮ ਪ੍ਰਕਾਸ਼ ਬੱਗਾ:** ** ** **

**ਸਾਥੀ ਰੂਪ ਲਾਲ:** ** ** **

**ਸ੍ਰੀ ਸਪੀਕਰ:** ਇਹ ਜੋ ਕੁਝ ਕਹਿੰਦੇ ਹਨ, ਐਕਸਪੰਜ ਕਰ ਦਿੱਤਾ ਜਾਵੇ।

---

**Expunged as ordered by the Chair.

MOTION UNDER RULE 16

**Minister for Industries (Shri Balramji Dass Tandon )** : Sir, I beg to move—

That the House at its rising this day shall stand adjourned *sine die*.

**Mr. Speaker** : Motion moved —

That the House at its rising this day shall stand adjourned *sine die*. (ਵਿਘਨ)

(ਇਸ ਸਮੇਂ ਕਈ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਸਨ।)

**ਡਾਕਟਰ ਕੇਵਲ ਕ੍ਰਿਸ਼ਨ** (ਮੁਕੇਰੀਆਂ) : ਸਪੀਕਰ ਸਾਹਿਬ, ਮੈਂ ਇਸ ਤੇ ਬੋਲਣਾ ਚਾਹਵਾਂਗਾ।

**प्रिंसिपल ओम प्रकाश बग्गा** : स्पीकर साहिब, व्यवस्था का प्रश्न......

**ਸ੍ਰੀ ਸਪੀਕਰ** : ਮੈਂ ਅਪੀਲ ਕਰਾਂਗਾ ਕਿ ਤੁਸੀਂ ਮੇਰੇ ਪਾਸ ਆ ਜਾਓ, ਮੈਂ ਤਰੀਕਾ ਦੱਸ ਦੇਵਾਂਗਾ। ਇਹ ਢੰਗ ਸਹੀ ਨਹੀਂ ਹੈ। ਜਿਹੜਾ ਤਰੀਕਾ ਤੁਸੀਂ ਅਖਤਿਆਰ ਕਰ ਰਹੇ ਹੋ ਇਹ ਚੰਗਾ ਨਹੀਂ ਹੈ।

(ਇਸ ਸਮੇਂ ਮਾਨਯੋਗ ਮੈਂਬਰ ਸਾਥੀ ਰੂਪ ਲਾਲ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਖੜ੍ਹੇ ਹੋਏ।)

**ਸ੍ਰੀ ਸਪੀਕਰ** : ਸਾਥੀ ਸਾਹਿਬ, ਤੁਸੀਂ ਮੇਰੇ ਪਾਸ ਆ ਜਾਣਾ ਆਪਾਂ ਗੱਲ ਕਰ ਲਵਾਂਗੇ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਇਹ ਜਿਹੜੀ ਸਾਈਨੇ-ਡਾਈ ਦੀ ਮੋਸ਼ਨ ਲਿਆਂਦੀ ਗਈ ਹੈ, ਮੈਂ ਇਸਦੇ ਸਬੰਧ ਵਿਚ ਖੜਾ ਹੋਇਆ ਹਾਂ। ਵਿਰੋਧ ਕਰਨ ਲਈ ਤਾਂ ਨਹੀਂ ਖੜਾ ਹੋਇਆ ਕਿਉਂਕਿ ਸਾਡੀ ਪਾਰਟੀ ਵੱਲੋਂ ਵੀ ਲਿਖ ਕੇ ਦਿੱਤਾ ਗਿਆ ਹੈ, ਸੀ.ਪੀ. ਆਈ. ਔਰ ਸੀ.ਪੀ.ਐਮ. ਵਲੋਂ ਵੀ ਲਿਖ ਕੇ ਦਿੱਤਾ ਗਿਆ ਹੈ (ਵਿਘਨ) ਕਿ ਅੱਜ ਸੈਸ਼ਨ ਨਾ ਵਧਾਇਆ ਜਾਵੇ। ਮੈਂ ਇਹ ਕਹਾਂਗਾ ਕਿ ਬਹੁਤ ਸਾਰੇ ਬਿੱਲਾਂ ਦੇ ਨੋਟਿਸ ਆਏ ਹਨ। ਕਈ ਬਿੱਲ ਤਾਂ ਇਨਟ੍ਰੋਡਿਊਸ ਵੀ ਹੋ ਚੁੱਕੇ ਹਨ। ਕਮੇਟੀਆਂ ਦੀਆਂ ਰਿਪੋਰਟਾਂ ਵੀ ਆਈਆਂ ਹਨ ਔਰ ਇਹ ਪਹਿਲਾ ਸੈਸ਼ਨ ਹੈ ਜਦੋਂ ਕਿ ਕੋਈ ਇਫੈਕਟਿਵ ਲੇਜਿਸਲੇਟਿਵ ਬਿਜ਼ੀਨੈਸ ਨਾ ਹੋਇਆ ਹੋਵੇ। ਇਸ ਲਈ ਮੈਂ ਅਪੀਲ ਕਰਾਂਗਾ ਕਿ ਆਰਡੀਨੈਂਸ ਨਾ ਕੀਤੇ ਜਾਣ ਕਿਉਂਕਿ ਬਹੁਤ ਸਾਰੇ ਤਾਂ ਬਿੱਲ ਇੰਟ੍ਰੋਡਿਊਸ ਵੀ ਕੀਤੇ ਗਏ ਹਨ ਔਰ ਬਿਲਜ਼ ਦੇ ਬਾਰੇ ਮਨਿਸਟਰ ਸਾਹਿਬ ਸਟੇਟਮੈਂਟਾਂ ਦੇ ਚੁੱਕੇ ਹਨ ਕਿ ਬਾਕਾਇਦਾ ਬਿੱਲ ਲਿਆਵਾਂਗੇ। ਮੈਂ ਕਹਿੰਦਾ ਹਾਂ ਕਿ ਆਰਡੀਨੈਂਸ ਤਾਂ ਇਕ ਐਸਾ ਕੁਲਹਾੜਾ ਹੈ ਜਿਹੜਾ ਕਿ ਲੋਕਾਂ ਨੂੰ, ਮੈਂਬਰਾਂ ਨੂੰ ਬੋਲਣ ਤੋਂ ਰੋਕਦਾ ਹੈ ਅਤੇ ਉਨ੍ਹਾਂ ਦੀ ਜ਼ਬਾਨ ਬੰਦ ਕਰਦਾ ਹੈ ਕਿਉਂਕਿ ਅਸੀਂ ਵੇਖਿਆ ਹੈ ਕਿ ਜਿਹੜੇ ਸਰਕਾਰ ਵੱਲੋਂ ਟੈਕਸ ਲਗਾਏ ਗਏ ਸੀ, ਉਨ੍ਹਾਂ ਤੇ ਵੀ ਜਦੋਂ ਲੋਕਾਂ ਵੱਲੋਂ ਖਦਸ਼ਿਆਂ ਦਾ ਇਜ਼ਹਾਰ ਕੀਤਾ ਗਿਆ ਤਾਂ ਮਾਨਯੋਗ ਫਾਇਨੈਂਸ ਮਨਿਸਟਰ ਸਾਹਿਬ ਨੇ ਉਨ੍ਹਾਂ ਨੂੰ ਰਿਫਿਊਟ ਕੀਤਾ ਹੈ। ਮੈਂ ਸਮਝਦਾ ਹਾਂ ਕਿ ਪੰਚਾਇਤ ਐਕਟ ਵਿਚ ਅਮੈਂਡਮੈਂਟ ਹਨ ਔਰ ਹੋਰ ਵੀ ਕਈ ਐਕਟ ਹਨ ਜਿਨ੍ਹਾਂ ਨੂੰ ਸਰਕਾਰ ਨੂੰ ਇਥੇ ਲਿਆਉਣਾ ਚਾਹੀਦਾ ਹੈ ਆਰਡੀਨੈਂਸ ਨਹੀਂ ਕਰਨੇ ਚਾਹੀਦੇ। ਸਾਰੇ ਲੋਕਾਂ ਨੂੰ ਇਸ ਗੱਲ ਦੀ ਰਿਜ਼ੈਂਟਮੈਂਟ ਹੈ, ਮੈਂਬਰਾਂ ਨੇ ਵੀ ਖਦਸ਼ਾ ਜ਼ਾਹਿਰ ਕੀਤਾ ਹੈ ਕਿ ਜ਼ਿਲ੍ਹਾ ਪ੍ਰੀਸ਼ਦ ਇਕੱਲੇ ਕਿਉਂ ਰਹਿਣ, ਬਲਾਕ ਸੰਮਤੀਆਂ ਕਿਉਂ ਹਟਾ ਦਿਤੀਆਂ ਜਾਣ ਫਿਰ ਜਿਹੜੇ ਪੰਚਾਇਤ ਦੇ ਮੈਂਬਰ ਚੁਣੇ ਜਾਣ, ਉਨ੍ਹਾਂ ਵਿਚੋਂ ਹੀ ਸਰਪੰਚ ਬਣੇ, ਇਹ ਮੁਨਾਸਿਬ ਨਹੀਂ ਹੈ ਔਰ ਕਈ ਹੋਰ ਇਸ ਤਰ੍ਹਾਂ ਦੀਆਂ ਗੱਲਾਂ ਹਨ ਜਿਨ੍ਹਾਂ ਦਾ ਕਿ ਇਥੇ ਇਜ਼ਹਾਰ ਹੋਣਾ ਚਾਹੀਦਾ ਹੈ। ਬਿੱਲ ਇੰਟਰੋਡਿਊਸ ਹੋ ਚੁੱਕੇ ਹਨ ਔਰ ਹੋਰ ਬਿਲ ਆਉਣੇ

[ਡਾਕਟਰ ਕੇਵਲ ਕ੍ਰਿਸ਼ਨ]

ਹਨ, ਇਸ ਲਈ ਆਰਡੀਨੈਂਸ ਨਾ ਇਸ਼ੂ ਕੀਤੇ ਜਾਣ। ਹਾਊਸ ਨੂੰ ਬੁਲਾਇਆ ਜਾਵੇ। ਇਹ ਤਾਂ ਚਲੋ ਮੰਨ ਲੈਂਦੇ ਹਾਂ ਕਿ ਅੱਜ ਸੈਸ਼ਨ ਖਤਮ ਕੀਤਾ ਜਾਵੇ। ਪਰ ਮੈਂ ਆਪਣੀ ਪਾਰਟੀ ਵੱਲੋਂ ਇਸ ਗੱਲ ਦਾ ਇਜ਼ਹਾਰ ਕਰਨਾ ਚਾਹੁੰਦਾ ਹਾਂ ਕਿ ਕੋਈ ਵੀ ਆਰਡੀਨੈਂਸ ਨਹੀਂ ਕਰਨਾ ਚਾਹੀਦਾ। ਬਾਕਾਇਦਾ ਅਸੈਂਬਲੀ ਵਿਚ ਬਿਲਾਂ ਦੀ ਸ਼ਕਲ ਵਿਚ ਆ ਕੇ ਕਾਨੂੰਨ ਬਣਨ। ਜੇਕਰ ਹਾਊਸ ਵਾਢੀਆਂ ਤੋਂ ਬਾਅਦ ਬੁਲਾਇਆ ਜਾਵੇ ਤਾਂ ਜ਼ਿਆਦਾ ਮੁਨਾਸਿਬ ਹੋਵੇਗਾ।

**ਸਰਦਾਰ ਉਮਰਾਓ ਸਿੰਘ (ਨਕੋਦਰ)** : ਸਪੀਕਰ ਸਾਹਿਬ, ਇਹ ਮੋਸ਼ਨ ਜੋ ਟੰਡਨ ਸਾਹਿਬ ਨੇ ਲਿਆਂਦੀ ਹੈ ਇਸ ਦੇ ਬਾਰੇ ਗੁਜ਼ਰਿਸ਼ ਕਰਨੀ ਹੈ। ਸਪੀਕਰ ਸਾਹਿਬ, ਜੋ ਇਸ ਤੋਂ ਪਹਿਲਾਂ ਹਾਊਸ ਵਿਚ ਦੱਸਿਆ ਗਿਆ ਸੀ ਔਰ ਖਾਸ ਤੌਰ ਤੇ ਜੋ ਵਿਧਾਨ ਸਭਾ ਸਕੱਤਰੇਤ ਵਲੋਂ ਇਕ ਸਰਕੂਲਰ ਸਾਰੇ ਮੈਂਬਰਜ਼ ਨੂੰ ਕੀਤਾ ਗਿਆ ਹੈ ਜਿਸ ਦਾ ਨੰਬਰ 26 ਆਈ. ਏ/78, ਮਿਤੀ 16 ਫਰਵਰੀ, 1978 ਹੈ। ਇਸ ਦੇ ਨਾਲ ਜਿਹੜਾ ਲੈਜਿਸਲੇਟਿਵ ਬਿਜ਼ਨੈਸ ਪ੍ਰੋਪੋਜ਼ ਹੋਇਆ ਹੈ, ਉਹ ਲਿਸਟ ਦਿੱਤੀ ਹੈ ਜਿਨ੍ਹਾਂ ਵਿਚੋਂ ਦੋ ਤਿੰਨ ਬਿਲ ਜਿਸ ਤਰ੍ਹਾਂ ਕਿ ਕੋਡ ਆਫ ਕ੍ਰਿਮੀਨਲ ਪ੍ਰੋਸੀਜ਼ਰ ਹੈ, ਔਰ ਪੰਜਾਬ ਕੋਆਪ੍ਰੇਟਿਵ ਸੋਸਾਇਟੀਜ਼ ਅਮੈਂਡ-ਮੈਂਟ ਬਿੱਲ ਹੈ, ਇਹ ਆ ਚੁਕੇ ਹਨ। ਹੋਰ ਬਿੱਲ ਵੀ ਹਨ:—

(1) The Salary and Allowances of Leader of Opposition in Legislative Assembly Bill, 1978.

(2) The Punjab Ex-Servicemen Corporation Bill, 1978.

(3) Punjab Water Supply and Sewerage Board (Amendment) Bill, 1978.

(4) The Punjab Municipal Corporation (Amendment) Bill, 1978.

(5) The Punjab Town Improvement (Amendment) Bill, 1978.

(6) The Punjab Gram Panchayat (Amendment) Bill, 1978.

(7) The Punjab Village Common Lands (Regulation) Amendment Bill, 1978.

(8) The Punjab Panchayat Samiti and Zila Parishads (Amendment) Bill, 1978.

ਔਰ ਇਸ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਬਿੱਲ ਹਨ। ਖਾਸ ਤੌਰ ਤੇ ਇਲੈਕਟ੍ਰਿਸਿਟੀ ਬੋਰਡ ਦੀ ਫਾਇਨਾਂਸ਼ੀਅਲ ਸਟੇਟਮੈਂਟ ਮੌਜੂਦਾ ਸਾਲ ਦੀ ਜਿਹੜੀ ਕਿ ਪਹਿਲਾਂ ਆ ਜਾਣੀ ਚਾਹੀਦੀ ਸੀ। ਉਹ ਵੀ ਔਰ ਅਗਲੇ ਸਾਲ ਦੀ ਵੀ ਹੈ ਜਿਨ੍ਹਾਂ ਤੇ ਡਿਸਕਸ਼ਨ ਵਾਸਤੇ ਨੋਟਿਸ ਇਕ ਮੈਂ ਵੀ ਦਿੱਤਾ ਔਰ ਡਾਂਗ ਸਾਹਿਬ ਵੱਲੋਂ ਵੀ ਦਿੱਤਾ ਗਿਆ ਹੈ। ਮੇਰੀ ਗੁਜ਼ਾਰਿਸ਼ ਹੈ ਕਿ ਇਸ ਤੋਂ ਇਲਾਵਾ ਟੈਕ-ਸੇਸ਼ਨ ਪ੍ਰੋਪੋਜ਼ਲਜ਼ ਹਨ ਉਸ ਦਾ ਬਿਲ ਵੀ ਹੈ। ਇੰਟਰਟੇਨਮੈਂਟ ਡਿਊਟੀ ਬਾਰੇ ਹੈ, ਭਾਵ ਇਹ ਜੋ ਵੀ ਟੈਕਸੇਸ਼ਨ ਹੋਣੀ ਹੈ, ਬਿਲ ਜਾਂ ਐਕਟ ਬਣਨੇ ਹਨ। ਇਸ ਲਈ ਜੋ ਮੋਸ਼ਨ ਪਾਰਲੀਮੈਂਟਰੀ ਅਫੇਅਰਜ਼ ਮਨਿਸਟਰ ਵਲੋਂ ਲਿਆਂਦੀ ਗਈ ਹੈ ਉਸ ਵਿਚ ਉਸ ਗੱਲ ਦੀ ਐਸ਼ੋਰੈਂਸ ਨਹੀਂ ਦਿਤੀ ਕਿ ਫਿਰ ਦੁਬਾਰਾ ਕਦੋਂ ਹਾਊਸ ਬੁਲਾਉਣ ਦਾ ਵਿਚਾਰ ਸ਼ਰਕਾਰ ਰਖਦੀ ਹੈ। ਮੈਂ ਇਹ ਜ਼ਰੂਰ ਕਹਿਣਾ

ਚਾਹੁੰਦਾ ਹਾਂ ਕਿ ਪਹਿਲਾਂ ਜਿਸ ਤਰ੍ਹਾਂ ਅਸੈਂਬਲੀ ਮੀਟ ਕਰਦੀ ਰਹੀ ਹੈ, ਉਸ ਦੇ ਵਿਚ ਮੈਂਬਰਜ਼ ਦੇ ਆਈਡੀਆਜ਼ ਮਿਲਦੇ ਰਹੇ ਹਨ, ਡੈਮੋਕ੍ਰੈਟਿਕ ਤਰੀਕੇ ਨਾਲ ਚਲਦੇ ਰਹੇ ਹਾਂ, ਉਸੇ ਤਰ੍ਹਾਂ ਹੀ ਹੁਣ ਸੈਸ਼ਨ ਬੁਲਾਕੇ ਬਿੱਲ ਪਾਸ ਕੀਤੇ ਜਾਣ। ਜਿਸ ਤਰ੍ਹਾਂ ਲੋਕ ਸਭਾ ਵਿਚ ਹੋ ਰਿਹਾ ਹੈ ਮੇਰੀ ਗੁਜ਼ਾਰਿਸ਼ ਹੈ ਕਿ ਦੁਬਾਰਾ ਹਾਊਸ ਬੁਲਾਇਆ ਜਾਵੇ ਔਰ ਉਸ ਵਿਚ ਲੈਜਿਸਲੇਟਿਵ ਬਿਜ਼ਨੈਸ ਹੋ ਜਾਵੇ।........

ਬੱਗਾ ਸਾਹਿਬ ਨੇ ਇਕ ਨਵਾਂ ਚੋਚਲਾ ਦਿੱਤਾ ਹੈ ਕਿ ਤੁਸੀਂ ਹਾਊਸ ਦੀ ਮਾਂ ਹੋ। ਠੀਕ ਹੈ ਤੁਸੀਂ ਹਾਊਸ ਦੇ ਕਸਟੋਡੀਅਨ ਹੋ ਅਤੇ ਪਰੋਟੈਕਟਰ ਹੋ ਇਸ ਕਰਕੇ ਮੈਂ ਇਹ ਗੁਜ਼ਾਰਿਸ਼ ਕਰਦਾ ਹਾਂ ਕਿ ਇਹ ਮੋਸ਼ਨ ਉਨੇਂ ਚਿਰ ਤੱਕ ਨਹੀਂ ਆ ਸਕਦੀ ਸੀ ਜਿੰਨਾ ਚਿਰ ਤੱਕ ਤੁਹਾਡੀ ਇਜਾਜ਼ਤ ਨਾ ਹੋਵੇ। ਕਿਉਂਕਿ ਰੂਲ 16 ਬੜਾ ਕਲੀਅਰ ਹੈ ਕਿ......

**ਸ੍ਰੀ ਸਪੀਕਰ** : ਤੁਸੀਂ ਕਿਹੜੇ ਪਾਸੇ ਚਲ ਪਏ ਹੋ ?

**Sardar Umrao Singh** : The provisio to Rule 16 of the Rules of Procedure is very clear. It reads :—

> "Provided that a motion for adjournment of the Vidhan Sabha (Assembly) to a day or sine die shall not be made except in consultation with the Speaker :"

ਮੇਰੀ ਗੁਜ਼ਾਰਿਸ਼ ਇਹ ਹੈ ਕਿ ਤੁਸੀਂ ਇਜਾਜ਼ਤ ਦਿੱਤੀ ਹੋਵੇਗੀ।

**ਸ੍ਰੀ ਸਪੀਕਰ**: ਜੇ ਉਨ੍ਹਾਂ ਨੇ ਮੋਸ਼ਨ ਦਿੱਤੀ ਹੈ ਤਾਂ ਮੈਂ ਕੀ ਕਰ ਸਕਦਾ ਹਾਂ ?

**ਸਰਦਾਰ ਉਮਰਾਓ ਸਿੰਘ** : ਤੁਹਾਡੇ ਵੱਲੋਂ ਇਹ ਹਦਾਇਤ ਹੋ ਸਕਦੀ ਹੈ ਕਿ ਜਿੰਨਾਂ ਲੈਜਿਸਲੇਟਿਵ ਬਿਜ਼ਨੈਸ ਹੈ, ਉਹ ਉਥੇ ਇਸ ਹਾਊਸ ਵਿਚ ਪਾਸ ਹੋਣਾ ਚਾਹੀਦਾ ਹੈ। ਇਹ ਸਾਰਾ ਬਿਜ਼ਨੈਸ ਇਥੇ ਹੀ ਖਤਮ ਕਰਨਾ ਚਾਹੀਦਾ ਹੈ ਅਤੇ ਇਸ ਵਾਸਤੇ 15 ਜਾਂ 20 ਮਈ ਦੇ ਨੇੜੇ ਸੈਸ਼ਨ ਫਿਰ ਬੁਲਾ-ਇਆ ਜਾ ਸਕਦਾ ਹੈ। ਸਿਰਫ ਇਹ ਨਹੀਂ ਕਿ ਕਾਂਸਟੀਚਿਊਸ਼ਨ ਵਿਚ ਪ੍ਰੋਵੀਜ਼ਨ ਹੈ ਕਿ 6 ਮਹੀਨੇ ਬਾਅਦ ਸੈਸ਼ਨ ਬੁਲਾਉਣਾ ਹੈ ......

**ਸ੍ਰੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ ਮੈਨੂੰ ਦਖਲ ਤਾਂ ਨਹੀਂ ਦੇਣਾ ਚਾਹੀਦਾ, ਲੇਕਿਨ ਕਿਉਂਕਿ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦਾ ਚੇਅਰਮੈਨ ਮੈਂ ਹਾਂ, ਇਸ ਕਰਕੇ ਮੈਂ ਤਾਂ ਬੜੀ ਕੋਸ਼ਿਸ਼ ਕੀਤੀ ਸੀ ਕਿ ਇਹ ਸੈਸ਼ਨ ਚਲਦਾ ਰਹਿਣਾ ਚਾਹੀਦਾ ਹੈ ਔਰ ਜਿੰਨਾ ਲੈਜਿਸਲੇਸ਼ਨ ਹੈ ਉਹ ਸਾਰਾ ਇਥੇ ਹੀ ਪਾਸ ਕਰਨਾ ਚਾਹੀਦੀ ਹੈ। ਪਰ ਜੇ ਸਾਰੀ ਆਪੋਜੀਸ਼ਨ ਇਹ ਲਿਖ ਕੇ ਦੇ ਦੇਵੇ ਕਿ 31 ਮਾਰਚ ਤੋਂ ਮਗਰੋਂ ਉਹ ਨਹੀਂ ਆ ਸਕਦੇ ਤਾਂ ਫਿਰ ਕੀ ਹੋ ਸਕਦਾ ਹੈ।

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਅਸੀਂ ਤੁਹਾਡੇ ਬਹਤ ਰਿਣੀ ਹਾਂ ਕਿ ਤੁਸੀਂ ਬੜੇ ਅੱਛੇ ਪ੍ਰੈਸੀਡੈਂਟ ਕਾਇਮ ਕੀਤੇ ਹਨ। ਜਿੰਨਾ ਟਾਈਮ ਤੁਸੀਂ ਡੀਮਾਂਡਜ਼ ਅਤੇ ਬਜਟ ਤੇ ਜਨਰਲ ਡਿਸ-ਕਸ਼ਨ ਤੇ ਕਰਨ ਲਈ ਦਿੱਤਾ ਹੈ, ਉਸ ਲਈ ਅਸੀਂ ਤੁਹਾਡੇ ਬਹੁਤ ਰਿਣੀ ਹਾਂ। ਪਰ ਅਸੀਂ ਚਾਹੁੰਦੇ ਹਾਂ ਕਿ ਜਿਹੜੇ ਤੁਸੀਂ ਪ੍ਰੈਸੀਡੈਂਟ ਕਾਇਮ ਕੀਤੇ ਹਨ, ਉਹ ਮਾਹੌਲ ਕਾਇਮ ਰਹਿਣਾ ਚਾਹੀਦਾ ਹੈ ਔਰ ਕਿਤੇ ਐਸਾ ਮਾਹੌਲ ਨਾ ਆ ਜਾਵੇ ਕਿ ਸੈਸ਼ਨ ਖਤਮ ਕਰਨ ਤੋਂ ਬਾਅਦ ਸਾਰਾ ਬਿਜ਼ਨੈਸ ਆਰਡੀਨੈਂਸ ਰਾਹੀਂ ਪਾਸ ਹੋਵੇ। ਪੰਚਾਇਤਾਂ ਦਾ ਬਿੱਲ ਬੜਾ ਇਮਪਾਰਟੈਂਟ ਹੈ, ਉਸ ਤੇ ਇਥੇ ਡਿਸਕਸ਼ਨ ਹੋਣੀ ਚਾਹੀਦੀ ਹੈ। ਜਿਵੇਂ ਇਥੇ ਕੋਆਪਰੇਟਿਵ ਮਨਿਸਟਰ ਸਾਹਿਬ ਨੇ ਇਕ ਬਿਲ ਲਿਆਂਦਾ ਸੀ ਤਾਂ ਸਾਡੇ ਮੈਂਬਰਾਂ ਨੇ ਉਸ ਬਿੱਲ ਵਿਚ ਕੁਝ ਸੋਧਨਾ ਕਰਨ ਲਈ ਮਨਿਸਟਰ ਸਾਹਿਬ ਦਾ ਧਿਆਨ ਦਿਵਾਇਆ ਤਾਂ ਉਹ ਮੰਨ

[ਸਰਦਾਰ ਉਮਰਾਓ ਸਿੰਘ]

ਗਏ ਅਤੇ ਉਹ ਬਾਅਦ ਵਿਚ ਸੋਧ ਦਿੱਤਾ ਗਿਆ। ਇਸ ਲਈ ਅਸੀਂ ਉਨ੍ਹਾਂ ਦੇ ਧੰਨਵਾਦੀ ਹਾਂ। ਇਸੇ ਤਰ੍ਹਾਂ ਹੁਣ ਜਿਹੜੇ ਬਿੱਲ ਆਉਣੇ ਹਨ, ਹੋ ਸਕਦਾ ਹੈ ਉਨ੍ਹਾਂ ਵਿਚ ਕੋਈ ਸੋਧਨਾ ਹਾਲੇ ਰਹਿੰਦੀ ਹੋਵੇ ਤਾਂ ਉਹ ਇਥੇ ਡਿਸਕਸ ਕਰਕੇ ਸੋਧੀ ਜਾ ਸਕਦੀ ਹੈ। ਇਸ ਲਈ ਮੇਰੀ ਗੁਜ਼ਾਰਿਸ਼ ਹੈ ਕਿ ਜਾਂ ਤਾਂ ਤੁਹਾਡੇ ਵਲੋਂ ਜਾਂ ਪਾਰਲੀਮੈਂਟਰੀ ਮਨਿਸਟਰ ਸਾਹਿਬ ਵਲੋਂ ਇਹ ਅਸ਼ੋਰੈਂਸ ਆਉਣੀ ਚਾਹੀਦੀ ਹੈ ਕਿ ਜਿੰਨਾ ਚਿਰ ਅਗਲਾ ਸੈਸ਼ਨ ਨਹੀਂ ਆਉਂਦਾ ਉਸ ਅਰਸੇ ਵਿਚ ਕੋਈ ਆਰਡੀਨੈਂਸ ਜ਼ਾਰੀ ਨਹੀਂ ਕੀਤਾ ਜਾਵੇਗਾ। ਇਸ ਨਾਲ ਜੋ ਇਹ ਪ੍ਰੈਸੀਡੈਂਟ ਤੁਸੀਂ ਪਾਇਆ ਹੈ, ਇਹ ਸਪਰਿਟ ਕਾਇਮ ਰਹੇਗੀ। ਬਾਕੀ ਜਿੱਥੋਂ ਤਕ ਦਸਤਖਤ ਕਰਨ ਦੀ ਗੱਲ ਹੈ, ਉਹ ਠੀਕ ਹੈ ਕਿ ਦਸਤਖਤ ਕੀਤੇ ਸਨ ਕਿਉਂਕਿ ਪਹਿਲੇ ਸੀ.ਪੀ.ਆਈ. ਵਾਲਿਆਂ ਦੀ ਕਾਨਫਰੰਸ ਹੋ ਰਹੀ ਹੈ ਅਤੇ ਉਸ ਤੋਂ ਬਾਅਦ ਸੀ.ਪੀ.ਐਮ. ਦੀ ਕਾਨਫਰੰਸ ਹੋ ਰਹੀ ਹੈ। ਇਸ ਲਈ ਸਾਡੀ ਬੇਨਤੀ ਇਹ ਸੀ ਕਿ ਹਾਊਸ ਕੁਝ ਦਿਨਾਂ ਲਈ ਐਡਜ਼ਰਨ ਕਰ ਦਿੱਤਾ ਜਾਵੇ। ਸਪੀਕਰ ਸਾਹਿਬ, ਅਸੀਂ ਤੁਹਾਡੇ ਰਿਣੀ ਹਾਂ ਕਿ ਤੁਸੀਂ ਸਾਨੂੰ ਬੜਾ ਅਕਾਮੋਡੇਟ ਕਰਦੇ ਰਹੇ ਹੋ, ਇਸ ਲਈ ਮੈਂ ਤੁਹਾਨੂੰ ਵਧਾਈ ਵੀ ਦਿੰਦਾ ਹਾਂ ਅਤੇ ਨਾਲ ਹੀ ਇਹ ਗੁਜ਼ਾਰਿਸ਼ ਕਰਦਾ ਹਾਂ ਕਿ ਇਹ ਜਿਹੜੀਆਂ ਟਰੈਡੀਸ਼ਨਜ਼ ਤੁਸੀਂ ਕਾਇਮ ਕੀਤੀਆਂ ਹਨ, ਇਹ ਜਿਹੜੇ ਤੁਹਾਡੇ ਵਿਚਾਰ ਹਨ, ਇਹ ਕਾਇਮ ਰਹਿਣੇ ਚਾਹੀਦੇ ਹਨ ਅਤੇ ਸੈਸ਼ਨ ਚਲਦਾ ਰਹਿਣਾ ਚਾਹੀਦਾ ਹੈ।

**ਮਾਸਟਰ ਬਾਬੂ ਸਿੰਘ : (ਰਾਮਪੁਰਾ ਫੂਲ)** ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਅਤੇ ਡਾਕਟਰ ਸਾਹਿਬ ਨੇ ਕਿਹਾ ਹੈ ਕਿ ਐਬਰਪਟਲੀ ਇਹ ਮੋਸ਼ਨ ਮੂਵ ਕਰ ਦਿੱਤੀ ਹੈ, ਠੀਕ ਹੈ ਅਸੀਂ ਕਿਹਾ ਸੀ ਕਿ ਇਹ ਸੈਸ਼ਨ ਖਤਮ ਕਰ ਦਿੱਤਾ ਜਾਵੇ, ਪਰ ਅਸੀਂ ਜਦੋਂ ਪਿੰਡਾਂ ਵਿਚ ਜਾਂਦੇ ਹਾਂ ਤਾਂ ਪਿੰਡਾਂ ਦੇ ਲੋਕ ਸਾਨੂੰ ਪੁੱਛਦੇ ਹਨ ਕਿ ਪੰਚਾਇਤਾਂ ਦੇ ਬਿੱਲ ਵਿਚ ਤਰਮੀਮ ਕਿਸ ਤਰ੍ਹਾਂ ਹੋਵੇਗੀ, ਕੀ ਐਕਸ਼ਨ ਹੋਵੇਗਾ....

**ਸ੍ਰੀ ਸਪੀਕਰ :** ਮਾਸਟਰ ਜੀ, ਵੈਸੇ ਡਾਂਗ ਸਾਹਿਬ ਨੇ ਆਪ ਹੀ ਲਿਖ ਕੇ ਦਿੱਤਾ ਹੈ।

**ਮਾਸਟਰ ਬਾਬੂ ਸਿੰਘ :** ਸਪੀਕਰ ਸਾਹਿਬ, ਮੈਂ ਇਹ ਕਲੀਅਰ ਕਰ ਰਿਹਾ ਹਾਂ ਕਿ ਪਹਿਲੇ ਸੀ.ਪੀ.ਆਈ. ਦੀ ਕਾਨਫਰੰਸ ਹੈ। ਇਸ ਤੋਂ ਬਾਅਦ ਸੀ.ਪੀ.ਐਮ. ਦੀ ਕਾਨਫਰੰਸ ਹੈ। ਇਸ ਵਾਸਤੇ ਅਸੀਂ ਕਿਹਾ ਸੀ ਕਿ ਕੁਝ ਦਿਨਾਂ ਵਾਸਤੇ ਹਾਊਸ ਐਡਜਰਨ ਕੀਤਾ ਜਾਵੇ ਅਤੇ 15, 16 ਅਪ੍ਰੈਲ ਤੋਂ ਬਾਅਦ ਫਿਰ ਸੈਸ਼ਨ ਬੁਲਾ ਲਿਆ ਜਾਵੇ। ਆਰਡੀਨੈਂਸ ਵਾਲੀ ਗਲ ਨਹੀਂ ਹੋਣੀ ਚਾਹੀਦੀ ਇਹ ਠੀਕ ਹੈ, ਅਸੀਂ ਵੀ ਮੰਨਦੇ ਹਾਂ ਕਿ ਪਿਛਲੇ 30 ਸਾਲਾਂ ਵਿਚ ਕਾਂਗਰਸ ਸਾਡਾ ਗਲਾ ਘੁੱਟਦੀ ਰਹੀ ਹੈ ਅਤੇ ਆਰਡੀਨੈਂਸ ਰਾਹੀਂ ਤਰਮੀਮਾਂ ਕੀਤੀਆਂ ਜਾਂਦੀਆਂ ਰਹੀਆਂ ਹਨ। ਇਸੇ ਤਰ੍ਹਾਂ ਹੀ ਕੁਝ ਰਿਪੋਟਾਂ ਵੀ ਹਾਊਸ ਵਿਚ ਪੇਸ਼ ਹੋ ਚੁੱਕੀਆਂ ਹਨ ਅਤੇ ਉਨ੍ਹਾਂ ਦੇ ਬਾਰੇ ਵਿਚ ਮੈਂ ਵੀ ਡਾਂਗ ਸਾਹਿਬ ਨੇ ਵੀ ਲਿਖ ਕੇ ਦਿੱਤਾ ਹੈ ਕਿ ਉਹ ਇਸ ਹਾਊਸ ਵਿਚ ਬਕਾਇਦਾ ਡਿਸਕਸ ਹੋਣੀਆਂ ਚਾਹੀਦੀਆਂ ਹਨ ਤਾਂਕਿ ਡੈਮੋਕਰੇਟਿਕ ਢੰਗ ਦੇ ਨਾਲ ਉਨ੍ਹਾਂ ਤੇ ਵਿਚਾਰ ਕੀਤਾ ਜਾ ਸਕੇ। ਇਸ ਲਈ ਇਹ ਸੈਸ਼ਨ ਐਬਰਪਟਲੀ ਸਾਈਨੇ ਡਾਈ ਐਡਜਰਨ ਨਹੀਂ ਹੋਣਾ ਚਾਹੀਦਾ ਬਲਕਿ ਕੇਵਲ ਕੁਝ ਦਿਨਾਂ ਵਾਸਤੇ ਐਡਜਰਨ ਕਰ ਦੇਣਾ ਚਾਹੀਦਾ ਹੈ।

**ਸ੍ਰੀ ਹੰਸ ਰਾਜ ਸ਼ਰਮਾਂ (ਬਨੂੜ) :** ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ .....

**ਸ੍ਰੀ ਸਪੀਕਰ :** ਸ਼ਰਮਾ ਜੀ, ਤੁਸੀਂ ਆਪ ਤਾਂ ਲਿਖ ਕੇ ਦਿੱਤਾ ਹੈ।

**ਸ੍ਰੀ ਹੰਸ ਰਾਜ ਸ਼ਰਮਾ** : ਸਪੀਕਰ ਸਾਹਿਬ, ਤੁਹਾਨੂੰ ਗਲਤ-ਫਹਿਮੀ ਹੈ। ਅਸੀਂ ਤਿੰਨੋ ਪਾਰਟੀਆਂ ਵਲੋਂ ਇਹ ਲਿਖਿਆ ਗਿਆ ਸੀ ਕਿ ਕੁਝ ਪਾਰਟੀਆਂ ਦੀਆਂ ਕਾਨਫਰੰਸਾਂ ਹੋ ਰਹੀਆਂ ਹਨ, ਇਸ ਲਈ 12 ਤਾਰੀਖ ਤੱਕ ਹਾਊਸ ਐਡਜਰਨ ਕਰ ਦਿੱਤਾ ਜਾਵੇ। ਉਸ ਤੋਂ ਬਾਅਦ ਇਹ ਇਤਰਾਜ਼ ਆਇਆ ਕਿ ਵਾਢੀ ਸ਼ੁਰੂ ਹੋ ਜਾਣੀ ਹੈ। ਠੀਕ ਹੈ ਇਤਰਾਜ਼ ਬੜਾ ਵੈਲਿਡ ਸੀ। ਬਿਜਨੈਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਵਿਚ ਸਾਰਿਆਂ ਨੇ ਮੰਨਿਆ ਕਿ ਜਿੰਨੀ ਦੇਰ ਤੱਕ ਵਾਢੀ ਨਹੀਂ ਹੋ ਜਾਂਦੀ ਸੈਸ਼ਨ ਐਡਜਰਨ ਕਰ ਦਿੱਤਾ ਜਾਵੇ। ਔਰ 15, 16 ਮਈ ਨੂੰ ਸੈਸ਼ਨ ਫਿਰ ਬੁਲਾਇਆ ਜਾਵੇ। ਇਸ ਲਈ ਮੇਰੀ ਬੇਨਤੀ ਹੈ ਕਿ ਪਾਰਲੀਮੈਂਟਰੀ ਮਨਿਸਟਰ ਸਾਹਿਬ ਨੇ ਵੀ ਕੁਝ ਬਿੱਲਾਂ ਦਾ ਜ਼ਿਕਰ ਕੀਤਾ ਹੈ ਇਹ ਸਾਡੇ ਮੁਫਾਦ ਵਿਚ ਨਹੀਂ ਕਿ ਉਨ੍ਹਾਂ ਨੂੰ ਆਰਡੀਨੈਂਸ ਰਾਹੀਂ ਪਾਸ ਕੀਤਾ ਜਾਵੇ। ਅਸੀਂ ਚਾਹੁੰਦੇ ਹਾਂ ਕਿ ਉਹ ਇਸ ਹਾਊਸ ਵਿਚ ਡਿਸਕਸ ਹੋਣੇ ਚਾਹੀਦੇ ਹਨ।

ਦੂਸਰੀ ਗੱਲ ਇਥੇ ਇਹ ਕੀਤੀ ਗਈ ਹੈ ਕਿ ਅਸੀਂ ਸਾਈਨ ਕੀਤੇ ਹਨ। ਠੀਕ ਹੈ ਅਸੀਂ ਲਿਖ ਕੇ ਦਿੱਤਾ ਸੀ ਕਿ 12 ਤਾਰੀਖ ਤਕ ਪਾਰਟੀਆਂ ਨੂੰ ਮੌਕਾ ਮਿਲਣਾ ਚਾਹੀਦਾ ਹੈ ਤਾਂ ਕਿ ਉਹ ਆਪਣੀ ਕਾਨਫਰੰਸ ਅਟੈਂਡ ਕਰ ਸਕਣ। ਪਰੰਤੂ ਉਸ ਤੋਂ ਬਾਅਦ ਵਾਢੀਆਂ ਦਾ ਕੰਮ ਸੀ। ਇਸ ਕਰਕੇ ਇਹ ਅਸੀਂ ਚਾਹੁੰਦੇ ਸੀ 15, 16 ਮਈ ਤਕ ਹਾਊਸ ਨੂੰ ਐਡਜਰਨ ਕਰ ਦਿੱਤਾ ਜਾਵੇ ਔਰ ਉਸ ਤੋਂ ਬਾਅਦ ਫਿਰ ਹਾਊਸ ਬੁਲਾਇਆ ਜਾਵੇ। ਅਗਰ ਤੁਸੀਂ ਪਿਛਲੀ ਕਾਰਵਾਈ ਕਢਵਾ ਕੇ ਦੇਖੋ ਜਿਹੜੇ ਮੈਂਬਰ ਪਹਿਲੇ ਇਸ ਹਾਊਸ ਦੇ ਮੈਂਬਰ ਸਨ ਉਨ੍ਹਾਂ ਨੂੰ ਪਤਾ ਹੈ, ਬੇਸ਼ਕ ਕਾਰਵਾਈ ਕਢਵਾ ਕੇ ਵੇਖ ਲੈਣ, ਅਸੀਂ ਹਮੇਸ਼ਾ ਇਹ ਕਿਹਾ ਕਿ ਜਿੰਨੇ ਵੀ ਬਿਲ ਹੋਣ ਜਿੰਨਾ ਹੋ ਸਕੇ ਉਨ੍ਹਾਂ ਤੇ ਮੈਂਬਰਜ਼ ਸਾਹਿਬਾਨ ਦੇ ਵਿਚਾਰ ਆਉਣੇ ਚਾਹੀਦੇ ਹਨ। ਇਸ ਲਈ ਹੁਣ ਤਾਂ ਹਾਊਸ ਐਡਜਰਨ ਕਰਨਾ ਚਾਹੀਦਾ ਹੈ, ਪਰ ਇਸ 15 ਮਈ ਤਕ ਜ਼ਰੂਰ ਬੁਲਾਇਆ ਜਾਣਾ ਚਾਹੀਦਾ ਹੈ।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ ਦੱਖਣ) : ਸਪੀਕਰ ਸਾਹਿਬ, ਬੜੀ ਅਜੀਬ ਗੱਲ ਹੋ ਰਹੀ ਹੈ। ਮਾਸਟਰ ਬਾਬੂ ਸਿੰਘ ਨੇ ਇਥੇ ਖੜੇ ਹੋ ਕੇ ਕਿਹਾ ਹੈ ਕਿ ਅਸੀਂ ਪਿੰਡਾਂ ਵਿਚ ਜਾਵਾਂਗੇ ਤਾਂ ਲੋਕ ਸਾਨੂੰ ਪੁੱਛਣਗੇ ਕਿ ਕੀ ਕਰਕੇ ਆਏ ਹੋ ? ਪੰਚਾਇਤਾਂ ਦੀਆਂ ਚੋਣਾਂ ਕਿਸ ਤਰ੍ਹਾਂ ਹੋਣੀਆਂ ਹਨ ਔਰ ਇਸੇ ਤਰ੍ਹਾਂ ਹੀ ਕਾਂਗਰਸ ਵਾਲਿਆਂ ਨੇ ਕਿਹਾ ਹੈ ਕਿ ਆਰਡੀਨੈਂਸ ਨਹੀਂ ਹੋਣੇ ਚਾਹੀਦੇ। ਪਰ ਸਪੀਕਰ ਸਾਹਿਬ ਇਸ ਦਾ ਜਵਾਬ ਤਾਂ ਇਨ੍ਹਾਂ ਦੇ ਕੋਲ ਹੈ ਕਿ ਅਸੀਂ ਆਪ ਭੋਗ ਪਾ ਕੇ ਆਏ ਹਾਂ। ਇਹ ਤਾਂ ਉਹ ਗੱਲ ਹੋਈ—

'ਕਾਤਿਲ ਵਹੀ, ਮੁਖਬਰ ਵਹੀ, ਮੁਨਸਿਫ ਭੀ ਵਹੀ ਹੈਂ,
ਸਰੇ ਮਹਿਫਲ ਭੀ ਦੇਖੋ ਵਹੀ ਸਰ ਪੀਟ ਰਹੇ ਹੈਂ।'

ਜੇ ਤੁਸੀਂ ਆਪ ਭੋਗ ਪਾਕੇ ਆਏ ਹੋ, ਤੁਸੀਂ ਆਪ ਲਿੱਖ ਕੇ ਦਿੱਤਾ ਹੈ, ਫਿਰ ਦੋ ਹੱਥੜੇ ਕਿਉਂ ਰੋਂਦੇ ਹੋ, ਫਿਰ ਘਸਟੋਲਾ ਕਿਉਂ ਮਾਰਦੇ ਹੋ। ਅਕਲ ਦੀ ਗੱਲ ਕਰਨੀ ਚਾਹੀਦੀ ਹੈ। ਇਸ ਗੱਲ ਦੀ ਸਮਝ ਨਹੀਂ ਆਉਂਦੀ ਕਿ—

'ਨਾ ਆਪ ਇਨ ਕੋ ਸਮਝਤੇ ਹੈਂ, ਨਾ ਇਨ ਕੋ ਹਮ ਸਮਝਤੇ ਹੈਂ,
ਯੇ ਵੋ ਬਾਤੇਂ ਹੈਂ, ਜਿਨ ਕੋ ਆਹਲੇ ਦਾਨਿਸ਼ ਕਮ ਸਮਝਤੇ ਹੈਂ।'

ਇਨ੍ਹਾਂ ਨੂੰ ਅਕਲ ਵਾਲੀ ਗਲ ਕਰਨੀ ਚਾਹੀਦੀ ਹੈ। ਜੋ ਤੁਸੀਂ ਕੀਤਾ ਹੈ, ਉਸਦੀ ਹੁਣ ਸਫਾਈ ਕਿਉਂ ਦਿੰਦੇ ਹੋ ? ਲੋਕਾਂ ਵਿਚ ਜਾਕੇ ਤੁਸੀਂ ਕਹਿ ਸਕਦੇ ਹੋ ਕਿ ਉਹ ਤਾਂ ਸੈਸ਼ਨ ਕਰਨਾ ਚਾਹੁੰਦੇ ਸਨ, ਲੇਕਿਨ ਸਾਨੂੰ ਹੀ ਘਰ ਦਾ ਕੰਮ ਪੈ ਗਿਆ ਹੈ, ਇਸ ਕਰਕੇ ਨਹੀਂ ਕੀਤਾ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਸਰਦਾਰ ਕ੍ਰਿਪਾਲ ਸਿੰਘ ਨੇ ਆਪਣੀ ਸਪੀਚ ਵਿਚ ਗਲਤ ਗੱਲਾਂ ਕੀਤੀਆਂ ਹਨ ।

**ਸ੍ਰੀ ਸਪੀਕਰ** : ਮੈਂ ਵੇਖ ਲਵਾਂਗਾ ।

**ਉਦਯੋਗ ਮੰਤਰੀ (ਸ੍ਰੀ ਬਲਰਾਮਜੀ ਦਾਸ ਟੰਡਨ)** : ਸਪੀਕਰ ਸਾਹਿਬ, ਮੈਨੂੰ ਇਨ੍ਹਾਂ ਦੋਸਤਾਂ ਦੀ ਗੱਲ ਸਮਝ ਵਿਚ ਨਹੀਂ ਆਈ ਕਿ ਆਪ ਤਾਂ ਇਨ੍ਹਾਂ ਨੇ ਲਿਖ ਕੇ ਦਿੱਤਾ ਸੀ ਕਿ ਹਾਊਸ ਐਡਜਰਨ ਕਰ ਦਿੱਤਾ ਜਾਵੇ । ਸਪੀਕਰ ਸਾਹਿਬ, ਤੁਹਾਨੂੰ ਚੰਗੀ ਤਰ੍ਹਾਂ ਪਤਾ ਹੀ ਹੈ ਕਿ ਜਦੋਂ ਬੀ.ਏ.ਸੀ. ਦੀ ਮੀਟਿੰਗ ਹੋਈ ਸੀ ਉਸ ਦੇ ਵਿਚ ਤੁਸੀਂ ਪ੍ਰਬੱਲ ਸਮੱਰਥਕ ਸੀ ਕਿ ਹਾਊਸ ਨੂੰ ਚਲਣਾ ਚਾਹੀਦਾ ਹੈ ਪਰ ਜੇਕਰ ਕੋਈ ਪਾਰਟੀਆਂ ਲਿਖ ਕੇ ਦੇ ਬੈਠੀਆਂ ਹਨ ਤਾਂ ਵੀ ਅਸੀਂ ਹਾਊਸ ਨੂੰ ਅੱਗੇ ਚਲਾਉਣ ਲਈ ਤਿਆਰ ਹਾਂ। ਇਨ੍ਹਾਂ ਪਾਰਟੀਆਂ ਦੇ 1-2 ਸੀਨੀਅਰ ਮੈਂਬਰਜ਼ ਆਪਣੀ ਕਾਨਫਰੰਸ ਅਟੈਂਡ ਕਰ ਸਕਦੇ ਹਨ ਅੌਰ ਜੂਨੀਅਰ ਮੈਂਬਰ ਹਾਊਸ ਦੀ ਕਾਰਵਾਈ ਵਿਚ ਹਿੱਸਾ ਲੈ ਸਕਦੇ ਹਨ । ਅਸੀਂ ਹਾਊਸ ਨੂੰ ਅਗਲੇ ਹਫਤੇ ਤਕ ਚਲਾਉਣ ਲਈ ਤਿਆਰ ਹਾਂ। ਪਰ ਹੁਣ ਮੇਰੇ ਸਾਹਮਣੇ ਬੈਠੇ ਦੋਸਤ ਇਸ ਗੱਲ ਦਾ ਸ਼ਿਕਵਾ ਕਰਨ ਇਹ ਕੋਈ ਚੰਗੀ ਗੱਲ ਨਜ਼ਰ ਨਹੀਂ ਆਉਂਦੀ। ਜਿਸ ਤਰੀਕੇ ਦੇ ਨਾਲ ਇਹ ਦੋਸਤ ਪਿੱਛੇ ਹਾਊਸ ਨੂੰ ਚਲਾਉਂਦੇ ਰਹੇ ਹਨ । ਜਨਰਲ ਡਿਸਕਸ਼ਨ ਤੇ 2 ਦਿਨਾਂ ਜਾਂ ਵੱਧ ਤੋਂ ਵੱਧ 3 ਦਿਨ ਦਿੰਦੇ ਸਨ ਪਰ ਅਸੀਂ ਖੁਲ੍ਹੇ ਦਿਲ ਨਾਲ ਇਨ੍ਹਾਂ ਨੂੰ ਬਜਟ ਦੀ ਡਿਸਕਸ਼ਨ ਤੇ 5 ਦਿਨ ਦਿੱਤੇ ਹਨ। ਇਹ ਗੱਲ ਪੰਜਾਬ ਅਸੈਂਬਲੀ ਦੀ ਹਿਸਟਰੀ ਵਿਚ ਅਨ-ਪ੍ਰੀਸੀਡੈਂਟਿਡ ਹੈ । ਅਸੀਂ ਹਰ ਆਈਟਮ ਤੇ ਖੁਲ੍ਹੀ ਡਿਸਕਸ਼ਨ ਕਰਵਾਈ ਹੈ। ਲੇਕਿਨ ਹੁਣ ਸੀ.ਪੀ. ਆਈ., ਕਾਂਗਰਸ, ਕਾਂਗਰਸ (ਆਈ) ਅਤੇ ਸੀ.ਪੀ.ਐਮ. ਨੇ ਜੁਆਇੰਟ ਰਿਕੁਐਸਟ ਕੀਤੀ ਸੀ ਕਿ ਹਾਊਸ ਨੂੰ 12 ਤਾਰੀਖ ਤਕ ਐਡਜਰਨ ਕਰ ਦਿੱਤਾ ਜਾਵੇ ਫੇਰ ਕਹਿਣ ਲਗੇ ਕਿ 13 ਤਾਰੀਖ ਤੋਂ ਵਾਢੀਆਂ ਸ਼ੁਰੂ ਹੋ ਜਾਣੀਆਂ ਹਨ ਇਸ ਲਈ ਹਾਊਸ ਨੂੰ ਐਡਜਰਨ ਕਰ ਦਿਉ ਜਿੱਥੋਂ ਤਕ ਇਨ੍ਹਾਂ ਦੇ ਗਿਲੇ ਦਾ ਤੁਅਲਕ ਹੈ ਸਾਡੀ ਬਿਲਕੁਲ ਐਸੀ ਕੋਈ ਮਨਸ਼ਾ ਨਹੀਂ ਹੈ ਕਿ ਕਿਸੇ ਬਿੱਲ ਨੂੰ ਆਰਡੀਨੈਂਸ ਦੀ ਸ਼ਕਲ ਵਿਚ ਲਾਗੂ ਕਰੀਏ । ਅਸੀਂ ਚਾਹੁੰਦੇ ਹਾਂ ਕਿ ਭਾਵੇਂ ਤਰਮੀਮੀ ਬਿੱਲ ਹੋਵੇ ਭਾਵੇਂ ਕੋਈ ਨਵਾਂ ਬਿੱਲ ਹੋਵੇ ਉਸ ਦੇ ਉਪਰ ਡਿਸਕਸ਼ਨ ਹੋਵੇ ਅੌਰ ਚੰਗੇ ਚੰਗੇ ਸੁਝਾਵ ਲਏ ਜਾਣ ਅੌਰ ਬਿਲ ਨੂੰ ਅਮੈਂਡ ਕੀਤਾ ਜਾ ਸਕੇ। ਅਸੀਂ ਇਨ੍ਹਾਂ ਦੀ ਵੈਲਿਉਏਬਲ ਰਾਏ ਦੀ ਕੱਦਰ ਕਰਦੇ ਹਾਂ ਅਸੀਂ ਇਹ ਨਹੀਂ ਚਾਹੁੰਦੇ ਕਿ ਇਹ ਸਾਰੇ ਭਰਾ ਹਾਊਸ ਦੇ ਵਿਚੋਂ ਐਬਸੈਂਟ ਹੋਣ ਅੌਰ ਹਾਊਸ ਦੇ ਵਿਚ ਅਸੀਂ ਬਿਲ ਪਾਸ ਕਰਵਾ ਲਈਏ ਜਾਂ ਕਿਸੇ ਕਿਸਮ ਦੀ ਇਸ ਦੇ ਉਤੇ ਨੁਕਤਾ ਚੀਨੀ ਹੋਵੇ। ਮੈਂ ਹੋਰ ਗੱਲ ਦਸਦਾ ਹਾਂ ਕਿ ਮਿਉਂਸੀਪਲ ਕਮੇਟੀਜ਼ ਦੀਆਂ ਇਲੈਕਸ਼ਨਾਂ ਹੋਣੀਆਂ ਸਨ। ਪਰ ਸੀ.ਪੀ. ਆਈ. ਦੇ ਜਨਰਲ ਸਕੱਤਰ ਨੇ ਅਤੇ ਚੌਧਰੀ ਬਲਰਾਮ ਜੀ ਨੇ ਕਿਸੇ ਬੰਦੇ ਦੀ ਚਿੱਠੀ ਦੇ ਨਾਲ ਆਪਣੀ ਚਿੱਠੀ ਲਗਾ ਕੇ ਭੇਜੀ ਹੈ ਕਿ ਇਸ ਮੰਗ ਤੇ ਹਮਦਰਦੀ ਨਾਲ ਗੌਰ ਕੀਤਾ ਜਾਵੇ ਕਿ ਮਿਉਂਸਪਲ ਕਮੇਟੀਜ਼ ਦੀਆਂ ਇਲੈਕਸ਼ਨਾਂ ਅਗੇ ਪਾ ਦਿੱਤੀਆਂ ਜਾਣ। ਅਕਾਲੀ-ਜਨਤਾ ਪਾਰਟੀ ਹਰ ਤਰ੍ਹਾਂ ਦੇ ਨਾਲ ਤੁਹਾਡੀ ਵੈਲਿਉਏਬਲ ਰਾਇ ਲੈਣਾ ਚਾਹੁੰਦੀ ਹੈ ? ਇਸ ਲਈ ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਇਸ ਪ੍ਰਸਤਾਵ ਨੂੰ ਸਰਬਸੰਮਤੀ ਦੇ ਨਾਲ ਪਾਸ ਕਰ ਦਿੱਤਾ ਜਾਵੇ ।

**Mr. Speaker**: Question is—

That the House at its rising this day shall stand adjourned *sine die*.

*The motion was carried.*

## PRESENTATION OF REPORTS

**The Chairman, Committee on Estimates (Shri Hans Raj Sharma)** :Sir, I beg to present Report of the Committee on Estimates on the Budget Estimates for the year 1977-78 of the Irrigation and Public Works (B. & R.) Departments.

**The Chairman, Committee on Public Undertakings (Sardar Parkash Singh Majitha)** : Sir, I beg to present the Eighteenth Report of the Committee on Public Undertakings on the general working of the Punjab State Civil Supplies Corporation.

**The Chairman, Committee on Government Assurances (Sardar Sant Singh (Dhuri)** : Sir, I beg to present the Twentieth Report of the Committee on Government Assurances for the year 1977-78.

**The Chairman, Committee of Privileges (Sardar Natha Singh Dalam)** : Sir, I beg to present the Report of the Committee of Privileges (Question of Privilege regarding threat to Sardar Sukhdev Singh Dhillon, M.L.A. for demanding enquiry relating to embezzlement in the purchase of some insecticides).

**ਸਰਦਾਰ ਗੁਰਦੇਵ ਸਿੰਘ ਬਾਦਲ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਜਿੰਨੇ ਚੇਅਰਮੈਨਾਂ ਨੇ ਰਿਪੋਰਟਾਂ ਪੇਸ਼ ਕੀਤੀਆਂ ਹਨ ਉਨ੍ਹਾਂ ਸਾਰਿਆਂ ਨੇ ਅੰਗਰੇਜ਼ੀ ਦੇ ਵਿਚ ਪੇਸ਼ ਕੀਤੀਆਂ ਹਨ। ਅਸੀਂ ਕਾਫੀ ਅਰਸੇ ਤੋਂ ਪੰਜਾਬੀ ਦੇ ਲਈ ਲੜਦੇ ਰਹੇ ਹਾਂ। ਮੈਂ ਬੇਨਤੀ ਕਰਾਂਗਾ ਕਿ ਇਸ ਅੰਗਰੇਜ਼ੀ ਵਿਧਾਨ ਸਭਾ ਨੂੰ ਪੰਜਾਬੀ ਵਿਧਾਨ ਸਭਾ ਬਣਾਓ।

**ਸ਼੍ਰੀ ਸਪੀਕਰ** : ਬਾਦਲ ਸਾਹਿਬ, ਮੈਨੂੰ ਇਸ ਗੱਲ ਦਾ ਇਲਮ ਹੈ। ਇਹ ਰਿਪੋਰਟਾਂ ਪੰਜਾਬੀ ਦੇ ਵਿਚ ਪ੍ਰਿੰਟ ਹੋ ਰਹੀਆਂ ਹਨ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਰਿਪੋਰਟਾਂ ਅੱਜ ਪੇਸ਼ ਕੀਤੀਆਂ ਗਈਆਂ ਹਨ ਜੇਕਰ ਇਹ ਰਿਪੋਰਟਾਂ ਪਹਿਲੇ ਹਾਊਸ ਦੇ ਵਿਚ ਪੇਸ਼ ਕੀਤੀਆਂ ਜਾਂਦੀਆਂ ਤਾਂ ਮੈਂਬਰ ਸਾਹਿਬਾਨ ਇਸ ਨੂੰ ਚੰਗੀ ਤਰ੍ਹਾਂ ਪੜ੍ਹ ਸਕਦੇ ਹਨ ਔਰ ਇਸ ਦੇ ਵਿਚ ਬੜਾ ਵੈਲਿਊਏਬਲ ਮੈਟੀਰੀਅਲ ਹੁੰਦਾ ਹੈ। ਫਿਰ ਇਸ ਤੇ ਡਿਸਕਸ਼ਨ ਹੋ ਸਕਦੀ ਸੀ, ਪਰ ਹੁਣ ਤਾਂ ਅਖੀਰਲੇ ਦਿਨ ਮੈਂਬਰ ਸਾਹਿਬਾਨ ਇਸ ਨੂੰ ਚੰਗੀ ਤਰ੍ਹਾਂ ਪੜ੍ਹ ਨਹੀਂ ਸਕਦੇ। ਇਸ ਲਈ ਇਨ੍ਹਾਂ ਰਿਪੋਰਟਾਂ ਨੂੰ ਹਾਊਸ ਦੇ ਵਿਚ ਪਹਿਲਾਂ ਪੇਸ਼ ਕਰਨ ਲਈ ਕਿਹਾ ਜਾਵੇ।

**ਸ਼੍ਰੀ ਸਪੀਕਰ** : ਇਹ ਗੱਲ ਤਾਂ ਰਿਪੋਰਟ ਆਉਣ ਤੇ ਡਿਪੈਂਡ ਕਰਦੀ ਹੈ ਜਦੋਂ ਇਹ ਰਿਪੋਰਟ ਬਣਦੀ ਹੈ ਉਦੋਂ ਇਹ ਰਿਪੋਰਟ ਹਾਊਸ ਦੇ ਵਿਚ ਪੇਸ਼ ਕਰ ਦਿੱਤੀ ਜਾਂਦੀ ਹੈ। ਵੈਸੇ ਮੈਂ ਤੁਹਾਡੇ ਨਾਲ ਸਹਿਮਤ ਹਾਂ।

---

## LAGISLATIVE BUSINESS

## THE PUNJAB CYCLE-RICKSHAWS (REGULATION OF LICENCE) (AMENDMENT) BILL, 1978

**ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ ਦੱਖਣ)** : ਸਪੀਕਰ ਸਾਹਿਬ, ਮੈਂ ਆਪ ਜੀ ਦੀ ਆਗਿਆ ਨਾਲ ਇਹ 1978 ਦਾ ਬਿੱਲ ਨੰ. 13-ਪੀ.ਐਲ.ਏ. ਪੰਜਾਬ ਸਾਇਕਲ ਰਿਕਸ਼ਾ (ਲਸੰਸ ਦਾ ਵਿਨਿਯਮ)

[ਸਰਦਾਰ ਕਿਰਪਾਲ ਸਿੰਘ]

(ਸੋਧਨਾ) ਬਿਲ, 1978, ਪੰਜਾਬ ਸਾਈਕਲ ਰਿਕਸ਼ਾ (ਲਸੰਸ ਦਾ ਵਿਨਿਯਮ) ਐਕਟ, 1976 ਨੂੰ ਸੋਧਣ ਲਈ ਬਿਲ ਪੇਸ਼ ਕਰਨ ਦੀ ਆਗਿਆ ਚਾਹੁੰਦਾ ਹਾਂ।

**ਸ੍ਰੀ ਸਪੀਕਰ** : ਤੁਸੀਂ ਬਿਲ ਇੰਟਰੋਡਿਊਸ ਕਰਨ ਦੀ ਲੀਵ ਮੰਗਣੀ ਹੈ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਅੱਜ ਹਾਊਸ ਐਡਜਰਨ ਹੋਣ ਵਾਲਾ ਹੈ। ਮੇਰੀ ਬੇਨਤੀ ਇਹ ਹੈ ਕਿ ਇਸ ਬਿਲ ਨੂੰ ਅੱਜ ਹੀ ਪਾਸ ਕਰ ਦਿੱਤਾ ਜਾਵੇ। ਮੈਂ ਇਸ ਬਿੱਲ ਨੂੰ ਮੂਵ ਕਰਦਾ ਹਾਂ। ਕਿਉਂਕਿ ਇਸ ਬਿੱਲ ਦਾ ਮਕਸੱਦ ਜਿਹੜਾ ਸੀ ਉਹ ਹਾਲੇ ਤਕ ਪੂਰਾ ਨਹੀਂ ਹੋਇਆ।

**ਸ੍ਰੀ ਸਪੀਕਰ** : ਸਰਦਾਰ ਕਿਰਪਾਲ ਸਿਘ ਜੀ ਮੇਰੀ ਬੇਨਤੀ ਇਹ ਹੈ ਕਿ ਤੁਸੀਂ ਇਸ ਬਿੱਲ ਨੂੰ ਇੰਟਰੋਡਿਊਸ ਕਰਨਾ ਹੈ। ਬਾਕੀ ਜਕਰ ਕੋਈ ਵਿਸ਼ੇਸ਼ ਗੱਲ ਕਰਨੀ ਹੈ ਤਾਂ ਕਰ ਲਵੋ।

**ਸਰਦਾਰ ਕਿਰਪਾਲ ਸਿੰਘ** :ਮੈਂ ਪੰਜਾਬ ਸਾਈਕਲ ਰਿਕਸ਼ਾ (ਲਸੰਸ ਦਾ ਵਿਨਿਯਮ) (ਸੋਧਨਾ) ਬਿੱਲ, ਪੇਸ਼ ਕਰਨ ਦੀ ਆਗਿਆ ਮੰਗਦਾ ਹਾਂ। ਸਪੀਕਰ ਸਾਹਿਬ, ਮੈਂ, ਇਸ ਬਿਲ ਨੂੰ ਹਾਊਸ ਦੇ ਵਿਚ ਇੰਟਰੋਡਿਊਸ ਕਰਨ ਦੀ ਇਜ਼ਾਜਤ ਚਾਹੁੰਦਾ ਹਾਂ। ਸੈਕਸ਼ਨ 2, ਸਬ-ਕਲਾਸ (1) ਦੇ ਉਪਬੰਧਾਂ ਅਨੁਸਾਰ ਕਿਸੇ ਸਾਈਕਲ ਰਿਕਸ਼ਾ ਸਬੰਧੀ ਦਿੱਤਾ ਗਿਆ ਲਸੰਸ ਇਸ ਦੇ ਮਾਲਕ ਜੇਕਰ ਉਹ ਦੁਰਘਟਨਾ, ਬੀਮਾਰੀ ਜਾਂ ਉਸ ਦੇ ਵਸ ਤੋਂ ਬਾਹਰ ਆਪ ਚਲਾਉਣ ਤੋਂ ਅਸਮਰੱਥ ਹੋ ਜਾਵੇ ਤਾਂ ਅਜਿਹੇ ਅਸਮਰੱਥਾ ਦੇ ਦੌਰਾਨ ਕਿਸੇ ਹੋਰ ਡਰਾਈਵਰ ਦੁਆਰਾ ਚਲਵਾਉਣ ਦਾ ਅਧਿਕਾਰ ਦੇ ਸਕਦਾ ਹੈ ਅਤੇ ਇਸ ਤਰ੍ਹਾਂ ਰਿਕਸ਼ਾ ਚਲਾ ਰਿਹਾ ਵਿਅਕਤੀ ਅਜਿਹੇ ਸਮੇਂ ਦੇ ਦੌਰਾਨ ਲਸੰਸਦਾਰ ਵਿਅਕਤੀ ਹੀ ਸਮਝਿਆ ਜਾਵੇ। ਮੂਲ ਐਕਟ ਆਪਣੇ ਉਦੇਸ਼ਾਂ ਨੂੰ ਪ੍ਰਾਪਤ ਕਰਨ ਵਿਚ ਸਫਲ ਨਹੀਂ ਹੋ ਸਕਿਆ। ਰਿਕਸ਼ਾ ਚਾਲਕ ਅਜੇ ਤਕ ਰਿਕਸ਼ਾ ਮਾਲਕ ਨਹੀਂ ਬਣ ਸਕੇ। ਨਾ ਬੈਂਕਾਂ ਨੇ ਅਤੇ ਨਾ ਹੀ ਸਰਕਾਰ ਨੇ ਸਾਰੇ ਰਿਕਸ਼ਾ ਚਾਲਕਾਂ ਨੂੰ ਰਿਕਸ਼ਾ ਮਾਲਕ ਬਣਨ ਲਈ ਕਰਜ਼ੇ ਜਾਂ ਗਰਾਂਟਾਂ ਦਿੱਤੀਆਂ ਹਨ। ਛਾਂਟੀ ਕੀਤੇ ਗਏ ਮਜ਼ਦੂਰ ਅਤੇ ਬੇਰੁਜ਼ਗਾਰ ਖੇਤੀ ਮਜ਼ਦੂਰ ਕਿਰਾਏ ਤੇ ਰਿਕਸ਼ੇ ਲੈ ਕੇ ਰਿਕਸ਼ੇ ਚਲਾ ਕੇ ਆਪਣੀ ਰੋਜ਼ੀ ਕਮਾਉਂਦੇ ਸਨ। ਉਨ੍ਹਾਂ ਨੂੰ ਇਸ ਤੋਂ ਵਚਿੰਤ ਕੀਤਾ ਗਿਆ ਹੈ। ਇਕ ਰਿਕਸ਼ਾ ਚਾਲਕ ਜੋ ਆਪਣੇ ਰਿਕਸ਼ੇ ਦਾ ਮਾਲਕ ਵੀ ਹੈ, ਆਪਣੀ ਬੀਮਾਰੀ ਦੇ ਦੌਰਾਨ ਵੀ ਆਪਣਾ ਰਿਕਸ਼ਾ ਕਿਰਾਏ ਤੇ ਨਹੀਂ ਦੇ ਸਕਦਾ ਜਦੋਂ ਕਿ ਉਸ ਦਾ ਇਕੋ ਇਕ ਰਿਕਸ਼ਾ ਉਸ ਦੀ ਰੋਜ਼ੀ ਦਾ ਸਾਧਨ ਹੈ। ਇਨ੍ਹਾਂ ਮੁਸ਼ਕਿਲਾਂ ਦੇ ਮੱਦੇ ਨਜ਼ਰ ਮੂਲ ਐਕਟ ਵਿਚ ਇਹ ਸੋਧਨਾਵਾਂ ਅਤੇ ਤਰਮੀਮਾਂ ਕਰਨ ਦਾ ਪ੍ਰਸਤਾਵ ਲਿਆਂਦਾ ਗਿਆ ਹੈ ਜਿਸ ਦੇ ਅਨੁਸਾਰ ਰਿਕਸ਼ਾ ਮਾਲਕਾਂ ਨੂੰ ਆਪਣੇ ਰਿਕਸ਼ੇ ਦੂਜੇ ਵਿਅਕਤੀਆਂ ਤੋਂ ਚਲਵਾਉਣ ਲਈ ਕਾਨੂੰਨੀ ਸੁਰੱਖਿਆ ਦਾ ਪ੍ਰਬੰਧ ਕੀਤਾ ਜਾ ਸਕੇ ਰਿਕਸ਼ਾ ਦਾ ਕਿਰਾਇਆ ਲੈ ਸਕੇ। ਬਿੱਲ ਦੇ ਵਿਚ ਇਹ ਵੀ ਹੈ ਕਿ ਉਨ੍ਹਾਂ ਰਿਕਸ਼ਾ ਮਾਲਕਾਂ ਜਿਹੜੇ ਪਹਿਲਾਂ ਬਗੈਰ ਕਿਸੇ ਮੁਆਵਜ਼ਾ ਜਾਂ ਕੋਈ ਹੋਰ ਰੋਜ਼ਗਾਰ ਦਿੱਤੇ ਆਪਣੇ ਰਿਕਸ਼ੇ ਕਿਰਾਏ ਤੇ ਦੇਣ ਦੇ ਅਧਿਕਾਰ ਤੋਂ ਵੰਚਿਤ ਸਨ ਨੂੰ ਘੱਟ ਤੋਂ ਘੱਟ 10 ਰਿਕਸ਼ੇ ਇਕ ਸਾਲ ਰੱਖਣ ਦੀ ਆਗਿਆ ਦਿੱਤੀ ਜਾਵੇ ਤਾ ਕਿ ਇਕ ਸਾਲ ਦੇ ਬਾਅਦ ਲਸੰਸ ਰੀਨਿਊ ਕੀਤਾ ਜਾਵੇ ਅਤੇ ਅਜਿਹਾ ਲਸੰਸ ਸਾਈਕਲ ਰਿਕਸ਼ਿਆਂ ਨੂੰ ਕਿਸੇ ਡਰਾਈਵਰ ਰਾਹੀਂ ਚਲਾਉਣ ਦਾ ਅਧਿਕਾਰ ਦੇ ਸਕਦਾ ਹੈ। ਇਸ ਲਈ ਮੈਂ ਆਪ ਦੀ ਆਗਿਆ ਨਾਲ ਇਸ ਬਿਲ ਦੀ ਲੀਵ ਲਈ ਪੇਸ਼ ਕਰਦਾ ਹਾਂ।

**Mr. Speaker** : Motion moved—

That leave be granted to introduce the Punjab Cycle-Rickshaws (Regulation of License) (Amendment) Bill, 1978.

**Shri Hans Raj Sharma** (Banur) : Sir, I beg to oppose the introduction of this Bill .

ਸਪੀਕਰ ਸਾਹਿਬ, ਕੀ ਇਹ ਰਿਕਸ਼ਾ ਮਾਲਕਾ ਦੀ ਸਕੀਮ ਸੀ। ਇਸ ਬਾਰੇ ਹਾਊਸ ਦੇ ਮੈਂਬਰਾਂ ਨੇ ਆਪਣੇ ਖਿਆਲਾਤ ਜ਼ਾਹਿਰ ਕੀਤੇ ਸੀ। ਕੋਈ ਵੀ ਰਿਕਸ਼ਾ ਮਾਲਕ 100 ਜਾਂ 200 ਰਿਕਸ਼ਾ ਲੈਂਦਾ ਸੀ। ਉਹ ਰਿਕਸ਼ਾ ਚਲਾਉਣ ਵਾਲਿਆਂ ਤੋਂ ਮੰਥਲੀ ਪੈਸੇ ਲੈਂਦੇ ਸਨ ਜਾਂ ਰੋਜ਼ ਦੇ 15 ਰੁਪਏ ਲੈਂਦੇ ਹਨ। ਜੇ ਕਰ ਸਪੀਕਰ ਸਾਹਿਬ, ਰਿਕਸ਼ਾ ਚਾਲਕ ਰੋਜ਼ ਦੇ 20 ਰੁਪਏ ਕਮਾਉਂਦਾ ਹੈ ਤਾਂ ਉਸ ਵਿਚੋਂ 15 ਰੁਪਏ ਮਾਲਕ ਨੂੰ ਜਾਂਦੇ ਹਨ ਅਤੇ ਸਿਰਫ 5 ਰੁਪਏ ਹੀ ਆਪਣੇ ਕੋਲ ਬਾਕੀ ਬੱਚਦੇ ਹਨ। ਸਪੀਕਰ ਸਾਹਿਬ. ਜੇਕਰ ਬਾਰਸ਼ ਪੈ ਜਾਵੇ ਜਾਂ ਰਿਕਸ਼ਾ ਚਾਲਕ ਬੀਮਾਰ ਹੋ ਜਾਵੇ ਜਾਂ ਕਿਸੇ ਹੋਰ ਵਜ੍ਹਾ ਕਰਕੇ ਉਹ ਰਿਕਸ਼ਾ ਨਾ ਚਲਾ ਸਕੇ ਤਾਂ ਰਿਕਸ਼ਾ ਚਾਲਕ ਨੂੰ ਮਾਲਕ ਨੂੰ ਪੈਸੇ ਦੇਣੇ ਪੈਂਦੇ ਹਨ। ਮਾਲਕ ਰਿਕਸ਼ਾ ਚਾਲਕ ਤੋਂ ਰੋਜ਼ ਦੇ ਹਿਸਾਬ ਨਾਲ ਜਾਂ ਮੰਥਲੀ ਦੇ ਹਿਸਾਬ ਨਾਲ ਪੈਸੇ ਲੈਂਦਾ ਹੈ ਭਾਵ ਰਿਕਸ਼ਾ ਚਲੇ ਜਾਂ ਨਾ ਚੱਲੇ। ਭਾਵੇਂ ਰਿਕਸ਼ਾ ਚਾਲਕ ਬਿਮਾਰ ਹੋ ਜਾਵੇ ਜਾਂ ਮੀਂਹ ਪਵੇ। ਪਰ ਮਾਲਕ ਕਹਿੰਦਾ ਹੈ, ਇਸ ਦਾ ਮੈਨੂੰ ਕੋਈ ਪਤਾ ਨਹੀਂ ਕਿ ਬੀਮਾਰ ਹੋ ਗਿਆ ਸੀ। ਸਪੀਕਰ ਸਾਹਿਬ, ਰਿਕਸ਼ਾ ਮਾਲਕ ਤੱਦ ਵੀ ਨਹੀਂ ਮੰਨਦੇ ਜੇਕਰ ਉਹ ਗਰੀਬ ਵਿਚਾਰਾ ਹਸਪਤਾਲ ਦੀ ਰਸੀਦ ਵਿਖਾ ਦੇਵੇ, ਪਰ ਮਾਲਕ ਨੂੰ ਇਸ ਨਾਲ ਕੋਈ ਗਰਜ਼ ਨਹੀਂ। ਉਹ ਕਹਿੰਦੇ ਹਨ ਕਿ ਅਸੀਂ ਤਾਂ ਮਹੀਨੇ ਦਾ ਪੂਰਾ ਕਰਾਇਆ ਲੈਣਾ ਹੈ। ਇਨ੍ਹਾਂ ਸਾਰੀਆਂ ਗਲਾਂ ਦੇ ਹੁੰਦੇ ਹੋਏ ਵੀ ਸਰਕਾਰ ਨੇ ਇਹ ਬਿਲ ਨਹੀਂ ਲਿਆਂਦਾ। ਇੱਕ ਪਾਸੇ ਸਰਕਾਰ ਕਹਿੰਦੀ ਹੈ ਕਿ ਅਸੀਂ ਸੋਸ਼ਲਿਸਟ ਪਾਰਟੀ ਨਾਲ ਤੁਅੱਲਕ ਰਖਦੇ ਹਾਂ। ਮੈਂ ਸਰਦਾਰ ਕਿਰਪਾਲ ਸਿੰਘ ਜੀ ਦੇ ਲਫਜ਼ ਤਾਂ ਇਸਤੇਮਾਲ ਨਹੀਂ ਕਰ ਸਕਦਾ। ਰਿਕਸ਼ਾ ਚਾਲਕ ਮੇਰੇ ਕੋਲ ਇਕੱਠੇ ਹੋ ਕੇ ਆਏ ਸੀ। ਆਪ ਨੂੰ ਪਤਾ ਹੈ ਕਿ ਰਿਕਸ਼ਾ ਦਾ ਲਸੰਸ ਨਹੀਂ ਮਿਲ ਸਕਦਾ। ਲੋਕਲ ਬਾਡੀਜ਼ ਦੇ ਮਨਿਸਟਰ ਸਾਹਿਬ ਨੂੰ ਵੀ ਪਤਾ ਹੋਵੇਗਾ। ਸਪੀਕਰ ਸਾਹਿਬ, ਉਸ ਦਾ ਕੋਈ ਹੱਲ ਕੀਤਾ ਜਾਏ। ਇਸ ਬਾਰੇ ਅਮੈਂਡਮੈਂਟ ਵੀ ਮਿਉਂਸਪਲ ਰੂਲਜ਼ ਵਿਚ ਰਖੀ ਗਈ ਸੀ। ਪਤਾ ਨਹੀਂ ਕਿ ਉਹ ਹੋਈ ਹੈ ਜਾਂ ਕਿ ਨਹੀਂ ਇਸ ਬਾਰੇ ਲੋਕਲ ਬਾਡੀਜ਼ ਦੇ ਮਨਿਸਟਰ ਸਾਹਿਬ ਵੇਖ ਸਕਦੇ ਹਨ। ਸਪੀਕਰ ਸਾਹਿਬ, ਇਹ ਹੋ ਜਾਵੇ ਜੇਕਰ ਉਹ ਕਿਸੇ ਕਾਰਨ ਜਾਂ ਬਿਮਾਰੀ ਦੇ ਕਾਰਨ ਰਿਕਸ਼ਾ ਨਹੀਂ ਚਲਾ ਸਕਦਾ ਤਾਂ ਉਸ ਰਿਕਸ਼ਾ ਚਾਲਕ ਦੇ ਭਾਈ ਜਾਂ ਰਿਸ਼ਤੇਦਾਰ ਨੂੰ ਜਾਂ ਕਿ ਹੋਰ ਨੂੰ ਇਜਾਜ਼ਤ ਮਿਲ ਜਾਵੇ ਕਿ ਉਹ ਰਿਕਸ਼ਾ ਚਲਾ ਸਕਦਾ ਹੈ।

**Mr. Speaker** : Question is—

That leave be granted to introduce the Punjab Cycle-Rickshaws (Regulation of Licence) (Amendment) Bill, 1978.

*The motion was carried.*

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਹਾਊਸ ਅਜ ਐਡਜਰਨ ਸਾਈਨੇਡਾਈ ਹੋ ਰਿਹਾ ਹੈ। ਇਹ ਇਕ ਜ਼ਰੂਰੀ ਬਾਤ ਹੈ। ਇਸ ਲਈ ਇਸ ਨੂੰ ਅੱਜ ਪਾਸ ਕੀਤਾ ਜਾਏ (ਵਿਘਨ) (ਸ਼ੋਰ)। (ਆਪੋਜ਼ੀਸ਼ਨ ਵੱਲੋਂ ਆਵਾਜ਼ਾਂ) : ਅਸੀਂ ਤਾਂ ਇਸ ਬਿੱਲ ਨੂੰ ਪੜ੍ਹਿਆ ਤਕ ਨਹੀਂ)।

**ਸ੍ਰੀ ਸਪੀਕਰ** : ਤੁਸੀਂ ਇਸ ਬਿੱਲ ਨੂੰ ਇੰਟਰੋਡਿਊਸ ਕਰਨਾ ਚਾਹੁੰਦੇ ਹੋ ?

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਜਿਹੜੀਆਂ ਦੋ ਕਲਾਜ਼ਿਜ਼ ਹਨ।

(ਇਸ ਵੇਲੇ ਫਿਰ ਆਪੋਜ਼ੀਸ਼ਨ ਪਾਰਟੀਆਂ ਵੱਲੋਂ ਵਿਘਨ ਪਾਇਆ ਗਿਆ)

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹ ਬਿੱਲ ਇੰਟਰੋਡਿਊਸ ਕੀਤਾ ਜਾਏ।

**ਸ੍ਰੀ ਸਪੀਕਰ** : ਤੁਸੀਂ ਬਿੱਲ ਨੂੰ ਇੰਟਰੋਡਿਊਸ ਕਰੋ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਪੰਜਾਬ ਸਾਈਕਲ ਰਿਕਸ਼ਾ (ਲਸੰਸ ਦਾ ਵਿਨਿਯਮ) (ਸੋਧਨਾ) ਪੇਸ਼ ਕਰਦਾ ਹਾਂ (ਇਸ ਵੇਲੇ ਆਪੋਜ਼ੀਸ਼ਨ ਬੈਂਚਾਂ ਵੱਲੋਂ ਬਹੁਤ ਸਾਰੇ ਮੈਂਬਰ ਸਾਹਿਬਾਨ ਇਕੱਠੇ ਹੀ ਬੋਲ ਰਹੇ ਹਨ)।

ਸਪੀਕਰ ਸਾਹਿਬ, ਇਸ ਲਾਈਟ ਵਿਚ ਗੌਰਮਿੰਟ ਕੀ ਕਰੇਗੀ ? ਗੌਰਮਿੰਟ ਇਸ ਬਾਰੇ ਵਿਸ਼ਵਾਸ ਦੇਵੇ।

**ਸ੍ਰੀ ਸਪੀਕਰ** : ਮੈਂ ਪਰਮਿਟ ਨਹੀਂ ਕਰ ਸਕਦਾ। ਸ੍ਰੀ ਚਮਨ ਲਾਲ ਜੀ, ਤੁਸੀਂ ਰੈਜ਼ੋਲਿਊਸ਼ਨ ਮੂਵ ਕਰੋ।

---

## NON-OFFICIAL RESOLUTION

*Re.* setting up of a net work of Consumer Co-operative Stores in the State to exercise effective check on the soaring prices of essential articles and to create a link between the producers and consumers.

**ਸ੍ਰੀ ਚਮਨ ਲਾਲ (ਸੁਜਾਨਪੁਰ)** : ਸਪੀਕਰ ਸਾਹਿਬ, ਮੈਂ ਰੈਜ਼ੋਲਿਊਸ਼ਨ ਮੂਵ ਕਰਦਾ ਹਾਂ ;

"आवश्यक वस्तुओं के बढ़ रहे मूल्यों पर प्रभावशाली नियंत्रण रखने तथा उत्पादकों तथा उपभोक्ताओं में सम्पर्क बनाने के दृष्टिगत यह सदन सरकार से राज्य में पर्याप्त संख्या में उपभोक्ता सहकारी स्टोर खोलने की सिफारिश करता है।"

ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮਹਿੰਗਾਈ ਦਿਨ-ਬ-ਦਿਨ ਵਧ ਰਹੀ ਹੈ। ਇਸ ਵਾਸਤੇ ਆਮ ਲੋਕਾਂ ਨੂੰ ਤਕਲੀਫ ਹੋ ਰਹੀ ਹੈ। ਇਸ ਲਈ ਮਾਰਜਨਲ ਰੇਟ ਤੇ ਚੀਜ਼ਾਂ ਦੇਣ ਲਈ ਕੋਆਪਰੇਟਿਵ ਸਟੋਰਜ ਖੋਲ੍ਹੇ ਜਾਣ। ਜੰਨ ਸੰਘ ਵਾਲੇ ਜ਼ਿਆਦਾ ਦੁਕਾਨਦਾਰ ਹਨ। ਉਹ ਜਨਤਾ ਪਾਰਟੀ ਨਾਲ ਮਿਲੇ ਹੋਏ ਹਨ।

**11.27 ਪੂਰਵ ਦੁਪਹਿਰ** (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਹੁਣ ਦੇ ਅਤੇ 1975-76 ਦੇ ਰੇਟ ਦੱਸਣਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਕਾਲੀ ਮਿਰਚ ਹੁਣ 25 ਰੁਪਏ ਵਿਕ ਰਹੀ ਹੈ ਅਤੇ 1976-77 ਵਿਚ 12 ਰੁਪਏ ਵਿਕਦੀ ਸੀ। ਜੀਰਾ ਹੁਣ 28 ਰੁਪਏ ਵਿਕ ਰਿਹਾ ਹੈ ਅਤੇ 1975-76 ਵਿਚ 13 ਜਾਂ 14 ਰੁਪਏ ਵਿਕਦਾ ਸੀ। ਧਨੀਆ 6 ਰੁਪਏ ਕਿਲੋ ਵਿਕ ਰਿਹਾ ਹੈ ਜਦੋਂ ਕਿ 1975-76 ਵਿਚ ਦੋ ਰੁਪਏ ਕਿਲੋ ਵਿਕਦਾ ਸੀ। ਡਿਪਟੀ ਸਪੀਕਰ ਸਾਹਿਬ, ਲੌਂਗ 300 ਰੁਪਏ ਦੇ ਭਾਅ ਵਿਕ ਰਹੇ ਹਨ ਜਦੋਂ ਕਿ 1975-76 ਵਿਚ 150 ਰੁਪਏ ਇਸ ਦਾ ਭਾਅ ਸੀ। ਦਾਲਚੀਨੀ ਹੁਣ 150 ਰੁਪਏ ਕਿਲੋ ਵਿਕ ਰਹੀ ਹੈ ਜਦ ਕਿ 1975-76 ਵਿਚ ਇਹ 60 ਰੁਪਏ ਕਿਲੋ ਸੀ। ਜਵਾਇਣ ਹੁਣ 10 ਰੁਪਏ ਕਿਲੋ ਵਿਕ ਰਹੀ ਹੈ ਜਦੋਂ ਕਿ 1975-76 ਵਿਚ ਸਾਢੇ ਤਿੰਨ ਰੁਪਏ ਕਿਲੋ ਸੀ। ਸੌਂਫ ਜਿਹੜਾ ਕਿ ਅੱਜ ਕੱਲ 8 ਰੁਪਏ ਕਿਲੋ ਵਿਕ ਰਿਹਾ ਹੈ 1975-76 ਵਿਚ ਤਿੰਨ ਰੁਪਏ ਕਿਲੋ ਸੀ। ਹਲਦੀ, ਡਿਪਟੀ ਸਪੀਕਰ ਸਾਹਿਬ, 15 ਰੁਪਏ ਕਿਲੋ ਵਿਕ ਰਹੀ ਹੈ ਜਦੋਂ ਕਿ 1975-76 ਵਿਚ 6 ਰੁਪਏ ਕਿਲੋ ਸੀ। ਇਸੇ ਤਰ੍ਹਾਂ ਹੀ ਚਾਵਲ 4 ਰੁਪਏ ਕਿਲੋ ਹੁਣ ਮਿਲਦੇ ਹਨ ਜਦੋ ਕਿ 1975-76 ਵਿਚ ਦੋ ਜਾਂ ਢਾਈ ਰੁਪਏ ਕਿਲੋ ਇਸਦਾ ਰੇਟ ਸੀ। ਡਿਪਟੀ ਸਪੀਕਰ ਸਾਹਿਬ, ਇਹ ਕਹਿਦੇ ਹਨ ਕਿ ਜ਼ਰੂਰੀ ਵਸਤਾਂ ਦੇ ਭਾਅ

ਘੱਟ ਗਏ ਹਨ। ਪਰ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਜੰਨ ਸੰਘੀਆਂ ਨੇ ਹਨੇਰ ਪਾ ਦਿੱਤਾ ਹੈ। ਇਸੇ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਸਾਬਣ, ਹੁਣ 5 ਰੁਪਏ ਕਿਲੋ ਵਿਕ ਰਿਹਾ ਹੈ। ਪਰ ਪਹਿਲਾਂ ਦੋ ਜਾਂ ਤਿੰਨ ਰੁਪਏ ਕਿਲੋ ਮਿਲਦਾ ਸੀ। ਛੋਲੇ 10 ਰੁਪਏ ਕਿਲੋ ਵਿਕ ਰਹੇ ਹਨ ਪਰ 1975-76 ਵਿਚ ਦੋ ਜਾਂ ਢਾਈ ਰੁਪਏ ਕਿੱਲੋ ਵਿਕਦੇ ਸਨ। ਇਸ ਤਰ੍ਹਾਂ ਮੂੰਗੀ ਦਾਲ ਸਾਬਤ ਇਸ ਵੇਲੇ 3-70 ਰੁਪਏ ਕਿਲੋ ਵਿੱਕ ਰਹੀ ਹੈ ਜਦ ਕਿ 1975-76 ਵਿਚ ਇਹੀ ਦਾਲ 2-00 ਰੁਪਏ ਕਿਲੋ ਦੇ ਹਿਸਾਬ ਨਾਲ ਮਿਲਦੀ ਸੀ। ਦਾਲ ਮਾਸ਼ ਇਸ ਵੇਲੇ 3-50 ਰੁਪਏ ਕਿਲੋ ਦੇ ਹਿਸਾਬ ਨਾਲ ਵਿਕ ਰਹੀ ਹੈ ਜਦ ਕਿ ਪਹਿਲਾਂ ਇਸ ਦਾਲ ਦਾ ਰੇਟ 2-0 ਰੁਪਏ ਕਿਲੋ ਸੀ। ਮਾਸ਼ ਦਾਲ ਧੁਲੀ ਹੋਈ ਇਸ ਵੇਲੇ 4-30 ਰੁਪਏ ਕਿਲੋ ਵਿਕ ਰਹੀ ਹੈ ਜਦ ਕਿ ਪਹਿਲਾਂ 1975-76 ਵਿਚ ਇਸਦਾ ਰੇਟ ਦੋ ਜਾਂ ਸਵਾ ਦੋ ਰੁਪਏ ਕਿਲੋ ਸੀ। ਛੋਲੇ ਇਸ ਵੇਲੇ 6-00 ਰੁਪਏ ਕਿਲੋ ਦੇ ਹਿਸਾਬ ਨਾਲ ਵਿਕ ਰਹੇ ਹਨ ਜਦ ਕਿ ਪਹਿਲਾਂ 1975-76 ਵਿਚ ਇਸ ਦਾ ਰੇਟ 2-50 ਰੁਪਏ ਪ੍ਰਤੀ ਕਿਲੋ ਸੀ। ਫਿਰ ਇਹ ਲੋਕ ਕਹਿੰਦੇ ਹਨ ਕਿ ਮਹਿੰਗਾਈ ਬਹੁਤ ਘੱਟ ਗਈ ਹੈ। ਇਹ ਕਹਿ ਰਹੇ ਹਨ ਕਿ ਆਟਾ ਅਸੀਂ 1-30 ਰੁਪਏ ਕਿਲੋ ਦੇ ਹਿਸਾਬ ਨਾਲ ਵੇਚ ਰਹੇ ਹਾਂ। ਇਨ੍ਹਾਂ ਨੂੰ ਹੋਰ ਸਾਰੀਆਂ ਚੀਜ਼ਾਂ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ। ਘਿਉ ਵਿਚ ਮਰੇ ਹੋਏ ਡੰਗਰਾਂ ਦੀ ਚਰਬੀ ਪਾ ਪਾ ਕੇ ਵੇਚ ਰਹੇ ਹਨ ਤੇਲ ਕਿੰਨਾ ਗੰਦਾ ਵਿਕ ਰਿਹਾ ਹੈ। ਇਨ੍ਹਾਂ ਚੀਜ਼ਾਂ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਰਾਜ ਮਾਂਹ ਦਾ ਭਾਅ ਇਸ ਵੇਲੇ 5-60 ਰੁਪਏ ਕਿਲੋ ਹੈ ਜਦ ਕਿ ਪਹਿਲਾਂ 1975-76 ਵਿਚ ਇਸ ਦਾ ਭਾਅ ਦੋ ਜਾਂ ਢਾਈ ਰੁਪਏ ਕਿਲੋ ਹੋਇਆ ਕਰਦਾ ਸੀ। ਮੂੰਗੀ ਧੋਤੀ ਦਾਲ ਦਾ ਭਾਅ ਇਸ ਵੇਲੇ 4-20 ਰੁਪਏ ਕਿਲੋ ਹੈ (ਵਿਘਨ) ਸਰਦਾਰ ਕਿਰਪਾਲ ਸਿੰਘ ਜੀ ਸ਼ਾਇਦ ਹਾਊਸ ਵਿਚੋਂ ਉਠ ਕੇ ਚਲੇ ਗਏ ਹਨ। ਮੈਂ ਡਿਪਟੀ ਸਪੀਕਰ ਸਾਹਿਬ, ਇਹ ਦਸ ਰਿਹਾ ਸੀ ਕਿ ਤੇਲ ਸਰਸੋਂ ਦਾ ਭਾਅ ਇਸ ਵੇਲੇ 14-00 ਰੁਪਏ ਕਿਲੋ ਹੈ ਜਦ ਕਿ 1975-76 ਵਿਚ ਇਸ ਦਾ ਭਾਅ ਚਾਰ ਸਾਢੇ ਚਾਰ ਰੁਪਏ ਪ੍ਰਤੀ ਕਿਲੋ ਸੀ (ਵਿਘਨ)।

**ਸ੍ਰੀ ਡਿਪਟੀ ਸਪੀਕਰ** : ਕੋਈ ਇੰਟਰਪਸ਼ਨ ਨਹੀਂ ਹੋਣੀ ਚਾਹੀਦੀ ਹੈ।

**ਸ੍ਰੀ ਚਮਨ ਲਾਲ** : ਡਿਪਟੀ ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਤੇਲ ਇਸ ਵੇਲੇ 14-00 ਰੁਪਏ ਕਿਲੋ ਵਿਕ ਰਿਹਾ ਹੈ। ਨਿਕੰਮਾ ਘਿਉ ਚਰਬੀ ਵਾਲਾ 11-50 ਰੁਪਏ ਕਿਲੋ ਵਿਕ ਰਿਹਾ ਹੈ। (ਵਿਘਨ)

**ਸਾਥੀ ਰੂਪ ਲਾਲ** : ** ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਡਾਕਟਰ ਦੇਵ ਰਾਜ ਨਸਰਾਲਾ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਚਮਨ ਲਾਲ** : ਇਹ ਮੇਰਾ ਵਕਤ ਜ਼ਾਇਆ ਕਰ ਰਹੇ ਹਨ। ਇਕ ਤਾਂ ਮੇਰੇ ਨਾਲ ਅੱਗੇ ਹੀ ਬੇਇਨਸਾਫੀ ਹੋ ਰਹੀ ਹੈ ਕਿ ਮੈਨੂੰ ਬੋਲਣ ਲਈ ਵਕਤ ਨਹੀਂ ਦਿੱਤਾ ਜਾਂਦਾ। ਮੈਂ ਗੱਲ ਕਰ ਰਿਹਾ ਸੀ ਕਿ

---

**Expunged as ordered by the Chair

[ਸ੍ਰੀ ਚਮਨ ਲਾਲ]

ਹੁਣ ਇਸ ਵੇਲੇ ਕਿੰਨੀ ਮਹਿੰਗਾਈ ਵੱਧ ਗਈ ਹੈ। ਇਲੈਚੀ ਦਾ ਭਾਅ ਇਸ ਵੇਲੇ 250 ਰੁਪਏ ਕਿਲੋ ਹੈ ਜਦ ਕਿ ਪਹਿਲਾਂ ਇਹ 80 ਰੁਪਏ ਕਿਲੋ ਦੇ ਹਿਸਾਬ ਨਾਲ ਵਿਕਦੀ ਰਹੀ ਹੈ। ਬਾਦਾਮ ਇਸ ਵੇਲੇ 37 ਰੁਪਏ ਕਿਲੋ ਹਨ ਜਦ ਕਿ ਪਹਿਲਾਂ 1975-76 ਵਿਚ ਇਨ੍ਹਾਂ ਦਾ ਰੇਟ 22 ਰੁਪਏ ਕਿਲੋ ਸੀ। ਦਾਲ ਚਨੇ ਇਸ ਵੇਲੇ 2-80 ਰੁਪਏ ਪ੍ਰਤੀ ਕਿੱਲੋ ਦੇ ਹਿਸਾਬ ਨਾਲ ਵਿਕ ਰਹੀ ਹੈ ਜਦ ਕਿ ਪਹਿਲਾਂ ਇਸ ਦਾ ਰੇਟ ਅੱਠ ਆਨੇ ਕਿੱਲੋ ਸੀ। ਦਾਲ ਮਸੂਰ ਇਸ ਵੇਲੇ 5-00 ਰੁਪਏ ਕਿੱਲੋ ਹੈ ਜਦ ਕਿ ਪਹਿਲਾਂ 1975-76 ਵਿਚ ਇਸ ਦਾ ਰੇਟ ਦੋ ਰੁਪਏ ਕਿਲੋ ਸੀ (ਵਿਘਨ) ਇਹ ਮੈਨੂੰ ਚੀਜ਼ਾਂ ਦੇ ਰੇਟ ਕਿਉਂ ਨਹੀਂ ਦੱਸਣ ਦਿੰਦੇ।

**ਸਰਦਾਰ ਸਰੂਪ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਾਥੀ ਰੂਪ ਲਾਲ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਚਮਨ ਲਾਲ** : ਇਹ ਭਾਅ ਮੈਂ ਘਰੋਂ ਨਹੀਂ ਲੈ ਕੇ ਆਇਆ। ਇਹ ਭਾਅ ਉਹ ਹਨ ਜੋ ਕਿ ਇਹ ਲੁਟੇਰੇ ਦਸ ਰਹੇ ਹਨ (ਵਿਘਨ)

**ਸ੍ਰੀ ਹੁਕਮ ਚੰਦ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਚਮਨ ਲਾਲ** : ਡਿਪਟੀ ਸਪੀਕਰ ਸਾਹਿਬ, ਜਿਹੜੇ ਦੁਕਾਨਦਾਰ ਲੁੱਟ ਰਹੇ ਹਨ ਮੈਂ ਤਾਂ ਉਨ੍ਹਾਂ ਬਾਰੇ ਕਹਿ ਰਿਹਾ ਹਾਂ। ਇਹ ਕੋਈ ਮੈਂ ਆਪਣੇ ਕੋਲੋਂ ਨਹੀਂ ਕਹਿ ਰਿਹਾ ਹਾਂ (ਵਿਘਨ) ਜਿਨ੍ਹਾਂ ਅਖਬਾਰਾਂ ਤੇ ਐਮਰਜੈਂਸੀ ਵੇਲੇ ਪਾਬੰਦੀ ਸੀ, ਉਹੀ ਅਖਬਾਰਾਂ ਦਸ ਰਹੀਆਂ ਹਨ। ਇਹ ਚੀਜ਼ਾਂ ਦੇ ਭਾਅ ਤੁਹਾਡੇ ਅਖਬਾਰ ਦਸ ਰਹੇ ਹਨ। (ਵਿਘਨ)

**ਸਰਦਾਰ ਸਰੂਪ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਚਮਨ ਲਾਲ** : ਡਿਪਟੀ ਸਪੀਕਰ ਸਾਹਿਬ, ਇਹ ਗੱਲ ਅਖਬਾਰ ਵਿਚ ਆਈ ਹੈ। ਮਿਰਚਾਂ ਤੋਂ ਇਲਾਵਾ ਚਾਹ ਔਰ ਤੇਲ ਵਿਚ ਬੜੀ ਜ਼ਬਰਦਸਤ ਮਿਲਾਵਟ ਹੋ ਰਹੀ ਹੈ। ਜਿਸਦੀ ਸਰਕਾਰ ਇਨਕੁਆਇਰੀ ਨਹੀਂ ਕਰਾ ਰਹੀ ਹਾਲਾਂਕਿ ਕੇਸ ਸਰਕਾਰ ਨੇ ਪਕੜੇ ਹਨ। ਫੇਰ ਵੀ ਇਨਕੁਆਇਰੀ ਨਹੀਂ ਕਰਾ ਰਹੇ। ਜਨਤਾ ਵਾਲਿਆਂ ਨੂੰ ਇਹ ਡਰ ਹੈ ਕਿ ਕਿਤੇ ਇਨ੍ਹਾਂ ਦੀ ਇਨ੍ਹਾਂ ਨਾਲੋਂ ਸਾਂਝ ਨਾ ਟੁੱਟ ਜਾਏ। ਇਹ ਕਹਿੰਦੇ ਹਨ ਕਿ ਅਖਬਾਰਾਂ ਨੂੰ ਪੂਰੀ ਆਜ਼ਾਦੀ ਹੈ ਪਰ ਇਸ ਬਾਰੇ ਸਾਰੀ ਦੁਨੀਆਂ ਨੂੰ ਪਤਾ ਹੈ ਕਿ ਕਲ ਇੰਦਰਾ ਗਾਂਧੀ ਕਰਨਾਲ ਵਿਚ ਆਈ ਉਥੇ ਸਾਡੇ ਸੱਤ ਲੱਖ ਦੀ ਦੁਨੀਆਂ ਇਕੱਠੀ ਹੋਈ। ਪੰਜ ਥਾਵਾਂ ਉਨ੍ਹਾਂ ਨੇ ਜਲਸੇ

**Expunged as ordered by the Chair

ਕੀਤੇ ਪਰ ਇਹ ਖਬਰਾਂ ਕਿਸੇ ਅਖਬਾਰ ਵਿਚ ਨਹੀਂ ਆਈਆਂ। ਇਹ ਤੁਹਾਡੀ ਡੈਮੋਕ੍ਰੇਸੀ ਹੈ ? (ਆਪੋਜੀਸ਼ਨ ਵਲੋਂ ਸ਼ੇਮ, ਸ਼ੇਮ ਦੀਆਂ ਆਵਾਜ਼ਾਂ)

**ਸਾਥੀ ਰੂਪ ਲਾਲ**: ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

(ਇਸ ਵੇਲੇ ਮਾਨਯੋਗ ਮੈਂਬਰਜ਼ ਸਾਥੀ ਰੂਪ ਲਾਲ ਔਰ ਚੌਧਰੀ ਕਾਂਸ਼ੀ ਰਾਮ ਬੈਠੇ ਬੈਠੇ ਬੋਲ ਰਹੇ ਸਨ। ** **)

**ਸ੍ਰੀ ਡਿਪਟੀ ਸਪੀਕਰ** : ਜੋ ਕੁਝ ਵੀ ਬਗੈਰ ਇਜਾਜ਼ਤ ਦੇ ਮੈਂਬਰ ਸਾਹਿਬਾਨ ਕਹਿ ਰਹੇ ਹਨ, ਉਹ ਰਿਕਾਰਡ ਨਾ ਕੀਤਾ ਜਾਏ।

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਜੋ ਨੋ ਪੁਆਇੰਟ ਆਫ ਆਰਡਰ ਕਿਹਾ ਜਾਂਦਾ ਹੈ ਉਹ ਰਿਕਾਰਡ ਤੇ ਨਹੀਂ ਆਉਂਦਾ ਹੈ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਜਿਹੜੇ ਮਾਨਯੋਗ ਮੈਂਬਰ ਹਨ ਇਹ ਬੜੇ ਪੁਰਾਣੇ ਤਜ਼ਰਬੇਕਾਰ ਹਨ ਅਤੇ ਇਨ੍ਹਾਂ ਦੀ ਪਾਰਟੀ ਦੇ ਹੀ ਮੈਂਬਰ ਰੈਜ਼ੋਲਿਊਸ਼ਨ ਦੇ ਮੂਵਰ ਹਨ! ਉਨ੍ਹਾਂ ਦੀ ਪਾਰਟੀ ਦੇ ਹੀ ਮੈਂਬਰ ਪੁਆਇੰਟ ਆਫ ਆਰਡਰ ਰੇਜ਼ ਕਰਕੇ ਹਾਊਸ ਦਾ ਟਾਈਮ ਵੇਸਟ ਕਰ ਰਹੇ ਹਨ। ਤੁਸੀਂ ਉਨ੍ਹਾਂ ਨੂੰ ਹਦਾਇਤ ਕਰੋ ਕਿ ਇਸ ਤਰ੍ਹਾਂ ਪੁਆਇੰਟ ਆਫ ਆਰਡਰ ਰੇਜ਼ ਕਰਕੇ ਹਾਊਸ ਦਾ ਟਾਈਮ ਵੇਸਟ ਨਾ ਕੀਤਾ ਜਾਵੇ। ਪਰਸੋਂ ਵੀ, ਕੱਲ ਵੀ ਅਤੇ ਇਸ ਤੋਂ ਪਹਿਲਾਂ ਵੀ ਤਕਰੀਬਨ ਘੰਟਾ, ਅੱਧਾ ਘੰਟਾ ਹਾਊਸ ਦਾ ਟਾਈਮ ਇਸ ਤਰ੍ਹਾਂ ਜ਼ਾਇਆ ਹੁੰਦਾ ਰਿਹਾ ਹੈ। ਇਸ ਲਈ ਤੁਸੀਂ ਉਨ੍ਹਾਂ ਨੂੰ ਰੋਕੋ। ਉਨ੍ਹਾਂ ਨੂੰ ਇਹ ਵੀ ਕਰੋ ਕਿ ਉਹ ਚੇਅਰ ਨੂੰ ਐਡਰੈਸ ਕਰਨ।

**ਸ੍ਰੀ ਡਿਪਟੀ ਸਪੀਕਰ** : ਮੈਂ ਅੱਗੇ ਵੀ ਕਈ ਵਾਰੀ ਕਿਹਾ ਹੈ ਕਿ ਸਾਨੂੰ ਇਸ ਤਰ੍ਹਾਂ ਹਾਊਸ ਦਾ ਕੀਮਤੀ ਸਮਾਂ ਜ਼ਾਇਆ ਨਹੀਂ ਕਰਨਾ ਚਾਹੀਦਾ। ਅਨਨਸੈਸਰਲੀ ਸਾਨੂੰ ਪੁਆਇੰਟ ਆਫ ਆਰਡਰ ਰੇਜ਼ ਨਹੀਂ ਕਰਨੇ ਚਾਹੀਦੇ। ਜਿਹੜਾ ਮੈਂਬਰ ਬੋਲ ਰਿਹਾ ਹੈ, ਉਸ ਦੀ ਗੱਲ ਸੁਣਨੀ ਚਾਹੀਦੀ ਹੈ। ਮੈਂ ਫਿਰ ਸਾਰੇ ਮਾਨਯੋਗ ਮੈਂਬਰਜ਼ ਦਾ ਧਿਆਨ ਇਸੇ ਪਾਸੇ ਵੱਲ ਦਿਵਾਉਂਦਾ ਹਾਂ ਕਿ ਉਹ ਸਦਨ ਦਾ ਕੀਮਤੀ ਸਮਾਂ ਜ਼ਾਇਆ ਨਾ ਕਰਦੇ ਹੋਏ ਜਿਹੜੀ ਗੱਲ ਖਾਤ ਹੋ ਰਹੀ ਹੈ ਉਸ ਨੂੰ ਸੁਣਨ।

**ਸਾਥੀ ਰੂਪ ਲਾਲ** : ** ** **

**Mr. Deputy Speaker**: This is no point of order. Please take your seat.

---

**Expunged as ordered by the Chair.

(ਇਸ ਸਮੇਂ ਬਹੁਤ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜੇ ਹੋਏ ਪਰ ਸ੍ਰੀ ਡਿਪਟੀ ਸਪੀਕਰ ਨੇ ਪ੍ਰਿੰਸੀਪਲ ਓਮ ਪ੍ਰਕਾਸ਼ ਬਗਾ ਨੂੰ ਆਗਿਆ ਦਿੱਤੀ।)

**प्रिंसिपल श्रोम प्रकाश बग्गा :** ** ** **

**Mr. Deputy Speaker :** This is no point of order.

**ਚੌਧਰੀ ਕਾਂਸ਼ੀ ਰਾਮ :** ** ** **

**Mr. Deputy Speaker :** This no point of order.

**ਚੌਧਰੀ ਕਾਂਸ਼ੀ ਰਾਮ :** ** ** **

**Mr. Deputy Speaker :** This is no point of order. Please do not interrupt the proceedings of the House. I have given my ruling. You cannot challenge it. Please do not waste the time of the House.

**ਸ੍ਰੀ ਹਰਬੰਸ ਲਾਲ :** ** ** **

**ਸ੍ਰੀ ਡਿਪਟੀ ਸਪੀਕਰ :** ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ? (ਵਿਘਨ) **Don't** interrupt.

**ਸ੍ਰੀ ਹਰਬੰਸ ਲਾਲ :** ** ** ** (ਵਿਘਨ)।

**Mr. Deputy Speaker:** This is no point of order. ਤੁਸੀਂ ਬੈਠੋ ਜੀ।

(ਇਸ ਸਮੇ ਮਾਨਯੋਗ ਮੈਂਬਰ ਕਾਮਰੇਡ ਬਲਦੇਵ ਸਿੰਘ ਲੂੰਬਾ ਪੁਆਇੰਟ ਆਫ ਆਰਡਰ ਤੇ ਬੋਲਣ ਲਈ ਖੜੇ ਹੋਏ ਅਤੇ ਸ੍ਰੀ ਡਿਪਟੀ ਸਪੀਕਰ ਨੇ ਉਨ੍ਹਾਂ ਨੂੰ ਬੋਲਣ ਲਈ ਕਿਹਾ)।

**ਸਾਥੀ ਰੂਪ ਲਾਲ :** ਆਨ ਏ ਪੁਆਇੰਟ ਆਫ ਆਰਡਰ, ਸਰ।

**ਸ੍ਰੀ ਡਿਪਟੀ ਸਪੀਕਰ :** ਸਾਥੀ ਜੀ, ਤੁਸਂ ਬੈਠੋ। Comrade Loomba is on his legs. (ਵਿਘਨ) ਸਾਥੀ ਜੀ, ਤੁਹਾਨੂੰ ਬਾਅਦ ਵਿਚ ਟਾਈਮ ਮਿਲੇਗਾ।

**ਕਾਮਰੇਡ ਬਲਦੇਵ ਸਿੰਘ ਲੂੰਬਾ :** ਡਿਪਟੀ ਸਪੀਕਰ ਸਾਹਿਬ, ਮੈਂ ਨਵਾਂ ਮੈਂਬਰ ਆਇਆ ਹਾਂ। ਪਰ ਮੈਨੂੰ ਇਹ ਦੇਖਕੇ ਬੜਾ ਦੁੱਖ ਹੁੰਦਾ ਹੈ ਕਿ ਇਧਰੋਂ ਵੀ ਅਤੇ ਉਧਰੋਂ ਵੀ ਬਹੁਤ ਦਖਲ-ਅੰਦਾਜ਼ੀ ਹੁੰਦੀ ਹੈ। ਜਿਸ ਗੱਲ ਤੇ ਬਹਿਸ ਹੋ ਰਹੀ ਹੈ ਉਸ ਤੇ ਬੋਲਣਾ ਚਾਹੀਦਾ ਹੈ ਅਤੇ ਉਸ ਤੇ ਇਧਰੋਂ ਵੀ ਬੋਲਣ ਅਤੇ ਉਧਰੋਂ ਵੀ ਬੋਲਣ। ਜੇ ਕਿਸੇ ਨੇ ਇਸ ਨੂੰ ਕੰਟਰਾਡਿਕਟ ਕਰਨਾ ਹੈ ਤਾਂ ਉਹ ਬੋਲਦੇ ਸਮੇਂ ਕੰਟਰਾਡਿਕਟ ਕਰ ਸਕਦਾ ਹੈ ਅਤੇ ਐਵੇਂ ਇਸ ਤਰ੍ਹਾਂ ਪੁਆਇੰਟ ਆਫ ਆਰਡਰ ਰੇਜ਼ ਕਰਕੇ ਹਾਊਸ ਦਾ ਟਾਈਮ ਜ਼ਾਇਆ ਨਹੀਂ ਕਰਨਾ ਚਾਹੀਦਾ।

---

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਲੁੰਬਾ ਸਾਹਿਬ ਦੀ ਗੱਲ ਠੀਕ ਹੈ, ਮੈਂ ਇਸ ਨਾਲ ਸਹਿਮਤ ਹਾਂ। ਮੈਂ ਸਦਨ ਵਿਚ ਕਈ ਵਾਰ ਕਿਹਾ ਹੈ ਕਿ ਸਦਨ ਦੇ ਜਿਹੜੇ ਨਿਯਮ ਹਨ ਉਨ੍ਹਾਂ ਤੇ ਚੱਲਣਾ ਸਾਰੇ ਸਦਨ ਦੇ ਮੈਂਬਰਾਂ ਦਾ ਫਰਜ਼ ਹੈ।

**ਸਾਥੀ ਰੂਪ ਲਾਲ** : ** ** **

**Mr. Deputy Speaker**: This is no point of order. Don't try to interrupt the proceedings of the House.

**ਚੌਧਰੀ ਕਾਂਸ਼ੀ ਰਾਮ** : ** ** ** (ਵਿਘਨ)।

**ਸ੍ਰੀ ਡਿਪਟੀ ਸਪੀਕਰ** : This is no point of order. ਤੁਸੀ ਬੈਠੋ ਜੀ।

**ਚੌਧਰੀ ਕਾਂਸ਼ੀ ਰਾਮ** : ** ** ** (ਵਿਘਨ)

**Mr. Deputy Speaker**: This is no point of order.

**ਚੌਧਰੀ ਕਾਂਸ਼ੀ ਰਾਮ** : ਇਹ ਇਸ ਕਿਸਮ ਦੀਆਂ ਗੱਲਾਂ ਕਿਉਂ ਕਰ ਰਹੇ ਹਨ।

**Mr. Deputy Speaker** : Please do not interrupt the proceedings of the House. I cannot allow you. Chaman Lal ji, please carry on.

**ਸ੍ਰੀ ਚਮਨ ਲਾਲ** : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਕੋਈ ਐਸੀ ਗੱਲ ਨਹੀਂ ਕਹੀ ਸੀ ਪਤਾ ਨਹੀਂ ਇਨ੍ਹਾਂ ਨੂੰ ਐਵੇਂ ਸ਼ੱਕ ਪੈ ਗਿਆ ਹੈ । (ਵਿਘਨ) ਡਿਪਟੀ ਸਪੀਕਰ ਸਹਿਬ, ਤੁਸੀਂ ਕੱਪੜੇ ਦੇ ਰੇਟ ਦੇਖ ਲਵੋ ਜਿਸ ਨੂੰ ਆਮ ਲੋਕੀ ਪਾਉਂਦੇ ਹਨ। ਇਹ ਜਿਹੜੀ ਟੈਰੀਲੀਨ ਹੈ ਜਿਸ ਦਾ 1975-76 ਵਿਚ 13 ਰੁਪਏ ਗਜ਼ ਭਾਅ ਸੀ ਉਹ ਹੁਣ 56 ਰੁਪਏ ਗਜ਼ ਮਿਲਦੀ ਹੈ। ਇਸੇ ਤਰ੍ਹਾਂ ਲੱਠਾ 1975-76 ਵਿਚ ਚਾਰ, ਸਾਢੇ ਚਾਰ ਰੁਪਏ ਗਜ਼ ਸੀ ਅਤੇ ਹੁਣ ਇਸ ਦਾ ਰੇਟ 13 ਰੁਪਏ ਹੋ ਗਿਆ ਹੈ। ਇਸ ਤਰ੍ਹਾਂ ਮਲਮਲ ਧੋਤੀ ਯਾਨੀ ਕਿ ਜਿਹੜੀ ਮਰਜ਼ੀ ਚੀਜ਼ ਲੈ ਲਵੋ ਸਾਰੀਆਂ ਚੀਜ਼ਾਂ ਦੇ ਭਾਅ ਵੱਧ ਗਏ ਹਨ। ਜੇ ਮੈਂ ਝੂਠ ਬੋਲਦਾ ਹੋਵਾਂ ਤਾਂ ਮੈਨੂੰ ਬਾਹਿਰ ਕੱਢ ਦਿਓ।

ਹੁਣ ਤੁਸੀਂ ਲਾਅ ਲੈਸਨੈਸ ਦੀ ਗੱਲ ਲਵੋ। ਡਿਪਟੀ ਸਪੀਕਰ ਸਾਹਿਬ, ਤੁਸੀਂ ਉਸ ਜ਼ਿਲ੍ਹੇ ਦੇ ਮਾਲਿਕ ਹੋ। ਉਥੇ ਮੇਰੇ ਜ਼ਿਲ੍ਹੇ ਵਿਚ 3 ਕਤਲ ਹੋ ਚੁਕੇ ਹਨ ਪਰ ਉਨ੍ਹਾਂ ਦੀਆਂ ਲਾਸ਼ਾਂ ਨਹੀਂ ਮਿਲੀਆਂ। ਮੇਰੇ ਬਾਰ ਬਾਰ ਕਹਿਣ ਤੇ, ਦਰਖਾਸਤਾਂ ਦੇਣ ਤੇ ਅਜੇ ਤੱਕ ਲਾਸ਼ਾਂ ਨਹੀਂ ਮਿਲੀਆਂ। ਚੀਫ ਮਨਿਸਟਰ ਸਾਹਿਬ ਨੂੰ ਵੀ ਕਿਹਾ ਪਰ ਅਜੇ ਤੱਕ ਲਾਸ਼ਾਂ ਨਹੀਂ ਮਿਲੀਆਂ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਆਪਣੇ ਰੈਜ਼ੋਲਿਊਸ਼ਨ ਤੇ ਹੀ ਆਪਣੇ ਆਪ ਨੂੰ ਕਨਫਾਈਨ ਕਰੋ।

**ਸ੍ਰੀ ਚਮਨ ਲਾਲ** : ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਇਕ ਬਾਲਮੀਕੀ ਗਰੀਬ ਦੀ ਗੱਲ ਹੈ। ਉਸ ਨੂੰ ਇਨ੍ਹਾਂ ਦੀ ਪਾਰਟੀ ਵਾਲਿਆਂ ਨੇ ਮਰਵਾ ਦਿੱਤਾ। ਉਹ ਠੇਕੇਦਾਰ ਪਾਸੋਂ ਪੈਸੇ ਲੈਣ ਗਿਆ ਸੀ ਪਰ ਉਸ

**Expunged as ordered by the Chair.

[ਸ੍ਰੀ ਚਮਨ ਲਾਲ]

ਨੂੰ ਮਾਰ ਦਿਤਾ। ਇਸੇ ਤਰ੍ਹਾਂ ਚਾਹਲਾਂ ਦੀ ਗੱਲ ਹੈ। ਉਥੇ ਇਕ ਗਰੀਬ ਆਦਮੀ ਦੁਕਾਨਦਾਰ ਤੋਂ ਪੈਸੇ ਲੈਣ ਗਿਆ। ਉਸ ਨੂੰ ਮਾਰ ਦਿੱਤਾ ਗਿਆ ਅਤੇ ਉਸ ਦੀ ਲਾਸ਼ ਨਹੀਂ ਮਿਲੀ। ਇਸੇ ਤਰ੍ਹਾਂ ਇਕ ਹੋਰ ਦੀ ਲਾਸ਼ ਨਹੀਂ ਮਿਲੀ। (ਵਿਘਨ)।

ਡਿਪਟੀ ਸਪੀਕਰ ਸਾਹਿਬ, ਹਰ ਚੀਜ਼ ਵਿਚ ਮਿਲਾਵਟ ਹੈ। ਘੀ ਵਿਚ ਮਿਲਾਵਟ ਹੈ। ਮੈਂ ਕਹਿੰਦਾ ਹਾਂ ਕਿ ਇਹ ਖਾਣਾ ਨਹੀਂ ਚਾਹੀਦਾ। ਇਹ ਮਰੇ ਹੋਏ ਘੋੜੇ, ਗਊਆਂ, ਕੁੱਤਿਆਂ ਦੀ ਚਰਬੀ ਕੱਢਦੇ ਹਨ। ਉਹ ਪੀਪੇ ਨਾਲ ਜੋ ਚਰਬੀ ਆਉਂਦੀ ਹੈ ਉਹ ਚਰਬੀ ਕੱਢਦੇ ਹਨ ਅਤੇ ਉਹ ਮਿਲਾ ਕੇ ਘੀ ਵੇਚਿਆ ਜਾ ਰਿਹਾ ਹੈ। ਇਹ ਬੜੇ ਧਰਮਾਤਮਾਂ ਪੁਰਸ਼ ਬਣਦੇ ਫਿਰਦੇ ਹਨ।

ਫਿਰ ਡਿਪਟੀ ਸਪੀਕਰ ਸਹਿਬ, ਜਿਹੜੀ ਜ਼ਮੀਨ ਰੁੜ੍ਹ ਗਈ ਹੈ ਉਸ ਦੇ ਅੱਜ ਤਕ ਪੈਸੇ ਨਹੀਂ ਦਿੱਤੇ ਗਏ। ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਗਰੀਬਾਂ ਦੀਆਂ ਝੌਂਪੜੀਆਂ ਰੁੜ੍ਹ ਗਈਆਂ ਹਨ, ਮਕਾਨ ਰੁੜ੍ਹ ਗਏ ਹਨ, ਜ਼ਮੀਨ ਰੁੜ੍ਹ ਗਈ ਹੈ ਉਨ੍ਹਾਂ ਨੂੰ ਪੈਸੇ ਦੇਣੇ ਚਾਹੀਦੇ ਹਨ, ਉਨ੍ਹਾਂ ਨੂੰ ਮੁਆਵਜ਼ਾ ਦੇਣਾ ਚਾਹੀਦਾ ਹੈ। ਸਾਡੇ ਹਲਕੇ ਵਿਚ ਸੈਂਕੜੇ ਘੁਮਾਂ ਜ਼ਮੀਨ ਰੁੜ੍ਹ ਗਈ ਹੈ, ਉਹ ਲੋਕੀਂ ਵਿਚਾਰੇ ਭੁੱਖੇ ਮਰ ਰਹੇ ਹਨ। ਕੱਲ ਭਾਰਦਵਾਜ ਸਾਹਿਬ ਨੇ ਵੀ ਕਿਹਾ ਸੀ ਕਿ ਕੁਝ ਲੋਕਾਂ ਨੂੰ ਜ਼ਮੀਨਾਂ ਘੱਟ ਰੇਟ ਤੇ ਦਿੱਤੀਆਂ ਗਈਆਂ ਹਨ। ਮੇਰੇ ਹਲਕੇ ਵਿਚ 2200 ਕਿੱਲੇ ਆਬਾਦ ਜ਼ੀਮਨ 3 ਥਾਵਾਂ ਤੇ ਦੇ ਦਿੱਤੀ। ਗੈਰ ਆਬਾਦ ਜ਼ਮੀਨ ਕੋਲ ਪਈ ਹੈ ਪਰ ਉਨ੍ਹਾਂ ਨੂੰ ਆਬਾਦ ਜ਼ਮੀਨ ਦੇ ਦਿੱਤੀ। (ਵਿਘਨ) ਫਿਰ ਮੇਰੇ ਹਲਕੇ ਸ਼ੈਲੇ, ਝਰੋਟਾ ਪਤਣ ਹੈ ਅਤੇ ਉਥੇ ਦਰਿਆ ਨੇ ਫਸਲ ਰੋੜ੍ਹ ਦਿੱਤੀ। ਉਥੇ ਕੋਈ ਵੀ ਪੁਲ ਨਹੀਂ ਹੈ ਅਤੇ ਬੇੜੀ ਵੀ ਕੋਈ ਨਹੀਂ ਹੈ। ਲੋਕਾਂ ਨੂੰ ਆਉਣ ਜਾਣ ਵਿਚ ਬੜੀ ਦਿਕੱਤ ਹੈ। ਲੋਕਾਂ ਨੂੰ ਆਪਣੀ ਫਸਲ ਲੈ ਜਾਣ ਵਿਚ ਬੜੀ ਦਿਕੱਤ ਹੈ। ਮਹਿੰਗਾਈ ਕਿਵੇਂ ਨਾ ਵੱਧੇ। 29 ਮੀਲ ਦਾ ਵਲਾ ਪਾ ਕੇ ਲੋਕਾਂ ਨੂੰ ਆਪਣੀ ਜਿਣਸ ਲਿਜਾਣੀ ਪੈਂਦੀ ਹੈ। ਉਹ ਲੋਕ ਵਿਚਾਰੇ ਬੜੇ ਦੁੱਖੀ ਹਨ ਅਤੇ ਫਰਿਆਦ ਕਰਦੇ ਹਨ। 10 ਵਾਰੀ ਇਹ ਮਾਮਲਾ ਇਥੇ ਲਿਆਂਦਾ ਗਿਆ ਪਰ ਕੋਈ ਸੁਣਵਾਈ ਨਹੀਂ। ਇਹ ਕਹਿੰਦੇ ਹਨ ਕਿ ਬਸ ਮਾਮਲੇ ਵਧਾ ਦਿਓ, ਟੈਕਸ ਵਧਾ ਦਿਓ, ਭਾੜੇ ਵਧਾ ਦਿਓ। ਹੁਣ ਕੁਝ ਟੈਕਸ ਘਟਾਉਣ ਦਾ ਕਿਹਾ ਹੈ। ਜਦੋਂ ਸੌਦੇਬਾਜ਼ੀ ਕੋਈ ਹੋ ਗਈ ਤਾਂ ਟੈਕਸ ਘੱਟ ਕਰ ਦਿੱਤਾ। ਅੱਜ ਹੀ, ਡਿਪਟੀ ਸਪੀਕਰ ਸਾਹਿਬ, ਤੁਸੀਂ ਦੇਖਿਆ ਹੈ ਕਿ ਜ਼ੈਲਦਾਰ ਸਾਹਿਬ ਵੱਲੋਂ ਵਜ਼ੀਰ ਸਾਹਿਬ ਨੂੰ ਚੈਲੇਂਜ ਹੋਏ ਹਨ ਕਿ ਇਸ ਦੀ ਇਨਕੁਆਇਰੀ ਕਰਵਾਓ ਅਤੇ ਵਜ਼ੀਰ ਸਾਹਿਬ ਅੱਗੋਂ ਕਹਿੰਦੇ ਹਨ ਕਿ ਸੈਸ਼ਨ ਦੇ ਦਿਨ ਹਨ। ਡਿਪਟੀ ਸਪੀਕਰ ਸਾਹਿਬ, ਸੈਸ਼ਨ ਵਿਚ ਹੀ ਤਾਂ ਉਨ੍ਹਾਂ ਦੀਆਂ ਕਰਤੂਤਾਂ ਦਾ ਪਤਾ ਲਗਦਾ ਹੈ। ਇਨ੍ਹਾਂ ਨੂੰ ਨੌਂ ਮਹੀਨੇ ਹੋ ਗਏ ਹਨ। ਚਲੋ 10 ਦਿਨ ਹੋਰ ਵੀ ਹੋ ਜਾਣ। 9 ਮਹੀਨੇ 10 ਦਿਨ ਪੂਰੇ ਹੋ ਜਾਣ ਅਤੇ ਪੈਦਾਇਸ਼ ਦਾ ਵਕਤ ਪੂਰਾ ਹੋ ਜਾਵੇ ਤਾਂ ਪਤਾ ਲਗ ਜਾਵੇਗਾ ਕਿ ਕੀ ਕੀਤਾ ਗਿਆ ਹੈ। (ਵਿਘਨ) ਜੋ ਧਰਮਸ਼ਾਲਾ ਹੈ ਲੁਧਿਆਣਾ ਵਿਚ ਡਿਪਟੀ ਸਪੀਕਰ ਸਾਹਿਬ, ਉਸ ਦੀਆਂ ਕੰਧਾਂ ਢਾਹ ਦਿਤੀਆਂ। ਕਈ ਥਾਂ ਇਸ ਤਰ੍ਹਾਂ ਹੋਇਆ ਹੈ। 2 ਪਾਰਟੀਆਂ ਫਿਰਕਾਪ੍ਰਸਤ ਇਕੱਠੀਆਂ ਹੋਈਆਂ ਹਨ। ਉਨ੍ਹਾਂ ਨੇ ਕੀ ਕਰਨਾ ਹੈ। ਜਿਨ੍ਹਾਂ ਦੇ ਖਿਆਲਾਤ ਹੀ ਆਪਸ ਵਿਚ ਨਹੀਂ ਮਿਲਦੇ। ਇਹ ਸ਼ੁਰੂ ਤੋਂ ਹੀ ਝੂਠ ਬੋਲਣ ਲਗੇ ਹੋਏ ਹਨ। ਬਜਟ ਦੇ ਵਿਚ ਜੋ ਪਾਸ ਕਰਵਾਇਆ ਹੈ ਉਸ ਦੇ ਵਿਚ ਕੋਈ ਅਸਲ ਚੀਜ਼ ਦੱਸਣ ਕਿ ਲੋਕਾਂ ਦੀ ਕੀ ਬੇਹਤਰੀ ਕੀਤੀ ਹੈ। ਜਿਹੜੇ ਬੁਲਡੋਜ਼ਰ ਇਹ ਜ਼ਮੀਨ ਪੱਧਰ ਕਰਨ ਵਾਸਤੇ ਭੇਜਦੇ ਹਨ ਉਸ ਦਾ 150 ਰੁਪਿਆ ਘੰਟਾ ਲੈਂਦੇ ਹਨ (ਵਿਘਨ)।

**ਸ੍ਰੀ ਹਰਬੰਸ ਲਾਲ :** ** ** **

**Expunged as ordered by the Chair.

**ਸ਼੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀ ਚਮਨ ਲਾਲ**: ਡਿਪਟੀ ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਸੈਸ਼ਨ ਕਰਕੇ ਇਧਰ ਕੋਈ ਗੌਰ ਨਹੀਂ ਕਰ ਸਕਦੇ, ਸੈਸ਼ਨ ਦੇ ਵਿਚ ਵਕਤ ਨਹੀਂ ਮਿਲਿਆ। ਇਹ ਗੱਲਾਂ ਠੀਕ ਨਹੀਂ ਹਨ। ਸੈਸ਼ਨ ਦੇ ਵਿਚ ਹੀ ਤਾਂ ਇਨ੍ਹਾਂ ਦਾ ਪਤਾ ਲਗਦਾ ਹੈ ਕਿ ਕੀ ਕੀ ਕੰਮ ਕੀਤੇ ਹੋਏ ਹਨ।

ਤੇ ਮੈਂ ਅਰਜ਼ ਕਰ ਰਿਹਾ ਸੀ ਕਿ 150 ਰੁਪਏ ਘੰਟਾ ਬੁਲਡੋਜ਼ਰ ਦਾ ਜ਼ਮੀਨ ਪੱਧਰ ਕਰਨ ਵਾਸਤੇ ਲੈਂਦੇ ਹਨ। ਇਸ ਰੇਟ ਦੇ ਵਿਚ ਦੱਸੋ ਗਰੀਬ ਕਿਸਾਨ ਕੀ ਕੰਮ ਕਰਵਾ ਲਵੇਗਾ। (ਵਿਘਨ) ਫਿਰ ਜ਼ਿਮੀਦਾਰ ਦੀ 7 ਕਿਲੇ ਜ਼ਮੀਨ ਦੀ ਇਨ੍ਹਾਂ ਨੇ ਵਾਹੀ ਕੀਤੀ। ਇਕ ਪਾਸੇ 4 ਕੇਨ ਚਲ ਰਹੇ ਹਨ ਅਤੇ ਦੂਸਰੇ ਪਾਸੇ 3 ਕੇਨ ਚਲ ਰਹੇ ਹਨ। (ਵਿਘਨ) 5,600 ਰੁਪਿਆ ਜ਼ਿਮੀਦਾਰ ਨੂੰ ਪਾ ਦਿਤਾ ਹੈ। ਇਨ੍ਹਾਂ ਨੇ ਬਿਲ ਬਣਾ ਕੇ ਭੇਜ ਦਿਤਾ। ਉਸ ਦੀ ਕੋਈ ਇਨਕੁਆਇਰੀ ਨਹੀਂ ਹੋਈ। ਫਿਰ, ਡਿਪਟੀ ਸਪੀਕਰ ਸਾਹਿਬ, ਇਥੇ ਕਿਹਾ ਜਾਂਦਾ ਹੈ ਹੈ ਕਿ ਅਸੀਂ ਇਤਨੇ ਕੁਨੈਕਸ਼ਨ ਬਿਜਲੀ ਦੇ ਦਿੱਤੇ ਹਨ। ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਕਿ ਕਿਧਰੇ ਕੋਈ ਕੁਨੈਕਸ਼ਨ ਨਹੀਂ ਦਿਤਾ ਗਿਆ। ਤਹਿਸੀਲ ਪਠਾਨਕੋਟ ਵਿਚ ਇਕ ਪਿੰਡ ਹੈ, ਉਥੇ ਦਾ ਮੁੰਡਾ ਮੇਰੇ ਕੋਲ ਆਇਆ ਅਤੇ ਕਹਿਣ ਲਗਾ ਕਿ ਅਸੀਂ 7 ਹਾਰਸ ਪਾਵਰ ਦੀ ਮੋਟਰ ਲਾਈ ਹੋਈ ਹੈ ਪਰ ਅੱਜ ਤਕ ਕੁਨੈਕਸ਼ਨ ਨਹੀਂ ਮਿਲਿਆ। ਜਦੋਂ ਅਫਸਰਾਂ ਕੋਲ ਜਾਂਦੇ ਹਨ ਤਾਂ ਅਫ਼ਸਰ ਕਹਿ ਦਿੰਦੇ ਹਨ ਕਿ ਕੁਨੈਕਸ਼ਨ ਦੇਣ ਦੇ ਆਰਡਰ ਬੰਦ ਹਨ। ਫਿਰ ਇਥੇ ਕਿਹਾ ਜਾਂਦਾ ਹੈ ਕਿ ਇਤਨੇ ਹਜ਼ਾਰ ਯੂਨਿਟ ਬਿਜਲੀ ਵਧਾ ਦਿੱਤੀ ਹੈ। ਇਹ ਬਿਜਲੀ ਤਾਂ ਸਾਡੇ ਵਕਤ ਦੇ ਵਿਚ ਜ਼ਿਆਦਾ ਪੈਦਾ ਹੋਈ ਹੈ। ਕਦੇ ਕੁੱਲ ਕੁਨੈਕਸ਼ਨਜ਼ ਦੀ ਫਿੱਗਰ ਕੁਝ ਦੱਸ ਦਿੰਦੇ ਹਨ। ਕਦੇ ਕੁਨੈਕਸ਼ਨਜ਼ ਦੀ ਫਿੱਗਰ ਕੁਝ ਦੱਸ ਦਿੰਦੇ ਹਨ।

ਡਿਪਟੀ ਸਪੀਕਰ ਸਾਹਿਬ, ਮੈਂ ਸੜਕਾਂ ਦੇ ਬਾਰੇ ਦੱਸਣਾ ਚਾਹੁੰਦਾ ਹਾਂ। ਸਾਡੇ ਇਲਾਕੇ ਵਿਚ ਸੜਕਾਂ ਨਹੀਂ ਬਣਾਈਆਂ ਗਈਆਂ।

**ਇਕ ਆਵਾਜ਼**: ਇਹ ਮਹਿੰਗਾਈ ਤੇ ਬੋਲ ਰਹੇ ਹਨ ਜੀ ?

**ਸ਼੍ਰੀ ਡਿਪਟੀ ਸਪੀਕਰ**: ਚਮਨ ਲਾਲ ਜੀ, ਤੁਸੀਂ ਆਪਣੇ ਰੇਜ਼ੋਲਿਊਸ਼ਨ ਤੇ ਹੀ ਬੋਲੋ।

**ਸ਼੍ਰੀ ਚਮਨ ਲਾਲ**: ਡਿਪਟੀ ਸਪੀਕਰ ਸਾਹਿਬ, ਸੜਕਾਂ ਜਿਹੜੀਆਂ ਨਹੀਂ ਬਣੀਆਂ ਉਥੇ ਰਾਸ਼ਨ ਬਹੁਤ ਮਹਿੰਗਾ ਜਾਂਦਾ ਹੈ। ਜੇ ਸਬਜ਼ੀ ਲਿਆਉਣੀ ਪੈਂਦੀ ਹੈ ਤਾਂ ਉਹ ਮੁਸ਼ਕਲ ਨਾਲ ਲਿਆਉਣੀ ਪੈਂਦੀ ਹੈ, ਜੇ ਰਾਸ਼ਨ ਲਿਆਉਣਾ ਪੈਂਦਾ ਹੈ ਤਾਂ ਮੁਸ਼ਕਲ ਨਾਲ ਲਿਆਉਣਾ ਪੈਂਦਾ ਹੈ, ਜਿਸ ਕਰਕੇ ਮਹਿੰਗਾਈ ਹੁੰਦੀ ਹੈ। ਸੜਕਾਂ ਦੇ ਬਾਰੇ ਇਨ੍ਹਾਂ ਨੇ ਆਪਣੇ ਮੈਨੀਫੈਸਟੋ ਵਿਚ ਕਿਹਾ ਸੀ ਕਿ ਅਸੀਂ ਇਤਨੀਆਂ ਸੜਕਾਂ ਬਣਾ ਦੇਵਾਂਗੇ ਪਰ ਇਕ ਰੁਪਏ ਵਿਚੋਂ ਚੁਆਨੀ ਵੀ ਸੜਕਾਂ ਇਨ੍ਹਾਂ ਨੇ ਨਹੀਂ ਬਣਾਈਆਂ। ਮੈਂ ਵਜ਼ੀਰ ਸਾਹਿਬ ਨੂੰ ਦਾਅਵੇ ਨਾਲ ਕਹਿੰਦਾ ਹਾਂ ਕਿ ਜਿਹੜੀਆਂ ਸੜਕਾਂ ਜਾਂ ਪੁਲ ਬਣਾਏ ਜਾਣੇ ਸੀ, ਉਹ ਨਹੀਂ ਬਣੇ।

ਫਿਰ, ਡਿਪਟੀ ਸਪੀਕਰ ਸਾਹਿਬ, ਖਾਦ ਦੇ ਮੁਤਲੱਕ ਮੈਂ ਦੱਸਣਾ ਚਾਹੁੰਦਾ ਹਾਂ। ਮਾੜੀ ਖਾਦ ਮਿਲਣ ਕਾਰਨ ਬਹੁਤ ਲੋਕਾਂ ਦਾ ਨੁਕਸਾਨ ਹੋਇਆ ਹੈ। ਪਰਸੋਂ ਦੀ ਹੀ ਅਜੇ ਗਲ ਹੈ ਕਿ ਇਕ ਸੱਜਣ ਮੈਨੂੰ ਮਿਲੇ ਅਤੇ ਕਹਿਣ ਲੱਗੇ ਕਿ ਕੀ ਕਰੀਏ ਖਾਦ ਤਾਂ ਸਾਨੂੰ ਉਹ ਦਿਤੀ ਹੈ ਜਿਹੜੀ ਕੰਡਮ ਸੀ ਅਤੇ ਜਿਸ

[ਸ਼੍ਰੀ ਚਮਨ ਲਾਲ]
ਨਾਲ ਸਾਡੀ ਫਸਲ ਹੀ ਪੈਦਾ ਨਹੀਂ ਹੋਈ। ਮਹਿੰਗਾਈ ਤਾਂ ਆਪੇ ਹੀ ਹੋਣੀ ਹੋਈ। ਡਿਪਟੀ ਸਪੀਕਰ ਸਾਹਿਬ, ਮੈਂ ਕਰਤੂਤਾਂ ਦਾ ਲਫ਼ਜ਼ ਤਾਂ ਚਲੋ ਨਹੀਂ ਕਹਿੰਦਾ, ਮੈਂ ਕਹਿ ਦਿੰਦਾ ਹਾਂ ਕਿ ਇਸ ਦੇ ਵਿਚ ਬੜੀ ਘੱਪਲਾਬਾਜ਼ੀ ਹੋਈ ਹੈ। 4 ਕਰੋੜ ਰੁਪਏ ਦੀ ਖਾਦ ਵਿਚ ਘੱਪਲੇਬਾਜ਼ੀ ਹੋਈ ਹੈ। ਖਾਦ ਜਿਹੜੀ ਸੜੀ ਹੋਈ ਸੀ ਉਹ ਲੋਕਾਂ ਨੂੰ ਦਿੱਤੀ ਗਈ ਹੈ।

ਫਿਰ ਖਾਦ ਤਾਂ ਖਰਾਬ ਮਿਲੀ ਹੀ ਹੈ, ਡਿਪਟੀ ਸਪੀਕਰ ਸਾਹਿਬ, ਜਿਹੜਾ ਸੀਮਿੰਟ ਮਿਲਿਆ ਹੈ ਉਹ ਵੀ ਲੋਕਾਂ ਨੂੰ ਸੀਮਿੰਟ ਦੀ ਬੋਰੀ ਚੋਂ 7 ਕਿਲੋ, 8 ਕਿਲੋ ਸੀਮਿੰਟ ਘੱਟ ਮਿਲਿਆ ਹੈ। ਹਰ ਬੋਰੀ ਵਿਚ 7—8 ਕਿਲੋ ਸੀਮਿੰਟ ਘੱਟ ਦਿੱਤਾ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਅਸੀਂ ਬੋਰੀਆਂ ਮੌਕੇ ਤੇ ਫੜਾਈਆਂ ਪਰ ਕੋਈ ਪੁੱਛਦਾ ਹੀ ਨਹੀਂ। ਜਦੋਂ ਕੋਈ ਵੀ ਗਲ ਹੁੰਦੀ ਹੈ ਤਾਂ 10-15 ਜਨਤਾ ਪਾਰਟੀ ਵਾਲੇ ਇਸ ਪਾਸੇ ਅਤੇ 10-15 ਦੂਸਰੇ ਪਾਸੇ ਅਫਸਰਾਂ ਕੋਲ ਹੁੰਦੇ ਹਨ। (ਵਿਘਨ) ਫਿਰ ਦੇਖੋ ਸਾਥੀ ਰੂਪ ਲਾਲ ਨੇ ਐਸ.ਪੀ. ਦੀ ਦਾੜ੍ਹੀ ਨੂੰ ਹੱਥ ਪਾ ਲਿਆ ਅਤੇ ਉਸ ਨੇ ਚਪੇੜਾਂ ਲਾ ਦਿੱਤੀਆਂ। ਉਹ ਆਈ. ਪੀ. ਐਸ. ਅਫਸਰ ਹੁੰਦਾ ਹੈ। ਪੜ੍ਹਿਆ ਲਿਖਿਆ ਹੁੰਦਾ ਹੈ ਇਸ ਠਿਬੂ ਜਿਹੇ ਦੀ ਕੀ ਵੁੱਕਤ ਹੈ ਕਿ ਉਸ ਦੀ ਦਾੜ੍ਹੀ ਨੂੰ ਹੱਥ ਪਾਵੇ। (ਵਿਘਨ)।

**ਸਾਥੀ ਰੂਪ ਲਾਲ :** ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀ ਚਮਨ ਲਾਲ** : ਡਿਪਟੀ ਸਪੀਕਰ ਸਾਹਿਬ, ਮੈਂ ਖਾਦ ਦੇ ਬਾਰੇ ਗੱਲ ਕਹਿੰਦਾ ਕਹਿੰਦਾ ਇਸ ਪਾਸੇ ਨੂੰ ਚਲਾ ਗਿਆ। ਅੱਜ ਦੇਖ ਲਉ ਮਹਿੰਗਾਈ ਕਿਸ ਤਰ੍ਹਾਂ ਵੱਧ ਰਹੀ ਹੈ। ਕਿਸੇ ਦੁਕਾਨ ਤੇ ਰੇਟ ਲਿਸਟ ਨਹੀਂ ਹੈ। ਇਨ੍ਹਾਂ ਨੇ ਖੁਲ੍ਹੀ ਛੁੱਟੀ ਦੇ ਦਿੱਤੀ ਹੈ। ਇਹ ਕਹਿੰਦੇ ਹਨ ਕਿ ਬੈਰੀਅਰ ਚੁਕਵਾ ਦਿਤੇ ਹਨ। ਡਿਪਟੀ ਸਪੀਕਰ ਸਾਹਿਬ, ਬੈਰੀਅਰ ਇਸ ਕਰਕੇ ਚੁਕਵਾ ਦਿਤੇ ਹਨ ਕਿ ਸਮੱਗਲਰ ਜਿਹੜੇ ਹਨ ਉਹ ਚੰਗੀ ਸਮੱਗਲਿੰਗ ਕਰਨ। ਉਹ ਕਹਿੰਦੇ ਹਨ ਤੁਹਾਨੂੰ ਖੁੱਲ੍ਹੀ ਛੁੱਟੀ ਹੈ ਕਿਉਂਕਿ ਤੁਸੀਂ ਸਾਨੂੰ ਪੈਸੇ ਦਿੱਤੇ ਸਨ ਅਤੇ ਸਾਡੀ ਇਲੈਕਸ਼ਨਾਂ ਵਿਚ ਮੱਦਦ ਕੀਤੀ। ਕਰੋੜਾਂ ਰੁਪਏ ਅਮਰੀਕਾ ਵਿਚੋਂ ਲਿਆ ਕੇ ਦਿਤੇ। ਹੁਣ ਤੁਸੀਂ ਵੀ ਲੁੱਟ ਲਵੋ। ਉਨ੍ਹਾਂ ਨੇ ਇਨ੍ਹਾਂ ਦਾ ਸਾਥ ਦਿੱਤਾ, ਫਿਰ ਮਹਿੰਗਾਈ ਕਿਉਂ ਨਾ ਹੋਵੇ? ਡਿਪਟੀ ਸਪੀਕਰ ਸਾਹਿਬ, ਮੈਂ ਹੁਣੇ ਸੀਮਿੰਟ ਦੀ ਮਿਸਾਲ ਦਿਤੀ ਸੀ ਕਿ 7, 7 ਕਿਲੋ ਬੋਰੀ ਵਿਚ ਘੱਟ ਹੁੰਦਾ ਹੈ। ਫੜਾਇਆ ਵੀ ਪਰ, ਕਿਸੇ ਨੇ ਕੋਈ ਪਰਵਾਹ ਨਾ ਕੀਤੀ। ਮੈਂ ਸਬੂਤ ਦਿੱਤੇ ਸੀਮਿੰਟ ਦਾ ਭਾਅ 34 ਰੁਪਏ ਬਲੈਕ ਵਿਚ ਚਲ ਰਿਹਾ ਹੈ ਜਦੋਂ ਕਿ ਕੰਟਰੋਲ ਰੇਟ 21.30 ਰੁਪਏ ਹੈ। ਇਹ ਕਹਿੰਦੇ ਹਨ ਕਿ ਐਮਰਜੈਂਸੀ ਮਾੜੀ ਸੀ। ਪਰ ਉਸ ਵੇਲੇ ਚੀਜ਼ਾਂ ਮਿਲਦੀਆਂ ਤਾਂ ਭਾਅ ਸਿਰ ਸਨ। ਹੁਣ ਇਨ੍ਹਾਂ ਨੂੰ ਕਾਰਾਂ ਮਿਲ ਗਈਆਂ। (ਵਿਘਨ) ਕਾਰਾਂ ਲੈ ਦਿੱਤੀਆਂ ਇਨ੍ਹਾਂ ਨੂੰ ਸਮਗਲਰਾਂ ਨੇ ਇਥੇ ਦੇ ਸਰਮਾਇਦਾਰਾਂ ਨੇ। ਇਹ ਹੁਣ ਸਾਡੇ ਨਾਲ ਗੱਲ ਨਹੀਂ ਕਰਦੇ। ਅਸੀਂ ਇਕੱਠੇ ਜੇਲ੍ਹ ਵਿਚ ਗਏ ਸੀ ਅਤੇ ਸਰਦਾਰ ਕਿਰਪਾਲ ਸਿੰਘ ਵੀ ਸਾਡੇ ਨਾਲ ਸੀ। ਇਹ ਜਿਹੜੀ ਗੱਲ ਕਹਿੰਦਾ ਹੈ, ਠੀਕ ਹੀ ਕਹਿੰਦਾ ਹੈ ਕਿਉਂਕਿ ਇਸ ਦੇ ਅੰਦਰ ਕਾਰ ਦੇ ਦਿਤੀ ਹੈ। ਇਸੇ ਤਰ੍ਹਾਂ ਦੇ ਮੇਰੇ ਵਜ਼ੀਰ ਭਰਾ ਹਨ। ਮੈਂ ਕਿਸੇ ਦਾ ਨਾਂ ਨਹੀਂ ਲੈਂਦਾ ਉਨ੍ਹਾਂ ਤੇ ਵੀ ਰੋਬ ਪਾਇਆ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, ਪਤਾ ਨਹੀਂ ਤੁਹਾਡੀ ਤਰਫੋਂ ਰੋਬ ਪਾਇਆ ਹੈ ਜਾਂ ਕਿਸੇ ਹੋਰ ਦੀ ਤਰਫੋਂ। ਜੇ ਕੋਈ ਬੋਲਦਾ ਹੈ ਤਾਂ ਉਸ ਨੂੰ ਗਲੇ ਲਾ ਲੈਂਦੇ ਹਨ। ਸ਼ਰਮਾ ਸਾਹਿਬ ਨੇ ਸਿੱਧਾ ਤੇ ਖੁਲ੍ਹਾ ਚੈਲੰਜ ਕੀਤਾ ਸੀ

**Expunged as ordered by the Chair.

ਅਤੇ ਕਿਹਾ ਸੀ ਕਿ ਇਕ ਕਮੇਟੀ ਬਣਾ ਲਈ ਜਾਵੇ ਜਿਸ ਤਰ੍ਹਾਂ ਹਰਚੰਦ ਸਿੰਘ ਕਮੇਟੀ ਸੀ ਜਾਂ ਛੰਗਾਨੀ ਕਮਿਸ਼ਨ ਸੀ। ਤਾਕਿ ਵਜ਼ੀਰਾਂ ਦੇ ਖਿਲਾਫ ਜਿਹੜੇ ਕੁਰੱਪਸ਼ਨ ਦੇ ਕੇਸ ਹਨ ਉਹ ਪਤਾ ਲਗ ਸਕਣ, ਲੇਕਿਨ ਇਹ ਨਹੀਂ ਮੰਨੇ। ਇਥੇ ਫਾਰਨ ਐਕਸਚੇਂਜ ਬਾਰੇ ਵੀ ਗੱਲ ਬਾਤ ਹੋਈ ਸੀ। ਅਗਰ ਕੋਈ ਕਮੇਟੀ ਬਣ ਜਾਂਦੀ ਤਾਂ ਵੀ ਇਸ ਚੀਜ਼ ਦਾ ਪਤਾ ਲਗ ਸਕਦਾ ਸੀ। (ਵਿਘਨ)।

**ਸ਼੍ਰੀ ਡਿਪਟੀ ਸਪੀਕਰ** : ਸ਼੍ਰੀ ਚਮਨ ਲਾਲ ਜੀ, ਇਸ ਦਾ ਮਹਿੰਗਾਈ ਨਾਲ ਕੀ ਤੁਅੱਲਕ ਹੈ ? ਇਹ ਗੱਲ ਠੀਕ ਨਹੀਂ, ਹੁਣ ਤੁਸੀਂ ਵਾਈਂਡ ਅੱਪ ਕਰੋ (ਵਿਘਨ)।

**ਸ਼੍ਰੀ ਚਮਨ ਲਾਲ** : ਸਰ, ਬਾਕੀ ਪਾਣੀ ਬਾਰੇ ਗੱਲ ਰਹਿ ਗਈ। ਇਹ ਤੇ ਪੀਣ ਦਾ ਪਾਣੀ ਨਹੀਂ ਦਿੰਦੇ, ਜ਼ਮੀਨਾਂ ਨੂੰ ਕਿੱਥੋਂ ਮਿਲੇਗਾ। ਡਿਪਟੀ ਸਪੀਕਰ ਸਾਹਿਬ, ਮੈਂ ਦੱਸਦਾ ਹਾਂ ਕਿ ਸਾਡੇ ਪਠਾਨਕੋਟ ਦੀ ਕੀ ਹਾਲਤ ਹੈ ? ਮਾਧੋਪੁਰ ਵਿਚ 4 ਮੋਟਰਾਂ ਲਗੀਆਂ ਹੋਈਆਂ ਹਨ। ਮੈਂ ਸੀ. ਐਮ. ਸਾਹਿਬ ਦੇ ਨੋਟਿਸ ਵਿਚ ਵੀ ਲਿਆਂਦਾ ਅਤੇ ਭਾਰਦਵਾਜ ਸਾਹਿਬ, ਨੂੰ ਵੀ ਦੱਸਿਆ ਕਿ ਉਨ੍ਹਾਂ ਚਾਰਾਂ ਵਿਚੋਂ 3 ਬੰਦ ਹਨ ਅਤੇ ਇਕ ਚਲਦੀ ਹੈ ਉਥੇ ਦੀ ਜ਼ਮੀਨ ਕੀ ਸਰਸੱਬਜ਼ ਹੋਣੀ ਹੈ। ਇਹ ਜਿਹੜੀਆਂ ਮੋਟਰਾਂ ਬੰਦ ਹਨ ਇਸ ਦੀ ਕੀ ਵਜ੍ਹਾ ਹੈ ? ਵਜ੍ਹਾ ਇਹ ਹੈ ਕਿ ਬਿਜਲੀ ਦੀ ਕਮੀ ਹੈ, ਇਸ ਦੇ ਨਾ ਹੋਣ ਕਰਕੇ ਮੋਟਰਾਂ ਬੰਦ ਪਈਆਂ ਹਨ। ਪਹਾੜੀ ਇਲਾਕੇ ਵਿਚ ਪੀਣ ਦਾ ਪਾਣੀ ਨਹੀਂ ਮਿਲਦਾ। ਜ਼ਮੀਨਾਂ ਨੂੰ ਤਾਂ ਇਨ੍ਹਾਂ ਨੇ ਕੀ ਦੇਣਾ ਹੈ। ਜਦੋਂ ਕਿ ਕਾਂਗਰਸ ਹਕੂਮਤ ਵਿਚ ਕੋਹ-ਹਿਮਾਲੀਆ ਤਕ ਪਾਣੀ ਔਰ ਬਿਜਲੀ ਚਲੀ ਗਈ ਸੀ। ਇਹ ਦੱਸਣ , ਅਗਰ ਉਸ ਵੇਲੇ ਕਿਤੇ ਨਾ ਗਈ ਹੋਵੇ। ਇਥੇ ਜਿਹੜੇ ਵਾਇਦੇ ਕੀਤੇ ਸਾਡੇ ਗਵਰਨਰ ਸਾਹਿਬ ਨੇ ਅਤੇ ਹਕੂਮਤਾਂ ਨੇ, ਅਹਿਲਕਾਰਾਂ ਨਾਲ ਜਨਤਾ ਨਾਲ, ਕੋਈ ਪੂਰੇ ਨਹੀਂ ਕੀਤੇ। ਇਨ੍ਹਾਂ ਨੇ ਕਿਹਾ ਸੀ ਮੁਲਾਜ਼ਮਾਂ ਨੂੰ ਰਿਆਇਤਾਂ ਦਿਆਂਗੇ , ਪਰ ਹੁਣ ਉਹ ਸਾਰੀਆਂ ਰਿਜੈਕਟ ਕਰ ਦਿੱਤੀਆਂ। ਅਖਬਾਰਾਂ ਵਿਚ ਕੱਢਾ ਦਿੰਦੇ ਹਨ ਕਿ ਇਹ ਕਰ ਦਿਤਾ , ਉਹ ਕਰ ਦਿਤਾ। ਮੁਲਾਜ਼ਮ ਆਪਣੀਆਂ ਮੰਗਾਂ ਲੈ ਕੇ ਆਉਂਦੇ ਹਨ। ਉਨ੍ਹਾਂ ਤੇ ਗੋਲੀ ਚਲਦੀ ਹੈ। ਉਨ੍ਹਾਂ ਦਾ ਕੀ ਕਸੂਰ ਹੈ ? ਉਹ ਖਾਣ ਵਾਸਤੇ ਮੰਗਦੇ ਹਨ ਇਹ ਅੱਗੋਂ ਗੋਲੀ ਦਿੰਦੇ ਹਨ। ਇਸ ਸਰਕਾਰ ਨੇ ਉਨ੍ਹਾਂ ਤੇ ਕੁਫਰ ਤੋਲਿਆ ਹੈ। (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਸ਼੍ਰੀ ਚਮਨ ਲਾਲ ਜੀ, ਤੁਸੀਂ ਦੋ ਮਿੰਟਾਂ ਵਿਚ ਖਤਮ ਕਰ ਦਿਓ ।

**ਸ਼੍ਰੀ ਚਮਨ ਲਾਲ** : ਡਿਪਟੀ ਸਪੀਕਰ ਸਾਹਿਬ, ਸਾਡੇ ਸਾਥੀ ਰੂਪ ਲਾਲ ਜੀ ਮੈਂਬਰ ਹਨ। ਉਸ ਦਾ ਦਿਨ ਰਾਤ ਕੰਮ ਕੁਰਪਸ਼ਨ ਕਰਨਾ ਹੈ। 4 ਕਰੋੜ ਰੁਪਏ ਦਾ ਸਾਮਾਨ ਉਸ ਦੇ ਘਰ ਵਿਚ ਹੈ ਜਾਂ ਦੁਕਾਨ ਵਿਚ ਹੈ ।ਜੇ ਨਾ ਨਿਕਲੇ ਤਾਂ ਮੈਂ ਚੈਲੰਜ ਕਰਦਾ ਹਾਂ। ਉਸ ਦੀਆਂ 16 ਦੁਕਾਨਾਂ ਹਨ ਔਰ 4 ਮਕਾਨ ਹਨ। ਹਰ ਦੁਕਾਨ ਤੇ 5, 5 ਲੱਖ ਰੁਪਏ ਦੀ ਲਸੜ ਪਈ ਹੈ ਔਰ ਇਹ ਆਪਣੇ ਆਪ ਨੂੰ ਯਤੀਮ ਕਹਾਉਂਦਾ ਹੈ। ਇਹ ਥਲਿਓਂ ਬੋਲਦੇ ਹਨ (ਵਿਘਨ)

**ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

---

**Expunged as ordered by the Chair.

**ਸ੍ਰੀ ਚਮਨ ਲਾਲ** : ਡਿਪਟੀ ਸਪੀਕਰ ਸਾਹਿਬ ਮੈਂ ਹੁਣ ਥੋੜਾ ਜਿਹਾ ਬਿਲਡਿੰਗ ਮੈਟੀਰੀਅਰਲ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ (ਵਿਘਨ)

**ਸ੍ਰੀ ਡਿਪਟੀ ਸਪੀਕਰ**: ਸ੍ਰੀ ਚਮਨ ਲਾਲ ਜੀ ਸਮਾਂ ਬਹੁਤ ਹੋ ਗਿਆ ਹੈ, ਤੁਸੀਂ ਹੁਣ ਵਾਈਂਡ ਅੱਪ ਕਰੋ।
**ਪ੍ਰਿੰਸਿਪਲ ਓਮ ਪ੍ਰਕਾਸ਼ ਬੱਗਾ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਾਥੀ ਰੂਪ ਲਾਲ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸਤਿਕਾਰ ਯੋਗ ਆਨਰੇਬਲ ਮੈਂਬਰ ਨੇ ਮੇਰੇ ਮੁਤਅੱਲਕ ਇਲਜ਼ਾਮ ਲਗਾਇਆ ਹੈ ਕਿ 5, 5 ਲੱਖ ਰੁਪਏ ਦੀਆਂ ਸ਼ਤੀਰੀਆਂ ਦੁਕਾਨਾਂ ਤੇ ਪਈਆਂ ਹਨ ਇਸ ਦੇ ਇਲਾਵਾ ਇਹ ਕਿਹਾ ਹੈ ਕਿ ਮੈਂ ਸਮਗਲਿੰਗ ਕਰਦਾ ਹਾਂ। ਮੈਂ ਸਮਝਦਾ ਹਾਂ ਕਿ ਇਹ ਇਲਜ਼ਾਮ ਬਹੁਤ ਅਹਿਮ ਹੈ। ਮੈਂ ਤੁਹਾਨੂੰ ਅਸਤੀਫਾ ਲਿਖ ਕੇ ਦੇ ਦਿੰਦਾ ਹਾਂ, ਅਗਰ ਇਹ ਚੀਜ਼ ਸਾਬਤ ਕਰ ਦੇਣ ਔਰ ਇਹ ਵੀ ਅਸਤੀਫਾ ਲਿਖ ਕੇ ਦੇ ਦੇਣ। ਮੈਂ ਦੱਸਦਾ ਹਾਂ ਕਿ ਮੈਂ ਵਾਹਦ ਮੈਂਬਰ ਹਾਂ ਹਿੰਦੁਸਤਾਨ ਵਿਚ ਜਿਸ ਨੇ 12 ਘੰਟੇ ਦੇ ਅੰਦਰ ਅੰਦਰ ਆਪਣੀ ਜਾਇਦਾਦ ਦਾ ਵੇਰਵਾ ਅਖਬਾਰਾਂ ਵਿਚ ਕੱਢਿਆ ਸੀ ਅਤੇ ਆਪਣੇ ਲੀਡਰ ਨੂੰ ਭੇਜ ਦਿੱਤਾ ਸੀ । ਡਿਪਟੀ ਸਪੀਕਰ ਸਾਹਿਬ ਮੈਂ ਕੋਈ ਲਫਜ਼ ਅੱਗੇ ਨਹੀਂ ਤੁਰਨ ਦਿਆਂਗਾ ਜਦ ਤਕ ਇਹ ਵਿਦਡਰਾ ਨਾ ਕਰ ਲੈਣ।

**ਸ੍ਰੀ ਡਿਪਟੀ ਸਪੀਕਰ** : ਇਹ ਗੱਲ ਠੀਕ ਹੈ, ਇਸ ਤਰ੍ਹਾਂ ਨਹੀਂ ਕਹਿਣਾ ਚਾਹੀਦਾ ਸੀ।
**Principal Om Parkash Bagga** : He should withdraw these words.

**ਸ੍ਰੀ ਡਿਪਟੀ ਸਪੀਕਰ** : ਚਮਨ ਲਾਲ ਜੀ, ਉਨ੍ਹਾਂ ਨੇ ਇਹ ਪੁਆਇੰਟ ਰੇਜ਼ ਕੀਤਾ ਹੈ। ਤੁਹਾਨੂੰ ਇਹ ਸ਼ਬਦ ਨਹੀਂ ਸੀ ਕਹਿਣੇ ਚਾਹੀਦੇ।

**ਸ੍ਰੀ ਚਮਨ ਲਾਲ** : ਮੈਂ ਸਮਗਲਰ ਦਾ ਸ਼ਬਦ ਨਹੀਂ ਕਿਹਾ ।

**ਸ੍ਰੀ ਡਿਪਟੀ ਸਪੀਕਰ** : ਮੈਂਬਰ ਸਾਹਿਬ ਨੇ ਕਹਿ ਦਿਤਾ ਹੈ ਕਿ ਉਨ੍ਹਾਂ ਨੇ ਨਹੀਂ ਕਿਹਾ। (ਵਿਘਨ)

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਪ੍ਰੋਸੀਡਿੰਗਜ਼ ਕਢਾਈਆਂ ਜਾਣ ਜੀ।

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਗੱਲ ਤਾਂ ਇਹ ਹੈ ਕਿ ਇਨ੍ਹਾਂ ਨੇ ਬਿਲਕੁਲ ਨਹੀਂ ਕਿਹਾ..... (ਵਿਘਨ)

**ਸ੍ਰੀ ਡਿਪਟੀ ਸਪੀਕਰ** : ਸਰਦਾਰ ਬੇਅੰਤ ਸਿੰਘ ਜੀ, ਤੁਸੀਂ ਉਨ੍ਹਾਂ ਦੀ ਐਡਵੋਕੇਸੀ ਨਾ ਕਰੋ ਜਦ ਆਨਰੇਬਲ ਮੈਂਬਰ ਨੇ ਖੁਦ ਕਹਿ ਦਿੱਤਾ ਕਿ ਮੈਂ ਨਹੀਂ ਕਿਹਾ..... (ਵਿਘਨ)

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ** ** **

**ਸ੍ਰੀ ਡਿਪਟੀ ਸਪੀਕਰ** : ਤੁਸੀਂ ਬੇਨਤੀ ਨਾ ਕਰੋ, ਤੁਸੀਂ ਦੱਸੋ ਕਿ ਤੁਹਾਡਾ ਪੁਆਇੰਟ ਆਫ ਆਰਡਰ ਕੀ ਹੈ ? (ਵਿਘਨ)

**Expunged as ordered by the Chair.

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ :** ** ** **

**ਸ੍ਰੀ ਡਿਪਟੀ ਸਪੀਕਰ :** ਅਗਰ ਕਿਸੇ ਆਨਰੇਬਲ ਮੈਂਬਰ ਦੇ ਖਿਲਾਫ ਕੋਈ ਗੱਲ ਕਹੀ ਗਈ ਹੈ I will give him an opportunity. He should not plead for others. This is no point of order.

**ਸਾਥੀ ਰੂਪ ਲਾਲ :** ਡਿਪਟੀ ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ।

**ਸ੍ਰੀ ਡਿਪਟੀ ਸਪੀਕਰ :** ਸਾਥੀ ਜੀ, ਨਾ ਤੇ ਤੁਹਾਡੇ ਖੜ੍ਹੇ ਹੋਣ ਦਾ ਪਤਾ ਲਗਦਾ ਹੈ ਅਤੇ ਨਾ ਤੁਹਾਡੇ ਬੈਠਣ ਹੋਣ ਦਾ (ਹਾਸਾ)

**ਸਾਥੀ ਰੂਪ ਲਾਲ :** ** ** ** )

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ। ਤੁਸੀਂ ਤਸ਼ਰੀਫ ਰੱਖੋ। ਇਹ ਗੱਲ ਮੈਂ ਅੱਗੇ ਵੀ ਕਹੀ ਸੀ ਕਿ ਅਗਰ ਕਿਸੇ ਆਨਰੇਬਲ ਮੈਂਬਰ ਦੇ ਖਿਲਾਫ ਕੋਈ ਗੱਲ ਕਹੀ ਗਈ ਤਾਂ ਉਹ ਬੋਲਣ ਵਾਲੇ ਤੋਂ ਬਾਦ ਉਠ ਕੇ ਪਰਸਨਲ ਐਕਸਪਲਾਨੇਸ਼ਨ ਦੇ ਸਕਦਾ ਹੈ। ਮੈਂ ਉਸ ਦੇ ਲਈ ਸਮਾਂ ਜ਼ਰੂਰ ਦਿਆਂਗਾ। Now the matter should end. Please take your seat. ਸ੍ਰੀ ਚਮਨ ਲਾਲ ਜੀ, ਤੁਸੀਂ ਹੁਣ ਬੋਲੋ।

**ਸਾਥੀ ਰੂਪ ਲਾਲ :** ** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਮੈਂ ਤੁਹਾਨੂੰ ਬਾਅਦ ਵਿਚ ਸਮਾਂ ਦਿਆਂਗਾ। ਤੁਸੀਂ ਆਪਣੀ ਪੁਜ਼ੀਸ਼ਨ ਉਸ ਵੇਲੇ ਵਾਜ਼ਿਆ ਕਰ ਲੈਣਾ। ਤੁਸੀਂ ਹੁਣ ਤਸ਼ਰੀਫ ਰਖੋ।

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਡਿਪਟੀ ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਥੀ ਰੂਪ ਲਾਲ ਮੇਰੇ ਸ਼ਹਿਰ ਦੇ ਰਹਿਣ ਵਾਲੇ ਹਨ ਤੇ ਮੇਰੇ ਕਲਾਸ-ਫੈਲੋ ਹਨ। ਅਸੀਂ ਦੋਵੇਂ ਨਾਲ ਇਕ ਹੁੰਦੇ ਸੀ ਅਤੇ ਪਿੱਛੇ ਬੈਠਦੇ ਸੀ। ਇਹ ਕੋਈ ਸਮੱਗਲਰ ਨਹੀਂ ਹੈ। ਨਾ ਇਨ੍ਹਾਂ ਨੂੰ ਚਮਨ ਲਾਲ ਜੀ ਨੇ ਕਿਹਾ ਹੈ। ਇਹ ਬੜਾ ਆਨੈਸਟ ਆਦਮੀ ਹੈ।

**ਸ੍ਰੀ ਚਮਨ ਲਾਲ :** ਮੈਂ, ਜਨਾਬ ਖਤਮ ਕਰਨ ਵਾਲਾ ਹਾਂ। ਇਨ੍ਹਾਂ ਨੇ ਮੇਰਾ ਟਾਈਮ ਖਰਾਬ ਕੀਤਾ ਹੈ। ਮੈਨੂੰ ਇਨ੍ਹਾਂ ਨੇ ਇੰਟਰਪੱਟ ਕੀਤਾ ਹੈ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਚਮਨ ਲਾਲ ਜੀ, ਤੁਸੀਂ ਦੋ ਮਿੰਟਾਂ ਵਿਚ ਵਾਈਂਡ ਅੱਪ ਕਰੋ।

---

**Expunged as ordered by the Chair.

**ਸ਼੍ਰੀ ਚਮਨ ਲਾਲ** : ਡਿਪਟੀ ਸਪੀਕਰ ਸਾਹਿਬ, ਬਿਲਡਿੰਗ ਮੈਟੀਰੀਅਲ ਬੜਾ ਮਹਿੰਗਾ ਹੋ ਗਿਆ ਹੈ । ਇਸਦੀ ਕੀ ਵਜ੍ਹਾ ਹੈ ? ਤੁਹਾਨੂੰ ਵੀ ਪਤਾ ਹੈ । ਮਹਿਕਮੇ ਵੱਲੋਂ ਪਟਿਆਲੇ ਵਿਚ ਡਿਪੂ ਨੂੰ 1435 ਬੋਰੀਆਂ ਸਪਲਾਈ ਹੋਈਆਂ, ਲੇਕਿਨ ਉਥੇ ਇਕ ਵੀ ਬੋਰੀ ਨਹੀਂ ਮਿਲੀ । ਇਹ ਫੈਕਟਸ ਐਂਡ ਫਿਗਰਜ਼ ਮੈਂ ਤੁਹਾਡੇ ਨੋਟਿਸ ਵਿਚ ਲਿਆ ਰਿਹਾ ਹਾਂ । ਅਜਨਾਲੇ ਅਤੇ ਵੇਰਕੇ ਖਾਦ ਦੀਆਂ ਬੋਰੀਆਂ ਗੁਦਾਮਾਂ ਵਿਚੋਂ ਕੱਢ ਲਈਆਂ ਅਤੇ ਉਸ ਤੋਂ ਬਾਅਦ ਚਾਰ ਪੰਜ ਦਿਨ ਉਥੇ ਅੱਗ ਲੱਗੀ ਰਹੀ । ਮਿੱਟੀ ਦਾ ਤੇਲ ਪਾ ਕੇ ਅੱਗ ਲਾਈ ਗਈ । ਹਜ਼ਾਰਾਂ ਬੋਰੀਆਂ ਖਾਦ ਦੀਅ ਕੱਢ ਕੇ ਬਾਹਰ ਵੇਚੀਆਂ ਗਈਆਂ । ਲੋਕਾਂ ਨੇ ਇਹ ਬੋਰੀਆਂ ਫੜੀਆਂ ਪਰ ਕੋਈ ਐਕਸ਼ਨ ਨਾ ਹੋਇਆ ।

ਡਿਪਟੀ ਸਪੀਕਰ ਸਾਹਿਬ, ਕਰੱਸ਼ਰਾਂ ਵਾਲੇ ਇਥੇ ਰੋਜ਼ ਆ ਕੇ ਰੋਂਦੇ ਹਨ । ਉਨ੍ਹਾਂ ਤੇ ਤਿੰਨ ਚਾਰ ਕਿਸਮ ਦੀਆਂ ਪੈਨਲਟੀਆਂ ਪਾ ਦਿੱਤੀਆਂ ਹਨ । ਜਿਹੜਾ ਪੱਥਰ ਉਹ ਕੱਢਦੇ ਹਨ ਉਹ ਲੀਜ਼ ਉਤੇ ਲੈਂਦੇ ਹਨ । ਇਕ ਵਾਰੀ ਤਾਂ ਪੱਥਰ ਕੱਢਣ ਤੇ, ਦੂਜੀ ਵਾਰੀ ਟਰੱਕ ਭਰਨ ਤੇ ਅਤੇ ਤੀਜੀ ਵਾਰੀ ਟਰੱਕ ਅਨਲੋਡ ਕਰਨ ਤੇ ਟੈਕਸ ਲਾ ਦਿੱਤਾ ਹੈ । ਉਹ ਵਿਚਾਰੇ ਰੋਜ਼ ਇਥੇ ਆਉਂਦੇ ਹਨ, ਪਿੱਟਦੇ ਹਨ, ਪਰ ਕੋਈ ਸੁਣਦਾ ਨਹੀਂ । ਕਰੱਸ਼ਰ ਦੇ ਪੱਥਰਾਂ ਵਿਚ ਹੁਣ ਮਹਿੰਗਾਈ ਹੋ ਗਈ ਹੈ । ਰੇਤੇ ਦਾ ਟਰੱਕ ਪਹਿਲਾਂ ਪੰਜ ਛੇ ਰੁਪਏ ਦਾ ਮਿਲਦਾ ਸੀ । ਤੁਸੀਂ ਆਪ ਜਾ ਕੇ ਵੇਖ ਲਓ । ਹੁਣ 40, 50 ਰੁਪਏ ਵਿਚ ਤਾਂ ਉਥੋਂ ਲੋਡ ਹੁੰਦਾ ਹੈ । ਬਾਕੀ ਕਿਰਾਇਆ ਅਤੇ ਲੇਬਰ ਵੱਖਰੀ ਹੁੰਦੀ ਹੈ।

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਹੁਣ ਵਾਈਂਡ ਅੱਪ ਕਰੋ ।

**ਸ਼੍ਰੀ ਚਮਨ ਲਾਲ** : ਇਸ ਦੇ ਨਾਲ ਹੀ ਚੂਨੇ ਦਾ ਮੁੱਲ ਵੀ ਜ਼ਿਆਦਾ ਹੋ ਗਿਆ ਹੈ । ਡਿਪਟੀ ਸਪੀਕਰ ਸਾਹਿਬ, ਮੋਏ ਹੋਏ ਡੰਗਰਾਂ ਦੀ ਚਰਬੀ ਤੇਲ ਵਿਚ ਪਾਈ ਜਾਂਦੀ ਹੈ ਅਤੇ ਉਹ ਵੇਚਿਆ ਜਾਂਦਾ ਹੈ । ਉਥੇ ਛਾਪੇ ਵੱਜੇ ਹਨ ਪਰ ਅਜੇ ਤੱਕ ਕੋਈ ਐਕਸ਼ਨ ਨਹੀਂ ਹੋਇਆ । ਉਨ੍ਹਾਂ ਦੁਕਾਨਦਾਰਾਂ ਨੇ ਇਲੈਕਸ਼ਨਾਂ ਦੇ ਵੇਲੇ ਇਨ੍ਹਾਂ ਨੂੰ ਦੋ ਦੋ ਲੱਖ ਰੁਪਿਆ ਦਿੱਤਾ ਸੀ ।

**ਸਾਥੀ ਰੂਪ ਲਾਲ** : ਆਨ ਏ ਪੁਆਇੰਟ ਆਫ ਆਰਡਰ, ਸਰ ।

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਹੁਣ ਬੈਠੋ । ਇਹ ਵਾਈਂਡ ਅੱਪ ਕਰ ਰਹੇ ਹਨ । ਇਨ੍ਹਾਂ ਤੋਂ ਬਾਅਦ ਮੈਂ ਤੁਹਾਡੀ ਗੱਲ ਸੁਣ ਲਵਾਂਗਾ । ਮੈਂ ਤੁਹਾਨੂੰ ਅਪਰਚੁਨਟੀ ਦੇਵਾਂਗਾ ।

**ਸ਼੍ਰੀ ਚਮਨ ਲਾਲ** : ਡਿਪਟੀ ਸਪੀਕਰ ਸਾਹਿਬ ਪਨਸੱਪ ਦੀਆਂ ਦੁਕਾਨਾਂ ਖੁਲੀਆਂ ਹਨ । ਕੀ ਮਜ਼ੇ ਦਾ ਕੰਮ ਹੈ, ਉਥੇ ਚਾਚੇ, ਮਾਮੇ ਅਤੇ ਸਾਲੇ ਅਪੁਆਇੰਟਮੈਂਟਾਂ ਕਰਨ ਵਾਸਤੇ ਲਾ ਦਿੱਤੇ । ਤੁਸੀਂ ਆਪ ਜਾ ਕੇ ਇਨ੍ਹਾਂ ਦੁਕਾਨਾਂ ਵਿਚ ਜਿਹੜੀਆਂ ਚੀਜ਼ਾਂ ਵਿਕਦੀਆਂ ਹਨ ਖਰੀਦ ਕੇ ਵੇਖੋ । ਚੂਹਿਆਂ ਦੀਆਂ ਮੀਂਗਣਾਂ ਦਾਲਾਂ ਵਿਚੋਂ ਮਿਲਦੀਆਂ ਹਨ । ਬੜੀ ਭੈੜੀ ਹਾਲਤ ਹੈ । ਇਸ ਤਰ੍ਹਾਂ ਘਟੀਆ ਚੀਜ਼ਾਂ ਨਾਲ ਬਿਮਾਰੀ ਵੱਧਦੀ ਹੈ ਅਤੇ ਇਸੇ ਕਾਰਣ ਇਨ੍ਹਾਂ ਨੇ ਦਵਾਈਆਂ ਦੀਆਂ ਕੀਮਤਾਂ ਵਧਾ ਦਿਤੀਆਂ ਹਨ । ਤੁਸੀਂ ਇਨ੍ਹਾਂ ਪਨਸੱਪ ਦੀਆਂ ਦੁਕਾਨਾਂ ਤੇ ਆਟਾ ਲੈ ਕੇ ਵੇਖ ਲਓ । ਇਸ ਆਟੇ ਨੂੰ ਜੇ ਛਾਣੋ ਤਾਂ ਤਿੰਨ ਹਿੱਸੇ ਤਾਂ ਧੂੜ ਨਿਕਲੇਗੀ ਅਤੇ ਇਕ ਹਿੱਸਾ ਆਟਾ । ਬਾਹਰ ਚੀਜ਼ਾਂ ਦੀਆਂ ਕੀਮਤਾਂ ਕਿਉਂ ਰੋਜ਼ ਵੱਧ ਰਹੀਆਂ ਹਨ ਕਿਉਂਕਿ ਇਨ੍ਹਾਂ ਪਨਸੱਪ ਦੀਆਂ ਦੁਕਾਨਾਂ ਤੇ ਜੋ ਅੱਛਾ ਸਾਮਾਨ ਆਉਂਦਾ ਹੈ ਉਹ ਦੁਕਾਨਦਾਰ ਚੁੱਕ ਕੇ ਲੈ ਜਾਂਦੇ ਹਨ । ਪਨਸੱਪ ਦੇ ਕਰਮਚਾਰੀ ਵਿਚਾਰੇ ਡਰਦੇ ਕੁਝ ਨਹੀਂ ਕਹਿੰਦੇ ਕਿਉਂਕਿ ਉਨ੍ਹਾਂ ਨੂੰ ਡਰ ਹੈ ਕਿ ਉਨ੍ਹਾਂ ਨੂੰ ਕੁੱਟਿਆ

ਜਾਵੇਗਾ । ਉਹ ਆਪ ਹੀ ਇਨ੍ਹਾਂ ਦੁਕਾਨਦਾਰਾਂ ਦੀਆਂ ਦੁਕਾਨਾਂ ਤੇ ਚੀਜ਼ਾਂ ਭੇਜ ਦਿੰਦੇ ਹਨ । ਮੈਂ ਚੈਲੰਜ ਕਰਦਾ ਹਾਂ । ਮੈਂ ਸਾਬਤ ਕਰ ਸਕਦਾ ਹਾਂ ।

**ਸ਼੍ਰੀ ਡਿਪਟੀ ਸਪੀਕਰ** : ਮੈਂ ਤੁਹਾਡੇ ਧਿਆਨ ਵਿਚ ਲਿਆਉਂਣਾ ਚਾਹੁੰਦਾ ਹਾਂ ਕਿ ਟਾਈਮ ਬਹੁਤ ਹੋ ਗਿਆ ਹੈ ਹੁਣ ਤੁਸੀਂ ਵਾਈਂਡ ਅੱਪ ਕਰੋ । ਤੁਸੀਂ ਤਾਂ ਇਸ ਰੇਜ਼ੋਲਿਊਸ਼ਨ ਦੇ ਮੂਵਰ ਹੋ । ਇਹ ਤੁਹਾਡੇ ਇੰਟਰੈਸਟ ਵਿਚ ਹੈ ਕਿ ਇਹ ਛੇਤੀ ਛੇਤੀ ਮੂਵ ਹੋਵੇ ਅਤੇ ਇਸ ਤੇ ਬਹਿਸ ਹੋਵੇ। ਤੁਸੀਂ ਦੇਰ ਲਾਉਗੇ ਤਾਂਫਿਰ ਬਹਿਸ ਘੱਟ ਹੋਵੇਗੀ । ਇਸ ਲਈ ਤੁਸੀਂ ਹੁਣ ਵਾਈਂਡ ਅੱਪ ਕਰੋ ।

**ਸ਼੍ਰੀ ਚਮਨ ਲਾਲ** : ਡਿਪਟੀ ਸਪੀਕਰ ਸਾਹਿਬ, ਮੈਂ ਕਮਾਦ ਦੀ ਗੱਲ ਕਰਦਾ ਹਾਂ । ਸਾਡੇ ਬਹੁਤ ਥੋੜੇ ਜ਼ਿਮੀਦਾਰ ਕਮਾਦ ਲਾਂਦੇ ਹਨ । ਜਿਨ੍ਹਾਂ ਲੋਕਾਂ ਨੇ ਲਾਇਆ ਵੀ ਹੈ ਉਨ੍ਹਾਂ ਦਾ ਉਸੇ ਤਰ੍ਹਾਂ ਖੇਤਾਂ ਵਿਚ ਖੜਾ ਹੈ । ਮਾਮੇ, ਚਾਚੇ ਤੇ ਸਾਲੇ ਇਨ੍ਹਾਂ ਦੇ ਘਰ ਆਪਣੀਆਂ ਪਰਚੀਆਂ ਲੈ ਆਉਂਦੇ ਹਨ । ਇਨ੍ਹਾਂ ਨੇ ਇਥੇ ਕਿਹਾ ਹੈ ਕਿ ਜੋ ਬਾਂਡਿਡ ਗੰਨਾ ਹੈ ਉਹ ਚੁੱਕਿਆ ਜਾਵੇਗਾ । ਮੇਰੇ ਇਲਾਕੇ ਵਿਚ ਲੋਕ ਪਰਚੀਆਂ ਲੈ ਕੇ ਘਰ ਬੈਠੇ ਹਨ ਅਤੇ ਉਹ ਵਿਚਾਰੇ ਖਰਾਬ ਹੋ ਰਹੇ ਹਨ। ਉਨ੍ਹਾਂ ਦਾ ਕਮਾਦ ਚੁੱਕਿਆ ਨਹੀਂ ਜਾ ਰਿਹਾ । ਫਿਰ ਇਹ ਗੰਨਾ ਤੋਲਿਆ ਘੱਟ ਜਾਂਦਾ ਹੈ । ਹਰ ਕੁਇੰਟਲ ਪਿੱਛੇ ਕੰਡੇ ਤੇ 15 ਕਿਲੋ ਜ਼ਿਆਦਾ ਕਮਾਦ ਤੋਲਿਆ ਜਾਂਦਾ ਹੈ । ਜਿਹੜਾ ਜ਼ਿਮੀਦਾਰ ਪ੍ਰੋਡਿਊਸਰ ਹੈ ਉਹ ਵਿਚਾਰਾ ਲੁੱਟਿਆ ਜਾਂਦਾ ਹੈ। ਇਨ੍ਹਾਂ ਨੇ ਇਥੇ ਆਪਣੀ ਤਕਰੀਰ ਵਿਚ ਕਿਹਾ ਹੈ ਕਿ ਗੰਨਾ ਠੀਕ ਤੋਲਿਆ ਜਾਂਦਾ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਗੰਨਾ ਤਾਂ ਤੁਲਦੇ ਤੁਲਦੇ ਅੱਧਾ ਰਹਿ ਜਾਂਦਾ ਹੈ । ਫਿਰ ਇਹ ਕਹਿੰਦੇ ਹਨ ਕਿ ਅਸੀਂ ਗੰਨੇ ਦਾ 13.50 ਰੁਪਏ ਕੁਇੰਟਲ ਭਾਅ ਦੇ ਰਹੇ ਹਾਂ । ਇਹ ਗਲਤ ਹੈ । ਇਹ ਤਾਂ 7.50 ਰੁਪਏ ਜਾਂ 8.50 ਰੁਪਏ ਦਿੰਦੇ ਹਨ। ਕਾਂਗਰਸ ਰਿਜੀਮ ਵਿਚ ਗੰਨੇ ਦਾ ਭਾਅ 16 ਰੁਪਏ ਤੱਕ ਕਿਸਾਨਾਂ ਨੂੰ ਮਿਲਿਆ ਸੀ । ਇਹ ਤਾਂ ਲੋਕਾਂ ਨੂੰ ਗੱਲਾਂ ਕਰਕੇ ਖੁਸ਼ ਕਰਦੇ ਪਏ ਹਨ । ਜੇ ਇਹ ਇਮਾਨਦਾਰੀ ਨਾਲ ਚੱਲਣ ਤਾਂ ਮਹਿੰਗਾਈ ਕਿਉਂ ਹੋਏ । ਅੱਜ ਕੀ ਹਾਲਤ ਹੈ । ਖੰਡ ਦਾ ਭਾਅ ਚਾਰ ਰੁਪਏ ਕਿਲੋ ਹੋ ਗਿਆ ਹੈ ਅਤੇ ਕਮਾਦ ਦਾ ਭਾਅ 7 ਰੁਪਏ ਕੁਇੰਟਲ ਹੈ । ਅੱਜ ਭੂਸਾ 10 ਰੁਪਏ ਕੁਇੰਟਲ ਵਿਕ ਰਿਹਾ ਹੈ ਅਤੇ ਕਮਾਦ ਦਾ ਭਾਅ 7 ਰੁਪਏ ਕੁਇੰਟਲ ਹੈ । ਇਹ ਅੰਧੇਰ ਨਹੀਂ ਤਾਂ ਹੋਰ ਕੀ ਹੈ । ਇਥੇ ਅਜ਼ਾਰੇਦਾਰੀ ਚੱਲਦੀ ਹੈ । ਇਹ ਇਥੇ ਕਹਿੰਦੇ ਹਨ ਕਿ ਅਸੀਂ ਬੇਗੁਨਾਹ ਹਾਂ । ਸਾਨੂੰ ਸਾਲ ਦਾ ਵਕਤ ਹੋਰ ਦਿਓ । ਸਾਨੂੰ ਟਾਈਮ ਅਜੇ ਨਹੀਂ ਮਿਲਿਆ । 9 ਮਹੀਨੇ ਤਾਂ ਇਨ੍ਹਾਂ ਨੇ ਲੋਕਾਂ ਨੂੰ ਲੁੱਟ ਕੇ ਖਾ ਲਿਆ ਹੈ । ਜੇ ਸਾਲ ਹੋਰ ਮਿਲ ਗਿਆ ਤਾਂ ਪਤਾ ਨਹੀਂ ਕੀ ਕਰਨਗੇ ।

**ਸ਼੍ਰੀ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ ਜੀ ।

**ਸ਼੍ਰੀ ਚਮਨ ਲਾਲ** : ਡਿਪਟੀ ਸਪੀਕਰ ਸਾਹਿਬ, ਜਿਨ੍ਹਾਂ ਲੋਕਾਂ ਨੇ ਇਨ੍ਹਾਂ ਨੂੰ ਅਲੈਕਸ਼ਨਾਂ ਵਾਸਤੇ ਪੈਸੇ ਦਿੱਤੇ ਹਨ.....

**ਸਾਥੀ ਰੂਪ ਲਾਲ** : ** ** **

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

Motion moved—

With a view to exercise effective check on the soaring prices of essential articles and to create a link between the producers and consumers this House recommends to the Government to set up a net-work of consumer co-operative stores in the State.

(ਇਸ ਸਮੇਂ ਮਾਨਯੋਗ ਮੈਂਬਰ ਸਾਥੀ ਰੂਪ ਲਾਲ ਪਰਸਨਲ ਐਕਸਪਲੇਨੇਸ਼ਨ ਦੇਣ ਲਈ ਖੜੇ ਹੋਏ)

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਪਰਸਨਲ ਐਕਸਪਲੇਨੇਸ਼ਨ ਤਾਂ ਸਪੀਚ ਖਤਮ ਹੋਣ ਤੋਂ ਬਾਅਦ ਹੀ ਦਿੱਤੀ ਜਾ ਸਕਦੀ ਹੈ । ਪਹਿਲਾਂ ਨਹੀਂ ।

**ਸ੍ਰੀ ਡਿਪਟੀ ਸਪੀਕਰ** : ਇਹ ਤਾਂ ਬੈਠ ਗਏ ਹਨ ।

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀ ਚਮਨ ਲਾਲ ਖੜੇ ਸਨ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਰੂਲਜ਼ ਨੂੰ ਅੱਛੀ ਤਰ੍ਹਾਂ ਜਾਣਦੇ ਹੋ, ਇਹ ਹੁਣ ਦੁਬਾਰਾ ਖੜ੍ਹੇ ਹੋਏ ਹਨ ।

**Dr. Kewal Krishan** : No, not at all.

**ਸ੍ਰੀ ਚਮਨ ਲਾਲ** : ਡਿਪਟੀ ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਮੈਂ ਵਾਈਂਡ ਅੱਪ ਕਰਨ ਲੱਗਾ ਹਾਂ.......

---

PERSONAL EXPLANATION BY SATHI ROOP LAL

**ਸ੍ਰੀ ਡਿਪਟੀ ਸਪੀਕਰ** : ਬੱਸ ਜੀ, ਟਾਈਮ ਹੋ ਗਿਆ ਹੈ । SathiRoop Lal Ji is on a point of personal explanation. He is on his legs. *Interruption*

**ਸਾਥੀ ਰੂਪ ਲਾਲ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਮੇਰੇ ਬਾਰੇ ਗਲਤ ਲਫਜ਼ ਬੋਲੇ ਹਨ, ਉਹ ਐਕਸਪੰਜ ਕੀਤੇ ਜਾਣ ਔਰ ਆਨਰੇਬਲ ਮੈਂਬਰ ਮੁਆਫੀ ਮੰਗੇ । ਮੈਂ ਦੂਸਰੀ ਗੱਲ ਇਹ ਕਹਿਣੀ ਚਾਹੁੰਦਾ ਹਾਂ ਕਿ ਆਨਰੇਬਲ ਮੈਂਬਰ ** ਹੈ । ਇਨ੍ਹਾਂ ਨੇ ਕਲਫ ਲਾ ਕੇ ਸਿਰ ਕਾਲਾ ਕੀਤਾ ਹੋਇਆ ਹੈ । ਡਿਪਟੀ ਸਪੀਕਰ ਸਾਹਿਬ, ਤੁਸੀਂ ਵੇਖ ਲਵੋ, ਇਨ੍ਹਾਂ ਨੇ ਕਲਫ ਲਾਇਆ ਹੋਇਆ ਹੈ ।

**Mr. Deputy Speaker** : The word ** is expunged. Mr. Bagga is on a point of order.

**प्रिंसिपल ओम प्रकाश बग्गा** : डिप्टी स्पीकर साहिब, यह कहे कर मुकर गए है । इन्हों ने नाम लिया है ।

**ਸਾਥੀ ਰੂਪ ਲਾਲ** : ** ** **

**Mr. Deputy Speaker** : This is no point of order.

---

**Expunged as ordered by the Cnair.

ਗੱਲ ਹੋ ਗਈ ਜੀ । ਤੁਸੀਂ ਆਪਣਾ ਪਰਸਨਲ ਐਕਸਪਲੇਨੇਸ਼ਨ ਦੇ ਦਿਤਾ ਹੈ । ਲੂੰਬਾ ਜੀ ਤੁਸੀਂ ਆਪਣੀ ਅਮੈਂਡਮੈਂਟ ਮੂਵ ਕਰ ਲਉ ।

## NON-OFFICIAL RESOLUTION re: SETTING UP OF A NET-WORK OF CONSUMER CO-OPERATIVE STORES IN THE STATE TO EXERCISE EFFECTIVE CHECK ON THE SOARING PRICES OF ESSENTIAL ARTICLES AND TO CREATE A LINK BETWEEN THE PRODUCERS AND CONSUMERS (*Resumption of discussion*)

**Comrade Baldev Singh Loomba** (Shaturana, S.C.) : Sir, I beg to move—

> For the words "exercise effective check on" appearing in lines 1 and 2 substitute the word "reduce."

ਡਿਪਟੀ ਸਪੀਕਰ ਸਾਹਿਬ, ਇਹ ਜੋ ਮਤਾ ਇਥੇ ਪੇਸ਼ ਕੀਤਾ ਹੈ, ਇਸ ਦੇ ਵਿਚ ਜੋ ਅਮੈਂਡਮੈਂਟ ਮੈਂ ਹਾਊਸ ਦੇ ਅੱਗੇ ਰੱਖਣ ਲੱਗਿਆ ਹਾਂ ਉਨ੍ਹਾਂ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਸ ਮਤੇ ਦਾ ਸਬੰਧ ਭਾਵੇਂ ਕਾਫੀ ਗੱਲਾਂ ਵਿਚ ਕੇਂਦਰ ਸਰਕਾਰ ਨਾਲ ਵੀ ਹੈ, ਪੰਜਾਬ ਸਰਕਾਰ ਨਾਲ ਵੀ ਹੈ ਔਰ ਦੋ ਮਹਿਕਮਿਆਂ ਨਾਲ ਵੀ ਹੈ । ਫੂਡ ਐਂਡ ਸਿਵਲ ਸਪਲਾਈਜ਼ ਤੇ ਕੋਆਪ੍ਰੇਟਿਵ ਵਿਭਾਗ ਨੇ ਸਟੋਰਜ਼ ਖੋਲਣੇ ਹਨ ਉਨ੍ਹਾਂ ਦਾ ਵੀ ਜ਼ਿਕਰ ਹੈ । ਇਸ ਰੈਜ਼ੋਲਿਊਸ਼ਨ ਦਾ ਸਬੰਧ ਵੱਧ ਰਹੀ ਮਹਿੰਗਾਈ ਦੇ ਨਾਲ ਹੈ । ਮੇਰੇ ਆਨਰੇਬਲ ਮੈਂਬਰਾਂ ਨੇ ਇਸ ਪਾਸੇ ਵੱਲੋਂ ਵੀ ਤੇ ਦੂਜੇ ਪਾਸੇ ਵੱਲੋਂ ਵੀ ਕਿਹਾ ਹੈ ਕਿ ਮਹਿੰਗਾਈ ਵੱਧ ਰਹੀ ਹੈ । ਇਸ ਪਾਸਿਉਂ ਕਿਹਾ ਜਾਂਦਾ ਹੈ ਕਿ ਹੁਣ ਮਹਿੰਗਾਈ ਵੱਧ ਗਈ ਹੈ ਅਤੇ ਸਰਕਾਰੀ ਬੈਂਚਾਂ ਵੱਲੋਂ ਕਿਹਾ ਜਾਂਦਾ ਹੈ ਕਿ ਅੱਗੇ ਵਧੀ ਸੀ, ਅਸੀਂ ਰੋਕੀ ਹੈ, ਹੁਣ ਘਟਾ ਦਿਤੀ ਹੈ । ਅਸਲ ਵਿਚ ਮੈਂ ਸਮਝਦਾ ਹਾਂ ਕਿ ਮਹਿੰਗਾਈ ਅੱਜ ਦੀ ਨਹੀਂ ਵਧੀ, ਮਹਿੰਗਾਈ ਲਗਾਤਾਰ ਹਿੰਦੁਸਤਾਨ ਦੇ ਵਿਚ ਜਿਸ ਵਕਤ ਵਿਦੇਸ਼ੀ ਰਾਜ ਵੀ ਸੀ, ਉਸ ਵੇਲੇ ਅਤੇ ਹੁਣ ਜਦੋਂ ਕਿ ਡੈਮੋਕ੍ਰੇਟਿਕ ਢੰਗ ਨਾਲ ਰਾਜ ਬਣਿਆ ਹੈ, ਲਗਾਤਾਰ ਵੱਧਦੀ ਜਾ ਰਹੀ ਹੈ । ਇਹ ਕੋਈ ਇਕੱਲੇ ਹਿੰਦੁਸਤਾਨ ਵਿਚ ਹੀ ਨਹੀਂ ਹੈ ਬਲਕਿ ਜਿੱਥੇ ਕਿਤੇ ਵੀ ਬੁਰਜੂਆ ਸੈਟ-ਅੱਪ ਹੈ, ਜਿਥੇ ਕਿਤੇ ਵੀ ਲੁਟੇਰਾ ਰਾਜ ਪ੍ਰਬੰਧ ਹੈ, ਜਿਥੇ ਕਿਤੇ ਵੀ ਲੁਟੇਰੀ ਜਮਾਤ ਰਾਜ ਕਰਦੀ ਹੈ, ਉਥੇ ਮਹਿੰਗਾਈ ਨਹੀਂ ਰੁਕ ਸਕਦੀ ਔਰ ਇਹ ਵੱਧੇਗੀ । ਨਾ ਅੱਗੇ 30 ਸਾਲਾਂ ਵਿਚ ਰੁਕ ਸਕੀ ਹੈ ਅਤੇ ਨਾ ਹੀ ਰੁਕ ਸਕੇਗੀ, ਇਹ ਮੈਂ ਚੈਲੰਜ ਕਰਦਾ ਹਾਂ ।

**ਸਰਦਾਰ ਸਵਰਨ ਸਿੰਘ** : ** ** **

**Mr. Deputy Speaker** : This is no point of order. ਤੁਸੀਂ ਪੁੱਛ ਨਹੀਂ ਸਕਦੇ ਜੀ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਨਾ ਇਹ ਕਾਂਗਰਸ ਵਾਲੇ ਮਹਿੰਗਾਈ ਖਤਮ ਕਰ ਸਕੇ ਹਨ ਤੇ ਨਾ ਹੀ ਹੁਣ ਦੀ ਸਰਕਾਰ ਕਰ ਸਕੇਗੀ । ਹਾਂ, ਰੋਕ ਤਾਂ ਲਗਾਈ ਜਾ ਸਕਦੀ ਹੈ । ਮੈਂ ਕਹਿ ਰਿਹਾ ਸੀ ਕਿ ਇਹ ਸਰਕਾਰ ਭਾਵੇਂ ਪੰਜਾਬ ਦੀ ਹੋਵੇ ਜਾਂ ਹਿੰਦੁਸਤਾਨ ਦੀ ਹੋਵੇ, ਜਿਸ ਤਰ੍ਹਾਂ ਦਾ ਇਥੇ ਸੈਟ-ਅੱਪ ਹੈ, ਇਹ ਮਹਿੰਗਾਈ ਨੂੰ ਚੈਕ ਨਹੀਂ ਕਰ ਸਕਦੇ । ਰੋਕ ਤਾਂ ਥੋੜ੍ਹੇ ਮਹੀਨਿਆਂ ਲਈ ਲਗਾਈ ਜਾ ਸਕਦੀ ਹੈ । ਲੇਕਿਨ ਮਹਿੰਗਾਈ ਦੇ ਮਸਲੇ ਨੂੰ ਹੱਲ ਨਹੀਂ ਕਰ ਸਕਦੇ।

**Expunged as ordered by the Chair.

[ਕਾਮਰੇਡ ਬਲਦੇਵ ਸਿੰਘ ਲੁੰਬਾ]

ਇਸ ਲਈ ਦੋਹਾਂ ਪਾਰਟੀਆਂ ਨੂੰ ਕੋਈ ਭੁਲੇਖਾ ਨਹੀਂ ਰਹਿਣਾ ਚਾਹੀਦਾ । ਹੁਣ ਸਵਾਲ ਇਹ ਹੈ ਕਿ ਕੁਝ ਇਕ ਚੀਜ਼ਾਂ ਦੀਆਂ ਕੀਮਤਾਂ ਘਟੀਆਂ ਹਨ, ਠੀਕ ਹੈ । ਕੁਝ ਪਨਸੱਪ ਦੀਆਂ ਦੁਕਾਨਾਂ ਖੋਲ੍ਹੀਆਂ ਗਈਆਂ ਹਨ, ਕੁਝ ਕੋਆਪ੍ਰੇਟਿਵ ਸੁਸਾਇਟੀਆਂ ਵੱਲੋਂ ਖੋਲ੍ਹੀਆਂ ਗਈਆਂ ਹਨ, ਇਹ ਚੰਗੀ ਗੱਲ ਹੈ । ਅੱਗੇ ਵੱਧਣਾ ਚਾਹੀਦਾ ਹੈ, ਚਾਹੇ ਰੂਲਿੰਗ ਪਾਰਟੀ ਹੋਵੇ ਤੇ ਚਾਹੇ ਆਪੋਜ਼ੀਸ਼ਨ ਪਾਰਟੀ ਹੋਵੇ, ਉਨ੍ਹਾਂ ਨੂੰ ਜਨਤਾ ਦੀ ਹੌਸਲਾ ਅਫਜ਼ਾਈ ਕਰਨੀ ਚਾਹੀਦੀ ਹੈ । ਪਰ ਜਿਥੋਂ ਤੱਕ ਉਨ੍ਹਾਂ ਦੁਕਾਨਾ ਤੇ ਵਸਤਾਂ ਮਿਲਣ ਦਾ ਸਵਾਲ ਹੈ, ਉਸ ਦੇ ਵਿਚ, ਡਿਪਟੀ ਸਪੀਕਰ ਸਾਹਿਬ, ਬਹੁਤ ਕੁਝ ਹੋ ਰਿਹਾ ਹੈ। ਇਥੇ ਹਾਊਸ ਦੇ ਵਿਚ ਫੂਡ ਐਂਡ ਸਪਲਾਈਜ਼ ਮਨਿਸਟਰ ਦੇ ਨਾਲ ਗਰਮਾ ਗਰਮੀ ਵੀ ਹੋਈ ਹੈ । ਮਨਿਸਟਰ ਸਾਹਿਬ ਆਪ ਕਹਿੰਦੇ ਹਨ ਕਿ ਸਾਡੇ ਪਾਸ ਇਤਨਾ ਅਨਾਜ ਦਾ ਸਟੋਰ ਪਿਆ ਹੈ ਕਿ ਮੁੱਕ ਨਹੀਂ ਸਕਦਾ, ਸਰਪਲੱਸ ਪਿਆ ਹੈ । ਲੇਕਿਨ ਦੂਜੇ ਪਾਸੇ ਮੈਂਬਰ ਸਾਹਿਬਾਨ ਨੇ ਭਾਵੇਂ ਉਹ ਕਿਸੇ ਵੀ ਪਾਰਟੀ ਦੇ ਸਨ, ਹਕੀਕਤਾਂ ਪੇਸ਼ ਕੀਤੀਆਂ ਸਨ ਕਿ ਪਨਸੱਪ ਦੀਆਂ ਦੁਕਾਨਾਂ ਤੇ 1.30 ਰੁਪਏ ਵਾਲਾ ਆਟਾ ਨਹੀਂ ਮਿਲਦਾ, ਜੇਕਰ ਮਿਲਦਾ ਹੈ ਤਾਂ ਉਸ ਵਿਚ ਮਿਲਾਵਟ ਹੁੰਦੀ ਹੈ, ਬੂਰਾ ਹੋਵੇ ਜਾਂ ਕੋਈ ਹੋਰ ਚੀਜ਼ ਮਿਲੀ ਹੋਈ ਹੋਵੇ । ਪਰ ਚੰਗਾ ਆਟਾ ਨਹੀਂ ਮਿਲਦਾ । ਇਸ ਲਈ ਜਿਹੜੇ ਛੋਟੇ ਦੁਕਾਨਦਾਰ ਹਨ, ਮੁਲਾਜ਼ਮ ਹਨ, ਵਰਕਿੰਗ ਕਲਾਸ ਹੈ, ਮਿਹਨਤ-ਕਸ਼ ਲੋਕ ਹਨ ਉਨ੍ਹਾਂ ਨੂੰ ਚੱਕੀਆਂ ਤੋਂ ਜਾਂ ਵਪਾਰੀਆਂ ਕੋਲੋਂ ਜਾ ਕੇ ਦੋ, ਦੋ ਕਿਲੋ ਆਟਾ 1.70 ਰੁਪਏ ਕਿਲੋ ਦੇ ਹਿਸਾਬ ਨਾਲ ਤੇ ਕਈ ਵਾਰੀ ਪੌਣੇ ਦੋ ਜਾਂ ਦੋ ਰੁਪਏ ਕਿਲੋ ਦੇ ਹਿਸਾਬ ਨਾਲ ਲਿਆਉਣਾ ਪੈ ਰਿਹਾ ਹੈ । ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਭਾਵੇਂ ਹਰ ਕੋਈ ਇਸ ਨੂੰ ਨਹੀਂ ਵਰਤਦਾ, ਪਰ ਜਿਹੜਾ ਵੰਡਾ ਹੈ, ਜਿਹੜਾ ਮੱਝਾਂ ਨੂੰ ਦਿੰਦੇ ਹਾਂ, ਉਸ ਦਾ ਭਾਅ ਐਮਰਜੈਂਸੀ ਵਿਚ 225 ਰੁਪਏ ਕੁਇੰਟਲ ਤੱਕ ਸੀ । ਇਹ ਕਹਿੰਦੇ ਹਨ ਕਿ ਪਹਿਲਾਂ ਭਾਅ ਵਧਿਆ ਸੀ ਪਰ ਹੁਣ ਘਟਿਆ ਹੈ । ਮੈਂ ਉਸ ਦੇ ਬਾਰੇ ਵੀ ਦੱਸਦਾ ਹਾਂ । ਇਹ ਠੀਕ ਹੈ ਕਿ ਚੀਨੀ ਦਾ ਭਾਅ ਘਟਿਆ ਹੈ, ਗੁੜ ਦਾ ਭਾਅ ਘਟਿਆ ਹੈ ਪਰ ਮੈਂ ਦੱਸਾਂਗਾ ਕਿ ਇਹ ਕਿਉਂ ਘਟਿਆ ਹੈ ? ਪਹਿਲੀ ਸਰਕਾਰ ਵੇਲੇ ਐਮਰਜੈਂਸੀ ਵੇਲੇ ਜੋ ਭਾਅ ਸੀ ਉਸ ਨਾਲੋਂ ਘਿਓ ਦਾ ਭਾਅ ਵੀ ਘਟਿਆ ਹੈ । ਡਿਪਟੀ ਸਪੀਕਰ ਸਾਹਿਬ, ਗੁੜ ਦਾ ਭਾਅ ਘਟਿਆ ਹੈ ਕਿਉਂਕਿ ਗੰਨਾ ਕਿਸਾਨਾਂ ਤੋਂ ਆ ਰਿਹਾ ਹੈ । ਗੁੜ ਦਾ ਭਾਅ ਘੱਟਣ ਕਰਕੇ ਚੀਨੀ ਦਾ ਭਾਅ ਵੀ ਘੱਟ ਗਿਆ ਹੈ । ਖੇਤੀਬਾੜੀ ਮੰਤਰੀ ਜੀ ਨੇ ਕਿਹਾ ਹੈ ਕਿ ਗੰਨਾ ਸਾਢੇ ਤੇਰ੍ਹਾਂ ਰੁਪਏ ਕੁਇੰਟਲ ਦੇ ਹਿਸਾਬ ਨਾਲ ਲੈ ਰਹੇ ਹਾਂ ਲੇਕਿਨ ਦੂਜੇ ਪਾਸੇ ਹਿੰਦੁਸਤਾਨ ਵਿਚ ਪੰਜ ਰੁਪਏ, ਨੌ ਰੁਪਏ ਜਾਂ ਅੱਠ ਰੁਪਏ ਕੁਇੰਟਲ ਦੇ ਹਿਸਾਬ ਨਾਲ ਗੰਨੇ ਦੀ ਕੀਮਤ ਦਿਤੀ ਜਾ ਰਹੀ ਹੈ । ਅਜ ਕਿਸਾਨ ਤੜੱਪ ਰਿਹਾ ਹੈ ਕਿਉਂਕਿ ਉਸ ਦੀ ਜਿਣਸ ਦਾ ਇਹ ਹਾਲ ਕੀਤਾ ਜਾ ਰਿਹਾ ਹੈ । ਗੁੜ ਦਾ ਰੇਟ ਘਟਿਆ ਹੈ, ਇਸ ਕਰਕੇ ਕਿਉਂਕਿ ਕਿਸਾਨ ਦੇ ਘਰ ਤੋਂ ਗੰਨਾ ਆ ਰਿਹਾ ਹੈ । ਜਿਸ ਵਕਤ ਕਿਸਾਨਾਂ ਦੇ ਖੇਤਾਂ ਵਿਚੋਂ ਜਿਣਸ ਮੰਡੀ ਵਿਚ ਆਉਂਦੀ ਹੈ ਤਾਂ ਭਾਅ ਘੱਟ ਜਾਂਦੇ ਹਨ । ਪਰ ਜਦੋਂ ਇਹ ਵਪਾਰੀਆਂ ਪਾਸ ਚਲੀ ਜਾਂਦੀ ਹੈ ਤਾਂ ਭਾਅ ਵਧਣੇ ਸ਼ੁਰੂ ਹੋ ਜਾਂਦੇ ਹਨ । ਜਦੋਂ ਫਿਰ ਕਿਸਾਨਾਂ ਤੋਂ ਜਿਣਸ ਆਉਣੀ ਸ਼ੁਰੂ ਹੋ ਜਾਂਦੀ ਹੈ ਤਾਂ ਭਾਅ ਘਟਣੇ ਸ਼ੁਰੂ ਹੋ ਜਾਂਦੇ ਹਨ । ਇਸ ਤਰ੍ਹਾਂ ਨਾਲ ਕਿਸਾਨ ਨੂੰ ਲੁਟਿਆ ਜਾ ਰਿਹਾ ਹੈ, ਔਰ ਵਪਾਰੀ ਜਿਹੜਾ ਹੈ ਅਜ਼ਾਰੇਦਾਰ ਜਿਹੜਾ ਹੈ ਉਹ ਮੁਨਾਫਾ ਕਮਾਉਂਦਾ ਹੈ । ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਕਾਗਜ਼ਾਂ ਦੇ ਸਕੈਂਡਲ ਦੀ ਗੱਲ ਹੈ । ਜਿਥੋਂ ਤੱਕ ਕਾਗਜ਼ਾਂ ਦਾ ਸਵਾਲ ਹੈ, ਉਸ ਦੇ ਵਿਚ ਸਕੈਂਡਲ ਜਿਹੜਾ ਹੋਇਆ ਉਹ ਸਾਹਮਣੇ ਆਇਆ ਹੈ । ਕਲਕੱਤੇ ਤੋਂ ਕਾਗਜ਼ ਆਉਂਦਾ ਹੈ, ਕਲਕੱਤੇ ਵਿਚ ਹੀ ਇਹ ਵੇਚ ਦਿਤਾ ਜਾਂਦਾ ਹੈ । ਲੇਕਿਨ, ਡਿਪਟੀ ਸਪੀਕਰ ਸਾਹਿਬ, ਤੁਸੀਂ ਵੇਖ ਲਵੋ, ਰੇਲਵੇ ਵਿਚ ਵੀ ਗੈਂਗ ਬਣਿਆ

ਹੋਇਆ ਹੈ, ਅਫਸਰਾਂ ਨਾਲ ਮਿਲ ਕੇ ਉਹ ਗੋਂਗ ਬਿਲਟੀਆਂ ਵੀ ਬਣਵਾ ਲੈਂਦਾ ਹੈ । ਸ਼ੋਅ ਕੀਤਾ ਜਾਂਦਾ ਹੈ ਕਿ ਕਾਗਜ਼ ਗਿਆ ਹੈ, ਬਿਲਟੀ ਬਣੀ ਹੈ, ਇਥੇ ਰਸੀਦ ਵੀ ਹੋ ਗਿਆ, ਲੇਕਿਨ ਅਸਲ ਵਿਚ ਇਕ ਕਤਰਾ ਕਾਗਜ਼ ਦਾ ਪੰਜਾਬ ਵਿਚ ਨਹੀਂ ਪੁਜਿਆ ਔਰ ਉਸ ਨੂੰ ਸਾਬਤ ਕਰਨ ਲਈ ਕੀ ਹੋਇਆ ? 17 ਸੈਕਟਰ ਵਿਚ ਕਾਗਜ਼ਾਂ ਦਾ ਢੇਰ ਬਣਾ ਕੇ ਅੱਗ ਲਗਾ ਦਿਤੀ ਗਈ । ਸਿਰਫ ਇਹ ਦਿਖਾਣ ਲਈ ਕਿ ਸਾਡੇ ਕੋਲ ਥਾਂ ਨਹੀਂ ਸੀ, ਇਸ ਕਰਕੇ ਕਾਗਜ਼ ਬਾਹਰ ਪਿਆ ਸੀ ਅਤੇ ਬਾਈ ਚਾਂਸ ਅੱਗ ਲੱਗ ਗਈ । ਇਹ ਉਹ ਕਾਗਜ਼ ਸੀ ਜਿਹੜਾ ਕਿ ਕਿਤਾਬਾਂ ਅਤੇ ਕਾਪੀਆਂ ਵਾਸਤੇ ਵਰਤਿਆ ਜਾਣਾ ਸੀ। ਇਸ ਤਰੀਕੇ ਨਾਲ ਇਹ ਢੌਂਗ ਬਣਾ ਕੇ ਕਿਤਾਬਾਂ ਔਰ ਕਾਪੀਆਂ ਦੀਆਂ ਕੀਮਤਾਂ ਹੋਰ ਵੱਧ ਗਈਆਂ। ਠੀਕ ਹੈ, ਇਹ ਚੰਗੀ ਗੱਲ ਹੈ ਕਿ ਹੁਣ ਸਾਡੀ ਸਰਕਾਰ ਕੁਝ ਕਿਤਾਬਾਂ ਅਤੇ ਕਾਪੀਆਂ ਆਪ ਬਣਾ ਕੇ ਦਿੰਦੀ ਹੈ ਪਰ ਉਹ ਵੀ ਕਈ ਵਾਰ ਮਿਲਦੀਆਂ ਨਹੀਂ ਔਰ ਇਸ ਤਰ੍ਹਾਂ ਨਾਲ ਇਹ ਜਿਹੜਾ ਕਾਗਜ਼ ਦਾ ਸਕੈਂਡਲ ਸੀ ਉਸ ਨੂੰ ਫਾਈਲ ਕਰ ਦਿਤਾ ਗਿਆ । ਇਸ ਤਰੀਕੇ ਨਾਲ ਹੁਣ ਤੱਕ ਹੁੰਦਾ ਚਲਿਆ ਆ ਰਿਹਾ ਹੈ ਚਾਹੇ ਕਾਂਗਰਸ ਦਾ ਰਾਜ ਸੀ ਜਾਂ ਹੁਣ ਇਨ੍ਹਾਂ ਦਾ ਰਾਜ ਹੈ ।

ਇਸ ਦੇ ਨਾਲ ਹੀ ਮੈਂ ਇਹ ਗੱਲ ਵੀ ਕਹਿਣੀ ਚਾਹੁੰਦਾ ਹਾਂ ਕਿ ਕਪਾਹ ਮੰਡੀ ਵਿਚ ਆਈ, ਨਰਮਾ ਮੰਡੀ ਵਿਚ ਆਇਆ ਤਾਂ ਉਸ ਵੇਲੇ ਬੜੀ ਹਾਹਾਕਾਰ ਮੱਚੀ । ਪਾਰਲੀਆਮੈਂਟ ਦੇ ਅੱਗੇ ਧਰਨਾ ਮਾਰਿਆ ਗਿਆ, ਕਿਸਾਨਾਂ ਨੇ ਹਾਹਾਕਾਰ ਕੀਤੀ ਤਾਂ ਕੇਂਦਰ ਸਰਕਾਰ ਥੋੜ੍ਹੀ ਜਿਹੀ ਹਿੱਲੀ ਅਤੇ ਜਿਸ ਵੇਲੇ ਆਮ ਕਿਸਾਨ ਆਪਣਾ ਨਰਮਾ ਮੰਡੀ ਵਿਚ ਲਿਆ ਚੁਕਿਆ ਸੀ, ਆਪਣੀ ਕਪਾਹ ਵੇਚ ਚੁਕਿਆ ਸੀ ਤਾਂ ਕੁਝ ਥੋੜ੍ਹਾ ਜਿਹਾ ਭਾਅ ਵਧਾ ਦਿਤਾ । ਲੇਕਿਨ ਉਹ ਵੀ 275 ਰੁਪਏ ਤੱਕ ਨਰਮਾ ਵਿਕਦਾ ਰਿਹਾ । ਡਿਪਟੀ ਸਪੀਕਰ ਸਾਹਿਬ, ਇਸ ਤੋਂ ਬਾਅਦ ਇਹ ਨਰਮਾ ਵਪਾਰੀ ਕੋਲ ਚਲਾ ਗਿਆ । ਉਸ ਤੋਂ ਬਾਅਦ ਕਾਰਖਾਨੇਦਾਰ ਕੋਲ ਚਲਾ ਗਿਆ । ਇਸ ਵਿਚ ਕਿਸੇ ਨੇ ਕੋਈ ਮਿਹਨਤ ਨਹੀਂ ਕੀਤੀ, ਕਿਸੇ ਨੇ ਕੋਈ ਹੱਥ ਨਹੀਂ ਹਿਲਾਇਆ, ਬੈਠੇ ਬੈਠੇ ਟੈਲੀਫੂਨ ਕਰ ਦਿਤਾ ਔਰ ਉਸ ਤੋਂ ਬਾਅਦ ਕੀਮਤਾਂ ਵੱਧ ਗਈਆਂ । ਡਿਪਟੀ ਸਪੀਕਰ ਸਾਹਿਬ, ਜਦੋਂ ਕਾਰਖਾਨੇਦਾਰਾਂ ਨੇ ਉਸ ਦਾ ਕੱਪੜਾ ਤਿਆਰ ਕਰ ਲਿਆ ਤਾਂ ਉਸ ਦੀ ਕੀਮਤ ਕਿੰਨੀ ਸੀ, ਜੇ ਇਕ ਕਿਸਾਨ ਨੂੰ ਇੱਕ ਮੀਟਰ ਆਪਣੀ ਕਪਾਹ ਦੇ ਪਿਛੇ 8 ਪੈਸੇ ਮਿਲਦੇ ਹਨ ਤਾਂ ਉਹ ਕਾਰਖਾਨੇਦਾਰ ਉਸ ਇਕ ਮੀਟਰ ਦੇ 3 ਰੁਪਏ, 4 ਰੁਪਏ ਔਰ 5 ਰੁਪਏ ਤੱਕ ਲੈਂਦਾ ਹੈ । ਲੇਕਿਨ ਜਿਸ ਨੇ ਮਿਹਨਤ ਕੀਤੀ, ਉਸ ਨੂੰ ਕੁਝ ਨਾ ਮਿਲ ਸਕਿਆ । ਪਰ ਕਾਰਖਾਨੇਦਾਰਾਂ ਨੇ ਉਸ ਦੇ ਵਿਚ ਆਪਣੇ ਕਲੱਬਾਂ ਦਾ ਖਰਚਾ ਆਦਿ ਪਾ ਕੇ ਸਾਡੇ ਗਲ ਐਨਾ ਮਹਿੰਗਾ ਕੱਪੜਾ ਮੜ੍ਹ ਦਿਤਾ । ਇਸ ਤਰੀਕੇ ਨਾਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਥੋਂ ਤੱਕ ਸੂਤੀ ਕੱਪੜੇ ਦਾ ਸਵਾਲ ਹੈ ਇਸ ਵਿਚ ਬਹੁਤ ਤੇਜ਼ੀ ਆਈ ਹੈ ਅਤੇ ਲਗਾਤਾਰ ਆ ਰਹੀ ਹੈ। ਤੁਸੀਂ ਹੈਰਾਨ ਹੋਵੋਗੇ ਕਿ ਪਿਛਲੇ ਦਿਨਾਂ ਵਿਚ ਜਿਹੜਾ ਕੱਪੜਾ 4 ਰੁਪਏ ਮੀਟਰ ਵਿਕਦਾ ਸੀ ਉਹ 6 ਰੁਪਏ ਹੋ ਗਿਆ, ਜਿਹੜਾ 6 ਰੁਪਏ ਮੀਟਰ ਵਿਕਦਾ ਸੀ ਉਹ 7.50 ਰੁਪਏ ਮੀਟਰ ਹੋ ਗਿਆ ਅਤੇ ਜਿਹੜਾ 7.50 ਰੁਪਏ ਮੀਟਰ ਹੁੰਦਾ ਸੀ ਉਹ 8, 9 ਰੁਪਏ ਤਕ ਚਲਾ ਗਿਆ । ਲੇਕਿਨ ਇਸ ਦੇ ਦੂਜੇ ਪਾਸੇ ਟੈਰੀਕਾਟ ਅਤੇ ਟੈਰਾਲੀਨ ਦੇ ਕੱਪੜੇ ਦਾ ਰੇਟ ਕੀ ਵਧਿਆ ਹੈ, ਕੋਈ 8 ਆਨੇ ਵੱਧ ਗਿਆ ਅਤੇ ਕੋਈ 8 ਆਨੇ ਘੱਟ ਗਿਆ । ਉਸ ਦੀ ਕੀਮਤ ਉਥੇ ਹੀ ਕਾਇਮ ਹੈ । ਇਸ ਤਰੀਕੇ ਨਾਲ ਕਾਰਖਾਨੇਦਾਰਾਂ ਨੇ ਉਸ ਮਿਹਨਤੀ ਕਿਸਾਨ ਨੂੰ ਲੁਟ ਲਿਆ । ਪਿਛਲੇ ਸਾਲ ਸਰਕਾਰ ਨੇ ਐਲਾਨ ਕੀਤਾ ਕਿ ਸੂਤੀ ਕੱਪੜਾ ਐਨਾ ਕਾਰਖਾਨੇਦਾਰਾਂ ਨੂੰ ਬਣਾਉਣਾ ਪਵੇਗਾ ਲੇਕਿਨ

[ਕਾਮਰੇਡ ਬਲਦੇਵ ਸਿੰਘ ਲੁੰਬਾ]

ਸੂਤੀ ਕੱਪੜਾ ਬਣਿਆ ਕਿੰਨਾਂ ? ਜਿੰਨਾ ਸਰਕਾਰ ਚਾਹੁੰਦੀ ਸੀ, ਉਸ ਦਾ 20 ਪ੍ਰਤੀਸ਼ਤ ਕੱਪੜਾ ਬਣਾਇਆ ਗਿਆ । ਬਾਕੀ ਦਾ ਜੁਰਮਾਨਾ ਦੇ ਦਿਤਾ । ਇਹ ਜੁਰਮਾਨਾ ਇਸ ਕਰਕੇ ਦੇ ਦਿਤਾ ਕਿ ਜਿਹੜਾ ਗਰੀਬ ਕਿਸਾਨ ਹੈ ਉਹ ਇਹ ਕੱਪੜਾ ਨਾ ਪਾ ਸਕੇ । ਇਹ ਇਕ ਸਿੱਧੀ ਜਿਹੀ ਗੱਲ ਹੈ ਕਿ ਜਿੰਨਾ ਕੱਪੜਾ ਉਹ ਸੂਤੀ ਬਣਾਏਗਾ, ਉਤਨਾ ਜ਼ਿਆਦਾ ਉਸ ਦਾ ਖਰਚਾ ਆਏਗਾ ਔਰ ਮੁਨਾਫਾ ਘੱਟ ਮਿਲੇਗਾ । ਲੇਕਿਨ ਦੂਜੇ ਪਾਸੇ ਜਿਹੜੀ ਟੈਰਾਲੀਨ ਅਤੇ ਟੈਰੀਕਾਟ ਹੈ, ਉਸ ਤੇ ਮਿਹਨਤ ਘੱਟ ਆਉਂਦੀ ਹੈ ਅਤੇ ਘੱਟ ਪੈਸਿਆਂ ਨਾਲ ਮੁਨਾਫਾ ਜ਼ਿਆਦਾ ਹੋ ਜਾਂਦਾ ਹੈ । ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅੱਜ ਗਰੀਬ ਕਿਸਾਨ ਸਾਰੇ ਹਿੰਦੁਸਤਾਨ ਵਿਚ ਲੁਟਿਆ ਜਾ ਰਿਹਾ ਹੈ । ਪਰ ਇਥੇ ਐਲਾਨ ਕੀਤੇ ਜਾਂਦੇ ਹਨ ਕਿ ਮਹਿੰਗਾਈ ਨੂੰ ਘਟਾਇਆ ਜਾ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਥੇ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਚੰਦਰ ਸ਼ੇਖਰ ਸਾਹਿਬ ਪਟਿਆਲਾ ਆਏ ਤਾਂ ਉਨ੍ਹਾਂ ਨੇ ਜੇਲ੍ਹ ਵਿਚ ਜਾ ਕੇ ਇਹ ਐਲਾਨ ਕੀਤਾ ਕਿ 30 ਦਿਨਾਂ ਦੇ ਅੰਦਰ ਅੰਦਰ ਕੀਮਤਾਂ ਘੱਟ ਜਾਣਗੀਆਂ ਅਤੇ ਉਸ ਤੋਂ ਬਾਅਦ ਦੁਕਾਨਦਾਰਾਂ ਨੂੰ ਕਿਹਾ ਕਿ ਕੀਮਤਾਂ ਘਟਾਓ । ਪਰ ਕੀਮਤਾਂ ਨਹੀਂ ਘਟੀਆਂ ਅਤੇ ਉਸ ਤੋਂ ਬਾਅਦ ਇਨ੍ਹਾਂ ਦੁਕਾਨਦਾਰਾਂ ਨੂੰ ਕਦੇ ਦੋ ਮਹੀਨੇ ਦੇ ਨੋਟਿਸ ਅਤੇ ਕਦੇ 3 ਮਹੀਨੇ ਦੇ ਨੋਟਿਸ ਦਿਤੇ ਜਾਂਦੇ ਰਹੇ ਕਿ ਕੀਮਤਾਂ ਘੱਟ ਜਾਣੀਆਂ ਚਾਹੀਦੀਆਂ ਹਨ । ਪਰ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਕੀਮਤ ਦੁਕਾਨਦਾਰ ਵਧਾਉਂਦੇ ਹਨ ? ਦੁਕਾਨਦਾਰ ਕੀਮਤਾਂ ਨਹੀਂ ਵਧਾਉਂਦੇ । ਇਹ ਬਾਰ ਬਾਰ ਦੁਕਾਨਦਾਰਾਂ ਨੂੰ ਕਹਿ ਦਿੰਦੇ ਹਨ । ਕੀਮਤਾਂ ਵਧਾਉਂਦੇ ਹਨ, ਵੱਡੇ ਵੱਡੇ ਕਾਰਖਾਨੇਦਾਰ, ਜਿਹੜੇ ਆਪਣੇ ਸਟੋਰਾਂ ਵਿਚ ਮਾਲ ਇਕੱਠਾ ਕਰ ਲੈਂਦੇ ਹਨ । ਇਸ ਲਈ ਕੀਮਤਾਂ ਨੂੰ ਘਟਾਉਣਾ ਦੁਕਾਨਦਾਰਾਂ ਦੇ ਹੱਥ ਵਿਚ ਨਹੀਂ ਹੈ । ਇਹ ਇਜਾਰੇਦਾਰਾਂ ਦੇ ਹੱਥ ਵਿਚ ਹੈ, ਜਿਹੜੇ ਮਾਲ ਦਾ ਜ਼ਖੀਰਾ ਕਰ ਲੈਂਦੇ ਹਨ । ਪਰ ਅਸੀਂ ਇਹ ਸਮਝਦੇ ਹਾਂ ਕਿ ਦੁਕਾਨਦਾਰ ਕੀਮਤ ਵਧਾਉਂਦਾ ਹੈ । ਅੱਜ ਜੇ ਕੋਈ ਗਰੀਬ ਕਿਸਾਨ ਕਿਸੇ ਦੁਕਾਨ ਤੇ ਜਾਂਦਾ ਹੈ ਤਾਂ ਜਦੋਂ ਉਸ ਕੋਲੋਂ ਕੀਮਤ ਵੱਧ ਲਈ ਜਾਂਦੀ ਹੈ ਉਹ ਕਹਿੰਦਾ ਹੈ ਕਿ ਦੁਕਾਨਦਾਰ ਲੁੱਟਣ ਨੂੰ ਪਏ ਹਨ ਅਤੇ ਇਸ ਤਰ੍ਹਾਂ ਨਾਲ ਕਈ ਵਾਰ ਉਹ ਆਪਸ ਵਿਚ ਲੜ ਪੈਂਦੇ ਹਨ । ਪਰ ਦੁਕਾਨਦਾਰ ਨੇ ਤਾਂ ਆਪਣਾ ਮਾਲ ਵੇਚਣਾ ਹੁੰਦਾ ਹੈ । ਉਸ ਨੂੰ ਜਿਸ ਭਾਅ ਮਾਲ ਆਉਂਦਾ ਹੈ, ਉਸ ਭਾਅ ਦੇ ਹਿਸਾਬ ਨਾਲ ਵੇਚ ਦਿੰਦਾ ਹੈ । ਪਰ ਜੋ ਵੱਡੇ ਵੱਡੇ ਇਜ਼ਾਰੇਦਾਰ ਹਨ, ਉਹ ਇਸ ਤਰ੍ਹਾਂ ਨਾਲ ਆਪਸ ਵਿਚ ਗਰੀਬ ਲੋਕਾਂ ਨੂੰ ਲੜਾ ਕੇ ਉਨ੍ਹਾਂ ਨੂੰ ਹੀ ਲੁੱਟੀ ਜਾ ਰਹੇ ਹਨ । ਲੇਕਿਨ ਸਰਕਾਰ ਵੀ ਦੁਕਾਨਦਾਰ ਨੂੰ ਕਹਿੰਦੀ ਹੈ ਕਿ ਇਹ ਮਹਿੰਗਾਈ ਵਧਾ ਰਹੇ ਹਨ ਔਰ ਗਰੀਬ ਕਿਸਾਨ ਵੀ ਇਹ ਕਹਿ ਦਿੰਦਾ ਹੈ ਕਿ ਦੁਕਾਨਦਾਰ ਲੁੱਟ ਰਿਹਾ ਹੈ । ਪਰ ਅਸਲ ਗੱਲ ਇਹ ਹੈ ਕਿ ਦੁਕਾਨਦਾਰ ਨਹੀਂ, ਬਲਕਿ ਕਾਰਖਾਨੇਦਾਰ ਹੀ ਲੁੱਟੀ ਜਾ ਰਹੇ ਹਨ ।

ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਵੀ ਕਹਿੰਦੀ ਸੀ ਅਤੇ ਇਹ ਸਰਕਾਰ ਵੀ ਕਹਿੰਦੀ ਹੈ ਕਿ ਅਸੀਂ ਕਿਸਾਨਾਂ ਦੀਆਂ ਮੰਗਾਂ ਮੰਨਦੇ ਹਾਂ । ਪਰ ਡਿਪਟੀ ਸਪੀਕਰ ਸਾਹਿਬ, ਕਿਸਾਨਾਂ ਦੀ ਇਹ ਸ਼ੁਰੂ ਤੋਂ ਮੰਗ ਰਹੀ ਹੈ ਕਿ ਉਨ੍ਹਾਂ ਦੀ ਜਿਣਸ ਦੀ ਕੀਮਤ ਫਸਲ ਤੋਂ ਪਹਿਲਾਂ ਫਿਕਸ ਹੋਣੀ ਚਾਹੀਦੀ ਹੈ । ਅਕਾਲੀ ਪਾਰਟੀ ਵਾਲੇ ਵੀ ਜਦੋਂ ਸਰਕਾਰ ਵਿੱਚ ਨਹੀਂ ਸਨ ਤਾਂ ਇਹੀ ਕਹਿੰਦੇ ਸਨ ਕਿ ਭਾਅ ਪਹਿਲੇ ਅਨਾਊਂਸ ਹੋਣੇ ਚਾਹੀਦੇ ਹਨ, ਲੇਕਿਨ ਅੱਜ ਸਰਕਾਰ ਬਣੀ ਨੂੰ 9 ਮਹੀਨੇ ਹੋ ਗਏ ਹਨ । ਇਨ੍ਹਾਂ ਨੇ ਵੀ ਕੋਈ ਐਲਾਨ ਨਹੀਂ ਕੀਤਾ । ਹੁਣ ਫਿਰ ਫਸਲ ਮੰਡੀ ਵਿਚ ਆਉਣ ਵਾਲੀ ਹੈ, ਪਰੰਤੂ ਉਨ੍ਹਾਂ ਨੂੰ ਉਸ ਦੇ ਭਾਅ ਦੇ ਬਾਰੇ ਨਹੀਂ ਦੱਸਿਆ ਗਿਆ । ਇਸ ਤਰੀਕੇ ਨਾਲ ਜਿਹੜੇ ਇਜ਼ਾਰੇਦਾਰ ਹਨ ਉਹ ਉਨ੍ਹਾਂ ਨੂੰ ਲੁੱਟੀ ਜਾ

ਰਹੇ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਫਿਰ ਬੇਨਤੀ ਕਰਾਂਗਾ ਕਿ ਇਹ ਜਿਹੜਾ ਕੀਮਤਾਂ ਦਾ ਮਸਲਾ ਹੈ ਇਹ ਉਦੋਂ ਤੱਕ ਹੱਲ ਨਹੀਂ ਹੋ ਸਕਦਾ ਜਦੋਂ ਤੱਕ ਇਜ਼ਾਰੇਦਾਰਾਂ ਨੂੰ ਕਾਬੂ ਨਹੀਂ ਕੀਤਾ ਜਾਂਦਾ । ਪਿਛਲੇ ਇਜ਼ਾਰੇਦਾਰਾਂ ਨੇ ਜਦੋਂ ਜ਼ਖੀਰਾ ਕਰ ਲਿਆ ਸੀ ਤਾਂ ਬਹੁਤ ਮਹਿੰਗਾਈ ਹੋ ਗਈ ਸੀ ਉਸ ਤੋਂ ਬਾਅਦ ਥੋੜ੍ਹੇ ਬਹੁਤ ਛਾਪੇ ਵੀ ਪਏ, ਜਿਸ ਨਾਲ ਕੁਝ ਮਾਲ ਬਾਹਰ ਆਇਆ । ਡਿਪਟੀ ਸਪੀਕਰ ਸਾਹਿਬ, ਮੈਂ ਮਿਸਾਲ ਦਿੰਦਾ ਹਾਂ ਕਿ ਮੈਂ ਆਪ ਪਟਿਆਲੇ ਦੇ ਵਿਚ ਇਕ ਛਾਪਾ ਮਰਵਾਇਆ ਅਤੇ ਕੋਈ 52 ਹਜ਼ਾਰ ਸਾਬਣ ਦੀਆਂ ਟਿੱਕੀਆਂ ਕਢਵਾਈਆਂ, ਜਿਸ ਵੇਲੇ ਸਾਬਣ ਦੀ ਟਿੱਕੀ 2, 2½ ਰੁਪਏ ਦੀ ਵਿੱਕ ਰਹੀ ਸੀ । ਉਸ ਤੋਂ ਬਾਅਦ ਉਸੇ ਟਿੱਕੀ ਨੂੰ 8, 8 ਆਨੇ ਦੇ ਹਿਸਾਬ ਨਾਲ ਵੀ ਵੇਚਿਆ ਗਿਆ । ਉਸੇ ਵੇਲੇ ਇਕ ਪਾਸੇ ਤਾਂ ਇਹ ਆਵਾਜ਼ ਪੈ ਰਹੀ ਸੀ ਕਿ ਜ਼ਖੀਰੇਦਾਰੀ ਨੂੰ ਖਤਮ ਕਰੋ, ਪਰ ਉਹ ਕਹਿ ਰਹੇ ਸਨ ਕਿ ਕਮਿਊਨਿਸਟਾਂ ਨੂੰ ਅੰਦਰ ਕਰੋ ਕਿਉਂਕਿ ਇਹ ਹੀ ਜ਼ਖੀਰੇਦਾਰਾਂ ਨੂੰ ਖਤਮ ਕਰਨ ਲਈ ਕਹਿ ਰਹੇ ਹਨ । ਇਹ ਠੀਕ ਹੈ, ਉਸ ਵੇਲੇ ਦਾ ਮੇਰੇ ਤੇ ਹੁਣ ਵੀ ਕੇਸ ਚੱਲ ਰਿਹਾ ਹੈ ਕਿ ਇਸ ਨੇ ਜ਼ਖੀਰਾ ਕਢਵਾਇਆ । ਅਸਲ ਵਿਚ ਤਾਂ ਗੱਲ ਇਹ ਸੀ ਕਿ ਇਨ੍ਹਾਂ ਦੇ ਮਗਰਮੱਛ ਵਾਲੇ ਅਥਰੂ ਸਨ। ਇਹ ਕਹਿੰਦੇ ਕੁਝ ਹੋਰ ਸਨ ਪਰ ਜੇ ਕੋਈ ਜ਼ਖੀਰਾ ਬਾਹਰ ਕਢਵਾਉਂਦਾ ਸੀ ਤਾਂ ਉਸ ਨੂੰ ਜੇਲ੍ਹ ਵਿਚ ਸੁਟ ਦਿੰਦੇ ਸਨ । ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿੰਦਾ ਹਾਂ ਕਿ ਜਦੋਂ ਤੱਕ ਸਾਡੀਆਂ ਜਿਹੜੀਆਂ ਜ਼ਰੂਰੀ ਵਰਤੋਂ ਦੀਆਂ ਚੀਜ਼ਾਂ ਹਨ ਉਨ੍ਹਾਂ ਦੇ ਭਾਅ ਨਹੀਂ ਘਟਾਏ ਜਾਂਦੇ, ਭਾਵੇਂ ਉਹ ਚੀਨੀ ਹੋਵੇ, ਜਾਂ ਤੇਲ ਹੋਵੇ ਜਾਂ ਦਵਾਈਆਂ ਹੋਣ, ਉਦੋਂ ਤੱਕ ਗਰੀਬ ਦਾ ਭਲਾ ਨਹੀਂ ਹੋ ਸਕਦਾ । ਡਿਪਟੀ ਸਪੀਕਰ ਸਾਹਿਬ, ਦਵਾਈਆਂ ਦੀ ਇਹ ਹਾਲਤ ਹੈ ਕਿ ਦਵਾਈ ਹਰ ਇਕ ਨੂੰ ਚਾਹੀਦੀ ਹੈ, ਪਰ ਦਵਾਈਆਂ ਦੀਆਂ ਕੀਮਤਾਂ, ਚਾਹੇ ਉਹ ਆਮ ਦਵਾਈ ਹੈ, ਰੋਜ਼ ਵੱਧਦੀਆਂ ਹੀ ਜਾ ਰਹੀਆਂ ਹਨ । ਸਰਕਾਰ ਭਾਵੇਂ ਪੈਸੇ ਖਰਚਦੀ ਹੈ ਅਤੇ ਹਸਪਤਾਲਾਂ ਵਿਚ ਦਵਾਈਆਂ ਗਰੀਬਾਂ ਨੂੰ ਦੇਣ ਲਈ ਪ੍ਰਬੰਧ ਕਰਦੀ ਹੈ ਪਰ, ਡਿਪਟੀ ਸਪੀਕਰ ਸਾਹਿਬ, ਹਸਪਤਾਲਾਂ ਦੀ ਹਾਲਤ ਇਹ ਹੈ ਕਿ ਉਥੇ ਰੂੰ ਤੱਕ ਵੀ ਮਰੀਜ਼ ਨੂੰ ਲਿਆਉਣ ਲਈ ਕਿਹਾ ਜਾਂਦਾ ਹੈ । ਹਸਪਤਾਲਾਂ ਵਿਚ ਕੈਂਚੀ ਤੱਕ [ਨਹੀਂ ਮਿਲਦੀ । ਲੇਕਿਨ ਸਮਾਨ ਜਿਹੜਾ ਉਥੇ ਦਿਤਾ ਜਾਂਦਾ ਹੈ, ਇਸ ਵਿਚ ਕੋਈ ਭੁਲੇਖਾ ਨਹੀਂ ਕਿ ਉਹ ਸਮਾਨ ਉਥੇ ਤੱਕ ਨਹੀਂ ਪਹੁੰਚਦਾ । ਚਾਹੇ ਇਹ ਵੱਡੇ ਵੱਡੇ ਅਫਸਰ ਲੈ ਜਾਂਦੇ ਹਨ ਜਾਂ ਡਾਕਟਰ ਆਪ ਲੈ ਜਾਂਦੇ ਹਨ । ਉਹ ਸਾਰੀਆਂ ਦਵਾਈਆਂ ਵਗੈਰਾ ਡਾਕਟਰ ਅਤੇ ਹਸਪਤਾਲ ਦੇ ਕਰਮਚਾਰੀ ਲੈ ਜਾਂਦੇ ਹਨ । ਲੋਕਾਂ ਨੂੰ ਬਾਹਰੋਂ ਬਾਜ਼ਾਰ ਦੇ ਵਿਚੋਂ ਖਰੀਦਣ ਲਈ ਲਿਖ ਕੇ ਪਰਚੀ ਦੇ ਦਿੰਦੇ ਹਨ ਅਤੇ ਕਹਿੰਦੇ ਹਨ ਕਿ ਸਾਡੇ ਕੋਲ ਨਹੀਂ ਹੈ, ਇਸ ਲਈ ਬਾਜ਼ਾਰ ਵਿਚੋਂ ਖਰੀਦ ਲਓ । ਕਈ ਵਾਰ ਕੈਮਿਸਟਾਂ ਦੀਆਂ ਦੁਕਾਨਾਂ ਤੋਂ ਹਸਪਤਾਲਾਂ ਦਾ ਮਾਲ ਪਕੜਿਆ ਗਿਆ ਹੈ ਪਰ ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਨਹੀਂ ਹੁੰਦਾ । ਇਸ ਲਈ ਮੈਂ ਕਹਿੰਦਾ ਹਾਂ ਕਿ ਇਸ ਸਾਰੇ ਢਾਂਚੇ ਦੇ ਵਿਚ ਸੁਧਾਰ ਕਰਨ ਦੀ ਲੋੜ ਹੈ । ਇਨ੍ਹਾਂ ਸਾਰੀਆਂ ਗੱਲਾਂ ਵੱਲ ਜਿਨ੍ਹਾਂ ਵੱਲ ਮੈਂ ਧਿਆਨ ਦਿਵਾਇਆ ਹੈ ਜਿਵੇਂ ਕੱਪੜਾ, ਦਵਾਈਆਂ, ਚੀਨੀ, ਘੀ ਆਦਿ ਅਤੇ ਹੋਰ ਜ਼ਰੂਰੀ ਵਸਤਾਂ ਦਾ ਪ੍ਰਬੰਧ ਚੰਗਾ ਤਾਂ ਹੀ ਬਣ ਸਕਦਾ ਹੈ ਜੇਕਰ ਤੁਸੀਂ ਇਹ ਟਾਟੇ, ਬਿਰਲੇ, ਡਾਲਮੀਏ, ਥਾਪਰ ਆਦਿ ਕੋਲੋਂ ਖੋਹ ਕੇ ਜਨਤਾ ਨੂੰ ਦੇਣ ਲਈ ਆਪਣੇ ਅਧਿਕਾਰ ਦੇ ਵਿਚ ਲੈ ਲਉ । ਜਦੋਂ ਤੱਕ ਤੁਸੀਂ ਇਹ ਨਹੀਂ ਕਰਦੇ ਉਦੋਂ ਤੱਕ ਇਹ ਮਹਿੰਗਾਈ ਘੱਟ ਨਹੀਂ ਸਕਦੀ । ਇਹ ਸਰਮਾਇਦਾਰ ਗਰੀਬ ਕਿਸਾਨ, ਮਜ਼ਦੂਰ ਅਤੇ ਆਮ ਜਨਤਾ ਨੂੰ ਲੁੱਟ ਰਹੇ ਹਨ।

[ਕਾਮਰੇਡ ਬਲਦੇਵ ਸਿੰਘ ਲੁੰਬਾ]

ਇਨ੍ਹਾਂ ਲੁਟੇਰਿਆਂ ਤੋਂ ਲੋਕਾਂ ਨੂੰ ਬਚਾਉਣ ਲਈ ਸਰਕਾਰ ਨੂੰ ਆਪਣੇ ਅਧਿਕਾਰ ਦੇ ਵਿਚ ਇਨ੍ਹਾਂ ਜ਼ਰੂਰੀ ਵਸਤਾਂ ਨੂੰ ਲੈਣਾ ਚਾਹੀਦਾ ਹੈ ਔਰ ਡਿਸਟ੍ਰੀਬਿਊਸ਼ਨ ਚੰਗੇ ਤਰੀਕੇ ਨਾਲ ਕਰਨੀ ਚਾਹੀਦੀ ਹੈ। ਸਰਕਾਰ ਨੂੰ ਇਨ੍ਹਾਂ ਕਾਰਖਾਨਿਆਂ ਦਾ ਕੌਮੀਕਰਣ ਕਰਨਾ ਚਾਹੀਦਾ ਹੈ । ਮੈਂ ਥਾਪਰ ਮਿੱਲ ਦੀ ਗੱਲ ਕੀਤੀ ਸੀ । ਇਹ ਮੈਂ ਇਸ ਲਈ ਦੱਸਦਾ ਹਾਂ ਕਿਉਂਕਿ ਉਥੇ ਕਿਸਾਨਾਂ ਦੇ ਨਾਲ ਧੋਖਾ ਹੋਇਆ । ਮੈਂ ਆਪਣੇ ਇਕ ਸਵਾਲ ਦੀ ਸਪਲੀਮੈਂਟਰੀ ਦੇ ਵਿਚ ਇਸ ਦਾ ਜ਼ਿਕਰ ਕੀਤਾ ਸੀ । ਇਸ ਲਈ ਬਰਾੜ ਸਾਹਿਬ ਜ਼ਰਾ ਇਸ ਵੱਲ ਧਿਆਨ ਦੇਣ । ਉਥੇ ਇਕ ਪੁਲੀਟੀਕਲ ਗੈਂਗ ਹੈ ਜੋ ਕਿ ਆਪਣੇ ਬੰਦਿਆਂ ਦੇ ਲਈ ਪਰਚੀਆਂ ਇਕੱਠੀਆਂ ਕਰ ਲੈਂਦਾ ਹੈ । ਬੇਨਾਮੀ ਪਰਚੀਆਂ ਬਣਾਈਆਂ ਜਾਂਦੀਆਂ ਹਨ । ਇਸ ਗੈਂਗ ਦੇ ਵਿਚ ਕੁਝ ਐਮ. ਐਲ. ਏਜ਼ ਸ਼ਾਮਲ ਹਨ, ਕੁਝ ਹੋਰ ਪੁਲੀਟੀਕਲ ਆਦਮੀ ਵੀ ਸ਼ਾਮਲ ਹਨ । ਮੈਂ ਇਥੇ ਕਿਸੇ ਦਾ ਨਾਂ ਨਹੀਂ ਲੈਣਾ ਚਾਹੁੰਦਾ ਔਰ ਨਾ ਹੀ ਇਥੇ ਕੰਟਰੋਵਰਸੀ ਕਰਨਾ ਚਾਹੁੰਦਾ ਹਾਂ । ਇਹ ਗੈਂਗ ਆਪਣੇ ਬੰਦਿਆਂ ਨੂੰ ਪਰਚੀਆਂ ਦਿੰਦਾ ਹੈ । ਇਸ ਬਾਰੇ ਮਾਸਟਰ ਜੀ ਨੇ ਵੀ ਜ਼ਿਕਰ ਕੀਤਾ ਸੀ ਕਿ ਧੂਰੀ ਦੇ ਵਿਚ ਬਹੁਤ ਸਾਰੇ ਕਿਸਾਨਾਂ ਦਾ ਗੰਨਾ ਨਹੀਂ ਲਿਆ ਜਾ ਰਿਹਾ ਹੈ ਜਦ ਕਿ ਉਹ ਕਿਸਾਨ 10 ਕਿਲੋਮੀਟਰ ਦੇ ਘੇਰੇ ਵਿਚ ਆਉਂਦੇ ਹਨ । ਜਿਹੜੇ ਵੱਡੇ ਵੱਡੇ ਆਦਮੀ, ਜਾਗੀਰਦਾਰ, ਜ਼ਿਮੀਂਦਾਰ ਹਨ ਉਨ੍ਹਾਂ ਦਾ ਗੰਨਾ ਮਿਲ ਦੇ ਵਿਚ ਪਹੁੰਚ ਚੁੱਕਾ ਹੈ ਪਰ ਛੋਟੇ ਕਿਸਾਨਾਂ ਦਾ ਗੰਨਾ ਹਾਲੇ ਤੱਕ ਮਿਲ ਦੇ ਵਿਚ ਨਹੀਂ ਗਿਆ ਹੈ । ਇਸ ਤਰੀਕੇ ਦੇ ਨਾਲ ਕੁਰੱਪਸ਼ਨ ਚੱਲ ਰਹੀ ਹੈ ਅਤੇ ਪਰਚੀਆਂ ਦੇਣ ਵਿਚ ਪੈਸੇ ਲਏ ਜਾਂਦੇ ਹਨ । (ਘੰਟੀ) ਇਸ ਤੋਂ ਇਲਾਵਾ, 1969 ਦੇ ਵਿਚ ਦਵਾਈਆਂ ਦਾ ਸਕੈਂਡਲ ਹੋਇਆ ਸੀ । ਖੇਤਾਂ ਤੇ ਦਵਾਈਆਂ ਛਿੜਕਾਉਣ ਲਈ ਇਕ ਸੋਸਾਇਟੀ ਨੂੰ ਦਵਾਈ ਦਿਤੀ ਗਈ ਸੀ । ਲੋਕਾਂ ਨੂੰ ਦਵਾਈ ਨਹੀਂ ਮਿਲੀ । ਜਦੋਂ ਕਾਫੀ ਰੌਲਾ ਵਗੈਰਾ ਪਾਇਆ ਗਿਆ ਔਰ ਪੜਤਾਲ ਕਰਵਾਉਣ ਦਾ ਮੌਕਾ ਆਇਆ ਤਾਂ ਸੁਸਾਇਟੀ ਦੀ ਛੱਤ ਢਾਹ ਦਿੱਤੀ ਗਈ ਤਾਂ ਕਿ ਪੜਤਾਲ ਨਾ ਹੋ ਸਕੇ । ਫਿਰ ਇਹ ਕਹਿਣ ਲਗੇ ਕਿ ਹੁਣ ਤਾਂ ਛੱਤ ਗਿਰ ਗਈ ਹੈ ਇਸ ਲਈ ਜਿਹੜਾ ਰਿਕਾਰਡ ਵਗੈਰਾ ਸੀ ਉਹ ਛੱਤ ਦੇ ਥੱਲੇ ਆ ਗਿਆ ਹੈ ਔਰ ਰਿਕਾਰਡ ਨਹੀਂ ਮਿਲ ਰਿਹਾ ਜਿਸ ਕਰਕੇ ਇਨਕੁਆਇਰੀ ਨਹੀਂ ਹੋ ਸਕਦੀ । ਉਸ ਤੋਂ ਬਾਅਦ 1972 ਅਤੇ 1974 ਦੀਆਂ ਆਡਿਟ ਰਿਪੋਰਟਾਂ ਦੇ ਵਿਚ ਇੱਕ ਲੱਖ 82 ਹਜ਼ਾਰ ਰੁਪਏ ਦਾ ਗਬਨ ਸ਼ੋਅ ਕੀਤਾ ਗਿਆ । ਅਸੀਂ ਇਨ੍ਹਾਂ ਦੇ ਧਿਆਨ ਵਿਚ ਇਹ ਗੱਲ ਲਿਆਂਦੀ ਹੈ। ਇਸ ਤੋਂ ਇਲਾਵਾ ਹੋਰ ਕਈ ਜਗ੍ਹਾਂ ਤੇ ਲੱਖਾਂ ਰੁਪਏ ਦੀ ਹੇਰਾ ਫੇਰੀ ਹੁੰਦੀ ਹੈ ਅਤੇ ਲੱਖਾਂ ਰੁਪਏ ਦਾ ਗਬਨ ਹੁੰਦਾ ਹੈ । ਇੰਨ੍ਹਾਂ ਗੱਲਾਂ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਬਰਾੜ ਸਾਹਿਬ ਇਨ੍ਹਾਂ ਗੱਲਾਂ ਵੱਲ ਧਿਆਨ ਦੇ ਰਹੇ ਹਨ । ਪਰ ਮੈਂ ਕਹਾਂਗਾ ਕਿ ਥੋੜੀ ਹੋਰ ਕੋਸ਼ਿਸ਼ ਕਰੋ ਅਤੇ ਕਮਰ ਕੱਸ ਕੇ ਇੰਨ੍ਹਾਂ ਕੁਰਪਸ਼ਨ ਦੇ ਕੇਸਿਜ਼ ਤੇ ਚੰਗੀ ਤਰ੍ਹਾਂ ਹੱਥ ਪਾਓ। (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਕੁਆ-ਪਰੇਟਿਵ ਸੋਸਾਇਟੀਆਂ ਦੇ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ। ਇਸ ਲਈ ਮੈਂ ਥੋੜਾ ਹੋਰ ਵਕਤ ਲਵਾਂਗਾ। ਕੁਆਪਰੇਟਿਵ ਦੁਕਾਨਾਂ ਦੀ ਗੱਲ ਆਉਂਦੀ ਹੈ। ਬਰਾੜ ਸਾਹਿਬ ਨੇ ਦੁਕਾਨਾਂ ਖੋਲ੍ਹੀਆਂ ਹਨ ਔਰ ਹੋਰ ਖੋਲ੍ਹੀਆਂ ਜਾ ਰਹੀਆਂ ਹਨ, ਪਰ ਜੋ ਦੁਕਾਨਾਂ ਦੀ ਹਾਲਤ ਹੈ, ਜੋ ਫੇਟ ਹੈ ਉਹ ਬਹੁਤ ਹੀ ਮਾੜੀ ਹੈ । ਦੁਕਾਨਾਂ ਤਾਂ ਖੁਲ੍ਹ ਗਈਆਂ ਹਨ ਪਰ ਉਥੇ ਮਾਲ ਪਹੁੰਚਦਾ ਹੀ ਨਹੀਂ ਜਿਸ ਕਰਕੇ ਲੋਕਾਂ ਨੂੰ ਪੂਰਾ ਫਾਇਦਾ ਨਹੀਂ ਹੁੰਦਾ । ਪਟਿਆਲੇ ਦੇ ਡੀ. ਐਮ. ਬਾਰੇ ਦੱਸਦਾ ਹਾਂ ਕਿ ਉਸ ਨੇ ਕਿਹਾ ਕਿ ਪਾਤੜਾਂ ਤੋਂ ਇਕ ਬੋਰੀ ਭੇਜੀ ਹੋਈ ਹੈ ਉਥੋਂ ਸਮਾਨ ਲੈ ਲਵੋ । ਪਰ ਕਿਉਂਕਿ ਉਹ ਬੰਦੇ ਆਪ ਬੱਸ ਵਿਚ ਗਏ ਸਨ ਇਸ ਲਈ ਉਨ੍ਹਾਂ ਨੇ ਦੇਰ ਨਾਲ ਪਹੁੰਚਣਾ ਸੀ । ਦੂਜੇ ਪਾਸੇ ਡੀ. ਐਮ. ਆਪ ਕਾਰ ਲੈ ਕੇ ਉਥੇ ਪਹੁੰਚ ਗਿਆ (ਵਿਘਨ) ਔਰ ਬੋਰੀ ਆਪਣੀ ਕਾਰ ਦੀ ਡਿੱਕੀ ਵਿਚ ਰੱਖ ਕੇ ਲੈ ਗਿਆ । ਇਨ੍ਹਾਂ ਗੱਲਾਂ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਬੇਈਮਾਨ ਅਫਸਰਾਂ ਨੂੰ ਨੱਥ

ਪਾਉਣੀ ਚਾਹੀਦੀ ਹੈ ਔਰ ਇਮਾਨਦਾਰ ਅਫ਼ਸਰਾਂ ਨੂੰ ਉਤਸ਼ਾਹ ਦੇਣਾ ਚਾਹੀਦਾ ਹੈ । ਛਾਪੇ ਮਾਰੇ ਜਾਂਦੇ ਹਨ ਪਰ ਫਿਰ ਵੀ ਜ਼ਰੂਰੀ ਵਸਤਾਂ ਦੀਆਂ ਕੀਮਤਾਂ ਵੱਧਦੀਆਂ ਜਾ ਰਹੀਆਂ ਹਨ, ਮਹਿੰਗਾਈ ਵਧਦੀ ਜਾ ਰਹੀ ਹੈ । ਚੀਜ਼ਾਂ ਦੇ ਵਿਚ ਮਿਲਾਵਟ ਹੋ ਰਹੀ ਹੈ । ਮਿਲਾਵਟ ਕੌਣ ਕਰਦਾ ਹੈ। ਇਹ ਵੱਡੇ ਵਡੇ ਕਾਰਖਾਨੇਦਾਰ ਮਿਲਾਂ ਦੇ ਵਿਚ ਹੀ ਮਿਲਾਵਟ ਕਰਕੇ ਫਿਰ ਮਾਲ ਭੇਜਦੇ ਹਨ । ਮਿਲਾਵਟ ਉਪਰੋਂ ਹੁਦੀ ਹੈ । ਗਰੀਬ ਦੁਕਾਨਦਾਰ ਜਿਹੜਾ 2—3 ਹਜ਼ਾਰ ਦਾ ਮਾਲ ਪਾਕੇ ਦੁਕਾਨਦਾਰੀ ਕਰਦਾ ਹੈ ਉਹ ਮਿਲਾਵਟ ਨਹੀਂ ਕਰਦਾ ਪਰ ਇਹ ਛਾਪੇ ਮਾਰਦੇ ਹਨ ਛੋਟੇ ਦੁਕਾਨਦਾਰਾਂ ਦੇ ਉਤੇ। ਉਨ੍ਹਾਂ ਦੁਕਾਨਦਾਰਾਂ ਨੂੰ ਨਜਾਇਜ਼ ਤੰਗ ਕੀਤਾ ਜਾਂਦਾ ਹੈ। ਘੀ ਦੇ ਵਿਚ ਗਰੀਸ ਦੀ ਮਿਲਾਵਟ ਕਾਰਖਾਨੇ ਦੇ ਵਿਚ ਹੀ ਹੁੰਦੀ ਹੈ ।

ਬਾਕੀ ਚੀਜ਼ਾਂ ਦੇ ਵਿਚ ਮਿਲਾਵਟ ਜਿਥੇ ਪੈਕੇਜ ਹੁੰਦੀ ਹੈ ਉਥੇ ਹੁੰਦੀ ਹੈ । ਇਸ ਲਈ ਮੈਂ ਕਹਿੰਦਾ ਹਾਂ ਕਿ ਇਸ ਸਿਸਟਮ ਦੇ ਵਿਚ ਸੁਧਾਰ ਕਰਨ ਦੀ ਲੋੜ ਹੈ । ਇਸ ਤਰੀਕੇ ਦੇ ਨਾਲ ਛਾਪੇ ਮਾਰ ਕੇ ਮਹਿੰਗਾਈ ਰੁਕ ਨਹੀਂ ਸਕਦੀ (ਘੰਟੀ)

**ਸ਼੍ਰੀ ਡਿਪਟੀ ਸਪੀਕਰ** : ਹੁਣ ਤੁਸੀਂ ਵਾਈਂਡ ਅਪ ਕਰੋ । ਕਾਫੀ ਟਾਈਮ ਹੋ ਚੁਕਾ ਹੈ। Wind up please.

**ਕਾਮਰੇਡ ਬਲਦੇਵ ਸਿੰਘ ਲੂੰਬਾ** : ਡਿਪਟੀ ਸਪੀਕਰ ਸਾਹਿਬ, ਬਸ ਮੈਂ ਖਤਮ ਹੀ ਕਰਨ ਵਾਲਾ ਹਾਂ। ਮੈਂ ਬਰਾੜ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਮਹਿਕਮੇ ਦੇ ਵਿਚ ਟਾਪ ਆਫੀਸਰਜ਼ ਇਮਾਨਦਾਰ ਵੀ ਹਨ । ਇਸ ਦੇ ਵਿੱਚ ਮੈਨੂੰ ਕੋਈ ਸ਼ਕ ਨਹੀਂ ਹੈ । ਜਿਨ੍ਹਾਂ ਨੂੰ ਇਹ ਆਪ ਇਮਾਨਦਾਰ ਸਮਝਦੇ ਹਨ ਉਨ੍ਹਾਂ ਅਫ਼ਸਰਾਂ ਨੂੰ ਗ਼ਬਨ ਦੇ ਕੇਸਿਜ਼ ਦੇਣ ਅਤੇ ਕੁਰੱਪਸ਼ਨ ਦੇ ਕੇਸਿਜ਼ ਦੇਣ ਤਾਕਿ ਉਹ ਪੂਰੀ ਇਮਾਨਦਾਰੀ ਦੇ ਨਾਲ ਪੜਤਾਲ ਕਰਕੇ ਇਸ ਬਿਮਾਰੀ ਦਾ ਇਲਾਜ ਕਰ ਸਕਣ । ਇਨ੍ਹਾਂ ਇਮਾਨਦਾਰ ਅਫ਼ਸਰਾਂ ਦੇ ਵਿਚ ਕੁਝ ਨਵੇਂ ਅਫ਼ਸਰ ਅਤੇ ਕੁਝ ਨੌਜਵਾਨ ਅਫ਼ਸਰ ਹਨ। ਡਿਪਟੀ ਸਪੀਕਰ ਸਾਹਿਬ, ਜਿਹੜੀ ਅੱਜ ਕਲ ਕਿਸਾਨਾਂ ਦੇ ਵਿਚ ਰਿਜ਼ੈਂਟਮੈਂਟ ਚਲ ਰਹੀ ਹੈ, ਮਜ਼ਦੂਰਾਂ ਅਤੇ ਮੁਲਾਜ਼ਮਾਂ ਦੇ ਵਿਚ ਰਿਜ਼ੈਂਟਮੈਂਟ ਚਲ ਰਹੀ ਹੈ । ਇਸ ਰਿਜ਼ੈਂਟਮੈਂਟ ਨੂੰ ਦੂਰ ਕਰਨ ਲਈ ਸਰਕਾਰ ਵੱਲੋਂ ਕਦਮ ਚੁਕੱਣ ਦੀ ਲੋੜ ਹੈ । ਗਰੀਬ ਕਿਸਾਨ ਅਤੇ ਗਰੀਬ ਆਦਮੀ ਨੂੰ ਵੱਡੇ ਵੱਡੇ ਸਰਮਾਏਦਾਰਾਂ ਦੇ ਕੋਲੋਂ, ਲੁਟੇਰਿਆਂ ਦੇ ਕੋਲੋਂ ਬਚਾਇਆ ਜਾਵੇ । ਇਹ ਜਿਹੜੇ ਵਿਚੋਲੇ ਵਿੱਚ ਬੈਠੇ ਹੋਏ ਹਨ, ਸਰਕਾਰ ਅਤੇ ਕਿਸਾਨ ਦੇ ਦਰਮਿਆਨ, ਇਨ੍ਹਾਂ ਨੂੰ ਖਤਮ ਕਰ ਦੇਣਾ ਚਾਹੀਦਾ ਹੈ ਤਾਂ ਹੀ ਕੀਮਤਾਂ ਘੱਟ ਸਕਦੀਆਂ ਹਨ। ਕੀਮਤਾਂ ਜੇਕਰ ਵਧਦੀਆਂ ਹਨ ਔਰ ਮੁਲਾਜ਼ਮ ਮਹਿੰਗਾਈ ਭੱਤਾ ਅਤੇ ਤਨਖਾਹ ਵਧਾਉਣ ਦੀ ਗੱਲ ਕਰਦੇ ਹਨ ਤਾਂ ਇਹ ਸਰਕਾਰ ਕੀ ਕਰਦੀ ਹੈ, ਇਹ ਉਨ੍ਹਾਂ ਨੂੰ ਲਾਠੀਆਂ ਮਾਰਦੀ ਹੈ । ਜਦੋਂ ਕਿ ਇਲੈਕਸ਼ਨਾਂ ਤੋਂ ਪਹਿਲਾਂ ਇਹ ਅਕਾਲੀ ਪਾਰਟੀ ਅਤੇ ਜਨਤਾ ਪਾਰਟੀ ਵਾਲੇ ਕਹਿੰਦੇ ਹੁੰਦੇ ਸਨ ਕਿ ਕੀਮਤਾਂ ਵੱਧ ਰਹੀਆਂ ਹਨ ਇਨ੍ਹਾਂ ਨੂੰ ਰੋਕਣ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਅਤੇ ਮੁਲਾਜ਼ਮਾਂ ਨੂੰ ਮਹਿੰਗਾਈ ਭੱਤਾ ਅਤੇ ਹੋਰ ਜ਼ਿਆਦਾ ਤਨਖਾਹ ਦੇਣੀ ਚਾਹੀਦੀ ਹੈ। ਪਰ ਹੁਣ ਜਦ ਆਪ ਤਾਕਤ ਦੇ ਵਿਚ ਆ ਗਏ ਹਨ ਤਾਂ ਇਹ ਮੁਲਾਜ਼ਮਾਂ ਦੇ ਹੱਕਾਂ ਨੂੰ ਦੇਣ ਲਈ ਤਿਆਰ ਨਹੀਂ ਹਨ । ਇਨ੍ਹਾਂ ਦੀਆਂ ਮੰਗਾਂ ਹਮਦਰਦਾਨਾ ਤੌਰ ਤੇ ਕਨਸਿਡਰ ਕਰਕੇ ਪ੍ਰਵਾਨ ਕਰ ਲੈਣੀਆਂ ਚਾਹੀਦੀਆਂ ਹਨ । ਮੁਲਾਜ਼ਮਾਂ

[ਕਾਮਰੇਡ ਬਲਦੇਵ ਸਿੰਘ ਲੁੰਬਾ]

ਨੇ ਸਰਕਾਰ ਦੇ ਖਿਲਾਫ ਮੁਜ਼ਾਹਿਰਾ ਕੀਤਾ ਅਤੇ ਜੱਦੋ ਜਹਿਦ ਕੀਤੀ। ਖੁਮਾਣੋਂ ਦੇ ਵਿਚ ਪੁਲਿਸ ਨੇ ਮੁਲਾਜ਼ਮਾਂ ਦੇ ਉਤੇ ਗੋਲੀ ਚਲਾਈ ਅਤੇ ਲਾਠੀ ਚਾਰਜ ਕੀਤਾ ਜਦ ਕਿ ਉਹ ਆਪਣੇ ਹੱਕਾਂ ਦੀ ਖਾਤਰ ਆਵਾਜ਼ ਉਠਾ ਰਹੇ ਸਨ। ਪਟਿਆਲੇ ਦੇ ਵਿਚ ਮੁਲਾਜ਼ਮਾਂ ਨੂੰ ਰੋਕਿਆ ਗਿਆ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਮੁਲਾਜ਼ਮਾਂ ਦੇ ਜਮਹੂਰੀ ਹੱਕਾਂ ਨੂੰ ਕਾਇਮ ਰਖੋ। ਆਖਿਰ ਦੇ ਵਿਚ ਮੈਂ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਛੂਤਛਾਤ ਨੂੰ ਦੂਰ ਕਰਨਾ ਚਾਹੀਦਾ ਹੈ। ਇਸ ਵਲ ਸਰਕਾਰ ਨੂੰ ਉਚੇਚਾ ਧਿਆਨ ਦੇਣਾ ਚਾਹੀਦਾ ਹੈ। ਛੂਤ-ਛਾਤ ਬਾਰੇ, ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਮਿਸਾਲ ਦਿੰਦਾ ਹਾਂ। ਸੰਗਰੂਰ ਜ਼ਿਲੇ ਵਿਚ ਚੁਗਾਂ ਪਿੰਡ ਹੈ। ਉਥੇ ਪ੍ਰਸ਼ਾਦ ਬਨਾਉਣ ਵਾਸਤੇ ਹਰੀਜਨ ਨੇ ਕੜਾਹਾ ਲੈ ਲਿਆ। ਡਿਪਟੀ ਸਪੀਕਰ ਸਾਹਿਬ, ਸਰਹੱਦੀ ਬਰਾਦਰੀ ਵਾਲਿਆਂ ਨੇ 225/- ਰੁਪਏ ਜੁਰਮਾਨਾ ਉਸ ਨੂੰ ਕਰ ਦਿੱਤਾ। ਇਹ ਸਹਿਣਾ ਬਰਾਦਰੀ ਸੀ। ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਬਹੁਤ ਮਾੜੀ ਗੱਲ ਹੈ। ਇਹ ਸਰਕਾਰ ਰੈਡੀਕਲ ਚੇਂਜਿਜ਼ ਕਰਨ ਦੀਆਂ ਗੱਲਾਂ ਕਰ ਰਹੀ ਹੈ। ਇਸ ਪਾਸੇ ਧਿਆਨ ਦੇਣ ਦੀ ਲੋੜ ਹੈ। ਡਿਪਟੀ ਸਪੀਕਰ ਸਾਹਿਬ, ਭਾਵੇਂ ਹੁਣ ਦਾ ਵਜ਼ੀਰ ਹੋਵੇ ਔਰ ਭਾਵੇਂ ਪਹਿਲਾ ਵਜ਼ੀਰ ਹੋਵੇ, ਜੋ ਵੀ ਸਕੈਂਡਲ ਹੁੰਦੇ ਹਨ ਉਨ੍ਹਾਂ ਬਾਰੇ ਇੱਕ ਪਰਮਾਨੈਂਟ ਕਮਿਸ਼ਨ ਬਣਾ ਦਿਉ ਤਦ ਹੀ ਸੁਧਾਰ ਹੋ ਸਕਦਾ ਹੈ।

**Mr. Deputy Speaker** : Motion moved —

For the words "exercise effective check on" appearing in lines 1 and 2 substitute the word "reduce".

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** (ਪਠਾਨਕੋਟ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਇਸ ਮਹੀਨੇ ਵਿਚ ਪੰਜ ਦਿਨ ਬਜਟ ਤੇ ਡਿਸਕਸ਼ਨ ਹੋਈ ਹੈ। ਡਿਮਾਂਡਜ਼ ਤੇ ਵੀ ਬਹਿਸ ਹੋਈ ਹੈ ਅਤੇ ਐਪਰੋਪਰੀਏਸ਼ਨ ਬਿਲ ਤੇ ਵੀ ਬਹਿਸ ਹੋਈ ਹੈ। ਮੈਨੂੰ ਪਹਿਲੀ ਦਫਾ ਬੋਲਣ ਦਾ ਮੌਕਾ ਮਿਲਿਆ ਹੈ। ਇਸ ਲਈ ਮੈਂ ਆਪ ਜੀ ਦਾ ਧੰਨਵਾਦੀ ਹਾਂ। ਮੇਰੇ ਦੋਸਤ ਨੇ ਰੇਜ਼ੋਲਿਊਸ਼ਨ ਪੇਸ਼ ਕੀਤਾ ਹੈ। ਰੇਜ਼ੋਲਿਊਸ਼ਨ ਮਹਿੰਗਾਈ ਦੇ ਨਾਲ ਸਬੰਧ ਰਖਦਾ ਹੈ। ਮੈਂ ਆਨਰੇਬਲ ਮੈਂਬਰ ਦੀ ਗਿਆਤ ਵਾਸਤੇ ਦਸਣਾ ਚਾਹੁੰਦਾ ਹਾਂ ਕਿ ਰੇਜ਼ੋਲਿਊਸ਼ਨ ਲਿਆਉਣ ਦਾ ਇਨ੍ਹਾਂ ਨੂੰ ਤਜਰਬਾ ਨਹੀਂ ਹੈ। (ਆਪੋਜ਼ੀਸ਼ਨ ਵਲ ਇਸ਼ਾਰਾ ਕਰਕੇ) ਇਹ ਪਹਿਲਾਂ ਇਸ ਮਸਲੇ ਨੂੰ ਹੱਲ ਨਹੀਂ ਸੀ ਕਰ ਸਕੇ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਹਿੰਗਾਈ ਦੇ ਬਾਰੇ ਚਰਚਾ ਕਰਨੀ ਚਾਹੁੰਦਾ ਹਾਂ। ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਅੱਜ ਤੋਂ ਪਹਿਲਾਂ ਸਾਰੀਆਂ ਸਟੇਟਾਂ ਦੇ ਮੁੱਖ ਮੰਤਰੀਆਂ ਅਤੇ ਪ੍ਰਾਈਮ ਮਨਿਸਟਰ ਨੇ ਇਹ ਜ਼ਰੂਰਤ ਨਹੀਂ ਸੀ ਮਹਿਸੂਸ ਕੀਤੀ ਕਿ ਉਹ ਖੁਲ੍ਹੇ ਦਿਲ ਨਾਲ ਇਹ ਮੰਨ ਲੈਣ ਕਿ ਸਾਡੇ ਵਿਚ ਨੁਕਸ ਹਨ ਜਿਸ ਕਰਕੇ ਮਹਿੰਗਾਈ ਵਧੀ ਹੈ। ਉਨ੍ਹਾਂ ਦੀ ਪਾਲਿਸੀ ਵਿਚ ਨੁਕਸ ਸੀ। ਪੋਲੈਂਡ ਵਿਚ ਅੰਡਾ ਤਿੰਨ ਰੁਪਏ, ਹੋਲੈਂਡ ਵਿਚ ਟਮਾਟਰ ਤਿੰਨ ਰੁਪਏ। ਡਿਪਟੀ ਸਪੀਕਰ ਸਾਹਿਬ, ਸਾਰੀ ਦੁਨੀਆਂ ਵਿਚ ਮਹਿੰਗਾਈ ਹੈ। ਇਹ ਠੀਕ ਹੈ ਕਿ ਮਹਿੰਗਾਈ ਨੂੰ ਰੋਕਣਾ ਬਹੁਤ ਜ਼ਰੂਰੀ ਹੈ। ਡਿਪਟੀ ਸਪੀਕਰ ਸਾਹਿਬ, ਇਹ ਪਹਿਲੇ ਪ੍ਰਾਈਮ ਮਨਿਸਟਰ ਹਨ ਜਿਨ੍ਹਾਂ ਨੇ ਖੁਲ੍ਹੇ ਦਿਲ ਨਾਲ ਮੰਨਿਆ ਹੈ ਕਿ ਮਹਿੰਗਾਈ ਹੈ ਅਤੇ ਅਸੀਂ ਇਸ ਨੂੰ ਰੋਕਣ ਲਈ ਕਦਮ ਚੁਕ ਰਹੇ ਹਾਂ। ਸਾਰੀਆਂ ਸਟੇਟਾਂ ਦੇ ਚੀਫ ਮਨਿਸਟਰ ਅਤੇ ਸਾਡੀ ਸਟੇਟ ਦੇ ਚੀਫ ਮਨਿਸਟਰ ਬਾਦਲ ਜੀ ਵੀ ਸਾਰੇ ਵਜ਼ੀਰਾਂ ਨਾਲ ਮਿਲਕੇ ਇਸ ਨੂੰ ਕਾਬੂ ਪਾਉਣ ਦਾ ਯਤਨ ਕਰ ਰਹੇ ਹਨ। ਮੇਰੇ ਦੋਸਤ ਲੁੰਬਾ ਜੀ ਨੇ ਇਕ ਗੱਲ ਬਹੁਤ ਮਾੜੀ ਕਹੀ ਹੈ ਕਿ ਨੈਸ਼ਨੇਲਾਈਜ਼ੇਸ਼ਨ ਹੀ ਹਰ ਮਰਜ਼ ਦੀ ਦਵਾ

ਹੈ । ਨੈਸ਼ਨੇਲਾਈਜ਼ੇਸ਼ਨ ਹੋਣੀ ਚਾਹੀਦੀ ਹੈ । ਪਰ ਮੈਂ ਲੂੰਬਾ ਜੀ ਨਾਲ ਇਸ ਗੱਲ ਤੇ ਸਹਿਮਤ ਨਹੀਂ ਹਾਂ, ਬਾਕੀ ਗੱਲਾਂ ਨਾਲ ਸਹਿਮਤ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ ਇਕ ਮਿਸਾਲ ਦਿੰਦਾ ਹਾਂ । ਪਿਛਲੇ ਸਾਲ ਵਿਚ ਦੇਸ਼ ਦੇ ਅੰਦਰ ਅਨਾਜ ਦੀ ਘਾਟ ਸੀ । ਦੇਸ਼ ਦੇ ਵਿਚ ਅਨਾਜ ਦੀ ਕਮੀ ਨੂੰ ਦੂਰ ਕਰਨ ਲਈ ਰੂਸ ਤੇ ਅਮਰੀਕਾ ਤੋਂ 20 ਲੱਖ ਟਨ ਅਨਾਜ ਲਿਆ ਅਤੇ ਸਾਨੂੰ ਦੇ ਦਿੱਤਾ। ਇਸ ਸਾਲ, ਡਿਪਟੀ ਸਪੀਕਰ ਸਾਹਿਬ, ਆਪ ਇਹ ਜਾਣ ਕੇ ਖੁਸ਼ ਹੋਵੋਗੇ ਕਿ 20 ਲੱਖ ਟਨ ਅਨਾਜ ਵਿਚੋਂ ਇਕ ਸਾਲ ਦੇ ਅੰਦਰ ਅੰਦਰ ਅਸੀਂ 15 ਲੱਖ ਟਨ ਅਨਾਜ ਵਾਪਸ ਕਰ ਦਿੱਤਾ ਹੈ । ਇਸ ਤਰ੍ਹਾਂ ਅਸੀਂ 15 ਲੱਖ ਟਨ ਅਨਾਜ ਵਾਪਸ ਕਰਨ ਵਿਚ ਕਾਮਯਾਬ ਹੋਏ ਹਾਂ । ਰੂਸ ਨੇ ਵੀ ਅਮਰੀਕਾ ਤੋਂ ਮਦੱਦ ਲਿਤੀ । ਰੂਸ ਦਾ ਰਕਬਾ ਸਾਡੇ ਨਾਲੋਂ 6 ਗੁਣਾ ਵੱਧ ਹੈ ਅਤੇ ਆਬਾਦੀ 3 ਗੁਣਾ ਘੱਟ ਹੈ । ਪਰ ਰੂਸ ਟੈਕਨਾਲੋਜੀ ਵਿਚ ਸਾਰੀ ਦੁਨੀਆਂ ਨਾਲੋਂ ਐਡਵਾਂਸਡ ਹੈ । ਅਮਰੀਕਾ ਚੰਦ ਤਾਰਿਆਂ ਤਕ ਵੀ ਪਹੁੰਚ ਗਿਆ ਹੈ।

**ਕਾਮਰੇਡ ਮਹਿਤਾਬ ਸਿੰਘ ਨੌਕੋਰੀਆਂ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਡਿਪਟੀ ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬਾਨ ਦੀ ਗਿਆਤ ਲਈ ਦਸਣਾ ਚਾਹੁੰਦਾ ਹਾਂ, ਮੇਰਾ ਇਹ ਦਾਅਵਾ ਹੈ। ਇਹ ਸਟੈਟਿਸਟਿਕਸ ਵੇਖ ਲੈਣ ? ਰੂਸ ਨੂੰ ਵੀ ਲੋੜ ਪਈ ਤਾਂ ਉਨ੍ਹਾਂ ਨੇ ਅਮਰੀਕਾ ਤੋਂ ਕਣਕ ਮੰਗੀ । ਡਿਪਟੀ ਸਪੀਕਰ ਸਾਹਿਬ, ਇਸ ਦਾ ਮਤਲਬ ਇਹ ਨਹੀਂ ਕਿ ਰੈਡੀਕਲ ਚੇਂਜਿਜ਼ ਨਾ ਲਿਆਓ। ਹੁਣ ਮੈਂ ਦੂਸਰੇ ਪਾਸੇ ਆਉਣਾ ਚਾਹੁੰਦਾ ਹਾਂ । ਐਮਰਜੈਂਸੀ ਦੇ ਅੰਦਰ ਇਨ੍ਹਾਂ ਨੇ ਜੋ ਕੀਤਾ ਉਹ ਵੇਖ ਲਓ ? ਡਿਪਟੀ ਸਪੀਕਰ ਸਾਹਿਬ, ਡੀ. ਸੀਜ਼. ਨੂੰ, ਐਸ. ਡੀ. ਓਜ਼. ਨੂੰ ਇਹ ਇੰਸਟਰਕਸ਼ਨਜ਼ ਦੇ ਦਿੱਤੀਆਂ ਕਿ ਜਿਹੜਾ ਵੀ ਦੁਕਾਨਦਾਰ 6 ਰੁਪਏ ਕਿਲੋ ਤੇਲ ਨਹੀਂ ਵੇਚਦਾ, ਉਸ ਨੂੰ ਡੀ. ਆਈ. ਆਰ. ਦੇ ਤਹਿਤ ਅੰਦਰ ਕਰ ਦਿਉ। ਭਾਵੇਂ ਉਹ ਦੁਕਾਨਦਾਰ ਕਹਿੰਦਾ ਸੀ ਕਿ ਬੇਸ਼ਕ ਵੇਖ ਲਉ 9 ਰੁਪਏ ਕਿਲੋ ਤੇਲ ਮੈਨੂੰ ਘਰ ਪੈਂਦਾ ਹੈ । (ਵਿਘਨ) ਇਨ੍ਹਾਂ ਨੇ ਅਨਰੀਅਲਿਸਟਕ ਤਰੀਕੇ ਨਾਲ ਕੰਮ ਕੀਤੇ। ਐਮਰਜੈਂਸੀ ਦੇ ਦੌਰਾਨ ਜਦੋਂ ਕਿ ਇੰਦਰਾ ਗਾਂਧੀ ਜੀ ਪ੍ਰਾਈਮ ਮਨਿਸਟਰ ਸਨ ਅਤੇ ਪੰਜਾਬ ਵਿਚ ਗਿਆਨੀ ਜੀ ਦੀ ਸਰਕਾਰ ਸੀ ਤਾਂ ਉਸ ਵੇਲੇ ਖੰਡ ਦਾ ਕੀ ਭਾਅ ਸੀ ? ਐਮਰਜੈਂਸੀ ਦੇ ਸਮੇਂ ਇਹ ਮਹਿੰਗਾਈ ਨੂੰ ਰੋਕ ਨਹੀਂ ਸਕੇ । ਫਾਰਨ ਐਕਸਚੇਂਜ ਨੂੰ ਪੂਰਾ ਕਰਨ ਵਾਸਤੇ ਮਸਰਾਂ ਦੀ ਦਾਲ, ਮੂੰਗੀ ਦੀ ਦਾਲ, ਪਿਆਜ਼ ਆਦਿ ਇਨ੍ਹਾਂ ਨੂੰ ਐਕਸਪੋਰਟ ਕਰਨੀਆਂ ਪਈਆਂ ਸਨ । (ਵਿਘਨ)

**Mr. Deputy Speaker** : No interruption please.

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਚੀਜ਼ਾਂ ਐਕਸਪੋਰਟ ਕੀਤੀਆਂ ਗਈਆਂ । ਮੂੰਗਫਲੀ ਐਕਸਪੋਰਟ ਹੋਈ ਹੈ । ਡਿਪਟੀ ਸਪੀਕਰ ਸਾਹਿਬ, ਤੇਲ ਦੀ ਵੀ ਘਾਟ ਸੀ। ਬਿਰਲਾ, ਟਾਟਾ, ਡਾਲਮੀਆਂ, ਨੂੰ ਬੜਾਵਾ ਦਿਤਾ ਗਿਆ (ਵਿਘਨ)

**ਸ੍ਰੀ ਚਮਨ ਲਾਲ** : * * * * * *

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਤੁਸੀਂ ਪੁੱਛ ਨਹੀਂ ਸਕਦੇ। ਮੈਂ ਤੁਹਾਨੂੰ ਅਲਾਊ ਨਹੀਂ ਕਰਦਾ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹਾਊਸ ਦੇ ਸਾਹਮਣੇ ਇਹ ਚੀਜ਼ ਰਖਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਸਾਡੀ ਕੇਂਦਰ ਦੀ ਸਰਕਾਰ ਨੇ ਇਹ ਦੇਖਿਆ ਕਿ ਇਥੇ ਮਹਿੰਗਾਈ ਹੋ ਰਹੀ ਹੈ ਤਾਂ ਕੇਂਦਰੀ ਸਰਕਾਰ ਨੇ ਇਹ ਫੈਸਲਾ ਕੀਤਾ ਕਿ ਕੋਈ ਵੀ ਖਾਣ ਪੀਣ ਵਾਲੀ ਚੀਜ਼ ਦੇਸ਼ ਤੋਂ ਬਾਹਰ ਐਕਸਪੋਰਟ ਨਹੀਂ ਕੀਤੀ ਜਾਏਗੀ। ਉਸਦੇ ਰਿਜ਼ਲਟਸ ਹੁਣ ਨਿਕਲਣੇ ਸ਼ੁਰੂ ਹੋਏ ਹਨ। 1976 ਵਿਚ ਜਨਾਬ ਜਦੋਂ ਮੈਂ ਪਟਿਆਲੇ ਜੇਲ੍ਹ ਵਿਚ ਸੀ ਤਾਂ ਇੱਕ ਦਿਨ ਮੈਨੂੰ ਪਿਆਜ਼ ਦੀ ਲੋੜ ਪਈ। ਉਦੋਂ ਜੇਲ੍ਹ ਵਿਚ ਪਿਆਜ਼ ਨਹੀਂ ਸੀ ਮਿਲਦਾ। ਜਦੋਂ ਬਾਹਰੋਂ ਮੰਗਵਾਇਆ ਹੋਇਆ ਪਿਆਜ਼ ਮੈਨੂੰ ਜੇਲ੍ਹ ਵਿੱਚ ਮਿਲਿਆ ਤਾਂ ਪੁੱਛਣ ਤੇ ਪਤਾ ਲੱਗਿਆ ਕਿ ਪਿਆਜ਼ ਪੌਣੇ ਛੇ ਰੁਪਏ ਕਿਲੋ ਦੇ ਹਿਸਾਬ ਨਾਲ ਮਿਲਿਆ ਹੈ। ਪਹਿਲਾਂ ਤਾਂ ਮੈਨੂੰ ਯਕੀਨ ਹੀ ਨਹੀਂ ਆਇਆ ਕਿ ਪਿਆਜ਼ ਐਨਾ ਮਹਿੰਗਾ ਹੋਵੇਗਾ ਪਰ ਜਦੋਂ ਮੇਰੇ ਆਪਣੇ ਬੰਦੇ ਨੇ ਦਸਿਆ ਕਿ ਵਾਕਿਆ ਹੀ ਪਿਆਜ਼ ਦਾ ਰੇਟ ਪੌਣੇ ਛੇ ਰੁਪਏ ਕਿੱਲੋ ਹੈ ਤਾਂ ਕਿਤੇ ਜਾ ਕੇ ਮੈਨੂੰ ਯਕੀਨ ਆਇਆ। ਉਦੋਂ ਐਮਰਜੈਂਸੀ ਲਗੀ ਹੋਈ ਸੀ। ਉਦੋਂ ਪੌਣੇ ਛੇ ਰੁਪਏ ਕਿਲੋ ਦੇ ਹਿਸਾਬ ਨਾਲ ਪਿਆਜ਼ ਵਿਕਿਆ ਹੈ। ਇਨ੍ਹਾਂ ਹਾਲਾਤ ਨੂੰ ਦੇਖਦੇ ਹੋਏ ਸਾਡੀ ਮੌਜੂਦਾ ਕੇਂਦਰ ਸਰਕਾਰ ਨੇ ਉਸਦੀ ਐਕਸਪੋਰਟ ਬੰਦ ਕਰ ਦਿੱਤੀ। ਉਸ ਦੇ ਰਿਜ਼ਲਟਸ ਨਿਕਲਣੇ ਸ਼ੁਰੂ ਹੋਏ ਹਨ। ਉਦੋਂ ਧਨਾਢ ਲੋਕ, ਕੈਪੀਟਲਿਸਟਸ ਉਸ ਵੇਲੇ ਦੀ ਸਰਕਾਰ ਨਾਲ ਮਿਲੇ ਹੋਏ ਸੀ। ਉਦੋਂ ਹੋਰਡਿੰਗ ਕਰਨ ਵਾਲੇ ਸਰਕਾਰ ਨਾਲ ਮਿਲੇ ਹੋਏ ਸੀ। ਹੁਣ ਵਪਾਰੀਆਂ ਨੂੰ ਪਤਾ ਹੈ ਕਿ ਉਸ ਤਰ੍ਹਾਂ ਦੀ ਸਰਕਾਰ ਨਹੀਂ ਹੈ। ਹੁਣ ਸਾਡੀ ਸਰਕਾਰ ਨੇ ਠੋਸ ਕਦਮ ਚੁੱਕੇ ਹਨ ਜਿਸ ਨਾਲ ਕਿ ਗਰੀਬਾਂ ਨੂੰ ਸਸਤੇ ਭਾਅ ਤੇ ਲੋੜ ਦੀਆਂ ਚੀਜ਼ ਵਰਤੋਂ ਦੀਆਂ ਚੀਜ਼ਾਂ ਮਿਲ ਸਕਣ। ਇਹ ਚੀਜ਼ਾਂ ਪਨਸੱਪ ਦੀਆਂ ਦੁਕਾਨਾਂ ਰਾਹੀਂ ਗਰੀਬ ਆਦਮੀਆਂ ਨੂੰ ਮੁਹੱਈਆ ਕੀਤੀਆਂ ਜਾਣਗੀਆਂ। ਅੱਜ ਦਾਲ, ਤੇਲ, ਆਟਾ ਔਰ ਖੰਡ ਇਹ ਚਾਰੇ ਚੀਜ਼ਾਂ ਦੀ ਹਰ ਗਰੀਬ ਆਦਮੀ ਨੂੰ ਲੋੜ ਹੈ ਔਰ ਇਨ੍ਹਾਂ ਦਾ ਪਨਸੱਪ ਦੀਆਂ ਦੁਕਾਨਾਂ ਤੇ ਵਿਕਣ ਦਾ ਪਰਬੰਧ ਕਰ ਦਿਤਾ ਗਿਆ ਹੈ ਇਹ ਚੀਜ਼ਾਂ ਪਨਸੱਪ ਦੀਆਂ ਦੁਕਾਨਾਂ ਅਤੇ, ਕੋਆਪ੍ਰੇਟਿਵ ਸਟੋਰਾਂ ਰਾਹੀਂ ਗਰੀਬ ਆਦਮੀਆਂ ਤੱਕ ਪਹੁੰਚਾਈਆਂ ਜਾ ਰਹੀਆਂ ਹਨ। ਇਸ ਦੇ ਨਤੀਜੇ ਵਜੋਂ ਮਾਰਕਿਟ ਵਿਚ ਭਾਅ ਥੱਲੇ ਆ ਗਏ ਹਨ ਔਰ ਇਸ ਨਾਲ ਗਰੀਬ ਆਦਮੀ ਨੂੰ ਇੱਕ ਕਿਲੋ ਮਗਰ ਇੱਕ ਰੁਪਿਆ ਜਾਂ ਸਵਾ ਰੁਪਿਆ ਦਾ ਫਾਇਦਾ ਹੋਇਆ ਹੈ। ਪਰ ਇਥੇ ਮੈਂਬਰ ਸਾਹਿਬ ਨੇ ਬੋਲਦਿਆਂ ਹੋਇਆਂ ਰਾਜ ਮਾਂਹ ਦੇ ਰੇਟਸ ਦਿੱਤੇ ਹਨ ਕਿ ਉਹ ਕਾਫੀ ਬਧ੍ਹ ਗਏ ਹਨ। ਮੈਂਬਰ ਸਾਹਿਬ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਗਰੀਬ ਆਦਮੀ ਰਾਜ ਮਾਂਹ ਨਹੀਂ ਖਾਂਦਾ ਹੈ। ਉਨ੍ਹਾਂ ਨੂੰ ਤਾਂ ਉਹੀ ਹੀ ਚਾਰੇ ਚੀਜ਼ਾਂ ਚਾਹੀਦੀਆਂ ਹਨ ਜੋ ਕਿ ਪਨਸੱਪ ਦੀਆਂ ਦੁਕਾਨਾਂ ਰਾਹੀਂ ਗਰੀਬ ਆਦਮੀਆਂ ਨੂੰ ਮਿਲ ਰਹੀਆਂ ਹਨ।

1.30 ਬਾਅਦ ਦੁਪਹਿਰ (ਇਸ ਸਮੇਂ ਸਰਦਾਰ ਮਨਮੋਹਨ ਸਿੰਘ ਬਰਾੜ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਰੇਲਵੇ ਦਾ ਬਜਟ ਦੇਖ ਲਵੋ। ਕਿਰਾਇਆਂ ਵਿਚ ਕੋਈ ਵਾਧਾ ਨਹੀਂ ਕੀਤਾ ਗਿਆ ਹੈ। ਇੱਕ ਰੇਲ ਗੱਡੀ ਅਜਿਹੀ ਚੱਲੀ ਹੈ ਜਿਸ ਵਿਚ ਕਿਰਾਇਆ ਤਾਂ ਥਰਡ ਕਲਾਸ ਦਾ ਹੋਵੇਗਾ ਪਰ ਉਸ ਵਿਚ ਸੀਟਾਂ ਫਸਟ ਕਲਾਸ ਦੀਆਂ ਹੋਣਗੀਆਂ। ਇਸ ਨਾਲ ਗਰੀਬ ਆਦਮੀ ਥਰਡ ਕਲਾਸ ਦਾ ਫੇਅਰ ਖਰਚ ਕੇ ਗੱਦਿਆਂ ਤੇ ਬੈਠ ਸਕਣਗੇ। ਇਸ ਤਰ੍ਹਾਂ ਦੀਆਂ ਸਹੂਲਤਾਂ ਮੁਹੱਈਆ ਕੀਤਆਂ ਜਾ ਰਹੀਆਂ ਹਨ ਤਾਂ ਕਿ ਗਰੀਬ ਆਦਮੀਆਂ ਦੀ ਮੱਦਦ ਕੀਤੀ ਜਾ ਸਕੇ।

**ਸ੍ਰੀ ਚਮਨ ਲਾਲ :** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ :** ਚੇਅਰਮੈਨ ਸਾਹਿਬ, ਮੈਨੂੰ ਇਸ ਗਲ ਦੀ ਖੁਸ਼ੀ ਹੈ ਕਿ ਚਲੋ ਕਮ-ਅਜ਼-ਕਮ ਇਨ੍ਹਾਂ ਨੂੰ ਆਪਣੀ ਗਲਤ ਬਿਆਨੀ ਦਾ, ਆਪਣੀ ਗਲਤ ਸੋਚ ਬਾਰੇ ਕੁਝ ਤਾਂ ਅਹਿਸਾਸ ਹੋਇਆ ਹੈ। ਇਸ ਤੋਂ ਅੱਗੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹੁਣ ਜਿਹੜਾ ਬਜਟ ਰਖਿਆ ਗਿਆ ਹੈ ਜੋ ਇਸ ਵਿਚ ਪਰੋਵੀਜ਼ਨਜ਼ ਕੀਤੀਆਂ ਗਈਆਂ ਹਨ ਉਸ ਵਿਚ ਇਸ ਚੀਜ਼ ਦਾ ਖਿਆਲ ਰਖਿਆ ਗਿਆ ਹੈ ਕਿ ਗਰੀਬਾਂ ਦਾ ਸੁਧਾਰ ਕਰਨ ਬਾਰੇ ਸੋਚਿਆ ਜਾਏ। ਇਸ ਬਜਟ ਵਿਚ ਗਰੀਬਾਂ ਦਾ ਸੁਧਾਰ ਕਰਨ ਦੇ ਉਪਰਾਲੇ ਕੀਤੇ ਗਏ ਹਨ। ਬਜਟ ਡਿਸਕਸ਼ਨ ਵਿਚ ਬਹੁਤ ਗਲਾਂ ਆ ਚੁਕੀਆਂ ਹਨ। ਇਸ ਲਈ ਇਸ ਪਾਸੇ ਮੈਂ ਹੋਰ ਜ਼ਿਆਦਾ ਕਹਿ ਕੇ ਸਦਨ ਦਾ ਹੋਰ ਟਾਈਮ ਨਹੀਂ ਲੈਣਾ ਚਾਹੁੰਦਾ ਹਾਂ।

ਸਾਡੀ ਸੈਂਟਰ ਦੀ ਸਰਕਾਰ ਨੇ ਜੋ ਫੈਸਲੇ ਕੀਤੇ ਉਨ੍ਹਾਂ ਨੇ ਵੀ ਇਸ ਚੀਜ਼ ਨੂੰ ਹੀ ਸਾਹਮਣੇ ਰਖਿਆ ਹੈ ਕਿ ਗਰੀਬ ਦਾ ਕਿਸ ਤਰ੍ਹਾਂ ਨਾਲ ਫਾਇਦਾ ਹੋ ਸਕਦਾ ਹੈ। ਕਾਮਰੇਡ ਲੁੰਬਾ ਸਾਹਿਬ ਨੇ ਕਿਹਾ ਕਿ ਕਿਸਾਨਾਂ ਨੂੰ ਕਪਾਹ ਦੇ ਰੇਟ ਤਾਂ ਘੱਟ ਮਿਲਦੇ ਹਨ ਪਰ ਕਪੜਾ ਕਿੰਨਾ ਮਹਿੰਗਾ ਮਿਲਦਾ ਹੈ। ਇਸ ਸਬੰਧ ਵਿਚ ਸਾਡੀ ਸਰਕਾਰ ਨੇ ਫੈਸਲਾ ਕੀਤਾ ਹੈ ਔਰ ਇਸ ਇੰਡਸਟਰੀ ਨੂੰ ਤਿੰਨ ਸੈਕਟਰਾਂ ਵਿਚ ਵੱਖਰਾ ਵੱਖਰਾ ਵੰਡ ਦਿਤਾ ਗਿਆ ਹੈ। ਸਾਡੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਹੈਵੀ ਇੰਡਸਟਰੀ ਔਰ ਸਮਾਲ ਸਕੇਲ ਇੰਡਸਟਰੀ ਇਹ ਦੋਵੇਂ ਸੈਕਟਰ ਵੱਖਰੇ ਹੋ ਜਾਣਗੇ ਔਰ ਹੈਵੀ ਇੰਡਸਟਰੀ ਦਾ ਸਮਾਲ ਸਕੇਲ ਇੰਡਸਟਰੀ ਤੇ ਕੋਈ ਅਸਰ ਨਹੀਂ ਪਏਗਾ। ਇਸੇ ਤਰ੍ਹਾਂ ਹੀ ਸਮਾਲ ਸਕੇਲ ਇੰਡਸਟਰੀ ਔਰ ਕਾਟੇਜ ਇੰਡਸਟਰੀ ਨੂੰ ਅਲਹਿਦਾ ਕਰ ਦਿੱਤਾ ਜਾਏਗਾ। ਇਸ ਨਾਲ ਸਮਾਲ ਸਕੇਲ ਇੰਡਸਟਰੀ ਦਾ ਕਾਟੇਜ ਇੰਡਸਟਰੀ ਤੇ ਕੋਈ ਬੁਰਾ ਅਸਰ ਨਹੀਂ ਪੈ ਸਕੇਗਾ। ਇਸ ਨਾਲ ਛੋਟੇ ਕੰਮ ਕਰਨ ਵਾਲੇ ਜੋ ਹਨ ਜਿਵੇਂ ਕਿ ਲੋਹਾਰ ਹੈ, ਤਰਖਾਣ ਹੈ, ਉਨ੍ਹਾਂ ਦਾ ਰੁਜ਼ਗਾਰ ਚਲਦਾ ਰਹੇਗਾ। ਟਰੇਡੀਸ਼ਨਲ ਆਰਟੀਜ਼ਨਜ਼ ਜਿਹੜੇ ਹਨ ਉਹ ਅੱਗੇ ਵਧ ਸਕਣ ਔਰ ਪਿੰਡਾਂ ਵਿਚ ਉਨ੍ਹਾਂ ਦਾ ਫਾਇਦਾ ਹੋ ਸਕੇ ਔਰ ਹੋਰ ਕੋਈ ਚੀਜ਼ ਉਨ੍ਹਾਂ ਦੀ ਤਰੱਕੀ ਦੇ ਰਸਤੇ ਵਿਚ ਰੁਕਾਵਟ ਨਾ ਬਣ ਸਕੇ। ਇਸ ਲਈ 302 ਕਰੋੜ ਰੁਪਏ ਦੀ ਇੱਕ ਇੰਟੈਗਰੇਟਿਡ ਡਿਵੈਲਪਮੈਂਟ ਵਿਲੇਜਜ਼ ਸਕੀਮ ਬਣਾਈ ਗਈ ਹੈ। ਇਸ ਸਕੀਮ ਅਨੁਸਾਰ ਅਸੀਂ ਇਸ ਕਾਬਲ ਹੋ ਸਕਾਂਗੇ ਕਿ ਜਿਹੜੇ ਪੱਛੜੇ ਹੋਏ ਹਨ, ਜਿਹੜੇ ਗਰੀਬ ਲੋਕ ਹਨ ਉਨ੍ਹਾਂ ਨੂੰ ਸੋਸਾਇਟੀ ਦੇ ਹੋਰ ਚੰਗੇ ਬੰਦਿਆਂ ਦੇ ਬਰਾਬਰ ਖੜ੍ਹਾ ਕਰ ਸਕੀਏ।

ਮੇਰੇ ਦੋਸਤਾਂ ਨੇ ਬੋਲਦੇ ਹੋਏ ਇਹ ਵੀ ਕਿਹਾ ਹੈ ਕਿ ਸਾਡੀਆਂ ਬੱਸਾਂ ਨਹੀਂ ਚਲਦੀਆਂ। ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਜਿਹੜੀਆਂ ਬੱਸਾਂ ਇਹ ਛਡ ਕੇ ਗਏ ਹਨ, ਕੀ ਉਹ ਚਲਦੀਆਂ ਹਨ। ਅਸੀਂ ਇਨ੍ਹਾਂ ਦੇ ਪੁਰਾਣੇ ਕਾਰਨਾਮਿਆਂ ਨੂੰ ਸੁਧਾਰਨ ਦਾ ਯਤਨ ਕਰ ਰਹੇ ਹਾਂ ਤਾਂ ਕਿ ਬੱਸਾਂ ਵੱਧ ਹੋ ਸਕਣ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਇਹ ਵੀ ਕਰ ਰਹੀ ਹੈ ਜਿਸ ਨਾਲ ਕਿ ਗਰੀਬ ਲੋਕਾਂ ਨੂੰ ਸਸਤੇ ਕਿਰਾਏ ਤੇ ਸਫਰ ਕਰਨ ਦੀ ਫੈਸਿਲਟੀ ਮਿਲ ਸਕੇ ਔਰ

**Expunged as ordered by the Chair.

[ਸ੍ਰੀ ਓਮ ਪ੍ਰਕਾਸ਼ ਭਾਰਦਵਾਜ]

ਸਸਤੀ ਆਵਾਜਾਈ ਦੇ ਸਾਧਨ ਮਿਲ ਸਕਣ। ਕਮਿਊਨਿਸਟ ਬੈਂਚਾਂ ਤੋਂ ਇਹ ਕਿਹਾ ਗਿਆ ਸੀ ਕਿ ਬੱਸਾਂ ਦਾ ਕੌਮੀਕਰਣ ਸੈਂਟ ਪਰਸੈਂਟ ਹੋਣਾ ਚਾਹੀਦਾ ਹੈ। ਇਨ੍ਹਾਂ ਨੂੰ ਮੈਂ ਇਹ ਹੀ ਕਹਿਣਾ ਚਾਹੁੰਦਾ ਹਾਂ ਕਿ ਹਾਲੇ ਸਿਰਫ ਪੈਪਸੂ ਰੋਡਵੇਜ਼ ਔਰ ਪੰਜਾਬ ਰੋਡਵੇਜ਼ ਹੀ ਸਰਕਾਰੀ ਬਸਾਂ ਹਨ ਔਰ ਇਨ੍ਹਾਂ ਬੱਸਾਂ ਦੀ ਹਾਲਤ ਜੋ ਹੈ ਉਸ ਬਾਰੇ ਸਭ ਨੂੰ ਪਤਾ ਹੈ। ਇਨ੍ਹਾਂ ਬੱਸਾਂ ਦੀ ਹਾਲਤ ਠੀਕ ਨਹੀਂ ਹੈ। ਸਾਡੀ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਬੇਕਾਰ ਨੌਜਵਾਨਾਂ ਨੂੰ ਗਰੈਜੂਏਟਸ ਨੂੰ ਕੰਮ ਦੇਣ ਵਾਸਤੇ ਉਨ੍ਹਾਂ ਨੂੰ ਰੂਟਸ ਦੇਣ ਦਾ ਫੈਸਲਾ ਕੀਤਾ ਹੈ ਤਾਂ ਕਿ ਗਰੀਬ ਲੋਕਾਂ ਨੂੰ ਆਵਾਜਾਈ ਦੇ ਸਾਧਨ ਮਿਲ ਸਕਣ। ਇਸ ਨਾਲ ਉਨ੍ਹਾਂ ਨੌਜਵਾਨਾਂ ਵਿਚ ਅਨਇਮਪਲਾਇਮੈਂਟ ਵੀ ਦੂਰ ਹੋਵੇਗੀ। ਇਨ੍ਹਾਂ ਨੇ ਖਦਸ਼ਾ ਜ਼ਾਹਿਰ ਕੀਤਾ ਸੀ ਕਿ ਸ਼ਾਇਦ ਇਸ ਨਾਲ ਮਨਾਪਲੀ ਨਾ ਕਰੀਏਟ ਹੋ ਜਾਏ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਸਾਡੀ ਨੀਅਤ ਸਾਫ ਹੈ ਤਾਂ ਪ੍ਰਮਾਤਮਾ ਨੇ ਵੀ ਸਾਡੀ ਮਦਦ ਕਰਨੀ ਹੈ। ਔਰ ਇਸ ਢੰਗ ਵਿਚ ਅਸੀਂ ਕਾਮਯਾਬ ਹੋ ਕੇ ਨਿਕਲਾਂਗੇ।

ਜ਼ਿਆਦਾ ਨਾ ਕਹਿੰਦਾ ਹੋਇਆ, ਮੈਂ ਸਿਰਫ ਹੁਣ ਇਹ ਹੀ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਦੇ ਉਪਰਾਲਿਆਂ ਨਾਲ ਸਸਤੇ ਭਾਅ ਦੀਆਂ ਚੀਜ਼ਾਂ ਦੀਆਂ ਦੁਕਾਨਾਂ ਖੋਲ੍ਹੀਆਂ ਗਈਆਂ ਹਨ, ਉਨ੍ਹਾਂ ਦੁਕਾਨਾਂ ਦੀ ਜੇ ਕੋਈ ਕਮੀ ਹੈ ਤਾਂ ਅਜਿਹੀਆਂ ਦੁਕਾਨਾਂ ਹੋਰ ਖੋਲ੍ਹੀਆਂ ਜਾਣ। ਵਜ਼ੀਰ ਸਾਹਿਬ ਨੇ ਇਸ ਸਬੰਧੀ ਵਿਸ਼ਵਾਸ਼ ਵੀ ਦਿਲਾਇਆ ਹੈ ਕਿ ਦੁਕਾਨਾਂ ਐਨੀਆਂ ਹੋਣੀਆਂ ਚਾਹੀਦੀਆਂ ਹਨ ਜੋ ਕਿ ਹਰ ਆਦਮੀ ਦੀ ਪਹੁੰਚ ਵਿਚ ਹੋਣ।

ਇਸ ਦੇ ਨਾਲ ਹੀ ਨਾਲ ਮੈਂ ਇਸ ਰੈਜ਼ੋਲਿਊਸ਼ਨ ਦੇ ਮੂਵਰ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਬਾਰੇ ਸਿਆਪੇ ਕਰਨ ਵਿਚ ਤਾਂ ਤੁਸੀਂ ਪੱਕੇ ਹੋ। ਇਨ੍ਹਾਂ ਨੇ ਲੋਕਾਂ ਦੇ ਇਖਲਾਕ ਵਿਗਾੜੇ, ਉਦੋਂ ਹਰ ਆਦਮੀ ਬੇਈਮਾਨੀ ਕਰ ਰਿਹਾ ਸੀ, ਮਨਾਪਲੀ ਖੜੀ ਕੀਤੀ ਗਈ ਸੀ। ਬੜੇ ਬੜੇ ਕਾਰ-ਖਾਨੇ ਪਾਲਿਅਸਟਰ ਦੇ ਕਾਰਖਾਨੇ ਆਦਿ ਇਹ ਸਭ ਬਿਰਲੇ ਔਰ ਟਾਟੇ ਨੇ ਸੰਭਾਲੇ ਹੋਏ ਸੀ। ਇਹ ਹੀ ਨਹੀਂ ਇਨ੍ਹਾਂ ਨੇ ਉਦੋਂ ਕਿਸੇ ਗਰੀਬ ਆਦਮੀ ਨੂੰ ਨਹੀਂ ਬਖਸ਼ਿਆ। ਸਾਡੀ ਸਟੇਟ ਅੰਦਰ ਲੋਕਾਂ ਨੂੰ ਇਹ ਕੋਂਹਦੇ ਰਹੇ। ਇਨ੍ਹਾਂ ਨੇ ਦੁਕਾਨਦਾਰਾਂ ਨੂੰ ਲੁਟੇਰੇ ਕਿਹਾ ਹੈ। ਮੈਂ ਕਹਿੰਦਾ ਹਾਂ ਕਿ ਲੁਟੇਰੇ ਦੁਕਾਨਦਾਰ ਨਹੀਂ ਹਨ। ਬਲਕਿ ਲੁਟੇਰੇ ਕਾਰਖਾਨੇਦਾਰ ਹਨ ਔਰ ਇਨ੍ਹਾਂ ਨੂੰ ਸੁਧਾਰਨ ਦੀ ਲੋੜ ਹੈ। ਮੈਂ ਤਾਂ ਆਪ ਇਕ ਸਾਧਾਰਨ ਵਰਕਰ ਹਾਂ। ਇੱਕ ਮਾਮੂਲੀ ਕਿਸਾਨ ਹਾਂ ਜਿਸ ਦੇ ਘਰੋਂ ਸ਼ਾਇਦ ਦੋ ਬੋਰੀਆਂ ਕਣਕ ਜਾਂ ਮੱਕੀ ਦੀਆਂ ਵੀ ਨਾ ਨਿਕਲਣ। ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਸਾਡੀ ਸਰਕਾਰ ਨੂੰ ਰਾਜ ਭਾਗ ਸੰਭਾਲੇ ਨੂੰ 9 ਮਹੀਨੇ ਹੋ ਗਏ ਹਨ। ਇਨ੍ਹਾਂ 9 ਮਹੀਨਿਆਂ ਵਿਚ ਜੋ ਕੁਝ ਕੰਮ ਹੋਇਆ ਹੈ ਇਸਦਾ ਇਨ੍ਹਾਂ ਸਾਰਿਆਂ ਨੂੰ ਪਤਾ ਹੈ। ਇਹ ਜਿਹੜਾ ਸਾਡਾ ਬਜਟ ਹੈ, ਇਹ ਇਨਕਲਾਬੀ ਬਜਟ ਹੈ। ਇਸ ਨੂੰ ਇਨਕਲਾਬੀ ਬੱਜਟ ਕਹਿ ਲਵੋ, ਗਰੀਬਾਂ ਦੇ ਹਿਤ ਨੂੰ ਦੇਖਣ ਵਾਲਾ ਕਹਿ ਲਵੋ। ਚੇਅਰਮੈਨ ਸਾਹਿਬ, ਮੈਂ ਹਾਊਸ ਦਾ ਜ਼ਿਆਦਾ ਟਾਈਮ ਨਾ ਲੈਂਦਾ ਹੋਇਆ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਅਤੇ ਆਪਣੀ ਸਪੀਚ ਨੂੰ ਸਮਾਪਤ ਕਰਦਾ ਹਾਂ।

**ਕਾਮਰੇਡ ਸਰਵਣ ਸਿੰਘ ਚੀਮਾ** (ਨੂਰ ਮਹਿਲ) : ਚੇਅਰਮੈਨ ਸਾਹਿਬ, ਜਿਹੜਾ ਮਤਾ ਇਸ ਪਾਸੇ ਤੋਂ ਅੱਜ ਪੇਸ਼ ਕੀਤਾ ਗਿਆ ਹੈ ਮੈਂ ਉਸਦੇ ਸਬੰਧ ਵਿਚ ਕੁਝ ਕਹਿਣਾ ਚਾਹੁੰਦਾ ਹਾਂ। ਅੱਜ ਵੀ ਚੇਅਰਮੈਨ ਸਾਹਿਬ, ਜਦੋਂ ਮਤਾ ਪੇਸ਼ ਕੀਤਾ ਜਾ ਰਿਹਾ ਸੀ ਤਾਂ ਉਸ ਵੇਲੇ ਵੀ ਅਸੀਂ ਬੜੇ ਧਿਆਨ ਨਾਲ ਉਸ ਸੱਜਣ ਨੂੰ ਸੁਣਿਆ ਜਿਨ੍ਹਾਂ ਨੇ ਇਹ ਮਤਾ ਪੇਸ਼ ਕੀਤਾ। ਉਨ੍ਹਾਂ ਨੇ ਬੜਾ ਲੰਬਾ ਲੈਕਚਰ

ਉਸ ਉਤੇ ਦਿੱਤਾ। ਜਿਹੜੇ ਲੋਕ ਕੀਮਤਾਂ ਵਧਾਉਂਦੇ ਰਹੇ ਹਨ ਪਹਿਲੇ ਵੀ ਅਤੇ ਅੱਜ ਵੀ, ਮਤੇ ਨੂੰ ਮੂਵ ਕਰਨ ਵਾਲੇ ਨੇ ਉਨ੍ਹਾਂ ਲੋਕਾਂ ਦਾ ਜ਼ਿਕਰ ਨਹੀਂ ਕੀਤਾ ਅਤੇ ਉਨ੍ਹਾਂ ਨੇ ਇਕ ਘੰਟਾ ਹਾਊਸ ਦਾ ਵਕਤ ਜ਼ਾਇਆ ਕੀਤਾ। ਕੋਈ ਚੰਗੀ ਗੱਲ ਨਹੀਂ ਕੀਤੀ। (ਵਿਘਨ)

**ਸਰਦਾਰ ਬੇਅੰਤ ਸਿੰਘ :** ** ** **

**Mr. Chairman :** This is no point of order.

**ਕਾਮਰੇਡ ਸਰਵਣ ਸਿੰਘ ਚੀਮਾ :** ਚੇਅਰਮੈਨ ਸਾਹਿਬ, ਮੈਂ ਇਹ ਸਮਝਦਾ ਹਾਂ ਕਿ ਕੀਮਤਾਂ ਵਧਾਉਣ ਵਾਲੇ ਛੋਟੇ ਦੁਕਾਨਦਾਰ ਨਹੀਂ। ਉਨ੍ਹਾਂ ਨੇ ਕੀ ਕੀਮਤਾਂ ਵਧਾ ਲੈਣੀਆਂ ਹਨ? ਕੀਮਤਾਂ ਵਧਾ ਰਹੇ ਹਨ ਜ਼ਖੀਰੇਬਾਜ਼, ਧਨਾਢ ਲੋਕ ਅਤੇ ਇਜਾਰੇਦਾਰ, ਜਿਨ੍ਹਾਂ ਨੂੰ ਕਾਂਗਰਸ ਰਾਜ ਨੇ 30 ਸਾਲ ਪਾਲਿਆ। ਅੱਜ ਵੀ ਇਹ ਉਨ੍ਹਾਂ ਵੱਲ ਉਂਗਲੀ ਕਰਨ ਲਈ ਤਿਆਰ ਨਹੀਂ। ਤਿੰਨ ਸਤਰਾਂ ਦਾ ਮਤਾ ਸੀ ਅਤੇ ਉਸ ਉਤੇ ਇਕ ਘੰਟਾ ਲਾ ਦਿਤਾ। ਪਰ ਉਨ੍ਹਾਂ ਨੇ ਜ਼ਖੀਰੇਬਾਜ਼, ਧਨਾਢ ਲੋਕ ਅਤੇ ਇਜਾਰੇਦਾਰਾਂ ਬਾਰੇ ਇਕ ਲਫਜ਼ ਨਹੀਂ ਬੋਲਿਆ ਜਿਹੜੇ ਲਗਾਤਾਰ ਕੀਮਤਾਂ ਵਧਾਉਂਦੇ ਰਹੇ ਹਨ। ਮੈਂ ਇਨ੍ਹਾਂ ਸੱਜਣਾਂ ਨੂੰ ਕਹਿਣਾ ਚਾਹੁੰਦਾ ਹਾਂ. . . . । (ਵਿਘਨ)

**ਸਰਦਾਰ ਬੇਅੰਤ ਸਿੰਘ :** ** ** **

**ਸ੍ਰੀ ਸਭਾਪਤੀ :** ਇਹ ਜੋ ਕੁਝ ਬਿਨਾ ਪਰਮਿਸ਼ਨ ਕਹਿ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ।

**ਕਾਮਰੇਡ ਸਰਵਣ ਸਿੰਘ ਚੀਮਾ :** ਪੁਲੀਟੀਕਲ ਪਾਰਟੀਆਂ ਫੰਡ ਵੀ ਇਕੱਠਾ ਕਰਦੀਆਂ ਹਨ। (ਵਿਘਨ) ਇਸ ਤੋਂ ਕੋਈ ਇਨਕਾਰ ਨਹੀਂ ਕਰਦਾ ਪਰ ਚੇਅਰਮੈਨ ਸਾਹਿਬ, ਇਨ੍ਹਾਂ ਵਾਂਗ ਡਾਕੇ ਨਹੀਂ ਮਾਰੇ ਜਾਂਦੇ। ਇਨ੍ਹਾਂ ਨੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) 30 ਸਾਲ ਡਾਕੇ ਮਾਰੇ ਅਤੇ ਘਰ ਭਰ ਲਏ। ਹੁਣ ਇਹ ਇਸ ਤਰ੍ਹਾਂ ਬੋਲਦਿਆਂ ਨੂੰ ਰੋਕ ਰਹੇ ਹਨ, ਇਹ ਇਨ੍ਹਾਂ ਵਾਸਤੇ ਠੀਕ ਨਹੀਂ ਹੈ। (ਵਿਘਨ) ਜਦ ਮੈਂ ਜ਼ਖੀਰੇਬਾਜ਼ਾਂ ਅਤੇ ਇਜਾਰੇਦਾਰਾਂ ਦੀ ਗੱਲ ਕੀਤੀ ਹੈ ਮੇਰੇ ਸਤਿਕਾਰ ਯੋਗ ਮੈਂਬਰ ਨੂੰ ਕੀ ਤਕਲੀਫ ਹੋਈ ਹੈ। (ਵਿਘਨ)

---

## WALK-OUT

**ਸਰਦਾਰ ਬੇਅੰਤ ਸਿੰਘ :** ਚੇਅਰਮੈਨ ਸਾਹਿਬ, ਡਾਕੇ ਦਾ ਲਫਜ਼ ਐਕਸਪੰਜ ਕਰਾਓ। ਇਹ ਲਫਜ਼ ਅਨਪਾਰਲੀਮੈਂਟਰੀ ਹੈ। ਜੇ ਤੁਸੀਂ ਡਾਕੇ ਦਾ ਲਫਜ਼ ਨਹੀਂ ਕਟਾਓਗੇ ਤਾਂ ਅਸੀਂ ਵਾਕ ਆਊਟ ਕਰਾਂਗੇ।

**ਸ੍ਰੀ ਸਭਾਪਤੀ :** ਡਾਕੇ ਦਾ ਲਫਜ਼ ਅਨਪਾਰਲੀਮੈਂਟਰੀ ਨਹੀਂ ਹੈ।

**ਸਰਦਾਰ ਬੇਅੰਤ ਸਿੰਘ :** ਜੇ ਤੁਸੀਂ ਡਾਕੇ ਦਾ ਲਫਜ਼ ਨਹੀਂ ਕਟਾਉਂਦੇ ਤਾਂ ਅਸੀਂ as a protest walk-out ਕਰਦੇ ਹਾਂ।

(ਇਸ ਸਮੇਂ ਕਾਂਗਰਸ (ਆਈ) ਪਾਰਟੀ ਦੇ ਸਾਰੇ ਹਾਜ਼ਰ ਮਾਨਯੋਗ ਮੈਂਬਰ ਸਦਨ ਵਿਚੋਂ ਬਾਹਰ ਚਲੇ ਗਏ)

---

**Expunged/Not recorded as ordered by the Chair.

NON-OFFICIAL RESOLUTION RE. SETTING UP OF A NET-WORK OF CONSUMER CO-OPERATIVE STORES IN THE STATE TO EXERCISE EFFECTIVE CHECK ON THE SOARING PRICES OF ESSENTIAL ARTICLES AND TO CREATE A LINK BETWEEN THE PRODUCERS AND CONSUMERS

*(Resumption of Discussion)*

**ਕਾਮਰੇਡ ਸਰਵਣ ਸਿੰਘ ਚੀਮਾ**: ਜਿਹੜੇ ਜ਼ਖੀਰੇਬਾਜ਼ ਕੀਮਤਾਂ ਨੂੰ ਵਧਾਉਂਦੇ ਰਹੇ ਹਨ ਅਤੇ ਜਿਹੜੇ ਜ਼ਖੀਰੇਬਾਜ਼ਾਂ, ਇਜਾਰੇਦਾਰਾਂ , ਧਨਾਢਾਂ ਅਤੇ ਅਮੀਰ ਲੋਕਾਂ ਨੂੰ ਕਾਂਗਰਸ ਪਾਲਦੀ ਰਹੀ ਹੈ ਉਨ੍ਹਾਂ ਦੇ ਖਿਲਾਫ ਇਨ੍ਹਾਂ ਨੇ ਕੋਈ ਗਲ ਨਹੀਂ ਕੀਤੀ ਪਰ ਜਦ ਅਸੀਂ ਉਨ੍ਹਾਂ ਜ਼ਖੀਰੇਬਾਜ਼ਾਂ ਦੇ ਖਿਲਾਫ, ਬੇਈਮਾਨਾਂ ਦੇ ਖਿਲਾਫ ਗੱਲ ਕਰਨ ਦੀ ਕੋਸ਼ਿਸ਼ ਕੀਤੀ ਹੈ ਤਾਂ ਉਹ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਉਠਕੇ ਬਾਹਰ ਚਲੇ ਗਏ ਹਨ। ਇਹ ਇਨ੍ਹਾਂ ਲੋਕਾਂ ਦੇ ਭਾਈਵਾਲ ਹਨ। ਇਹ ਉਲ-ਟੀਆਂ ਸਿੱਧੀਆਂ ਗੱਲਾਂ ਕਰਕੇ ਬਾਹਰ ਚਲੇ ਗਏ ਹਨ। ਇਹ ਅੱਜ ਵੀ ਉਨ੍ਹਾਂ ਦੀ ਮੱਦਦ ਕਰ ਰਹੇ ਹਨ। ਕੀਮਤਾਂ ਵੱਧਣ ਦਾ ਅਸਲ ਕਾਰਨ ਸਾਨੂੰ ਲੱਭਣਾ ਚਾਹੀਦਾ ਹੈ। ਇਨ੍ਹਾਂ ਵੱਡੇ ਵੱਡੇ ਇਜਾਰੇਦਾਰਾਂ, ਜ਼ਖੀਰੇਬਾਜ਼ਾਂ ਨੂੰ 8-9 ਮਹੀਨਿਆਂ ਵਿਚ ਅੰਦਰ ਨਹੀਂ ਦਿਤਾ ਗਿਆ ਇਨ੍ਹਾਂ ਨੂੰ ਅੰਦਰ ਕੀਤਾ ਜਾਵੇ ਤਾਕਿ ਬਾਕੀਆਂ ਨੂੰ ਸਮਝ ਪੈ ਜਾਵੇ ਕਿ ਸਾਡੀ ਸਰਕਾਰ ਸਰਮਾਇਦਾਰਾਂ ਨੂੰ ਹੱਥ ਪਾਉਣਾ ਚਾਹੁੰਦੀ ਹੈ। ਕਾਂਗਰਸ ਨੇ 30 ਸਾਲਾਂ ਵਿਚ ਕੁਝ ਨਹੀਂ ਕੀਤਾ। ਇਨ੍ਹਾਂ ਕੋਲ ਖੱਪ ਪਾਉਣ ਤੋਂ ਇਲਾਵਾ ਹੋਰ ਕੁਝ ਨਹੀਂ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਜਿਹੜੇ ਲੋਕ ਕੀਮਤਾਂ ਵਧਾਉਣ ਦੇ ਜ਼ਿਮੇਦਾਰ ਹਨ, ਸਾਡੀ ਸਰਕਾਰ ਨੂੰ ਉਨ੍ਹਾਂ ਨੂੰ ਹੱਥ ਪਾਉਣਾ ਚਾਹੀਦਾ ਹੈ ਤਾਂਕਿ ਲੋਕਾਂ ਨੂੰ ਸੁਖ ਦਾ ਸਾਹ ਮਿਲ ਸਕੇ।

ਚੇਅਰਮੈਨ ਸਾਹਿਬ, 'ਪਨਸੱਪ' ਦੀਆਂ ਦੁਕਾਨਾਂ ਬਾਰੇ ਇਨ੍ਹਾਂ ਨੇ ਕੁਝ ਕਿਹਾ । ਮੈਂ ਸਮਝਦਾ ਹਾਂ ਕਿ ਇਹ ਸਰਕਾਰ ਵਧਾਈ ਦੀ ਪਾਤਰ ਹੈ, ਇਹ ਸਰਕਾਰ ਵਧਾਈ ਦੀ ਹੱਕਦਾਰ ਹੈ ਜਿਸ ਨੇ 'ਪਨਸੱਪ' ਦੀਆਂ ਦੁਕਾਨਾਂ ਖੋਲ੍ਹੀਆਂ ਹਨ ਅਤੇ ਖਜ਼ਾਨੇ ਵਿਚੋਂ ਇਸ ਪਾਸੇ ਪੈਸਾ ਲਾਕੇ ਲੋਕਾਂ ਤੱਕ ਚੀਜ਼ਾਂ ਪਹੁੰਚਾਉਣ ਦੀ ਕੋਸ਼ਿਸ਼ ਕੀਤੀ ਹੈ। ਇਥੇ ਕਿਹਾ ਗਿਆ ਹੈ ਕਿ ਆਟਾ ਨਹੀਂ ਮਿਲਦਾ, ਸਾਫ ਬੂਰਾ ਨਹੀਂ ਮਿਲਦਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਕਾਂਗਰਸ ਰਾਜ ਵਿਚ ਅਜਿਹੀਆਂ ਦੁਕਾਨਾਂ ਖੋਲ੍ਹਣ ਦੀ ਕੋਸ਼ਿਸ਼ ਨਹੀਂ ਕੀਤੀ ਗਈ। ਇਹ ਦੁਕਾਨਾਂ ਇਸ ਸਰਕਾਰ ਨੇ ਖੋਲ੍ਹੀਆਂ ਹਨ, ਇਹ ਗਲ ਇਨ੍ਹਾਂ ਨੂੰ (ਕਾਂਗਰਸ ਪਾਰਟੀ ਨੂੰ ਸੰਬੋਧਨ ਕਰਦੇ ਹੋਏ) ਮੰਨਣੀ ਚਾਹੀਦੀ ਹੈ। ਇਸ਼ਦਾ ਲੋਕਾਂ ਨੂੰ ਫਾਇਦਾ ਹੋਇਆ ਹੈ ਇਹ ਗੱਲ ਇਨ੍ਹਾਂ ਨੂੰ ਮੰਨਣੀ ਚਾਹੀਦੀ ਹੈ। ਇਹ ਜਿਹੜੀਆਂ ਦੁਕਾਨਾਂ ਖੋਲ੍ਹੀਆਂ ਹਨ, ਜਿਨ੍ਹਾਂ ਰਾਹੀਂ ਅਸੀਂ ਗਰੀਬ ਲੋਕਾਂ ਨੂੰ ਸਹੂਲਤਾਂ ਦੇਣੀਆਂ ਚਾਹੁੰਦੇ ਹਾਂ, ਉਨ੍ਹਾਂ ਦੁਕਾਨਾਂ ਤੇ ਅੱਜ ਵੀ ਚੋਰੀ ਹੋ ਰਹੀ ਹੈ। ਇਸ ਚੋਰੀ ਨੂੰ ਰੋਕਣਾ ਚਾਹੀਦਾ ਹੈ। ਉਨ੍ਹਾਂ ਦੁਕਾਨਾਂ ਤੋਂ ਜਿਹੜਾ ਮਾਲ ਮਿਲਦਾ ਹੈ, ਉਨ੍ਹਾਂ ਵਿਚੋਂ ਦਾਲਾਂ ਚੋਰੀ ਹੁੰਦੀਆਂ ਹਨ। ਦਾਲਾਂ ਵਿਚ ਮਿਲਾਵਟ ਕੀਤੀ ਜਾਂਦੀ ਹੈ । ਉਨ੍ਹਾਂ ਦੁਕਾਨਾਂ ਤੇ ਬਹੁਤ ਸਾਰੀਆਂ ਚੀਜ਼ਾਂ ਨਹੀਂ ਆਉਂਦੀਆਂ। ਜੇਕਰ ਆਉਂਦੀਆਂ ਹਨ ਤਾਂ ਉਹ ਗਰੀਬਾਂ ਨੂੰ ਨਹੀਂ ਮਿਲਦੀਆਂ। ਇਸ ਤਰ੍ਹਾਂ ਸਰਕਾਰ ਦਾ ਪੈਸਾ ਜ਼ਾਇਆ ਹੁੰਦਾ ਹੈ ਅਤੇ ਗਰੀਬਾਂ ਨੂੰ ਜਿਹੜੀਆਂ ਸਹੂਲਤਾਂ ਦੇਣੀਆਂ ਹਨ ਉਹ ਨਹੀਂ ਮਿਲਦੀਆਂ। ਐਸਾ ਪ੍ਰਬੰਧ ਕਰਨਾ ਚਾਹੀਦਾ ਹੈ ਕਿ ਜਿਹੜੇ ਇਸ ਵਿਚ ਚੋਰ ਹਨ, ਜਿਹੜੇ ਚੋਰੀ ਕਰਦੇ ਹਨ ਉਨ੍ਹਾਂ ਨੂੰ ਪਕੜਿਆ ਜਾਵੇ ਅਤੇ ਗਰੀਬ ਲੋਕਾਂ ਤੱਕ ਚੀਜ਼ਾਂ ਪਹੁੰਚਾਈਆਂ ਜਾਣ। ਜਿਹੜੀ ਵਿਚਾਲੇ ਚੋਰੀ ਹੁੰਦੀ ਹੈ ਉਸਨੂੰ ਰੋਕਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਇਨ੍ਹਾਂ ਦੁਕਾਨਾਂ ਤੋਂ ਜਿਹੜੀਆਂ ਤਿੰਨ ਚਾਰ ਚੀਜ਼ਾਂ ਮਿਲਦੀਆਂ ਹਨ ਉਸ ਦੀ ਬਜਾਏ ਜਿੰਨੀਆਂ ਗਰੀਬ ਲੋਕਾਂ ਦੇ ਵਰਤਣ ਵਾਲੀਆਂ ਚੀਜ਼ਾਂ ਹਨ, ਨਿੱਤ ਦਿਹਾੜੇ ਘਰਾਂ ਵਿਚ ਵਰਤੋਂ ਵਿਚ ਆਉਣ ਵਾਲੀਆਂ ਚੀਜ਼ਾਂ ਹਨ, ਉਹ ਇਨ੍ਹਾਂ ਦੁਕਾਨਾਂ ਤੋਂ ਮਿਲਣੀਆਂ ਚਾਹੀਦੀਆਂ ਹਨ। ਦੁਕਾਨਾਂ ਹੋਰ ਖੋਲ੍ਹਣੀਆਂ ਚਾਹੀਦੀਆਂ ਹਨ। ਜਿਥੇ 500 ਦੀ ਆਬਾਦੀ ਹੈ ਉਥੇ ਇਹ ਦੁਕਾਨਾਂ ਖੋਲ੍ਹਣ ਦਾ

ਐਲਾਨ ਗੌਰਮਿੰਟ ਨੂੰ ਕਰਨਾ ਚਾਹੀਦਾ ਹੈ। ਜਿਥੇ 500 ਦੀ ਆਬਾਦੀ ਹੈ ਉਥੇ 'ਪਨਸੱਪ' ਦੀ ਇਕ ਦੁਕਾਨ ਜ਼ਰੂਰ ਖੋਲ੍ਹੀ ਜਾਵੇ ਅਤੇ ਉਥੋਂ ਤਿੰਨ ਚਾਰ ਚੀਜ਼ਾਂ ਦੀ ਥਾਂ 12-13 ਚੀਜ਼ਾਂ ਮਿਲਣੀਆਂ ਚਾਹੀਦੀਆਂ ਹਨ। ਜਿੱਥੋਂ ਤੱਕ ਚੋਰੀ ਨੂੰ ਰੋਕਣ ਦਾ ਸਵਾਲ ਹੈ, ਜਿੱਥੋਂ ਤੱਕ ਉਥੇ ਜ਼ਰੂਰੀ ਚੀਜ਼ਾਂ ਭੇਜਣ ਦਾ ਸਵਾਲ ਹੈ ਜਾਂ ਦੁਕਾਨਾਂ ਖੋਲ੍ਹਣ ਦਾ ਸਵਾਲ ਹੈ ਇਸ ਦਾ ਸ਼ਹਿਰਾਂ ਵਿਚ ਕੁਝ ਅਸਰ ਚੰਗਾ ਹੋਵੇਗਾ ਲੇਕਿਨ ਪਿੰਡਾਂ ਵਿਚ ਇਨ੍ਹਾਂ ਦੁਕਾਨਾਂ ਦਾ ਅਜੇ ਤੱਕ ਲੋਕਾਂ ਤੇ ਕੋਈ ਅਸਰ ਨਹੀਂ ਹੋਇਆ। ਪਿੰਡਾਂ ਵਿਚ ਹੋਰ ਦੁਕਾਨਾਂ ਖੋਲ੍ਹ ਕੇ ਉਨ੍ਹਾਂ ਨੂੰ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ ਅਤੇ ਚੀਜ਼ਾਂ ਗਰੀਬ ਲੋਕਾਂ ਤੱਕ ਪਹੁੰਚਾਉਣੀਆਂ ਚਾਹੀਦੀਆਂ ਹਨ।

ਅਗਲੀ ਗੱਲ ਮੈਂ, ਚੇਅਰਮੈਨ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਕੁਝ ਚੀਜ਼ਾਂ ਦੀਆਂ ਕੀਮਤਾਂ ਘਟੀਆਂ ਹਨ, ਉਸ ਨਾਲ ਖੁਸ਼ੀ ਹੋਣੀ ਚਾਹੀਦੀ ਹੈ। ਇਕੋ ਵਾਰ ਅੱਖਾਂ ਬੰਦ ਕਰਕੇ ਨਹੀਂ ਕਹੀ ਜਾਣਾ ਚਾਹੀਦਾ ਕਿ ਕੀਮਤਾਂ ਨਹੀਂ ਘਟੀਆਂ। ਕੁਝ ਚੀਜ਼ਾਂ ਦੀਆਂ ਕੀਮਤਾਂ ਘਟੀਆਂ ਹਨ, ਇਹ ਖੁਸ਼ੀ ਦੀ ਗੱਲ ਹੈ। ਮੈਂ ਇਸ ਗੱਲ ਵਿਚ ਬਹੁਤਾ ਨਾ ਜਾਂਦਾ ਹੋਇਆ ਹਾਊਸ ਦਾ ਟਾਈਮ ਖਰਾਬ ਨਹੀਂ ਕਰਨਾ ਚਾਹੁੰਦਾ। ਪਰ ਮੈਂ ਇਕ ਗੱਲ, ਚੇਅਰਮੈਨ ਸਾਹਿਬ, ਸਪੱਸ਼ਟ ਤੌਰ ਤੇ ਕਹਿਣੀ ਚਾਹੁੰਦਾ ਹਾਂ ਕਿ ਸੀਮਿੰਟ ਸਾਰੀਆਂ ਥਾਵਾਂ ਤੇ ਬਲੈਕ ਹੋ ਰਿਹਾ ਹੈ। ਮੈਂ ਆਪਣੇ ਹਲਕੇ ਵਿਚ ਘੁੰਮ ਕੇ ਦੇਖਿਆ ਹੈ ਕਿ ਲੋਕੀਂ ਉਥੇ ਤਰਾਹ ਤਰਾਹ ਕਰ ਰਹੇ ਹਨ। ਕੀਮਤਾਂ ਵਿਚ ਕੇਵਲ ਵਾਧਾ ਹੀ ਨਹੀਂ ਹੋਇਆ ਸਗੋਂ ਛੜੱਪੇ ਮਾਰ ਕੇ ਇਹ ਉਤਾਂਹ ਚੜ੍ਹ ਗਈਆਂ ਹਨ। ਸੀਮਿੰਟ ਦੀਆਂ ਕੀਮਤਾਂ ਦੁੱਗਣੀਆਂ ਲਈਆਂ ਜਾ ਰਹੀਆਂ ਹਨ। ਜੋ ਸੀਮਿੰਟ ਦੇ ਇਕ ਬੋਰੇ ਦੀ ਕੀਮਤ ਹੈ ਉਹ ਦੁੱਗਣੀ ਲਈ ਜਾ ਰਹੀ ਹੈ ਅਤੇ ਅੰਨ੍ਹੀ ਪਈ ਹੋਈ ਹੈ। ਮੈਂ ਸਮਝਦਾ ਹਾਂ ਕਿ ਗੌਰਮਿੰਟ ਨੂੰ ਫੌਰੀ ਤੌਰ ਤੇ ਇਸ ਪਾਸੇ ਧਿਆਨ ਦੇ ਕੇ ਇਹ ਲੁੱਟ ਸੀਮਿੰਟ ਵਿਚ ਜਿਹੜੀ ਹੋ ਰਹੀ ਹੈ ਇਸਨੂੰ ਰੋਕਣਾ ਚਾਹੀਦਾ ਹੈ। ਜਿਹੜੇ ਇਹ ਐਮ. ਐਲ. ਏ. ਸਾਹਿਬਾਨ ਬੈਠੇ ਹਨ ਉਨ੍ਹਾਂ ਸਾਰਿਆਂ ਨੂੰ ਪਤਾ ਹੈ ਕਿ ਸੀਮਿੰਟ ਵਿਚ ਬਲੈਕ ਹੋ ਰਹੀ ਹੈ। ਮੈਂ ਕਹਿੰਦਾ ਹਾਂ ਕਿ ਚਾਹੇ ਕੋਈ ਕਿਸੇ ਪਾਰਟੀ ਨਾਲ ਤੁਅੱਲਕ ਰਖਦਾ ਹੋਵੇ ਉਸਨੂੰ ਬਿਲਕੁਲ ਮੁਆਫ ਨਹੀਂ ਕਰਨਾ ਚਾਹੀਦਾ ਅਤੇ ਉਨ੍ਹਾਂ ਤੇ ਬਿਲਕੁਲ ਕੋਈ ਤਰਸ ਨਹੀਂ ਖਾਣਾ ਚਾਹੀਦਾ। ਇਹ ਸੀਮਿੰਟ ਕੌਣ ਬਲੈਕ ਕਰਦੇ ਹਨ? ਇਹ ਸੀਮਿੰਟ ਉਹ ਲੋਕ ਬਲੈਕ ਕਰਦੇ ਹਨ ਜਿਨ੍ਹਾਂ ਨੇ 30 ਸਾਲ ਇਥੇ ਰਾਜ ਕੀਤਾ ਅਤੇ ਹੁਣ ਉਨ੍ਹਾਂ ਦੇ ਚੇਲੇ ਚਪਾਟੇ ਜੋ ਹਨ ਉਨ੍ਹਾਂ ਨੂੰ ਆਦਤਾਂ ਪਈਆਂ ਹੋਈਆਂ ਹਨ। ਉਹ ਬਲੈਕ ਕਰਦੇ ਹਨ ਅਤੇ ਕਿਸੇ ਦੀ ਪੇਸ਼ ਨਹੀਂ ਜਾਣ ਦਿੰਦੇ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਨੂੰ ਇਸ ਬਲੈਕ ਦੇ ਖਿਲਾਫ ਕਾਰਵਾਈ ਕਰਨੀ ਚਾਹੀਦੀ ਹੈ। ਜਿਹੜੇ ਗਰੀਬ ਆਦਮੀ ਨੂੰ, ਗਰੀਬ ਕਿਸਾਨ ਨੂੰ 2-3, 4 ਜਾਂ 5 ਬੋਰੇ ਸੀਮਿੰਟ ਦੇ ਚਾਹੀਦੇ ਹਨ ਉਹ ਉਸਨੂੰ ਸਹੀ ਰੇਟ ਤੇ ਮਿਲ ਸਕਣ ਅਤੇ ਉਹ ਆਪਣੇ ਮਕਾਨ ਜਾਂ ਕਿਸੀ ਥਾਂ ਦੀ ਮੁਰੰਮਤ ਕਰਵਾ ਸਕਣ। (ਘੰਟੀ) ਚੇਅਰਮੈਨ ਸਾਹਿਬ, ਪਹਿਲੇ ਜਿਹੜੇ ਮੈਂਬਰ ਸਾਹਿਬਾਨ ਬੋਲੇ ਹਨ ਉਨ੍ਹਾਂ ਨੂੰ ਖੁਲ੍ਹਾ ਟਾਈਮ ਦਿਤਾ ਗਿਆ ਹੈ। ਮੈਂ ਇਸ ਕਿਸਮ ਦੀਆਂ ਗੱਲਾਂ ਕਰਕੇ ਸਦਨ ਦਾ ਵਕਤ ਨਹੀਂ ਜ਼ਾਇਆ ਕਰਾਂਗਾ ਜਿਸ ਤਰ੍ਹਾਂ ਕਿ ਅਗੇ ਕੀਤਾ ਗਿਆ ਹੈ। ਮੈਂ ਉਹੀ ਗਲਾਂ ਕਰਾਂਗਾ ਜਿਹੜੀਆਂ ਮਤੇ ਨਾਲ ਸਬੰਧਤ ਹੋਣ।

ਫਿਰ, ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕੋਲਾ ਨਹੀਂ ਮਿਲ ਰਿਹਾ। ਕੋਲਾ ਬਲੈਕ ਵਿਚ ਮਿਲ ਰਿਹਾ ਹੈ। ਇੱਟਾਂ ਨਹੀਂ ਮਿਲ ਰਹੀਆਂ। ਇਟਾਂ ਬਲੈਕ ਵਿਚ ਮਿਲ ਰਹੀਆਂ

[ਕਾਮਰੇਡ ਸਰਵਣ ਸਿੰਘ ਚੀਮਾ]

ਹਨ ਅਤੇ ਉਸਦਾ ਸਾਰਾ ਭਾਰ ਗਰੀਬ ਮਜ਼ਦੂਰ ਤੇ ਪੈ ਰਿਹਾ ਹੈ, ਗਰੀਬ ਕਿਸਾਨ ਤੇ ਪੈ ਰਿਹਾ ਹੈ। ਜਿਸ ਵਿਚਾਰੇ ਕੋਲ ਆਪਣਾ ਮਕਾਨ ਨਹੀਂ ਜਾਂ ਮਕਾਨ ਕੱਚਾ ਹੈ ਅਗਰ ਉਹ ਉਸ ਮਕਾਨ ਨੂੰ ਪੱਕਾ ਬਣਾਉਣਾ ਚਾਹੁੰਦਾ ਹੈ ਤਾਂ ਇੱਟਾਂ ਨਹੀਂ ਮਿਲਦੀਆਂ। ਉਹ ਬਲੈਕ ਵਿਚ ਇੱਟਾਂ ਨਹੀਂ ਖਰੀਦ ਸਕਦਾ ਇਸ ਦੀ ਬਲੈਕ ਨੂੰ ਰੋਕਣਾ ਚਾਹੀਦਾ ਹੈ। ਜੇ ਇਸਦੇ ਬਾਰੇ ਕਿਹਾ ਗਿਆ ਤਾਂ ਇਹ ਦਸਿਆ ਗਿਆ ਕਿ ਛਾਪੇ ਮਾਰੇ ਜਾ ਰਹੇ ਹਨ। ਚੇਅਰਮੈਨ ਸਾਹਿਬ, ਇਹ ਛਾਪੇ ਕੌਣ ਮਾਰਦਾ ਹੈ? ਇਹ ਛਾਪੇ ਉਹ ਲੋਕ ਮਾਰ ਰਹੇ ਹਨ ਜਿਹੜੇ ਅਗੇ ਹੀ ਭੱਠੇ ਦੇ ਮਾਲਕਾਂ ਨਾਲ ਮਿਲੇ ਹੋਏ ਹਨ। ਜਿਹੜੇ ਭੱਠਿਆਂ ਦੇ ਮਾਲਕਾਂ ਨਾਲ ਮਿਲ ਚੁੱਕੇ ਹਨ ਉਹ ਛਾਪੇ ਨਹੀਂ ਮਾਰਦੇ ਸਗੋਂ ਪਹਿਲਾਂ ਹੀ ਉਨ੍ਹਾਂ ਨੂੰ ਇਤ-ਲਾਹ ਦੇ ਦਿੰਦੇ ਹਨ ਕਿ ਅੱਜ ਤੁਹਾਡੇ ਛਾਪਾ ਮਾਰ ਰਹੇ ਹਾਂ, ਤੁਸੀਂ ਆਪਣਾ ਕੋਈ ਪ੍ਰਬੰਧ ਕਰ ਲਓ। ਇਸ ਲਈ ਮੈਂ ਇਸ ਸਰਕਾਰ ਨੂੰ ਕਹਿੰਦਾ ਹਾਂ ਕਿ ਇਸ ਵੱਲ ਉਨ੍ਹਾਂ ਨੂੰ ਆਪਣਾ ਖਾਸ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ। ਇਹ ਤਾਂ 30 ਸਾਲਾਂ ਵਿਚ ਬਦਨਾਮ ਹੋਏ ਹਨ। ਪਰ ਇਸ ਸਰਕਾਰ ਨੂੰ ਹੁਣੇ ਹੀ ਲੋਕਾਂ ਨੇ ਕੋਸਣਾ ਸ਼ੁਰੂ ਕਰ ਦਿੱਤਾ ਹੈ ਕਿ ਇੱਟਾਂ ਆਪਣੇ ਆਪ ਹੀ ਬਲੈਕ ਕਰਵਾਉਂਦੇ ਹਨ। ਮੈਂ, ਚੇਅਰਮੈਨ ਸਾਹਿਬ, ਬੇਨਤੀ ਕਰਾਂਗਾ ਕਿ ਇੱਟਾਂ ਦੀ ਜਿਹੜੀ ਬਲੈਕ ਹੈ ਉਸ ਨੂੰ ਬਿਲਕੁਲ ਬੰਦ ਕਰਨਾ ਚਾਹੀਦਾ ਹੈ ਔਰ ਇਸ ਕਿਸਮ ਦੀ ਕੋਈ ਕਮੇਟੀ ਬਣਾਉਣੀ ਚਾਹੀਦੀ ਹੈ ਜਿਹੜੀ ਪੂਰੀ ਤਰ੍ਹਾਂ ਥਾਰੋਲੀ ਡਿਸਕਸ ਕਰਕੇ ਦੇਖੇ ਕਿ ਆਇਆ ਇਸ ਦੇ ਲਈ ਕੀ ਪ੍ਰਬੰਧ ਹੋ ਸਕਦਾ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਨੂੰ ਸੀਰੀਅਸਲੀ ਹੱਥ ਪਾਉਣਾ ਚਾਹੀਦਾ ਹੈ। ਇਸ ਤਰ੍ਹਾਂ ਗੱਲਾਂ ਨਾਲ ਇੱਟਾਂ ਦੀ ਬਲੈਕ ਖਤਮ ਨਹੀਂ ਹੋਣੀ। (ਘੰਟੀ) (ਵਿਘਨ) ਖੰਨੇ ਦੇ ਬਾਰੇ ਤੁਸੀਂ ਪੜ੍ਹਿਆ ਹੋਵੇਗਾ। ਚੇਅਰਮੈਨ ਸਾਹਿਬ, 'ਹਿੰਦ ਸਮਾਚਾਰ' ਵਿਚ ਜੋ ਆਇਆ ਹੈ, ਉਹ ਠੀਕ ਹੈ। ਇਹੋ ਜਿਹੀਆਂ ਗਲਾਂ ਨਹੀਂ ਹੋਣੀਆਂ ਚਾਹੀਦੀਆਂ। ਜਿਹੜੇ ਪੁਲੀਟੀਕਲ ਲੋਕ ਪ੍ਰੈਸ਼ਰ ਪਾਉਂਦੇ ਹਨ ਕਿ ਇਹ ਧੰਦਾ ਕਰਨ ਵਾਲੇ ਲੋਕ ਛੱਡ ਦਿਤੇ ਜਾਣ ਇਹ ਮਾੜੀ ਗੱਲ ਹੈ। ਉਨ੍ਹਾਂ ਨੂੰ ਜ਼ਰੂਰ ਇਸ ਗਲੋਂ ਰੋਕਣਾ ਚਾਹੀਦਾ ਹੈ। ਮਾੜੇ ਕੰਮਾਂ ਵਾਸਤੇ ਪੁਲੀਟੀਕਲ ਪ੍ਰੈਸ਼ਰ ਨਹੀਂ ਪੁਆਉਣਾ ਚਾਹੀਦਾ। (ਵਿਘਨ) (ਘੰਟੀ)

ਅੰਤ ਵਿਚ, ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਥੇ ਸਵੇਰੇ ਗੰਨੇ ਦਾ ਸਵਾਲ ਆਇਆ ਸੀ। ਅੱਜ ਗੰਨੇ ਦੀਆਂ ਪਰਚੀਆਂ ਵਿਚ ਬਹੁਤ ਧਾਂਦਲੀ ਮਚੀ ਹੋਈ ਹੈ। ਵੱਡੇ ਕਿਸਾਨ ਖਾਸ ਤੌਰ ਤੇ ਜਗੀਰਦਾਰ ਜਿਸ ਦਾ ਬਹੁਤਾ ਗੰਨਾ ਹੁੰਦਾ ਹੈ ਉਸਨੇ ਸਾਰੇ ਦਾ ਸਾਰਾ ਸੁੱਟ ਦਿੱਤਾ ਹੈ ਅਤੇ ਛੋਟਾ ਕਿਸਾਨ ਜੋ ਹੈ ਉਸਦਾ ਬੁਰਾ ਹਾਲ ਹੈ। ਉਨ੍ਹਾਂ ਦੇ ਬੁਰੇ ਹਾਲ ਤੇ ਬਾਂਕੇ ਦਿਹਾੜੇ ਹਨ। (ਘੰਟੀ) 50 ਰੁਪਏ ਪਰਚੀ ਵਿਕ ਰਹੀ ਹੈ ਇਸ ਪਾਸੇ ਵੀ ਧਿਆਨ ਦੇਣਾ ਚਾਹੀਦਾ ਹੈ। ਬੱਸ ਜੀ ਇਤਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸਰਦਾਰ ਗੁਰਦੇਵ ਸਿੰਘ ਬਾਦਲ (ਪੰਜ ਗਰਾਈਂ, ਐਸ. ਸੀ.)**: ਚੇਅਰਮੈਨ ਸਾਹਿਬ, ਅੱਜ ਜਿੰਨੇ ਵੀ ਇਹ ਸੱਜਣ ਬੋਲੇ ਹਨ ਉਨ੍ਹਾਂ ਬੋਲਣ ਵਾਲਿਆਂ ਸੱਜਣਾਂ ਨੇ ਕੁਝ ਸਰਕਾਰ ਤੇ ਅਟੈਕ ਕੀਤੇ ਹਨ। ਸਰਕਾਰ ਨੇ ਬੜੀ ਮਹਿੰਗਾਈ ਕੀਤੀ ਹੈ, ਸਰਕਾਰ ਨੇ ਫਲਾਣਾ ਰੇਟ ਵਧਾ ਦਿੱਤਾ ਹੈ, ਸਰਕਾਰ ਨੇ ਫਲਾਣਾ ਰੇਟ ਵਧਾ ਦਿੱਤਾ ਹੈ ਜੀ, ਪਰ ਮੈਂ ਉਨ੍ਹਾਂ ਸੱਜਣਾ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਵਾਕਿਆ ਹੀ ਬਹੁਤ ਕੁਝ ਵਧਾਇਆ ਹੈ। ਮੈਂ ਉਨ੍ਹਾਂ ਦੀ ਇਸ ਗੱਲ ਨਾਲ ਸਹਿਮਤ ਹਾਂ ਕਿ ਸਰਕਾਰ ਨੇ ਬੜਾ ਵਾਧਾ ਕੀਤਾ ਹੈ। ਪਰ ਉਨ੍ਹਾਂ ਦੇ ਇਹ ਦੱਸਣ ਤੇ ਮੈਂ ਨਹੀਂ ਖੁਸ਼ ਕਿਉਂਕਿ ਉਨ੍ਹਾਂ ਨੇ ਠੀਕ ਢੰਗ ਨਾਲ ਨਹੀਂ ਦੱਸਿਆ ਕਿ ਕਾਹਦੇ ਵਿਚ ਵਾਧਾ ਹੋਇਆ ਹੈ। ਜੋ ਵਾਧਾ ਹੋਇਆ ਹੈ ਉਹ ਮੈਂ ਦੱਸਣਾ ਚਾਹੁੰਦਾ ਹਾਂ। ਚੇਅਰਮੈਨ ਸਾਹਿਬ, ਵਾਧਾ ਹੋਇਆ ਹੈ? ਲੋਕਾਂ ਦੀ ਇੱਜ਼ਤ ਵਿਚ

ਸਰਕਾਰ ਨੇ ਵਾਧਾ ਕੀਤਾ ਹੈ, ਸਰਕਾਰ ਨੇ ਲੋਕਾਂ ਨੂੰ ਬੋਲਣ ਦੀ ਆਗਿਆ ਦਿਤੀ ਹੈ, ਇਸ ਦੇ ਵਿਚ ਵਾਧਾ ਹੋਇਆ ਹੈ। ਇਸ ਗਲ ਦਾ ਵਾਧਾ ਹੋਇਆ ਹੈ, ਚੇਅਰਮੈਨ ਸਾਹਿਬ, ਕਿ ਕੋਈ ਕਿਸੇ ਦੇ ਖਿਲਾਫ ਲਿਖ ਸਕਦਾ ਹੈ, ਬੋਲ ਸਕਦਾ ਹੈ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਸਰਕਾਰ ਨੇ ਇਹ ਵਾਧਾ ਕੀਤਾ ਹੈ। ਚੇਅਰਮੈਨ ਸਾਹਿਬ, ਸੜਕਾਂ ਵਿਚ ਸਰਕਾਰ ਨੇ ਵਾਧਾ ਕੀਤਾ ਹੈ। ਹੋਰ ਸੜਕਾਂ ਸਰਕਾਰ ਨੇ ਬਣਾਉਣੀਆਂ ਸ਼ੁਰੂ ਕਰ ਦਿਤੀਆਂ ਹਨ। ਸਰਕਾਰ ਨੇ ਇਹ ਵਾਧਾ ਕੀਤਾ ਹੈ ਕਿ ਖਾਲਾਂ ਪੱਕੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਹਨ, ਪਿੰਡਾਂ ਵਿਚ ਨਾਲੀਆਂ ਅਤੇ ਗਲੀਆਂ ਪੱਕੀਆਂ ਕਰਨੀਆਂ ਸ਼ੁਰੂ ਕਰ ਦਿਤੀਆਂ ਹਨ। ਇਹ ਸਰਕਾਰ ਨੇ ਵਾਧਾ ਕੀਤਾ ਹੈ ਪਰ ਇਹ ਉਹ ਵਾਧੇ ਦੱਸਣ ਵਿਚ ਖੁਸ਼ ਨਹੀਂ ਹੁੰਦੇ ਕਿਉਂਕਿ ਇਨ੍ਹਾਂ ਨੇ ਆਪਣੇ 30 ਸਾਲਾਂ ਦੇ ਵਿਚ ਲੋਕਾਂ ਦਾ ਗਲਾ ਹੀ ਘੁੱਟ ਕੇ ਰਖਿਆ ਹੈ। ਪਰ ਇਸ ਸਰਕਾਰ ਨੇ ਆਉਂਦੇ ਹੀ 9 ਮਹੀਨਿਆਂ ਵਿਚ ਇਤਨਾ ਵਾਧਾ ਕੀਤਾ ਹੈ। ਮੇਰੇ ਪਾਸ ਜੋ ਸਰਕਾਰ ਨੇ ਕੰਮਾਂ ਵਿਚ ਵਾਧਾ ਕੀਤਾ ਹੈ ਉਸ ਦੀ ਬੜੀ ਲੰਮੀ ਚੌੜੀ ਲਿਸਟ ਹੈ। ਪਰ ਟਾਈਮ ਥੋੜਾ ਹੋਣ ਕਾਰਨ ਮੈਂ ਮੋਟੇ ਸ਼ਬਦਾਂ ਵਿਚ ਹੀ ਕਹਿਣਾ ਚਾਹੁੰਦਾ ਹਾਂ ਕਿ ਜੋ ਇਸ ਸਰਕਾਰ ਨੇ 9 ਮਹੀਨਿਆਂ ਵਿਚ ਇਤਨਾ ਵਾਧਾ ਕੀਤਾ ਹੈ ਇਸ ਲਈ ਇਸ ਸਰਕਾਰ ਨੇ ਪੈਸੇ ਕੋਈ ਚੋਰੀ ਨਹੀਂ ਕਰਕੇ ਲਿਆਂਦੇ। 96-97 ਕਰੋੜ ਰੁਪਏ ਦੇ ਘਾਟੇ ਦਾ ਬੱਜਟ ਹੋਣ ਦੇ ਬਾਵ-ਜੂਦ ਇਸ ਸਰਕਾਰ ਨੇ ਇੰਨੇ ਵਾਧੇ ਕੀਤੇ ਹਨ। ਇਹ ਕਿਵੇਂ ਕੀਤਾ ਹੈ ? ਕਿਉਂਕਿ ਇਹ ਹੁਣ ਦੀ ਸਰਕਾਰ ਲੋਕਾਂ ਦੀ ਸਰਕਾਰ ਹੈ ਅਤੇ ਪਿਛਲੀ ਸਰਕਾਰ ਜਿਹੜੀ ਸੀ ਉਹ ਲੁਟੇਰਿਆਂ ਦੀ ਸਰ-ਕਾਰ ਸੀ ਜਿਸ ਨੇ ਲੋਕਾਂ ਨੂੰ ਲੁਟਿਆ ਹੈ। ਪੰਜਾਬ ਦੇ ਵਿਚ ਇਨ੍ਹਾਂ ਨੇ 30 ਸਾਲਾਂ ਦੇ ਰਾਜ ਵਿਚ ਇਤਨੇ ਸਕੂਲ ਨਹੀਂ ਬਣਾਏ, ਇਤਨੀਆਂ ਸੜਕਾਂ ਨਹੀਂ ਬਣਾਈਆਂ, ਕੋਈ ਪੁਲ ਨਹੀਂ ਬਣਾਇਆ, ਕੋਈ ਗਲੀਆਂ ਨਾਲੀਆਂ ਪਿੰਡ ਦੀਆਂ ਪੱਕੀਆਂ ਨਹੀਂ ਕੀਤੀਆਂ। ਇਨ੍ਹਾਂ ਨੇ ਕੱਖ ਨਹੀਂ ਕੀਤਾ। ਇਸ ਲਈ ਚੇਅਰਮੈਨ ਸਾਹਿਬ, ਇਨ੍ਹਾਂ ਨੇ ਬਹੁਤ ਸਾਰੀਆਂ ਗਲਾਂ ਦਸਣ ਤੋਂ ਗੁਰੇਜ਼ ਕੀਤਾ ਹੈ। ਸਾਡੀ ਸਰਕਾਰ ਨੇ ਜੋ ਰੇਟਸ ਘਟਾਏ ਹਨ ਉਹ ਇਨ੍ਹਾਂ ਨੇ ਨਹੀਂ ਦੱਸੇ। ਇਨ੍ਹਾਂ ਨੇ ਇਹ ਨਹੀਂ ਦੱਸਿਆ ਕਿ ਸਾਡੀ ਸਰਕਾਰ ਨੇ ਹੁਣ ਇਹ ਰੇਟ ਘਟਾਏ ਹਨ ! ਇਨ੍ਹਾਂ ਨੂੰ ਦੱਸਣ ਲਗਿਆਂ ਸ਼ਰਮ ਆਉਂਦੀ ਸੀ। ਇਸ ਸਰਕਾਰ ਨੇ ਘਿਉ 6 ਰੁਪਏ ਕਿਲੋ ਕਰ ਦਿਤਾ ਜਿਹੜਾ ਇਨ੍ਹਾਂ ਦੇ ਰਾਜ ਵਿਚ 13 ਰੁਪਏ ਕਿਲੋ ਵਿਕਦਾ ਸੀ। ਪਤਾ ਨਹੀਂ ਇਨ੍ਹਾਂ ਨੂੰ ਇਹ ਗਲਾਂ ਦੱਸਦਿਆਂ ਸ਼ਰਮ ਆਉਂਦੀ ਸੀ। ਸਰਕਾਰ ਵਾਲੇ ਇਨ੍ਹਾਂ ਦੇ ਜੇਠ ਲਗਦੇ ਹਨ ਤਾਂ ਹੀ ਦੱਸਣ ਵਿਚ ਕੁਝ ਸ਼ਰਮ ਕਰਦੇ ਹਨ। ਮੂੰਗੀ ਧੋਤੀ ਦਾਲ ਇਨ੍ਹਾਂ ਦੇ ਵੇਲੇ ਸਾਢੇ ਚਾਰ ਰੁਪਏ ਕਿਲੋ ਵਿਕਦੀ ਸੀ, ਹੁਣ ਉਹ 3 ਰੁਪਏ ਕਿਲੋ ਵਿਕਦੀ ਹੈ। ਮੂੰਗੀ ਸਾਬਤ ਢਾਈ ਰੁਪਏ ਕਿਲੋ ਵਿਕਦੀ ਹੈ ਜਿਹੜੀ ਇਨ੍ਹਾਂ ਦੇ ਵਕਤ 4 ਰੁਪਏ ਕਿਲੋ ਵਿਕਦੀ ਸੀ। ਇਹ ਸਾਰੇ ਰੇਟ ਜੋ ਹਨ ਸਰਕਾਰ ਨੇ ਇਸਦੀ ਲਿਸਟ ਛਪਵਾ ਕੇ ਦਿਤੀ ਹੈ। ਪਤਾ ਨਹੀਂ ਇਨ੍ਹਾਂ ਨੇ ਆਪਣੀ ਐਨਕ ਨਹੀਂ ਸੀ ਲਗਾਈ ਹੋਈ, ਜਿਹੜੀ ਇਨ੍ਹਾਂ ਤੋਂ ਪੜ੍ਹੀ ਨਹੀਂ ਗਈ। ਮੈਂ, ਚੇਅਰਮੈਨ ਸਾਹਿਬ, ਬਰਾੜ ਸਾਹਿਬ ਦਾ ਬੜਾ ਧੰਨਵਾਦੀ ਹਾਂ ਜਿਨ੍ਹਾਂ ਦੇ ਮਹਿਕਮੇ ਨੇ ਇਹ ਨਵੀਆਂ ਦੁਕਾਨਾਂ ਖੋਲ੍ਹੀਆਂ ਹਨ। ਇਨ੍ਹਾਂ ਸੋਚਿਆ ਕਿ ਪਿੰਡਾਂ ਦੇ ਜਿਹੜੇ ਗਰੀਬ ਲੋਕ ਹਨ, ਛੋਟੇ ਕਿਸਾਨ ਹਨ ਉਨ੍ਹਾਂ ਨੂੰ ਸੌਦਾ ਲਿਆਉਣ ਵਾਸਤੇ ਆਪਣਾ ਬੜਾ ਟਾਈਮ ਜ਼ਾਇਆ ਕਰਨਾ ਪੈਂਦਾ ਸੀ। ਹੁਣ ਸਾਡੀ ਸਰਕਾਰ ਨੇ ਉਨ੍ਹਾਂ ਵਾਸਤੇ ਪਿੰਡਾਂ ਵਿੱਚ ਦੁਕਾਨਾਂ ਖੋਲ੍ਹ ਦਿਤੀਆਂ ਹਨ। ਜਿਹੜਾ ਟਾਈਮ ਉਨ੍ਹਾਂ ਦਾ ਪਹਿਲਾਂ ਜ਼ਾਇਆ ਹੁੰਦਾ ਸੀ, ਹੁਣ ਉਹ ਵੀ ਉਨ੍ਹਾਂ ਦਾ ਬਚੇਗਾ ਅਤੇ ਚੀਜ਼ਾਂ ਵੀ ਸਸਤੀਆਂ ਮਿਲਣਗੀਆਂ। ਸਾਡੀ ਸਰਕਾਰ ਦਾ ਇਹ ਬੜਾ ਸਰਾਹਣਾਯੋਗ ਕਦਮ ਹੈ। ਚੰਗਾ ਹੁੰਦਾ ਜੇ ਇਹ ਇਨ੍ਹਾਂ ਗੱਲਾਂ ਦਾ ਜ਼ਿਕਰ

[ਸਰਦਾਰ ਗੁਰਦੇਵ ਸਿੰਘ ਬਾਦਲ]

ਕਰਦੇ ਅਤੇ ਦੱਸਦੇ ਕਿ ਇਸ ਸਰਕਾਰ ਨੇ ਇਹ ਇਹ ਵਾਧਾ ਕੀਤਾ ਹੈ ਮੈਂ ਦੱਸਦਾ ਹਾਂ ਚੇਅਰਮੈਨ ਸਾਹਿਬ ਕਿ ਇਸ ਸਰਕਾਰ ਨੇ ਬੰਦ ਕੀ ਕੀ ਕੀਤਾ ਹੈ ? ਚੇਅਰਮੈਨ ਸਾਹਿਬ, ਇਨ੍ਹਾਂ ਨੇ ਗਰਮ ਮਸਾਲੇ ਵਿਚ ਲਿੱਦ ਪਾਉਣੀ ਹਟਾ ਦਿੱਤੀ ਹੈ, ਮਿਰਚਾਂ ਵਿਚ ਜੋ ਪਹਿਲਾਂ ਇਟਾਂ ਪੀਹ ਕੇ ਪਾਈਆਂ ਜਾਂਦੀਆਂ ਸਨ ਉਹ ਬੰਦ ਕਰ ਦਿਤੀਆਂ ਹਨ, ਆਟੇ ਵਿਚ ਲਕੜ ਦਾ ਬੂਰਾ ਪਾਉਣਾ ਬੰਦ ਕਰ ਦਿੱਤਾ। ਇਹ ਸਾਡੀ ਸਰਕਾਰ ਦੇ ਕੰਮ ਹਨ ਜਿਨ੍ਹਾਂ ਨੂੰ ਦੱਸਦੇ ਰੋਏ ਇਨ੍ਹਾਂ ਨੂੰ ਸ਼ਰਮ ਆਉਂਦੀ ਸੀ। ਸਾਡੀ ਸਰਕਾਰ ਦੇ ਕਾਰਨਾਮੇ ਇਹ ਹਨ। ਚੇਅਰਮੈਨ ਸਾਹਿਬ, ਸਰੋਂ ਦਾ ਤੇਲ ਜਿਸਦਾ ਗਰੀਬ ਆਦਮੀ ਤੜਕਾ ਲਾਉਂਦਾ ਹੈ, ਕੇਸਾਂ ਨੂੰ ਲਾਉਂਦਾ ਹੈ, ਇਨ੍ਹਾਂ ਦੇ ਰਾਜ ਵਿਚ ਘੋੜੇ ਦਾ ਪਿਸ਼ਾਬ ਉਸ ਵਿਚ ਪਾਉਂਦੇ ਸਨ। ਇਹ ਇਨ੍ਹਾਂ ਦੀ ਸਰਕਾਰ ਵੇਲੇ ਦੀ ਗੱਲ ਹੈ।

*1.30 P.M.

**Mr. Chairman** :The House stands *adjourned *sine die.*

*(The Sabha then adjourned sine die)*

## APPENDIX-I

to

**Punjab Vidhan Sabha Debate**

Dated the 31st March, 1978

**Vol. II-No. 18**

STARRED QUESTION AND ANSWER

**Token Tax due from the Private Transport Operators in the State**

*453. **Shri Romesh Chander :** Will the Minister of State for Transport and Civil Aviation be pleased to state the total amount of token tax due upto 28th February, 1978, from each of the private Transport Operators in the State together with the period since when it is due and the amount due against each ?

**ਸਰਦਾਰ ਸੁਖਦੇਵ ਸਿਘ ਢੀਂਡਸਾ** : ਪ੍ਰਾਈਵੇਟ ਟਰਾਂਸਪੋਰਟ ਉਪਰੇਟਰਾਂ ਤੋਂ 28 ਫਰਵਰੀ, 1978 ਤੱਕ ਬਕਾਇਆ ਟੋਕਨ ਟੈਕਸ 59,98,109.46 ਰੁਪਏ ਹੈ, ਜਿਸ ਦਾ ਵੇਰਵਾ ਨੱਥੀ ਕੀਤੀ ਸਟੇਟਮੈਂਟ ਵਿੱਚ ਦਿੱਤਾ ਜਾਂਦਾ ਹੈ ਜੀ ।

**Statement showing the amount of token tax due upto 28th February, 1978 from the Private Transport Operators**

| Serial No. | D.T.O. | Name of the Transport Company. | Arrears of token tax due on 28-2-78 (in Rupees) | Period from which due |
|---|---|---|---|---|
| 1. | Kapurthala | 1. New Khalsa Roadways, Phagwara. | 60,700·00 | 75-76 to 77-78. |
| | | 2. State Transport Coop. Society, Kapurthala | 63,450·00 | 73-74 to 77-78. |
| | | 2. Phagwara Ex-Arymy Coop. Transport Society Phagwara. | 32,400·00 | 76-77 to 77-78. |
| | | | 1,56,550·00 | |
| 2. | Ferozepur | 1. New Samundari Transport Company, Pvt. Limited, Ferozepur. | 3,04,580·00 | 74-75 to 77-78. |
| | | 2. Janta Transport Co. Pvt. Limited, Abohar. | 21,600·00 | 76-77 to 77-78. |
| | | 3. The Ferozepur Border Transport Co., Pvt. Ltd., Ferozepur. | 33,400·00 | 76-77 to 77-78 |
| | | 4. The Samundri Roadways Ltd. Ferozepur. | 56,700·00 | 74-75 to 77-78. |
| | | | 4,16,280·00 | |

| Serial No. | D.T.O. | Name of the Transport Company | Arrears of token tax due on 28-2-78 (in Rupees) | Period from which due |
|---|---|---|---|---|
| 3. | Jullundur | 1. Kartar Bus Service. | 26,388·26 | 63-64, 68-69 to 69-70, 74-75 |
| | | 2. Onkar Bus Service. | 29,376·97 | 64-65, 68-69 to 70-71 |
| | | 3. New Sutlej Transport Company. | 7,573·23 | 68-69 to70-71 74-75. |
| | | 4. Pritam Bus Service. | 27,979·90 | 63-64, 70-71 to 74-75. |
| | | 5. Azad Nakodar Bus Service | 1,952·58 | 68-69 to 69-70. |
| | | 6. The Jullundur Transport Coop. Society. | 9,404·46 | 63-64 and 68-69 to 70-71. |
| | | 7. The State Transport Coop. Society. | 676·00 | 70-71. |
| | | 8. Model Bus Service. | 16,900·00 | 73-74 to 75-76 |
| | | 9. Nabha Transport Co., Jullundur. | 21,450·00 | 75-76. |
| | | | 1,51,701·40 | |
| 4. | Ropar | 1. Ambala Bus Syndicate Pvt Limited, Ropar. | 1,36,349·13 | 73-74 and 77-78. |
| | | 2. The Ex-Servicemen Transport Coop. Society. | 2,600·00 | 77-78. |
| | | | 1,38,949·13 | |
| 5. | Ludhiana | 1. Sheikhpura Transport Co. | 29,880·00 | 77-78. |
| | | 2. National Transport Co. | 70,600·00 | 77-78. |
| | | 3. Nankana Sahib Transport Company. | 20,800·00 | 77-78. |
| | | 4. Akal Transport Co. | 51,660·00 | 77-78. |
| | | 5. Manjit Transport Co. | 77,220·00<br>5,200·00<br>10,050·00 | 76-77 to --77-78. |
| | | | 2,65,410·00 | |

| Serial No. | D.T.O. | Name of the Transport Company | Arrears of Token tax due on 28-2-78 (in Rupees) | Period from which due |
|---|---|---|---|---|
| 6. | Faridkot | 1. The Sewak Bus and Transport. Comapany Malout. | 54,336·68 | 77-78. |
| | | 2. Moga Transport Company, Pvt. Ltd., Moga. | 1,20,230·00 | 73-74. |
| | | 3. The Kotkapura Bus Service Moga. | 58,296·75 | 76-77 to 77-78. |
| | | 4. The New Faridkot Transport Company, Faridkot. | 57,818·50 | 70-71 to 77-78. |
| | | 5. The Hargovind Bus Service (Regd.) Jaitu. | 89,200·00 | 75-76 to 77-78. |
| | | 6. The Gondhara Transport. Co., Private Limited, Faridkot. | 27,255·00 | 70-71 to 72-73 |
| | | 7. The Malout Transport Co. | 5,08,100·00 | 72-73 to 77-78. |
| | | 8. The Shakti Transport Coop. Society, Malout. | 1,07,925·00 | 71-72 to 77-78. |
| | | | 10,23,161·93 | |
| 7. | Amritsar | 1. M/s Randhawa Transport Company. | 1,58,450·00 | 73-74 |
| | | 2. M/s Azad Transport Co. | 1,18,800·00 | 73-74 |
| | | 3. M/s Kishan Workers. | 1,80,550·00 | 73-74 |
| | | 4. M/s New Azad Transport Company. | 1,12,300·00 | 74-75 |
| | | 5. M/s Amritsar Harike Transport Co. | 2,99,100·00 | 73-74 |
| | | 6. M/s United Transport Co. | 1,69,000·00 | 73-74 |
| | | 7. M/s Sandhu Roadways. | 1,21,050·00 | 73-74 |
| | | 8 M/s Punjab Transport Co. | 3,98,150·00 | 73-74 |
| | | 9. M/s New Majha Tansport. Co. | 88,400·00 | 77-78 |
| | | 10. M/s Amritsar Pathankot Bus Service. | 31,200·00 | 77-78 |
| | | 11. New Pyar Bus Service. | 7,800·00 | 77-78. |
| | | 12. M/s New Suraj Transport Co. | 41,600·00 | 73-74 to 77-78 |
| | | 13. M/s Jolly Transport Co. | 82,200·00 | 73-74 to 77-78 |
| | | | 18,09,600·00 | |
| 8. | Hoshiarpur | 1. The Victory PHN Transport | 25,050·00 | 77-78 |
| | | 2. The Hoshiarpur Azad Transport Companay. | 37,440·00 | 77-78 |
| | | 3. The Hoshiarpur National Transport Co., Pvt. Ltd. | 56,160·00 | 77-78. |

| Serial No. | D.T.O. | Name of the Transport | Arrears of Token Tax due on 28-2-78 (in Rupees) | Period from which due |
|---|---|---|---|---|
| | | 4. The Hoshiarpur Express Transport Company. | 69,075·00 | 77-78 |
| | | 5. Liquidaıor the Prabha Roadways Coop. Transport Society. | 5,100·00 | 76-77 |
| | | | 1,92,825·00 | |
| 9. | Gurdaspur | 1. M/s New Janta Transport Co. (A Group) | 76,700·00 | 75-76 |
| | | 2. M/s New Janta Transport Co. (B Group) | 38,300·00 | 75-76 |
| | | 3. M/s New Midh Bhabra Transport. | 1,61,162·00 | 74-75 |
| | | 4. M/s New Himalya Transport Company. | 1,15,700·00 | 74-75 |
| | | 5. M/s New Jhang Transport Co. | 87,150·00 | 75-76 |
| | | | 4,79,012·00 | |
| 10. | Sangrur | Nil | | |
| 11. | Patiala | 1. Sewak Bus Service | 23,400·00 | 76-77 |
| | | 2. Patiala Bus Service. | 12,970·00 | 72-73 |
| | | 3. Patiala Bus Highways | 49,400·00 | 75-76 |
| | | 4. Sirhand Khanna Transport Co. | 57,525·00 | 70-71 |
| | | 5. New Fatehgarh Bus Service. | 88,920·00 | 74-75 |
| | | 6. Partap Roadways. | 1,47,025·00 | 71-72 |
| (The recovery has been stayed by the Commissioner, Patiala Division) | | | | |
| | | 7. Libra Bus Service. | 28,080·00 | 74-75 |
| | | 8. Milap Bus Service. | 54,600·00 | 70-71 |
| | | 9. Bir Bus Service. | 20,800·00 | 76-77 |
| | | | 4,82,620·00 | |
| 12. | Bhatinda | 1. Milap Bus Service. | 1,25,800·00 | 75-76 |
| | | 2. Bhai Roopa Bus Service. | 79,600·00 | 75-76 |
| | | 3. Mansa Transport Co. | 79,000·00 | 75-76 |
| | | 4. Mansa Roadways Regd. | 82,900·00 | 75-76 |
| | | 5. Sethi Transport Company. | 57,800·00 | 75-76 |
| | | 6. Dhillon Roadways. | 1,38,600·00 | 75-76 |
| | | 7. Deep Bus Service. | 53,300·00 | 75-76 |
| | | 8. Sandeep Bus Service | 2,03,000·00 | 75-76 |
| | | 9. United Coop. Society | 62,000·00 | 75-76 |
| | | | 8,82,000·00 | |

# APPENDIX-II

to

## Punjab Vidhan Sabha Debate

Dated The 31st March, 1978

**Vol. II—No. 18**

(CONTAINING UNSTARRED QUESTIONS CONVERTED AS SUCH FROM BEING STARRED QUESTIONS)

**Charging of flat rate from the farmers of District Gurdaspur**

***440 (C.U.) Comrade Darshan Singh Jhabal:** Will the Chief Minister be pleased to state :—

(a) Whether the Government has decided not to charge flat rate from the farmers of District Gurdaspur for the period for which their Tubewells remained disconnected during the year 1976-77 and 1977-78.

(b) if the reply to part (a) above in the affirmative, whether the said decisions also applicable to the farmers of District Amritsar and Ferozepur; if not, the reasons thereof.

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਨਹੀਂ ।

(ਅ) ੳ ਨੂੰ ਵੇਖਦੇ ਹੋਏ ਪ੍ਰਸ਼ਨ ਨਹੀਂ ਉਠਦਾ।

---

**ਸਿੱਖਿਆ ਵਿਭਾਗ ਵਿਚ ਤਦ-ਅਰਥ ਕਰਮਚਾਰੀ**

*475. **(ਸੀ.ਯੂ.) ਡਾਕਟਰ ਕੇਵਲ ਕ੍ਰਿਸ਼ਨ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ--

(ੳ) ਕੀ ਇਹ ਠੀਕ ਹੈ ਕਿ ਸਿੱਖਿਆ ਵਿਭਾਗ ਵਿਚ ਬਹੁਤ ਗਿਣਤੀ ਵਿਚ ਤਦ-ਅਰਥ ਕਰਮਚਾਰੀ (ਦੋਨੋਂ ਟੀਚਿੰਗ ਅਤੇ ਨਾਨ-ਟੀਚਿੰਗ) ਕੰਮ ਕਰ ਰਹੇ ਹਨ);

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿੱਚ ਹੋਵੇ ਤਾਂ 31 ਜਨਵਰੀ, 1978 ਤੱਕ ਅਜਿਹੇ ਕੁਲ ਕਿੰਨੇ ਕਰਮਚਾਰੀ ਸਨ ;

(ੲ) ਅਜਿਹੇ ਕਰਮਚਾਰੀਆਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੀ 31 ਮਾਰਚ, 1977 ਤੱਕ ਇਕ ਸਾਲ ਜਾਂ ਇਸ ਤੋਂ ਵੱਧ ਸਰਵਿਸ ਹੋ ਚੁੱਕੀ ਹੈ ਅਤੇ ਜਿਨ੍ਹਾਂ ਨੂੰ ਰੈਗੂਲਰ ਕਰ ਦਿੱਤਾ ਗਿਆ ਸੀ। ਜੇਕਰ ਕਿਸੇ ਕਰਮਚਾਰੀ ਨੂੰ ਰੈਗੂਲਰ ਨਹੀਂ ਕੀਤਾ ਗਿਆ ਤਾਂ ਇਸਦੇ ਕੀ ਕਾਰਣ ਹਨ ?

**ਸਰਦਾਰ ਸੁਖਜਿੰਦਰ ਸਿੰਘ ਖੇਰਾ** : (ੳ) ਜੀ ਹਾਂ।

(ਅ) 17,058

(ੲ) 31 ਮਾਰਚ, 1977 ਤੱਕ 13,666 ਤਦ-ਅਰਥ ਆਧਾਰ ਤੇ ਲੱਗੇ ਕਰਮਚਾਰੀਆਂ ਦੀ ਇਕ ਸਾਲ ਦੀ ਜਾਂ ਇਸ ਤੋਂ ਵੱਧ ਸੇਵਾ ਹੋ ਚੁੱਕੀ ਹੈ ਇਨ੍ਹਾਂ ਵਿਚੋਂ ਕਿਸੇ ਨੂੰ ਅਜੇ ਰੈਗੂਲਰ ਨਹੀਂ ਕੀਤਾ ਗਿਆ। ਕਿਉਂਕਿ ਪਹਿਲਾਂ ਹਾਈ ਕੋਰਟ ਵਿੱਚ ਰਿੱਟ ਹੋਣ ਕਾਰਨ ਕਾਰਵਾਈ ਤੇ ਰੋਕ ਲੱਗੀ ਹੋਈ ਸੀ ਹੁਣ ਇਹ ਰੋਕ ਹਟਾ ਲਈ ਗਈ ਹੈ ਅਤੇ ਅਜਿਹੇ ਕਰਮਚਾਰੀਆਂ ਦੀਆਂ ਸੇਵਾਵਾਂ ਹੁਣ ਰੈਗੂਲਰ ਕਰਨ ਬਾਰੇ ਜੋ ਕਮੇਟੀ ਬਣਾਈ ਗਈ ਸੀ ਉਸਨੇ ਯੋਗ ਕਾਰਵਾਈ ਕਰਨੀ ਆਰੰਭ ਕਰ ਦਿੱਤੀ ਹੈ।

**ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਨੂੰ ਵਜ਼ੀਫ਼ੇ**

*476. (ਸੀ. ਯੂ.) **ਚੌਧਰੀ ਬਲਰਾਮ ਜਾਖੜ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਛੇਵੀਂ ਜਮਾਤ ਅਤੇ ਉਪਰਲੀਆਂ ਜਮਾਤਾਂ ਵਿੱਚ ਪੜ੍ਹ ਰਹੇ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਨੂੰ ਕੁੱਲ ਕਿੰਨੀ ਰਕਮ ਵਜ਼ੀਫ਼ਿਆਂ ਵਜੋਂ ਦਿੱਤੀ ਜਾ ਰਹੀ ਹੈ ;

(ਅ) ਕੀ ਪਹਿਲੀ ਤੋਂ ਪੰਜਵੀਂ ਜਮਾਤ ਤੱਕ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਨੂੰ ਵੀ ਕੋਈ ਵਜ਼ੀਫ਼ਾ ਦਿਤਾ ਜਾਂਦਾ ਹੈ; ਜੇਕਰ ਅਜਿਹਾ ਹੋਵੇ ਤਾਂ ਉਸਦਾ ਵੇਰਵਾ ਕੀ ਹੈ ;

(ੲ) ਕੀ ਪਹਿਲੀ ਤੋਂ ਪੰਜਵੀਂ ਜਮਾਤ ਤੱਕ ਦੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਨੂੰ ਵਜ਼ੀਫ਼ੇ ਦੇਣ ਦੀ ਕੋਈ ਤਜਵੀਜ਼ ਹੈ ?

**ਸਰਦਾਰ ਸੁਖਜਿੰਦਰ ਸਿੰਘ ਖੇਰਾ :** (ੳ) 4,33,45,000

(ਅ) ਨਹੀਂ ਜੀ ;

(ੲ) ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ;

---

**Pensions for old age and Handicapped persons in the State**

***477(C.U.) Chaudhri Bal Ram Jakhar:** Will the Minister for Welfare be pleased to state:—

(a) The number of applications of the old age and handicapped persons for pension received by the Government upto 31st January, 1978 ;

(b) the number of pensions sanctioned to the applicants mentioned in part (a) above ;

(c) the time by which the pensions are likely to be sanctioned to the remaining applicants ?

**ਸਰਦਾਰਨੀ ਸਤਵੰਤ ਕੌਰ ਸੰਧੂ :** (ੳ) 1,40,874

(ਅ) 71,221

(ੲ) ਬਕਾਇਆ ਅਰਜ਼ੀਆਂ ਵਿਚੋਂ 10,353 ਅਰਜ਼ੀਆਂ ਬੁਢਾਪਾ ਪੈਨਸ਼ਨ ਨਿਯਮਾਂ ਅਧੀਨ ਕਵਰ ਨਾ ਹੋਣ ਕਾਰਨ ਰੱਦ ਕੀਤੀਆਂ ਗਈਆਂ। ਬਾਕੀ ਬਚੀਆਂ ਅਰਜੀਆਂ ਬਿਨੈਕਾਰਾਂ ਨੂੰ ਮੁਕੰਮਲ ਕਰਾਉਣ ਹਿੱਤ ਭੇਜ ਦਿੱਤੀਆਂ ਗਈਆਂ ਸਨ। ਇਹ ਵਾਪਸ ਭੇਜੇ ਕੇਸ, ਮੁਕੰਮਲ ਹੋਣ ਉਪਰੰਤ, ਜਦ ਪ੍ਰਾਪਤ ਹੁੰਦੇ ਹਨ, ਤਾਂ ਇਨ੍ਹਾਂ ਨੂੰ ਫੌਰਨ ਨਿਯਮਾਂ ਹੇਠ ਵਾਚਣ ਉਪਰੰਤ ਮਨਜ਼ੂਰ ਕਰ ਦਿੱਤਾ ਜਾਂਦਾ ਹੈ। ਕੇਸ ਮਨਜ਼ੂਰ ਕਰਨ ਤੇ ਲਗਣ ਵਾਲਾ ਸਮਾਂ, ਸਬੰਧਤ ਵਿਅਕਤੀਆਂ ਵਲੋਂ ਅਰਜ਼ੀਆਂ ਮੁਕੰਮਲ ਕਰਨ ਤੇ ਨਿਰਭਰ ਕਰਦਾ ਹੈ।

---

32494 P. V. S. Govt. Press Chd.

